# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ
# ਟਕਸਾਲ ਸ੍ਰੀ ਦਮਦਮਾ ਸਾਹਿਬ

(ਪਹਿਲੀ ਪੋਥੀ)


ਟੀਕਾਕਾਰ ਤੇ ਪ੍ਰਕਾਸ਼ਕ :-

ਸੱਚਖੰਡਵਾਸੀ ਬ੍ਰਹਮਗਿਆਨੀ

ਸੰਤ ਗੁਰਬਚਨ ਸਿੰਘ ਜੀ 'ਖਾਲਸਾ'

ਜਥਾ ਭਿੰਡਰਾਂ ਵਾਲਿਆਂ ਤੋਂ ਵਰੋਸਾਇਆ ਉੱਤ੍ਰਾਧਿਕਾਰੀ

ਦਾਸਨਿ ਦਾਸ :- ਕਰਤਾਰ ਸਿੰਘ ਖਾਲਸਾ

ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ (ਅੰਮ੍ਰਿਤਸਰ)

ਵਾਹਿਗੁਰੂ



ੴ ਸਤਿਗੁਰ ਪ੍ਰਸਾਦਿ ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਟਕਸਾਲ ਸ੍ਰੀ ਦਮਦਮਾ ਸਾਹਿਬ

## (ਪਹਿਲੀ ਪੋਥੀ)

## ਸ੍ਰੀ ਜਪੁ ਜੀ ਸਾਹਿਬ, ਸ੍ਰੀ ਰਹਰਾਸਿ ਸਾਹਿਬ ਅਤੇ ਸ੍ਰੀ ਕੀਰਤਨ ਸੋਹਿਲਾ

ਟੀਕਾਕਾਰ ਤੇ ਪ੍ਰਕਾਸ਼ਕ :–

ਸੱਚਖੰਡ ਵਾਸੀ ਬ੍ਰਹਮ ਗਿਆਨੀ

**ਸੰਤ ਗੁਰਬਚਨ ਸਿੰਘ ਜੀ 'ਖਾਲਸਾ'**

ਜਥਾ ਭਿੰਡਰਾਂ ਵਾਲਿਆਂ ਤੋਂ ਆਪਣੇ ਹੱਥੀਂ ਵਰੋਸਾਇਆ ਉਤ੍ਰਾਧਿਕਾਰੀ

**ਦਾਸਨਿ ਦਾਸ–ਕਰਤਾਰ ਸਿੰਘ 'ਖਾਲਸਾ'**

ਚੱਕ੍ਰਵਰਤੀ ਗੁਰਮਤਿ ਪ੍ਰਚਾਰ ਜਥਾ ਭਿੰਡਰਾਂ (ਮਹਿਤਾ)

ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਪਿੰਡ ਤੇ ਡਾ: ਮਹਿਤਾ (ਅੰਮ੍ਰਿਤਸਰ)

ਭੇਟਾ ਸਜਿਲਦ ੨੫) ਰੁਪਏ ਕੇਵਲ

ਜ਼ਰੂਰੀ ਨੋਟ—ਕੋਈ ਗੁਰਮੁਖ ੨੫) ਪੱਚੀ ਰੁਪਏ ਤੋਂ ਵਧ ਭੇਟਾ ਨਾ ਦੇਵੇ ਨਾ ਲਵੇ ।

ਪਹਿਲੀ ਵਾਰ—੩੦੦੦

ਸੰਮਤ ਗੁਰੂ ਨਾਨਕ ਸਾਹਿਬ ੫੦੫, ੧੬ ਕੱਤਕ,
ਸੰਮਤ ੨੦੩੧ ਬਿ:, ੧ ਨਵੰਬਰ ੧੯੭੪ ਈ: ਨੂੰ
ਸ੍ਰੀ ਗੁਰੂ ਰਾਮਦਾਸ ਜੀ ਦੇ ਅਵਤਾਰ ਗੁਰਪੁਰਬ ਸਮੇਂ ਪਹਿਲੀ ਪੋਥੀ ਪ੍ਰਕਾਸ਼ਤ ਕੀਤੀ ਗਈ

ਭੇਟਾ ਸਜਿਲਦ : ੨੫ ਰੁਪਏ ਕੇਵਲ
ਨੋਟ :—ਕੋਈ ਵੀ ਗੁਰਮੁਖ ਇਸ ਤੋਂ ਵੱਧ ਭੇਟਾ ਨਾ ਦੇਵੇ ਨਾ ਲਵੇ

ਪ੍ਰਕਾਸ਼ਕ : ਦਾਸਨਿ ਦਾਸ–ਕਰਤਾਰ ਸਿੰਘ 'ਖਾਲਸਾ'
ਚੱਕ੍ਰਵਰਤੀ ਗੁਰਮਤਿ ਪ੍ਰਚਾਰ ਜਥਾ ਭਿੰਡਰਾਂ (ਮਹਿਤਾ)
ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਪਿੰਡ ਤੇ ਡਾ: ਮਹਿਤਾ (ਅੰਮ੍ਰਿਤਸਰ)

ਛਾਪਕ : ਸੋਹਣ ਸਿੰਘ, ਹਰਦਾਸ ਪ੍ਰਿੰਟਿੰਗ ਪ੍ਰੈੱਸ,
ਰਾਣੀ ਬਾਜ਼ਾਰ, ਸ਼ਰੀਫਪੁਰਾ, ਅੰਮ੍ਰਿਤਸਰ–ਫੋਨ : 49386

## ਪੋਥੀ ਮਿਲਣ ਦੇ ਪਤੇ :–

1. ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਪਿੰਡ ਤੇ ਡਾ: ਮਹਿਤਾ (ਅੰਮ੍ਰਿਤਸਰ)
2. ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ, ਪੁਸਤਕਾਂ ਵਾਲੇ, ਮਾਈ ਸੇਵਾਂ, ਅੰਮ੍ਰਿਤਸਰ
3. ਭਾਈ ਹਰਬੰਸ ਸਿੰਘ ਜੀ, ਗਲੀ ਸ਼ਹੀਦ ਬੁੰਗਾ, ਨੇੜੇ ਕੋਲਸਰ,
   ਮਕਾਨ ਨੰ: ੧੯੨੯/੪, ਅੰਮ੍ਰਿਤਸਰ
4. ਭਾਈ ਗੁਰਦੀਪ ਸਿੰਘ ਜੀ 'ਬਜਾਜ', ਪਿੰਡ ਧਰਮ ਕੋਟ (ਫ਼ੀਰੋਜ਼ਪੁਰ)
5. ਜਥੇ ਵਿੱਚੋਂ (ਜਿੱਥੇ ਵੀ ਜਥਾ ਹੋਵੇ)



੧ ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ
# ਟਕਸਾਲ ਸ੍ਰੀ ਦਮਦਮਾ ਸਾਹਿਬ
(ਪਹਿਲੀ ਪੋਥੀ)

## ਸ੍ਰੀ ਜਪੁ ਜੀ ਸਾਹਿਬ, ਸ੍ਰੀ ਰਹਰਾਸਿ ਸਾਹਿਬ ਅਤੇ ਸ੍ਰੀ ਕੀਰਤਨ ਸੋਹਿਲਾ

## ਤਤਕਰਾ

੧ ੴ ਸਤਿਗੁਰ ਪ੍ਰਸਾਦਿ ॥

# ਤਤਕਰਾ ਸਾਖੀਆਂ ਦਾ

## ਸ੍ਰੀ ਜਪੁ ਜੀ ਸਾਹਿਬ

## ਸ੍ਰੀ ਰਹਰਾਸਿ ਸਾਹਿਬ



## ਸ੍ਰੀ ਕੀਰਤਨ ਸੋਹਿਲਾ



ਭੁਲ ਦੀ ਸੋਧ

ਅੰਗ ੬੫ ਤੇ ਹੇਠਲੀ ਤੁਕ ਗਲਤੀ ਨਾਲ ਛਪ ਗਈ ਹੈ, ਸੋਧ ਕਰ ਲੈਣੀ ਜੀ ।

੧ਓ

ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

# ਸ੍ਰੀ ਜਪੁਜੀ ਸਾਹਿਬ ਸਟੀਕ
# ਟਕਸਾਲ ਸ੍ਰੀ ਦਮਦਮਾ ਸਾਹਿਬ ਜੀ

ਕ੍ਰਿਤ:– ਪਰਮ ਪੂਜਨੀਕ, ਬ੍ਰਹਮ ਵਿਦਿਆ ਦੇ ਦਾਤੇ, ਨਾਮ ਬਾਣੀ ਦੇ ਰਸੀਏ,

**ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖਾਲਸਾ'**

ਜਥਾ ਭਿੰਡਰਾਂ ਵਾਲਿਆਂ ਤੋਂ ਵਰੋਸਾਇਆ ਹੋਇਆ

**ਦਾਸਨਿ ਦਾਸ ਕਰਤਾਰ ਸਿੰਘ 'ਖਾਲਸਾ'**

ਜਥਾ ਭਿੰਡਰਾਂ (ਮਹਿਤਾ)

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

## ਸ੍ਰੀ ਅਕਾਲ ਪੁਰਖ ਜੀ ਦਾ ਮੰਗਲ

ਤ੍ਵਪ੍ਰਸਾਦਿ ॥ ਨਰਾਜ ਛੰਦ ॥

ਅਗੰਜ ਆਦਿ ਦੇਵ ਹੈ ਅਭੰਜ ਭੰਜ ਜਾਨੀਐ ॥
ਅਭੂਤ ਭੂਤ ਹੈ ਸਦਾ ਅਗੰਜ ਗੰਜ ਮਾਨੀਐ ॥
ਅਦੇਵ ਦੇਵ ਹੈ ਸਦਾ ਅਭੇਵ ਭੇਵ ਨਾਥ ਹੈ ॥
ਸਮੱਸਤ ਸਿੱਧ ਬ੍ਰਿੱਧਦਾ ਸਦੀਵ ਸਰਬ ਸਾਥ ਹੈ ॥੧॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ**

**॥ ਜਪੁ ॥**

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ**
**ਨਾਨਕ ਹੋਸੀ ਭੀ ਸਚੁ ॥੧॥**

**ਪ੍ਰਸ਼ਨ :– 'ੴ' ਇਸ ਦਾ ਉਚਾਰਨ ਕਿਸ ਪ੍ਰਕਾਰ ਕਰਨਾ ਚਾਹੀਦਾ ਹੈ ? ਕਿਉਂਕਿ ਕਈ ਤਾਂ ਇਸ ਨੂੰ 'ਇਕ ਓਅੰ' ਕਰਕੇ ਉਚਾਰਦੇ ਹਨ । ਕਈ 'ਏਕੰਕਾਰ ਓਅੰਕਾਰ' ਕਰਕੇ ਉਚਾਰਦੇ ਹਨ ?**

ਉੱਤਰ :–'ੴ' ਇਸ ਦਾ ਸੁਧ ਉਚਾਰਨ 'ਇਕ ਓਅੰਕਾਰ' ਹੈ। ਕਿਉਂਕਿ ਤਿੰਨ ਪ੍ਰਕਾਰ ਕਰਕੇ ਕਿਸੇ ਵਸਤੂ ਦੀ ਸਿਧੀ ਹੁੰਦੀ ਹੈ। ਅਰਥਾਤ ਪਹਿਲੇ ਪ੍ਰਮਾਣ, ਦੂਜੀ ਸੰਪ੍ਰਦਾਇ, ਤੀਜਾ ਅਨਭਵ ਭਾਵ ਦਲੀਲ ਜਾਂ ਸੋਚ।

**੧. ਪ੍ਰਮਾਣ :**—ਅਜੇਹਾ ਕੋਈ ਪ੍ਰਮਾਣ ਨਹੀਂ ਜੋ 'ਇਕ ਓਅੰ', ਜਾਂ 'ਏਕੰਕਾਰ ਓਅੰਕਾਰ', ਕਰਕੇ ਉਚਾਰਨਾ ਦਸੇ । ਸਗੋਂ 'ਇਕ ਓਅੰਕਾਰ' ਕਰਕੇ ਉਚਾਰਨ ਵਾਲੇ ਬਹੁਤ ਸਾਰੇ ਪ੍ਰਮਾਣ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਹਨ।

ਯਥਾ :–ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ :–

"ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥"

(ਦਖਣੀ ਓਅੰਕਾਰੁ ਅੰਗ ੯੨੯)

"ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥"
(ਮਾਰੂ ਮਹਲਾ ੫ ਘਰੁ ੪, ਅੰਗ ੧੦੦੩)

"ਓਅੰਕਾਰਿ ਆਦਿ ॥ ਕਥਨੀ ਅਨਾਦਿ ॥"
(ਸ੍ਰੀ ਜਾਪੁ ਸਾਹਿਬ ਦਸਮ ਅੰਗ ੯)

"ਪ੍ਰਿਥਮਿ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥"
(ਦਸਮ ਅੰਗ ੧੫੮ ਚੌਪਈ)

ਭਾਈ ਗੁਰਦਾਸ ਜੀ ਰਚਿਤ ਵਾਰਾਂ ਵਿਚੋਂ :-
"ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ ॥"
(ਵਾਰ ੬, ਪਉੜੀ ੪)

"ਓਅੰਕਾਰੁ ਅਕਾਰ ਕਰਿ ਇਕੁ ਕਵਾਉ ਪਸਾਉ ਕਰਾਇਆ ॥"
(ਵਾਰ ੩੯ ਪਉੜੀ ੨)

"ਓਅੰਕਾਰ ਅਕਾਰ ਜਿਸੁ ਸਤਿਗੁਰੁ ਪੁਰਖੁ ਸਿਰੰਦਾ ਸੋਈ ॥
ਇਕ ਕਵਾਉ ਪਸਾਉ ਜਿਸ ਸਬਦ ਸੁਰਤਿ ਸਤਿਸੰਗ ਵਿਲੋਈ ॥"
(ਵਾਰ ੪੦ ਪਉੜੀ ੧੨)

"ਇਕੁ ਕਵਾਉ ਪਸਾਉ ਕਰਿ ਓਅੰਕਾਰ ਅਕਾਰ ਸਵਾਰੇ ॥
ਪਾਰਬ੍ਰਹਮ ਸਤਿਗੁਰੁ ਬਲਿਹਾਰੇ ॥" (ਵਾਰ ੪੦, ਪ: ੭)

"ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ ॥"
(ਵਾਰ ੪, ਪ: ੧)

"ਓਅੰਕਾਰਿ ਅਕਾਰ ਚਲਿਤੁ ਰਚਾਇਆ ॥" (ਵਾਰ ੨੨, ਪ: ੧)

"ਓਅੰਕਾਰ ਅਕਾਰ ਕਰਿ ਤ੍ਰੈ ਗੁਣ ਪੰਜ ਤਤ ਉਪਜਾਇਆ ॥"
(ਵਾਰ ੩੯, ਪ: ੧੩)

ਕਬਿੱਤ ਸਵੈਯੇ :-"ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ,
ਸਬਦਿ ਸੁਰਤਿ ਸਾਧ ਸੰਗਤਿ ਸਮਾਵਈ ॥"
(ਕਬਿੱਤ ੧੯੫ਵਾਂ)

"ਜਾ ਕੋ ਓਅੰਕਾਰ ਕੇ ਬਿਥਾਰ ਕੀ ਅਪਾਰ ਗਤਿ,
ਸਬਦ ਬਿਬੇਕ ਏਕ ਜੀਹ ਕੈਸੇ ਗਾਵਈ ॥"
(ਕਬਿੱਤ ੨੭੦ਵਾਂ)



"ਜਾ ਕੈ ਓਅੰਕਾਰ ਕੇ ਅਕਾਰ ਹੈ ਨਾਨਾ ਪ੍ਰਕਾਰ,
ਕੀਰਤਨ ਸਮੈ ਸਾਧ ਸੰਗਤ ਸੋ ਲਗਨ ਹੈ ॥"
(ਕਬਿੱਤ ੨੩੭ਵਾਂ)

"ਸੂਖਮ ਸਥੂਲ ਓਅੰਕਾਰ ਕੇ ਅਕਾਰ ਹੁਇ,
ਬ੍ਰਹਮ ਬਿਬੇਕ ਬੁਧਿ ਭਏ ਬ੍ਰਹਮਚਾਰੀ ਹੈਂ ॥"
(ਕਬਿੱਤ ੪੫੮ਵਾਂ)

"ਅਨਿਕ ਅਕਾਰ ਓਅੰਕਾਰ ਕੇ ਬਿਥਾਰ ਤਾਂਹਿ,
ਨੰਦ ਕੇ ਨੰਦਨ ਕਹੇ ਕੌਨ ਪ੍ਰਭਤਾਈ ਹੈ ॥"
(ਕਬਿੱਤ ੫੫੬ਵਾਂ)

ਸੋ ਸਤਿਗੁਰੂ ਜੀ ਨੇ ਧੁਰ ਕੀ ਬਾਣੀ ਵਿਚ ਸੁਧ ਉਚਾਰਨ ਆਪ ਹੀ ਦਸ ਦਿਤਾ ਹੈ। ਤੇ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਵੀ ਏਹੋ ਉਚਾਰਨ ਹੈ।

**੨. ਸੰਪ੍ਰਦਾਯ :**—ਜੋ ਪਰੰਪਰਾ ਸਤਿਗੁਰੂ ਮਹਾਰਾਜ ਸਾਹਿਬ ਜੀ ਤੋਂ ਜਿਉਂ ਕੀ ਤਿਉਂ ਸੀਨੇ ਬਸੀਨੇ ਚਲੀ ਆਵੇ ਉਸ ਦਾ ਨਾਮ ਸੰਪ੍ਰਦਾਯ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹਨ ਪੜ੍ਹਾਉਣ ਵਾਲੇ ਖਾਲਸ ਗੁਰੂ ਘਰ ਦੇ ਪ੍ਰੇਮੀ ਪੂਰਨ ਗੁਰਸਿੱਖ ਹਨ ਅਤੇ ਹੋਰ ਮਤ ਦੇ ਖਿੱਚੋ ਖਿੱਚੀ ਵਾਲੇ ਨਹੀਂ ਹਨ, ਉਨ੍ਹਾਂ ਪਾਸੋਂ ਇਸ ਦੇ ਉਚਾਰਨ ਬਾਰੇ ਚੰਗੀ ਤਰ੍ਹਾਂ ਨਿਰਨਾ ਹੋ ਸਕਦਾ ਹੈ। ਅੱਜ ਕਲ੍ਹ ਦੇ ਕਈ ਦੂਜੇ ਮਤਾਂ ਦੀ ਵਿਦਿਆ ਪਾ ਕੇ, ਗੁਰੂ ਘਰ ਦੇ ਅਭਿਪ੍ਰਾਯ ਤੋਂ ਬੇਮੁਖ ਅਨੇਕਾਂ ਪੂਰਬੋਕਤਿ ਗਲਤ ਪਾਠ ਦਸਦੇ ਹਨ। ਪਰ ਪੂਰੇ ਗੁਰੂ ਘਰ ਦੇ ਜਾਣੂ 'ਇਕ ਓਅੰਕਾਰ' ਪਾਠ ਹੀ ਸਿੱਧ ਕਰਦੇ ਹਨ। ਅਰਥਾਂ ਦੀਆਂ ਸੰਪ੍ਰਦਾਯਕ ਟਕਸਾਲਾਂ ਸ੍ਰੀ ਦਮਦਮੇ ਸਾਹਿਬ ਵਾਲੀ ਬਾਬਾ ਦੀਪ ਸਿੰਘ ਜੀ ਤੋਂ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੀ ਜੋ ਭਾਈ ਮਨੀ ਸਿੰਘ ਜੀ ਤੋਂ ਸੀਨੇ ਬਸੀਨੇ ਬ੍ਰਹਮ ਗਿਆਨੀ ਮਹਾਂ ਪੁਰਸ਼ਾਂ ਦੁਆਰਾ ਚਲੀਆਂ ਆ ਰਹੀਆਂ ਹਨ, ਵਿਚ 'ਇਕ ਓਅੰਕਾਰ' ਪਾਠ ਹੀ ਕਰਾਇਆ ਜਾਂਦਾ ਹੈ।

ਇਸ ਲਈ 'ਇਕ ਓਅੰਕਾਰ' ਪਾਠ ਹੀ ਸੰਪ੍ਰਦਾਯ ਵਿਚ ਸਿੱਧ ਹੈ।

## ੩. ਅਨੁਭਵ (ਦਲੀਲ ਜਾਂ ਸੋਚ) :-

'ੴ' ਇਸ ਨੂੰ ਪਦ-ਛੇਦ ਕਰੀਏ ਤਾਂ ਤਿੰਨ ਹਿੱਸੇ ਬਣਦੇ ਹਨ :-

(੧) ਇਕ+(ੳ) ਓਅੰ+(⌒) ਕਾਰ।

'ੳ' ਸੰਸਕ੍ਰਿਤ ਦਾ ਸ਼ਬਦ ਹੈ, ਉਚਾਰਨ ਓਅੰ ਹੈ। ਅਗੇ ਜੋ '⌒' ਲਕੀਰ ਹੈ, ਇਸ ਨੂੰ ਪੰਜਾਬੀ ਵਿਚ ਕਾਰ ਆਖਦੇ ਹਨ। ਹਜ਼ੂਰ ਨੇ ਭੀ ਲਕੀਰ ਨੂੰ ਕਾਰ ਕਿਹਾ ਹੈ। ਜਥਾ:–"ਦੇ ਕੈ ਚਉਕਾ ਕਢੀ ਕਾਰ ॥" (ਅੰਗ ੪੭੨)

"ਰੂਪੇ ਕੀਆ ਕਾਰਾ ਬਹੁਤੁ ਬਿਸਥਾਰੁ ॥"
(ਬਸੰਤੁ ਮਹਲਾ ੧ ਅੰਗ ੧੧੬੯)

"ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥"
(ਸਲੋਕ ਮ: ੧ ਅੰਗ ੯੧)

ਇਸ ਵਾਸਤੇ (੧) ਇਕ+(ੳ) ਓਅੰ+(⌒) ਕਾਰ, ਸਾਰਾ ਉਚਾਰਨ ਇਕ ਓਅੰਕਾਰ ਸਹੀ ਹੋਇਆ।

ਸਾਰੀ ਧੁਰ ਕੀ ਬਾਣੀ, ਦਸਮ ਬਾਣੀ ਵਿਚ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਆਦਿਕ ਗੁਰੂ ਘਰ ਦੇ ਕਿਸੇ ਗ੍ਰੰਥ ਵਿਚ ਵੀ '⌒' ਕਾਰ ਤੋਂ ਬਿਨਾਂ ਕੇਵਲ (ੳ) ਨਹੀਂ ਲਿਖਿਆ ਹੈ। ਸਤਿਗੁਰੂ ਜੀ ਨੇ ਸਾਰੀ ਬਾਣੀ ਨਿਯਮ ਵਿਚ ਲਿਖੀ ਹੈ ਅਤੇ ਉਚਾਰਨ ਵੀ ਨਾਲ ਨਾਲ ਦੱਸਿਆ ਹੈ। ਜਿਵੇਂ ਸ਼ਬਦਾਂ ਦੇ ਸਿਰਲੇਖਾਂ ਵਿਚ ਮਹੱਲਾ ਸ਼ਬਦ ਦੇ ਨਾਲ ਵਰਤੇ ੧, ੨, ੩, ੪, ੫, ਅੰਕਾਂ ਦੇ ਉਚਾਰਨ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੇਠ ਲਿਖੇ ਥਾਈਂ ਹਿਦਾਇਤ ਮਿਲਦੀ ਹੈ:–

(੧) ਰਾਗੁ ਸਿਰੀਰਾਗੁ ਮਹਲਾ ਪਹਿਲਾ ੧ (ਅੰਗ ੧੪) ਅੰਕ ੧ ਨੂੰ ਪੜ੍ਹਨਾ ਹੈ 'ਪਹਿਲਾ।
(੨) ਗਉੜੀ ਗੁਆਰੇਰੀ ਮਹਲਾ ੪ ਚਉਥਾ, ਅੰਕ ੪ ਨੂੰ 'ਚਉਥਾ' ਪੜ੍ਹਨਾ ਹੈ। (ਅੰਗ ੧੬੩)।
(੩) ਵਡਹੰਸ ਮਹਲਾ ੩ ਤੀਜਾ (ਅੰਗ ੫੮੨)।
(੪) ਸੋਰਠਿ ਮਹਲਾ ੪ ਚਉਥਾ (ਅੰਗ ੬੦੫)।
(੫) ਸੋਰਠਿ ਮਹਲਾ ੧ ਦੁਤੁਕੀ ਪਹਿਲਾ (ਅੰਗ ੬੩੬)।
(੬) ਧਨਾਸਰੀ ਮਹਲਾ ੩ ਤੀਜਾ (ਅੰਗ ੬੬੪)।
(੭) ਬਸੰਤ ਮਹਲਾ ੩ ਤੀਜਾ (ਅੰਗ ੧੧੬੯)।

ਇਸ ਹਿਦਾਇਤ ਅਨੁਸਾਰ ਅਸੀਂ ਇਨ੍ਹਾਂ ਅੰਕਾਂ ਨੂੰ ਪਹਿਲਾ, ਦੂਜਾ,



ਤੀਜਾ, ਚਉਥਾ, ਪੰਜਵਾਂ ਅਤੇ ਨਾਵਾਂ ਪੜ੍ਹਦੇ ਹਾਂ। ਏਸੇ ਪ੍ਰਕਾਰ ਹੀ ਪਹਿਲਾਂ ਪ੍ਰਮਾਣ ਵਿਚ ਦਸ ਆਏ ਹਾਂ ਕਿ 'ਇਕ ਓਅੰਕਾਰ' ਦੇ ਉਚਾਰਨ ਬਾਰੇ ਵੀ ਸਤਿਗੁਰੂ ਜੀ ਨੇ ਆਪ ਹੀ ਨਿਯਮ ਬੰਨ੍ਹੇ ਹਨ।

ਸੋ ਇਸ ਪ੍ਰਕਾਰ ਪ੍ਰਮਾਣ, ਸੰਪ੍ਰਦਾਯ, ਅਨੁਭਵ ਜਾਂ ਦਲੀਲ ਕਰਕੇ ਸ਼ੁਧ ਉਚਾਰਨ 'ਇਕ ਓਅੰਕਾਰ' ਹੀ ਸਿਧ ਹੈ। 'ਇਕ ਓਅੰ', 'ਏਕੰਕਾਰ ਓਅੰਕਾਰ', ਇਹ ਕਿਸੇ ਸੂਰਤ ਨਹੀਂ ਬਣਦਾ। 'ਇਕ ਓਅੰਕਾਰ' ਹੀ ਬਣਦਾ ਹੈ।

"ਓਅੰਕਾਰਿ ਬਿੰਦੰ ਸੰਜੁਗਤਿ"

ਇਸ ਕਰਕੇ 'ਇਕ ਓਅੰਕਾਰ' ਹੀ ਉਚਾਰਨ ਕਰਨਾ ਚਾਹੀਦਾ ਹੈ।

ਹਰ ਕੋਈ ਗ੍ਰੰਥ ਰਚਣ ਵਾਲਾ ਆਪਣਾ ਸੰਕੇਤ (ਨਿਯਮ) ਰਖਦਾ ਹੈ। ਇਸ ਲਈ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਣ ਲਗਿਆਂ ਜੋ ਓਅੰਕਾਰ ਦੇ ਉੱਪਰ ਕਾਰ ਪਾਈ ਹੈ, ਉਹ ਇਕ ਨਿਯਮ ਰਖਿਆ ਹੈ। ਉਸ ਦਾ ਭਾਵ ਇਹ ਹੈ ਕਿ ਕਾਰ 'ੳ' ਦੀ ਕਾਰਨ ਰੂਪ ਹੈ ਤੇ ਕਾਰ ਦਾ 'ੳ' ਪਦ ਕਾਰਜ ਹੈ। ਕਿਉਂਕਿ 'ੳ' (ਅ, ਉ, ਮ) ਤਿੰਨਾਂ ਦੇਵਤਿਆਂ ਦਾ ਵਾਚਕ ਹੈ ਤੇ ਕਾਰ ਚੇਤਨ ਸ਼ੁਧ ਬ੍ਰਹਮ ਦੀ ਵਾਚਕ ਹੈ। ਦੇਵਤੇ ਚੇਤਨ ਬਿਨਾਂ ਜੜ੍ਹ ਹਨ। ਇਸ ਲਈ ਕਾਰ ਦਾ ਕਾਰਜ 'ੳ' ਹੈ। ਇਸ ਨੂੰ ਹੀ ਬ੍ਰਾਹਮਣ ਓਮ ਕਹਿੰਦੇ ਹਨ।

## ਮੰਗਲ

ਚੌਪਈ :–

"ਇਕ ਅਦੁਤੀ ਗੁਰ ਨਾਨਕ ਦੇਵਾ ॥ ਓਅੰਕਾਰ ਗੁਰ ਅੰਗਦ ਅਭੇਵਾ ॥
ਸਤਿਨਾਮੁ ਗੁਰ ਅਮਰ ਪਿਆਰੇ ॥ ਕਰਤਾ ਰਾਮਦਾਸ ਗੁਰ ਵਾਰੇ ॥
ਪੁਰਖੁ ਸ੍ਰੀ ਅਰਜਨ ਸੁਖਦਾਨੀ ॥ ਨਿਰਭਉ ਹਰਿਗੋਬਿੰਦ ਗੁਨ ਖਾਨੀ ॥
ਨਿਰਵੈਰੁ ਗੁਰੂ ਹੈ ਸ੍ਰੀ ਹਰਿਰਾਇ॥ ਅਕਾਲ ਮੂਰਤਿ ਹਰਿਕ੍ਰਿਸ਼ਨ ਧਿਆਇ ॥
ਅਜੂਨੀ ਤੇਗ ਬਹਾਦਰ ਰਾਈ ॥ ਸੈਭੰ ਗੁਰ ਦਸਮੇਸ ਸਹਾਈ ॥
ਗੁਰਪ੍ਰਸਾਦਿ ਗ੍ਰੰਥ ਗੁਰ ਗਿਆਨਾ ॥ ਵਾਹਿਗੁਰੂ ਬੰਦਨ ਭਗਵਾਨਾ ॥"

## ਅਰਥ ਪ੍ਰਾਰੰਭ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

## ਅਰਥ ਨੰਬਰ ੧

(੧)–ਜੋ ਇਕੋ ਇਕ ਪ੍ਰਮੇਸ਼ਰ ਹੈ ਅਦ੍ਵੈਤ ਸਰੂਪ ਅਖੰਡ ।

(ੴ)–ਸਾਰਿਆਂ ਦਾ ਪ੍ਰਕਾਸ਼ਕ ਹੈ ।
(ਸਤਿ) ਨਾਸ ਤੋਂ ਰਹਿਤ ਹੈ । (ਨਾਮੁ) ਪ੍ਰਸਿੱਧ ਹੈ ।
(ਕਰਤਾ) ਸਾਰੀ ਸ੍ਰਿਸ਼ਟੀ ਨੂੰ ਰਚਣ ਵਾਲਾ ਹੈ । (ਪੁਰਖੁ) ਪੂਰਨ ਹੈ ।
(ਨਿਰਭਉ) ਭੈ ਤੋਂ ਰਹਿਤ ਹੈ । (ਨਿਰਵੈਰੁ) ਵੈਰ ਤੋਂ ਰਹਿਤ ਹੈ ।
(ਅਕਾਲ) ਕਾਲ ਤੋਂ ਰਹਿਤ (ਮੂਰਤਿ) ਸਰੂਪ ਹੈ ।
(ਅਜੂਨੀ) ਜੂਨਾਂ ਤੋਂ ਰਹਿਤ ਹੈ । (ਸੈਭੰ) ਸੁਤੇ ਪ੍ਰਕਾਸ਼ ਸਰੂਪ ਹੈ ।
(ਗੁਰਪ੍ਰਸਾਦਿ) (ਗੁਰ) ਚੇਤਨ ਸਰੂਪ ਹੈ, (ਪ੍ਰਸਾਦਿ) ਅਨੰਦ ਸਰੂਪ ਹੈ ।
(ਗੁ) ਅਗਿਆਨ ਨੂੰ ਦੂਰ ਕਰਕੇ (ਰੂ) ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ ।
'ਵਾ' ਗੁਰਾਂ ਦੀ ਕ੍ਰਿਪਾ ਕਰ ਕੇ ਪ੍ਰਾਪਤ ਹੁੰਦਾ ਹੈ ।



(ਜਪੁ) ਬਾਣੀ ਦਾ ਨਾਮ ਹੈ ।

(ਆਦਿ ਸਚੁ) ਸਾਰੇ ਜਗਤ ਦੇ ਆਦਿ ਵਿਚ ਸੱਚ ਸਰੂਪ ਸੀ ।

(ਜੁਗਾਦਿ ਸਚੁ) ਜਦੋਂ ਸਤਿਜੁਗ, ਤ੍ਰੇਤਾ, ਦੁਆਪਰ ਆਦਿ ਜੁਗਾਂ ਦੀ ਮ੍ਰਯਾਦਾ ਥਾਪੀ ਉਦੋਂ ਭੀ ਸੱਚ ਸਰੂਪ ਸੀ ।

(ਹੈ ਭੀ ਸਚੁ) ਹੁਣ ਭੀ ਸੱਚ ਸਰੂਪ ਹੈ ।

(ਨਾਨਕ ਹੋਸੀ ਭੀ ਸਚੁ) ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ ਅੱਗੇ ਨੂੰ ਭੀ ਸੱਚ ਸਰੂਪ ਹੋਵੇਗਾ ।

## (ਅਰਥ ਨੰਬਰ ੨)

ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਸ੍ਰਿਸ਼ਟੀ ਨੂੰ ਤਾਰਦੇ ਹੋਏ "ਫਿਰ ਜਾਇ ਚੜੇ ਸੁਮੇਰ ਪਰ, ਸਿਧ ਮੰਡਲੀ ਦ੍ਰਿਸਟੀ ਆਈ ॥" (ਪਉੜੀ ੨੮ ਵਾਰ ੧) ਜਿਸ ਵਕਤ ਸੁਮੇਰ ਪਰਬੱਤ ਤੇ ਗਏ ਹਨ, ਚੁਰਾਸੀ ਸਿਧ ਗੋਰਖ ਨਾਥ ਆਦਿਕ ਸਾਰੇ ਪੁਛਣ ਲੱਗੇ "ਸਿਧ ਪੁਛਣ ਸੁਣ ਬਾਲਿਆ, ਕੌਣ ਸ਼ਕਤ ਤੁਹਿ ਏਥੇ ਲਿਆਈ ।" ਹੇ ਮਹਾਰਾਜ ਜੀ ! ਤੁਹਾਨੂੰ ਕਿਹੜੀ ਸ਼ਕਤੀ ਇਥੇ ਲਿਆਈ ਹੈ ? ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਉਤਰ ਦਿਤਾ "ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗ ਤਾੜੀ ਲਾਈ ॥" (ਪਉੜੀ ੨੮ ਵਾਰ ੧) ਹੇ ਸਿਧੋ ! ਅਸੀਂ ਅਕਾਲ ਪੁਰਖੁ ਵਾਹਿਗੁਰੂ 'ੴ' ਦੇ ਬਲ ਨਾਲ ਇਥੇ ਆਏ ਹਾਂ ।

ਤਾਂ ਸਿਧਾਂ ਨੇ ਕਿਹਾ ਮਹਾਰਾਜ ਜੀ ਵੇਦ ਦੇ ਅੰਦਰ ਤਾਂ 'ਓਅੰ' ਮੰਤਰ ਹੈ, ਆਪ ਜੀ ਨੇ 'ੴ' (ਇਕ ਓਅੰਕਾਰ) ਕਿਉਂ ਉਚਾਰਨ ਕੀਤਾ ?

ਤਾਂ ਉਸ ਵਕਤ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕਿਹਾ, ਕਿ ਹੇ ਸਿਧੋ ! ਜੋ ਓਅੰ ਮੰਤ੍ਰ ਹੈ ਉਹ ਤ੍ਰਿਧਾ ਰੂਪ ਹੈ । ਰਾਜਸੀ, ਤਾਮਸੀ, ਸ਼ਾਂਤਕੀ ਰੂਪ ਮਾਇਆ ਹੈ । "ਰਜ ਗੁਣ ਤਮ ਗੁਣ ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ ॥" ਸੋ ਉਹ ਤ੍ਰਿਧਾ ਦਾ ਜਣਾਇਕ ਰੂਪ ਜਿਹੜਾ ਸ਼ਬਦ ਹੈ ਉਹ ਓਅੰ (ਅ, ਉ, ਮ) ਹੈ । ਅਸੀਂ 'ਇਕ ਓਅੰਕਾਰ' ਸ਼ਬਦ ਉਚਾਰਨ ਕੀਤਾ ਹੈ । ਆਦਿ ਵਿਚ ਏਕੜਾ ਲਾਇਆ ਹੈ, ਜੋ ਅਦ੍ਵੈਤ ਰੂਪ ਦਾ ਜਣਾਇਕ ਹੈ । ਇਹ ਆਦਿ ਵਿਚ ਇਕ ਇਸ ਕਰਕੇ ਲਾਇਆ ਹੈ, ਕਿਉਂਕਿ ਦੁਨੀਆਂ ਅੰਦਰ ੬੩ ਪ੍ਰਕਾਰ ਦੇ ਓਅੰਕਾਰ ਦੇ ਬਿਬਾਦ ਹਨ । ਸੱਤਾਂ ਮੱਤਾਂ ਵਾਲਿਆਂ ਨੇ ਇਸ ਨੂੰ ਨੌਂ, ਨੌਂ

ਪ੍ਰਕਾਰ ਦਾ ਬਰਨਨ ਕੀਤਾ ਹੈ। ਇਸ ਪ੍ਰਕਾਰ ਸਤੂ ਨਾਇਆਂ ਤ੍ਰੇਹਟ ਹੁੰਦੇ ਹਨ।

(੧) ਪ੍ਰਥਮ ਸਿਧਾਂਤ ਹਿਰੰਨਗਰਭ ਕਾ ਬ੍ਰਹਮਾ ਜੀ ਦਾ ਕਿਹਾ ਹੋਇਆ :–
ਓਅੰਕਾਰ ਦੇ ਨੌਂ ਰੂਪ ਹਨ। ਤ੍ਰਿਮਾਤ੍ਰਾ ਰੂਪ, ਤ੍ਰਿਬ੍ਰਹਮ ਰੂਪ, ਤ੍ਰਿਅੱਖਰ ਰੂਪ। ਪਤੰਜਲੀਆਂ ਦਾ ਮਤ ਵੀ ਇਸੇ ਪ੍ਰਕਾਰ ਹੈ।

(੨) ਕਪਲ ਮੁਨੀ ਜੀ, ਸਾਂਖ ਸ਼ਾਸਤ੍ਰ ਦੇ ਕਰਤਾ ਕਹਿੰਦੇ ਹਨ :–
ਤ੍ਰਿਗਯਾਨ ਰੂਪ, ਤ੍ਰਿਗੁਨ ਰੂਪ, ਤ੍ਰਿਕਾਰਨ ਰੂਪ।

(੩) ਅਪਾਤ੍ਰ ਮੁਨਿ ਜੀ ਕਹਿੰਦੇ ਹਨ :–
ਤ੍ਰਿਮੁਖ ਰੂਪ, ਤ੍ਰਿਦੇਵਤਾ ਰੂਪ, ਤ੍ਰਿਪ੍ਰਯੋਜਨ ਰੂਪ।

(੪) ਸਨਤ ਕੁਮਾਰਾਂ ਦੇ ਮਤ ਦਾ ਸਿਧਾਂਤ :–
ਤ੍ਰਿਕਾਲ ਰੂਪ, ਤ੍ਰਿਲਿੰਗ ਰੂਪ, ਤ੍ਰਿਸੰਗਯਾ ਰੂਪ।

(੫) ਬ੍ਰਹਮਨਿਸ਼ਟਾਂ ਦੇ ਮਤ ਦਾ ਸਿਧਾਂਤ :–
ਤ੍ਰਿਸਥਾਨ ਰੂਪ, ਤ੍ਰਿਪਦ ਰੂਪ, ਤ੍ਰਿਪ੍ਰਗਯਾ ਰੂਪ।

(੬) ਸ਼ਿਵ ਕਾ ਸਿਧਾਂਤ :–
ਤ੍ਰੈ ਅਵਸਥਾ ਰੂਪ, ਤ੍ਰੈ ਭੋਗ ਰੂਪ, ਤ੍ਰੈ ਭੋਗਤਾ ਰੂਪ।

(੭) ਵੈਸ਼ਨਵ ਕੇ ਮਤ, ਪੰਚ ਰਾਤ੍ਰ ਨਾਰਦ ਦਾ ਸਿਧਾਂਤ :–
ਤ੍ਰਿਆਤਮਾ ਰੂਪ, ਤ੍ਰਿਸੁਭਾਵ ਰੂਪ, ਤ੍ਰਿਬਯੂਹ ਰੂਪ।

ਇਸ ਪ੍ਰਕਾਰ ਸਤੂ ਨਾਇਆਂ ੬੩ (ਤ੍ਰੇਹਟ) ਹੋਏ। ਚੌਸਠਮੋਂ ਰੂਪ ਸੂਖਮ ਨਿਰਗੁਨ ਨਿਹਕਲਹ ਹੈ।

ਜਾਗਵਲਕ (ਯਾਗਜਵਲਕਜ) ਜੀ ਓਅੰਕਾਰ ਨੂੰ ਅਮਾਤ੍ਰਾ ਰੂਪ ਮੰਨਦੇ ਹਨ। ਕਈ ਅਰਧ ਮਾਤ੍ਰਾ ਰੂਪ ਮੰਨਦੇ ਹਨ, ਕਈ ਇਕ ਮਾਤ੍ਰਾ, ਕਈ ਦੋ ਮਾਤ੍ਰਾ ਮੰਨਦੇ ਹਨ। ਵੈਸ਼ਨੋ ਮਤ ਵਾਲੇ ਢਾਈ ਮਾਤ੍ਰਾ ਰੂਪ ਮੰਨਦੇ ਹਨ। ਕਈ ਤਿੰਨ ਮਾਤ੍ਰਾ ਰੂਪ ਮੰਨਦੇ ਹਨ। ਸਨਕਾਦਿਕ ਆਦਿ ਸਾਢੇ ਤਿੰਨ ਮਾਤ੍ਰਾ ਦਾ ਮੰਨਦੇ ਹਨ। ਸਨਾਤਨ ਮਤ ਵਾਲੇ ਚਾਰ ਮਾਤ੍ਰਾ ਦਾ ਮੰਨਦੇ ਹਨ। ਵਸ਼ਿਸ਼ਟ ਜੀ ਨੇ ਸਾਢੇ ਚਾਰ ਮਾਤ੍ਰਾ ਰੂਪ ਜਾਣ ਕੇ ਉਪਾਸ਼ਨਾ ਕੀਤੀ ਹੈ। ਵਿਦਾਂਤੀ ਨਿਰਗੁਣ ਤੇ ਸਰਗੁਣ ਦੀ ਸਾਂਝੀ ਉਪਾਸ਼ਨਾ ਕਰਨ ਰੂਪ ਨੂੰ 'ਓਅੰਕਾਰੁ' ਮੰਨਦੇ ਹਨ।

ਓਅੰਕਾਰ ਦਾ ਵਾਚ੍ਯ ਅਰਥ ਸਰਗੁਣ ਉਪਾਸ਼ਨਾ ਹੈ।



ਓਅੰਕਾਰ ਦਾ ਲਖ੍ਯ ਅਰਥ ਨਿਰਗੁਣ ਉਪਾਸ਼ਨਾ ਹੈ।

ਪ੍ਰਤੀਕ ਉਪਾਸ਼ਨਾ ਸਰਗੁਣ ਦੀ ਹੈ। ਅਹੰਗਰੈ ਉਪਾਸ਼ਨਾ ਨਿਰਗੁਣ ਦੀ ਹੈ। ਕਾਬਿ ਵਾਲੇ ਓਅੰਕਾਰ ਨੂੰ ਮਾਤਰਕ ਰੂਪ ਮੰਨਦੇ ਹਨ। ਈਸਾਈਆਂ ਦੇ ਮਤ ਵਿਚ ਰੂਹ ਮੁਕੱਦਸ, ਖ਼ੁਦਾ ਤੇ ਈਸਾ ਪੈਗੰਬਰ ਤਿੰਨ ਮੰਨੇ ਹਨ। ਮੁਸਲਮਾਨਾਂ ਨੇ ਖ਼ੁਦਾ ਤੇ ਪੈਗੰਬਰ ਦੋ ਮੰਨੇ ਹਨ।

ਇਸ ਪ੍ਰਕਾਰ ਦੇ ਭੇਦ ਹਨ ਵੱਖੋ ਵੱਖਰੇ ਮੱਤਾਂ ਦੇ।

ਇਨ੍ਹਾਂ ਸਾਰਿਆਂ ਨੂੰ ਨਵਿੱਰਤ ਕਰਨ ਵਾਸਤੇ ਅਸੀਂ ਆਦਿ ਵਿਚ ਏਕਾ ਲਾਇਆ ਹੈ। ਇਕ ਦਾ ਮਤਲਬ ਹੈ ਕਿ ਸਾਡਾ ਜਿਹੜਾ ਸਿਧਾਂਤ ਹੈ, ਉਹ ਅਦ੍ਵੈਤ ਬਾਦ ਹੈ, ਦ੍ਵੈਤ ਬਾਦ ਨਹੀਂ। ਅਤੇ ਅਸੀਂ ਇਕੋ ਦਾ ਕਥਨ ਕਰਦੇ ਹਾਂ, ਇਕੋ ਦਾ ਉਚਾਰਨ ਕਰਦੇ ਹਾਂ, ਇਕੋ ਦਾ ਪੂਜਨ ਕਰਦੇ ਹਾਂ, ਇਕੋ ਦੇ ਸੇਵਕ ਆਪ ਬਣੇ ਹਾਂ, ਇਕੋ ਦੇ ਸੇਵਕ ਸਾਰਿਆਂ ਨੂੰ ਬਣਾਉਂਦੇ ਹਾਂ।

ਯਥਾ:–"ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥"
(ਆਸਾ ਮ: ੧, ਅੰਗ ੩੫੦)

"ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥"
(ਬਿਲਾ: ਮ: ੧ ਅੰਗ ੮੩੮)

"ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥
ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥"
(ਰਾਮ: ਮ: ੧, ਦਖ: ਓਅੰਕਾਰ ਅੰਗ ੯੩੦)

"ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥"
(ਰਾਮ: ਮ: ੧, ਸਿਧ ਗੋਸਟਿ ਅੰਗ ੯੪੦)

"ਏਕੁ ਸਰੇਵੈ ਤਾ ਗਤਿ ਮਤਿ ਪਾਵੈ ਆਵਣੁ ਜਾਣੁ ਰਹਾਈ ॥"
(ਰਾਮ: ਮ: ੧ ਦਖ: ਓਅੰ: ੯੩੦)

ਫੇਰ ਪੰਜਵੇਂ ਸਰੂਪ ਵਿਚ ਫ਼ੁਰਮਾਇਆ ਹੈ :–

ਯਥਾ:–"ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥
ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥
ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥

ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰਪ੍ਰਸਾਦਿ ਨਾਨਕ ਇਕੁ ਜਾਤਾ ॥"
(ਸ੍ਰੀ ਸੁਖਮਨੀ ਸਾਹਿਬ ਅੰਗ ੨੯੯)

"ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥"
(ਅੰਗ ੮੨੧)

ਦਸਮ ਸਰੂਪ ਵਿਚ ਭੀ ਕਿਹਾ :-

"ਇਕ ਬਿਨ ਦੂਸਰ ਸੋ ਨ ਚਿਨਾਰ ॥"
(ਪਾ: ੧੦ ਸ਼ਬਦ ਹਜ਼ਾਰੇ ਦਸਮ ਅੰਗ ੭੧੧)

"ਪ੍ਰਣਵੋ ਆਦਿ ਏਕੰਕਾਰਾ ॥ ਜਲ ਥਲ ਮਹੀਅਲ ਕੀਓ ਪਸਾਰਾ ॥
ਆਦਿ ਪੁਰਖ ਅਬਿਗਤ ਅਬਿਨਾਸੀ ॥ ਲੋਕ ਚਤ੍ਰਦਸ ਜੋਤਿ ਪ੍ਰਕਾਸੀ ॥"
(ਅਕਾਲ ਉਸਤਤਿ ਦਸਮ ਅੰਗ ੧੧)

ਇਸ ਕਰਕੇ ਸਾਡਾ ਜਿਹੜਾ ਮਤ ਹੈ ਅਦ੍ਵੈਤ ਰੂਪ ਹੈ। ਵੇਦਾਂਤ ਮਤ ਵਿਚ ਵੀ ਅਦ੍ਵੈਤ ਮਤ ਦਾ ਸਾਰ ਹੈ। ਇਸ ਕਰਕੇ ਵੇਦਾਂਤ ਦਾ ਸਾਰ ਇਸ ਵਿਚ ਆ ਗਿਆ।

'ਏਕੋਹੰ ਬਹੁ ਸਜਾਮ ਪ੍ਰਜਾਯੇਯ'

ਇਕ ਤੋਂ ਮੈਂ ਬਹੁਤੇ ਰੂਪ ਹੋਵਾਂ, ਇਸ ਪ੍ਰਕਾਰ ਕਹਿਣ ਤੋਂ ਜਗਤ ਬਿਸਤਾਰ ਨੂੰ ਪ੍ਰਾਪਤ ਹੋਇਆ।

'ਏਕੋਹੰ' :-ਇਨ੍ਹਾਂ ਅੱਖਰਾਂ ਤੋਂ ਇਕ ਓਅੰਕਾਰ ਬਣਿਆ। (ਏਕੋਹੰ) ਏਕੋ ਦੇ ਕੱਕੇ ਵਿਚੋਂ ਊੜਾ (ਉਕਾਰ) ਕਢਿਆ, (ਹੰ) ਦੇ ਵਿਚੋਂ ਅਕਾਰ ਸੁਰ ਅਤੇ ਮਕਾਰ ਦੀ ਜੋ ਬਣੀ ਬਿੰਦੀ ਸੋ ਦੋ ਕਢੇ, ਤਿੰਨ ਅੱਖਰ ਹੋ ਗਏ ਉਕਾਰ, ਅਕਾਰ, ਮਕਾਰ। ਤਿੰਨਾਂ ਅੱਖਰਾਂ ਤੋਂ ਓਅੰ ਬਣਿਆ। ਸੋ ਇਕ ਓਅੰਕਾਰ ਅਰਥ ਹੋਇਆ।

"ਅਕਾਰ ਉਕਾਰ ਮਕਾਰ ਪੁਨ ਅਰਧਬਿੰਦ ਪਹਿਚਾਨ ॥
ਚਾਰੋਂ ਕੋ ਸਮੁਦਾਇ ਜੋ ਓਅੰਕਾਰ ਪਛਾਨ ॥"

## ਫੇਰ ਸਿਧਾਂ ਨੇ ਪੁਛਿਆ ਮਹਾਰਾਜ ਜੀ, ਕੀ ਤੁਹਾਡਾ ਮੰਤ੍ਰ ਵਿਆਕਰਣ ਦੇ ਅਨੁਸਾਰ ਹੈ ?

ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ, ਹਾਂ ਇਹ ਵਿਆਕਰਣ ਦੇ



ਅਨੁਸਾਰ ਵੀ ਹੈ।

ਵਿਆਕਰਣ ਵਾਲੇ 'ਓਅੰ' 'ਅਵ' ਧਾਤੂ ਤੋਂ ਬਣਿਆ ਮੰਨਦੇ ਹਨ। 'ਅਵ' ਧਾਤੂ ਦਾ ਅਰਥ ਰਖਿਆ ਹੈ। ਜਿਹੜਾ ਰਖਿਆ ਕਰੇ ਉਸ ਦੇ ਤਾਈਂ ਓਅੰਕਾਰ ਕਰਕੇ ਮੰਨਿਆ ਹੈ। ਇਸ ਪ੍ਰਕਾਰ ਉਚਾਰਨੇ ਮਾਤ੍ਰ ਸੇ ਰਖਿਆ ਕਰਨ ਵਾਲਾ ਹੋਣੇ ਕਰਕੇ ਤੇ 'ਅਵ' ਧਾਤੂ ਤੋਂ ਬਣਿਆ ਹੋਣੇ ਕਰਕੇ ਇਸ ਵਿਚ ਵਿਆਕਰਣ ਵੀ ਆ ਗਿਆ ਹੈ।

## ਫੇਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ, ਕੀ ਇਸ ਵਿਚ ਕਾਬਿ ਵੀ ਹੈ ?

ਤਾਂ ਮਹਾਰਾਜ ਸਾਹਿਬ ਜੀ ਨੇ ਉੱਤਰ ਦਿਤਾ, ਹਾਂ ਕਾਬਿ ਵੀ ਇਸ ਵਿਚ ਹੈ।

"ਅਕਾਰ ਮਕਾਰ ਉਕਾਰ ਪੁਨ ਅਰਧਬਿੰਦ ਪਹਿਚਾਨ ॥
ਚਾਰੋਂ ਕੋ ਸਮੁਦਾਇ ਜੋ ਓਅੰਕਾਰ ਪਛਾਨ ॥"

ਇਸ ਵਿਚ ਅਕਾਰ, ਉਕਾਰ, ਮਕਾਰ ਤੇ ਅਰਧਬਿੰਦ ਮਾਤ੍ਰਕ ਪਦ ਹਨ। ਇਹਨਾਂ ਚੌਹਾਂ ਦਾ ਸਮੁਦਾਇ ਓਅੰਕਾਰ ਬਣਿਆ ਹੈ। ਇਸ ਕਰਕੇ ਕਾਬਿ ਦੇ ਮਾਤ੍ਰਕ ਛੰਦਾਂ ਦੇ ਤਰੀਕੇ ਨਾਲ ਕਾਬਿ ਦੀ ਝਲਕ ਵੀ ਇਸ ਵਿਚ ਹੈ।

ਫੇਰ ਸਿਧਾਂ ਨੇ ਕਿਹਾ ਕਿ ਹੇ ਸੱਚੇ ਪਾਤਸ਼ਾਹ ਜੀ ਇਸ ਪਵਿਤ੍ਰ ਬਾਣੀ ਦੇ ਅੰਦਰ ਆਪ ਜੀ ਨੇ ਕਾਬਿ ਵੀ ਤੇ ਵਿਆਕਰਣ ਵੀ ਦਸਿਆ ਹੈ। ਇਹ ਸਾਰੀ ਚੀਜ਼ ਗੁਰਬਾਣੀ ਦੇ ਅੰਦਰ ਆ ਗਈ ਹੈ। ਆਪ ਹੁਣ ਕ੍ਰਿਪਾ ਕਰਕੇ ਇਹ ਦਸੋ, ਕਿ ਆਪ ਜੀ ਦਾ ਜੋ ਅੰਮ੍ਰਿਤ ਰੂਪ ਮੰਤ੍ਰ ਹੈ, ਇਸ ਦੇ ਆਦਿ ਵਿਚ ਆਪ ਜੀ ਨੇ ਏਕਾ ਕਿਉਂ ਲਾਇਆ ਹੈ ? ਵੇਦ ਵਿਚ ਤਾਂ ਇਸ ਦੇ ਆਦਿ ਵਿਚ ਏਕਾ ਨਹੀਂ ਲਾਇਆ ਹੋਇਆ ?

ਤਾਂ ਸੁਣ ਕੇ ਮਹਾਰਾਜ ਸਾਹਿਬ ਜੀ ਨੇ ਉਤ੍ਰ ਦਿੱਤਾ, ਹੇ ਸਿਧੋ ! ਸਾਡਾ ਮੱਤ ਸਾਰਿਆਂ ਦਾ ਸਾਂਝਾ ਹੈ। ਬੇਦ ਦੇ ਓਅੰ ਮੰਤ੍ਰ ਦੇ ਉਚਾਰਨ ਵਾਸਤੇ ਕੇਵਲ ਬ੍ਰਾਹਮਣ ਨੂੰ ਅਧਿਕਾਰ ਹੈ। ਖੱਤ੍ਰੀ ਨੂੰ ਸੁਨਣ ਦਾ ਅਧਿਕਾਰ ਹੈ, ਉਚਾਰਨ ਦਾ ਨਹੀਂ। ਵੈਸ਼ਾਂ, ਤੇ ਸ਼ੂਦ੍ਰਾਂ ਨੂੰ ਉੱਕਾ ਹੀ ਅਧਿਕਾਰ ਨਹੀਂ ਹੈ, ਅਤੇ ਚੌਹਾਂ ਵਰਨਾਂ ਦੀਆਂ ਇਸਤ੍ਰੀਆਂ ਨੂੰ ਅਧਿਕਾਰ ਨਹੀਂ ਹੈ। ਅਸੀਂ ਏਕਾ ਇਸ ਵਾਸਤੇ ਲਾਇਆ ਹੈ ਕਿ '੧' ਅਦ੍ਵੈਤ ਰੂਪ ਤੇ ਸਭ ਵਿਚ ਹੈ, ਸਭ ਦਾ ਸਾਂਝਾ ਹੈ, ਸਭ ਨੂੰ ਹੱਕ ਹੈ

ਇਸ ਦੇ ਪੜ੍ਹਣ ਦਾ। ਜੋ ਇਕ ਓਅੰਕਾਰ ਕਹੇਗਾ ਸਭ ਦੀ ਕਲਿਆਣ ਹੋਵੇਗੀ।

ਜਥਾ:-"ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥"
(ਅੰਗ ੩੦੦)

"ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥"
(ਅੰਗ ੭੪੭ ਸੂਹੀ ਮ: ੫)

"ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥"
(ਅੰਗ ੧੧੫੦ ਭੈ: ਮ: ੫)

ਸਭ ਦੇ ਵਾਸਤੇ ਇਹ ਸਾਂਝਾ ਮੰਤ੍ਰ ਦਿਤਾ ਹੈ।
ਸੋ ਇਸ ਪ੍ਰਕਾਰ ਅਸੀਂ ਸਾਰੇ ਲੋਕ ਵਰੋਸਾਉਂਦੇ ਹਨ, ਇਸੇ ਪ੍ਰਕਾਰ
ਜਿਵੇਂ ਬਦਲ ਦੀ ਵਰਖਾ ਕਰਕੇ ਸਾਰੀਆਂ ਜਾਤਾਂ ਦੇ ਲੋਕ, ਸਾਰੇ ਵਰਨਾਂ ਦੇ,
ਏਸ ਅੰਮ੍ਰਿਤ ਬਾਣੀ ਦੇ ਆਸਰੇ ਸਾਰੇ ਵਰੋਸਾਉਂਦੇ ਹਨ। ਜੋ ਵੇਦ ਨੇ
ਆਸ਼੍ਰਮਾਂ ਦੇ, ਅਤੇ ਉਤਮ, ਮਧਮ, ਕਨਿਸ਼ਟ ਓਅੰ ਮੰਤ੍ਰ ਨੂੰ ਉੱਚੀ ਨਹੀਂ ਉਚਾਰਨ ਕਰਨਾ,
ਆਗਿਆ ਕੀਤੀ ਸੀ ਕਿ ਏਸ ਏਕਾ ਲਾ ਕੇ ਅਦ੍ਵੈਤਵਾਦ ਦਿਖਾਉਣਾ ਕੀਤਾ ਹੈ।
ਉਸ ਨੂੰ ਨਵਿਰਤ ਕਰਨ ਵਾਸਤੇ ਹੱਕ ਰਖਦੇ ਹਨ।
ਸਾਰੇ ਇਸ ਨੂੰ ਜਪਣ ਦਾ

"ਜੈਸਾ ਘਰਿ ਬਾਹਰਿ ਸੋ ਤੈਸਾ ॥ ਬੈਸਿ ਗੁਫਾ ਮਹਿ ਆਖਉ ਕੈਸਾ ॥
ਸਾਗਰਿ ਡੂਗਰਿ ਨਿਰਭਉ ਐਸਾ ॥" (ਅੰਗ ੨੨੧ ਗਉ: ਗੁਆ: ਮ: ੧)

"ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ ॥"
(ਵਾਰ ੧ ਪਉੜੀ ੨੭ਵੀਂ)

ਇਹ ਜਿਹੜਾ ਆਪ ਜੀ ਦਾ
**ਪ੍ਰਸ਼ਨ :**-ਹੇ ਸੱਚੇ ਪਾਤਸ਼ਾਹ ਜੀ ! ਇਸ ਦੇ ਵਿਚ ਜਿਸ ਪ੍ਰਕਾਰ ਵਖਿਆਨ ਦੇ ਅੰਦਰ
ਅੰਮ੍ਰਿਤ ਨਾਮੁ ਮੂਲ ਮੰਤ੍ਰ ਹੈ, ਏਸ ਦੇ ਵਿਚ ਜਿਸ ਪ੍ਰਕਾਰ ਵਖਿਆਨ ਦੇ ਅੰਦਰ
ਛੇ ਅੰਗ ਹੁੰਦੇ ਹਨ, ਪਹਿਲਾ ਨੰਬਰ (੧) ਪਦ-ਛੇਦ ਕਰਨਾ (੨) ਪਦ ਦੀ
ਵਿਯੁਤਪਦੀ ਕਰਨੀ, ਕਿ ਕਿਥੋਂ ਬਣਿਆ ਹੈ। (੩) ਅੰਨ੍ਵੈ ਕਰਨਾ (੪) ਪਦ
ਅਰਥ ਦਸਣੇ (੫) ਦੂਸਰੇ ਮਤਾਂ ਵਲੋਂ ਸ਼ੰਕਾ ਕਰਨੀ ਤੇ ਉਹਨਾਂ ਦਾ
(੬) ਸਮਾਧਾਨ (ਉਤਰ ਦੇਣਾ)। ਇਸ ਪ੍ਰਕਾਰ ਛੇ ਅੰਗਾਂ ਦੁਆਰਾ ਪੂਰਾ ਵਖਿਆਨ
ਹੁੰਦਾ ਹੈ। ਜਿਸ ਵਿਚ ਇਹ ਛੇ ਅੰਗ ਨ ਹੋਣ, ਉਹ ਪੂਰਾ ਵਖਿਆਨ ਨਹੀਂ
ਹੁੰਦਾ। ਕੀ ਆਪ ਜੀ ਦੇ ਮੰਤ੍ਰ ਵਿਚ ਇਹ ਵਖਿਆਨ ਦੇ ਛੇ ਅੰਗ ਹਨ ?

ਉੱਤਰ :-ਤਾਂ ਸਤਿਗੁਰੂ ਸਾਹਿਬ ਜੀ ਨੇ ਫ਼ੁਰਮਾਇਆ ਕਿ ਇਸ ਵਿਚ



ਸਾਰੇ ਨਿਯਮ ਹਨ। ਸੋ ਸਤਿਗੁਰੂ ਮਹਾਰਾਜ ਸਾਹਿਬ ਜੀ ਇਸ ਵਿਚ ਸਾਰੇ ਨਿਯਮ
ਰਖ ਕੇ ਪਦਾਂ ਦੇ ਅਰਥ ਇਸ ਪ੍ਰਕਾਰ ਉਚਾਰਨ ਕਰਦੇ ਹਨ।

(੧ ਓ) ਪਦ-ਛੇਦ ਕਰਕੇ ੧+ਓ। ਪਹਿਲਾਂ ਇਕ ਦਾ ਅਰਥ ਕਰਦੇ ਹਨ।

(੧)=ਇਕ ਕਉਣ ਹੈ ਜੋ ਅਦ੍ਵੈਤ ਰੂਪ ਹੈ। ਜਿਸ ਦਾ ਸਾਨੀ ਦੂਜਾ ਕੋਈ
ਨਹੀਂ ਹੈ।

ਜਥਾ:-"ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ॥" (ਅੰਗ ੫੯੨)
ਸ੍ਰੁਤੀ :- 'ਇਕ ਮੇਵਾ ਅਦੁਤੀ ਬ੍ਰਹਮ'।
ਇਕ ਜੋ ਸਜਾਤੀ, ਵਿਜਾਤੀ, ਸ੍ਵੈਗਤਿ ਭੇਦ ਤੋਂ ਰਹਿਤ ਹੈ।

**ਸਜਾਤੀ :**-ਉਸ ਇਕੋ ਜਾਤੀ ਦਾ ਹੋਰ ਵੀ ਹੋਣਾ। ਜਿਵੇਂ ਮਨੁਖ ਦੀ
ਜਾਤੀ ਦੇ ਹੋਰ ਵੀ ਬੇਅੰਤ ਮਨੁਖ ਹੁੰਦੇ ਹਨ। ਇਉਂ ਪ੍ਰਮੇਸਰ ਦਾ ਸਜਾਤੀ ਕੋਈ
ਨਹੀਂ ਹੈ।

**ਵਿਜਾਤੀ :**--ਦੂਸਰੀ ਜਾਤੀ ਵੀ ਹੋਣੀ। ਜਿਵੇਂ ਮਨੁਖ ਤੋਂ ਵੱਖਰੇ ਪਸ਼ੂ
ਪੰਛੀ ਆਦਿਕ ਹੋਰ ਜਾਤਾਂ ਦੇ ਹਨ। ਇਉਂ ਵਿਜਾਤੀ ਭੇਦ ਭੀ ਨਹੀਂ ਹੈ।

**ਸ੍ਵੈਗਤ :**-ਜੋ (ਸ੍ਵੈ) ਆਪਣੇ ਆਪ ਨੂੰ (ਗਤ) ਪ੍ਰਾਪਤ ਹੋਣ, ਅੰਗ
ਪ੍ਰਤੰਗ। ਜਿਵੇਂ ਬ੍ਰਿਛ ਦਾ ਮੁਢ, ਡਾਹਣੇ, ਟਹਿਣੀਆਂ, ਫਲ, ਫੁਲ, ਪੱਤਰੇ
ਆਦਿਕ ਹਨ। ਅਤੇ ਸਰੀਰ ਦੇ ਅੰਗ ਸਿਰ, ਬਾਹਾਂ, ਹੱਥ, ਉਂਗਲਾਂ ਆਦਿਕ
ਹਨ। ਇਸ ਪ੍ਰਕਾਰ ਉਸ ਦੇ ਵਿਚ (ਸ੍ਵੈ) ਆਪਣੇ ਆਪ ਨੂੰ (ਗਤ) ਪ੍ਰਾਪਤ ਹੋਏ
ਅੰਗਾਂ ਦਾ ਭੇਦ ਨਹੀਂ ਹੈ। ਉਹ ਇਕੋ ਇਕ ਚੇਤਨ ਪ੍ਰਕਾਸ਼ ਸਰੂਪ ਹੈ।

ਜਥਾ:-"ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥" (ਅੰਗ ੧੧੬੭)

ਅੰਗਾਂ ਪ੍ਰਤੰਗਾਂ ਅਤੇ ਗੋਲਕਾਂ ਰੂਪ ਦੁਆਰਿਆਂ ਤੋਂ ਰਹਿਤ ਤਿੰਨਾਂ ਲੋਕਾਂ
ਵਿਚ ਮਿਲਿਆ ਹੋਇਆ ਹੈ। ਭਾਵ ਨਿਰਗੁਣ ਸਰੂਪ ਹੈ, ਜੋਤੀ ਸਰੂਪ ਹੈ।

ਜਥਾ :-"ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥" (ਅੰਗ ੧੩)

ਐਸਾ ਜੋ ਬ੍ਰਹਮ ਹੈ ਉਹ ਸਜਾਤੀ, ਵਿਜਾਤੀ, ਸ੍ਵੈਗਤ ਭੇਦ ਰਹਿਤ ਹੈ।
ਅਤੇ ਦੇਸ, ਕਾਲ, ਵਸਤੂ ਪ੍ਰਛੇਦ ਰਹਿਤ ਹੈ :-

**ਦੇਸ :**–ਜਿਵੇਂ ਮਾਲਵਾ, ਮਾਝਾ, ਪੋਠੋਹਾਰ, ਪੰਨੀ ਘੇਪ, ਹਿੰਦ, ਇੰਗਲੈਂਡ ਆਦਿ ਦੇਸਾਂ ਕਰਕੇ ਜਿਸ ਵਿਚ ਭੇਦ ਨਹੀਂ ਹੈ। ਭਾਵ ਇਕ ਦੇਸੀ ਨਹੀਂ ਹੈ। ਕਿਸੇ ਦੇਸ਼ ਦੀ ਹੱਦ ਤਕ ਹੀ ਉਹ ਸੀਮਤ ਨਹੀਂ ਹੈ। ਸਰਬ ਬਿਆਪੀ ਹੈ।

ਜਥਾ :–"ਸਭਨੀ ਥਾਂਈ ਰਵਿਆ ਆਪਿ ॥
ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥" (ਅੰਗ ੮੦੧)
"ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥" (ਸ੍ਰੀ ਜਾਪੁ ਸਾਹਿਬ ਅੰਗ ੬)

**ਕਾਲ :**–ਜਿਸ ਪ੍ਰਕਾਰ ਆਪਾਂ ਸਾਰੇ ਕੋਈ ਦਿਨੇ ਜੰਮਿਆ ਹੈ ਕੋਈ ਰਾਤ ਨੂੰ, ਇਸ ਪ੍ਰਕਾਰ ਉਹ ਕਾਲ ਕਰਕੇ ਨਾ ਨਾਸ ਹੁੰਦਾ ਹੈ, ਨ ਪੈਦਾ ਹੁੰਦਾ ਹੈ। ਉਹ ਅਬਿਨਾਸੀ ਹੈ। ਸਦਾ ਕਾਇਮ ਰਹਿਣ ਵਾਲਾ ਸਰੂਪ ਹੈ।

ਜਥਾ :–"ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥" (ਅੰਗ ੧੨੭੯)
"ਨਾ ਇਸੁ ਬਾਪੁ ਨਹੀਂ ਇਸੁ ਮਾਇਆ ॥
ਇਹੁ ਅਪਰੰਪਰੁ ਹੋਤਾ ਆਇਆ ॥" (ਅੰਗ ੮੬੮)
"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥"

ਇਉਂ ਉਸ ਵਿਚ ਕਾਲ ਕਰਕੇ ਭੇਦ ਨਹੀਂ ਹੈ, ਅਬਿਨਾਸੀ ਹੈ, ਅਕਾਲ ਸਰੂਪ ਹੈ। ਪਰ ਬਾਕੀ ਜੋ ਸ੍ਰਿਸ਼ਟੀ ਦਿਸ ਰਹੀ ਹੈ, ਕਾਲ ਕਰਕੇ ਪੈਦਾ ਹੁੰਦੀ ਹੈ ਅਤੇ ਕਾਲ ਕਰਕੇ ਨਾਸ਼ ਹੋ ਜਾਂਦੀ ਹੈ।

ਜਥਾ :–"ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥
ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥"
(ਅੰਗ ੧੩੭੪)

ਕੇਵਲ ਇਕੋ ਇਕ ਅਕਾਲ ਪੁਰਖ ਹੀ (ਕਾਲ) ਭਾਵ ਸਮੇਂ ਦੀ ਹੱਦ ਤੋਂ ਰਹਿਤ ਹੈ।

**ਵਸਤੂ :**–ਵਸਤੂਆਂ ਤਿੰਨ ਹੁੰਦੀਆਂ ਹਨ।
ਵਿਅਸਟੀ ਉਪਾਧੀ ਕਰਕੇ ਜੀਵ ਦੀਆਂ ਤਿੰਨ ਵਸਤੂਆਂ ਹਨ :
੧. ਵਿਸ੍ਵ ੨. ਤੈਜਸ੍ਵ ੩. ਪ੍ਰਾਗਜ।
੧. ਵਿਸ੍ਵ ਨਾਮੇ ਜੀਵ ਜਾਗ੍ਰਤ ਦਾ ਅਭਿਮਾਨੀ ਹੈ।



੨. ਤੈਜਸ੍ਵ ਨਾਮੇ ਜੀਵ ਸੁਪਨ ਅਵਸਥਾ ਦਾ ਅਭਿਮਾਨੀ ਹੈ।
੩. ਪ੍ਰਾਗਜ ਨਾਮੇ ਜੀਵ ਸੁਖੋਪਤ ਅਵਸਥਾ ਦਾ ਅਭਿਮਾਨੀ ਹੈ।

ਵਿਅਸਟੀ ਅਵਿਦਿਆ ਦੀ ਉਪਾਧੀ ਕਰਕੇ ਇਹ ਭਿੰਨ ਭਿੰਨ, ਜੀਵ ਦੀਆਂ ਤਿੰਨ ਵਸਤੂਆਂ (ਉਪਾਧੀਆਂ) ਮੰਨੀਆਂ ਹਨ।

ਸਮਸਟੀ ਮਾਇਆ ਦੀ ਉਪਾਧੀ ਕਰਕੇ ਈਸ਼ਰ ਦੀਆਂ ਤਿੰਨ ਵਸਤੂਆਂ ਮੰਨੀਆਂ ਹਨ :

੧. ਵੈਰਾਟ ੨. ਹਿਰਨਗਰਭ ੩. ਅੱਬਿਆਕ੍ਰਿਤ।

**੧. ਵੈਰਾਟ :**–ਜਿਸ ਪ੍ਰਕਾਰ ਇਕੱਲੇ ਇਕੱਲੇ ਬੂਟੇ ਦਾ ਨਾਮ ਬ੍ਰਿਛ ਹੈ ਤੇ ਸਾਰੇ ਬ੍ਰਿਛਾਂ ਦੇ ਸਮੂੰਹ ਦਾ ਨਾਮ ਬਾਗ਼ ਹੁੰਦਾ ਹੈ। ਇਸੇ ਪ੍ਰਕਾਰ ਸਮਸਟੀ, ਮਾਇਆ ਦੀ ਉਪਾਧੀ ਕਰਕੇ ਉਹ ਸਾਰੇ ਬ੍ਰਹਮੰਡਾਂ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ (ਵੈਰਾਟ) ਹੈ।

ਜਿਸ ਦਾ ਸਿਰ ਉਪਰਲੇ ਸਤ ਲੋਕ ਹਨ, ਚਰਨ ਸੱਤੇ ਪਾਤਾਲ, ਸੁਆਸ ਨਾਸਕਾਂ, ਪਵਨ ਵਾਸ, ਸਜਾ ਖਬਾ ਨੇਤ੍ਰ–ਸੂਰਜ ਤੇ ਚੰਦ੍ਰਮਾਂ, ਮੁਖ (ਅਨਲ) ਅਗਨੀ, ਹਿਰਦਾ ਵਿਸ਼ਨੂੰ, ਦੋਵੇਂ ਬਾਹਾਂ ਸ਼ਿਵ ਜੀ ਬ੍ਰਹਮਾ, ਪੇਟ ਸਮੁੰਦਰ, ਨਾੜੀਆਂ ਨਦੀਆਂ, ਹੱਡੀਆਂ ਪਰਬੱਤ, ਰੋਮ ਸਾਰੀ ਬਨਾਸਪਤੀ, ਬੀਰਜ ਮੇਘ ਮਾਲਾ, ਅਗਲਾ ਹਿੱਸਾ ਧਰਮ, ਪ੍ਰਿਸਟ ਭਾਗ ਪਾਪ ਹਨ। ਇਸ ਪ੍ਰਕਾਰ ਦਾ ਵੈਰਾਟ ਸਰੂਪ ਹੈ।

**੨. ਹਿਰਨਗਰਭ :**–ਜੋ ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਪਨ ਅਵਸਥਾ ਨੂੰ (ਹਿਰਨ) ਪ੍ਰਕਾਸ਼ਣ ਦਾ (ਗਰਭ) ਨਾਮ, ਕਰਨ ਹੈ, ਉਸਨੂੰ ਹਿਰਨ ਗਰਭ ਕਹਿੰਦੇ ਹਨ।

**੩. ਅੱਬਿਆਕ੍ਰਿਤ :**–ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਖੋਪਤ ਅਵੱਸਥਾ ਦਾ ਜੋ ਅਭਿਮਾਨੀ ਹੈ, ਉਸਨੂੰ ਅੱਬਿਆਕ੍ਰਿਤ ਕਹਿੰਦੇ ਹਨ।

ਇਹ ਮਾਇਆ ਕਰਕੇ ਤਿੰਨ ਵਸਤੂਆਂ ਮੰਨੀਆਂ ਹਨ।

ਇਸ ਪ੍ਰਕਾਰ ਵਿਅਸਟੀ (ਇਕ ਇਕ ਬ੍ਰਿਛ ਦੀ ਨਿਆਈਂ) ਅਵਿੱਦਿਆ ਦੀ ਉਪਾਧੀ ਕਰਕੇ ਅਤੇ ਸਮਸਟੀ (ਸਮੁੱਚੇ ਬਾਗ਼ ਦੀ ਨਿਆਈਂ) ਮਾਇਆ ਦੀ ਉਪਾਧੀ ਕਰਕੇ ਜਿਸ ਵਿਚ ਭੇਦ ਸਿਧ ਨਹੀਂ ਹੁੰਦਾ ਉਹ ਇਕ ਅਦ੍ਵੈਤ ਸਰੂਪ ਵਾਹਿਗੁਰੂ ਹੈ।

**ਦੇਸ :**–ਜਿਵੇਂ ਮਾਲਵਾ, ਮਾਝਾ, ਪੋਠੋਹਾਰ, ਧੰਨੀ ਘੇਪ, ਹਿੰਦ, ਇੰਗਲੈਂਡ ਆਦਿ ਦੇਸਾਂ ਕਰਕੇ ਜਿਸ ਵਿਚ ਭੇਦ ਨਹੀਂ ਹੈ। ਭਾਵ ਇਕ ਦੇਸੀ ਨਹੀਂ ਹੈ। ਕਿਸੇ ਦੇਸ਼ ਦੀ ਹੱਦ ਤਕ ਹੀ ਉਹ ਸੀਮਤ ਨਹੀਂ ਹੈ। ਸਰਬ ਬਿਆਪੀ ਹੈ।

ਜਥਾ :–"ਸਭਨੀ ਥਾਂਈ ਰਵਿਆ ਆਪਿ ॥
ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥" (ਅੰਗ ੮੦੧)

"ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥" (ਸ੍ਰੀ ਜਾਪੁ ਸਾਹਿਬ ਅੰਗ ੬)

**ਕਾਲ :**–ਜਿਸ ਪ੍ਰਕਾਰ ਆਪਾਂ ਸਾਰੇ ਕੋਈ ਦਿਨੇ ਜੰਮਿਆ ਹੈ ਕੋਈ ਰਾਤ ਨੂੰ, ਇਸ ਪ੍ਰਕਾਰ ਉਹ ਕਾਲ ਕਰਕੇ ਨਾ ਨਾਸ ਹੁੰਦਾ ਹੈ, ਨ ਪੈਦਾ ਹੁੰਦਾ ਹੈ। ਉਹ ਅਬਿਨਾਸੀ ਹੈ। ਸਦਾ ਕਾਇਮ ਰਹਿਣ ਵਾਲਾ ਸਰੂਪ ਹੈ।

ਜਥਾ :–"ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥" (ਅੰਗ ੧੨੭੯)

"ਨਾ ਇਸੁ ਬਾਪੁ ਨਹੀਂ ਇਸੁ ਮਾਇਆ ॥
ਇਹੁ ਅਪਰੰਪਰੁ ਹੋਤਾ ਆਇਆ ॥" (ਅੰਗ ੮੬੮)

"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥"

ਇਉਂ ਉਸ ਵਿਚ ਕਾਲ ਕਰਕੇ ਭੇਦ ਨਹੀਂ ਹੈ, ਅਬਿਨਾਸੀ ਹੈ, ਅਕਾਲ ਸਰੂਪ ਹੈ। ਪਰ ਬਾਕੀ ਜੋ ਸ੍ਰਿਸ਼ਟੀ ਦਿਸ ਰਹੀ ਹੈ, ਕਾਲ ਕਰਕੇ ਪੈਦਾ ਹੁੰਦੀ ਹੈ ਅਤੇ ਕਾਲ ਕਰਕੇ ਨਾਸ਼ ਹੋ ਜਾਂਦੀ ਹੈ।

ਜਥਾ :–"ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥
ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥"
(ਅੰਗ ੧੩੭੪)

ਕੇਵਲ ਇਕੋ ਇਕ ਅਕਾਲ ਪੁਰਖ ਹੀ (ਕਾਲ) ਭਾਵ ਸਮੇਂ ਦੀ ਹੱਦ ਤੋਂ ਰਹਿਤ ਹੈ।

**ਵਸਤੂ :**–ਵਸਤੂਆਂ ਤਿੰਨ ਹੁੰਦੀਆਂ ਹਨ। ਵਿਅਸਟੀ ਉਪਾਧੀ ਕਰਕੇ ਜੀਵ ਦੀਆਂ ਤਿੰਨ ਵਸਤੂਆਂ ਹਨ :

੧. ਵਿਸ੍ਵ ੨. ਤੈਜਸ੍ਵ ੩. ਪ੍ਰਾਗਜ।

੧. ਵਿਸ੍ਵ ਨਾਮੇ ਜੀਵ ਜਾਗ੍ਰਤ ਦਾ ਅਭਿਮਾਨੀ ਹੈ।



੨. ਤੈਜਸ੍ਵ ਨਾਮੇ ਜੀਵ ਸੁਪਨ ਅਵਸਥਾ ਦਾ ਅਭਿਮਾਨੀ ਹੈ।

੩. ਪ੍ਰਾਗਜ ਨਾਮੇ ਜੀਵ ਸੁਖੋਪਤ ਅਵਸਥਾ ਦਾ ਅਭਿਮਾਨੀ ਹੈ।

ਵਿਅਸਟੀ ਅਵਿਦਿਆ ਦੀ ਉਪਾਧੀ ਕਰਕੇ ਇਹ ਭਿੰਨ ਭਿੰਨ, ਜੀਵ ਦੀਆਂ ਤਿੰਨ ਵਸਤੂਆਂ (ਉਪਾਧੀਆਂ) ਮੰਨੀਆਂ ਹਨ।

ਸਮਸਟੀ ਮਾਇਆ ਦੀ ਉਪਾਧੀ ਕਰਕੇ ਈਸ਼ਰ ਦੀਆਂ ਤਿੰਨ ਵਸਤੂਆਂ ਮੰਨੀਆਂ ਹਨ :

੧. ਵੈਰਾਟ ੨. ਹਿਰਨਗਰਭ ੩. ਅੱਬਿਆਕ੍ਰਿਤ।

**੧. ਵੈਰਾਟ :**–ਜਿਸ ਪ੍ਰਕਾਰ ਇਕੱਲੇ ਇਕੱਲੇ ਬੂਟੇ ਦਾ ਨਾਮ ਬ੍ਰਿਛ ਹੈ ਤੇ ਸਾਰੇ ਬ੍ਰਿਛਾਂ ਦੇ ਸਮੂੰਹ ਦਾ ਨਾਮ ਬਾਗ਼ ਹੁੰਦਾ ਹੈ। ਇਸੇ ਪ੍ਰਕਾਰ ਸਮਸਟੀ, ਮਾਇਆ ਦੀ ਉਪਾਧੀ ਕਰਕੇ ਉਹ ਸਾਰੇ ਬ੍ਰਹਮੰਡਾਂ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ (ਵੈਰਾਟ) ਹੈ।

ਜਿਸ ਦਾ ਸਿਰ ਉਪਰਲੇ ਸਤ ਲੋਕ ਹਨ, ਚਰਨ ਸੱਤੇ ਪਾਤਾਲ, ਸੁਆਸ ਨਾਸਕਾਂ, ਪਵਨ ਵਾਸ, ਸਜਾ ਖਬਾ ਨੇਤ੍ਰ–ਸੂਰਜ ਤੇ ਚੰਦ੍ਰਮਾਂ, ਮੁਖ (ਅਨਲ) ਅਗਨੀ, ਹਿਰਦਾ ਵਿਸ਼ਨੂੰ, ਦੋਵੇਂ ਬਾਹਾਂ ਸ਼ਿਵ ਜੀ ਬ੍ਰਹਮਾ, ਪੇਟ ਸਮੁੰਦਰ, ਨਾੜੀਆਂ ਨਦੀਆਂ, ਹੱਡੀਆਂ ਪਰਬੱਤ, ਰੋਮ ਸਾਰੀ ਬਨਾਸਪਤੀ, ਬੀਰਜ ਮੇਘ ਮਾਲਾ, ਅਗਲਾ ਹਿੱਸਾ ਧਰਮ, ਪ੍ਰਿਸਟ ਭਾਗ ਪਾਪ ਹਨ। ਇਸ ਪ੍ਰਕਾਰ ਦਾ ਵੈਰਾਟ ਸਰੂਪ ਹੈ।

**੨. ਹਿਰਨਗਰਭ :**–ਜੋ ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਪਨ ਅਵਸਥਾ ਨੂੰ (ਹਿਰਨ) ਪ੍ਰਕਾਸ਼ਣ ਦਾ (ਗਰਭ) ਨਾਮ, ਕਰਨ ਹੈ, ਉਸਨੂੰ ਹਿਰਨ ਗਰਭ ਕਹਿੰਦੇ ਹਨ।

**੩. ਅੱਬਿਆਕ੍ਰਿਤ :**–ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਖੋਪਤ ਅਵੱਸਥਾ ਦਾ ਜੋ ਅਭਿਮਾਨੀ ਹੈ, ਉਸਨੂੰ ਅੱਬਿਆਕ੍ਰਿਤ ਕਹਿੰਦੇ ਹਨ।

ਇਹ ਮਾਇਆ ਕਰਕੇ ਤਿੰਨ ਵਸਤੂਆਂ ਮੰਨੀਆਂ ਹਨ।

ਇਸ ਪ੍ਰਕਾਰ ਵਿਅਸਟੀ (ਇਕ ਇਕ ਬ੍ਰਿਛ ਦੀ ਨਿਆਈਂ) ਅਵਿੱਦਿਆ ਦੀ ਉਪਾਧੀ ਕਰਕੇ ਅਤੇ ਸਮਸਟੀ (ਸਮੁੱਚੇ ਬਾਗ਼ ਦੀ ਨਿਆਈਂ) ਮਾਇਆ ਦੀ ਉਪਾਧੀ ਕਰਕੇ ਜਿਸ ਵਿਚ ਭੇਦ ਸਿਧ ਨਹੀਂ ਹੁੰਦਾ ਉਹ ਇਕ ਅਦ੍ਵੈਤ ਸਰੂਪ ਵਾਹਿਗੁਰੂ ਹੈ।

ਐਸਾ ਜੋ ਸਜਾਤੀ, ਵਿਜਾਤੀ, ਸ੍ਵੈਗਤ ਭੇਦ ਰਹਿਤ, ਦੇਸ ਕਾਲ ਵਸਤੂ ਪ੍ਰਿਛੇਦ ਰਹਿਤ ਹੈ ਉਹ (੧) ਇਕ ਹੈ।

**(ੴ) ਓਅੰਕਾਰ :**–ਆਪਣੀ ਇੱਛਾ ਕਰਕੇ ਕਿ ਇਕ ਤੋਂ ਮੈਂ ਅਨੇਕ ਰੂਪ ਹੋਵਾਂ ਸੱਚਾ ਪਾਤਿਸ਼ਾਹ ਮਾਇਆ ਸਬਲ ਕਹਾਇਆ, ਨਿਰਗੁਣ ਤੋਂ ਸਰਗੁਣ ਸਰੂਪ ਧਾਰਿਆ।

ਮੁਸਲਮਾਨ ਕਹਿੰਦੇ ਹਨ 'ਕੁਨ' ਸ਼ਬਦ ਉਚਾਰਨ ਕਰਕੇ ਉਸਨੇ ਸਾਰੀ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ।

ਦਸਮੇਂ ਪਾਤਸ਼ਾਹ ਜੀ ਨੇ ਕਿਹਾ ਹੈ ਕਿ ਉਸ ਨੇ ਸਭ ਤੋਂ ਪਹਿਲਾਂ ਓਅੰਕਾਰ ਸ਼ਬਦ ਉਚਾਰਨ ਕੀਤਾ।

ਯਥਾ :–"ਪ੍ਰਿਥਮੈ ਓਅੰਕਾਰ ਤਿਨ ਕਹਾ ॥
ਸੋ ਧੁਨ ਪੂਰ ਜਗਤ ਮੋ ਰਹਾ ॥" (ਅੰਗ ੧੫੮ ਸ੍ਰੀ ਦਸਮ ਗ੍ਰੰਥ)

ਸਾਰਾ ਜਗਤ ਓਅੰਕਾਰ ਦੀ ਧੁਨੀ ਤੋਂ ਪਰਗਟ ਹੋ ਗਿਆ।

'ੴ' ਰੂੜੀ ਸ਼ਬਦ ਹੈ।

**੧. ਸੰਕੇਤੀ ਅਰਥ :**–ਗੁਰੂ ਸੰਕੇਤ ਅਨੁਸਾਰ ਜੋ ਸਾਰਿਆਂ ਦਾ ਪ੍ਰਕਾਸ਼ਕ ਹੈ, ਉਸ ਦਾ ਨਾਮ ਓਅੰਕਾਰ ਹੈ।

"ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥" (ਅੰਗ ੧੦੦੩)

**੨. ਵਿਆਕਰਣ ਅਨੁਸਾਰ :**–ਅਵ ਧਾਤੂ ਤੋਂ ਮੰਨਿਆ ਹੈ (ਰਖਯਾ ਅਰਥੇ) ਜੋ ਉਚਾਰਨ ਮਾਤ੍ਰ ਸੇ ਰਖਿਆ ਕਰੇ।

**੩. ਜੋਗਕ ਅਰਥ :**–ਜੋਗੀਆਂ ਦੇ ਮਤ ਅਨੁਸਾਰ ਜੋ ਪ੍ਰਾਣਾਂ ਨੂੰ ਊਰਧ ਨੂੰ ਦਸਮੇਂ ਦੁਆਰ ਨੂੰ ਲਿਜਾਣ ਵਾਲਾ ਹੈ, ਉਸ ਦਾ ਨਾਮ ਓਅੰਕਾਰ ਹੈ।

**੪. ਬੈਸ਼ਨੋ ਮਤ ਅਨੁਸਾਰ ਅਥਵਾ ਭਗਤਿ ਅਰਥ :**– ਜੋ ਅੰਗੀਕਾਰ ਕਰਨ ਵਾਲਾ ਹੈ ਆਪਣੇ ਪਿਆਰਿਆਂ ਨੂੰ, ਉਸ ਦਾ ਨਾਮ ਓਅੰਕਾਰ ਹੈ।



ਅੰਗੀਕਾਰ ਦਾ ਅਰਥ ਇਹ ਹੈ :–ਜੋ ਇਸ ਓਅੰਕਾਰ ਦਾ ਭਜਨ ਕਰਨੇ ਵਾਲਾ ਹੈ, ਤਿਸਦਾ ਕਿਹਾ ਹੋਇਆ ਬਚਨ ਮਹਾਰਾਜ ਸਾਹਿਬ ਜੀ ਵੀ ਅੰਗੀਕਾਰ ਕਰ ਲੈਂਦੇ ਹਨ। ਪ੍ਰਵਾਨ ਕਰ ਲੈਂਦੇ ਹਨ।

ਯਥਾ :–"ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥"
(ਅੰਗ ੧੦੭੬)

**੫. ਮਾਤ੍ਰਾ ਦੇ ਭੇਦ ਕਰਕੇ :**–(ਅਕਾਰ) ਰਜੋ ਗੁਣ ਦੀ ਪ੍ਰਧਾਨਤਾ ਕਰਕੇ ਬ੍ਰਹਮਾ ਦਾ ਰੂਪ ਹੈ। (ਓਕਾਰ) ਸਤੋ ਗੁਣ ਦੀ ਪ੍ਰਧਾਨਤਾ ਕਰਕੇ ਵਿਸ਼ਨੂੰ ਦਾ ਰੂਪ ਹੈ। (ਮਕਾਰ) ਤਮੋ ਗੁਣ ਦੀ ਪ੍ਰਧਾਨਤਾ ਕਰਕੇ ਸ਼ਿਵ ਜੀ ਦਾ ਰੂਪ ਹੈ। (ਅਰਧ ਬਿੰਦੂ) ( ⌒ ) ਕੁੰਡਲ ਜੋ ਇਹ, ਇਹਨਾਂ ਦਾ ਅਧਿਸ਼ਟਾਨ ਲੱਖ ਭਾਗ, ਪ੍ਰਕਾਸ਼ਕ ਸੋ ਓਅੰਕਾਰ ਕਹਿੰਦੇ ਹਨ।

**੬. ਲੈ ਚਿੰਤਨ ਸੇ ਅਰਥ :**–ਜਿਥੇ ਜਾਗ੍ਰਤ ਵਿਖੇ ੪੨ ਭਾਵ ਪ੍ਰਗਟ ਸਫੁਰਨ ਹੋਣ (ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਚਾਰੇ ਅੰਤਹਕਰਣ (ਮਨ, ਬੁਧ, ਚਿਤ, ਹੰਕਾਰ) ਚੌਦਾਂ ਇਹ, ਚੌਦਾਂ ਇਨ੍ਹਾਂ ਦੇ ਵਿਸ਼ੇ, ਅਤੇ ਚੌਦਾਂ ਇਨ੍ਹਾਂ ਦੇ ਦੇਵਤੇ ਪ੍ਰੇਰਕ ਇਹ ਫੁਰਨ।

(ਓਕਾਰ) ਤਿਸ ਦਾ ਵਜਸਟੀ ਭੇਦ ਸੇ ਵਿਸ੍ਵ ਨਾਮਾ ਜੀਵ ਅਭਿਮਾਨੀ ਹੈ। ਸਾਰੇ ਸੰਸਾਰ ਦਾ ਅਭਿਮਾਨੀ ਵੈਰਾਟ ਹੈ ਅਤੇ ਓਕਾਰ ਮਾਤ੍ਰਾ ਵਿਸ੍ਵ ਅਭਿੰਨ ਵੈਰਾਟ ਦੀ ਵਾਚਕ ਹੈ। ਇਹ ਵਾਚ ਰੂਪ ਹੈ।

(ਅਕਾਰ) ਵਜਸਟੀ ਭੇਦ ਸੇ ਤੈਜਸ ਨਾਮੇ ਜੀਵ ਸੁਪਨ ਅਵਸਥਾ ਦਾ ਅਭਿਮਾਨੀ ਹੈ। ਸਮਸਟੀ ਭੇਦ ਸੇ ਸੂਖਮ ਸ੍ਰਿਸ਼ਟੀ ਦਾ ਹਿਰਨਗਰਭ ਅਭਿਮਾਨੀ ਹੈ ਅਤੇ ਅਕਾਰ ਮਾਤ੍ਰਾ ਤੈਜਸ ਅਭਿੰਨ ਹਿਰਨਗਰਭ ਦੀ ਵਾਚਕ ਹੈ। ਇਹ ਵਾਚ ਰੂਪ ਹੈ। (ਮਕਾਰ) ਵਜਸਟੀ ਭੇਦ ਸੇ ਪ੍ਰਾਗਜ ਨਾਮਾ ਜੀਵ ਸੁਖੋਪਤ ਦਾ ਅਭਿਮਾਨੀ ਹੈ। ਸਮਸਟੀ ਉਪਾਧੀ ਕਰਕੇ ਅੱਬਿਆਕ੍ਰਿਤ ਸਾਰਿਆਂ ਦੀ ਸਖੋਪਤ ਅਵਸਥਾ ਦਾ ਅਭਿਮਾਨੀ ਹੈ। ਅਤੇ ਮਕਾਰ ਮਾਂਤ੍ਰਾ ਇਨ੍ਹਾਂ ਦੀ ਵਾਚਕ ਹੈ। ਇਹ ਵਾਚ ਰੂਪ ਹਨ। ਇਸ ਪ੍ਰਕਾਰ ਇਨ੍ਹਾਂ ਦਾ ਚਿੰਤਨ ਕਰਕੇ ਲੈ ਇਸ ਪ੍ਰਕਾਰ ਕਰਨਾ ਹੈ।

ਵਿਸ੍ਵ ਨਾਮਾ ਜੀਵ ਨੂੰ ਵੈਰਾਟ ਵਿਚ ਲੈ ਕਰਨਾ ਹੈ। ਤੈਜਸ ਨਾਮਾ ਜੀਵ ਨੂੰ ਹਿਰਨਗਰਭ ਵਿਚ ਲੈ ਕਰਨਾ ਹੈ। ਪ੍ਰਾਗਯ ਨਾਮਾ ਜੀਵ ਅਬਿਆਕ੍ਰਿਤ ਵਿਚ ਲੈ ਕਰਨਾ ਹੈ ਅਤੇ ਅਬਿਆਕ੍ਰਿਤ ਨੂੰ ਸੁਧ ਬ੍ਰਹਮ ਵਿਚ ਲੈ ਕਰਨਾ ਹੈ।

(ਅਰਧ ਬਿੰਦੂ) (ਅਰਧ) ਅਧੇ ਭਾਗ ਦਾ (ਬਿੰਦੂ) ਪ੍ਰਕਾਸ਼ਕ ਹੋਣੇ ਤੇ ਸਾਖੀ ਵਾਚ ਹੈ ਅਤੇ ਸਰਬ ਦਾ ਪ੍ਰਕਾਸ਼ਕ ਹੋਣੇ ਤੇ ਸੁਧ ਦਾ ਵਾਚਕ ਹੈ।

ਵਾ :-ਪੁਰਖ, ਪ੍ਰਕ੍ਰਿਤੀ, ਮਹਿਤਤ, ਤ੍ਰਿਧਾਹੰਕਾਰ, ਸੂਖਮ ਪੰਜ ਤਨ ਮਾਤ੍ਰਾ, ਪੰਜ ਸੂਖਮ ਤਤ, ਪੰਜ ਸਥੂਲ ਤਤ, ਇਨ੍ਹਾਂ ਦਾ ਫੇਰ ਲੈ ਕਰਕੇ ਲਖ ਭਾਗ ਦਾ ਚਿੰਤਨ ਕਰਨਾ। ਲੈ ਇਸ ਪ੍ਰਕਾਰ ਕਰਨਾ ਹੈ। ਸਥੂਲ ਤਤਾਂ ਦਾ ਕਾਰਜ ਸਥੂਲ ਤਤਾਂ ਵਿਚ, ਸਥੂਲ ਤਤਾਂ ਨੂੰ ਸੂਖਮ ਤਤਾਂ ਵਿਚ ਲੈ ਕਰਨਾਂ, ਸੂਖਮ ਤਤਾਂ ਨੂੰ ਤ੍ਰਿਧਾ ਹੰਕਾਰ ਵਿਚ ਲੈ ਕਰਨਾ, ਤ੍ਰਿਧਾ ਹੰਕਾਰ ਨੂੰ ਮਹਿਤਤ ਵਿਚ ਲੀਨ ਕਰਨਾ, ਮਹਿਤਤ ਨੂੰ ਪ੍ਰਕ੍ਰਿਤੀ ਵਿਚ, ਪ੍ਰਕ੍ਰਿਤੀ ਨੂੰ ਪੁਰਖ ਚੇਤਨ ਵਿਚ ਲੈ ਕਰਨਾ ਹੈ।

੭. ਓਅੰਕਾਰ ਦਾ ਜਦੋਂ ਉਚਾਰਨ ਹੁੰਦਾ ਹੈ ਤਾਂ ਪੈਰਾਂ ਤੋਂ ਲੈ ਕੇ ਮੱਥੇ ਤਕ ਸਭ ਸਰੀਰ ਨੂੰ ਉੱਚਾ ਕਰ ਦਿੰਦਾ ਹੈ। ਇਸ ਕਰਕੇ ਇਸ ਦਾ ਨਾਮ ਓਅੰਕਾਰ ਹੈ।

੮. ਓਅੰਕਾਰ ਦੋ ਅੱਖਰਾਂ 'ਅਵ' ਧਾਤੂ ਕਰਕੇ ਸਿਧ ਹੁੰਦਾ ਹੈ। ਇਸ ਦਾ ਅਰਥ ਹੈ ਪਾਲਣਾ ਅਤੇ ਰਖਿਆ। ਜੋ ਇਸ ਦਾ ਭਜਨ ਕਰਨ ਵਾਲਾ ਹੈ, ਉਸ ਦੀ ਪਾਲਣਾ ਤੇ ਰਖਿਆ ਕਰਦਾ ਹੈ। ਪਾਲਣਾ ਅਤੇ ਰਖਿਆ ਕਹੀਏ ਜੋਗ ਅਤੇ ਖੇਮ, ਸੋ ਇਹ ਕਰਦਾ ਹੈ। ਜੋ ਪਦਾਰਥ ਪ੍ਰਾਪਤ ਨਹੀਂ ਹੋਇਆ ਤਿਸ ਦੀ ਪ੍ਰਾਪਤੀ ਕਰ ਦੇਣੀ, ਇਸ ਦਾ ਨਾਮ ਜੋਗ ਹੈ। ਜੋ ਪ੍ਰਾਪਤ ਹੈ ਤਿਸਦੀ ਰਖਿਆ ਕਰਨੀ, ਇਸ ਦਾ ਨਾਮ ਖੇਮ ਹੈ। ਜੋ ਇਸ ਦਾ ਉਪਾਸ਼ਕ ਹੈ, ਤਿਸਨੂੰ ਜੋ ਨਹੀਂ ਪ੍ਰਾਪਤ, ਤਿਸ ਦੀ ਪ੍ਰਾਪਤੀ ਕਰ ਦੇਣੀ। ਜੋ ਪਦਾਰਥ ਤਿਸ ਨੂੰ ਚਾਹੀਦਾ ਹੋਵੇ ਅਰੁ ਜੋ ਪਦਾਰਥ ਪਾਸ ਹੈ, ਤਿਸਦੀ ਪਾਲਣਾ ਕਰਨੀ। ਭਾਵ ਅਪ੍ਰਾਪਤੀ ਦੀ ਪ੍ਰਾਪਤੀ ਤੇ ਪ੍ਰਾਪਤੀ ਦੀ ਰਖਿਆ ਭਾਵ ਜੋ ਸਕਾਮੀ ਹੈ ਉਸ ਨੂੰ ਸੰਸਾਰ ਦੇ ਪਦਾਰਥਾਂ ਨਾਲ, ਜੋ ਜਗਿਆਸੂ ਹੈ ਤਿਸ ਦੀ ਗਿਆਨ ਭੂਮਿਕਾ ਦੁਆਰਾ, ਜੋ ਗਿਆਨ ਭੂਮਿਕਾ ਪ੍ਰਾਪਤ ਨਹੀਂ ਤਿਸ ਦੀ ਪ੍ਰਾਪਤੀ ਕਰ ਦਿੰਦਾ ਹੈ। ਅਰੁ ਜੋ ਪ੍ਰਾਪਤ ਹੈ ਤਿਸਦੀ ਕਾਮਾਦਿਕਾਂ ਤੋਂ ਰਖਿਆ ਕਰਦਾ ਹੈ। ਇਸ ਵਾਸਤੇ ਇਸ ਦਾ ਨਾਮ ਓਅੰਕਾਰ ਹੈ।

੯. ਓਅੰਕਾਰ ਦਾ ਅਰਥ ਬ੍ਰਹਮ ਭੀ ਹੈ। ਜੋ ਓਅੰਕਾਰ ਦਾ ਉਚਾਰਨ ਕਰਦਾ ਹੈ ਉਸ ਨੂੰ ਉਹ ਬ੍ਰਹਮ ਰੂਪ ਹੀ ਕਰ ਦਿੰਦਾ ਹੈ।

ਇਸ ਪ੍ਰਕਾਰ ਇਹ ਓਅੰਕਾਰ ਦੇ ਅਰਥ ਹਨ।



**(ਸਤਿ) :**–(੧) ਤ੍ਰੈਈ ਕਾਲ ਅਬਾਧੱਤ੍ਵੰ ਸਤੱਤ੍ਵੰ॥ ਜੋ ਤਿੰਨਾਂ ਕਾਲਾਂ ਵਿਚ ਨਾਸ ਨ ਹੋਵੇ ਉਸ ਨੂੰ ਸਤਿ ਸਰੂਪ ਕਹੀਦਾ ਹੈ।

(੨) ਜਿਸਦੀ ਸਾਰਿਆਂ ਵਿਚ ਸਤਾ ਹੈ ਅਤੇ ਸਭ ਨੂੰ ਸੱਤਾ ਸਫੁਰਤੀ ਦੇ ਰਿਹਾ ਹੈ।

(੩) ਜਿਸਦੀ ਚੇਤਨ ਸੱਤਾ ਕਰਕੇ ਮਾਇਆ ਜਿਹੜੀ ਜੜ੍ਹ ਹੈ, ਹਰਕਤ ਵਾਲੀ ਹੋ ਕੇ ਰਾਜਸੀ, ਤਾਮਸੀ, ਸਾਤਕੀ, ਸੁਭਾਵਾਂ ਨੂੰ ਧਾਰਨ ਕਰ ਰਹੀ ਹੈ।

(੪) ਸਾਰਿਆਂ ਵਿਚ ਸੱਚ ਸਰੂਪ ਹੈ।

**(ਨਾਮੁ) :**–(੧) ਪ੍ਰਸਿਧ ਹੈ। ਜਿਸ ਨੂੰ ਸਾਰੀ ਦੁਨੀਆਂ, ਸਾਰੇ ਵੇਦ ਸ਼ਾਸਤ੍ਰ ਕਹਿੰਦੇ ਹਨ। ਜੋ ਲੁਕਿਆ ਛਿਪਿਆ ਨਹੀਂ ਹੈ।

(੨) ਜਿਸ ਵਿਚ (ਨਾ) ਨਹੀਂ ਹੈ (ਮੁ) ਮੋਹ।

(੩) (ਨ+ਆਮ) ਜਿਸ ਵਿਚ ਆਮ ਖਾਸ ਪ੍ਰਪੰਚ ਨਹੀਂ ਹੈ।

(੪) (ਆਮ) ਨਾਮ ਰੋਗ ਦਾ ਹੈ। ਜਿਸ ਵਿਚ ਰੋਗ ਆਦਿਕ ਨਹੀਂ ਹੈ।

ਯਥਾ:–"ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥" (ਅੰਗ ੧੧੪੦)

(੫) ਸਬੰਧਕ ਅਰਥ :–ਜਿਸ ਵਿਚ ਬੋਧਕ ਭਾਵ ਹੋਵੇ ਸੋ ਨਾਮ ਕਹੀਦਾ ਹੈ। (ਸਤਿ) ਬੋਧ ਰੂਪ ਹੈ ਤੇ (ਨਾਮੁ) ਬੋਧਕ ਹੈ। ਇਉਂ ਬੋਧ ਬੋਧਕ ਭਾਵ ਸੰਬੰਧ ਹੈ। ਸਤ ਸਰੂਪ ਨੂੰ ਨਾਮ ਜਣੌਣ ਵਾਲਾ ਹੈ।

ਯਥਾ :–"ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥"
(ਅੰਗ ੫)

**(ਕਰਤਾ) :**–(੧) ਸਾਰੇ ਜਗਤ ਨੂੰ ਰਚਣ ਵਾਲਾ ਹੈ। ਸਾਜਨ ਵਾਲਾ ਹੈ। ਸਾਰੀ ਸ੍ਰਿਸ਼ਟੀ ਓਸੇ ਦੀ ਪੈਦਾ ਕੀਤੀ ਹੋਈ ਹੈ।

(੨) ਜਿਸ ਦੇ ਹੱਥ ਵਿਚ ਹੁਕਮ ਰੂਪੀ, ਰੋਜੀ ਰੂਪੀ, ਚੇਤਨ ਸੱਤਾ ਰੂਪੀ ਅਤੇ ਜ਼ਿੰਦਗੀ ਰੂਪੀ ਤਾਰ ਹੈ, ਸੋ ਕਹੀਏ ਕਰਤਾ।

(੩) ਉਹ ਸਾਰਿਆਂ ਨੂੰ ਕਰਨ ਵਾਲਾ ਹੈ। ਉਹ ਕਰਤਾ ਇਕੋ ਹੀ ਹੈ, ਬਾਕੀ ਸਾਰੇ ਕਾਰਜ ਰੂਪ ਹਨ। 'ਵਾ' ਕ੍ਰਿਪਾ ਦਾ (ਕਰ) ਹਥ ਦੇ ਕੇ (ਤ) ਤਾਰਨ ਵਾਲਾ ਹੈ।

(੪) (ਕ+ਰਤਾ) ਸਾਰਿਆਂ ਦੇ ਨਾਲ ਪ੍ਰੇਮ ਦੇ ਨਾਲ ਰਤਾ ਹੋਇਆ ਹੋਣ
(ਕ) ਕਰਕੇ ਪ੍ਰੇਮ ਰੂਪ ਹੋ ਕੇ ਸਾਰਿਆਂ ਵਿਚ ਵਿਆਪਕ ਹੈ।
ਜਥਾ :-"ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥" (ਜਾਪੁ ਸਾਹਿਬ ਦਸਮ ਅੰਗ ੫)

**(ਪੁਰਖੁ)** :-(੧) ਪੂਰਨ ਹੈ ਸਾਰਿਆਂ ਥਾਵਾਂ ਵਿਚ।
ਜਥਾ :-"ਕਰਿ ਫਕਰੁ ਦਾਇਮ ਲਾਇ ਚਸਮੇ, ਜਹ ਤਹਾ ਮਉਜੂਦ ॥" (ਅੰਗ ੭੨੭)
"ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ, ਹਰਿ ਏਕੋ ਪੁਰਖੁ ਸਮਾਣਾ ।" (ਅੰਗ ੧੦)
"ਟੂਕੁ ਦਮੁ ਕਰਾਰੀ ਜਉ ਕਰਹੁ, ਹਾਜਿਰ ਹਜੂਰਿ ਖੁਦਾਇ ॥" (ਅੰਗ ੭੨੭)

(੨) ਇਕੋ ਉਹ ਪੁਰਖੁ ਹੈ, ਮਰਦ ਦੀ ਨਿਆਈ, ਬਾਕੀ ਸਾਰੀ ਸ੍ਰਿਸ਼ਟੀ ਇਸਤ੍ਰੀ ਨਿਆਈਂ ਹੈ।
ਜਥਾ :-"ਏਕਾ ਪੁਰਖੁ ਸਬਾਈ ਨਾਰ ॥"
"ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥" (ਅੰਗ ੫੯੧)

(੩) (ਪੁ+ਰਖੁ) (ਪੁ) ਪੁੰ ਆਦਿਕ ਨਰਕਾਂ ਤੋਂ (ਰਖੁ) ਰਖਿਆ ਕਰਨ ਵਾਲਾ ਹੈ।
(੪) (ਪੁਰ+ਖੁ) ਬ੍ਰਹਮੰਡਾਂ ਰੂਪੀ (ਪੁਰ) ਪੁਰੀਆਂ ਵਾ ਦੇਹਾਂ ਰੂਪੀ ਪੁਰੀਆਂ, ਵਿਚ (ਖ) ਆਕਾਸ਼ ਵਾਂਗੂ ਵਿਆਪਕ ਹੈ।
(੫) ਸਾਰੀਆਂ ਦੇਹਾਂ ਰੂਪੀ ਪੁਰੀਆਂ ਨੂੰ (ਖ) ਨਾਸ ਕਰਨ ਵਾਲਾ ਹੈ।
(੬) ਪੁਰਸ਼ਾਰਥ ਵਾਲਾ ਹੈ।
(੭) (ਪੁਰਖੁ) ਪੌਰਖ ਦੇਣ ਵਾਲਾ ਭਾਵ ਵੀਚਾਰ ਦੇਣ ਵਾਲਾ ਹੈ।
(੮) ਪੁਰਖੱਤ੍ਰ ਭਾਵ ਉੱਦਮ ਦੇਣ ਵਾਲਾ ਹੈ।
(੯) (ਪੁਰਖ) ਮਨੁਖ ਨੂੰ ਵੀ ਕਿਹਾ ਹੈ।
ਜਥਾ :-"ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥" (ਅੰਗ ੪੬੭)
"ਜਿਨੀ ਪੁਰਖੀ ਸਤਿਗੁਰ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥" (ਅੰਗ ੩੪)



(੧੦) ਪਤੀ ਦਾ ਵਾਚਕ ਵੀ ਹੈ:-
"ਜੋਰਾ ਦਾ ਆਖਿਆ ਪੁਰਖ ਕਮਾਵਦੇ, ਸੇ ਅਪਵਿਤ ਅਮੇਧ ਖਲਾ ॥" (ਅੰਗ ੩੦੪)
"ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥" (ਅੰਗ ੧੨੪੨)
(੧੧) ਨਰ ਦਾ ਵਾਚਕ ਵੀ ਹੈ। "ਏਕਾ ਪੁਰਖੁ ਸਬਾਈ ਨਾਰ ॥"
"ਬਿਨੁ ਪਿਰ ਪੁਰਖੁ ਨ ਜਾਣਈ, ਸਾਚੇ ਗੁਰ ਕੈ ਹੇਤ ਪਿਆਰਿ ॥" (ਅੰਗ ੫੪)
(੧੨) ਪੁਰਖ ਮਹਾਤਮਾ ਨੂੰ ਵੀ ਕਿਹਾ ਹੈ।
"ਸਤਿਗੁਰ ਕੈ ਆਖਿਐ ਜੋ ਚਲੈ, ਸੋ ਸਤਿ ਪੁਰਖੁ ਭਲ ਭਲਾ ॥" (ਅੰਗ ੩੦੪)
(੧੩) ਪੁਰਖ ਸਤਿਗੁਰਾਂ ਦਾ ਵੀ ਵਾਚਕ ਹੈ।
"ਸਤਿਗੁਰੁ ਪੁਰਖੁ ਅਗੰਮੁ ਹੈ, ਜਿਸੁ ਅੰਦਰਿ ਹਰਿ ਉਰਿ ਧਾਰਿਆ ॥" (ਅੰਗ ੩੧੨)
"ਸਤਿਗੁਰੁ ਪੁਰਖੁ ਦਇਆਲੁ ਹੈ ਜਿਸਨੋ ਸਮਤੁ ਸਭੁ ਕੋਇ ॥" (ਅੰਗ ੩੦੦)
"ਬਾਣੀ ਮੰਤ੍ਰ ਮਹਾ ਪੁਰਖਨ ਕੀ, ਮਨਹਿ ਉਤਾਰਨ ਮਾਨ ਕਉ ॥" (ਅੰਗ ੧੨੦੮)
(੧੪) ਪਰਮੇਸਰ ਦਾ ਨਾਮ ਵੀ ਹੈ।
"ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥" (ਅੰਗ ੬੨੩)
"ਕਰਤੈ ਪੁਰਖਿ ਤਾਲੁ ਦਿਵਾਇਆ ॥" (ਅੰਗ ੬੨੫)
(੧੫) ਪੁਰਖ ਨਾਮ ਆਤਮਾ ਦਾ ਤੇ ਜੀਵਾਤਮਾ ਦਾ ਵੀ ਹੈ।
"ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ, ਸਭ ਚੂਕੀ ਆਵਨ ਜਾਨੀ ॥" (ਅੰਗ ੧੧੯੯)
(੧੬) ਵਿਆਪਕ ਸੁਧ ਬ੍ਰਹਮ ਦਾ ਵਾਚਕ ਵੀ ਹੈ।
"ਸੋ ਪੁਰਖੁ ਨਿਰੰਜਨ ਹਰਿ ਪੁਰਖੁ ਨਿਰੰਜਨੁ, ਹਰਿ ਅਗਮਾ ਅਗਮ ਅਪਾਰਾ ॥" (ਅੰਗ ੩੪੮)
"ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ, ਹਰਿ ਏਕੋ ਪੁਰਖੁ ਸਮਾਣਾ ॥" (ਅੰਗ ੩੪੮)
(੧੭) ਅਕਾਲ ਪੁਰਖ ਦਾ ਵਾਚਕ ਭੀ ਹੈ।
"ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥" (ਅੰਗ ੯੩੫)

**(ਨਿਰਭਉ)** :-(੧) ਭੈ ਤੋਂ ਰਹਿਤ ਹੈ। ਉਹ ਸਦਾ ਇਕ ਨਿਰਭਉ ਸਚਾ ਆਪ ਹੈ।

ਯਥਾ :–"ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥" (ਅੰਗ ੪੬੪)

(੨) (ਨਿਰ) ਵਿਸ਼ੇਸ਼ ਕਰਕੇ ਸਾਰਿਆਂ ਦੇ ਤਾਈਂ ਆਪਣੇ (ਭਉ) ਭੈ ਵਿਚ ਰਖਣ ਵਾਲਾ ਹੈ।

ਯਥਾ :–"ਭੈ ਵਿਚਿ ਪਵਣੁ ਵਹੈ ਸਦ ਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ॥" (ਅੰਗ ੪੬੪)

(੩) ਜਿਹੜੇ ਰਾਵਣ, ਹਰਣਾਖਸ਼ ਆਦਿਕ ਦੁਨੀਆਂ ਵਿਚ ਨਿਰਭਉ ਕਹਾਉਣ ਵਾਲੇ ਸਨ, ਉਨ੍ਹਾਂ ਨੂੰ ਨਿਰਾ ਭੈ ਦੇ ਕੇ ਭਖਣ ਕਰਨ ਵਾਲਾ ਵਾ ਨਾਸ਼ ਕਰਨ ਵਾਲਾ ਹੈ। (ਵਾ) (ਨਿਰ) ਵਿਸ਼ੇਸ਼ ਕਰਕੇ ਭੈ ਦੇਣ ਵਾਲਾ ਹੈ।

(੪) (ਭਵ) ਨਾਮ ਕਲਿਆਣ ਦਾ ਹੈ। (ਨਿਰ) ਵਿਸ਼ੇਸ਼ ਕਰਕੇ (ਭਉ) ਕਲਿਆਣ ਸਰੂਪ ਹੈ।

(੫) (ਭਵ) ਨਾਮ ਉਤਪਤੀ ਦਾ ਹੈ। ਉਤਪਤੀ ਤੋਂ (ਨਿਰ) ਰਹਿਤ ਹੈ।

(੬) (ਭਵ) ਨਾਮ ਸੰਸਾਰ ਦਾ ਹੈ। ਸੰਸਾਰ ਦੇ ਪਾਪਾਂ ਪੁੰਨਾਂ ਤੋਂ ਭੀ (ਨਿਰ) ਰਹਿਤ ਹੈ।

**ਪ੍ਰਸ਼ਨ** :–ਨਿਰਭੈ ਕਿਉਂ ਨਹੀਂ ਕਿਹਾ ?

**ਉਤਰ** :–੧. ਮਹਾਰਾਜ ਸਾਹਿਬ ਜੀ ਸੁਤੰਤ੍ਰ ਹਨ, ਜੀਵ ਦੀ ਸ਼ੰਕਾ ਈਸ਼ਰ ਦੀ ਰਚਨਾ ਤੇ ਨਹੀਂ ਬਣਦੀ।

੨. ਮਹਾਰਾਜ ਸਾਹਿਬ ਜੀ ਕੋਈ ਅਗਿਆਨੀ ਨਹੀਂ ਹਨ। ਗਿਆਨਵਾਨ ਹਨ। ਉਹਨਾਂ ਨੇ ਨਿਰਭਉ ਅਖਰ ਤਾਂ ਲਿਖਿਆ ਕਿਉਂਕਿ ਇਹ ਇਕ ਅਕਾਲ ਪੁਰਖ ਦਾ ਵਾਚਕ ਹੈ।

ਯਥਾ:–"ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥"
(ਆਸਾ ਅੰਗ ੪੬੪)

ਇਕ ਦਾ ਵਾਚਕ ਹੈ (ਨਿਰਭਉ) ਤੇ ਬਹੁ ਵਚਨ ਲਈ "ਭੈ ਵਿਚਿ ਪਵਣੁ" ਲਿਖਿਆ ਹੋਇਆ ਹੀ ਹੈ। ਮਹਾਰਾਜ ਸਾਹਿਬ ਜੀ ਨੇ 'ਨਿਰਭਉ' ਸ਼ਬਦ ਸਿਰਫ਼ ਅਕਾਲ ਪੁਰਖ ਲਈ ਹੀ ਵਰਤਿਆ ਹੈ।

ਯਥਾ:–"ਨਾਨਕ ਨਿਰਭਉ ਨਿਰੰਕਾਰ ਵਿਚ ਸਿਧਾਂ ਖੇਲਾ ॥"
(ਵਾਰ ੪੧ਵੀਂ ਭਾਈ ਗੁਰਦਾਸ ਜੀ)



"ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥" (ਅੰਗ ੫੮੬)
"ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥"
(ਅੰਗ ੧੦੫੪)
"ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ,
ਤਿਨ ਕਾ ਭਉ ਸਭ ਗਵਾਸੀ ॥" (ਅੰਗ ੧੧)
"ਨਿਰਭਉ ਸੋ ਸਿਰਿ ਨਾਹੀ ਲੇਖਾ ॥" (ਅੰਗ ੧੦੪੨)
"ਨਿਰਭਉ ਜਪੈ ਸਗਲ ਭਉ ਮਿਟੈ ॥" (ਅੰਗ ੨੯੩)

ਸੋ ਜਿਥੇ ਅਕਾਲ ਪੁਰਖ ਦਾ, ਪ੍ਰਮੇਸਰ ਦਾ ਵਾਚਕ ਹੈ, ਉਥੇ ਸਾਰੇ ਸਤਿਗੁਰਾਂ ਨੇ ਨਿਰਭਉ ਅੱਖਰ ਹੀ ਵਰਤਿਆ ਹੈ। ਇਕ ਦਾ ਵਾਚਕ ਹੋਣੇ ਕਰਕੇ। ਹੋਰ ਜਗ੍ਹਾ ਵਿਚ ਹੋਰਨਾਂ ਵਾਸਤੇ 'ਨਿਰਭੈ' ਸ਼ਬਦ ਹੀ ਵਰਤਿਆ ਹੈ। ਇਸ ਲਈ ਕਿਸੇ ਦੀ ਸ਼ੰਕਾ ਨਹੀਂ ਬਣਦੀ। ਏਥੇ 'ਨਿਰਭਉ' ਹੀ ਸੁਧ ਹੈ। ਕੇਵਲ ਨਿੰਦਕ ਲੋਕ ਹੀ ਗੁਰੂ ਕੀ ਬਾਣੀ ਤੇ ਸ਼ੰਕਾ ਕਰਦੇ ਹਨ।

**(ਨਿਰਵੈਰੁ)** :–੧. ਵੈਰ ਤੋਂ ਰਹਿਤ ਹੈ। ਉਸ ਦਾ ਕਿਸੇ ਨਾਲ ਵੈਰ ਨਹੀਂ ਹੈ। ਸਾਰਿਆਂ ਦਾ ਆਤਮਾ ਹੋਣ ਕਰਕੇ।

"ਤੂ ਨਿਰਵੈਰੁ ਸੰਤ ਤੇਰੇ ਨਿਰਮਲ ॥" (ਅੰਗ ੧੦੮)
"ਨਿਰਹਾਰੀ ਕੇਸਵ ਨਿਰਵੈਰਾ ॥" (ਅੰਗ ੯੮)
"ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥" (ਅੰਗ ੨੦੯)
"ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥" (ਅੰਗ ੬੯੮)

੨. [ਨਿਰ+ਵੈਰੁ (ਵੈਲੁ)] ਵੈਲਤਾਈਆਂ ਤੋਂ ਰਹਿਤ ਹੈ। ਉਸ ਨੂੰ ਨਾ ਚਾਹ ਦਾ, ਨਾ ਅਫ਼ੀਮ ਦਾ, ਨਾ ਸੁੱਖੇ ਦਾ, ਨਾ ਡੋਡਿਆਂ (ਪੋਸਤ) ਦਾ, ਨਾ ਸ਼ਰਾਬ ਦਾ, ਕਿਸੇ ਪ੍ਰਕਾਰ ਦਾ ਵੈਲ ਨਹੀਂ ਹੈ।

ਅਥਵਾ :–ਉਸਨੂੰ ਵਿਸ਼ੇ ਵਿਕਾਰਾਂ ਦਾ ਭੀ ਵੈਲ ਨਹੀਂ ਹੈ।

ਯਥਾ :–"ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ ॥" (ਅੰਗ ੨੧ ਸ੍ਰੀ ਦਸਮ ਗ੍ਰੰਥ)

ਵਾ :–(ਵੈਰੁ) ਵੈਲ ਆਦਤਾਂ ਤੋਂ ਰਹਿਤ ਹੈ।

੩. ਜਿਹੜੇ ਭਗਤਾਂ ਦੇ ਨਾਲ ਵੈਰ ਕਰਨ ਵਾਲੇ ਹਰਣਾਖਸ਼ ਆਦਿਕ ਹਨ, ਨਰਸਿੰਘ ਆਦਿਕ ਰੂਪ ਧਾਰ ਕੇ ਉਨ੍ਹਾਂ ਦੇ ਵੈਰ ਭਾਵ ਨੂੰ (ਨਿਰ) ਨਵਿਰਤ ਕਰਨ ਵਾਲਾ, ਮੇਟਣ ਵਾਲਾ ਹੈ। ਐਸਾ ਉਹ ਨਿਰਵੈਰੁ ਸਰੂਪ ਹੈ।

ਰਾਰੇ ਨੂੰ ਅਉਂਕੜ ਲੱਗਾ ਹੋਣ ਕਰਕੇ ਇਕ ਦਾ ਵਾਚਕ ਹੈ।

ਯਥਾ :-"ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥" (ਅੰਗ ੪੬੪)

(੨) (ਨਿਰ) ਵਿਸ਼ੇਸ਼ ਕਰਕੇ ਸਾਰਿਆਂ ਦੇ ਤਾਈਂ ਆਪਣੇ (ਭਉ) ਭੈ ਵਿਚ ਰਖਣ ਵਾਲਾ ਹੈ।

ਯਥਾ :-"ਭੈ ਵਿਚਿ ਪਵਣੁ ਵਹੈ ਸਦ ਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ॥" (ਅੰਗ ੪੬੪)

(੩) ਜਿਹੜੇ ਰਾਵਣ, ਹਰਣਾਖਸ਼ ਆਦਿਕ ਦੁਨੀਆਂ ਵਿਚ ਨਿਰਭਉ ਕਹਾਉਣ ਵਾਲੇ ਸਨ, ਉਨ੍ਹਾਂ ਨੂੰ ਨਿਰਾ ਭੈ ਦੇ ਕੇ ਭਖਣ ਕਰਨ ਵਾਲਾ ਵਾ ਨਾਸ਼ ਕਰਨ ਵਾਲਾ ਹੈ। (ਵਾ) (ਨਿਰ) ਵਿਸ਼ੇਸ਼ ਕਰਕੇ ਭੈ ਦੇਣ ਵਾਲਾ ਹੈ।

(੪) (ਭਵ) ਨਾਮ ਕਲਿਆਣ ਦਾ ਹੈ। (ਨਿਰ) ਵਿਸ਼ੇਸ਼ ਕਰਕੇ (ਭਉ) ਕਲਿਆਣ ਸਰੂਪ ਹੈ।

(੫) (ਭਵ) ਨਾਮ ਉਤਪਤੀ ਦਾ ਹੈ। ਉਤਪਤੀ ਤੋਂ (ਨਿਰ) ਰਹਿਤ ਹੈ।

(੬) (ਭਵ) ਨਾਮ ਸੰਸਾਰ ਦਾ ਹੈ। ਸੰਸਾਰ ਦੇ ਪਾਪਾਂ ਪੁੰਨਾਂ ਤੋਂ ਭੀ (ਨਿਰ) ਰਹਿਤ ਹੈ।

**ਪ੍ਰਸ਼ਨ** :—ਨਿਰਭੈ ਕਿਉਂ ਨਹੀਂ ਕਿਹਾ ?

**ਉਤਰ** :—੧. ਮਹਾਰਾਜ ਸਾਹਿਬ ਜੀ ਸੁਤੰਤ੍ਰ ਹਨ, ਜੀਵ ਦੀ ਸ਼ੰਕਾ ਈਸ਼ਰ ਦੀ ਰਚਨਾ ਤੇ ਨਹੀਂ ਬਣਦੀ।

੨. ਮਹਾਰਾਜ ਸਾਹਿਬ ਜੀ ਕੋਈ ਅਗਿਆਨੀ ਨਹੀਂ ਹਨ। ਗਿਆਨਵਾਨ ਹਨ। ਉਹਨਾਂ ਨੇ ਨਿਰਭਉ ਅਖਰ ਤਾਂ ਲਿਖਿਆ ਕਿਉਂਕਿ ਇਹ ਇਕ ਅਕਾਲ ਪੁਰਖ ਦਾ ਵਾਚਕ ਹੈ।

ਯਥਾ:-"ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥"
(ਆਸਾ ਅੰਗ ੪੬੪)

ਇਕ ਦਾ ਵਾਚਕ ਹੈ (ਨਿਰਭਉ) ਤੇ ਬਹੁ ਵਚਨ ਲਈ "ਭੈ ਵਿਚਿ ਪਵਣੁ" ਲਿਖਿਆ ਹੋਇਆ ਹੀ ਹੈ। ਮਹਾਰਾਜ ਸਾਹਿਬ ਜੀ ਨੇ 'ਨਿਰਭਉ' ਸ਼ਬਦ ਸਿਰਫ਼ ਅਕਾਲ ਪੁਰਖ ਲਈ ਹੀ ਵਰਤਿਆ ਹੈ।

ਯਥਾ:-"ਨਾਨਕ ਨਿਰਭਉ ਨਿਰੰਕਾਰ ਵਿਚ ਸਿਧਾਂ ਖੇਲਾ ॥"
(ਵਾਰ ੪੧ਵੀਂ ਭਾਈ ਗੁਰਦਾਸ ਜੀ)



"ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥" (ਅੰਗ ੫੮੬)
"ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥"
(ਅੰਗ ੧੦੫੪)
"ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ,
ਤਿਨ ਕਾ ਭਉ ਸਭ ਗਵਾਸੀ ॥" (ਅੰਗ ੧੧)
"ਨਿਰਭਉ ਸੋ ਸਿਰਿ ਨਾਹੀ ਲੇਖਾ ॥" (ਅੰਗ ੧੦੪੨)
"ਨਿਰਭਉ ਜਪੈ ਸਗਲ ਭਉ ਮਿਟੈ ॥" (ਅੰਗ ੨੯੩)

ਸੋ ਜਿਥੇ ਅਕਾਲ ਪੁਰਖ ਦਾ, ਪ੍ਰਮੇਸਰ ਦਾ ਵਾਚਕ ਹੈ, ਉਥੇ ਸਾਰੇ ਸਤਿਗੁਰਾਂ ਨੇ ਨਿਰਭਉ ਅੱਖਰ ਹੀ ਵਰਤਿਆ ਹੈ। ਇਕ ਦਾ ਵਾਚਕ ਹੋਣੇ ਕਰਕੇ। ਹੋਰ ਜਗ੍ਹਾ ਵਿਚ ਹੋਰਨਾਂ ਵਾਸਤੇ 'ਨਿਰਭੈ' ਸ਼ਬਦ ਹੀ ਵਰਤਿਆ ਹੈ। ਇਸ ਲਈ ਕਿਸੇ ਦੀ ਸ਼ੰਕਾ ਨਹੀਂ ਬਣਦੀ। ਏਥੇ 'ਨਿਰਭਉ' ਹੀ ਸ਼ੁਧ ਹੈ। ਕੇਵਲ ਨਿੰਦਕ ਲੋਕ ਹੀ ਗੁਰੂ ਕੀ ਬਾਣੀ ਤੇ ਸ਼ੰਕਾ ਕਰਦੇ ਹਨ।

**(ਨਿਰਵੈਰੁ)** :—੧. ਵੈਰ ਤੋਂ ਰਹਿਤ ਹੈ। ਉਸ ਦਾ ਕਿਸੇ ਨਾਲ ਵੈਰ ਨਹੀਂ ਹੈ। ਸਾਰਿਆਂ ਦਾ ਆਤਮਾ ਹੋਣ ਕਰਕੇ।

"ਤੂ ਨਿਰਵੈਰੁ ਸੰਤ ਤੇਰੇ ਨਿਰਮਲ ॥" (ਅੰਗ ੧੦੮)
"ਨਿਰਹਾਰੀ ਕੇਸਵ ਨਿਰਵੈਰਾ ॥" (ਅੰਗ ੯੮)
"ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥" (ਅੰਗ ੨੦੯)
"ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥" (ਅੰਗ ੬੯੮)

੨. [ਨਿਰ+ਵੈਰੁ (ਵੈਲੁ)] ਵੈਲਤਾਈਆਂ ਤੋਂ ਰਹਿਤ ਹੈ। ਉਸ ਨੂੰ ਨਾ ਚਾਹ ਦਾ, ਨਾ ਅਫ਼ੀਮ ਦਾ, ਨਾ ਸੁੱਖੇ ਦਾ, ਨਾ ਡੋਡਿਆਂ (ਪੋਸਤ) ਦਾ, ਨਾ ਸ਼ਰਾਬ ਦਾ, ਕਿਸੇ ਪ੍ਰਕਾਰ ਦਾ ਵੈਲ ਨਹੀਂ ਹੈ।

ਅਥਵਾ :-ਉਸਨੂੰ ਵਿਸ਼ੇ ਵਿਕਾਰਾਂ ਦਾ ਭੀ ਵੈਲ ਨਹੀਂ ਹੈ।

ਯਥਾ :-"ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ ॥" (ਅੰਗ ੨੧ ਸ੍ਰੀ ਦਸਮ ਗ੍ਰੰਥ)

ਵਾ :-(ਵੈਰੁ) ਵੈਲ ਆਦਤਾਂ ਤੋਂ ਰਹਿਤ ਹੈ।

੩. ਜਿਹੜੇ ਭਗਤਾਂ ਦੇ ਨਾਲ ਵੈਰ ਕਰਨ ਵਾਲੇ ਹਰਣਾਖਸ਼ ਆਦਿਕ ਹਨ, ਨਰਸਿੰਘ ਆਦਿਕ ਰੂਪ ਧਾਰ ਕੇ ਉਨ੍ਹਾਂ ਦੇ ਵੈਰ ਭਾਵ ਨੂੰ (ਨਿਰ) ਨਵਿਰਤ ਕਰਨ ਵਾਲਾ, ਮੇਟਣ ਵਾਲਾ ਹੈ। ਐਸਾ ਉਹ ਨਿਰਵੈਰੁ ਸਰੂਪ ਹੈ।

ਰਾਰੇ ਨੂੰ ਔਂਕੜ ਲੱਗਾ ਹੋਣ ਕਰਕੇ ਇਕ ਦਾ ਵਾਚਕ ਹੈ।

**(ਅਕਾਲ ਮੂਰਤਿ)** :–੧. ਕਾਲ ਤੋਂ, ਮੌਤ ਤੋਂ (ਅ) ਰਹਿਤ
(ਮੂਰਤਿ) ਹਸਤੀ ਹੈ ਸਰੂਪ ਹੈ।
"ਤੂੰ ਕਾਲ ਪੁਰਖ ਨਾਹੀ ਸਿਰ ਕਾਲਾ ॥" ਸੋਨੇ, ਚਾਂਦੀ, ਤਾਂਬਾ, ਪਿੱਤਲ, ਜਿਸਤ
ਜੋ ਮੂਰਤੀਆਂ ਪੱਥਰਾਂ ਤੇ ਉਕਰੀਆਂ ਹੋਈਆਂ ਜਾਂ ਕਾਗਜ਼ ਤੇ ਮੁਸੱਵਰਾਂ ਨੇ ਜੋ
ਧਾਤਾਂ ਨੂੰ ਢਾਲ ਕੇ ਬਣਾਈਆਂ ਜਾਂ ਕੋਈ ਮਾਤਾ ਦੇ ਗਰਭ ਤੋਂ ਪੈਦਾ
ਬਣਾਈਆਂ, ਕਪੜੇ ਜਾਂ ਕੰਧਾਂ ਤੇ ਚਿੱਤ੍ਰੀਆਂ ਦਾ ਇਹ ਵਾਚਕ ਨਹੀਂ। ਕਿਉਂਕਿ
ਹੋਈ ਸ਼ਕਲੋ ਮੂਰਤ ਵਾਲੀਆਂ ਮੂਰਤਾਂ, ਫਿਰ ਫਟਦੀਆਂ, ਟੁਟਦੀਆਂ, ਗਲਦੀਆਂ,
ਉਹ ਤਾਂ ਕਦੇ ਕਿਸੇ ਸਮੇਂ ਬਣਦੀਆਂ ਨਹੀਂ ਹਨ।
ਨਾਸ ਹੁੰਦੀਆਂ ਹਨ। ਉਹ ਅਕਾਲ ਰਹਿਤ ਸਰੂਪ ਦਾ ਨਾਮ ਹੈ।
ਇਹ ਤਾਂ ਕਾਲ ਤੋਂ ਰਹਿਤ ਸਰੂਪ ਦਾ ਨਾਮ ਹੈ।
੨. (ਕਾਲ) ਨਾਮ ਕਲਪਨਾ ਤੋਂ (ਅ) ਰਹਿਤ (ਮੂਰਤਿ) ਹਸਤੀ ਹੈ।
"ਕਾਲ ਕਲਪਨਾ ਕਦੇ ਨ ਖਾਇ ॥" (ਅੰਗ ੩੪੩)
੩. (ਕਾਲ) ਕਾਲੋ ਅਗਿਆਨ ਤੋਂ (ਅ) ਰਹਿਤ ਹੈ।
੪. (ਕਾਲ) ਕਲੰਕਾਂ ਤੋਂ (ਅ) ਰਹਿਤ ਹੈ।
ਯਥਾ :–"ਕਲੰਕੰ ਬਿਨਾ ਨੇਕਲੰਕੀ ਸਰੂਪੇ ॥" (ਜਾਪੁ, ਦਸਮ ਅੰਗ ੩)
੫. ਕਾਲ ਨਾਮ ਦੁਰਭਿਖ ਤੋਂ (ਅ) ਰਹਿਤ ਹੈ।
"ਜੋ ਤਾ ਕੇ ਮਾਰਗ ਮਹਿ ਆਇ ॥ ਦੂਖ ਭੂਖ ਕਬਹੂ ਨ ਸੰਤਾਇ ॥"
੬. (ਅ+ਕਾਲ) ਸਾਰਿਆਂ (ਕਾਲ) ਕਾਲਾਂ ਵਿਚ (ਅ) ਆਇਆ
ਹੋਇਆ ਹੈ। "ਸਦੈਵ ਸਦਾ ਹੈ"।
੭. ਕਾਲ ਨਾਮ ਸਮੇਂ ਦਾ ਹੈ। ਭੂਤ, ਭਵਿੱਖਤ, ਵਰਤਮਾਨ ਸਮੇਂ ਤੋਂ
(ਅ) ਰਹਿਤ।

**(ਮੂਰਤਿ)** :–ਹੋਂਦ, ਵਜੂਦ, ਸਰੂਪ ਹਸਤੀ ਹੈ।
"ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥"(੧੨੦੮)
ਭਾਵ ਉਹ ਕੇਵਲ ਪਿਛੇ ਹੀ ਸੀ ਜਾਂ ਹੁਣ ਹੀ ਕੇਵਲ ਹੈ ਜਾਂ ਕੇਵਲ
ਅਗੇ ਨੂੰ ਹੋਵੇਗਾ। ਇਸ ਪ੍ਰਕਾਰ ਨਹੀਂ, ਉਹ ਸਦਾ ਸਦਾ ਇਕ ਰਸ ਹੈ। ਆਪਾਂ
ਸਾਰੇ ਕਾਲ (ਸਮੇ) ਵਿਚ ਪੈਦਾ ਹੋਏ ਹਾਂ। ਕੋਈ ਰਾਤ ਨੂੰ, ਕੋਈ ਦਿਨੇ ਪੈਦਾ
ਹੋਇਆ ਹੈ। ਪਰ ਉਹ ਇਸ ਪ੍ਰਕਾਰ ਸਮੇਂ ਦੇ ਮੁਥਾਜ ਨਹੀਂ ਹੈ।



"ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥" (ਅੰਗ ੧੦੮੧)
ਏਹ ਕਾਲ ਮਹਾਰਾਜ ਸਾਹਿਬ ਜੀ ਨੇ ਤਮਾਸ਼ਬੀਨ ਦੀ ਨਿਆਈ ਪੈਦਾ ਕੀਤਾ ਹੈ। ਜਿਹੜਾ ਸਾਰੇ ਜੀਆਂ ਨੂੰ ਪੈਦਾ ਕਰਕੇ ਲੈ ਕਰੀ ਜਾਂਦਾ ਹੈ। ਜਿਸ ਪ੍ਰਕਾਰ ਸਭਾ ਅੰਦਰ ਪਾਤਸ਼ਾਹਾਂ ਦਾ ਤਮਾਸ਼ਬੀਨ ਰਖਿਆ ਹੋਇਆ ਹੁੰਦਾ ਹੈ, ਇਸੇ ਪ੍ਰਕਾਰ ਉਸਨੇ ਕਾਲ ਰਖਿਆ ਹੋਇਆ ਹੈ। ਆਪ ਉਹ ਸੁਤੰਤਰ ਹੈ, ਕਾਲ ਤੋਂ ਰਹਿਤ ਹੈ।

ਯਥਾ :–"ਕਾਲਨ ਕੇ ਕਾਲ ਮਹਾ ਕਾਲਨ ਕੇ ਕਾਲ ਹੈ ॥"
ਉਹ ਮਹਾਕਾਲ ਰੂਪ ਹੈ।
'ਮਹਾਕਾਲ ਰਖਵਾਰ ਹਮਾਰੋ ॥'
'ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ, ਹੈਭੀ ਹੋਵਨ ਹਾਰਾ ॥' (ਅੰਗ ੬੦੯)
'ਅਕਾਲ ਮੂਰਤ ਜਿਸ ਕਦੇ ਨਾਹੀ ਖਉ ॥'
'ਕਾਲ ਰਹਤ ਅਨਕਾਲ ਸਰੂਪਾ ॥' (ਅਕਾਲ ਉਸਤਤ ਅੰਗ ੧੧)
(ਮੂਰਤਿ) (ਮੂ) ਮੇਰੀ ਉਸ ਵਿਚ (ਰਤਿ) ਪ੍ਰੀਤੀ ਹੈ।
੮. (ਅ) ਵਿਸ਼ਨੂੰ (ਕਾ) ਬ੍ਰਹਮਾ (ਲ) ਲੈ ਕਰਨ ਵਾਲਾ ਸ਼ਿਵ, ਇਨ੍ਹਾਂ ਦੀਆਂ (ਮੂਰਤਿ) ਸ਼ਕਲਾਂ ਬਣਾਉਣ ਵਾਲਾ ਭੀ ਆਪ ਹੀ ਹੈ।
(੯) (ਅਕਾ+ਲ) (ਅਕ) ਦੁਖਾਂ ਨੂੰ (ਲ) (ਲੈ) ਨਾਸ ਕਰਨ ਵਾਲਾ ਹੈ।

**(ਅਜੂਨੀ)** :–੧. ਅਜਨਮਾ ਸਰੂਪ ਹੈ। ਜੂਨਾਂ ਵਿਚ ਨਹੀਂ ਆਉਂਦਾ। ਮਾਤਾ ਦੇ ਗਰਭ ਵਿਚ ਨਹੀਂ ਆਉਂਦਾ। ਜੰਮਨ ਮਰਨ ਤੋਂ ਰਹਿਤ ਹੈ।
'ਜਨਮਿ ਮਰਣਿ ਨਹੀ ਧੰਧਾ ਧੈਰ ॥'
'ਆਦਿ ਅਜੋਨਿ ਅਜੈ ਅਬਿਨਾਸੀ, ਤਿਹਿ ਪਰਮੇਸੁਰ ਜਾਨੋ।'
ਯਥਾ :–"ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥" (ਅੰਗ ੧੧੩੬)
ਜਿਹੜੇ ਪ੍ਰਮੇਸ਼ਰ ਨੂੰ ਜੂਨਾਂ ਵਿਚ ਆਉਣ ਵਾਲਾ ਕਹਿੰਦੇ ਹਨ, ਉਹ ਮੁਖ ਸੜ ਜਾਣ।
੨. (ਅਜ+ਊਨੀ) (ਅਜ) ਬ੍ਰਹਮਾ ਆਦਿਕ ਭੀ ਊਣੇ ਹਨ ਉਸ ਤੋਂ, ਉਸ ਦੇ ਬਰਾਬਰ ਨਹੀਂ ਹੋ ਸਕਦੇ।

ਯਥਾ :–"ਕਾਲ ਹੀ ਪਾਇ ਭਇਓ ਬ੍ਰਹਮਾ,
ਗਹਿ ਦੰਡ ਕਮੰਡਲ ਭੂਮ ਭ੍ਰਮਾਨਯੋ ॥

ਕਾਲ ਹੀ ਪਾਇ ਸਦਾ ਸਿਵਜੂ,
ਸਭ ਦੇਸ ਬਦੇਸ ਭਇਆ ਹਮ ਜਾਨਯੋ ॥
ਕਾਲ ਹੀ ਪਾਇ ਭਯੋ ਮਿਟ ਗਯੋ,
ਜਗ ਯਾਹੀ ਤੇ ਤਾਹਿ ਸਭੋ ਪਹਿਚਾਨਯੋ ॥
ਬੇਦ ਕਤੇਬ ਕੇ ਭੇਦ ਸਬੈ ਤਜਿ,
ਕੇਵਲ ਕਾਲ ਕ੍ਰਿਪਾਨਿਧ ਮਾਨਯੋ ॥੨੪॥
(ਅੰਗ ੭੧੫, ਤੇਤੀ ਸਵੈਯੇ, ਸ੍ਰੀ ਦਸਮ ਗ੍ਰੰਥ)

੩. (ਜੂਨੀ) ਨਾਮ ਮਾਇਆ ਦਾ ਹੈ। ਕਾਰਨ ਰੂਪ ਜੋ ਮਾਇਆ ਹੈ ਉਸ ਤੋਂ ਵੀ (ਅ) ਰਹਿਤ ਹੈ। ਸੁਧ ਸਰੂਪ ਹੈ।

ਵਾ:-(ਅਜੂਨੀ) ਅਜਨਮੀ ਜਿਹੜੀ ਮਾਇਆ ਕਹਾਉਂਦੀ ਹੈ, ਇਹ ਭੀ ਉਹਦੇ ਵਿਚ ਪ੍ਰਛਿੰਨ ਰੂਪ ਤੁਛ ਰੂਪ ਹੈ। (ਊਨੀ) ਉਸ ਤੋਂ ਉਰੇ ਹੈ। ਉਹ ਸਾਰਿਆਂ ਵਿਚ ਪੂਰਨ ਰੂਪ ਹੈ।

੪. ਉਹ ਪ੍ਰਮੇਸ਼ਰ (ਅ) ਵਿਸ਼ੇਸ਼ ਕਰਕੇ (ਜੂਨੀ) ਕਾਰਨ ਰੂਪ ਹੈ ਸਾਰਿਆਂ ਦਾ।

੫. (ਅ) ਆਇਆ ਹੋਇਆ ਹੈ ਸਭ ਵਿਚ ਤੇ (ਜੂਨੀ) ਕਾਰਨ ਰੂਪ ਹੈ।

**(ਸੈਭੰ)** :–੧. ਸੁਤੇ ਪ੍ਰਕਾਸ਼ ਸਰੂਪ ਹੈ।

੨. ਚੰਦ, ਸੂਰਜ, ਤਾਰੇ ਆਦਿਕ ਜੋ ਖਟ ਜੋਤੀ ਮੰਨੇ ਹਨ। ਜਿਨ੍ਹਾਂ ਵਿਚ ਨਿਆਇਕਾਂ ਨੇ ਬੁਧੀ ਨੂੰ ਭੀ ਮੰਨਿਆ ਹੈ। ਕਈਆਂ ਨੇ ਬਾਣੀ ਤਾਈਂ ਮੰਨਿਆ ਹੈ। ਦੁਆਬੇ ਵਾਲੇ ਸਾਧਾਂ ਨੇ ਟਟਹਿਣੇ ਨੂੰ ਵੀ ਇਕ ਜੋਤੀ ਮੰਨਿਆ ਹੈ, ਕਿ ਇਹਦਿਆਂ ਖੰਭਾਂ ਵਿਚ ਪ੍ਰਕਾਸ਼ ਹੁੰਦਾ ਹੈ। ਇਤਿਆਦਿਕ ਖਟ ਜੋਤੀਆਂ ਦਾ (ਸੈ) ਸੈਂਕੜਿਆਂ ਦਾ (ਭੰ) ਪ੍ਰਕਾਸ਼ਣ ਵਾਲਾ ਹੈ।

'ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥' (ਅੰਗ ੧੩)

'ਚੰਦ ਸੂਰਜ ਦੁਇ ਜੋਤਿ ਸਰੂਪ ॥' (ਅੰਗ ੯੭੨)

੩. (ਸੈ) ਸੈਂਕੜਿਆਂ ਨੂੰ (ਭੰ) ਭੰਨਣ ਵਾਲਾ ਹੈ, ਨਾਸ਼ ਕਰਨ ਵਾਲਾ ਵਾ ਲੈ ਕਰਨ ਵਾਲਾ ਹੈ।

੪. (ਸੈ) ਹੈ ਉਹ (ਭੰ) ਪ੍ਰਕਾਸ਼ ਸਰੂਪ।



(੫) ਜਿੰਨੇ ਸਾਰੇ ਜੀਵ (ਸੈ) ਹੈ, ਉਹ ਸਾਰਿਆਂ ਵਿਚ ਹੈ ਅਤੇ ਸਾਰਿਆਂ ਨੂੰ (ਭੰ) ਪ੍ਰਕਾਸ਼ਣ ਵਾਲਾ ਹੈ। ਸਾਰੇ ਉਸ ਦੇ ਆਸਰੇ ਪ੍ਰਕਾਸ਼ਮਾਨ ਹੋ ਰਹੇ ਹਨ।

ਸਾਰੇ (ਸੈ) ਸੈਂਕੜੇ ਜੀਵ ਜਿੰਨੀ ਸਾਰੀ ਰਚਨਾ ਹੈ, ਇੰਦ੍ਰੇ, ਪ੍ਰਾਣ, ਮਨ, ਆਦਿਕ ਸਾਰਿਆਂ ਨੂੰ (ਭੰ) ਪ੍ਰਕਾਸ਼ਣ ਵਾਲਾ, ਭੰਨਣ ਵਾਲਾ, ਤੇ ਪ੍ਰਲੈ ਕਰਨ ਵਾਲਾ ਵੀ ਆਪ ਹੀ ਹੈ।

**(ਗੁਰ)** :–੧. ਚੇਤਨ ਸਰੂਪ ਹੈ। ਸਾਰਿਆਂ ਦਾ ਗੁਰੂ (ਪੂਜਨੀਕ) ਹੈ। ਸਭ ਸ੍ਰਿਸ਼ਟੀ ਅੰਦਰ ਗੁਰੂ ਰੂਪ ਆਪ ਹੈ।

੨. (ਗੁਰ) ਅਗਿਆਨ ਦਾ ਨਾਸ਼ ਕਰਕੇ (ਰੂ) ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਚੇਤਨ ਸਰੂਪ ਵੀ ਆਪ ਹੀ ਹੈ।

ਸ਼ਿਵ ਸੰਘਤਾ ਵਿਚ (ਗੁ) ਨਾਮ ਅਨ੍ਹੇਰੇ ਦਾ ਹੈ। ਸਯਾਮ ਵੇਦ ਦੀਆਂ ਰਿਚਾਂ ਵਿਚ (ਰੈ) ਨਾਮ ਚੇਤਨ ਦਾ ਹੈ, ਪ੍ਰਕਾਸ਼ਕ ਦਾ ਹੈ। ਅਗਿਆਨ ਦੇ ਅੰਧੇਰੇ ਨੂੰ ਗਜਾਨ ਦੇ ਪ੍ਰਕਾਸ਼ ਨਾਲ ਦੂਰ ਕਰਨ ਵਾਲਾ।

"ਗੋ ਤਮ ਨਾਮ ਅਗਿਆਨ ਅਨਿਤ ॥
ਰੂ ਪ੍ਰਕਾਸ਼ ਕੀਆ ਜਿਨਿ ਚਿਤ ॥"

ਯਥਾ:–'ਗਕਾਰਸਤ੍ਰੂ ਅਧਕਾਰਾ ਸਜਾਤ ਰਕਾਰਸਤਨ੍ਹ ਨਿਰੋਧਕ :
ਅੰਧਕਾਰ ਵਿਨਾਸ਼ਤ੍ਰਾਤ ਗੁਰ੍ਰਿਤਜਭਿਧੀਯਤੇ ॥'

ਸ੍ਰੀ ਮੁਖਵਾਕ :–
"ਬਾਣੀ ਮੁਖਹੁ ਉਚਾਰੀਐ ਹੁਇ ਰੁਸ਼ਨਾਈ ਮਿਟੈ ਅੰਧਿਆਰਾ ॥"
(ਵਾਰ ੧ ਪਉੜੀ ੩੯ ਭਾਈ ਗੁਰਦਾਸ ਜੀ)

੩. ਗੁਰ ਨਾਮ ਵਡੇ ਦਾ ਹੈ। ਵਡਾ ਹੈ ਵਾ ਮੁਢ ਰੂਪ ਹੈ।

ਇਸ ਪ੍ਰਕਾਰ ਪਹਿਲਾਂ ਪਦ, ਪਦਾਂ ਦੇ ਅਰਥ, ਪਦਾਂ ਦਾ ਵਖਿਆਨ ਵਖੋ ਵਖਰਾ, ਪਦਾਂ ਦੀ ਯੋਜਨਾਂ ਕਿਥੋਂ ਪੈਦਾ ਹੋਏ ਹਨ। ਜਿਸ ਪ੍ਰਕਾਰ ਗੁਰ ਸ਼ਬਦ ਗ੍ਰੀ ਧਾਤੂ ਤੋਂ ਪੈਦਾ ਹੋਇਆ ਹੈ।

੪. ਗਿਰ ਨਾਮ ਨਿਗਲਣ ਦਾ ਹੈ। ਜਿਹੜਾ ਅਗਿਆਨ ਆਦਿਕ ਨੂੰ ਨਿਗਲ ਜਾਵੇ, ਉਸ ਨੂੰ ਗੁਰੂ ਕਹੀਦਾ ਹੈ।

"ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥"
[ਵਾਰਸਤਾ ਬਲਵੰਡ ਅੰਗ ੯੬੮]

੫. ਗਿਰ ਨਾਮ ਬਾਣੀ ਦਾ ਹੈ।
'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।'
(ਅੰਗ ੯੮੨)

'ਗੁਰਬਾਣੀ ਪ੍ਰਗਟੀ ਤਿਹੁ ਲੋਇ ॥'
'ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ ॥'
(ਅੰਗ ੬੭)

(੬) ਗਿਰ ਨਾਮ ਭਾਰੀ ਦਾ ਹੈ।
ਯਥਾ :-'ਸਭ ਤੇ ਵਡਾ ਸਤਿਗੁਰੁ ਨਾਨਕੁ, ਜਿਨਿ ਕਲ ਰਾਖੀ ਮੇਰੀ ॥'
(ਅੰਗ ੭੫੦)

(੭) ਗਿਰਿ ਨਾਮ ਅਚਲ ਦਾ ਹੈ।
ਯਥਾ :-'ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ ॥'
(ਸ੍ਰੀ ਜਾਪੁ ਸਾਹਿਬ, ਦਸਮ ਅੰਗ ੧)

੮. ਗਿਰਿ ਨਾਮ ਪ੍ਰਕਾਸ਼ ਦਾ ਹੈ। ਸਾਰਿਆਂ ਦੇ ਅੰਦਰ ਪ੍ਰਕਾਸ਼ ਰੂਪ ਹੈ।
ਯਥਾ :-'ਗੁਰਬਾਣੀ ਵਰਤੀ ਜਗ ਅੰਤਰਿ,
ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥'
(ਅੰਗ ੧੦੬੬)

੯. ਗਿਰਿ ਨਾਮ ਪਹਾੜ ਦਾ ਹੈ।
ਯਥਾ :-'ਤੂੰ ਮੇਰੋ ਮੇਰੁ ਪਰਬਤੁ ਸੁਆਮੀ, ਓਟ ਗਹੀ ਮੈ ਤੇਰੀ।'
(ਅੰਗ ੯੬੯)

'ਹਉ ਵਾਰੀ ਵੰਞਾ ਘੋਲੀ ਵੰਞਾ, ਤੂ ਪਰਬਤ ਮੇਰਾ ਓਲਾ ਰਾਮ ॥'

ਭਾਵ :-ਗੁਰ ਚੇਤਨ ਸਰੂਪ, ਅਚਲ ਸਰੂਪ, ਪੂਜਨੀਕ, ਗੁਰਬਾਣੀ ਦੁਆਰਾ ਅਗਿਆਨ ਮੇਟ ਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ, ਆਸਰੀ ਸੰਪਦਾ ਨੂੰ ਨਿਗਲਣ ਵਾਲਾ, ਸਭ ਤੋਂ ਭਾਰੀ, ਵੱਡਾ, ਪਹਾੜ ਦੀ ਨਿਆਈਂ ਅਚਲ ਹੈ।

**(ਪ੍ਰਸਾਦਿ) :-**੧. ਅਨੰਦ ਸਰੂਪ ਹੈ।
੨. (ਪ੍ਰ+ਸਾਦਿ) (ਸਾਦਿ) ਸੁਆਦਾਂ ਤੋਂ (ਪ੍ਰ) ਪਰੇ ਹੈ।
੩. ਪ੍ਰਸਾਦਨ ਨਾਮ ਮੰਦਰ ਦਾ ਹੈ। (ਮੰਦਰ) ਜੋ ਅਧਿਸ਼ਟਾਨ ਰੂਪ ਹੈ ਸਾਰਿਆਂ ਦੇ ਅੰਦਰ।



੪. ਕ੍ਰਿਪਾ ਦੇ ਕਰਨ ਵਾਲਾ ਹੈ।
੫. ਪ੍ਰਸੰਨ ਸਰੂਪ ਹੈ।

ਅਨੰਦ ਸਰੂਪ ਵਿਸ਼ੇ ਦੇ ਸੁਆਦਾਂ ਤੋਂ ਪਰੇ ਅਧਿਸ਼ਟਾਨ ਰੂਪ ਕ੍ਰਿਪਾਲੂ ਸਰੂਪ ਹੈ, ਗੁਰਾਂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ। ਇਸ ਪ੍ਰਕਾਰ ਇਹ ਪਦਾਂ ਦੇ ਅਰਥ ਹਨ।

## ਅਰਥ ਨੰ: ੩

**ਅਨੁਬੰਧਕ ਅਰਥ :-**ਸਿੱਧਾਂ ਨੇ ਕਿਹਾ ਮਹਾਰਾਜ ਸਾਹਿਬ ਜੀ ਚਾਰ ਅਨੁਬੰਧ ਹੁੰਦੇ ਹਨ ਪੁਸਤਕਾਂ ਦੇ ਅੰਦਰ ਲਿਖੇ ਹੋਏ। ਤੁਹਾਡੇ ਇਸ ਮੰਤ੍ਰ ਵਿਚ ਉਹ ਵੀ ਹਨ ਜਾਂ ਕਿ ਨਹੀਂ ?

ਤਾਂ ਮਹਾਰਾਜ ਸਾਹਿਬ ਜੀ ਕਥਨ ਕਰਦੇ ਹਨ। ਹੇ ਸਿੱਧੋ ਅਨੁਬੰਧ ਚਾਰ ਪ੍ਰਕਾਰ ਦੇ ਹੁੰਦੇ ਹਨ।

੧. ਅਧਿਕਾਰੀ ਅਨੁਬੰਧ। ੨. ਵਿਖੈ ਅਨੁਬੰਧ। ੩. ਪ੍ਰਯੋਜਨ ਅਨੁਬੰਧ। ੪. ਸੰਬੰਧ ਅਨੁਬੰਧ।

"ਨਹ ਅਨੁਬੰਧ ਪਛਾਨੈ ਜਉ ਲਉ ॥
ਹੋਇ ਨ ਪਰਵਿਰਤ ਸੁਘਰ ਨਰ ਤਉ ਲਉ ॥"

**ਅਨੁਬੰਧ :-**(ਅਨੁ) ਨਿਰੰਤਰ ਜੋ ਗ੍ਰੰਥ ਅੰਦਰ ਗ੍ਰੰਥਕਾਰ ਨੇ (ਬੰਧ) ਨਿਯਮ ਗੁੰਥਨ ਕੀਤੇ ਹੋਣ ਉਸ ਦਾ ਨਾਮ ਅਨੁਬੰਧ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਥਵਾ ਮੂਲ ਮੰਤ੍ਰ ਵਿਚ ਚਾਰ ਅਨੁਬੰਧ ਇਹ ਹਨ :-

### ੧. ਅਧਿਕਾਰੀ ਅਨੁਬੰਧ :-

ੴ=ਮੰਗਲ ਰੂਪ ਹੈ।
ਸਤਿਨਾਮੁ=ਅਧਿਕਾਰੀ ਅਨੁਬੰਧ ਹੈ।
ਇਸ ਪ੍ਰਕਾਰ ਅਧਿਕਾਰੀ ਦੇ ਲਖਣ ਦਸਦੇ ਹਨ।

**ਪ੍ਰਸ਼ਨ :-**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਕਾਰੀ ਕੌਣ ਹੈ ?

**ਉੱਤਰ :**–ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ। ਜਿਸ ਨੂੰ ਅੱਠੇ ਪਹਿਰ ਪ੍ਰਮੇਸ਼ਰ ਭੁਲਦਾ ਨਹੀਂ ਤੇ (ਸਤਿਨਾਮੁ) ਦਾ ਅਭਿਆਸੀ ਹੈ। ਉਹ ਅਧਿਕਾਰੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੜ੍ਹਨ ਦਾ। ਉਸ ਨੂੰ ਪਰਮਾਰਥ ਦੀ ਸਮਝ ਪੈ ਸਕਦੀ ਹੈ। ਜੋ ਚਾਰ ਸਾਧਨਾਂ –

੧. ਵੈਰਾਗ। ੨. ਵਿਵੇਕ। ੩. ਖਟ ਸੰਪਤੀ। ੪. ਮੋਖ ਇਛਾ ਸਹਿਤ ਹੋਵੇ।

ਸਤਿਨਾਮੁ ਦੇ ਲਖਨ ਇਹ ਹਨ :–

**ਬਿਬੇਕ :**–ਦੋਹਰਾ :–'ਸਤਿ ਸਤਿ ਹੈ ਸਤਿ ਹੀ ਨਾਮ ਰੂਪ ਸਭ ਹਾਨ ॥
ਐਸੋ ਜੋ ਵਿਚਾਰ ਹੈ ਸੋ ਬਿਬੇਕ ਪਹਿਚਾਨ ॥'

ਐਸਾ ਜੋ ਸਤ ਰੂਪ ਹੁਣ ਭੀ ਹੈ, ਪਿਛੇ ਭੀ ਸੀ, ਅਗੇ ਨੂੰ ਭੀ ਹੋਵੇਗਾ। ਐਸਾ ਜੋ ਪ੍ਰਮੇਸ਼ਰ ਦਾ ਵੀਚਾਰ ਹੈ ਇਹ ਹੈ ਬਿਬੇਕ।

ਦੋਹਰਾ :–'ਸਭ ਸਾਧਨ ਕੋ ਮੂਲ ਜੋ, ਹੈ ਬਿਬੇਕ ਭਵ ਮਾਹਿ ॥
ਮੂਲ ਜਹਾਂ ਤਹਿ ਕਾਂਡ ਹੈ, ਯਾ ਮੈ ਸੰਸੈ ਨਾਹਿ ॥''

ਜਿਥੇ (ਮੁਢ) ਮੂਲ ਹੋਵੇ ਉਥੇ ਡਾਹਣੇ ਵੀ ਨਾਲ ਹੀ ਹੁੰਦੇ ਹਨ। ਇਸ ਪ੍ਰਕਾਰ ਜਿਥੇ ਬਿਬੇਕ ਆ ਗਿਆ, ਉਥੇ ਵੈਰਾਗ, ਖਟ ਸੰਪਤੀ, ਮੋਖ ਇੱਛਾ ਵੀ ਆ ਗਏ। ਇਸ ਵਿਚ ਸੰਸੇ ਦੀ ਗੱਲ ਨਹੀਂ ਹੈ।

ਜਿਹੜਾ ਪੁਰਖ ਗੁਰਾਂ ਦੀ ਕ੍ਰਿਪਾ ਦੁਆਰਾ ਸਤਿਨਾਮੁ ਦਾ ਅਭਿਆਸੀ ਹੈ, ਉਸਦੇ ਅੰਦਰ ਹੀ ਵੈਰਾਗ ਹੈ, ਬਿਬੇਕ ਹੈ, ਖਟਸੰਪਤੀ ਹੈ, ਮੋਖ ਇੱਛਾ ਹੈ।

**ਵੈਰਾਗ :**–'ਬ੍ਰਹਮ ਲੋਕ ਲੌ ਭੋਗ ਜੋ ਕਾਕ ਬਿਸ਼ਟ ਸਮ ਜਾਨ ॥'

ਮਾਤ ਲੋਕ ਤੋਂ ਲੈ ਕੇ ਬ੍ਰਹਮ ਲੋਕ ਤਕ ਜਿੰਨੇ ਭੋਗਾਂ ਦੇ ਸੁਖ ਹਨ, ਸਾਰਿਆ ਨੂੰ (ਕਾਕ) ਕਾਂ ਦੀ ਬਿਸ਼ਟਾ ਸਮਾਨ ਜਾਣ ਕੇ ਤਿਆਗ ਦੇਣਾ।

**ਖਟ ਸੰਪਤੀ :**–'ਸਮ ਦਮ ਸ਼ਰਧਾ ਤੀਸਰੀ ਸਮਾਧਾਨ ਉਪਰਾਮ ॥
ਛਠੀ ਤਤਿੱਛਾ ਜਾਨੀਏ ਭਿੰਨ ਭਿੰਨ ਯਹਿ ਨਾਮ ॥'

ਖਟ ਸੰਪਤੀ ਇਕ ਦੀ ਗਿਣਤੀ ਵਿਚ ਰਖਣੀ ਹੈ।

੧. ਸਮ=ਮਨ ਦੀਆਂ ਵਾਸ਼ਨਾ ਰੋਕਣੀਆਂ।
੨. ਦਮ=ਇੰਦ੍ਰੀਆਂ ਦਾ ਦਮਨ ਕਰਨਾ ਭਾਵ ਵਿਸ਼ਿਆਂ ਵਲੋਂ ਰੋਕਣਾ।
੩. ਸਰਧਾ=ਪੂਰਾ ਨਿਸਚਾ ਹੋਣਾ।
'ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥' (ਅੰਗ ੧੭੭)



੪. ਸਮਾਧਾਨ=ਚਿਤ ਨੇ ਸਾਵਧਾਨ ਹੋਣਾ।
੫. ਉਪਰਾਮ=ਵਿਸ਼ਿਆਂ ਵਲੋਂ ਉਪਰਾਮ ਹੋਣਾ।
੬. ਤਤਿਖ੍ਯਾ='ਆਗਿਆ ਮਹਿ ਭੂਖ ਸੋਈ ਕਰਿ ਸੂਖਾ
ਸੋਗ ਹਰਖ ਨਹੀਂ ਜਾਨਿਓ ॥' [ਅੰਗ ੧੦੦੦]

ਐਸਾ ਤਤੀਖਨ ਸੁਭਾ ਹੋਣਾ।

ਯਥਾ :–'ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥' [ਅੰਗ ੭੫੭]

'ਦੁਖਿ ਸੁਖਿ ਧਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ।' [ਅੰਗ ੯੯]

ਭੁਖ ਤੇਹ ਦੁਖ ਸੁਖ ਸਹਾਰਕੇ ਇਕ-ਰਸ ਜੁੜੇ ਰਹਿਣਾ।

ਏਸ ਪ੍ਰਕਾਰ ਦੇ ਗੁਣ ਤਤੀਖਿਆ ਹੈ। ਇਹ ਖਟ ਸੰਪਤੀ ਆ ਗਈ।

**ਮੋਖ ਇੱਛਾ :**–ਅਧਿਕਾਰੀ ਦੇ ਅੰਦਰ ਇੱਛਾ ਹੋਣੀ ਕਿ ਮੈਨੂੰ ਮੁਕਤੀ ਪ੍ਰਾਪਤ ਹੋਵੇ। ਹੋਰ ਸਾਰੇ ਪਦਾਰਥਾਂ ਵਲੋਂ ਚਿਤ ਨੇ ਉਪਰਾਮ ਹੋ ਜਾਣਾ।

ਇਸ ਪ੍ਰਕਾਰ ਚਾਰ ਸਾਧਨਾਂ ਦੇ ਜੋ ਸੰਜੁਗਤਿ ਹੈ, ਉਹ ਅਧਿਕਾਰੀ ਹੈ। ਏਸ ਅੰਮ੍ਰਿਤ ਰੂਪ ਬਾਣੀ ਦੇ ਪੜ੍ਹਨ ਦੇ ਲਾਇਕ ਹੈ। ਸੋ 'ਸਤਿਨਾਮੁ' ਦਾ ਜੋ ਜਾਪਕ ਹੈ ਉਹ ਗੁਰਮਤਿ ਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਕਾਰੀ ਹੈ।

ਦੋਹਰਾ :–'ਮੂਲ ਆਦਿਕ ਯਾਂ ਮੈਂ ਅਹੈ, ਸੋ ਅਧਿਕਾਰੀ ਮੀਤ ॥
ਅਧਿਕਾਰੀ ਅਨੁਬੰਧ ਕੀ ਸੂਚਨ ਕਰੀ ਸੋ ਰੀਤ ॥'

ਸਭ ਸਾਧਨਾਂ ਦਾ (ਮੂਲ) ਮੁਢ ਬਿਬੇਕ ਹੈ। ਬਿਬੇਕ ਕਰਕੇ ਵੈਰਾਗ ਹੈ, ਵੈਰਾਗ ਕਰਕੇ ਖਟ ਸੰਪਤੀ ਫੇਰ ਮੋਖ ਇਛਾ ਹੈ। ਇਉਂ ਸਭ ਸਾਧਨਾਂ ਦਾ ਮੁਢ ਬਿਬੇਕ ਹੈ।

(ਸਤਿਨਾਮ) ਤੋਂ ਅਧਿਕਾਰੀ ਦੇ ਸਾਧਨ ਦਸੇ ਹਨ। ਇਹ ਅਧਿਕਾਰੀ ਅਨੁਬੰਧ ਹੈ।

## ੨. ਵਿਖੈ ਅਨੁਬੰਧ :–

**ਪ੍ਰਸ਼ਨ :**–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਖਾ (ਵਿਸ਼ਯ) ਸਿਧਾਂਤ ਕੀ ਹੈ ?

ਜਿੰਨਾ ਚਿਰ ਗ੍ਰੰਥ ਦਾ ਵਿਸ਼ਾ ਨਾ ਜਾਣਿਆ ਜਾਵੇ ਓਨਾ ਚਿਰ ਉਸ ਵਿਚ ਪਰਵਿਰਤਿ ਨਹੀਂ ਹੋਇਆ ਜਾਂਦਾ।

**ਉੱਤਰ :**–(ਕਰਤਾ ਪੁਰਖ) ਇਸ ਵਿਚ ਵਿਖੈ ਅਨੁਬੰਧ ਦਸਿਆ ਹੈ। ਜਿਸ ਵਿਚ 'ਕਰਤਾ' ਜੀਵ 'ਪੁਰਖ' ਈਸ਼ ਦੀ ਏਕਤਾ ਹੋਵੇ ਸੋ ਵਿਖੈ ਅਨੁਬੰਧ ਹੈ।

[ਕਰਤਾ] 'ਕਰਤਾ ਕਹੋ ਜੀਵ ਕੋ' ਕਰਤਾ ਜੀਵ ਦਾ ਵਾਚਕ ਹੈ। ਜਿਹੜਾ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਤਕ ਅਹੰ ਅਹੰ ਕਰਦਾ ਹੈ ਅਤੇ ਆਪਣੇ ਆਪ ਨੂੰ ਕਰਮਾਂ ਨੂੰ ਕਰਨ ਵਾਲਾ ਮੰਨਦਾ ਹੈ ਕਿ ਮੈਂ ਕਰਦਾ ਹਾਂ।

**(ਪੁਰਖੁ)** ਨਾਮ ਈਸ਼ਰ ਦਾ ਹੈ (ਈਸ਼ਰ ਦਾ ਵਾਚਕ ਹੈ।) ਜਿਹੜਾ ਮਾਇਆ ਸਬਲ ਹੋ ਕੇ ਸਾਰੀ ਸ੍ਰਿਸ਼ਟੀ ਦੀ ਉਤਪਤੀ, ਪਾਲਨਾ, ਲੈਤਾ ਕਰਦਾ ਹੈ।

ਕਰਤਾ ਤੇ ਪੁਰਖੁ ਦੋਵੇਂ ਸੰਬੰਧਕ ਸ਼ਬਦ ਜੋੜ ਕਰਕੇ, ਇਹ ਦਸਿਆ ਹੈ ਕਿ ਇਸਦੇ ਵਿਚ ਕਰਤਾ ਜੀਵ ਤੇ ਪੁਰਖੁ ਈਸ਼ਰ ਇਹਨਾਂ ਦੀ ਜਿਹੜੀ ਏਕਤਾ ਹੈ ਇਹ ਸਿਧਾਂਤ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ।

ਇਹ ਜੀਵ ਈਸ਼ ਦੀ ਏਕਤਾ ਦਾ ਵਿਸ਼ਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਾਂ ਮੂਲ ਮੰਤਰ ਵਿਚ।

ਜਥਾ :–ਸ੍ਰੀ ਮੁਖਵਾਕ :–

'ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥' [ਅੰਗ ੩੫੪]

'ਤੂ ਸਦਾ ਸਲਾਮਤਿ ਨਿਰੰਕਾਰ ॥' [ਅੰਗ ੩]

ਇਸ ਪ੍ਰਕਾਰ ਦੇ ਜੋ ਵਾਕ ਹਨ ਇਹ ਗੁਰਬਾਣੀ ਦਾ ਵਿਸ਼ੇ ਰੂਪ ਕਰਕੇ ਲਿਖੇ ਹੋਏ ਹਨ।

ਦੋਹਰਾ:–ਵਿਧ ਨਿਖੇਧ ਜੋ ਕਰਮ ਹੈ, ਤਾਂ ਕੋ ਕਰਤਾ ਜੋਇ।
ਸੋ ਕਰਤਾ ਜਾਨੋ ਸਹੀ, ਜੀਵ ਕਹਾਵੈ ਸੋਇ॥

ਦੋਹਰਾ:–ਪੂਰਨ ਇਕ ਰਸ ਸਰਬ ਮੈ, ਪੁਰਖੁ ਤਾਂਹਿ ਪਹਿਚਾਨ।
ਬ੍ਰਹਮ ਤਾਂਹਿ ਕੋ ਨਾਮੁ ਹੈ, ਜਾਨੋ ਪ੍ਰਗਯਾਵਾਨ॥

ਦੋਹਰਾ:–ਜੀਵ ਬ੍ਰਹਮ ਕੀ ਏਕਤਾ, ਹੈ ਜਾਂ ਮਾਹਿ ਉਲੇਖ[1]।
ਸੋ ਵਿਖੈ ਪਹਿਚਾਨੀਏ ਅਨੁਬੰਧਨ ਮਹਿ ਦੇਖ॥

੧. ਕਥਨ।



## ੩. ਪ੍ਰਯੋਜਨ ਅਨੁਬੰਧ :–

**ਪ੍ਰਸ਼ਨ :**–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮ ਪ੍ਰਯੋਜਨ ਕੀ ਹੈ?

**ਉੱਤਰ :**–ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ। 'ਨਿਰਭਉ ਨਿਰਵੈਰੁ' ਪ੍ਰਯੋਜਨ ਅਨੁਬੰਧ ਹੈ।

ਦੋਹਰਾ :–'ਜਨਮ ਮਰਨ ਕੋ ਭਉ ਕਹਾ, ਨਿਰ ਨਵਿਰਤ ਯਾ ਮਾਹਿ॥
ਵੈਰ ਰਹਿਤ ਜੋ ਆਤਮਾ ਨਿਰਪਰਾਪਤਿ ਕਹਿ ਤਾਂਹਿ॥'

ਜੰਮਣ ਮਰਣ ਦਾ ਭੈ ਜਿਥੇ ਨਵਿਰਤ ਹੋ ਜਾਵੇ।

ਜਥਾ :–'ਨਹ ਕਿਛੁ ਜਨਮੈ ਨਹ ਕਿਛੁ ਮਰੈ॥
ਆਪਨ ਚਲਿਤੁ ਆਪ ਹੀ ਕਰੈ॥' (ਅੰਗ ੨੮੧)

ਜਿਹੜਾ ਵੈਰ ਤੋਂ ਰਹਿਤ ਆਤਮਾ ਹੈ, ਉਸ ਦੀ ਜਿਥੇ ਪ੍ਰਾਪਤੀ ਹੋ ਜਾਵੇ।

'ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥' (ਅੰਗ ੧੮)

ਸੋ ਸੰਸਾਰ ਦੁਖ ਦੀ ਨਵਿਰਤੀ ਪਰਮਾਨੰਦ ਦੀ ਪ੍ਰਾਪਤੀ ਪਰਮ ਪ੍ਰਯੋਜਨ ਹੈ।

ਇਸ ਪ੍ਰਕਾਰ ਇਹ 'ਨਿਰਭਉ ਨਿਰਵੈਰੁ' ਵਿਚ ਪ੍ਰਯੋਜਨ ਅਨੁਬੰਧ ਦਿਖਾਇਆ ਹੈ।

ਦੋਹਰਾ :–'ਪ੍ਰਯੋਜਨ ਅਨੁਬੰਧ ਕਾ ਕਹਾ ਸਰੂਪ ਬਨਾਇ॥
ਅਨੁਬੰਧ ਸਬੰਧ ਬਖਾਨ ਹੌ, ਸੁਨੋ ਸੰਤ ਮਨ ਲਾਇ॥'

**੪. ਸੰਬੰਧ ਅਨੁਬੰਧ :**–'ਅਕਾਲ ਮੂਰਤਿ ਅਜੂਨੀ ਸੈਭੰ' ਇਹ ਸੰਬੰਧ ਅਨੁਬੰਧ ਹੈ।

ਦੋਹਰਾ :–'ਸੈ ਗ੍ਰੰਥ ਕੋ ਨਾਮ ਹੈ ਭੰ ਪ੍ਰਕਾਸ਼ੇ ਗਿਆਨ॥
ਜਨਯ ਜਨਕ ਸੰਬੰਧਤਾ, ਗਿਆਨ ਗ੍ਰੰਥ ਪਹਿਚਾਨ॥'

ਦੋਹਰਾ :–'ਕਾਲ ਰਹਿਤ ਜੋ ਮੂਰਤੀ, ਸੋ ਪ੍ਰਤਿਪਾਦ ਮਹਾਨ॥
ਅਜੂਨੀ ਕਹੋ ਬੇਦ ਕੋ, ਭੰ ਪ੍ਰਕਾਸ਼ੇ ਗਿਆਨ॥'

(ਅਜੂਨੀ ਸੈਭੰ) ਜੋ ਅਜਨਮਾ ਰੂਪ ਬ੍ਰਹਮ ਹੈ, ਜੂਨਾਂ ਤੋਂ ਰਹਿਤ ਓਸ ਈਸ਼ਰ ਦੇ ਸੁਆਸ ਮੰਨੇ ਹਨ ਵੇਦ; (ਵੇਦੁ) ਨਾਮ ਹੈ ਗਿਆਨ ਦਾ।

ਗੁਰਬਾਣੀ ਹੈ ਸ੍ਰੀ ਗੁਰੂ ਉਸ ਗਿਆਨ ਨੂੰ (ਸੈਭੰ) ਸੁਤੇ ਪ੍ਰਕਾਸ਼ਣ ਵਾਲੀ ਜੋ ਗੁਰਬਾਣੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਉਸ (ਬ੍ਰਹਮ ਦੀ) ਪ੍ਰਤਿਪਾਦਕ ਹੈ। ਉਸਨੂੰ ਜਨਾਉਣ ਵਾਲੀ ਹੈ।

**(ਅਕਾਲ ਮੂਰਤਿ) :**—'ਕਾਲ ਰਹਿਤ ਜੋ ਮੂਰਤੀ, ਸੋ ਪ੍ਰਤਿਪਾਦ ਮਹਾਨ॥'

ਬ੍ਰਹਮ ਜੋ (ਅਕਾਲ) ਕਾਲ ਰਹਿਤ (ਮੂਰਤਿ) ਸਰੂਪ ਹੈ। ਉਹ ਪ੍ਰਤਿਪਾਦ ਰੂਪ ਹੈ। ਜਾਨਣੇ ਯੋਗ ਹੈ।

ਇਸ ਵਿਚ ਮਹਾਰਾਜ ਸਾਹਿਬ ਜੀ ਨੇ ਪ੍ਰਤਿਪਾਦਕ ਜਨਾਉਣਾ ਤੇ ਪ੍ਰਤਿਪਾਦ ਜਾਨਣੇ ਜੋਗ ਬੋਧ ਬੋਧਕ ਭਾਵ ਸੰਬੰਧ ਦਰਸਾਇਆ ਹੈ।

ਇਹ ਮੰਤ੍ਰ ਵਾ ਗੁਰਬਾਣੀ ਬੋਧਕ ਹੈ, ਅਕਾਲ ਪੁਰਖ ਦਾ। ਅਤੇ ਅਕਾਲ ਪੁਰਖ ਬੋਧ ਜਾਨਣੇ ਜੋਗ ਹੈ।

ਇਸ ਪ੍ਰਕਾਰ 'ਅਕਾਲ ਮੂਰਤਿ ਅਜੂਨੀ ਸੈਭੰ' ਵਿਚ ਬ੍ਰਹਮ ਦਾ ਤੇ ਮੂਲ ਮੰਤ੍ਰ ਦਾ ਸੰਬੰਧ ਆਪੋ ਵਿਚੀ ਜਣਾਇਆ ਹੈ।

**ਪ੍ਰਸ਼ਨ :**--ਗਿਆਨ ਦਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੀ ਸੰਬੰਧ ਹੈ ?

**ਉੱਤਰ :**--ਦੋਹਰਾ :-

'ਗ੍ਰੰਥ ਗਿਆਨ ਕੋ ਜਨਕ ਹੈ, ਜਨਯ ਗਿਆਨ ਪਹਿਚਾਨ ॥
ਜਨਯ ਜਨਕ ਸੰਬੰਧਤ, ਭਾਖਤ ਸਭ ਬੁਧੀਵਾਨ ॥'

ਜਨਕ ਨਾਮ ਪਿਤਾ ਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਿਤਾ ਰੂਪ ਹਨ। ਜਨਯ ਨਾਮ ਪੁਤ੍ਰ ਦਾ ਹੈ। ਗਿਆਨ ਪੁਤ੍ਰ ਰੂਪ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗਿਆਨ ਨੂੰ ਪੈਦਾ ਕਰਨ ਵਾਲੇ ਹਨ ਇਸ ਕਰਕੇ ਪਿਤਾ ਰੂਪ ਹਨ ਤੇ ਗਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੈਦਾ ਹੁੰਦਾ ਹੈ ਇਸ ਕਰਕੇ ਪੁਤ੍ਰ ਰੂਪ ਹੈ।

ਇਸ ਪ੍ਰਕਾਰ ਗਿਆਨ ਦਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੁਤ੍ਰ ਤੇ ਪਿਤਾ ਵਾਲਾ ਸੰਬੰਧ ਹੈ।

ਏਸੇ ਪ੍ਰਕਾਰ ਜੋ ਅਧਿਕਾਰੀ ਸਾਧਨਾਂ ਦੇ ਸੰਪੰਨ ਹੈ, ਪਾਠ ਪਾਠਕ ਭਾਵ ਸੰਬੰਧ ਹੈ ਤੇ ਏਸੇ ਪ੍ਰਕਾਰ ਹੀ ਬਾਕੀ ਜਿੰਨੇ ਸੰਬੰਧ ਹਨ, ਸਾਰੇ ਇਸ ਦੇ ਵਿਚ



ਘਟਦੇ ਹਨ। ਇਹ ਸੂਖਮ ਰੂਪ ਕਰਕੇ ਕਥਨ ਕੀਤੇ ਹਨ।

**(ਗੁਰਪ੍ਰਸਾਦਿ) :**--ਦੋਹਰਾ:-

'ਸਭ ਅਨੁਬੰਧਨ ਗਿਆਨ ਜੋ, ਬਿਨ ਗੁਰ ਕਰੁਨਾ ਨਾਹਿ ॥
ਤਾਂ ਤੇ ਗੁਪ੍ਰਸਾਦਿ ਹੈ, ਸਭ ਅਨੁਬੰਧਨ ਮਾਹਿ ॥'

ਸਾਰਿਆਂ ਅਨੁਬੰਧਾਂ ਦਾ ਗਿਆਨ, ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ। ਇਸ ਕਰਕੇ ਸਾਰਿਆਂ ਅਨੁਬੰਧਾ ਵਿਚ ਸਤਿਗੁਰੂ ਜੀ ਦੀ ਕ੍ਰਿਪਾ ਦੀ ਲੋੜ ਹੈ।

ਅਧਿਕਾਰੀ ਤੇ ਅਧਿਕਾਰੀਪੁਣਾਂ ਵੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ। ਅਧਿਕਾਰੀ ਜੋ ਚਾਰ ਸਾਧਨਾਂ ਸੰਜੁਗਤਿ ਹੈ।

ਇਸ ਪ੍ਰਕਾਰ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਮਹਾਂ ਮੰਤ੍ਰ ਵਿਚ ਚਾਰੇ ਅਨੁਬੰਧ ਘਟਾ ਦਿਤੇ ਹਨ।

## ਅਰਥ ਨੰ: (੪)

## ਅਤੀ ਬਿਆਪਤੀ ਦੋਸ਼ ਨਿਵਿਰਤਕ ਅਰਥ

**ਪ੍ਰਸ਼ਨ :**--ਸਿਧਾਂ ਨੇ ਪ੍ਰਸ਼ਨ ਕੀਤਾ ਹੈ ਗਰੀਬ ਨਿਵਾਜ਼ ਸਤਿਗੁਰੂ ਮਹਾਰਾਜ ਸਾਹਿਬ ਜੀ ਮੰਤ੍ਰਾਂ ਵਿਚ ਅਬਿਆਪਤੀ, ਗੌਰਵਤਾ ਅਤੇ ਅਤੀ ਬਿਆਪਤੀ ਦੋਸ਼ ਹੁੰਦੇ ਹਨ। ਆਪ ਜੀ ਦੇ ਮੰਤ੍ਰ ਵਿਚ ਕੋਈ ਦੋਸ਼ ਤਾਂ ਨਹੀਂ ਹੈ ?

**ਉੱਤਰ :**--ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਕਿਹਾ ਹੇ ਸਿਧੋ ਇਹ ਮੰਤ੍ਰ ਇਹਨਾਂ ਦੋਸ਼ਾਂ ਤੋਂ ਰਹਿਤ ਹੈ। ਅਸੀਂ ਮੰਤ੍ਰ ਉਚਾਰਕੇ ਇਹਨਾਂ ਦੋਸ਼ਾਂ ਦੀ ਨਿਵਿਰਤੀ ਭੀ ਕੀਤੀ ਹੈ।

***ਅਤੀ ਬਿਆਪਤੀ ਦੋਸ਼ :**--ਜੋ ਆਪਣੀ ਅਸਲੀਅਤ ਨੂੰ ਭੀ

---

**੧. *ਅਤੀ ਬਿਆਪਤੀ ਦੋਸ਼ :**--

ਲਖ੍ਯ ਵਿਰਤਤ੍ਵੇਸਤਿ, ਅਲਖ੍ਯ ਵਿਰਤਤ੍ਵੰ ਅਤੀ ਵਿਆਪਤੀ ਤ੍ਵੰ ॥"

ਜੋ ਲਖ ਵਿਚ ਵਰਤਕੇ ਅਲਖ ਵਿਚ ਵਰਤ ਜਾਵੇ ਉਸ ਨੂੰ ਅਤੀ ਬਿਆਪਤੀ ਦੋਸ਼ ਕਹਿੰਦੇ ਹਨ।

ਯਥਾ :-(ਸਿੰਗਤ੍ਵੰ ਗੋਅਤ੍ਵੰ) ਸਿੰਗਾਂ ਵਾਲੀ ਗਊ ਹੈ। ਸਿੰਗਾਂ ਵਾਲੇ ਤਾਂ ਹੋਰ ਪਸ਼ੂ ਵੀ ਹੁੰਦੇ ਹਨ, ਬੱਲਦ ਮਹਿੰ, ਬੱਕਰੀ ਆਦਿਕ ਉਨ੍ਹਾਂ ਵਿਚ ਵੀ ਇਹ ਲਖਣ ਘਟ ਗਿਆ।

(ਬਾਕੀ ਫੁਟ ਨੋਟ ਦੇਖੋ ਪੰਨਾ ੬੦ ਦੇ ਹੇਠ)

ਉਸ ਗਿਆਨ ਨੂੰ (ਸੈਭੰ) ਸੁਤੇ ਪ੍ਰਕਾਸ਼ਣ ਵਾਲੀ ਜੋ ਗੁਰਬਾਣੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਉਸ (ਬ੍ਰਹਮ ਦੀ) ਪ੍ਰਤਿਪਾਦਕ ਹੈ। ਉਸਨੂੰ ਜਨਾਉਣ ਵਾਲੀ ਹੈ।

**(ਅਕਾਲ ਮੂਰਤਿ) :**—'ਕਾਲ ਰਹਿਤ ਜੋ ਮੂਰਤੀ, ਸੋ ਪ੍ਰਤਿਪਾਦ ਮਹਾਨ॥'

ਬ੍ਰਹਮ ਜੋ (ਅਕਾਲ) ਕਾਲ ਰਹਿਤ (ਮੂਰਤਿ) ਸਰੂਪ ਹੈ। ਉਹ ਪ੍ਰਤਿਪਾਦ ਰੂਪ ਹੈ। ਜਾਨਣੇ ਯੋਗ ਹੈ।

ਇਸ ਵਿਚ ਮਹਾਰਾਜ ਸਾਹਿਬ ਜੀ ਨੇ ਪ੍ਰਤਿਪਾਦਕ ਜਨਾਉਣਾ ਤੇ ਪ੍ਰਤਿਪਾਦ ਜਾਨਣੇ ਜੋਗ ਬੋਧ ਬੋਧਕ ਭਾਵ ਸੰਬੰਧ ਦਰਸਾਇਆ ਹੈ।

ਇਹ ਮੰਤ੍ਰ ਵਾ ਗੁਰਬਾਣੀ ਬੋਧਕ ਹੈ, ਅਕਾਲ ਪੁਰਖ ਦਾ। ਅਤੇ ਅਕਾਲ ਪੁਰਖ ਬੋਧ ਜਾਨਣੇ ਜੋਗ ਹੈ।

ਇਸ ਪ੍ਰਕਾਰ 'ਅਕਾਲ ਮੂਰਤਿ ਅਜੂਨੀ ਸੈਭੰ' ਵਿਚ ਬ੍ਰਹਮ ਦਾ ਤੇ ਮੂਲ ਮੰਤ੍ਰ ਦਾ ਸੰਬੰਧ ਆਪੋ ਵਿਚੀ ਜਣਾਇਆ ਹੈ।

**ਪ੍ਰਸ਼ਨ :**--ਗਿਆਨ ਦਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੀ ਸੰਬੰਧ ਹੈ?

**ਉੱਤਰ :**--ਦੋਹਰਾ :-

'ਗ੍ਰੰਥ ਗਿਆਨ ਕੋ ਜਨਕ ਹੈ, ਜਨਯ ਗਿਆਨ ਪਹਿਚਾਨ॥
ਜਨਯ ਜਨਕ ਸੰਬੰਧਤ, ਭਾਖਤ ਸਭ ਬੁਧੀਵਾਨ॥'

ਜਨਕ ਨਾਮ ਪਿਤਾ ਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਿਤਾ ਰੂਪ ਹਨ। ਜਨਯ ਨਾਮ ਪੁਤ੍ਰ ਦਾ ਹੈ। ਗਿਆਨ ਪੁਤ੍ਰ ਰੂਪ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗਿਆਨ ਨੂੰ ਪੈਦਾ ਕਰਨ ਵਾਲੇ ਹਨ ਇਸ ਕਰਕੇ ਪਿਤਾ ਰੂਪ ਹਨ ਤੇ ਗਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੈਦਾ ਹੁੰਦਾ ਹੈ ਇਸ ਕਰਕੇ ਪੁਤ੍ਰ ਰੂਪ ਹੈ।

ਇਸ ਪ੍ਰਕਾਰ ਗਿਆਨ ਦਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੁਤ੍ਰ ਤੇ ਪਿਤਾ ਵਾਲਾ ਸੰਬੰਧ ਹੈ।

ਏਸੇ ਪ੍ਰਕਾਰ ਜੋ ਅਧਿਕਾਰੀ ਸਾਧਨਾਂ ਦੇ ਸੰਪੰਨ ਹੈ, ਪਾਠ ਪਾਠਕ ਭਾਵ ਸੰਬੰਧ ਹੈ ਤੇ ਏਸੇ ਪ੍ਰਕਾਰ ਹੀ ਬਾਕੀ ਜਿੰਨੇ ਸੰਬੰਧ ਹਨ, ਸਾਰੇ ਇਸ ਦੇ ਵਿਚ



ਘਟਦੇ ਹਨ। ਇਹ ਸੂਖਮ ਰੂਪ ਕਰਕੇ ਕਥਨ ਕੀਤੇ ਹਨ।

**(ਗੁਰਪ੍ਰਸਾਦਿ) :**--ਦੋਹਰਾ:-

'ਸਭ ਅਨੁਬੰਧਨ ਗਿਆਨ ਜੋ, ਬਿਨ ਗੁਰ ਕਰੁਨਾ ਨਾਹਿ॥
ਤਾਂ ਤੇ ਗੁਪ੍ਰਸਾਦਿ ਹੈ, ਸਭ ਅਨੁਬੰਧਨ ਮਾਹਿ॥'

ਸਾਰਿਆਂ ਅਨੁਬੰਧਾਂ ਦਾ ਗਿਆਨ, ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ। ਇਸ ਕਰਕੇ ਸਾਰਿਆਂ ਅਨੁਬੰਧਾ ਵਿਚ ਸਤਿਗੁਰੂ ਜੀ ਦੀ ਕ੍ਰਿਪਾ ਦੀ ਲੋੜ ਹੈ।

ਅਧਿਕਾਰੀ ਤੇ ਅਧਿਕਾਰੀਪੁਣਾਂ ਵੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ। ਅਧਿਕਾਰੀ ਜੋ ਚਾਰ ਸਾਧਨਾਂ ਸੰਜੁਗਤਿ ਹੈ।

ਇਸ ਪ੍ਰਕਾਰ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਮਹਾਂ ਮੰਤ੍ਰ ਵਿਚ ਚਾਰੇ ਅਨੁਬੰਧ ਘਟਾ ਦਿਤੇ ਹਨ।

## ਅਰਥ ਨੰ: (੪)

## ਅਤੀ ਬਿਆਪਤੀ ਦੋਸ਼ ਨਿਵਿਰਤਕ ਅਰਥ

**ਪ੍ਰਸ਼ਨ :**--ਸਿਧਾਂ ਨੇ ਪ੍ਰਸ਼ਨ ਕੀਤਾ ਹੇ ਗਰੀਬ ਨਿਵਾਜ਼ ਸਤਿਗੁਰੂ ਮਹਾਰਾਜ ਸਾਹਿਬ ਜੀ ਮੰਤ੍ਰਾਂ ਵਿਚ ਅਬਿਆਪਤੀ, ਗੌਰਵਤਾ ਅਤੇ ਅਤੀ ਬਿਆਪਤੀ ਦੋਸ਼ ਹੁੰਦੇ ਹਨ। ਆਪ ਜੀ ਦੇ ਮੰਤ੍ਰ ਵਿਚ ਕੋਈ ਦੋਸ਼ ਤਾਂ ਨਹੀਂ ਹੈ?

**ਉੱਤਰ :**--ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਕਿਹਾ ਹੇ ਸਿਧੋ ਇਹ ਮੰਤ੍ਰ ਇਹਨਾਂ ਦੋਸ਼ਾਂ ਤੋਂ ਰਹਿਤ ਹੈ। ਅਸੀਂ ਮੰਤ੍ਰ ਉਚਾਰਕੇ ਇਹਨਾਂ ਦੋਸ਼ਾਂ ਦੀ ਨਿਵਿਰਤੀ ਭੀ ਕੀਤੀ ਹੈ।

***ਅਤੀ ਬਿਆਪਤੀ ਦੋਸ਼ :**--ਜੋ ਆਪਣੀ ਅਸਲੀਅਤ ਨੂੰ ਭੀ

---

**੧. *ਅਤੀ ਬਿਆਪਤੀ ਦੋਸ਼ :**--

ਲਖ੍ਯ ਵਿਰਤਤ੍ਰੇਸਤਿ, ਅਲਖ੍ਯ ਵਿਰਤਤ੍ਰੰ ਅਤੀ ਵਿਆਪਤੀ ਤ੍ਰੰ॥"

ਜੋ ਲਖ ਵਿਚ ਵਰਤਕੇ ਅਲਖ ਵਿਚ ਵਰਤ ਜਾਵੇ ਉਸ ਨੂੰ ਅਤੀ ਬਿਆਪਤੀ ਦੋਸ਼ ਕਹਿੰਦੇ ਹਨ।

ਯਥਾ :-(ਸਿੰਗਤ੍ਰੰ ਗੋਅਤ੍ਰੰ) ਸਿੰਗਾਂ ਵਾਲੀ ਗਊ ਹੈ। ਸਿੰਗਾਂ ਵਾਲੇ ਤਾਂ ਹੋਰ ਪਸ਼ੂ ਵੀ ਹੁੰਦੇ ਹਨ, ਬੱਲਦ ਮਹਿੰ, ਬੱਕਰੀ ਆਦਿਕ ਉਨ੍ਹਾਂ ਵਿਚ ਵੀ ਇਹ ਲਖਣ ਘਟ ਗਿਆ।

(ਬਾਕੀ ਫੁਟ ਨੋਟ ਦੇਖੋ ਪੰਨਾ ੬੦ ਦੇ ਹੇਠ)

ਜਣਾ ਜਾਵੇ ਅਤੇ ਦੂਸਰੇ ਦਾ ਵੀ ਰੂਪ ਦਿਖਾ ਜਾਵੇ ਉਸ ਦਾ ਨਾਮ ਅਤੀ ਬਿਆਪਤੀ ਦੋਸ਼ ਕਹਿੰਦੇ ਹਨ। ਸਿੰਗਾਂ ਵਾਲੇ ਤਾਂ

ਜਿਵੇਂ :-ਸ੍ਰਿੰਗੁਅਤ੍ਰੁ ਗੁਅਤ੍ਰੀ) ਸਿੰਗਾਂ ਵਾਲੀ ਗਊ ਹੈ। ਹੋਰ ਪਸ਼ੂ ਬੱਕਰੀ, ਮੱਝ, ਬੱਲਦ, ਆਦਿਕ ਭੀ ਹੁੰਦੇ ਹਨ।

**ਪ੍ਰਸ਼ਨ :**—ਸਿਧਾਂ ਨੇ ਪ੍ਰਸ਼ਨ ਕੀਤਾ ਹੇ ਮਹਾਰਾਜ ਸਾਹਿਬ ਜੀ 'ੴ' ਇਕ ਅਦ੍ਵੈਤ ਸਰੂਪ, ਓਅੰਕਾਰ ਸਾਰਿਆਂ ਦਾ ਪ੍ਰਕਾਸ਼ਕ ਹੈ। (ਸਤਿ) ਸੱਚਾ ਸਰੂਪ ਹੈ, ਕਹਿ ਦੇਂਦੇ। ਨਾਮੁ ਸਬਦ ਕਹਿਣ ਦੀ ਕੀ ਲੋੜ ਸੀ?

**ਉੱਤਰ :**—ਤਾਂ ਮਹਾਰਾਜ ਸਾਹਿਬ ਜੀ ਨੇ ਉੱਤਰ ਦਿਤਾ ਹੇ ਸਿਧੋ! ਜੇ 'ੴ' ਨੂੰ ਕੇਵਲ 'ਸਤਿ' ਹੀ ਕਹਿ ਦਿੰਦੇ ਤਾਂ ਸਤਿ ਤਾਂ ਨਿਆਇਕਾਂ ਨੇ ਜਾਤੀ ਨੂੰ ਤੇ ਅਕਾਸ਼ ਨੂੰ ਵੀ ਮੰਨਿਆ ਹੈ। ਨਿਆਇਕ ਕਹਿੰਦੇ ਹਨ ਜਾਤੀ ਮਨੁਖ ਤੋਂ ਮਨੁਖ ਬਣਿਆ ਹੈ। ਪਿਉ ਮਰ ਜਾਵੇ ਤਾਂ ਪੁਤ ਰਹਿ ਜਾਂਦਾ ਹੈ। ਅਗੋ ਪੋਤ੍ਰਾ ਹੋ ਜਾਂਦਾ ਹੈ। ਇਸ ਤਰ੍ਹਾਂ ਮਨੁਖ ਜਾਤੀ ਬਣੀ ਰਹਿੰਦੀ ਹੈ। ਇਸ ਕਰਕੇ ਇਹ ਨਿਆਇਕਾਂ ਦੇ ਮਤ ਅਨੁਸਾਰ ਜਾਤੀ ਸਤਿ ਹੈ। ਸੋ ਦੇਹਵਾਦੀ ਸਰੀਰ ਨੂੰ ਹੀ ਸਤਿ ਮੰਨ ਲੈਂਦੇ ਤਾਂ ਸਭ ਦੀ ਭਾਵਨਾ ਜਾਤੀ ਵਿਚ ਚਲੀ ਜਾਂਦੀ ਤੇ ਕੁਲ ਬਣੀ ਰਹਿੰਦੀ।

---

(ਪੰਨਾ ੫੯ ਦੇ ਫੁਟ ਨੋਟ ਦੀ ਬਾਕੀ)

**੨. ਅਬਿਆਪਤੀ ਲਖ੍ਯਣ :**--' ਲਖ੍ਯੈਕ ਦੇਸ ਵਰਤਤ੍ਵੰ-ਅਬਿਆਪਤੀ''

ਲਖ੍ਯ ਕੇ ਏਕ ਦੇਸ ਮੈਂ ਵਰਤੇ ਸੋ ਅਬਿਆਪਤੀ ਕਹੀਏ।

ਯਥਾ :-ਕਪਲੱਤ੍ਵੰ ਗੋਅਤ੍ਵੰ) ਕਪਲਾ ਗਊ ਹੈ।

**੩. ਅਸੰਭਵ ਦੋਸ਼-ਲਖ੍ਯਣ :**—''ਲਖ੍ਯ ਮਾਤ੍ਰ ਅਵਰਤਤ੍ਵੰ ਅਸੰਭਵਤ੍ਵੰ''।

ਲਖ੍ਯ ਮਾਤ੍ਰ ਮੇਂ ਵਰਤੇ ਹੀ ਨਾ। ਸੋ ਅਸੰਭਵ ਕਹੀਏ।

ਯਥਾ :-(ਏਕ ਸੁਫੱਤ੍ਵੰ ਗੋਅਤ੍ਵੰ) ਏਕ ਸੁੰਮ ਵਾਲੀ ਗਊ ਹੋਵੇ ਹੈ। ਸੋ ਹੁੰਦੀ ਨਹੀਂ।

**੪. ਗੌਰਵਤਾ ਦੋਸ਼ :**—''ਸੁਲਪ ਵਰਣਪਦ ਅਰਥ ਸਿਧੇ ਅਧਿਕਪਦ ਵਰਨ ਪ੍ਰਵੇਸ਼ਣਮ ਗੌਰਵਤਾ॥''

ਜੋ ਅਰਥ ਥੋੜੇ ਪਦ ਕਹਿਣ ਨਾਲ ਸਿੱਧ ਹੋ ਸਕਦਾ ਹੋਵੇ, ਉਸ ਨੂੰ ਬਹੁਤੇ ਪਦ ਉਚਾਰ ਕੇ ਸਿੱਧ ਕਰਨਾ ਇਹ ਗੌਰਵਤਾ ਦੋਸ਼ ਹੈ।



ਅਕਾਸ਼ ਜੜ੍ਹ ਹੈ। ਤਮੋ ਗੁਣ ਦਾ ਭਾਵ ਆਕਾਸ਼ ਹੈ। ਨਿਆਇਕ 'ਸਤਿ' ਅਕਾਸ਼ ਨੂੰ ਵੀ ਮੰਨਦੇ ਹਨ।

ਪਰ ਅਕਾਸ਼ ਤੇ ਜਾਤੀ ਕੇਵਲ ਨਿਆਇਕਾਂ ਦੇ ਮਤਿ ਅਨੁਸਾਰ ਹੀ 'ਸਤਿ' ਹਨ। ਸਾਰਿਆਂ ਵਿਚ (ਨਾਮੁ) ਪ੍ਰਸਿਧ ਨਹੀਂ ਹਨ। ਹੋਰ ਲੋਕ ਨਹੀਂ ਮੰਨਦੇ।

ਉਹ ਪ੍ਰਮੇਸ਼ਰ (ਨਾਮੁ) ਪ੍ਰਸਿਧ ਹੈ ਇਸ ਕਰਕੇ 'ਨਾਮੁ' ਸ਼ਬਦ ਕਿਹਾ ਹੈ। ਜੇ 'ਨਾਮੁ' ਸ਼ਬਦ ਨਾ ਕਹਿੰਦੇ ਤਾਂ 'ੴ ਸਤਿ' ਬ੍ਰਹਮ ਦਾ ਲਖਣ ਨਹੀਂ ਸੀ ਹੋ ਸਕਦਾ। ਜਿਹੜਾ ਨਿਆਇਕਾਂ ਨੇ ਜਾਤੀ ਨੂੰ ਤੇ ਅਕਾਸ਼ ਨੂੰ ਸਤਿ ਮੰਨਿਆ ਹੈ ਉਨ੍ਹਾਂ ਦਾ ਲਖਣ ਹੋ ਜਾਣਾ ਸੀ। ਪਰ ਅਸੀਂ ਕਰਨਾ ਸੀ ਬ੍ਰਹਮ ਦਾ ਲਖਣ। ਇਸ ਕਰਕੇ 'ਬ੍ਰਹਮ' ਦਾ ਲਖਣ ਕਰਨ ਵਾਸਤੇ ਅਸੀਂ 'ੴ ਸਤਿਨਾਮੁ' ਕਿਹਾ ਹੈ। ਜੋ ੴ ਪ੍ਰਮੇਸ਼ਰ ਹੈ ਉਹਦਾ ਨਾਮ ਭੀ ਸਤਿ ਹੈ ਉਹ ਆਪ ਭੀ ਸਤਿ ਹੈ। ਮਾਇਆ ਦੇ ਨਾਮ ਤੇ ਰੂਪ ਸਭ ਝੂਠੇ ਹਨ। ਪ੍ਰਮੇਸ਼ਰ ਦਾ ਨਾਮੁ ਤੇ ਸਰੂਪ ਸੱਚਾ ਹੈ। ਇਸ ਕਰਕੇ ਅਸੀਂ ਸਰੂਪ ਲਖਣ ਕਹਿ ਦਿਤੇ ਹਨ।

**ਪ੍ਰਸ਼ਨ :**—ਫੇਰ ਮਹਾਰਾਜ ਸਾਹਿਬ ਜੀ 'ਨਾਮੁ' ਸ਼ਬਦ ਹੀ ਕਹਿ ਦਿੰਦੇ, 'ਕਰਤਾ' ਸ਼ਬਦ ਕਹਿਣ ਦੀ ਕੀ ਲੋੜ ਸੀ? ਇੰਨੇ ਨਾਲ ੴ ਹੀ ਸਿਖਾਂ ਨੂੰ ਬ੍ਰਹਮ ਗਿਆਨ ਹੋ ਜਾਇਆ ਕਰਦਾ। ਭਾਵ 'ੴ ਸਤਿਨਾਮੁ' ਕਹਿ ਦਿਆ ਕਰਦੇ?

**ਉੱਤਰ :**--ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਭਾਈ ਅਸੀਂ 'ਕਰਤਾ' ਸ਼ਬਦ ਇਸ ਕਰਕੇ ਕਿਹਾ ਹੈ। ਕਿਉਂਕਿ ਨਾਮੁ ਤਾਂ ਸਾਰਿਆ ਦੇਹਧਾਰੀਆਂ ਦੇ ਵਖੋ ਵਖਰੇ ਹਨ। ਕੋਈ ਹਿੰਦੂ ਹੈ ਕੋਈ ਮੁਸਲਮਾਨ ਹੈ। ਕਿਸੇ ਦਾ ਕੋਈ ਨਾਮ ਹੈ, ਕਿਸੇ ਦਾ ਕੋਈ। ਇਸ ਕਰਕੇ ਭਿੰਨ ਭਿੰਨ ਨਾਮਾਂ ਤੋਂ ਲੋਕਾਂ ਦੀ ਕਲਪਨਾ ਹੋ ਜਾਣੀ ਸੀ ਅਤੇ ਭਿੰਨ ਭਿੰਨ ਸਾਰਿਆਂ ਜੀਵਾਂ ਦਾ ਲੱਖਣ ਹੋ ਜਾਣਾ ਸੀ। ਅਸੀਂ ਕਰਨਾ ਸੀ ਬ੍ਰਹਮ ਦਾ ਲੱਖਣ। ਇਸ ਚਰਕੇ 'ਕਰਤਾ' ਸ਼ਬਦ ਕਿਹਾ ਹੈ। ਦੁਨੀਆਂ ਦੇ ਜੀਵਾਂ ਦੇ ਭਿੰਨ ਭਿੰਨ ਨਾਮ ਤਾਂ ਹਨ ਪਰ ਕਰਤਾ ਕੋਈ ਨਹੀਂ ਹੈ। ਕਰਤਾ ਇਕ ਪ੍ਰਮੇਸ਼ਰ ਹੀ ਹੈ, ਸਾਰੇ ਸੰਸਾਰ ਦੇ ਨਾਮ ਰੂਪ ਪ੍ਰਪੰਚ ਨੂੰ ਰਚਣ ਵਾਲਾ। ਇਸ ਕਰਕੇ ਅਸੀਂ 'ਕਰਤਾ' ਸ਼ਬਦ ਕਿਹਾ ਹੈ।

**ਪ੍ਰਸ਼ਨ :**–ਫੇਰ ਮਹਾਰਾਜ ਸਾਹਿਬ ਜੀ 'ਕਰਤਾ' ਸ਼ਬਦ ਕਹਿ ਦਿੰਦੇ
ਇੰਨੇ ਨਾਲ ਸਿਖਾਂ ਨੂੰ ਗਿਆਨ ਹੋ ਜਾਂਦਾ। 'ਪੁਰਖੁ' ਸ਼ਬਦ ਕਹਿਣ ਦੀ ਕੀ
ਲੋੜ ਸੀ ?

**ਉੱਤਰ :**–'ਪੁਰਖੁ' ਸ਼ਬਦ ਇਸ ਕਰਕੇ ਵਰਤਿਆ ਹੈ ਕਿਉਂਕਿ
ਘੁਮਿਆਰ ਘੜੇ ਦਾ, ਜੁਲਾਹਾ ਬਸਤਰ ਦਾ, ਲੁਹਾਰ ਸ਼ਸਤਰ ਦਾ ਕਰਤਾ ਹੈ।
ਇਸੇ ਪ੍ਰਕਾਰ ਇਹ ਜੀਵ ਕਰਤੇ ਬਣ ਜਾਣੇ ਸੀ। ਇਨ੍ਹਾਂ ਪਰ ਸਾਰਿਆਂ ਦੀ
ਨਿਗਾਹ ਆ ਜਾਣੀ ਸੀ। ਕਰਤੇ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਤਾਂ ਕਿਸੇ
ਪਦਾਰਥ ਨੂੰ ਲੈ ਕੇ ਉਸ ਤੋਂ ਬਣੌਣ ਵਾਲਾ, ਜਿਵੇਂ ਸੂਤ ਤੋਂ ਕਪੜਾ, ਸੋਨੇ ਤੋਂ
ਗਹਿਣਾ, ਲੋਹੇ ਤੋਂ ਸ਼ਸਤ੍ਰ। ਦੂਜਾ ਜੋ ਆਪਣੇ ਆਪ ਤੋਂ ਕੁਛ ਬਣਾਵੇ, ਜਿਵੇਂ
ਸੁਪਨਾਵੀ ਜੀਵ ਅਨੇਕ ਤਰ੍ਹਾਂ ਦੀ ਰਚਨਾ ਸੁਪਨੇ ਵਿਚ ਰਚਦਾ ਹੈ, ਮੱਕੜੀ ਜਾਲਾ
ਆਪਣੇ ਆਪ ਤੋਂ ਬਣੌਂਦੀ ਹੈ। ਉਸ ਦਾ ਸੂਖਮ ਸਰੀਰ ਨਮਿਤ ਕਾਰਨ ਤੇ
ਸਥੂਲ ਸਰੀਰ ਉਪਾਦਾਨ ਕਾਰਨ ਹੁੰਦਾ ਹੈ। ਇਉਂ ਅਭਿੰਨ, ਨਿਮਿਤ,
ਉਪਾਦਾਨ ਕਾਰਨ ਹੋਣੇ ਕਰਕੇ 'ਸੋ ਕਰਤਾ ਕਾਦਰ ਕਰੀਮੁ ਦੇ ਜੀਆ
ਰਿਜਕੁ ਸੰਬਾਹਿ ॥' (ਅੰਗ ੪੭੫)

'ਆਪੀਨੈ ਆਪ ਸਾਜਿਓ ਆਪੀਨੈ ਰਚਿਓ ਨਾਉ' (ਅੰਗ ੪੬੩)

ਮੱਕੜੀ ਤੇ ਪ੍ਰਮੇਸਰ ਦਾ ਫ਼ਰਕ ਇਤਨਾ ਹੀ ਹੈ ਕਿ ਉਹ ਆਪਣੇ ਸਰੀਰ
ਤੋਂ ਜਾਲਾ ਬਣੌਂਦੀ ਹੈ। ਅਕਾਲ ਪੁਰਖ ਆਪਣੀ ਸਤਾ ਨਾਲ, ਫ਼ੁਰਨੇ ਨਾਲ,
ਵਾਕ ਜਾਂ ਹੁਕਮ ਨਾਲ ਰਚ ਦੇਂਦਾ ਹੈ। ਤੇ ਆਪਣੀ ਰਚਨਾ ਵਿਚ (ਪੁਰਖੁ)
ਪੂਰਨ ਹੋ ਮਿਲਿਆ ਹੋਇਆ ਹੈ।

ਜਥਾ :–'ਅਪੁਨੇ ਕਾਰਜ ਮਹਿ ਆਪਿ ਸਮਾਇਆ ॥' (ਅੰਗ ੨੮੧)

'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥' (ਅੰਗ ੪੬੩)

ਆਪਣੀ ਰਚੀ ਰਚਨਾ ਸੰਸਾਰ ਵਿਚ ਸਿਰਜਨਹਾਰ ਆਪ ਰਚ ਰਿਹਾ ਹੈ।
ਇਸ ਕਰਕੇ ਪੁਰਖੁ ਸ਼ਬਦ ਕਿਹਾ ਹੈ। ਪਰ ਬਾਕੀ ਦੇ ਕਰਤੇ ਤਾਂ ਮੰਨੇ ਹਨ,
ਜਿਵੇਂ ਮੱਕੜੀ, ਸੁਪਨਾਵੀ ਜੀਵ, ਲੁਹਾਰ, ਜੁਲਾਹਾ, ਘੁਮਿਆਰ। ਪਰ ਉਹ
ਆਪਣੇ ਕਾਰਜਾਂ ਵਿਚ ਪੂਰਨ (ਬਿਆਪਕ) ਨਹੀਂ ਹਨ। ਸੋ ਇਹਨਾਂ ਕਰਤਿਆਂ
ਉਪਰ ਸਾਰਿਆਂ ਦੀ ਨਿਗਾਹ ਆ ਜਾਣੀ ਸੀ, ਉਸ ਵਿਚ ਅਤੀ ਬਿਆਪਤੀ
ਦੋਸ਼ ਆ ਜਾਣਾ ਸੀ। ਅਸੀਂ ਲੱਖਣ ਕਰਨਾ ਸੀ ਬ੍ਰਹਮ ਦਾ ਇਸ ਕਰਕੇ
'ਕਰਤਾ' ਦੇ ਅਗੇ 'ਪੁਰਖੁ' ਕਿਹਾ ਹੈ।



**ਪ੍ਰਸ਼ਨ :**–ਹੇ ਸਚੇ ਪਾਤਸ਼ਾਹ ਜੀ 'ਪੁਰਖੁ' ਸ਼ਬਦ ਕਹਿ ਦਿੰਦੇ,
'ਨਿਰਭਉ' ਸ਼ਬਦ ਕਹਿਣ ਦੀ ਕੀ ਲੋੜ ਸੀ ?

**ਉੱਤਰ :**–ਹੇ ਭਾਈ ! ਜੇ ਅਸੀਂ ਕੇਵਲ 'ਪੁਰਖੁ' ਸ਼ਬਦ ਕਹਿ ਦਿੰਦੇ,
ਤਾਂ ਪੁਰਖ ਸਾਖੀਆਂ ਨੇ ਜੀਵ ਨੂੰ ਵੀ ਮੰਨਿਆ ਹੈ। 'ਅਸੰਗਿਓਹਿ ਪੁਰਖਾ'
ਸੁਰਤੀ ਦੁਆਰਾ ਪੁਰਖ ਮੰਨਦੇ ਹਨ। ੨੪* ਤਤ ਵਾਦੀ ਹਨ। ੨੫ਵਾਂ ਪੁਰਖੁ
ਅਸੰਗ ਮੰਨਦੇ ਹਨ ਅਤੇ ਪੁਰਖੁ ਨੂੰ ਕਿਸੇ ਦਾ ਕਰਤਾ ਤੇ ਕਿਸੇ ਦਾ ਕਾਰਜ
ਨਹੀਂ ਮੰਨਦੇ।

ਇਸ ਕਰਕੇ ਸਾਂਖੀਆਂ ਦੇ ਪੁਰਖੁ ਦਾ ਲਖਣ ਹੋ ਜਾਣਾ ਸੀ ਜੋ ਅਤਿਅੰਤ
ਹੀ ਅਲਪਗ ਹੈ। ਪਰ ਅਸੀਂ ਕਰਨਾ ਸੀ ਬ੍ਰਹਮ ਦਾ ਲਖਣ ਇਸ ਕਰਕੇ
'ਨਿਰਭਉ' ਸ਼ਬਦ ਕਿਹਾ ਹੈ। ਕਿਉਂਕਿ ਜਦੋਂ ਬ੍ਰਹਮੰਡ ਨੂੰ ਹਿਰਣਗਰਭ ਭਖਣ
ਕਰਦਾ ਹੈ ਤਾਂ ਸਾਂਖੀਆਂ ਦੇ ਪੁਰਖੁ ਦੀਆਂ ਡਰਦੇ ਦੀਆਂ ਚੀਕਾਂ ਨਿਕਲ ਜਾਂਦੀਆਂ
ਹਨ। ਇਸ ਕਰਕੇ ਉਹ ਨਿਰਭਉ ਨਹੀਂ ਹੋ ਸਕਦਾ। ਨਿਰਭਉ ਤਾਂ ਕੇਵਲ
ਅਕਾਲ ਪੁਰਖੁ ਹੀ ਹੈ। ਪੁਰਖ ਤਾਂ ਮਨੁਖ ਨੂੰ ਵੀ ਕਹਿੰਦੇ ਹਨ :–

'ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥' (ਅੰਗ ੪੬੭)

'ਪੁਰਖ' ਨਰ ਜਾਂ ਮਰਦ ਨੂੰ ਕਿਹਾ ਜਾਂਦਾ :–

'ਬਿਨੁ ਪਿਰ ਪੁਰਖੁ ਨ ਜਾਣਈ ॥' (ਅੰਗ ੫੪)

ਪਰ ਇਹਨਾਂ ਨੂੰ ਕਾਲ ਦਾ ਭੈ ਹੈ ਜੇ ਨਿਰਭਉ ਨ ਕਹਿੰਦੇ ਤਾਂ ਇਹਨਾਂ
ਦਾ ਲਖਣ ਹੋ ਜਾਣਾ ਸੀ। ਬ੍ਰਹਮ ਹੀ ਨਿਰਭਉ ਹੈ ਤਾਂ ਇਹ ਪਦ ਏਥੇ
ਉਚਾਰਿਆ ਹੈ।

**ਪ੍ਰਸ਼ਨ :**–ਮਹਾਰਾਜ ਸਾਹਿਬ ਜੀ 'ਨਿਰਭਉ' ਸ਼ਬਦ ਕਹਿ ਦਿੰਦੇ,
ਇਸ ਨਾਲ ਸਿਖਾਂ ਨੂੰ ਗਿਆਨ ਹੋ ਜਾਂਦਾ ਅਤੇ ਨਿਹਾਲ ਹੋ ਜਾਂਦੇ।' 'ਨਿਰਵੈਰੁ'
ਸ਼ਬਦ ਕਹਿਣ ਦੀ ਕੀ ਲੋੜ ਸੀ ?

---

*੨੪ ਤੱਤ :–ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਸੂਖਮ ਤਤ,
ਪੰਜ ਸਥੂਲ ਤਤ, ਇਕ ਮਨ, ਤ੍ਰਿਧਾ ਹੰਕਾਰ, ਮਹੀਤੱਤ, ਅਤੇ ਪ੍ਰਧਾਨ।

**ਉੱਤਰ** :--ਹੇ ਭਾਈ ! ਅਸੀਂ 'ਨਿਰਵੈਰੁ' ਸ਼ਬਦ ਇਸ ਕਰਕੇ ਕਿਹਾ ਹੈ ਕਿਉਂਕਿ ਨਿਰਭਉ ਤਾਂ ਰਾਵਣ ਮਹਿਰਾਵਣ, ਸੁਆਸਬੀਰਜ, ਹਰਨਾਖਸ਼ (ਜਿਹੜਾ ਕਹਿੰਦਾ ਸੀ 'ਜਲੇ ਹਰਨਾਖਸ਼, ਥਲੇ ਹਰਨਾਖਸ਼' ਮੈਂ ਹੀ ਸਭ ਕੁਝ ਹਾਂ ਮੇਰੇ ਬਿਨਾਂ ਹੋਰ ਕੁਝ ਨਹੀਂ ਹੈ ਅਤੇ ਆਪਣਾ ਹੀ ਨਾਮ ਜਪਾਉਂਦਾ ਸੀ।) ਅਤੇ ਰਾਵਣ ਵਰਗੇ (ਜਿਹੜੇ ਅਗਨਿ ਬਾਣਾਂ ਕਰਕੇ ਸੜਦੇ ਨਹੀਂ ਸਨ, ਸਮੁੰਦਰ ਵਿਚ ਡੁਬਦੇ ਨਹੀਂ ਸਨ, 'ਸਿੰਧ ਬਿਖੈ ਜੇ ਨ ਬੂਡੇ ਨਿਸਾਚਰ, ਪਾਵਕ ਬਾਣ ਬਹੇ ਨ ਜਲੇ ਹੈ।' (ਸ੍ਰੀ ਦਸਮ ਅੰਗ ੪੫) ਐਹੋ ਜਿਹੇ ਆਕੜ ਵਾਲੇ) ਉਹ ਵੀ ਨਿਰਭਉ ਸਨ। ਪਰ ਉਹ ਨਿਰਵੈਰੁ ਨਹੀਂ ਸਨ। ਉਨ੍ਹਾਂ ਦਾ ਲੋਕਾਂ ਨਾਲ ਵੈਰ ਸੀ।

ਅਸੀਂ ਕਰਨਾ ਸੀ ਬ੍ਰਹਮ ਦਾ ਲਖਣ, ਇਸ ਕਰਕੇ 'ਨਿਰਵੈਰੁ ਸ਼ਬਦ ਵਰਤਿਆ ਹੈ। ਪ੍ਰਮੇਸ਼ਰ ਨਿਰਭਉ ਭੀ ਹੈ, ਅਤੇ ਨਿਰਵੈਰੁ ਭੀ ਹੈ। ਉਸਦਾ ਕਿਸੇ ਨਾਲ ਵੈਰੁ ਨਹੀਂ ਹੈ।

**ਪ੍ਰਸ਼ਨ** :--ਫੇਰ 'ਨਿਰਵੈਰੁ' ਸ਼ਬਦ ਹੀ ਕਹਿ ਦਿੰਦੇ, 'ਅਕਾਲ' ਸ਼ਬਦ ਕਿਉਂ ਕਿਹਾ ਹੈ ?

**ਉੱਤਰ** :—ਤਾਂ ਸਤਿਗੁਰੂ ਜੀ ਕਹਿਣ ਲੱਗੇ ਭਾਈ ! ਅਸੀਂ ਇਸ ਕਰਕੇ 'ਅਕਾਲ' ਪਦ ਕਿਹਾ ਹੈ ਕਿਉਂਕਿ ਸੰਤ ਮਹਾਤਮਾ ਕਿਸੇ ਨਾਲ ਵੈਰੁ ਨਹੀਂ ਕਰਦੇ। ਇਸ ਕਰਕੇ ਨਿਰਵੈਰੁ ਤਾਂ ਉਹ ਭੀ ਹਨ।

ਯਥਾ: —'ਸੰਤ ਕਰੈਂ ਨਹਿ ਵੈਰ ਕਹੂੰ, ਸਭ ਕੇ ਹਿਤ ਮੈਂ ਵਰਤੈਂ ਅਤਿ ਹੀ।'
(ਸਾਰਕੁਤਾਵਲੀ)

'ਸ਼ਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥
ਕਾਜ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥' (ਅੰਗ ੧੦੧੭)

ਪਰ ਉਹ ਅਕਾਲ ਨਹੀਂ ਹਨ। ਉਨ੍ਹਾਂ ਦੇ ਸਰੀਰ ਨੂੰ ਕਾਲ ਭੱਖਣ ਕਰ ਲੈਂਦਾ ਹੈ। ਪ੍ਰਮੇਸ਼ਰ ਦਾ ਸਰੂਪ ਕਾਲ ਤੋਂ ਰਹਿਤ ਹੈ। ਕਾਲ ਭੱਖਣ ਨਹੀਂ ਕਰ ਸਕਦਾ। ਉਹ ਅਕਾਲ ਹੈ।

ਜੇ 'ਅਕਾਲ' ਪਦ ਨ ਕਹਿੰਦੇ ਤਾਂ ਸੰਤਾਂ ਦਾ ਲਖਣ ਹੋ ਜਾਣਾ ਸੀ। ਪਰ ਅਸੀਂ ਕਰਨਾ ਸੀ ਬ੍ਰਹਮ ਦਾ ਲਖਣ, ਇਸ ਕਰਕੇ 'ਅਕਾਲ' ਸ਼ਬਦ ਵਰਤਿਆ ਹੈ।



**ਪ੍ਰਸ਼ਨ** :—ਫੇਰ 'ਅਕਾਲ' ਸ਼ਬਦ ਕਹਿ ਦਿੰਦੇ, 'ਮੂਰਤਿ' ਸ਼ਬਦ ਕਿਉਂ ਕਿਹਾ ?

**ਉੱਤਰ** :--'ਮੂਰਤਿ' ਸ਼ਬਦ ਇਸ ਕਰਕੇ ਕਿਹਾ ਹੈ, ਕਿਉਂਕਿ ਕਾਲ ਤਾਂ ਭੂਤ, ਭਵਿੱਖਤ, ਵਰਤਮਾਨ ਸਦਾ ਬਣਿਆ ਰਹਿੰਦਾ ਹੈ। ਕਾਲਵਾਦੀ ਵਿਸ਼ੇਖਕ ਕਾਲ ਨੂੰ ਅਕਾਲ ਮੰਨਦੇ ਹਨ। ਜੇ 'ਮੂਰਤਿ' ਸ਼ਬਦ ਨਾ ਕਹਿੰਦੇ ਤਾਂ ਕਾਲ ਦਾ ਲਖਣ ਹੋ ਜਾਣਾ ਸੀ। ਪਰ ਕਾਲ ਅਮੂਰਤਿ ਨਹੀਂ, ਮੂਰਤੀਮਾਨ ਪਦਾਰਥ ਹੈ। ਮਿੰਟ, ਸੈਕਿੰਡ, ਘੰਟੇ, ਦਿਨ, ਮਹੀਨਾ, ਵਰ੍ਹਾ ਆਦਿ ਇਹ ਮੂਰਤਿ ਬਣੀ ਰਹਿੰਦੀ ਹੈ। ਪਰ ਬ੍ਰਹਮ ਅਮੂਰਤਿ ਹੈ, ਮੂਰਤੀ ਤੋਂ ਰਹਿਤ ਹੈ।

ਵਿਆਕਰਣ ਦੇ ਤਰੀਕੇ ਨਾਲ ਹਰੇਕ ਅੱਖਰ ਵਿਚ 'ਅ' ਹੈ, ਸਿਹਾਰੀ ਵਾਲਿਆਂ ਵਿਚ 'ੲ' ਹੈ। ਔਂਕੜ ਵਾਲਿਆਂ ਵਿਚ 'ੳ' ਹੈ। ਇਉਂ ਇਥੇ 'ਮ' ਵਿਚੋਂ 'ਅ' ਸਮਝਣਾ ਇਸ ਪ੍ਰਕਾਰ 'ਅਮੂਰਤਿ' ਹੈ।

ਇਸ ਕਰਕੇ ਇਕ ਬ੍ਰਹਮ ਦਾ ਲਖਣ ਕਰਨ ਵਾਸਤੇ 'ਮੂਰਤਿ' ਸ਼ਬਦ ਕਿਹਾ ਹੈ।

ਨਿਆਇਕ ਪ੍ਰਧ੍ਵੰਸਾ ਭਾਵ ਤੇ ਪ੍ਰਾਗਾਭਾਵ ਨੂੰ ਕਾਲ ਰਹਿਤ ਮੰਨਦੇ ਹਨ। ਉਹ ਕਹਿੰਦੇ ਹਨ ਪ੍ਰਧ੍ਵੰਸਾ ਭਾਵ ਨਿਤ ਰਹਿੰਦਾ ਹੈ। ਘੜਾ ਨਾਸ ਹੋ ਜਾਵੇ ਫੁਟ ਕੇ ਠੀਕਰੀਆਂ ਹੋ ਜਾਣ, ਘੜੇ ਦਾ ਮਿਟ ਜਾਣਾ, ਟੁਟ ਜਾਣਾ, ਇਸਨੂੰ ਪ੍ਰਧ੍ਵੰਸਾ ਭਾਵ ਕਹਿੰਦੇ ਹਨ। ਘੜੇ ਦੀ ਨਿਵਿਰਤੀ ਤੋਂ ਵੀ ਜਿਹੜਾ ਸਮਾਂ ਬਣਿਆ ਰਹਿੰਦਾ ਹੈ ਹਮੇਸ਼ਾ ਲਈ। ਜਿਸ ਪ੍ਰਕਾਰ ਕਿਸੇ ਨੇ ਪੱਥਰ ਲੈ ਕੇ ਘੜਾ ਤੋੜ ਦਿੱਤਾ ਹੈ ਤਾਂ ਉਸਦੀਆਂ ਠੀਕਰੀਆਂ ਮੁੱਦਤਾਂ ਤੱਕ ਪਈਆਂ ਰਹਿੰਦੀਆਂ ਹਨ। ਉਸ ਨਾਸ ਦਾ ਨਾਸ ਨਹੀਂ ਮੰਨਦੇ। ਏਸੇ ਨੂੰ ਪ੍ਰਧ੍ਵੰਸਾਭਾਵ ਕਹਿੰਦੇ ਹਨ।

ਸਰੀਰਾਂ ਦੇ ਅੰਤ ਹੋ ਜਾਣ ਦਾ ਨਾਮ ਵੀ ਪ੍ਰਧ੍ਵੰਸਾਭਾਵ ਲੋਕਾਂ ਨੇ ਮੰਨਿਆ ਹੈ।

ਦੂਜਾ :—[1]ਪ੍ਰਾਗਾਭਾਵ :—ਜਿਸ ਵਕਤ ਅਜੇ ਘੜੇ ਦੀਆਂ ਦੋਵੇਂ ਕਪਾਲਾਂ ਬਣਾਈਆ ਹੋਈਆਂ ਹੋਣ ਅਤੇ ਘੜੇ ਦੇ ਦੌਰ ਜੋੜ ਕੇ ਇਕੱਠੇ ਨ ਕੀਤੇ ਜਾਣ ਉਸਨੂੰ ਪ੍ਰਾਗਾਭਾਵ ਕਹਿੰਦੇ ਹਨ।

ਇਸ ਪ੍ਰਕਾਰ ਇਨ੍ਹਾਂ ਲੋਕਾਂ ਨੇ,'ਕਾਲ' ਸਮੇਂ ਵਿਚ, ਜਦੋਂ ਅਜੇ ਘੜਾ ਨਹੀਂ

---

੧. ਕੋਠਾ ਡਿੱਗ ਪਵੇ ਤਾਂ ਘੜੇ ਦੀਆਂ ਠੀਕਰੀਆਂ ਲੁਕ ਜਾਂਦੀਆਂ ਹਨ। ਇਸਦਾ ਨਾਮ ਪ੍ਰਾਗਾਭਾਵ ਹੈ।

ਸੀ ਬਣਿਆ ਪਖਾਲਾਂ ਹੀ ਬਣੀਆਂ ਹੋਈਆਂ ਸਨ। ਭਾਵ ਜਦੋਂ ਅਜੇ ਸੂਖਮ ਤੱਤ ਹੀ ਬਣੇ ਸਨ ਸਥੂਲ ਤੱਤ ਨਹੀਂ ਸਨ ਬਣੇ ਉਸ ਸਮੇਂ ਨੂੰ ਅਕਾਲ ਮੰਨ ਲੈਣਾ ਸੀ। ਪਰ ਉਹ ਅਮੂਰਤਿ ਨਹੀਂ ਸੀ ਇਸ ਕਰਕੇ ਅਸੀਂ ਮੂਰਤਿ ਸ਼ਬਦ ਦਿੱਤਾ ਹੈ।

**ਪ੍ਰਸ਼ਨ** :–ਹੇ ਮਹਾਰਾਜ ਸਾਹਿਬ ਜੀ ਆਪ 'ਅਕਾਲ ਮੂਰਤਿ' ਕਹਿ ਦਿੰਦੇ ਅਜੂਨੀ ਕਹਿਣ ਦੀ ਕੀ ਲੋੜ ਸੀ?

**ਉੱਤਰ** :–ਅਜੂਨੀ ਇਸ ਕਰਕੇ ਕਿਹਾ ਹੈ ਕਿਉਂਕਿ ਪ੍ਰਮਾਣੂ ਭੀ ਅਮੂਰਤਿ ਹਨ। ਇਨ੍ਹਾਂ ਅੱਖਾਂ ਨਾਲ ਦਿਸਦੇ ਨਹੀਂ ਜੋਗੀ ਧਿਆਨ ਨਾਲ ਦੇਖਦੇ ਹਨ। ਪਰ ਉਹ ਅਜੂਨੀ ਨਹੀਂ ਹੋ ਸਕਦੇ। ਕਿਉਂਕਿ ਉਹ ਨਿਆਇਕਾਂ ਦੇ ਮੱਤ ਅਨੁਸਾਰ ਦੋ ਜੁੜਕੇ ਦੁਣਕਾ, ਤਿੰਨ ਜੁੜਕੇ ਤਿਣਕਾ, ਇਸ ਪ੍ਰਕਾਰ ਰਲਕੇ ਸ੍ਰਿਸ਼ਟੀ ਨੂੰ ਪੈਦਾ ਕਰਦੇ ਹਨ। ਇਸ ਕਰਕੇ ਅਜਨਮੇ ਨਹੀਂ ਹਨ, ਸੂਖਮ ਬੇਸ਼ੱਕ ਹਨ। ਸੋ ਜੇ ਅਜੂਨੀ ਨਾ ਕਹਿੰਦੇ ਤਾਂ ਲੋਕਾਂ ਦੀ ਸੁਰਤੀ ਪ੍ਰਮਾਣੂਆਂ ਵਲ ਚਲੀ ਜਾਣੀ ਸੀ। ਇਸ ਕਰਕੇ 'ਮੂਰਤਿ' ਦੇ ਨਾਲ 'ਅਜੂਨੀ' ਪਦ ਵਰਤਿਆ ਹੈ।

**ਪ੍ਰਸ਼ਨ** :–'ਅਜੂਨੀ' ਕਹਿ ਦਿੰਦੇ 'ਸੈਭੰ' ਕਹਿਣ ਦੀ ਕੀ ਲੋੜ ਸੀ?

**ਉੱਤਰ** :–(ਅਜੂਨੀ) ਅਜਨਮੀ ਤਾਂ ਮਾਇਆ ਨੂੰ ਵੀ ਕਹਿੰਦੇ ਹਨ। ਪਤਾ ਨਹੀਂ ਕਿੱਥੋਂ ਤੇ ਕਦੋਂ ਜੰਮੀ ਹੈ। ਸੋ ਅਸੀਂ ਕਰਨਾ ਸੀ ਬ੍ਰਹਮ ਦਾ ਲੱਖਣ, ਪਰ ਹੋ ਜਾਣਾ ਸੀ ਮਾਇਆ ਦਾ। ਇਸ ਕਰਕੇ 'ਸੈਭੰ' ਕਿਹਾ ਹੈ। ਮਾਇਆ ਸੁਤੇ ਪ੍ਰਕਾਸ਼ ਨਹੀਂ, ਪਰਤੇ ਪ੍ਰਕਾਸ਼ ਹੈ। ਇਸ ਕਰਕੇ (ਸੈਭੰ) ਸੁਤੇ ਪ੍ਰਕਾਸ਼ ਕਹਿ ਕੇ ਬ੍ਰਹਮ ਦਾ ਲੱਖਣ ਕੀਤਾ ਹੈ।

**ਪ੍ਰਸ਼ਨ** :–'ਸੈਭੰ' ਕਹਿ ਦਿੰਦੇ 'ਗੁਰ' ਕਿਉਂ ਕਿਹਾ ਹੈ?

**ਉੱਤਰ** :–'ਗੁਰ' ਇਸ ਕਰਕੇ ਕਿਹਾ ਹੈ, ਕਿਉਂਕਿ ਸੁਤੇ ਪ੍ਰਕਾਸ਼ ਤਾਂ ਲੋਕਾਂ ਨੇ ਸੂਰਜ, ਚੰਦ, ਤਾਰੇ, ਬਿਜਲੀ ਆਦਿਕ ਨੂੰ ਭੀ ਮੰਨਿਆ ਹੈ। ਇਹਨਾਂ ਵਿਚ ਤੇਲ ਬੱਤੀ, ਆਦਿਕ ਨਹੀਂ ਪੌਣਾ ਪੈਂਦਾ। ਆਪੇ ਪ੍ਰਕਾਸ਼ੇ ਜਾਂਦੇ ਹਨ। ਪਰ ਇਹਨਾਂ ਨੂੰ ਅੱਖਾਂ ਵੇਖਦੀਆਂ ਹਨ। ਪਰ ਅੱਖਾਂ ਵਿਚ ਵੇਖਣ ਵਾਲੀ ਜੋਤਿ ਚੇਤਨ ਸਰੂਪ ਦੀ ਹੈ।



ਯਥਾ:–'ਨੂਰ ਦਰ ਹਰ ਚਸ਼ਮ ਗੁਰ ਗੋਬਿੰਦ ਸਿੰਘ' (ਗ਼ਜ਼ਲਾਂ ਭਾ: ਨੰਦ ਲਾਲ ਜੀ)

'ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ,
ਹਰਿ ਬਿਨੁ ਅਵਰੁ ਨ ਦੇਖਹੁ ਕੋਈ।' (ਅੰਗ ੯੨੨)

ਅੱਖਾਂ ਦਾ ਪ੍ਰਕਾਸ਼ਕ, ਅੱਖਾਂ ਵਿਚ ਵੇਖਣ ਵਾਲਾ ਜੋਤੀ ਸਰੂਪ ਹੈ। ਇਸ ਕਰਕੇ ਚੰਦ ਸੂਰਜ ਆਦਿਕ ਸੁਤੇ ਪ੍ਰਕਾਸ਼ ਨਹੀਂ ਪਰਤੇ ਪ੍ਰਕਾਸ਼ ਹਨ। ਪਰਲੋ ਦੇ ਸਮੇਂ "ਛੋਛੀ ਨਲੀ ਤੰਤੁ ਨਹੀਂ ਨਿਕਸੈ।" (ਅੰਗ ੩੩੫) ਕਾਲੇ ਤਵੇ ਵਰਗੇ ਹੋ ਜਾਂਦੇ ਹਨ। ਸੋ ਇਹ ਬ੍ਰਹਮ ਦੀ ਸਤਾ ਕਰਕੇ ਪ੍ਰਕਾਸ਼ ਰਹੇ ਹਨ।

ਯਥਾ:–'ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥' (ਅੰਗ ੧੩)

(ਗੁਰ) ਚੇਤਨ ਸਰੂਪ ਨਹੀਂ ਹੋ ਸਕਦੇ। ਇਸ ਕਰਕੇ ਬ੍ਰਹਮ ਦਾ ਲਖਣ ਕਰਨ ਲਈ 'ਗੁਰ' ਕਿਹਾ ਹੈ। (ਗੁਰ) ਚੇਤਨ ਹੀ ਹੈ ਇਕੋ ਇਕ ਸੰਸਾਰ ਵਿਚ, ਹੋਰ ਕੋਈ ਨਹੀਂ ਹੈ।

ਯਥਾ :–'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥' (ਅੰਗ ੬੪੬)

**ਪ੍ਰਸ਼ਨ** :--ਫੇਰ ਮਹਾਰਾਜ ਸਾਹਿਬ ਜੀ 'ਗੁਰ' ਕਹਿ ਦਿੰਦੇ 'ਪ੍ਰਸਾਦਿ' ਕਹਿਣ ਦੀ ਕੀ ਲੋੜ ਸੀ?

**ਉੱਤਰ** :--ਗੁਰ ਤਾਂ ਵੱਡੇ ਦਾ ਨਾਮ ਵੀ ਹੈ। ਵੱਡੇ ਤਾਂ ਸੁਮੇਰ ਪਰਬੱਤ ਤੇ ਬ੍ਰਹਮੰਡ ਵੀ ਮੰਨੇ ਹਨ ਅਤੇ ਹੋਰ ਚੀਜ਼ਾਂ ਜਿਹੜੀਆਂ ਲੋਕਾਂ ਨੇ ਵੱਡੀਆਂ ਮੰਨੀਆਂ ਹਨ, ਉਨ੍ਹਾਂ ਨੂੰ ਭੀ ਗੁਰ ਕਹਿ ਦੇਣਗੇ। ਪਰ ਉਹ (ਪ੍ਰਸਾਦਿ) ਅਨੰਦ ਸਰੂਪ ਨਹੀਂ ਹਨ, ਕ੍ਰਿਪਾਲੂ ਨਹੀਂ ਹਨ। ਵੱਡੀਆਂ ਭਾਵੇਂ ਕਿੱਡੀਆਂ ਹਨ। ਇਸ ਕਰਕੇ 'ਪ੍ਰਸਾਦਿ' ਕਿਹਾ, ਬ੍ਰਹਮ ਦਾ ਲਖਣ ਕਰਨ ਲਈ।

**ਪ੍ਰਸ਼ਨ** :--ਫੇਰ ਮਹਾਰਾਜ ਸਾਹਿਬ ਜੀ 'ਪ੍ਰਸਾਦਿ' ਕਹਿ ਦਿੰਦੇ '੧' (ਇਕ) ਕਿਉਂ ਕਿਹਾ?

**ਉੱਤਰ** :--ਅਨੰਦ ਤਾਂ ਲੋਕਾਂ ਨੇ (ਭੋਗਾਨੰਦ) ਭੋਗਾਂ ਨੂੰ ਭੋਗਣ ਵਿਚ ਵੀ ਮੰਨਿਆ ਹੈ। ਜੋ ਕਟੋਰੇ ਦੇ ਪਾਣੀ ਦੀ ਨਿਆਈਂ ਡੁਲ੍ਹ ਜਾਂਦਾ, ਜੂਠਾ ਹੋ ਜਾਂਦਾ ਹੈ, ਤੱਤਾ ਤੇ ਠੰਢਾ ਹੋ ਜਾਂਦਾ ਹੈ ਅਤੇ ਜੋਗੀਆਂ ਨੇ (ਜੋਗਾਨੰਦ) ਮਿੱਠੀ ਕਫ ਨੂੰ ਗ੍ਰਹਣ ਕਰਨ ਵਿਚ ਅਨੰਦ ਮੰਨਿਆ ਹੈ ਜੋ ਜੋਗਾਨੰਦ ਬਰਸਾਤੀ ਨਾਲੇ ਦੀ

ਤਰ੍ਹਾਂ ਹੈ। ਜਿੰਨਾ ਚਿਰ ਬ੍ਰਿਤੀ ਇਕਾਗਰ ਕਰਨ, ਅਨੰਦ ਰਹਿੰਦਾ ਹੈ, ਫਿਰ ਹਟ
ਜਾਂਦਾ ਹੈ। ਪਰ ਉਹ ਬ੍ਰਹਮ ਹੈ ਹੀ 'ਪ੍ਰਸਾਦਿ' ਅਨੰਦ ਸਰੂਪ, ਸਮੁੰਦਰ ਦੇ ਪਾਣੀ
ਦੀ ਤਰ੍ਹਾਂ, ਨਾ ਡੁਲ੍ਹਦਾ, ਨਾ ਮੁਕਦਾ, ਨਾ ਸੁਕਦਾ, ਨਾ ਤੱਤਾ, ਨਾ ਠੰਡਾ, ਨਾ ਜੂਠਾ
ਹੁੰਦਾ ਹੈ। ਸਦਾ ਇਕ-ਰਸ ਹੈ। ਇਸ ਕਰਕੇ ਇਕ ਕਿਹਾ ਹੈ ਅਤੇ ਜੋਗਾਨੰਦ,
ਭੋਗਾਨੰਦ ਆਦਿਕ ਬਹੁਤੇ ਹਨ ਇਕ ਨਹੀਂ । ਪਰ ਬ੍ਰਹਮ ਇਕ ਹੀ ਹੈ। ਤਾਂ
ਇਕ (੧) ਸ਼ਬਦ ਵਰਤਿਆ ਹੈ।

**ਪ੍ਰਸ਼ਨ** :--(੧) ਇਕ ਕਹਿ ਦਿੰਦੇ ੴ ਕਿਉਂ ਕਿਹਾ ?

**ਉੱਤਰ** :--ਇਕ ਤਾਂ ਮਾਇਆ ਵੀ ਹੈ। ਪਰ ਮਾਇਆ
ਜੜ੍ਹ ਹੈ। ਉਹ ਬ੍ਰਹਮ ਸਾਰਿਆਂ ਦਾ ਪ੍ਰਕਾਸ਼ਕ ਹੈ। ਇਸ ਕਰਕੇ 'ੴ' ਕਿਹਾ
ਹੈ। ਬ੍ਰਹਮ ਦਾ ਲਖ੍ਹਣ ਕਰਨ ਵਾਸਤੇ।

**ਪ੍ਰਸ਼ਨ** :--'੧ ੴ' ਕਹਿ ਦਿੰਦੇ 'ਸਤਿ' ਕਹਿਣ ਦੀ ਕੀ ਲੋੜ ਸੀ ?

**ਉੱਤਰ** :--ਤ੍ਰੈਈ ਕਾਲ ਅਬਾਧ ਹੋਣ ਕਰਕੇ ਸਤਿ ਕਿਹਾ ਹੈ।
ਇਸ ਪ੍ਰਕਾਰ ਅਤੀ ਵਿਆਪਤੀ ਦੋਸ਼ ਨਿਵਿਰਤ ਕਰਕੇ ਬ੍ਰਹਮ ਦਾ ਲਖਣ
ਕੀਤਾ ਹੈ।

## ਅਰਥ ਨੰ: (੫)

## ਹੇਤਕ ਅਰਥ ॥ ਅਭਿਆਸ ਵਾਸਤੇ ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸ਼ਰ ਹੈ।

**ਪ੍ਰਸ਼ਨ** :--ਇਕ ਕਿਵੇਂ ਹੈ ਮਹਾਰਾਜ ਜੀ ?

**ਉੱਤਰ** :--(ੴ) ਸਾਰਿਆਂ ਦਾ ਪ੍ਰਕਾਸ਼ਕ ਹੋਣੇ ਕਰਕੇ ਇਕ ਹੈ। ਚੰਦ
ਸੂਰਜ ਆਦਿਕ ਖਟ ਜੋਤੀਆਂ ਪ੍ਰਕਾਸ਼ਕ ਤਾਂ ਹਨ ਪਰ ਪਰਤੇ ਪ੍ਰਕਾਸ਼ ਤੇ
ਨਾਸਵੰਤ ਹਨ।

**ਪ੍ਰਸ਼ਨ** :--ੴਕਾਰ ਸਾਰਿਆਂ ਦਾ ਪ੍ਰਕਾਸ਼ਕ ਕਿਵੇਂ ਹੈ ?

**ਉੱਤਰ** :--(ਸਤਿ) ਤ੍ਰੈਈ ਕਾਲ ਅਬਾਧ ਰੂਪ ਹੋਣੇ ਕਰਕੇ, ਸਾਰਿਆਂ



ਦਾ ਉਹ ਪ੍ਰਕਾਸ਼ਕ ਹੈ।

**ਪ੍ਰਸ਼ਨ** :--ਮਹਾਰਾਜ ਸਤਿ ਕਿਵੇਂ ਹੈ ?

**ਉੱਤਰ** :--(ਨਾਮੁ) ਪ੍ਰਸਿੱਧ ਹੋਣ ਕਰਕੇ। ਸਾਰੇ ਬੇਦ ਸ਼ਾਸਤ੍ਰ ਉਸ ਨੂੰ
ਨੇਤ ਨੇਤ ਕਰਕੇ ਕਥਨ ਕਰਦੇ ਹਨ। ਇਸ ਕਰਕੇ।

**ਪ੍ਰਸ਼ਨ**:--ਫੇਰ ਮਹਾਰਾਜ ਜੀ 'ਨਾਮੁ' ਪ੍ਰਸਿੱਧ ਕਿਵੇਂ ਹੈ ?

**ਉੱਤਰ** :--ਸਾਰੇ ਜਗਤ ਦਾ (ਕਰਤਾ) ਰਚਨ ਵਾਲਾ ਹੋਣ ਕਰਕੇ
ਪ੍ਰਸਿੱਧ ਹੈ।

**ਪ੍ਰਸ਼ਨ** :--ਕਰਤਾ ਕਿਸ ਪ੍ਰਕਾਰ ਹੈ ?

**ਉੱਤਰ** :--(ਪੁਰਖ) ਸਾਰਿਆਂ ਵਿਚ ਸਾਰੇ ਪੂਰਨ ਹੋਣੇ ਕਰਕੇ ਕਰਤਾ
ਹੈ। ਵਿਆਪਕ ਹੋਣ ਕਰਕੇ।

ਯਥਾ :--ਸ੍ਰੀ ਮੁਖਵਾਕ :--

'ਅਪੁਨੈ ਕਾਰਜ ਮਹਿ ਆਪਿ ਸਮਾਇਆ ॥' (ਅੰਗ ੨੮੧)

**ਪ੍ਰਸ਼ਨ** :--ਪੁਰਖੁ ਕਿਸ ਪ੍ਰਕਾਰ ਹੈ ?

**ਉੱਤਰ** :--ਨਿਰਭਉ ਹੋਣੇ ਕਰਕੇ ਪੂਰਨ ਹੈ। ਭੈ ਵਾਲਾ ਪੂਰਨ ਨਹੀਂ
ਹੋ ਸਕਦਾ। ਇਸ ਕਰਕੇ ਪੁਰਖ ਪੂਰਨ ਹੋਣੇ ਕਰਕੇ ਨਿਰਭਉ ਹੈ। ਉਸ ਨੂੰ ਕੋਈ
ਕਿਸੇ ਪ੍ਰਕਾਰ ਦਾ ਭੈ ਨਹੀਂ ਹੈ।

**ਪ੍ਰਸ਼ਨ** :--ਮਹਾਰਾਜ ਸਾਹਿਬ ਜੀ ਨਿਰਭਉ ਕਿਵੇਂ ਹੈ ?

**ਉੱਤਰ** :--ਨਿਰਵੈਰ ਹੋਣ ਕਰਕੇ। ਜਿਸਦਾ ਕਿਸੇ ਨਾਲ ਵੈਰ ਹੋਵੇ
ਉਹ ਨਿਰਭਉ ਨਹੀਂ ਹੋ ਸਕਦਾ। ਉਸਦਾ ਕਿਸੇ ਨਾ ਕਿਸੇ ਨਾਲ ਖੜਕਾ ਦੜਕਾ
ਹੁੰਦਾ ਹੀ ਰਹਿੰਦਾ ਹੈ। ਬ੍ਰਹਮ ਸਾਰਿਆਂ ਦਾ 'ਆਤਮਾ' ਆਪਣਾ ਆਪ ਸਰੂਪ ਹੋਣੇ
ਕਰਕੇ ਨਿਰਵੈਰ ਹੈ।

**ਪ੍ਰਸ਼ਨ** :--ਮਹਾਰਾਜ ਸਾਹਿਬ ਜੀ ਨਿਰਵੈਰ ਕਿਵੇਂ ਹੈ ?

**ਉੱਤਰ** :--'ਅਕਾਲ ਮੂਰਤਿ' ਜੋ ਕਾਲ ਤੋਂ ਰਹਿਤ ਸਰੂਪ ਹਸਤੀ ਹੋਣੇ

ਕਰਕੇ। ਜੋ ਕਾਲ ਵਾਲਾ ਅਕਾਰ ਹੈ ਉਹਦਾ ਕਿਸੇ ਨਾ ਕਿਸੇ ਨਾਲ ਵੈਰ,
ਜਮ ਦਾ, ਕਾਲ ਦਾ ਬਣਿਆ ਰਹਿੰਦਾ ਹੈ। ਇਸ ਕਰਕੇ ਪ੍ਰਮੇਸ਼ਰ ਅਕਾਲ ਸਰੂਪ
ਹੋਣੇ ਕਰਕੇ ਨਿਰਵੈਰ ਹੈ। ਕਾਲ ਤੋਂ ਰਹਿਤ ਉਸਦੀ ਹਸਤੀ ਸਰੂਪ ਹੈ।

**ਪ੍ਰਸ਼ਨ** :–ਫੇਰ ਮਹਾਰਾਜ ਸਾਹਿਬ ਜੀ ਉਹ 'ਅਕਾਲ ਮੂਰਤਿ' ਕਿਵੇਂ ਹੈ?

**ਉੱਤਰ** :–(ਅਜੂਨੀ) ਅਜਨਮਾ ਹੋਣ ਕਰਕੇ। 'ਨਾ ਤਿਸੁ ਬਾਪੁ ਨਾ
ਮਾਇ ਕਿਨਿ ਤੂ ਜਾਇਆ ॥" (ਅੰਗ ੧੨੭੯)। ਜੋ ਕਿਸੇ ਕਰਕੇ ਪੈਦਾ ਨਹੀਂ
ਹੋਇਆ। ਅਜਨਮਾ ਹੋਣੇ ਕਰਕੇ ਅਕਾਲ ਮੂਰਤਿ ਹੈ। ਜਿਹੜਾ ਜੰਮਣ ਮਰਣ
ਵਿਚ ਔਣ ਵਾਲਾ ਹੋਵੇ ਉਹ ਅਜੂਨੀ ਨਹੀਂ ਹੋ ਸਕਦਾ। 'ਜੋ ਜਨਮੈ ਸੋ ਜਾਨਹੁ
ਮੂਆ ॥' (ਅੰਗ ੩੭੫) ਜਨਮੀ ਹੋਈ ਚੀਜ਼ ਜੋ ਹੈ। ਉਹ ਮਰ ਜਾਂਦੀ ਹੈ।
ਉਹ ਅਕਾਲ ਸਰੂਪ ਏਸੇ ਕਰਕੇ ਹੈ। ਜੰਮਣ ਤੋਂ ਰਹਿਤ ਹੋਣੇ ਕਰਕੇ ਅਜਨਮਾ
ਹੋਣੇ ਕਰਕੇ।

**ਪ੍ਰਸ਼ਨ** :–'ਅਜੂਨੀ' ਕਿਵੇਂ ਹੈ?

**ਉੱਤਰ** :–(ਸੈਭੰ) ਸੁਤੇ ਪ੍ਰਕਾਸ਼ ਹੋਣੇ ਕਰਕੇ (ਅਜੂਨੀ) ਅਜਨਮਾ ਹੈ।
ਜੋ ਪਰਤੇ ਪ੍ਰਕਾਸ਼ ਹੈ ਉਹ ਅਜਨਮਾ ਨਹੀਂ ਹੋ ਸਕਦਾ। ਇਸ ਕਰਕੇ ਆਪਣੇ
ਆਪ ਤੋਂ ਪ੍ਰਕਾਸ਼ (ਸੁਤੇ ਪ੍ਰਕਾਸ਼) ਹੋਣੇ ਕਰਕੇ ਉਹ ਬ੍ਰਹਮ ਅਜਨਮਾ ਹੈ।

**ਪ੍ਰਸ਼ਨ** :–(ਸੈਭੰ) ਸੁਤੇ ਪ੍ਰਕਾਸ਼ ਕਿਵੇਂ ਹੈ?

**ਉੱਤਰ** :–'ਗੁਰ' ਚੇਤਨ ਹੋਣੇ ਕਰਕੇ। ਜਿਹੜੀ ਜੜ੍ਹ ਚੀਜ਼ ਹੈ ਉਹ
ਸੁਤੇ ਪ੍ਰਕਾਸ਼ ਵਾਲੀ ਨਹੀਂ ਹੋ ਸਕਦੀ। ਜੋ ਸਾਰਿਆਂ ਵਿਚ ਚੇਤਨ ਸਤਾ ਦੇਣ
ਵਾਲਾ ਹੈ ਉਹੋ ਹੀ (ਸੈਭੰ) ਸੁਤੇ ਪ੍ਰਕਾਸ਼ ਹੋ ਸਕਦਾ ਹੈ। ਗੁਰੂ ਸਾਰਿਆਂ ਦਾ
ਉਪਦੇਸ਼ਕ ਹੋਣ ਕਰਕੇ। ਯਥਾ :–

'ਗੁਰੂਰ ਬ੍ਰਹਮਾ ਗੁਰੂਰ ਬਿਸ਼ਨੂੰ ਗੁਰੂਰ ਦੇਵ ਮਹੇਸਰਾ ॥
ਗੁਰੂ ਸਾਖਿਆਤ ਪਾਰਬ੍ਰਹਮੰ ਤਸਮਈ ਸ੍ਰੀ ਗੁਰਮਈ ਵੈ ਨਮਹ ॥"
(ਭਵਿਖਤ ਪੁਰਾਣ)

ਜੋ ਬ੍ਰਹਮਾ ਬਿਸ਼ਨੂੰ ਸ਼ਿਵਜੀ ਸਾਰਿਆਂ
ਉਸ ਤਾਈਂ ਸਾਡੀ ਨਮਸਕਾਰ ਹੈ। ਪਾਰਬ੍ਰਹਮ ਪਰਮੇਸ਼ਰ ਸਾਰਿਆਂ ਦਾ ਗੁਰੂ
ਦਾ ਗੁਰੂ ਹੈ। ਉਹ ਸਾਖਿਆਤ ਉਪਦੇਸ਼ ਦੇਣ ਵਾਲਾ ਹੈ।
ਬਣ ਕਰਕੇ ਸਭ ਨੂੰ



**ਪ੍ਰਸ਼ਨ** :–ਗੁਰੂ ਕਿਵੇਂ ਹੈ?

**ਉੱਤਰ** :–(ਪ੍ਰਸਾਦਿ) ਅਨੰਦ ਸਰੂਪ ਹੋਣੇ ਕਰਕੇ, ਜਿਸ ਦੇ ਵਿਚ
ਦੁਖ ਹੈ ਕਲੇਸ਼ ਹੈ, ਉਹ ਗੁਰੂ ਨਹੀਂ ਹੋ ਸਕਦਾ। ਇਸ ਕਰਕੇ ਉਹ (ਗੁਰੂ)
ਚੇਤਨ ਸਰੂਪ, ਤਾਂ ਹੈ (ਪ੍ਰਸਾਦਿ) ਅਨੰਦ ਸਰੂਪ ਹੋਣੇ ਕਰਕੇ। (ਪ੍ਰਸਾਦਿ) ਕ੍ਰਿਪਾ
ਦ੍ਰਿਸ਼ਟੀ ਕਰਨ ਵਾਲਾ ਹੈ ਸਾਰਿਆਂ ਉਤੇ। ਜਿਸ ਨੇ ਸਤਿਗੁਰੂ ਰੂਪ ਹੋ ਕੇ ਦਸ
ਸਰੂਪਾਂ ਵਿਚ ਕਿਰਪਾ ਕੀਤੀ ਹੈ। ਅੱਗੇ ਸਦਾ ਲਈ ਚਵਰ ਛੱਤਰ ਤਖ਼ਤ ਦੇ
ਮਾਲਿਕ ਹੋ ਕੇ ਸਤਿਗੁਰੂ ਗ੍ਰੰਥ ਸਾਹਿਬ ਰੂਪ ਹੋ ਕੇ ਕਿਰਪਾ ਕਰ ਰਹੇ ਹਨ ਤੇ
ਕਰਨਗੇ।

ਇਸ ਪ੍ਰਕਾਰ 'ਗੁਰਪ੍ਰਸਾਦਿ' ਪਰਉਪਕਾਰ ਦਾ ਜਣਾਇਕ ਵਾਕ ਹੈ।

**ਪ੍ਰਸ਼ਨ** :–(ਪ੍ਰਸਾਦਿ) ਅਨੰਦ ਸਰੂਪ ਕਿਵੇਂ ਹੈ?

**ਉੱਤਰ** :–(ਜਪੁ) ਜਪਣੇ ਜੋਗ ਹੋਣੇ ਕਰਕੇ। ਉਹ ਅਨੰਦ ਸਰੂਪ ਹੈ।

**ਪ੍ਰਸ਼ਨ** :–(ਜਪੁ) ਜਪਣ ਜੋਗ ਕਿਵੇਂ ਹੈ?

**ਉੱਤਰ** :–(ਆਦਿ ਸਚੁ) ਜਗਤ ਦੇ ਆਦਿ ਵਿਚ ਸਚ ਸਰੂਪ ਹੋਣੇ
ਕਰਕੇ (ਜਪੁ) ਜਪਣੇ ਜੋਗ ਹੈ।

**ਪ੍ਰਸ਼ਨ** :–'ਆਦਿ ਸਚੁ' ਕਿਵੇਂ ਹੈ?

**ਉੱਤਰ** :–(ਜੁਗਾਦਿ ਸਚੁ) ਜੁਗਾਂ ਆਦਿਕਾਂ ਵਿਚ ਸੱਚ ਸਰੂਪ ਹੋਣੇ
ਕਰਕੇ 'ਆਦਿ ਸੱਚ' ਹੈ।

**ਪ੍ਰਸ਼ਨ** :–'ਜੁਗਾਦਿ ਸਚੁ' ਕਿਵੇਂ ਹੈ?

**ਉੱਤਰ** :–(ਹੈ ਭੀ ਸਚੁ) ਵਰਤਮਾਨ ਸਮੇਂ ਵਿਚ ਸੱਚ ਸਰੂਪ ਹੋਣੇ
ਕਰਕੇ ਉਹ 'ਜੁਗਾਦਿ ਸਚੁ' ਹੈ।

**ਪ੍ਰਸ਼ਨ** :–'ਹੈ ਭੀ ਸਚੁ' ਕਿਵੇਂ ਹੈ?

**ਉੱਤਰ** :–(ਨਾਨਕ ਹੋਸੀ ਭੀ ਸਚੁ) (ਨਾਨਕ) ਸਤਿਗੁਰੂ ਨਾਨਕ ਦੇਵ
ਸਾਹਿਬ ਜੀ ਕਹਿੰਦੇ ਹਨ (ਹੋਸੀ ਭੀ ਸਚੁ) ਦ੍ਵੈਤ ਰਹਿਤ ਪ੍ਰਮੇਸ਼ਰ ਅੱਗੇ ਨੂੰ ਭੀ

ਸੱਚ ਸਰੂਪ ਹੋਵੇਗਾ। ਸਤਵ੍ਰੈ ਸਰੂਪ ਹੋਣੇ ਕਰਕੇ।

'ਸਚ'=ਜੋ ਤ੍ਰੈਈ ਕਾਲ ਅਬਾਧਤ੍ਰੈ ਸਤਵ੍ਰੈ ਸਰੂਪ ਹੋਣੇ ਕਰਕੇ।
(ਜੋ ਤਿੰਨਾਂ ਕਾਲਾਂ ਵਿਚ ਨਾਸ ਨਾ ਹੋਵੇ) 'ਹੈ ਭੀ ਸਚੁ' ਹੈ ਤੇ ੧ ਹੈ।

ਇਉਂ ਹਰ ਇਕ ਚੀਜ਼ ਦਾ ਕਾਰਨ ਪੁਛੀ ਜਾਣਾ। ਇਕ ਕਿਵੇਂ ਹੈ? ਓਅੰਕਾਰ ਕਿਵੇਂ ਹੈ?

ਏਥੋਂ ਤਕ ਮੂਲ ਮੰਤਰ ਦੇ ਹੇਤੂ ਅਰਥ ਹੋਏ ਹਨ।

**ਇਸ ਤਰ੍ਹਾਂ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਹੋ ਸਕਦੇ ਹਨ।**

## ਅਰਥ ਨੰ: (੬)–ਫਲ ਅਰਥ

**ਪ੍ਰਸ਼ਨ** :–ਸਿੱਧਾਂ ਨੇ ਪ੍ਰਸ਼ਨ ਕੀਤਾ ਆਪ ਜੀ ਦੇ ਮੰਤ੍ਰ ਦਾ ਫਲ ਕੀ ਹੈ?

**ਉੱਤਰ** :–ਇਸ ਦਾ ਫਲ ਇਸ ਪ੍ਰਕਾਰ ਹੈ। ਅੰਨ੍ਹੈ ਕਰਕੇ। ਉਸ ਦਾ '੧ ਓ ਸਤਿਨਾਮੁ' 'ਨਿਰਵੈਰੁ ਅਜੂਨੀ ਸੈਭੰ' ਜੋ ਪ੍ਰਮੇਸਰ ਹੈ, ਜੋ (ਪੁਰਖੁ) ਜੀਵ (ਗੁਰਪ੍ਰਸਾਦਿ) ਗੁਰਾਂ ਦੀ ਜੋ ਮੰਤ੍ਰ ਹੈ, ਇਸ ਦਾ ਅਭਿਆਸ ਜੋ ਉਸ ਨੂੰ 'ਨਿਰਭਉ ਅਕਾਲ ਮੂਰਤਿ ਕਰਤਾ' ਕ੍ਰਿਪਾ ਦੁਆਰਾ ਕਰਦਾ ਹੈ, ਕਾਲ ਰਹਿਤ (ਮੂਰਤਿ) ਸਰੂਪ (ਕਰਤਾ) ਕਰਦਾ (ਨਿਰਭਉ) ਭੈ ਰਹਿਤ (ਅਕਾਲ) ਕਾਲ ਰਹਿਤ ਉਸਨੂੰ ਇਹ ਫਲ ਪ੍ਰਾਪਤ ਹੁੰਦਾ ਹੈ। ਹੈ। ਜੋ ਵੀ ਕੋਈ ਇਸ ਮੰਤ੍ਰ ਨੂੰ ਜਪਦਾ ਹੈ,

## ਅਰਥ ਨੰ: (੭)–ਲਖ੍ਹਣ ਅਰਥ

**ਪ੍ਰਸ਼ਨ** :–ਸਿੱਧਾਂ ਨੇ ਪ੍ਰਸ਼ਨ ਕੀਤਾ, ਮਹਾਰਾਜ ਜੀ ਦੋ ਪ੍ਰਕਾਰ ਦੇ ਵਾਕ ਹੁੰਦੇ ਹਨ। ਇਕ ਸਰੂਪ ਲਖਣਾਂ ਵਾਲੇ ਅਤੇ ਦੂਜੇ ਤਟੱਸਥੀ ਲਖਣਾਂ ਵਾਲੇ। ਆਪ ਜੀ ਨੇ ਇਸ ਮੰਤ੍ਰ ਵਿਚ ਸਰੂਪ ਲਖ੍ਹਣ ਕਿਹੜੇ ਅਤੇ ਤਟੱਸਥੀ ਲੱਖ੍ਹਣ ਕਿਹੜੇ ਉਚਾਰਨ ਕੀਤੇ ਹਨ?

**ਉੱਤਰ** :–ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਫ਼ੁਰਮਾਇਆ, ਹੇ ਸਿਧੋ! ਇਸ ਮੰਤ੍ਰ ਵਿਚ ਦੋਵੇਂ ਲੱਖ੍ਹਣ ਕੀਤੇ ਹਨ।



**੧. (ਸਰੂਪ ਲਖ੍ਹਣ)** :–ਜੋ ਲਖਣ ਸਰੂਪ ਨੂੰ ਜਣਾਉਣ ਲਈ ਸਦਾ ਕਾਇਮ ਰਹਿਣ। ਭਾਵ ਸਤ ਚੇਤਨ ਅਨੰਦ, ਸਦਾ ਸਚਦਾਨੰਦ, ਅਸਤੀ ਭਾਂਤੀ ਪ੍ਰਿਅਤਾ। ਇਹ ਬ੍ਰਹਮ ਦੇ ਸਰੂਪ ਲਖਣ ਜੋ ਸਦਾ ਇਕ-ਰਸ ਹਨ ਤੇ ਸਿੱਧਾ ਸਰੂਪ ਨੂੰ ਜਣਾਉਂਦੇ ਹਨ।

ਸੋ (੧) ਜੋ ਅਦ੍ਵੈਤ ਸਰੂਪ ਹੈ। (ਸਤਿ) ਨਾਸ ਤੋਂ ਰਹਿਤ ਹੈ। (ਅਜੂਨੀ) ਅਜਨਮਾ ਸਰੂਪ ਹੈ, ਜੂਨਾਂ ਤੋਂ ਰਹਿਤ ਹੈ। (ਸੈਭੰ) ਸੁਤੇ ਪ੍ਰਕਾਸ਼ ਹੈ।

ਇਹ ਜੋ ਉਸ ਵਿਚ ਸਿਫ਼ਤਾਂ ਹਨ, ਇਹ ਸਰੂਪ ਲਖ੍ਹਣ ਹਨ। ਬ੍ਰਹਮ ਨੂੰ ਸਦਾ ਜਾਨਣ ਵਾਸਤੇ, ਸੋ ਇਸ ਮੰਤ੍ਰ ਵਿਚ।

'੧ ਸਤਿ ਅਜੂਨੀ ਸੈਭੰ ਅਕਾਲ ਮੂਰਤਿ' ਸਰੂਪ ਲਖਣ ਹਨ।

'ਸਤ ਚਿਤ ਅਨੰਦ ਰੂਪਤ੍ਰੈ ਈਸ੍ਵਰਹਿ ਸਰੂਪ ਲਖਸਣਤ੍ਰੈ॥'

ਸਤ ਚੇਤਨ ਅਨੰਦ ਰੂਪ ਏਹੀ ਬ੍ਰਹਮ ਦਾ ਸਰੂਪ ਲਖਣ ਹੈ।

**੨. (ਤਟਸਥੀ ਲਖ੍ਹਣ)** :–ਜਿਹੜੇ ਕਿਸੇ ਵਿਚ ਸਦਾ ਨਾ ਰਹਿਣ, ਪਰ ਜਣਾ ਦੇਣ ਸਾਰਿਆਂ ਤੋਂ ਵੱਖਰਾ ਅਤੇ ਕਦੇ ਹੋਣ ਕਦੇ ਨਾ ਹੋਣ।

ਜਿਵੇਂ ਕਿਸੇ ਨੇ ਸ਼ਹਿਰ ਦੇ ਬਜ਼ਾਰ ਵਿਚ ਖੜੇ ਨੇ ਪੁਛਿਆ ਮੈਂ ਗੁਰਮੁਖਿ ਸਿੰਘ ਦੇ ਘਰ ਜਾਣਾ ਹੈ। ਸਿਆਣੇ ਨੇ ਦਸਿਆ ਕਿ ਉਸਦਾ ਚੂਨੇ ਗਚ ਮਕਾਨ ਹੈ, ਚਿੱਟੀ ਕਲੀ ਉਸਤੇ ਕੀਤੀ ਹੈ। ਜਾ ਕੇ ਵੇਖਿਆ ਕਿ ਉਸ ਮਹੱਲੇ ਦੇ ਸਾਰੇ ਮਕਾਨ ਹੀ ਏਸੇ ਤਰ੍ਹਾਂ ਦੇ ਹਨ। ਦੁਬਾਰਾ ਪੁੱਛਣ ਤੋਂ ਦਸਿਆ ਕਿ ਜਿਸ ਉੱਪਰ ਉਹ ਪੰਛੀ ਬੈਠਾ ਹੈ। ਉਹ ਪੰਛੀ ਉਸ ਮਕਾਨ ਨੂੰ ਦੂਜਿਆਂ ਨਾਲੋਂ ਵੱਖਰਾ ਜਣਾਕੇ ਉੱਡ ਗਿਆ। ਸਦਾ ਉਸ ਮਕਾਨ ਤੇ ਨਹੀਂ ਬੈਠਾ ਰਹਿੰਦਾ। ਇਉਂ ਜੋ ਵਿਸ਼ੇਸ਼ ਗੁਣ ਹੋਣ ਪਰ ਸਦਾ ਨਾ ਰਹਿਣ ਉਹ ਤਟਸਥੀ ਲਖ੍ਹਣ ਹੁੰਦੇ ਹਨ।

'ਕਦਾਚਿਤ ਕਤ੍ਰੈ ਸਤਿ ਅਨ ਵਯਾਵਰਤ ਕਤਿੰਯ, ਤਟੱਸਥ ਲਖਸ਼ਣਤ੍ਰੈ॥'

ਇਸੇ ਪ੍ਰਕਾਰ ਪ੍ਰਮਿਸ਼ਰ ਜਦੋਂ ਜਗਤ ਨੂੰ ਰਚਦਾ ਹੈ, ਉਸ ਵਕਤ ਉਸਦਾ ਨਾਮ 'ਕਰਤਾ' ਹੈ ਅਤੇ (ਪੁਰਖੁ) ਪੂਰਨ ਹੈ, ਵਿਆਪਕ ਹੈ ਆਪਣੇ ਕਾਰਜ ਵਿਚ। ਜਦੋਂ ਸ੍ਰਿਸ਼ਟੀ ਦੀ ਪਰਲੋ ਕਰਦਾ ਹੈ ਫਿਰ ਬ੍ਰਹਮ ਵਿਚ ਕਰਤਾਪੁਣਾ ਨਹੀਂ ਹੁੰਦਾ। ਸੋ ਇਸ ਮੰਤਰ ਵਿਚ :–

'ਓ ਨਾਮੁ ਕਰਤਾ ਪੁਰਖੁ' ਤਟਸਥੀ ਲਖ੍ਹਣ ਹਨ।

'ਉਤਪਤਿ ਇਸਥਿਤ ਲੈ ਕਾਰਨਤ੍ਵੈ ਈਸਰ ਅਮਹਿ ਤਟਸਥਿ ਲਖਸ਼ਣਤ੍ਵੈਂ ॥'

'ਉਤਪਤਿ ਇਸਥਿਤ ਲੈ ਕਾਰਨਤ੍ਵੈ ਈਸਰ ਅਮਹਿ ਤਟਸਥਿ ਲਖਸ਼ਣਤ੍ਵੈਂ ॥'

ਉਤਪਤੀ ਪਾਲਣਾ ਲੈਤਾ ਇਹੀ ਤਟਸਥੀ ਲਖਣ ਹਨ।

ਇਨ੍ਹਾਂ ਦਾ ਪਤਾ (ਗੁਰਪ੍ਰਸਾਦਿ) ਗੁਰਾਂ ਦੀ ਕ੍ਰਿਪਾ ਕਰਕੇ ਲਗਦਾ ਹੈ।

**ਪ੍ਰਸ਼ਨ** :–ਹੇ ਸਚੇ ਪਾਤਸ਼ਾਹ ਜੀ ਉਪਨਿਸ਼ਦਾਂ ਵਿਚ ਕਈ ਪੰਜ ਅਖਰੇ, ਕਈ ਸਤ, ਕਈ ੧੨, ੧੬ ਅਖਰੇ ਮੰਤ੍ਰ ਹਨ। ਆਪ ਜੀ ਦੇ ਮੰਤ੍ਰ ਬਾਰੇ ਦਸੋ? ਆਪ ਜੀ ਦਾ ਮੰਤ੍ਰ ਉਹਨਾਂ ਜੈਸਾ ਹੈ, ਨਿਊਣ ਹੈ ਯਾ ਅਧਿਕ ਹੈ? ਕੀ ਭਿੰਨ ਭਿੰਨ ਅੱਖਰਾਂ ਵਾਲੇ ਮੰਤ੍ਰ ਵੀ ਇਸ ਵਿਚ ਹਨ?

**ਗੁਰ ਉੱਤਰ** :–ਹੇ ਗੁਰਸਿਖੋ! ਇਹ ਸਾਡਾ ਮੰਤ੍ਰ ਸੰਪੂਰਨ ਮੰਤ੍ਰ ਹੈ, ਇਸ ਦੇ ਵਿਚ ਹੀ ਉਪਨਿਸ਼ਦਾਂ ਦੇ ਸਾਰੇ ਮੰਤ੍ਰ ਆ ਜਾਂਦੇ ਹਨ। ਇਹ ਉਹਨਾਂ ਮੰਤ੍ਰਾਂ ਨਾਲੋਂ ਨਿਊਣ ਨਹੀਂ ਬਲਕਿ ਸਭ ਤੋਂ ਸ਼੍ਰੋਮਣੀ ਤੇ ਅਧਿਕਤਾ ਵਾਲਾ ਮੰਤ੍ਰ ਹੈ। ਯਥਾ :–

ਉਪਨਿਸ਼ਦਾਂ ਵਿਚ ਇਹ ਪੰਜ ਅੱਖਰਾ ਮੰਤਰ ਹੈ:–

ੳ ਨਿਮੋ ਸ਼ਿਵਾ।

ਗੁਰਬਾਣੀ ਵਿਚ ਪੰਜ ਅੱਖਰਾ ਮੰਤ੍ਰ ਹੈ।

੧ ੨ ੩ ੪ ੫
੧ ੳ ਸ ਤਿ ਨਾ ਮੁ।

ਪੰਜਾਂ ਨਾਮਾਂ ਵਾਲਾ ਮੰਤ੍ਰ :–

੧ ੨ ੩ ੪ ੫
੧ ੳ ਸਤਿ ਨਾਮੁ ਕਰਤਾ ਪੁਰਖੁ

---

ਸੱਤਾਂ ਅੱਖਰਾਂ ਵਾਲਾ ਮੰਤ੍ਰ ਨਾਰਾਇਣ ਉਪਨਿਸ਼ਦ ਵਿਚ ਇਸ ਪ੍ਰਕਾਰ ਹੈ :–

ਓਂ ਵਿਸ਼ਨਵੇ ਨਮ:।
ਓਂ ਗੋਬਿੰਦਾਯ ਨਮ:।
ਓਂ ਓਪੇਂਦ੍ਰਾਯ ਨਮ:।
ਓਂ ਅਚੁਤਾਯ ਨਮ:।
ਓਂ ਕੇਸ਼ਵਾਯ ਨਮ:।

ਸੱਤਾਂ ਅੱਖਰਾਂ ਵਾਲਾ ਮੰਤ੍ਰ :–

੧ ੨ ੩ ੪ ੫ ੬ ੭
ਸ ਤਿ ਗੁ ਰ ਪ੍ਰ ਸਾ ਦਿ।

ਸੱਤਾਂ ਨਾਮਾਂ ਵਾਲਾ ਮੰਤ੍ਰ :–

੧ ੨ ੩ ੪
ਕਰਤਾ ਪੁਰਖੁ ਨਿਰਭਉ ਨਿਰਵੈਰੁ
੫ ੬ ੭
ਅਕਾਲਮੂਰਤਿ ਅਜੂਨੀ ਸੈਭੰ।



ਬਾਰਾਂ ਅੱਖਰਾਂ ਵਾਲਾ ਮੰਤ੍ਰ :–

ਓਂ ਨਮੋ ਭਗਵਤੇ ਵਾਸੁਦੇਵਾਯ।

ਬਾਰਾਂ ਅੱਖਰਾਂ ਵਾਲਾ :–

੧ ੨ ੩ ੪ ੫ ੬
੧ ੳ ਸ ਤਿ ਨਾ ਮੁ

੭ ੮ ੯ ੧੦ ੧੧ ੧੨
ਗੁ ਰ ਪ ਰ ਸਾ ਦਿ।

ਬਾਰਾਂ ਨਾਮਾਂ ਵਾਲਾ :–

੧ ੨ ੩ ੪ ੫
ਸਤਿ ਨਾਮੁ ਕਰਤਾ ਪੁਰਖੁ ਨਿਰਭਉ

੬ ੭ ੮ ੯ ੧੦
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ

੧੧ ੧੨
ਗੁਰ ਪ੍ਰਸਾਦਿ।

---

ਸੋਲਾਂ ਅੱਖਰਾ ਮੰਤ੍ਰ :–

ਓਂ ਨਮੋ ਭਗਵਤੇ ਰੁਕਮਣੀ ਵਲਭਾ ਸ੍ਵਾਹਾ।

ਸੋਲਾਂ ਅੱਖਰਾਂ ਵਾਲਾ :–

੧ ੨ ੩ ੪ ੫ ੬ ੭ ੮
੧ ੳ ਸ ਤਿ ਨਾ ਮੁ ਕ ਰ ਤਾ

੯ ੧੦ ੧੧ ੧੨ ੧੩ ੧੪ ੧੫ ੧੬
ਪੁ ਰ ਖੁ ਗੁ ਰ ਪ੍ਰ ਸਾ ਦਿ।

ਸੋਲਾਂ ਨਾਮਾਂ ਵਾਲਾ :-

ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ
ਹਰੇ, ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ
ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ।
[ਕ੍ਰਿਸ਼ਨ ਯਜੁਰ ਵੇਦੀਯ ਕਲੀ
ਸੰਤਰੇਣੋਪਨਿਸ਼ਦ।]

ਸੋਲਾਂ ਨਾਮਾ ਵਾਲਾ :-
ਓਅੰਕਾਰ ਵਿਚੋਂ ਚਾਰ ਨਾਮ ਲੈਣੇ

੧ ੨ ੩ ੪
ਅਕਾਰ ਮਕਾਰ ਉਕਾਰ ਅਰਧਬਿੰਦ

੫ ੬ ੭ ੮ ੯
ਸਤਿ ਨਾਮੁ ਕਰਤਾ ਪੁਰਖੁ ਨਿਰਭਉ

੧੦ ੧੧ ੧੨ ੧੩ ੧੪
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ

੧੫ ੧੬
ਗੁਰ ਪ੍ਰਸਾਦਿ।

---

ਸਨਾਤਨ ਮਤ ਅਨੁਸਾਰ ੨੪
ਅਖਰੀ ਗਾਇਤ੍ਰੀ :-

੧ ੨ ੩ ੪ ੫ ੬੭ ੮੯੧੦
ਓਁ ਭੂਰ ਭ੍ਵਾ ਸ੍ਵਾ ਤਤ ਸ੍ਵੀ ਤੁਰ ਵ੍ਰੇਣਜਮ

੧੧ ੧੨ ੧੩੧੪੧੫ ੧੬ ੧੭ ੧੮
ਭ੍ਰਗੋ ਦੇਵਸਜ ਧੀ ਮਹੀ

੧੯ ੨੦ ੨੧ ੨੨ ੨੩ ੨੪
ਧਯੋ ਯੁਨਾ ਪ੍ਰਚੋਦਜਾਤ੍।

ਚਵੀ ਅੱਖਰਾ ਮੰਤ੍ਰ :-

੧ ੨ ੩ ੪ ੫ ੬ ੭ ੮ ੯ ੧੦
ਸ ਤਿ ਨਾ ਮੁ ਕ ਰ ਤਾ ਪੁ ਰ ਖੁ
੧੧ ੧੨ ੧੩ ੧੪ ੧੫ ੧੬ ੧੭ ੧੮
ਨਿ ਰ ਭ ਉ ਨਿ ਰ ਵੈ ਰੁ
੧੯ ੨੦ ੨੧ ੨੨ ੨੩ ੨੪
ਅ ਕਾ ਲ ਮੂ ਰ ਤਿ।

ਸ੍ਰੀ ਜਾਪੁ ਸਾਹਿਬ ਵਿਚ ਵੀ ਇਹ ਗਾਇਤ੍ਰੀ ਮੰਤ੍ਰ ਕਥਨ ਕੀਤਾ ਹੈ :-

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥
ਗੋਬਿੰਦੇ ॥ ਮੁਕੰਦੇ ॥ ਉਦਾਰੇ ॥
ਅਪਾਰੇ ॥ ॥੯੪॥ ਹਰੀਅੰ ॥
ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥੯੫॥



## ਗੁਰਮਤ ਅਨੁਸਾਰ ਪੰਝੀ ਅੱਖਰਾਂ ਵਾਲਾ ਮੰਤ੍ਰ

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
੧ ੳ ਸ ਤਿ ਨਾ ਮੁ ਕ ਰ ਤਾ ਪੁ ਰ ਖੁ ਨਿ ਰ ਭ ਉ
੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫
ਨਿ ਰ ਵੈ ਰੁ ਅ ਕਾ ਲ ਮੂ ਰ ਤਿ।

## ਤੀਹ ਅੱਖਰਾਂ ਵਾਲਾ ਮੰਤ੍ਰ

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
੧ ੳ ਸ ਤਿ ਨਾ ਮੁ ਕ ਰ ਤਾ ਪੁ ਰ ਖੁ ਨਿ ਰ ਭ ਉ
੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦
ਨਿ ਰ ਵੈ ਰੁ ਅ ਕਾ ਲ ਮੂ ਰ ਤਿ ਅ ਜੂ ਨੀ ਸੈ ਭੰ।

## ਚੌਤੀ ਅੱਖਰਾਂ ਵਾਲਾ ਮੰਤ੍ਰ

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬ ੧੭ ੧੮
ਸ ਤਿ ਨਾ ਮੁ ਕ ਰ ਤਾ ਪੁ ਰ ਖੁ ਨਿ ਰ ਭ ਉ ਨਿ ਰ ਵੈ ਰੁ
੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦ ੩੧ ੩੨ ੩੩ ੩੪
ਅ ਕਾ ਲ ਮੂ ਰ ਤਿ ਅ ਜੂ ਨੀ ਸੈ ਭੰ ਗੁ ਰ ਪ੍ਰ ਸਾ ਦਿ।

## ਛੱਤੀ ਅੱਖਰਾਂ ਵਾਲਾ ਮੰਤ੍ਰ

੧ ੨ ੩ ੪ ੫ ੬ ੭ ੮ ੯ ੧੦ ੧੧ ੧੨ ੧੩ ੧੪ ੧੫
੧ ੳ ਸ ਤਿ ਨਾ ਮੁ ਕ ਰ ਤਾ ਪੁ ਰ ਖੁ ਨਿ ਰ ਭ ਉ
੧੬ ੧੭ ੧੮ ੧੯ ੨੦ ੨੧ ੨੨ ੨੩ ੨੪ ੨੫ ੨੬ ੨੭ ੨੮ ੨੯ ੩੦
ਨਿ ਰ ਵੈ ਰੁ ਅ ਕਾ ਲ ਮੂ ਰ ਤਿ ਅ ਜੂ ਨੀ ਸੈ ਭੰ
੩੧ ੩੨ ੩੩ ੩੪ ੩੫ ੩੬
ਗੁ ਰ ਪ ਰ ਸਾ ਦਿ।

## ਮੰਤ੍ਰ ਦੇ ਜਾਪ ਦਾ ਫਲ

ਮੰਤ੍ਰ ਜਪੁ ਜੀ ਕੋ।
ਸੁਨਿ ਕਲਗੀਧਰ ਉਚਰਯੋ ਨੀਕੋ। ਜਾਨਹੁੰ ਪਰਮ ਮੰਤ੍ਰ ਜਪੁ ਜੀ ਕੋ।
ਅਹੋਂ ਮਾਨਸੋ ਪੰਚੀ ਅੱਛਰ। ਬਾਂਛਿਤ ਦੇ ਸਿਮਰਯੋ ਜਿਨ ਰਿਦ ਧਰਿ ॥੨੪॥
ਤਿਸ ਕੋ ਅਰਥ ਕਰਯੋ ਗੁਰਦਯਾਲ। ਹਿਤ ਸਿੱਖਨਿ ਕੇ ਕਰਨ ਨਿਹਾਲ।
ਬਰਨ ਪਚੀਹ ਅਜੱਪਾ ਜਪੈ। ਕੈ ਰਸਨਾ ਰਸ ਤੇ ਮਨ ਰਪੈ ॥੨੫॥
ਤਿਸ ਤੇ ਦੂਖਨ, ਦੁਖ, ਰੁਜ ਤੀਨ। ਬਾਤ ਪਿੱਤ ਕਫ ਕਰਤਾ ਹੀਨ।
ਮੁਕਤਿ ਜੁਗਤਿ ਉੱਤਮ ਪਦ ਪਾਵੈ। ਸੁਖੀ ਹੋਇ ਨਹਿੰ ਅਵਗਤਿ ਜਾਵੈ ॥੨੬॥
ਜੇ ਭੋਜਨ ਪਰ ਕਰਹਿ ਉਚਾਰਨਿ। ਵਧੈ ਰਿਧਿ ਹੁਇ ਅੰਨ ਬਿਕਾਰ ਨ।
ਸੁਖ ਸੋਂ ਪਚੈ, ਨ ਰੁਜ ਉਪਜਾਵੈ। ਕਾਲ ਰਹਿਤ ਹੁਇ ਦੋਖ ਮਿਟਾਵੈ ॥੨੭॥
ਦਰਬ ਲਾਭ ਮਹਿੰ, ਧਰਮ ਮਝਾਰਾ। ਬੀਜ ਉਦਾਸੀ ਕੇ ਸੁਖਕਾਰਾ।
ਇਸਤ੍ਰੀ ਬਜਾਹਨਿ ਸੁਤ ਉਪਜੰਤੇ। ਦੇਸ਼ ਬਿਦੇਸ਼ਨ ਕੋ ਗਮਨੰਤੇ ॥੨੮॥
ਜੁੱਧ ਚਢਨ ਮਹਿ ਸ਼ਸਤ੍ਰ ਪ੍ਰਹਾਰਨਿ। ਹੋਨਿ ਅਰੂਢਨ ਬਾਜੀ ਬਾਰਨ ॥੨੯॥
ਸਦਨ ਪ੍ਰਵੇਸ਼ਨਿ, ਬਾਹਰ ਜਾਨ। ਇਤਿਆਦਿਕ ਜੋ ਕਾਜ ਮਹਾਨ।
ਮਸਤਕ ਨੇਮ੍ਰਿ ਕਰਹਿ ਗੁਰ ਆਗੇ। ਦ੍ਰਿੜ ਪ੍ਰਤੀਤ ਕਰ ਸਿਮਰਨ ਲਾਗੇ ॥੩੦॥
ਦੇ ਦਸਵੰਧ ਗੁਰੂ ਕਉ ਸਿੱਖ। ਕਰਨ ਕਰਾਹ ਕਰਹਿ ਸੁ ਭਵਿੱਖ।
ਦਾਨ ਦੇਨ ਲੇਨੇ ਮਹਿੰ ਪ੍ਰਾਹਿ। ਅਤਿ ਸੁਭਾਵ ਕੀ ਪਲਟਨ ਮਾਂਹਿ ॥੩੧॥
ਭੂਤ ਕਿ ਪ੍ਰੇਤ ਡਾਕਨੀ ਡੀਠ। ਸਹਿਤ ਪ੍ਰਤੀਤ ਪਠਹਿ ਦਿਢ ਨੀਠ ॥੩੨॥
ਦਸਵੇਂ ਪਾਤਸਾਹੁ ਗੁਰ ਸਾਚੇ। ਲਿਖਵਾਇ ਸ੍ਰੀ ਬਚਨ ਉਬਾਚੇ।
ਆਗੇ ਲਾਗੇ ਲਿਖਨਿ ਲਿਖਾਰੀ। ਜਿਮ ਮਹਿੰਮਾ ਬਿਧਿ ਸਹਿਤ ਉਚਾਰੀ ॥੩੩॥

ਦੋਹਰਾ :–ਚਲਨ ਸਮੇ ਸੰਗ੍ਰਹਣ ਮਹਿੰ, ਦਾਨ ਦੇਨਿ ਔ ਲੇਨਿ।
ਅਤਿ ਸੁਭਾਵ ਕੀ ਪਲਟ ਮਹਿੰ ਭੂਤ ਡਾਕਨੀ ਸੇਨ ॥੩੪॥
ਮਨ ਜੀਤਨ, ਰਣ ਮਹਿੰ, ਧਰਾ, ਰਾਜ ਕਾਜ ਸੁਖਵਾਹਿ।
ਮਿਲਨੇ ਗਿਲਨੇ ਬੰਧੁ ਮਹਿੰ ਰਾਜ ਜੋਗ ਉਤਸਾਹਿ ॥੩੫॥
ਇਨ ਕਾਰਜ ਕੀ ਅਟਕ ਮਹਿੰ ਪੰਚ ਪਚੀਸਾ ਜਾਪ।
ਛੱਤੀ ਅਠਤੀ ਜਾਪ ਕਰਿ ਲਾਖ ਅਰਧ ਤੇ ਲਾਖ ॥੩੬॥
ਛੱਤੀ ਅਠਤੀ ਜਾਪ ਕਰਿ ਲਾਖ ਅਰਧ ਤੇ ਲਾਖ ॥੩੬॥
ਬਰਣ ਪੰਚ ਪਚੀਸ ਕੇ ਅਥਵਾ ਛੱਤੀ ਹੋਇ।
ਜਪ ਹਜਾਰ ਸਮ ਵਰਣ ਕੇ ਪਾਠ ਕਰੇ ਨਰ ਜੋਇ ॥੩੭॥



ਕਰੈ ਹੋਮ ਗੁਰਮੰਤ੍ਰ ਕੋ ਸਕਲ ਬਿਘਨ ਦੇ ਖਾਪ।
ਕਾਰਜ ਹੋਇ ਬੰਧਨ ਤੁਟੈਂ ਸ੍ਰੀ ਮੁਖ ਗੁਰੂ ਪ੍ਰਤਾਪ ॥੩੮॥
ਗਿਆਨੀ, ਧਿਆਨੀ, ਜੋਗਧਰਿ, ਕਰਮੀ, ਸੁੱਕ੍ਰਿਤ ਮੱਧ।
ਉਤਨਾ ਹੀ ਲਿਖਿਆ ਸਹੀ ਜੋ ਗੁਰ ਸਰਧਾ ਸਿੱਧ ॥੩੯॥
ਗੁਰ ਪ੍ਰਸਾਦਿ ਲਗ ਮੁਕਤਿਮਯ, ਪੰਚ ਗਿਆਨ ਕੇ ਜੋਗ।
ਹ੍ਰਿਦੇ ਸੋਧਨ ਸੰਗ੍ਰਹ ਮੈਂ ਪੱਚੀ ਲਗਿ ਸੰਜੋਗ ॥੪੦॥
ਪ੍ਰਥਮ ਮਹਾਤਮ ਮੰਤ੍ਰ ਇਹ ਚਾਰ ਪਦਾਰਥ ਦਾਇ ॥੪੧॥

ਦੋਹਰਾ :–ਅੱਖਰ ਛੱਤੀਸ ਪੰਚ ਪੁਨ ਪੱਚੀ ਤੱਤ ਸੁਜਾਨ।
ਗੁਰਪ੍ਰਸਾਦਿ ਪਢਿ ਅੱਗ੍ਰ ਲਖਹੁ ਸਿੱਖ ਬੁਧਿਵਾਨ ॥੪੨॥
ਅਰੁ ਲਿਖਿਬੇ ਮੈਂ ਬਰਨ ਅਠ, ਪਾਂਚ ਪ੍ਰਾਣ ਕੇ ਮਾਂਝ।
ਪੱਚੀ ਸਭਿ ਵਿਵਹਾਰ ਮੈਂ ਛੱਤੀਸ ਲਖ ਗੁਨ ਸਾਂਝ ॥੪੩॥
ਛੱਤੀਸ ਲਾਖ ਆਹੂਤਿ ਦੇ ਮੁਕਤ ਹੋਇ ਤਤਕਾਲ।
ਜਪ ਤੇ ਆਤਮ ਸ਼ੁੱਧ ਹੋਇ ਮਾਰਜਨ ਦੂਖਨ ਟਾਲ ॥੪੪॥

(ਗੁਰ ਪ੍ਰਤਾਪ ਸੂਰਜ ਗ੍ਰੰਥ)

## ਜਪੁ

੧. (ਜਪੁ) ਨਾਮ ਬਾਣੀ ਦਾ ਹੈ। ਸ੍ਰੀ ਜਪੁ ਸਾਹਿਬ ਬਾਣੀ ਉਚਾਰਨ ਕਰਦੇ ਹਨ।

੨. ਜਪੁ ਨਾਮ ਬੇਦ ਦਾ (ਬੇਦ) ਨਾਮ ਗਿਆਨ ਦਾ ਹੈ। ਗਿਆਨ ਨੂੰ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ।

੩. (ਜਪੁ) ਜਪਣੇ ਜੋਗ ਹੈ। 'ਨਾਨਕ ਜਾਪੀ ਜਪੁ ਜਾਪ ॥' (ਅੰਗ ੮੯੬) ਜਿਨ੍ਹਾਂ ਪੁਰਖਾਂ ਨੂੰ ਜਪ ਅਤੇ ਜਾਪ ਦੀ ਪ੍ਰਾਪਤੀ ਹੋਈ ਹੈ। ਉਹ ਧੰਨਤਾ ਜੋਗ ਪੁਰਖ ਹਨ।

੪. (ਜਪੁ) ਆਗਿਆ ਹੈ ਬਾਣੀ ਦੇ ਜਪਣੇ ਦੀ। ਅਕਾਲ ਪੁਰਖ ਵਾਹਿਗੁਰੂ ਸਾਹਿਬ ਜੀ ਦੇ ਨਾਮ ਨੂੰ ਕਦੇ ਨਾ ਵਿਸਾਰੋ ਹੁਕਮ ਹੈ ਸਦਾ ਜਪਦੇ ਰਹੋ ਤੇ ਹੋਰਨਾਂ ਨੂੰ ਜਪਾਉ।

੫. (ਜਪੁ) ਅਨਵੈ ਕਰਕੇ 'ਪੁਜ' ਤੋਂ ਪੂਜਣੇ ਜੋਗ ਹੈ।

੬. (ਜਪੁ) ਪਾਪਾਂ ਨੂੰ ਜਪਤ ਕਰਨ ਵਾਲਾ ਹੈ। ਜਿਵੇਂ ਜਿਵੇਂ ਜਪੀਦਾ ਹੈ
ਉਸ ਪ੍ਰਮੇਸਰ ਨੂੰ ਜਾਣ ਲਈਦਾ ਹੈ।

੭. (ਜਪੁ) ਪਵਿੱਤਰ ਹੈ। ਸਾਰਿਆਂ ਦੇ ਮਨਾਂ ਨੂੰ ਪਵਿੱਤਰ ਕਰਨੇ
ਵਾਲਾ ਹੈ।

੮. (ਜਪੁ) ਜਾਨਣੇ ਜੋਗ ਹੈ।

[ਸੰਸਕ੍ਰਿਤ ਗ੍ਰੰਥਾਂ ਵਿਚ ਜਪ ਤਿੰਨ ਪ੍ਰਕਾਰ ਦਾ ਹੈ]:–

**੧. ਵਾਚਿਕ :**–ਜੋ ਸਪੱਸ਼ਟ ਅੱਖਰਾਂ ਵਿਚ ਕੀਤਾ ਜਾਵੇ ਜਿਸ ਨੂੰ
ਸੁਣ ਕੇ ਸ੍ਰੋਤਾ ਅਰਥ ਸਮਝ ਸਕੇ।

**੨. ਉਪਾਂਸ :**–ਜੋ ਹੋਠਾਂ ਅੰਦਰ ਬਹੁਤ ਧੀਮੀ ਆਵਾਜ਼ ਨਾਲ ਕੀਤਾ
ਜਾਵੇ, ਜਿਸ ਨੂੰ ਬਹੁਤ ਪਾਸ ਬੈਠਣ ਵਾਲਾ ਭੀ ਨਾ ਸਮਝ ਸਕੇ।

**੩. ਮਾਨਸ :**–ਜੋ ਮਨ ਦੇ ਚਿੰਤਨ ਤੋਂ ਕੀਤਾ ਜਾਵੇ।
ਤੰਤ੍ਰ ਸ਼ਾਸਤ੍ਰਾਂ ਅਨੁਸਾਰ ਮੰਤ੍ਰਾਂ ਦੇ ਜਪ ਦੀ ਗਿਣਤੀ, ਭਿੰਨ ਭਿੰਨ ਸਾਮਗ੍ਰੀ, ਅਤੇ
ਜੁਦੇ ਜੁਦੇ ਫਲ, ਅਨੇਕ ਜਾਪਕਾਂ ਨੇ ਲਿਖੇ ਹਨ। (ਮਹਾਨ ਕੋਸ਼ ਅੰਗ ੩੭੮)

ਇਸ ਬਾਣੀ 'ਜਪੁ' ਦੇ ਵਿਚ ਹਰ ਵੇਲੇ ਜੁੜੇ ਰਹੋ। ਮਨ, ਬਾਣੀ, ਸ੍ਰੀਰ
ਕਰਕੇ ਜਪਦੇ ਰਹੋ। ਚਾਰੇ ਬਾਣੀਆਂ, ਵੈਖਰੀ, ਮਧਮਾ, ਪਸੰਤੀ ਤੇ ਪਰਾ ਕਰਕੇ
ਜਪਦੇ ਰਹੋ।

(ਜਪੁ) ਜਪਣਾ ਉਚਾਰਨਾ ਰਸਨਾ ਦੇ ਨਾਲ ਬੈਖਰੀ ਦੁਆਰਾ।

ਯਥਾ:–'ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥' (ਅੰਗ ੨੬੩)
'ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥' (ਅੰਗ ੧੩੬੩)
'ਰੇ ਮਨ ਮੂੜ ਤੂ ਤਾ ਕਉ ਜਾਪ ॥' (ਅੰਗ ੨੭੦)

ਜੋ ਚੀਜ਼ ਮੁਖ ਵਿਚ ਪਾਈਏ ਉਹ ਸਾਰੇ ਸਰੀਰ ਵਿਚ ਜਾਂਦੀ ਹੈ। ਪ੍ਰਮੇਸ਼ਰ
ਦਾ ਨਾਮ, ਹੈ ਤਾਂ ਸਾਡੇ ਅੰਦਰ ਵੀ, ਪਰ ਗੁਪਤ ਹੋ ਰਿਹਾ ਹੈ।

ਯਥਾ :–'ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥
ਦੇਹੀ ਮਹਿ ਇਸ ਕਾ ਬਿਸ੍ਰਾਮੁ ॥' (ਅੰਗ ੨੯੩)



ਅੰਦਰਲੇ ਜਾਪ ਦੀ ਸਾਖਿਆਤਤਾ ਬਾਹਰੋਂ ਰਸਨਾ ਨਾਲ ਜਪਣ ਤੋਂ ਹੀ
ਹੋਵੇਗੀ। ਜਿਵੇਂ ਹੱਥ ਨਾਲ ਗੇੜਨ ਵਾਲੇ ਨਲਕੇ ਦਾ ਪਾਣੀ ਕਿਸੇ ਖ਼ਰਾਬੀ
ਕਰਕੇ ਥੱਲੇ ਉਤਰ ਗਿਆ ਹੋਵੇ, ਤਾਂ ਉਪਰੋਂ ਪਾਣੀ ਪਾਉਣ ਨਾਲ ਉੱਪਰ
ਬਾਹਰ ਆ ਜਾਂਦਾ ਹੈ। ਇਉਂ ਅੰਦਰਲਾ ਜਾਪ ਵੀ ਰਸਨਾ ਦੇ ਨਾਲ ਜਾਪ
ਕਰਨ ਤੋਂ ਫਿਰ ਮਧਮਾ ਦੁਆਰਾ ਕੰਠ ਵਿਚ ਜਿਵੇਂ ਬਾਬਾ ਮੋਹਣ ਜੀ ਤੀਸਰੇ
ਪਾਤਸ਼ਾਹ ਜੀ ਦੇ ਸਾਹਿਬਜ਼ਾਦੇ ਜਪਦੇ ਸਨ। ਅਗੇ ਫਿਰ ਪਸੰਤੀ ਦੁਆਰਾ
ਹਿਰਦੇ ਵਿਚ ਸੁਆਸ ਗਿਰਾਸ ਚਲਣ ਲੱਗ ਪੈਂਦਾ ਹੈ। ਫਿਰ ਪਰਾ ਦੁਆਰਾ
ਨਾਭੀ ਵਿਚ ਬਿਨਾਂ ਸੰਕਲਪ ਤੋਂ ਆਪ-ਮੁਹਾਰਾ ਜਾਪ ਦਿਨੰ ਰਾਤ ਇਕ-ਰਸ
ਪ੍ਰਗਟ ਹੋ ਆਉਂਦਾ ਹੈ।

ਯਥਾ :– 'ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥' (ਅੰਗ ੧੨੯੧)

ਇਸ ਤੋਂ ਅੱਗੇ ਅਵਸਥਾ, ਰੋਮ ਸਾਰੇ ਜ਼ਬਾਨ ਦੀ ਨਿਆਈਂ ਬਣ ਜਾਂਦੇ
ਹਨ। ਰੋਮ ਰੋਮ ਵਿਚ ਜਾਪ ਹੋਣ ਲੱਗ ਜਾਂਦਾ ਹੈ।

'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ।' (ਅੰਗ ੯੪੧) ਦੀ ਅਵਸਥਾ
ਪ੍ਰਾਪਤ ਹੁੰਦੀ ਹੈ। ਇਸ ਤੋਂ ਅੱਗੇ ਜੋ ਬੋਲ-ਚਾਲ ਪਸ਼ੂ ਪੰਛੀ ਵੀ ਕਰ ਰਹੇ ਹਨ,
ਸਭ ਵਿਚ ਜਾਪ ਹੀ ਸੁਣਨ ਲੱਗ ਜਾਂਦਾ ਹੈ।

ਯਥਾ :–'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ॥
ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ ॥'
(ਅੰਗ ੧੨੬੫)

ਸਭ ਰਿਦਿਆਂ ੨ ਵਿਚ ਜਾਪ ਸੁਣਨਾ।

ਯਥਾ :–'ਸਭੈ ਘਟ ਰਾਮ ਬੋਲੈ ਰਾਮਾ ਬੋਲੈ ਰਾਮ ਬਿਨਾ ਕੋ ਬੋਲੈ ਰੇ ॥'
'ਸਭੋ ਜਪੀਐ ਜਾਪ ਜਿ ਮੁਖਹੁ ਬੋਲੇਟਿਆ ॥'

ਇਸ ਤੋਂ ਅੱਗੇ ਸਾਰੇ ਤੱਤਾਂ ਵਿਚ ਵੀ ਜਾਪ ਹੀ, ਸਿਮਰਨ ਹੀ ਸੁਣਦਾ ਹੈ।

ਯਥਾ :–'ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥......॥'
(ਅੰਗ ੧੦੭੯)

'ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ
ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥' (ਅੰਗ ੫੪੦)

ਇਸ ਤੋਂ ਅੱਗੇ ਫੇਰ :– ਮੁਝ ਮਹਿ ਰਹਾ ਨ ਹੂੰ ॥
'ਕਬੀਰ ਤੂੰ ਤੂੰ ਕਰਤਾ ਤੂ ਹੂਆ ਜਤ ਦੇਖਉ ਤਤ ਤੂ ॥' (ਅੰਗ ੧੩੭੫)
ਜਬ ਆਪਾ ਪਰ ਕਾ ਮਿਟਿ ਗਇਆ ਇਹ ਜਾਪੁ ਸਿਮਰਨ ਦੀ ਅਉਧੀ ਹੈ।
ਦੀ ਅਵਸਥਾ ਪ੍ਰਾਪਤ ਹੁੰਦੀ ਹੈ।

## ਜਾਪੁ ਕਰਨ ਵਾਸਤੇ ਜੋ ਗੱਲਾਂ ਜ਼ਰੂਰੀ ਹਨ

'ਪਵਿਤ੍ਰ ਮਨ ਤਨ ਮੋਨ ਬਾਣੀ, ਸੰਤੋਖ ਹਾਜ਼ਰ ਜਾਨਿ ॥
ਇਕਾਂਤ ਹੀ ਕਾਮ ਤਿਆਗ, ਨਿਸਚਾ ਅਭਿਆਸਿ ਠਾਨਿ ॥'

੧. ਮਨ ਦੀ ਇਕਾਗਰਤਾ। ੨. ਸਰੀਰ ਦੀ ਪਵਿੱਤਰਤਾ। ੩. ਬਾਣੀ ਦੀ ਮੋਨਤਾ, ਬਹੁਤਾ ਬੋਲਣ ਵਲੋਂ। ੪. ਸੰਤੋਖ ਰਖਣਾ, 'ਜਥਾ ਲਾਭ ਤਥਾ ਸੰਤੁਸ਼ਟ।'
੫. ਅਕਾਲ ਪੁਰਖੁ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਨਣਾ।
੬. ਇਕਾਂਤ ਦੇਸ ਜਾਪ ਕਰਨਾ।
'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥'
੭. ਹੰਗਤਾ ਅਤੇ ਅਪਣੱਤ ਛਡਕੇ ਆਪਣੇ ਆਪਨੂੰ ਸਤਿਗੁਰਾਂ ਦੇ ਚਰਨਾਂ ਵਿਚ ਬੈਠਾ ਜਾਣਕੇ ਜਾਪ ਕਰਨਾ।
੮. ਇਸ਼ਟ ਦੇਵ ਸਤਿਗੁਰੂ ਸਾਹਿਬ ਜੀ ਵਿਚ ਨਿਸਚਾ ਹੋਣਾ।
੯. ਕਾਮਨਾ ਤੋਂ ਰਹਿਤ ਚਿਰਕਾਲ ਤਕ ਅਭਿਆਸ ਕਰੇ। ਥੋੜਾ ਚਿਰ ਸਿਮਰਨ ਕਰਕੇ ਚਿੱਤ ਅਰਥਾਂ ਵਿਚ ਜੁੜਿਆ ਹੋਵੇ। ਗੱਲਾਂ ਨ ਕਰਨ ਲੱਗ ਪਵੇ ਕਿ ਮੈਨੂੰ ਬੜਾ ਅਨੰਦ ਹੈ ਅਤੇ ਸੰਜਮ ਨਾਲ ਖਾਣ ਪੀਣ ਵਾਲਾ ਹੋਵੇ।

ਜਥਾ :–'ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥' (ਅੰਗ ੪੬੭)
'ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਇ ॥'
(ਵਾਰ ੨੯ਵੀਂ ਪਉੜੀ ੧੫ਵੀਂ ਭਾਈ ਗੁਰਦਾਸ ਜੀ)

ਭਾਵ ਬਹੁਤਾ ਪਸ਼ੂ ਦੀ ਤਰ੍ਹਾਂ ਪੇਟ ਭਰਕੇ ਆਲਸੀ ਨਹੀਂ ਬਣਨਾ।

ਜਥਾ :–'ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥'
(ਅੰਗ ੧੧੦੫)



ਆਲਸ ਰਹਿਤ ਹੋ ਕੇ ਜਪਣਾ :
'ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ ॥
ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥' (ਅੰਗ ੪੬੦)
ਅਤੇ ਉਦਮ ਸਹਿਤ ਹੋ ਕੇ :–

'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥' (ਅੰਗ ੧੪੬)
'ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥' (ਅੰਗ ੩੧੯)
'ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰ ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥' (ਅੰਗ ੮੧੫)
ਸਰੀਰ ਨੂੰ ਬਹੁਤਾ ਭੁਖਾ ਤੇ ਅਨੀਂਦਰਾ ਵੀ ਨਹੀਂ ਰੱਖਣਾ।
ਜਥਾ :–'ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ।' (ਅੰਗ ੫੫੪)

ਇਨ੍ਹਾਂ ਉਪਰੋਕਤ ਨਿਯਮਾਂ ਵਿਚ ਰਹਿ ਕੇ ਜਾਪ ਕਰਨ ਨਾਲ ਅਕਾਲ ਪੁਰਖ ਵਾਹਿਗੁਰੂ ਛੇਤੀ ਸਾਖਿਆਤ ਹੁੰਦਾ ਹੈ।

## ਸ੍ਰੀ ਜਪੁਜੀ ਸਾਹਿਬ ਜੀ ਦਾ ਮਹਾਤਮ

ਸ੍ਰੀ ਜਪੁਜੀ ਸਾਹਿਬ ਜੀ ਦੇ ਮਹਾਤਮ ਬਾਰੇ ਮਹਾਨ ਕਵੀ ਭਾਈ ਸੰਤੋਖ ਸਿੰਘ ਸਾਹਿਬ ਜੀ ਲਿਖਦੇ ਹਨ :–

'ਸਿਖ ਗੁਰੂ ਕਾ ਹੋਇ ਗਇਓ, ਜਪੁ ਜੀ ਕੰਠ ਨ ਕੀਨ।
ਤੰਦੁਲ ਬਿਨ ਤੁਖ ਕਾਮ ਕਿਹ, ਤੈਸੇ ਸਿਖ ਕੋ ਚੀਨ।'
(ਗਰਬ ਗੰਜਨੀ ਸਟੀਕ)

ਜਿਵੇਂ ਚੌਲਾਂ ਤੋਂ ਬਿਨਾਂ (ਤੁਖ) ਫੂਸ, ਪਰਾਲੀ ਕਿਸ ਕੰਮ ਹੈ? ਇਸ ਤਰ੍ਹਾਂ ਸ੍ਰੀ ਜਪੁਜੀ ਸਾਹਿਬ ਕੰਠ ਕੀਤੇ ਬਿਨਾਂ ਸਿੱਖ ਕੀ ਹੈ?

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਉਪਦੇਸ਼ ਦਿੰਦਿਆਂ, ਸ੍ਰੀ ਜਪੁਜੀ ਸਾਹਿਬ ਜੀ ਦੇ ਮਹਾਤਮ ਬਾਰੇ ਬਚਨ ਕੀਤੇ ਹਨ :–

'ਅਰਥ ਬਿਚਾਰਿ ਕਰਹਿ ਉਰ ਮਾਂਹੀ ॥ ਮੁਕਤਿ ਹੋਇ ਸੋ ਸੰਸੇ ਨਾਂਹੀ ॥
ਜਪੁਜੀ ਸੇਵਨ ਪ੍ਰੀਤਿ ਸੁ ਜਾਂਹੀ ॥ ਮਮ ਸਮੀਪ ਪ੍ਰਾਪਤਿ ਹੁਇ ਤਾਂਹੀ ॥੯੭॥

ਧਰਹਿ ਕਾਮਨਾ ਪਢਿ ਹੈ ਇਕ ਮਨ ॥ ਹੋਹਿ ਸਪੂਰਨ ਤਿਹ ਕੀ ਤਤਛਿਨ ॥
ਜੰਤ੍ਰ ਮੰਤ੍ਰ ਪੁਨ ਤੰਤ੍ਰ ਮਹਾਨਾ ॥ ਭੂਤ ਜਿ ਪ੍ਰੇਤ ਦੈਤ ਬਲਵਾਨਾ ॥੯੮॥
ਤਿਨ ਸਮੀਪ ਨਹਿੰ ਆਵੈ ਕੋਈ ॥ ਪਠਨ ਪ੍ਰੀਤਿ ਨਿਤ ਨਰ ਜਿਹ ਹੋਈ ॥
ਮਾਨੁਖ ਦੇਹਿ ਜੀਵ ਜਿਨ ਪਾਈ ॥ 'ਜਪੁ' ਬਿਹੀਨ ਹੈ ਬਾਦ ਗਵਾਈ ॥੯੯॥
ਸਿਖਨ ਜੋਗ ਮੰਤ੍ਰ ਗੁਰ ਕੇਰਾ ॥ ਇਤ ਉਤ ਨਿਤ ਸੁਖ ਦੇਤਿ ਘਨੇਰਾ ॥
ਹੋਇ ਸਿੱਖ 'ਜਪੁ' ਕੰਠ ਨ ਕੀਨੋ ॥ ਨਾਉਂ ਧਰੀਕ ਭੇਖ ਧਰਿ ਲੀਨੋ ॥੧੦੦॥
ਇਸ ਤੇ ਔਰ ਨ ਕੋ ਬਿਧਿ ਊਚੀ ॥ ਜਪੁ ਸੇਵਨ ਇਕ ਮਨ ਹੁਇ ਸੂਚੀ ॥
ਕਾਮਧੇਨੁ ਚਿੰਤਾਮਨਿ ਸੁਰਤਰੁ ॥ ਕਰਿ ਨਹਿੰ ਸਕੈ ਆਧ ਤਿਲ ਸਮਸਰ ॥੧੦੧॥
ਜਪੁਜੀ ਸੇਵ ਕਟਹਿ ਜਮ ਫਾਸੀ ॥ ਬਹੁਰ ਮਿਲਹਿ ਪਦਵੀ ਅਬਨਾਸੀ ॥
ਅਸ ਸੰਜੋਗ ਚਹਿਤ ਹੈ ਸੋਈ ॥ ਤੁਮ ਕਉ ਤਉ ਸਭਿ ਪ੍ਰਾਪਤਿ ਹੋਇ ॥੧੦੪॥
ਐਸ ਸਮੇ ਤੇ ਜੋ ਚੁਕ ਜਾਈ ॥ ਚੜਿ ਕਰਿ ਮੇਰੁ ਰਸਾਤਲਿ ਪਾਈ ॥
ਜਪੁਜੀ ਕੰਠ ਨਿਤਾਪ੍ਰਤਿ ਰਟੈ ॥ ਜਨਮ ਜਨਮ ਕੇ ਕਲਮਲ ਕਟੈ ॥੧੦੭॥
(ਸ੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੫੨)

ਸਤਿਗੁਰੂ ਅਮਰਦਾਸ ਸਾਹਿਬ ਮਹਾਰਾਜ ਜੀ ਨੇ ਸਿਖੀ ਦਾ ਸਭ ਤੋਂ ਪਹਿਲਾ ਤੀਰਥ ਸ੍ਰੀ ਬਾਉਲੀ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਚੌਰਾਸੀ ਪਉੜੀਆਂ ਵਾਲਾ ਰਚਿਆ। ਸਭ ਸੰਗਤਾਂ ਨੂੰ ਤਾਰਨ ਵਾਸਤੇ 'ਗੋਬਿੰਦਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ ॥ (ਅੰਗ ੧੪੦੦)

ਇਸ ਬਾਉਲੀ ਸਾਹਿਬ ਵਿਚ ਇਸ਼ਨਾਨ ਕਰਨ ਦਾ ਨਿਯਮ ਦਸਦਿਆਂ ਹਜ਼ੂਰ ਨੇ ਫ਼ੁਰਮਾਇਆ ਕਿ ਪਹਿਲਾਂ ਬਾਹਰ ਸਣੇ ਕੇਸੀਂ ਇਸ਼ਨਾਨ ਕਰੇ, ਫਿਰ ਬਾਉਲੀ ਸਾਹਿਬ ਵਿਚ ਸਣੇ ਕੇਸੀਂ ਟੁਭਾ ਲਾ ਕੇ, ਬਿਨਾਂ ਹੋਰ ਕੋਈ ਗੱਲ ਕਰਨ ਤੋਂ ਸ੍ਰੀ ਜਪੁਜੀ ਸਾਹਿਬ ਦਾ ਪਾਠ ਚਿਤ ਟਿਕਾ ਕੇ ਕਰੇ। ਫਿਰ ਇਸ਼ਨਾਨ ਕਰੇ, ਫਿਰ ਦੂਸਰੀ ਪਉੜੀ ਤੇ ਜਪੁਜੀ ਸਾਹਿਬ ਜੀ ਦਾ ਪਾਠ ਕਰੇ, ਫਿਰ ਇਸ਼ਨਾਨ ਕਰੇ। ਇਉਂ ਇਸ਼ਨਾਨ ਕਰਨ ਜਾਂਦਿਆਂ ਅਤੇ ਅਗਲੀ ਪਉੜੀ ਤੇ ਵਾਪਸ ਆਉਂਦਿਆਂ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰੇ। ਪਾਠ ਪਉੜੀ ਤੇ ਹੀ ਅਰੰਭੇ ਅਤੇ ਓਥੇ ਹੀ ਭੋਗ ਪਾ ਕੇ ਫਿਰ ਇਸ਼ਨਾਨ ਨੂੰ ਜਾਵੇ। ਇਉਂ ਨਿਰਵਿਘਨਤਾ ਸਹਿਤ ੮੪ ਪਾਠ ਸ੍ਰੀ ਜਪੁਜੀ ਸਾਹਿਬ ਜੀ ਦੇ ੮੪ ਵਾਰੀ ਇਸ਼ਨਾਨ ਕਰਕੇ ਚਿਤ ਟਿਕਾ ਕੇ ਕਰੇ, ਅਰਦਾਸ ਕਰੇ ਤਾਂ ੮੪ ਦਾ ਗੇੜ ਕੱਟਿਆ ਜਾਵੇਗਾ। ਇਉਂ ਤੀਸਰੇ ਪਾਤਸ਼ਾਹ ਜੀ ਨੇ ਵੀ ਜਪੁਜੀ ਸਾਹਿਬ ਦਾ



ਮਹਾਤਮ ਦਰਸਾਇਆ ਹੈ। ਬੇਅੰਤ ਸੰਗਤਾਂ ਇਹ ਬਚਨ ਮੰਨ ਕੇ ਮੁਕਤ ਹੋਈਆਂ, ਹੋ ਰਹੀਆਂ, ਅਤੇ ਹੋਣਗੀਆਂ।

ਯਥਾ :-ਦੋਹਰਾ ॥ ਭਗਤਿ ਖਜ਼ਾਨਾ ਖੁਲਿ ਰਹਯੋ ਸਤਿਗੁਰ ਕੇ ਦਰਬਾਰ।
ਚਾਰ ਪਦਾਰਥ ਸੰਗਤਿਹਿੰ ਦੇਤਿ ਲਗਤਿ ਨਹਿੰ ਬਾਰ ॥੧॥
ਚੌਪਈ ॥ ਤੀਰਥ ਪਰਮ ਰਚਯੋ ਬਡ ਪੁੰਨਯ। ਸੇਵਤ ਭਏ ਪੁਰਖ ਸੇ ਧੰਨਯ।
ਮਹਾਂ ਮਹਾਤਮ ਹੈ ਜਿਸ ਕੇਰਾ। ਜਿਸ ਮੱਜੇ ਫਲ ਲਹੈ ਘਨੇਰਾ ॥੨॥
ਸੁੰਦਰ ਸੀਤਲ ਨਿਰਮਲ ਪਰੇ। ਅਤਿ ਗੰਭੀਰ ਨੀਰ ਜਿਹ ਭਰੇ।
ਦੱਖਣ ਦਿਸ਼ ਮਹਿੰ ਥਰਨਾ ਬਹਯੋ। ਸੁਰਸਰਿ ਕੇ ਪ੍ਰਵਾਹ ਤਹਿੰ ਲਹਯੋ ॥੩॥
ਰਚੀ ਚੌਰਾਸੀ ਜਿਹ ਸੋਪਾਨ। ਗਿਨਿ ਜਬਿ ਦੇਖੀ ਕ੍ਰਿਪਾ ਨਿਧਾਨ।
ਮੁਖ ਤੇ ਬਾਕ ਕਹਯੋ ਤਿਸਿ ਕਾਲ। ਜੋ ਸਿਖ ਦਰਸਹਿ ਪ੍ਰੇਮ ਬਿਸਾਲ ॥੪॥
ਬਾਰਿ ਚੁਰਾਸੀ ਕਰਹਿ ਸ਼ਨਾਨ ॥ ਇਤਨੇ ਜਪੁਜੀ ਪਾਠ ਬਖਾਨਿ ॥
ਸਤਿਗੁਰ ਮੂਰਤਿ ਕਰਿਕੈ ਧਯਾਨ ॥ ਮਿਟਹਿ ਚੁਰਾਸੀ ਆਵਨਿ ਜਾਨਿ ॥੫॥
ਜਤੋਂ ਕਤੋਂ ਪਾਇ ਭਗਤਿ ਗੁਰ ਕੇਰੀ ॥ ਮਿਟਹਿ ਜੂਨ ਤਿਹ ਭ੍ਰਮਨ ਕੁਫੇਰੀ ॥
(ਰਾਸਿ ੧, ਅੰਸੂ ੫੮, ਸ੍ਰੀ ਗੁ: ਪ੍ਰ: ਸੂ: ਗ੍ਰੰ:)

ਪੰਜਵੇਂ ਪਾਤਸ਼ਾਹ ਜੀ ਨੇ ਜੋਤੀ ਜੋਤਿ ਸਮਾਉਣ ਸਮੇਂ ਆਪ ਸ੍ਰੀ ਜਪੁਜੀ ਸਾਹਿਬ ਜੀ ਦੀ ਬਾਣੀ ਦਾ ਪਾਠ ਕੀਤਾ ਅਤੇ ਪੰਜਾਂ ਸਿੱਖਾਂ ਤੋਂ ਪੰਜ ਪਾਠ ਕਰਵਾਏ ਫੇਰ ਜੋਤੀ ਜੋਤਿ ਸਮਾਏ ਸਨ।

ਏਸ ਪ੍ਰਕਾਰ ਜ਼ੁਲਮ ਦਾ ਨਾਸ ਕਰਨ, ਤਿਲਕ ਜੰਞੂ ਦੀ ਰਖਿਆ, ਧਰਮ ਬਚਾਉਣ ਅਤੇ ਪਰਉਪਕਾਰ ਲਈ ਨਾਵੇਂ ਪਾਤਿਸ਼ਾਹ ਜੀ ਨੇ ਸ਼ਹੀਦੀ ਪ੍ਰਾਪਤ ਕਰਨ ਵੇਲੇ ਖੂਹ ਤੋਂ ਇਸ਼ਨਾਨ ਕਰਕੇ ਗੁਰਦੁਆਰਾ ਸੀਸ ਗੰਜ ਸਾਹਿਬ ਵਾਲੀ ਥਾਂ ਤੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਸ਼ਹੀਦੀ ਪ੍ਰਾਪਤ ਕੀਤੀ। ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਅਰੰਭ ਕਰਨ ਤੋਂ ਪਹਿਲਾਂ ਹੀ ਜਲਾਦ ਨੂੰ ਕਹਿ ਦਿਤਾ ਸੀ ਕਿ ਜਦੋਂ ਬਾਣੀ ਦਾ ਭੋਗ ਪਾ ਕੇ ਅਸੀਂ ਸੀਸ ਝੁਕਾਵਾਂਗੇ ਅਤੇ ਫਿਰ ਉਤਾਂਹ ਚੁਕਾਂਗੇ ਤਾਂ ਤੇਗ਼ ਚਲੌਣੀ।

'ਤਬਹਿ ਪਿੰਜਰੇ ਦ੍ਵਾਰ ਉਘਾਰਾ। ਨਿਕਸੇ ਵਹਿਰ ਬਿੱਗ੍ਯਾਨ ਉਦਾਰਾ ॥੩੧॥
ਹਿੰਦੂ ਬ੍ਰਿੰਦ ਤੁਰਕ ਸਮੁਦਾਏ। ਖਰੇ ਬਜ਼ਾਰ ਬਿਖੇ ਬਿਸਮਾਏ।
ਨਿਕਟਿ ਕੂਪ ਲਖ੍ਯੁ, ਤਿਸ ਥਲ ਗਏ। ਜਲ ਨਿਕਸਾਯੋ ਮੱਜਨ ਕਿਏ ॥੩੩॥

ਜਪੁਜੀ ਪਾਠ ਕਰਨਿ ਪੁਨ ਲਾਗੇ। ਬੈਠੇ, ਹੁਤੇ ਬਿਰਛ ਤਿਸ ਆਗੇ।
ਕਹ੍ਯੋ 'ਜਬਹਿ ਹਮ ਸੀਸ ਨਿਵਾਇੰ। ਤਬ ਦੇਖਹੁ, ਤੁਮ ਤੇਗ ਚਲਾਇ' ॥੩੪॥
ਵਰਯੋ ਦੁਪਹਿਰਾ ਜਬਿ ਇਕ ਘਰੀ। ਜਪੁਜੀ ਪਠਤਿ ਸੁ ਪੂਰੀ ਕਰੀ।
ਤੇਗ ਪਾਇ ਜਬਿ ਸੀਸ ਨਿਵਾਯੋ। ਪੁਨ ਊਪਰ ਕੋ ਜਬਹਿ ਉਠਾਯੋ ॥੩੭॥
ਸਈਜਦ ਤਬਿ ਕਰਿ ਕੈ ਬਲ ਬਾਹੂ। ਤੇਗ ਪ੍ਰਹਾਰਿ ਤਾਕਿ ਗਰ ਮਾਂਹੂ।
ਕਠੀ ਚਲਾਵਨਿ ਗਈ ਨ ਤਾਹਿਂ ਲੌ। ਧਰ ਤੇ ਸਿਰ ਉਤਰਯੋ ਗੁਰ ਪਹਿਲੌਂ' ॥੩੮॥
(ਰਾਸਿ ੧੨, ਅੰਸੂ ੬੫)

ਫੇਰ ਦਸਮ ਸਰੂਪ ਵਿਚ ਅੰਮ੍ਰਿਤ ਛਕਾ ਕੇ, ਰਹਿਤ ਮ੍ਰਯਾਦਾ, ਨਿਤਨੇਮ ਵਿਚ ਪੰਜਾਂ ਬਾਣੀਆਂ ਚੋਂ ਸਭ ਤੋਂ ਪਹਿਲੋਂ ਜਪੁਜੀ ਸਾਹਿਬ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਪੜ੍ਹਨ ਦੀ ਆਗਿਆ ਕੀਤੀ ਹੈ।

ਦਸਮ ਪਾਤਸ਼ਾਹ ਜੀ ਤੋਂ ਸਿਖਾਂ ਨੇ ਸ੍ਰੀ ਜਪੁਜੀ ਸਾਹਿਬ ਜੀ ਦੇ ਮਹਾਤਮ ਬਾਰੇ ਪੁਛਿਆ ਸੀ।

'ਸ੍ਰੀ ਪ੍ਰਭੁ ਪਾਤਸ਼ਾਹੁ ਗੁਰ ਸਾਚੇ। ਦਿਹੁ ਬਤਾਇ ਸੰਸੇ ਚਿਤ ਰਾਚੇ ॥੧੩॥
ਲੇਤਿ ਮੁਕਤਿ ਜਪੁ ਪਾਠਕ ਜੋਇ? ਕੈ ਸਰੀਰ ਕੀ ਰਛਾ ਹੋਇ?
ਇਹ ਨਿਰਨੈ ਹਮ ਪਾਵਹਿਂ ਜੈਸੇ। ਸਿਖਨ ਹੇਤ ਉਚਾਰਹੁ ਤੈਸੇ ॥੧੪॥

ਤਾਂ ਹਜ਼ੂਰ ਨੇ ਫ਼ੁਰਮਾਇਆ :-

'ਸ੍ਰੀ ਮੁਖ ਤੇ ਫ਼ੁਰਮਾਵਨ ਕੀਨ। ਅੰਮ੍ਰਿਤ ਫਲ ਕਿਸਹੂੰ ਕਰ ਲੀਨ।
ਜੋ ਅਚ ਲੇਹਿ ਅਮਰ ਹੁਇ ਜਾਇ। ਭੁਖ ਤ੍ਰਿਖਾ ਭੀ ਦੁਖ ਬਿਨਸਾਇ ॥੧੫॥
ਅੰਮ੍ਰਿਤ ਫਲ ਜਿਮ ਦੋਨੋ ਕਰੇ। ਤਥਾ ਸ਼ਕਤਿ ਜਪੁਜੀ ਜੁਗ ਧਰੇ।
ਤਨ ਕੀ ਰੱਛਾ ਮੁਕਤਿ ਪਦਾਰਥ। ਦੇ ਦੋਨੋਂ ਕੋ ਸਦਾ ਸਕਾਰਥ ॥੧੬॥
ਮੁਕਤਿ ਜੁਗਤਿ ਉਤਮ ਪਦ ਪਾਵੈ। ਸੁਖੀ ਹੋਇ ਨਹਿਂ ਅਵਗਤ ਜਾਵੈ ॥੨੬॥
(ਰਿਤੁ ੫ ਵੀਂ, ਅੰਸੂ ੨੭)

'ਸ੍ਵੈਯਾ ॥ ਜਪੁ ਜਾਪੁ ਕਿਯੇ ਅਘ ਕੋਟ ਹਰੈ, ਨਿਤ ਦਾਨ ਵਧੈ, ਬੁਧਿ ਸਾਰ ਧਰੈ।
ਮਨ ਭਾਵ ਵਧੈ, ਸੁਖ ਕਾਮ ਸਧੈ, ਸੁਰ ਸਾਧਨ ਮੈ ਤਮ ਪੁੰਜ ਖਹਰੈ।
ਧਨ ਮੈ, ਤਨ ਮੈ, ਘਰ ਮੈ, ਸੁਤ ਮੈ, ਅਰੁ ਨਾਰਿ ਬਿਖੈ ਸਭ ਦੋਖ ਟਰੈ।
ਜਿਹ ਪ੍ਰੀਤ ਨਹੀ ਪ੍ਰਤੀਤ ਨਹੀ ਤਿਸ ਕੋ ਸਿਖ ਦੇਹਿ ਸੁ ਦੋਖ ਕਰੈ ॥੨੨॥
ਜਪੈ ਜਾਪ ਤਨ ਤਾਪ ਖਪੁ, ਆਰਬਲਾ ਵਧ ਜਾਇ।
ਕਰਹਿ ਕਾਮਨਾ ਜਥਾ ਉਰ, ਤਥਾ ਜਾਪ ਤੇ ਪਾਇ ॥੩੫॥



ਅਬ ਸੁਨੀਏ ਇਕ ਜਪ ਪੜੇ, ਸਤਿਗੁਰ ਸਿਖ ਕੇ ਸੰਗ।
ਭੁਗਤਿ ਮੁਕਤਿ ਬਖਸ਼ੀ ਗੁਰੂ, ਦਰਗਹ ਜਾਹਿ ਨਿਸੰਗ ॥੩੮॥
ਸਭਿ ਪ੍ਰਸੰਗ ਕੇ ਅੰਤ ਮਹਿੰ, ਕਹਿੰ ਦਸਮੇਂ ਪਾਤਸਾਹੁ।
ਕਰਯੋ ਨੇਮ ਨਿਤ ਜਪ ਪੜੇ, ਸਭਿ ਬਜ ਲਗ ਨਿਰਬਾਹੁ ॥੩੯॥
ਆਤਮਦਰਸੀ ਕੀ ਗਤੀ, ਪ੍ਰਾਪਤਿ ਤਿਸ ਕੋ ਹੋਇ।
ਰਹੇ ਸੰਗ ਤਿਹ ਸਤਿਗੁਰੂ, ਪਾਇ ਸਹਾਇਕ ਸੋਇ ॥੪੦॥
ਜਿਉਂ ਧੰਨੇ ਕੀ ਧੇਨੁ ਕੋ, ਠਾਕੁਰ ਚਾਰੇ ਨਿਤ।
ਕਰ ਪ੍ਰਤੀਤ ਨਿਤ ਜਪ ਪੜੇ, ਤਿਮ ਤਿਹ ਸਤਿਗੁਰ ਮਿਤ ॥੪੧॥
ਪੜੇ ਸੁਨੈ ਚਿਤ ਲਾਇਕੈ, ਜੋ ਲਿਖਿ ਦੇਜ ਸਪ੍ਰੀਤ।
ਮਨ ਚਿੰਤਤਿ ਫਲ ਪਾਇਕੈ, ਤਰਿ ਹੈ ਸੁਖ ਭੈ ਭੀਤ ॥੪੨॥
ਭੇਟਾ ਕਰਿ ਉਪਦੇਸ਼ ਗੁਰ, ਤਬੀ ਫਲੈ ਗੁਰਸਿਖ।
ਜਥਾ ਸ਼ਕਤਿ ਜਪ ਕੋ ਜਪੈ, ਸਿਧ ਹੋਇ ਗੁਰਮੁਖ ॥੪੩॥
(ਰਿਤੁ ੫ ਵੀਂ, ਅੰਸੂ ੨੭)

[ਰਹਿਤਨਾਮਿਆਂ ਵਿਚ ਬਚਨ ਆਉਂਦੇ ਹਨ]:-

'ਬਿਨੁ ਜਪੁ ਜਾਪੁ ਜਪੇ ਬਿਨਾਂ, ਜੋ ਜੇਵੈ ਪ੍ਰਸਾਦਿ ॥
ਸੋ ਬਿਸਟਾ ਕਾ ਕਿਰਮ ਹੋਇ ਜਨਮ ਗਵਾਇਓ ਬਾਦ ॥'
(ਰਹਿਤਨਾਮਾ ਭਾਈ ਪ੍ਰਹਲਾਦ ਸਿੰਘ)

ਬਿਨ ਜਪ ਪੜੇ ਪ੍ਰਸਾਦ ਜੁ ਪਾਵੈ।
ਇਨ ਰਹਿਰਾਸ ਸਮਾ ਜੋ ਖੋਵੈ।
ਕੀਰਤਨ ਪੜੇ ਬਿਨਾਂ ਜੋ ਸੋਵੈ।.........
ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ।'
(ਤਨਖਾਹ ਨਾਮਾ ਭਾ: ਨੰਦ ਲਾਲ ਜੀ)

'ਵਾਹਿਗੁਰੂ ਪੁਨ ਮੰਤ੍ਰ ਸੁ ਜਾਪ। ਕਰਿ ਇਸਨਾਨ ਪੜੇ ਜਪ ਜਾਪ।
ਸੰਧਯਾ ਸਮੈ ਸੁਨੈ ਰਹਰਾਸ। ਕੀਰਤਨ ਕਥਾ ਸੁਨੇ ਹਰਿ ਜਾਸ।
ਇਨ ਪੈ ਨੇਮ ਜੁ ਏਕ ਕਰਾਇ। ਸੋ ਸਿਖ ਅਮਰਪੁਰੀ ਮਹਿ ਜਾਇ ॥'
(ਰਹਿਤਨਾਮਾ)

'ਇਹ ਜਪੁ ਕਰਤੇ ਪੁਰਖੁ ਕਾ ਸਚ ਨਾਨਕ ਕੀਆ ਬਖਾਣ ॥
ਜਗਤ ਉਧਾਰਨ ਕਾਰਨੇ ਧੁਰੋਂ ਹੋਆ ਫ਼ੁਰਮਾਣ ॥

ਅੰਮ੍ਰਿਤ ਵੇਲਾ ਸਚ ਨਾਮ ਜਪੁ ਪੜੀਐ ਕਰ ਇਸਨਾਨ ॥
ਹਿਤ ਚਿਤ ਕਰ ਜੋ ਜਪ ਪੜੇ ਦਰਗਹ ਪਾਵੈ ਮਾਨ ॥

## ਸਾਖੀ :–ਛੇਵੇਂ ਪਾਤਸ਼ਾਹ ਜੀ ਨੂੰ ਭਾਈ ਗੋਪਾਲਾ ਜੀ ਦੀ ਸੁਧ ਪਾਠ ਸੁਨਾਉਣ ਦੀ

ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨ ਕਾਇਆ ਪਲਟਿ ਕੈ ਮੂਰਤਿ ਹਰਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆਂ ਰੂਪੁ ਦਿਖਾਵਣਿ ਵਾਰੋ ਵਾਰੀ।
ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ॥'
(ਵਾਰ ੧ ਪਉੜੀ ੪੮ਵੀਂ ਭਾ: ਗੁਰ:)

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਾਲਾ ਪਹਿਲਾ ਜੰਗ ਫ਼ਤਹ ਕਰਕੇ ਸ੍ਰੀ ਹਰਿਗੋਬਿੰਦ ਪੁਰ ਸਾਹਿਬ ਜੀ ਵਿਖੇ ਚੌਮਾਸਾ ਕੱਟਣ ਗਏ। ਪਰ ਏਥੇ ਅੱਗੇ ਜਲੰਧਰ ਵਾਲੇ ਸੂਬੇ ਨਾਲ ਮਿਲ ਕੇ ਭਗਵਾਨ ਦਾਸ ਘੇਰੜ ਕਬਜ਼ਾ ਕਰੀ ਬੈਠਾ ਸੀ। ਨਿਰਵੈਰ ਸਤਿਗੁਰੂ ਜੀ ਨਾਲ ਅਕਾਰਨ ਵੈਰ ਕਰਨ ਲੱਗਾ। ਹਜ਼ੂਰ ਨੇ ਸਮਝਾਇਆ ਕਿ ਅਸੀਂ ਚੌਮਾਸਾ ਕੱਟ ਕੇ ਚਲੇ ਜਾਵਾਂਗੇ, ਪਰ ਇਹ ਅਕ੍ਰਿਤਘਣ ਨਾ ਸਮਝਿਆ। ਸਤਿਗੁਰਾਂ ਦੀ ਸ਼ਾਨ ਦੇ ਉਲਟ ਬੋਲਿਆ। ਸਤਿਗੁਰੂ ਜੀ ਨੇ ਫਿਰ ਵੀ ਖਿਮਾ ਹੀ ਕੀਤੀ ਸਮਝਾਇਆ ਕਿ :–

'ਧਰੀ ਰਹਹਿ ਭੂਮੀ ਸਭ ਇਹਾਂ। ਗਏ ਤਜਾਗ ਸੋ ਗਿਨੀਅਹਿ ਕਹਾਂ ॥੪੧॥
ਤੁਵ ਛਿਤਿ ਤੁਵ ਢਿਗ ਰਹੈ ਸਦਾਮੂ। ਕਰਹਿਂ ਕਿਤਿਕ ਦਿਨ ਹਮ ਬਿਸਰਾਮੂ।
ਰਾਖਿ ਮਾਲਕੀ ਆਪਨਿ ਸਦਾ। ਹੁਇ ਆਗਵਨ ਹਮਾਰੋ ਕਦਾ ॥੪੨॥
(ਰਾਸਿ ੬ਵੀਂ ਅੰਸੂ ੨੮)

ਪਰ ਇਹ ਫਿਰ ਅਗਲੇ ਦਿਨ ਬਕਵਾਸ ਕਰਨ ਲੱਗਾ ਅਤੇ ਸਾਰੇ ਸਤਿਗੁਰਾਂ ਦੀ ਨਿੰਦਾ ਕਰਨ ਹੀ ਲੱਗਾ ਸੀ ਕਿ ਇਹ ਵੇਖ ਕੇ ਹਜ਼ੂਰ ਨੇ

'ਕਰਜੋ ਹੁਕਮ ਸਿਖਨਿ ਕੌ ਧਰੋ। ਅਧਿਕ ਮਾਰਿ ਜੂਤਨ ਕੀ ਕਰੋ।
ਦੇਖਹੁ ਇਸ ਕੀ ਸ਼ਾਹੁ ਸਹਾਇ। ਮਾਰਿ ਮਾਰਿ ਦਿਹੁ ਅਕਲ ਗਵਾਇ ॥੯॥
ਲਾਗੇ ਜੂਤ ਬਜਨਿ ਸਿਰ ਭਾਰੇ। ਕਿਨਹੂੰ ਡਾਰੀ ਪਾਗ ਉਤਾਰੇ ॥੧੧॥



ਪਨਹੀ ਹਤਹਿਂ ਵਾਰ ਨਹਿਂ ਪਾਵੈਂ। ਰੋੜੇ ਸਿਰ ਪਰ ਸ਼ਬਦ ਉਠਾਵੈਂ।
'ਹਾਇ ਹਾਇ' ਬਹੁ ਮੁਖ ਉਚਾਰਤਿ। ਤਉ ਗੁਰੂ ਕੋ ਗਾਰਿ ਨਿਕਾਰਤਿ ॥੧੨॥
(ਅੰਸੂ ੨੯)

ਫੇਰ ਵੀ ਗਾਲ੍ਹਾਂ ਕੱਢਦਾ ਵੇਖਕੇ ਹੋਰ ਕੁਟਿਆ।

ਐਸੀ ਪਰੀ ਮਾਰ ਤਿਸ ਬਾਰਾ। ਤਤਛਿਨ ਹਾਨਯੋ ਪ੍ਰਾਨ ਬਿਦਾਰਾ।
ਲਗੇ ਮੁਸ਼ਟ ਸਿਰ ਮਹਿਂ ਬਲਵੰਤੇ। ਪਰਤਿ ਜੂਤ ਭਾ ਤਨ ਕੋ ਅੰਤੇ ॥੧੯॥
(ਅੰਸੂ ੨੯)

ਇਸ ਦੇ ਮਰਨ ਦਾ ਪਤਾ ਲਗਣ ਤੋਂ ਗੁਰ ਦ੍ਰੋਹੀ ਮਹਾਨ ਪਾਪੀ ਚੰਦੂ ਦੇ ਪੁਤਰ ਕਰਮ ਚੰਦ ਤੇ ਭਗਵਾਨ ਦਾਸ ਘੇਰੜ ਦੇ ਪੁਤਰ ਰਤਨ ਚੰਦ ਨੇ ਪੰਦਰਾਂ ਹਜ਼ਾਰ ਫ਼ੌਜ ਸਮੇਤ ਜਲੰਧਰ ਦੇ ਸੂਬੇ ਅਬਦੁਲ ਖਾਂ ਨੂੰ ਨਿਰਭਉ ਸਤਿਗੁਰਾਂ ਤੇ ਚੜ੍ਹਾ ਲਿਆਂਦਾ। ਮਹਾਨ ਜੁਧ ਹੋਇਆ। ਸੱਚੇ ਪਾਤਸ਼ਾਹ ਜੀ ਦੀ ਮਹਾਨ ਜਿਤ ਹੋਈ। ਸ਼ਾਮ ਤਕ ਤੁਰਕਾਂ ਦੀ ਸਾਰੀ ਫ਼ੌਜ ਮਾਰ ਦਿਤੀ ਤੇ ਅਗਲੇ ਦਿਨ ਬਿਆਸਾ ਵਿਚ ਰੋੜ੍ਹ ਦਿਤੀ। ਅਤੇ ਰਤਨ ਚੰਦ, ਕਰਮ ਚੰਦ ਤੇ ਅਬਦੁਲ ਖਾਂ ਨੂੰ ਵੀ ਮਾਰ ਦਿਤਾ। ਮੁਸਲਮਾਨਾਂ ਦੇ ਮੱਤ ਅਨੁਸਾਰ ਵੱਡੇ ਵੱਡੇ ਜਰਨੈਲਾਂ ਦੀਆਂ ਲਾਸ਼ਾਂ ਨੂੰ ਇਕ ਥਾਂ ਇਕੱਠੇ ਕਰਕੇ ਦੱਬ ਦਿਤਾ ਅਤੇ ਉੱਪਰ ਦਮਦਮਾ ਸਾਹਿਬ ਰਚ ਕੇ, ਦੁਸ਼ਮਨਾਂ ਦੀ ਕਲਿਆਣ ਵਾਸਤੇ ਹਜ਼ੂਰ ਨੇ ਉੱਪਰ ਦੀਵਾਨ ਸਜਾਇਆ। ਹੁਕਮ ਕੀਤਾ ਕਿ ਭਾਈ ਕੋਈ ਐਸਾ ਪ੍ਰੇਮੀ ਸਿੱਖ ਹੈ, ਜੋ ਸਾਨੂੰ ਸ੍ਰੀ ਜਪੁਜੀ ਸਾਹਿਬ ਜੀ ਦਾ ਲਗਾਂਮਾਤਰਾਂ ਸੋਧ ਕੇ ਸੁਧ ਪਾਠ ਸੁਣਾਵੇ।

'ਇਕ ਦਿਨ ਬੈਠਿ ਦਿਵਾਨ ਮਝਾਰਾ। ਸੁਭਟ ਸਿੱਖ ਤਹਿਂ ਸੁਭਤਿ ਹਜ਼ਾਰਾ ॥੧੯॥
ਸਭਿਨਿ ਸੁਨਾਇ ਮੁਕੰਦ ਬਖਾਨੀ। ਕੋ ਸਿਖ ਸੁੱਧ ਪਠਹਿ ਗੁਰੁ ਬਾਨੀ ॥
ਜਥਾ ਜੋਗ ਮਾਤ੍ਰਾ ਅਰੁ ਬਰਣ। ਪਠਹਿ ਸੰਭਾਰਿ ਸੁਨਾਵਹਿ ਕਰਣ ॥੨੦॥
(ਰਾਸਿ ੬ਵੀਂ ਅੰਸੂ ੪੬)

ਸਿੱਖਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ :–

'ਨਿਤ ਹੀ ਪਾਠ ਕਰਹਿਂ ਗੁਰਬਾਨੀ। ਕੰਠ ਹਮਾਰੇ ਅਹੈ ਮਹਾਨੀ ॥੨੧॥
ਛੇਮ ਹੇਤੁ, ਹਮ ਨੇਮ ਸਮੇਤਾ। ਰਟਹਿਂ ਪ੍ਰੇਮ ਤੇ, ਕਟਹਿਂ ਕੁਹੇਤਾ।
ਸੁਨਿ ਪੁਨ ਗੁਰੂ ਭਨਯੋ ਹੈ ਨੀਕੀ। ਗੁਰਬਾਨੀ ਸੰਗਿ ਪ੍ਰੀਤੀ ਹੀ ਕੀ ॥੨੨॥
ਤਊ ਸਿਖ ਜੋ ਹੋਇ ਬੁਧਿਵੰਤਾ। ਕਰਤਿ ਪ੍ਰੇਮ ਲਖਿ ਸ਼ੁਧ ਪਠੰਤਾ।
ਸੋ ਅਬਿ ਸਨਮੁਖ ਥਿਰਹਿ ਹਮਾਰੇ। ਜਪੁਜੀ ਪਾਠ ਕਰਹਿ ਨਿਰਧਾਰੇ ॥੨੩॥

ਸ਼ੁੱਧ ਸੁਨਾਇ ਰਿਝਾਵਹਿ ਮੋਹੀ। ਮਨ ਬਾਂਛਤਿ ਫਲ ਪ੍ਰਾਪਤਿ ਹੋਹੀ।
ਨਹਿਂ ਅਦੇਯ ਵਸਤੂ ਪੁਨ ਕੌਨ। ਜਿਮ ਜਾਚਹਿ ਹਮ ਦੇਹੈਂ ਤੌਨ ॥੨੪॥
(ਅੰਸੂ ੪੬)

ਇਹ ਸੁਣ ਕੇ ਭਾਈ ਗੋਪਾਲਾ ਜੀ ਗੁਰਮੁਖਿ ਪ੍ਰੇਮੀ ਸਿੱਖ ਜੋ ਹਾਫ਼ਜਾਬਾਦ
ਦੇ ਰਹਿਣ ਵਾਲੇ ਸਨ, ਖੜੇ ਹੋ ਕੇ ਦੋਵੇਂ ਹੱਥ ਜੋੜ ਕੇ ਨਿੰਮ੍ਰਤਾ ਸਹਿਤ ਅਰਦਾਸ
ਬੇਨਤੀ ਕੀਤੀ ਕਿ ਦਾਸ ਤੇ ਕ੍ਰਿਪਾ ਕਰੋ ਬਲ ਬਖਸ਼ੋ ਅਤੇ ਆਗਿਆ ਦਿਓ।
'ਜੋ ਸੇਵਕ ਪ੍ਰਤਿ ਆਇਸੁ ਕਰੀਯਹਿ। ਆਪਨੀ ਕ੍ਰਿਪਾ ਬਲ ਸੋ ਪਰ ਧਰੀਯਹਿ।
ਕਰੋਂ ਸੁਨਾਵਨਿ ਮੈਂ ਥਿਰ ਹੋਇ। ਸ਼ੁੱਧ ਪਾਠ ਜਿਮ ਜਪੁ ਕੋ ਜੋਇ ॥੨੬॥
ਤਾਂ ਹਜ਼ੂਰ ਨੇ ਆਪਣੇ ਸਾਹਮਣੇ ਉੱਚਾ ਆਸਣ ਡੁਹਾ ਕੇ ਉਸ ਦੇ ਉੱਪਰ
ਬਿਠਾਇਆ। ਭਾਈ ਸਾਹਿਬ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦਾ
ਧਿਆਨ ਕੀਤਾ, ੧ ੳ ਉਚਾਰਿਆ, ਸੁਣਦਿਆਂ ਸਾਰ ਹੀ ਸਤਿਗੁਰਾਂ ਨੇ ਗੁਰਬਾਣੀ
ਨੂੰ ਪ੍ਰੇਮ-ਸਹਿਤ ਨਮਸਕਾਰ ਕੀਤੀ।
ਪੂਰਬ ਕਹਿ 'ਇਕਿ ਓਅੰਕਾਰਾ'। 'ਸਤਿਨਾਮੁ' ਕੋ ਬਹੁਰ ਉਚਾਰਾ।
ਸ੍ਰੀ ਹਰਿਗੋਬਿੰਦ ਸੁਨਿ ਕਰ ਜੋਰਿ। ਨਮਸਕਾਰ ਕੀਨੀ ਸਿਖ ਓਰਿ ॥੨੯॥
ਭਾਈ ਜੀ ਸਾਵਧਾਨ ਏਕਾਗਰ ਚਿਤ ਤੇ ਫੁਰਨਿਆਂ ਤੋਂ ਰਹਿਤ ਹੋ ਕੇ
ਲਿਵ ਲਾ ਕੇ ਪ੍ਰੀਤ ਨਾਲ ਸੁਧ ਪਾਠ ਸੁਣਾ ਰਿਹਾ ਹੈ।
'ਸਨੈ ਸਨੈ ਸਭਿ ਕੀਨਿ ਸੰਭਾਰ॥ ਮਾਤ੍ਰਾ ਬਰਣ ਭਲੇ ਨਿਰਧਾਰਿ॥'
ਸੱਚੇ ਪਾਤਸ਼ਾਹ ਜੀ ਸੁਧ ਪਾਠ ਸੁਣਕੇ ਬੜੇ ਪ੍ਰਸੰਨ ਹੋਏ। ਹਜ਼ੂਰ ਨੇ
ਵੀਚਾਰਿਆ, ਇਸ ਨੂੰ ਬਾਦਸ਼ਾਹੀ ਬਖਸ਼ ਦੇਈਏ, ਪਰ ਇਹ ਨਾਸਵੰਤ ਹੈ।
ਸੁਰਗ ਦਾ ਰਾਜ, ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨਪੁਰੀ ਸਭ ਨਾਸਵੰਤ ਹਨ।
ਬ੍ਰਹਮਾ, ਸ਼ਿਵ ਜੀ, ਵਿਸ਼ਨੂੰ ਜੀ ਦੀਆਂ ਪਦਵੀਆਂ ਤੁਛ ਹਨ, ਬਾਣੀ ਦੀ ਭੇਟਾ
ਕੁਛ ਹੋਰ ਚਾਹੀਦਾ ਹੈ। ਫੇਰ ਬੀਚਾਰ ਕੇ ਸੁਧ ਪਾਠ ਦੇ ਮਹਾਤਮ ਨੂੰ ਮੁਖ
ਰਖਦਿਆਂ ਸਭ ਪਦਵੀਆਂ ਤੋਂ ਸ਼੍ਰੋਮਣੀ ਗੁਰਤਾ-ਗਦੀ, ਬਖਸ਼ਣ ਵਾਸਤੇ ਹਜ਼ੂਰ
ਨੇ ਗੋਡਾ ਚੁਕਿਆ, ਤਿਲਕ ਦੇਣਾ ਚਾਹਿਆ।
'ਨਾਨਕ ਨਦਰੀ ਨਦਰਿ ਨਿਹਾਲ। ਇਹ ਤੁਕ ਪਠੀ ਪ੍ਰੀਤਿ ਕੇ ਨਾਲ।
ਤਬਿ ਸਤਿਗੁਰ ਮਨ ਮੋਦ ਉਪਾਯੋ। ਜਾਨੂੰ ਉਠਿਬੇ ਹੇਤ ਉਠਾਯੋ ॥੩੭॥
ਤਿਲਕ ਦੇਨਿ ਕੋ ਚਾਹਤੋ ਰਿਦੈ। ਸਿਖ ਨੇ ਕਰਯੋ ਮਨੋਰਥ ਤਬੈ। (ਅੰਸੂ ੪੬)



ਠੀਕ ਉਸੇ ਵੇਲੇ ਸਲੋਕ ਪੜ੍ਹਨ ਲਗਿਆਂ ਸਿੱਖ ਨੂੰ ਸੰਕਲਪ ਫੁਰਿਆ ਕਿ ਸਤਿਗੁਰੂ ਜੀ ਸਿਰੋਪਾਉ ਦੇਣ ਤੋਂ ਪਹਿਲਾਂ ਉੱਠ ਚਲੇ ਹਨ। ਭਾਈ ਸੁਭਾਗਾ ਜੀ ਜਿਹੜੇ ਪੰਜ ਘੋੜੇ ਸਵਾ ਸਵਾ ਲੱਖ ਦੇ ਖ਼ਰੀਦ ਕੇ ਭੇਟਾ ਲਿਆਏ ਸਨ। ਉਨ੍ਹਾਂ ਵਿਚੋਂ ਇਕ ਘੋੜਾ ਤਬੇਲੇ ਵਿਚ ਖੜਾ ਹੈ। ਜਿਸ ਤੇ ਸਵਾ ਲੱਖ ਦੀ ਸੁਨੈਹਰੀ ਕਾਠੀ ਹੈ। ਇੱਛਾ ਫੁਰੀ ਕਿ ਸਤਿਗੁਰੂ ਜੀ ਮੈਨੂੰ ਉਹ ਘੋੜਾ ਬਖਸ਼ਣ, ਇਹੋ ਜਿਹੇ ਘੋੜੇ ਤੇ ਚੜ੍ਹ ਕੇ ਸੁਰਗ ਦੀ ਬਹਾਰ ਦਾ ਅਨੰਦ ਆਉਂਦਾ ਹੈ। ਮੈਂ ਮੰਗ ਹੀ ਲਵਾਂ। ਪਰ ਮੇਰਾ ਮਨੋਰਥ ਨਿਸਫਲ ਜਾਏਗਾ, ਸਤਿਗੁਰੂ ਜੀ ਤਾਂ ਉੱਠ ਚਲੇ ਹਨ। ਪਰ ਸਿੱਖ ਦਾ ਇਹ ਸੰਕਲਪ ਜਾਣ ਕੇ ਅੰਤਰਜਾਮੀ ਜੀ ਬੈਠ ਗਏ। ਭੋਗ ਪੈਣ ਤੋਂ ਹਜ਼ੂਰ ਨੇ ਕਿਹਾ ਭਾਈ ਅਸੀਂ ਤੈਨੂੰ ਗੁਰਤਾ-ਗੱਦੀ ਬਖ਼ਸ਼ਣ ਲਗੇ ਸਾਂ। ਪਰ ਤੂੰ ਘੋੜੇ ਦਾ ਸੰਕਲਪ ਕੀਤਾ ਹੈ, ਚੰਗਾ ਭਾਈ ਤੇਰੇ ਕੀ ਵੱਸ ਹੈ, ਜਿਸ ਦੀ ਵਸਤੂ ਹੈ ਉਸੇ ਨੂੰ ਮਿਲਣੀ ਹੈ। ਹਜ਼ੂਰ ਨੇ ਪ੍ਰਸੰਨ ਹੋ ਕੇ ਹੁਕਮ ਕਰਕੇ ਸੁਨੈਹਰੀ ਕਾਠੀ ਸਮੇਤ ਘੋੜਾ ਭੀ ਬਖ਼ਸ਼ਿਆ, ਹੋਰ ਬਸਤ੍ਰ, ਗਹਿਣੇ ਧਨ ਆਦਿਕ ਭੀ ਬਖ਼ਸ਼ੇ ਅਤੇ ਬਚਨ ਕੀਤੇ ਸਿੱਖਾ ਫਿਰ ਭੀ ਤੂੰ ਧੰਨ ਹੈਂ। ਸੁਧ ਸ੍ਰੀ ਜਪੁਜੀ ਸਾਹਿਬ ਜੀ ਦੀ ਬਾਣੀ ਦਾ ਪ੍ਰਾਠ ਸੁਣਾਇਆ ਹੈ। ਤੇਰਾ ਜੰਮਣ ਮਰਣ ਭੀ ਮੇਟਿਆ, ਚੁਰਾਸੀ ਦੇ ਗੇੜੇ ਵਿਚ ਨਹੀਂ ਪਵੇਂਗਾ, ਤੇਰੀਆਂ ਕੁਲਾਂ ਦਾ ਭੀ ਉਧਾਰ ਕੀਤਾ।

ਮਾਤ੍ਰਾ ਬਰਣ ਸੰਭਾਰਹਿਂ ਸਾਰੇ। ਸ੍ਰੀ ਗੁਰ ਬਾਨੀ ਸਿੱਖ ਉਚਾਰੇ।
ਮਹਾਂ ਮਹਾਤਮ ਕਰਿ ਦਿਖਰਾਯੋ। ਨਹਿਂ ਤ੍ਰਿਲੋਕ ਮੈਂ ਸਮ ਕੁਛ ਪਾਯੋ ॥੪੮॥

ਸੋ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਪ੍ਰਗਟ ਕਰਕੇ ਦਿਖਾ ਦਿਤਾ, ਕਿ ਜੋ ਭੀ ਗੁਰਸਿੱਖ ਸ੍ਰੀ ਜਪੁਜੀ ਸਾਹਿਬ ਜੀ ਦੀ ਬਾਣੀ ਦਾ ਲਗਾਂਮਾਤਰਾ ਦਾ ਖ਼ਿਆਲ ਰਖਕੇ ਸੁਧ ਪਾਠ ਕਰੇਗਾ, ਉਸਦੀ ਭੇਟਾ ਦੇਣ ਵਾਸਤੇ ਤਿੰਨਾਂ ਲੋਕਾਂ ਵਿਚ ਕੋਈ ਭੀ ਚੀਜ਼ ਬਰਾਬਰ ਨਹੀਂ ਸਿਵਾਏ ਗੁਰਤਾ-ਗੱਦੀ ਦੇ। ਗੁਰਤਾ-ਗੱਦੀ ਦੇ ਅਧੀਨ ਸਾਰੇ ਲੋਕ ਪ੍ਰਲੋਕ, ਖੰਡ ਬ੍ਰਹਮੰਡ, ਦੇਵਤੇ ਦੈਂਤ, ਬਾਦਸ਼ਾਹ ਪਰਜਾ ਹਨ। ਕੋਈ ਸੁਖ ਭੀ ਪਾਸੇ ਨਹੀਂ ਜੋ ਪ੍ਰਾਪਤ ਨਾ ਹੋ ਸਕੇ। ਸੋ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਅੱਖਰ ਲਗ ਮਾਤਰ ਸੋਧ ਕੇ ਸੁਧ ਕਰਨਾ ਚਾਹੀਦਾ ਹੈ ਜਿਸ ਕਰਕੇ ਸਤਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਹੋਵੇ।

## ਸਾਖੀ ਭਾਈ ਲੱਖੂ ਜੀ ਦੀ

ਜਿਵੇਂ ਸਤਿਗੁਰੂ ਅਰਜਨ ਦੇਵ ਜੀ ਦੇ ਪਿਆਰੇ ਭਾਈ ਲਖੂ ਜੀ 'ਜਪੁ ਜੀ'

ਸਾਹਿਬ ਦੀ ਬਾਣੀ ਨਾਲ ਚਿੱਤ ਜੋੜ ਕੇ ਪੂਰਨ ਬ੍ਰਹਮ ਗਿਆਨੀ ਸਿੱਖ ਹੋਏ ਹਨ। ਜਿਨ੍ਹਾਂ ਬਾਰੇ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ :–

'ਬੁਧੂ ਮਹਿਤਾ ਜਾਣੀਐ ਕੁਲ ਕੁਮ੍ਹਿਆਰ ਭਗਤਿ ਨਿਰੰਕਾਰੀ ॥
ਲਖੂ ਵਿਚਿ ਪਟੋਲੀਆਂ[1] ਭਾਈ ਲੱਧਾ ਪਰਉਪਕਾਰੀ ॥'

ਸ੍ਰੀ ਅੰਮ੍ਰਿਤਸਰ ਜੀ ਦੀ ਤਹਿਸੀਲ ਪੱਟੀ ਵਿਚ ਪਿੰਡ 'ਮੁਨਾਵਾਂ' (ਜੋ ਖੇਮ ਕਰਨ ਦੇ ਪਾਸ ਹੈ) ਉਸ ਵਿਚ ਭਾਈ ਲਖੂ ਜੀ ਰਹਿੰਦੇ ਸਨ। ਪਹਿਲੀ ਅਵਸਥਾ ਵਿਚ ਰਾਹਾਂ ਵਿਚ ਡਾਕੇ ਮਾਰਨੇ ਕਰਕੇ ਆਪ ਜੀ ਦਾ ਨਾਮ ਲਖੂ ਧਾੜਵੀ ਪਰਸਿੱਧ ਹੋ ਗਿਆ। ਇਕ ਵਾਰੀ ਇਹ ਰਾਹ ਮਾਰਨ ਵਾਸਤੇ ਬਾਹਰ ਗਏ ਤਾਂ ਕੀ ਵੇਖਿਆ ਕਿ ਭਾਈ ਪਿਰਾਣਾ ਜੀ ਜੋ ਸਤਿਗੁਰੂ ਪੰਜਵੇਂ ਪਾ: ਜੀ ਦੇ ਅਨੰਨ ਸੇਵਕ ਸਨ। ਗੁਰੂ ਕੇ ਲੰਗਰ ਵਾਸਤੇ ਲੱਕੜਾਂ ਇਕੱਠੀਆਂ ਕਰ ਕੇ ਬੰਨ੍ਹ ਕੇ ਆਪਣੇ ਪਾਸ ਰੱਖੀਆਂ ਹਨ ਅਤੇ ਆਪ ਗੁਰੂ ਜੀ ਦੇ ਚਰਨਾਂ ਵਿਚ ਧਿਆਨ ਜੋੜ ਕੇ ਸਮਾਧੀ ਲਾਈ ਬੈਠੇ ਹਨ। ਲੱਖੂ ਨੇ ਵੇਖ ਕੇ ਮੱਥਾ ਟੇਕਿਆ ਅਤੇ ਸੁਖਣਾ ਸੁਖੀ ਕਿ ਮੈਨੂੰ ਕਿਤੋਂ ਅੱਜ ਚੰਗਾ ਗੱਡਾ ਮਿਲੇ ਤਾਂ ਉਸ ਵਿਚੋਂ ਤੀਜਾ ਹਿੱਸਾ ਆਪਦੇ ਚਰਨਾਂ ਵਿਚ ਭੇਟਾ ਕਰਾਂਗਾ ਜਦੋਂ ਅੱਗੇ ਜੰਗਲ ਵਿਚ ਜਾ ਕੇ ਰਾਹ ਰੋਕਿਆ ਤਾਂ ਸਬੱਬ ਨਾਲ ਮਾਈਆਂ ਬੀਬੀਆਂ ਜਿਨ੍ਹਾਂ ਨੇ ਗਹਿਣੇ ਪਹਿਰੇ ਹੋਏ ਸਨ ਇਕੱਠੀਆਂ ਹੋ ਕੇ ਵਿਆਹ ਲਈ ਮੇਲ ਜਾ ਰਹੀਆਂ ਸਨ। ਲੱਖੂ ਤਿੱਖੀ ਗੰਡਾਸੀ (ਛਵ੍ਹੀ) ਦਿਖਾ ਕੇ ਗੱਜਿਆ :–'ਜੋ ਕੁਝ ਪਾਸ ਹੈ ਬਸਤ੍ਰਾਂ ਸਮੇਤ ਸਭ ਲਾਹ ਦਿਉ' ਮਾਈਆਂ ਡਰ ਗਈਆਂ ਤੇ ਉਨ੍ਹਾਂ ਨੇ ਗਹਿਣੇ ਉਤਾਰ ਕੇ ਦੇ ਦਿੱਤੇ। ਗੁੱਸੇ ਨਾਲ ਭਿਆਨਕ ਰੂਪ ਦਿਖਾ ਕੇ ਕਿਹਾ ਮੈਂ ਲੱਖੂ ਧਾੜਵੀ ਹਾਂ। ਬਸਤ੍ਰ ਭੀ ਉਤਾਰ ਦਿਓ। ਲੱਖੂ ਦਾ ਨਾਮ ਸੁਣ ਕੇ ਬਹੁਤ ਡਰੀਆਂ ਤਾਂ ਕੰਬਦੀਆਂ ਕੰਬਦੀਆਂ ਝਾੜੀਆਂ ਦੇ ਉਹਲੇ ਹੋ ਕੇ ਕੀਮਤੀ ਬਸਤ੍ਰ ਉਤਾਰ ਕੇ ਦੇ ਦਿਤੇ ਤੇ ਰੋਣ ਲੱਗੀਆਂ।

ਇਸ ਨੇ ਗਹਿਣਿਆਂ ਸਮੇਤ ਲੀੜਿਆਂ ਦੀ ਪੰਡ ਬੰਨ੍ਹ ਕੇ ਸਿਰ ਤੇ ਰੱਖੀ ਤੇ ਭਾਈ ਪਿਰਾਣਾ ਜੀ ਪਾਸ ਪਹੁੰਚ ਕੇ ਨਮਸਕਾਰ ਕੀਤੀ ਤੇ ਬੇਨਤੀ ਕੀਤੀ ਬਾਬਾ ਜੀ ਆਪ ਮਹਾਨ ਸ਼ਕਤੀ ਵਾਲੇ ਹੋ, ਤੁਸੀਂ ਮੇਰੀ ਸੁਖਣਾ ਪੂਰੀ ਕੀਤੀ

੧. ਜਿਥੇ ਪਟੋਲੀਏ ਕੰਮ ਕਰਦੇ ਸਨ ਤਿਥੇ ਪਟੋਲੀਆਂ ਦੇ ਬਜ਼ਾਰ ਵਿਚ ਭਾਈ ਲੱਖੂ ਜੀ ਤੇ ਭਾਈ ਲੱਧਾ ਜੋ ਪਰਉਪਕਾਰੀ ਰਹਿੰਦੇ ਸਨ।



ਹੈ। ਮੇਰੀ ਭੇਟਾ ਪਰਵਾਨ ਕਰੋ। ਤਦੋਂ ਭਾਈ ਪਿਰਾਣਾ ਜੀ ਕਹਿਣ ਲੱਗੇ ਇਹ ਕੀ ਲਿਆਇਆ ਹੈਂ ? ਤਾਂ ਅੱਗੋਂ ਕਹਿਣ ਲੱਗਾ ਜੀ ਰਾਹ ਵਿਚ ਮੇਲ ਜਾਂਦਾ ਸੀ, ਬੰਦੇ ਅੱਗੇ ਲੰਘ ਗਏ ਸਨ। ਮਾਈਆਂ ਗੱਲੀਂ ਪਈਆਂ ਪਿਛੇ ਰਹਿ ਗਈਆਂ ਤੇ ਰਾਹ ਭੁੱਲ ਗਈਆਂ। ਉਨ੍ਹਾਂ ਨੇ ਮੈਨੂੰ ਪੁਛਿਆ, ਮੈਂ ਉਲਟੇ ਰਾਹੇ ਪਾ ਕੇ ਸੰਘਣੀਆਂ ਝਾੜੀਆਂ ਵਿਚ ਲਿਜਾ ਕੇ ਗੰਡਾਸੀ ਵਿਖਾ ਕੇ ਡਰਾ ਕੇ ਇਹ ਲੀੜੇ ਤੇ ਗਹਿਣੇ ਲੁੱਟ ਲਿਆਇਆ ਹਾਂ। ਕਿਉਂਕਿ ਮੈਂ ਤੁਹਾਡੀ ਸੁਖਣਾ ਸੁਖੀ ਸੀ ਉਹ ਬਹੁਤ ਛੇਤੀ ਫਲੀ ਹੈ। ਉਹ ਆਪਣੀ ਸੁਖਣਾ ਤੀਜੇ ਹਿੱਸੇ ਦੀ ਬਿਜਾਏ, ਅੱਧ ਲਉ ਜੀ। ਬਾਬਾ ਜੀ ਤੇ ਸਤਿਗੁਰਾਂ ਦੀ ਅਪਾਰ ਕ੍ਰਿਪਾ ਸੀ ਤ੍ਰਿਕਾਲਦਰਸ਼ੀ ਅੰਤਰਜਾਮੀ ਸਨ। ਅੱਗੋਂ ਨਰਾਜ਼ਗੀ ਨਾਲ ਬੋਲੇ ! ਤੂੰ ਮਹਾਨ ਪਾਪੀ ਹੈਂ, ਖੋਟਾ ਕੰਮ ਕਰਕੇ ਆਇਆ ਹੈਂ, ਜੇ ਮੇਰੀ ਸੁਖਣਾ ਪੂਰੀ ਹੋ ਸਕਦੀ ਹੈ ਤਾਂ ਮੇਰਾ ਸਰਾਪ ਭੀ ਪੂਰਾ ਹੋ ਸਕਦਾ ਹੈ, ਤੈਨੂੰ ਸਰਾਪ ਦੇ ਕੇ ਨਾਸ ਕਰ ਦਿਆਂਗਾ।" ਇਹ ਬਚਨ ਸੁਣ ਕੇ ਲੱਖੂ ਦਾ ਚਿੱਤ ਘਬਰਾ ਗਿਆ, ਘਿਘਿਆ ਕੇ ਚਰਨੀਂ ਪੈ ਕੇ ਬੇਨਤੀ ਕੀਤੀ ਕਿ 'ਮੈਨੂੰ ਪਾਪੀ ਨੂੰ ਬਖਸ਼ੋ, ਮੈਂ ਅੱਗੇ ਵਾਸਤੇ ਗ਼ਲਤੀ ਨਹੀਂ ਕਰਾਂਗਾ।'

ਭਾਈ ਪਿਰਾਣਾ ਜੀ ਨੇ ਕਿਹਾ ਜਿਨ੍ਹਾਂ ਦੇ ਤੂੰ ਗਹਿਣੇ ਤੇ ਬਸਤ੍ਰ ਲਾਹੇ ਹਨ, ਜੇ ਭਲਾ ਚਾਹੁੰਦਾ ਹੈਂ ਤਾਂ ਉਨ੍ਹਾਂ ਨੂੰ ਵਾਪਸ ਮੋੜ ਕੇ ਆ ਤੇ ਅੱਗੇ ਵਾਸਤੇ ਐਸੇ ਕੰਮ ਨੂੰ ਛੱਡ, ਤੇ ਗੁਰੂ ਦਾ ਸਿੱਖ ਬਣ। ਲੱਖੂ ਨੇ ਹੱਥ ਜੋੜ ਕੇ ਕਿਹਾ ਸਤ ਬਚਨ ਜਿਵੇਂ ਆਪ ਕਹੋ ਮੈਂ ਉਸੇ ਤਰ੍ਹਾਂ ਹੀ ਕਰਾਂਗਾ।

ਬਚਨ ਮੰਨ ਕੇ ਬਸਤ੍ਰ ਤੇ ਗਹਿਣੇ ਲੈ ਕੇ ਵਾਪਸ ਗਿਆ ਅਤੇ ਝਾੜੀਆਂ ਉਹਲੇ ਬੈਠੀਆਂ ਰੋਂਦੀਆਂ ਮਾਈਆਂ ਨੂੰ ਵਾਪਸ ਦੇ ਦਿੱਤੇ। ਫੇਰ ਆ ਕੇ ਬਾਬਾ ਜੀ ਦੇ ਚਰਨੀਂ ਢੱਠਾ ਤੇ ਬੇਨਤੀ ਕੀਤੀ ਕਿ ਮੈਨੂੰ ਆਪਣਾ ਸਿੱਖ ਬਣਾ ਲਉ ਜੀ। ਭਾਈ ਸਾਹਿਬ ਜੀ ਬੋਲੇ ਮੈਂ ਕੌਣ ਹਾਂ ਆਪਣਾ ਸਿੱਖ ਬਣਾਉਣ ਵਾਲਾ, ਮੈਂ ਤਾਂ ਆਪ ਸਿੱਖੀ ਦਾ ਜਾਚਕ ਹਾਂ। ਚੱਲ ਤੈਨੂੰ ਦੀਨ ਦੁਨੀ ਦੇ ਮਾਲਕ ਸਤਿਗੁਰੂ ਅਰਜਨ ਦੇਵ ਜੀ ਪਾਸ ਲੈ ਕੇ ਚਲਾਂ ਜੋ ਸੰਸਾਰ ਨੂੰ ਤਾਰ ਰਹੇ ਹਨ। ਜੋ ਪਤਿਤ ਪਾਵਨ, ਭਗਤ ਵਛਲ, ਕ੍ਰਿਪਾ ਨਿਧਾਨ ਹਨ ਤੇ ਅਉਗਣਿਆਰਿਆਂ ਨੂੰ ਬਖ਼ਸ਼ਣ ਜੋਗ ਹਨ। ਦੋਵੇਂ ਸਤਿਗੁਰੂ ਜੀ ਦੇ ਚਰਨਾਂ ਵਿਚ ਪੁਜੇ। ਸਤਿਗੁਰੂ ਜੀ ਭਾਈ ਪਿਰਾਣੇ ਜੀ ਦੇ ਪਰਉਪਕਾਰ ਤੇ ਬਹੁਤ ਪ੍ਰਸੰਨ ਹੋਏ। ਜਿਵੇਂ ਭਾਈ ਸਾਹਿਬ ਜੀ ਨੇ ਕਿਹਾ ਹੈ 'ਪਰਉਪਕਾਰੀ ਗੁਰੂ ਪਿਆਰੇ।' ਗੁਰੂ ਜੀ ਨੇ ਭਾਈ ਲੱਖੂ ਦੀ ਡਾਕੇ ਮਾਰਨ ਦੀ ਬੁਰੀ ਆਦਤ ਛੁਡਾ ਕੇ ਪਹਿਲੀਆਂ ਲੁਟੀਆਂ ਚੀਜ਼ਾਂ

ਜਾਂ ਜੋ ਚੁਰਾਈਆਂ ਹੋਈਆਂ ਸਨ ਵਾਪਸ ਕਰਾ ਕੇ ਨਾਮ ਅੰਮ੍ਰਿਤ ਤੇ ਸਿੱਖੀ ਸਿਦਕ ਦੀ ਦਾਤ ਬਖ਼ਸ਼ ਕੇ ਨਿਹਾਲ ਕੀਤਾ।

ਸਤਿਗੁਰਾਂ ਦੀ ਆਗਿਆ ਪਾ ਕੇ ਪ੍ਰਚਾਰ ਵਾਸਤੇ ਭਾਈ ਲੱਖੂ ਜੀ ਲਾਹੌਰ ਰਹਿਣ ਲੱਗੇ। ਨਿਤਾਪ੍ਰਤੀ ਸ੍ਰੀ ਜਪੁਜੀ ਸਾਹਿਬ ਜੀ ਦੇ ਇੱਕੀ ਪਾਠ ਕਰਨ ਲੱਗ ਪਏ। ਜਿਸ ਮਾਈ ਨੂੰ ਜਪੁਜੀ ਸਾਹਿਬ ਕੰਠ ਨਾ ਹੁੰਦਾ ਉਸ ਦੇ ਹੱਥੋਂ ਪ੍ਰਸ਼ਾਦਾ ਨਾ ਛਕਦੇ। ਇੰਨਾ ਪ੍ਰਚਾਰ ਕੀਤਾ ਕਿ ਲਾਹੌਰ ਦੀਆਂ ਸਾਰੀਆਂ ਮਾਈਆਂ ਨੂੰ ਸ੍ਰੀ ਜਪੁਜੀ ਸਾਹਿਬ ਕੰਠ ਕਰਾ ਕੇ ਨਿਤਨੇਮਣਾਂ ਬਣਾਇਆ।

ਭਾਈ ਬੁਧੂ ਜੀ ਘੁਮਿਆਰ ਸਤਿਗੁਰਾਂ ਦਾ ਸਿਦਕੀ ਸਿਖ ਲਾਹੌਰ ਵਿਚ ਰਹਿੰਦਾ ਸੀ। ਆਏ ਗਏ ਸਿਖਾਂ ਦੀ ਸੇਵਾ ਸ਼ਰਧਾ ਭਾਵਨਾ ਨਾਲ ਕਰਕੇ ਧਰਮ ਦੀ ਕਿਰਤ ਨੂੰ ਸਫਲੀ ਕਰਦਾ ਸੀ। ਇਸ ਨੇ ਇੱਟਾਂ ਪਕਾਉਣ ਵਾਸਤੇ ਆਵਾ ਤਿਆਰ ਕੀਤਾ ਕਈ ਹਜ਼ਾਰ ਰੁਪਏ ਉਧਾਰ ਚੱਕ ਕੇ ਖ਼ਰਚ ਕੀਤੇ।

ਦੋਹਰਾ॥ ਬੁੱਧੂ ਨਾਮ ਕੁਲਾਲ ਇਕ, ਸਤਿਗੁਰ ਕੋ ਸਿਖ ਧੀਰ।
ਲਵ ਪੁਰ ਮਹਿੰ ਤਿਸ ਕਉ ਸਦਨ, ਜਾਤਿ ਗੁਰੂ ਕੇ ਤੀਰ॥੧॥
ਚੌਪਈ॥ ਸਿਖਜਨ ਕੀ ਬਹੁ ਸੇਵਾ ਕਰਿਈ। ਧਰਮ ਕਿਰਤ ਕੀ ਜੀਵਾ ਧਰਿਈ।
ਗੁਰੂ ਭਰੋਸੇ ਕਾਰ ਕਰੰਤਾ। ਅਪਨੇ ਸਭਿ ਕਾਰਜ ਨਿਬਹੰਤਾ॥੨॥
ਲਾਇ ਈਂਟਕਾ ਕੇਰ ਪਜਾਵੈ। ਬੇਚਹਿ ਪੁਰਿ ਮਹਿੰ ਗੁਜ਼ਰ ਚਲਾਵੈ।
ਗੁਰੂ ਸਿਖਜਨ ਕੇ ਕਰਹਿ ਅਹਾਰਾ। ਪੂਰਹਿ ਭਾਵਨਾ ਰਿਦੇ ਮਝਾਰਾ॥੩॥
ਏਕ ਬਾਰ ਤਿਨ ਕੀਨ ਪਜਾਵਾ। ਕਈ ਹਜ਼ਾਰ ਦਰਬ ਕੋ ਲਾਵਾ।
ਬ੍ਰਿੰਦ ਮਜੂਰ ਕਾਰ ਕੋ ਕਰਤੇ। ਈਂਧਨ ਅਧਿਕ ਈਂਟਕਾ ਧਰਿਤੇ॥੪॥
ਗਿਰ ਸਮ ਊਚੇ ਚਿਨਿ ਕੈ ਕੀਨਾ। ਰਹੇ ਸਕੇਲਤ ਬਹੁਤ ਮਹੀਨਾ।
ਲਾਗਤਿ ਲਗਯੋ ਅਧਿਕ ਹੀ ਦਰਬਾ। ਲੀਨਿ ਬਣਕ ਤੇ ਰਿਨ ਕਰਿ ਸਰਬਾ॥੫॥
'ਬਿਕਹਿਂ ਈਂਟਕਾ ਦੇਹੋਂ ਤੋਹਿ। ਕਿਤਿਕ ਮਾਸ ਮਹਿੰ ਇਹੁ ਸਿਧ ਹੋਹਿ'।
ਦਰਬ ਉਧਾਰੋ ਲੇ ਕਰਿ ਸੋਈ। ਦੇਤਿ ਮਜੂਰ ਮਜੂਰੀ ਓਈ॥੬॥
ਨਰ ਸਹੰਸ੍ਰੀ ਕਾਰ ਕਮਾਵੈਂ। ਸੰਧਯਾ ਹੋਇ ਦਿਹਾੜੀ ਪਾਵੈਂ।
ਕਿਤਿਕ ਮਾਸ ਮਹਿੰ ਕੀਨ ਮਹਾਂਨਾ। ਅਗਨਿ ਲਾਇਬੇ ਕੋ ਮਨ ਜਾਨਾ॥੭॥
ਬੁਧੂ ਕਰਿ ਬਿਚਾਰ ਉਰ ਨੀਕੇ। ਪ੍ਰਥਮ ਪੂਜੀਐ ਪਦ ਗੁਰ ਜੀ ਕੇ।
ਹੁਇ ਨਿਰਬਿਘਨ ਸੁ ਕਾਜ ਸਮਾਪਤਿ। ਇਹੁ ਮਹਿੰਮਾ ਸਤਿਸੰਗਤਿ ਭਾਖਤਿ॥੮॥



ਇਮਿ ਮਨ ਠਾਨ ਕੀਨ ਪ੍ਰਸਥਾਨਾ। ਰਾਮਦਾਸਪੁਰਿ ਦਿਸ਼ਿ ਗੁਰੁ ਜਾਨਾ।
ਮਗ ਮਹਿੰ ਨਿਸ ਬਸਿ ਪਹੁੰਚਯੋ ਆਇ। ਨੀਰ ਕੂਪ ਸੋਂ ਪ੍ਰਥਮ ਨਹਾਇ॥੯॥
ਅੰਮ੍ਰਿਤਸਰ ਮਹਿ ਕੀਨ ਸ਼ਨਾਨਾ। ਜਪੁਜੀ ਪਾਠ ਸ-ਪ੍ਰੇਮ ਬਖਾਨਾ।
(ਰਾਸ ੨, ਅੰਸੂ ੪੮ ਸ੍ਰੀ: ਗੁ: ਪ੍ਰ: ਸੂ: ਗ੍ਰੰ:)

ਫੇਰ ਗੁਰੂ ਜੀ ਦੀ ਬਖਸ਼ਸ਼ ਲੈਣ ਵਾਸਤੇ ਗੁਰੂ ਜੀ ਦੇ ਚਰਨਾਂ ਵਿਚ ਪਹੁੰਚ ਕੇ ਪ੍ਰੇਮ ਭੇਟਾ ਰੱਖੀ ਤੇ ਮੱਥਾ ਟੇਕਿਆ। ਅਤੇ ਬੇਨਤੀ ਕੀਤੀ ਕਿ ਕ੍ਰਿਪਾ ਕਰਕੇ ਆਪ ਬਚਨ ਫ਼ੁਰਮਾਉ ਕਿ ਆਵਾ ਪੱਕ ਜਾਵੇ। ਤਾਂ :-

'ਕਰੁਨਾ ਭਰੇ ਰਸੀਲੇ ਨੈਨ। ਸੁਨਿ ਇਸ ਕੋ ਪਿਖਿ ਕਰਿ ਕਹਿ ਬੈਨ।
'ਕਾਰਜ ਤੋਰਿ ਸਿੱਧ ਹੁਇ ਜਾਇ। ਸੇਵਹੁ ਸਿੱਖਜਨ ਕੋ ਮਨ ਲਾਇ॥੧੫॥
ਪਾਕ ਈਂਟਕਾ ਹੋਵਹਿ ਨੀਕੇ। ਕਰਹੁ ਮਨੋਰਥ ਪੂਰਨ ਜੀ ਕੇ।'
ਇਮਿ ਸੁਨਿ ਕੈ ਤਬਿ ਬੰਦਨ ਠਾਨੀ। ਪੁਨ ਆਯਹੁ ਲਵਪੁਰੀ ਮਹਾਨੀ॥੧੬॥
(ਰਾਸਿ ੨, ਅੰਸੂ ੪੮)

ਸਤਿਗੁਰਾਂ ਨੇ ਇਸ ਵਲ ਕਰੁਣਾ ਭਰੇ ਰਸੀਲੇ ਨੇਤ੍ਰਾਂ ਨਾਲ ਤੱਕ ਕੇ ਕਿਹਾ ਭਾਈ ਸਿਖਾ ! ਗੁਰਸਿਖਾਂ ਦੀ ਭਾਵਨਾ ਨਾਲ ਸੇਵਾ ਕਰਨ ਤੋਂ ਤੇਰਾ ਕੰਮ ਸਿੱਧ ਹੋਵੇਗਾ। ਗੁਰੂ ਕਾ ਲੰਗਰ ਤਿਆਰ ਕਰਕੇ ਸਿੱਖਾਂ ਨੂੰ ਛਕਾਵੀਂ ਤੇ ਕੋਈ ਸਿੱਖ ਭੁਖਾ ਨਾ ਮੋੜੀਂ। ਇਹ ਬਚਨ ਸੁਣ ਕੇ ਤੇ ਦਰਸ਼ਨ ਕਰਕੇ ਨਿਹਾਲ ਹੋਇਆ ਹਜ਼ੂਰ ਦੇ ਪਵਿੱਤ੍ਰ ਚਰਨਾਂ ਤੇ ਮੱਥਾ ਟੇਕ ਕੇ ਲਾਹੌਰ ਵਾਪਸ ਪਹੁੰਚਾ।

ਸਤਿਗੁਰਾਂ ਦੇ ਬਚਨਾਂ ਤੇ ਭਰੋਸਾ ਕਰਕੇ ਆਵੇ ਨੂੰ ਅੱਗ ਦਿਤੀ। ਕੁਝ ਦਿਨ ਮਗਰੋਂ ਸਤਿਗੁਰੂ ਜੀ ਦੇ ਹੁਕਮ ਨੂੰ ਚੇਤੇ ਕਰਕੇ ਅਨੇਕ ਪ੍ਰਕਾਰ ਦੇ ਸੁਆਦਲੇ ਭੋਜਨ ਤਿਆਰ ਕਰ ਕੇ ਆਪਦੇ ਘਰ ਦੀਵਾਨ ਲਗਾਇਆ ਕਥਾ ਕੀਰਤਨ ਉਪਰੰਤ ਅਰਦਾਸ ਕਰ ਕੇ ਪੰਗਤਾਂ ਲਾਈਆਂ ਸੰਗਤ ਲੰਗਰ ਛੱਕ ਕੇ ਤ੍ਰਿਪਤ ਹੋਈ।

'ਸਿਖਜਨ ਕੋ ਅਹਾਰ ਅਚਵਾਵੋਂ। ਸਦਨ ਆਨ ਆਛੇ ਤ੍ਰਿਪਤਾਵੋਂ।
ਪੁਨ ਬੇਚੋਂ ਸਭਿ ਈਂਟ ਪਜਾਵੋਂ। ਧਨ ਦੈਨੋ ਜਿਸੁ ਤੇ ਨਿਤ ਲਜਾਵੋਂ॥੧੮॥
ਸਦਨ ਜਾਇ ਕੈ ਕੀਨਸਿ ਤਯਾਰੀ। ਭੋਜਨ ਸ੍ਵਾਦਲ ਅਨਿਕ ਪ੍ਰਕਾਰੀ।
ਸਿਖ ਸੰਗਤ ਬਹੁਤੇ ਬੁਲਵਾਏ। ਪਾਂਤਹਿ ਪਾਂਤ ਬਨਾਇ ਬਿਠਾਏ॥੧੯॥
ਪ੍ਰਥਮ ਕੀਰਤਨ ਕੋ ਕਰਿਵਾਯਹੁ। ਗਾਇ ਰਬਾਬੀ ਸ਼ਬਦ ਸੁਨਾਯਹੁ।
ਕਰਿ ਅਰਦਾਸ ਬ੍ਰਤਾਇ ਅਹਾਰਾ। ਅਚਵਨ ਕੀਨ ਅਨੇਕ ਪ੍ਰਕਾਰਾ॥੨੦॥
(ਰਾ: ੨, ਅੰਸੂ ੪੮)

ਬਾਬਾ ਲਖੂ ਜੀ ਭੋਜਨ ਵਰਤਣ ਤੋਂ ਪਿਛੋਂ ਆਇ, ਆ ਕੇ ਭੋਜਨ ਮੰਗਿਆ ਬੁਧੂ ਜੀ ਨੇ ਜਬਾਬ ਦੇ ਦਿਤਾ ਕਿਹਾ 'ਹੁਣ ਭੋਜਨ ਵਰਤ ਚੁਕਾ ਹੈ ਪਹਿਲੋਂ ਆਉਂਦਾ ਤਾਂ ਛਕ ਲੈਂਦਾ। ਇਕ ਸਿਖ ਨੇ ਅਰਦਾਸ ਕੀਤੀ ਕਿ ਹੇ ਸਤਿਗੁਰੂ ਜੀ! ਆਪ ਜੀ ਦੇ ਪ੍ਰੇਮੀ ਸਿੱਖ ਨੇ ਸੰਗਤ ਨੂੰ ਪ੍ਰਸ਼ਾਦਿ ਛਕਾ ਕੇ ਤ੍ਰਿਪਤ ਕੀਤਾ ਹੈ। ਇਸ ਦਾ ਆਵਾ ਪੱਕ ਜਾਵੇ।

'ਸੁਨਿ ਸਿਖ ਲੱਖੂ ਊਚ ਉਬਾਚਾ। 'ਬੁਧੂ ਰਹਯੋ ਪਚਾਵਾ ਕਾਚਾ'।
ਹੋਰਿ ਛੁਧਾਤੁਰ ਦਿਯ ਨ ਅਹਾਰਾ। ਨਹਿੰ ਪਾਕਹਿ, ਭਾ ਦੋਸ ਉਦਾਰਾ ॥੨੪॥
ਸੁਨਿ ਬੁੱਧੂ ਲੱਖੂ ਸੰਗ ਕਹੈ। 'ਬਡਾ ਨਵੀਨ ਸਿਖ ਤੂੰ ਅਹੈਂ'।
ਮਮ ਕਾਰਜ ਹਿਤ ਗੁਰੂ ਉਬਾਚਾ। ਪਕਹਿ ਪਚਾਵਾ ਰਹੈ ਨ ਕਾਚਾ ॥੨੫॥
ਐਸੋ ਕੌਨ ਜੁ ਬਾਕ ਮਿਟਾਵੈ। ਗੁਰ ਕੋ ਕਹਯੋ ਸਦਾ ਸਫਲਾਵੈ।
ਭੋਜਨ ਸਮੈਂ ਨ ਪਹੁਚਯੋ ਆਪ। ਕ੍ਰੋਧ ਕਰੈ ਹਮ ਦੇਤੇ ਸਰਾਪ' ॥੨੬॥
(ਅੰਗ ੪੯)

ਬਾਹਰੋਂ ਬਾਬੇ ਲੱਖੂ ਜੀ ਨੇ ਉੱਚੀ ਕਿਹਾ ਬੁਧੂ ਦਾ ਆਵਾ ਕੱਚਾ ਰਹੇਗਾ। ਬੁਧੂ ਜੀ ਨੇ ਕਿਹਾ ਸਤਿਗੁਰਾਂ ਦੇ ਬਚਨ ਪੂਰੇ ਹੋਣਗੇ, ਤੂੰ ਐਸਾ ਕੌਣ ਹੈਂ ਜੋ ਸਤਿਗੁਰਾਂ ਦੇ ਬਚਨਾਂ ਨੂੰ ਉਲਟਾਉਣ ਵਾਲਾ ਹੈਂ। ਅਗੋਂ ਬਾਬੇ ਲੱਖੂ ਜੀ ਨੇ ਕਿਹਾ :–

'ਹਮ ਭੀ ਹੈਂ ਗੁਰ ਸਿਖਯ ਮਹਾਨੇ। ਨਹਿੰ ਭੋਜਨ ਦੇ ਕਰਿ ਤ੍ਰਿਪਤਾਨੇ।
ਰਹੈ ਪਚਾਵਾ ਕਾਚਾ ਜਾਨਿ'। ਇਮ ਕਹਿ ਸਿਖਯ ਕੀਨਿ ਪ੍ਰਸਥਾਨ ॥੨੭॥

ਕਿ ਮੈਂ ਸਤਿਗੁਰਾਂ ਦਾ ਹੀ ਨਿਮਾਣਾ ਜਿਹਾ ਸਿੱਖ ਹਾਂ। ਆਵਾ ਕੱਚਾ ਹੀ ਰਹੇਗਾ। ਇਸੇ ਤਰ੍ਹਾਂ ਤਿੰਨ ਵਾਰੀ ਬਚਨ ਹੋਇਆ। ਜਿਸ ਦਿਨ ਜਾ ਕੇ ਬੁਧੂ ਨੇ ਦੇਖਿਆ ਤਾਂ ਆਵਾ ਕੱਚਾ ਨਿਕਲਿਆ। ਇਸ ਨੇ ਅੰਮ੍ਰਿਤਸਰ ਪਹੁੰਚ ਕੇ ਬੇਨਤੀ ਕੀਤੀ ਹੇ ਗਰੀਬ ਨਿਵਾਜ ਜੀ :–

'ਤਊ ਪਚਾਵਾ ਕਾਚਾ ਰਹਯੋ। ਮੂਲ ਨਫਾ ਕੁਛ ਹਾਥ ਨ ਲਹਯੋ।
ਨਹਿੰ ਅਲੰਬ ਤੁਮਰੇ ਬਿਨ ਮੇਰਾ। ਮਰੋਂ ਦੇਤਿ ਮੈਂ ਕਰਜ ਘਨੇਰਾ ॥੩੨॥
ਸਤਿਗੁਰ ਕਹਯੋ ਜੋ ਸੰਗਤ ਭੋਜਨ। ਬਿਰਥਾ ਗਯੋ ਤਹਾਂ ਤੇ ਕੋ ਜਨ।
ਭਯੋ ਦੋਸ਼ ਕਛੁ ਲੇਹੁ ਬਿਚਾਰੀ। ਸੁਨਿ ਬੁਧੂ ਕਰ ਜੋਰਿ ਉਚਾਰੀ ॥੩੩॥
ਸਭ ਪ੍ਰਸੰਨ ਹੋਇ ਜਬ ਖਾਇ। ਏਕ ਸਿੱਖ ਤਬ ਜਾਚਯੋ ਆਇ।
ਤਿਸ ਕੋ ਨਹਿੰ ਅਹਾਰ ਮੈਂ ਦੀਨਾ। –ਕਾਚੋ ਰਹੈ– ਤਾਹਿ ਬਚ ਕੀਨਾ ॥੩੪॥



ਮੈਂ ਭਾਖਯੋ – ਐਸੋ ਨਹਿੰ ਕੋਇ। ਸਤਿਗੁਰ ਬਾਕ ਮਿਟਾਵੈ ਜੋਇ – ॥
ਤੁਮਰੋ ਬਾਕ ਨਿਫਲ ਕਰਿ ਦਯੋ। ਤਿਸ ਕੋ ਕਹਯੋ ਸਾਚ ਸਭ ਭਯੋ ॥੩੫॥
ਇਕ ਹੋਈ ਮੁਝ ਤੇ ਯਹਿ ਭੂਲ। ਜਿਸ ਤੇ ਵਾਕ ਕਹਯੋ ਪ੍ਰਤਿਕੂਲ।
ਜੋ ਆਵਤ ਸੋ ਸਭਿ ਕੇ ਸਾਥ। ਦੇਤਿ ਅਹਾਰ ਤ੍ਰਿਪਤ ਹੇ ਨਾਥ ॥੩੬॥
(ਅੰਸੂ ੪੯)

ਆਪ ਜੀ ਨੇ ਬਚਨ ਕੀਤੇ ਸਨ ਕਿ ਆਵਾ ਪਕੇਗਾ। ਪਰ ਕੱਚਾ ਹੀ ਨਿਕਲਿਆ। ਹਜ਼ੂਰ ਨੇ ਪੁਛਿਆ ਲੰਗਰ ਕੀਤਾ ਸੀ? ਕਿਹਾ ਜੀ ਹਾਂ। ਕੋਈ ਭੁਖਾ ਤਾਂ ਨਹੀਂ ਮੋੜਿਆ ? ਤਾਂ ਬੁਧੂ ਕਹਿੰਦਾ ਜੀ ਬਾਕੀ ਸਭ ਨੂੰ ਰਜਾ ਕੇ ਛਕਾਇਆ, ਪਰ ਇਕ ਗਰੀਬ ਜਿਹਾ ਸਿੱਖ ਲੰਗਰ ਵਰਤੇ ਤੋਂ ਪਿਛੋਂ ਆਇਆ ਸੀ ਉਸ ਨੇ ਲੰਗਰ ਮੰਗਿਆ ਪਰ ਮੈਂ ਨਾ ਦਿੱਤਾ। ਅਰਦਾਸ ਸਮੇਂ ਉਸ ਨੇ ਕਿਹਾ ਆਵਾ ਕੱਚਾ ਰਹੇਗਾ।

ਹਜ਼ੂਰ ਨੇ ਕਿਹਾ ਉਹ ਸਾਡਾ ਲਿਵ ਵਾਲਾ ਸਿੱਖ ਭਾਈ ਲੱਖੂ ਜੀ ਇੱਕੀ ਜਪੁਜੀ ਦੇ ਪਾਠ ਹਰ ਰੋਜ਼ ਕਰਦਾ ਹੈ। ਅਸੀਂ ਉਸ ਦੀ ਰਸਨਾ ਤੇ ਵਸਦੇ ਹਾਂ, ਸੋ :–

'ਮੇਰੀ ਬਾਂਧੀ ਭਗਤ ਛਡਾਵੈ, ਬਾਧੈ ਭਗਤ ਨ ਛੂਟੈ ਮੋਹਿ ॥
ਏਕ ਸਮੈ ਮੋਕਹੁ ਗਹਿ ਬਾਧੈ ਤਉ ਫੁਨ ਮੋ ਪੈ ਜਬਾਬ ਨ ਹੋਇ ॥'

ਅਸੀਂ ਉਸਦਾ ਬਚਨ ਪੂਰਾ ਕੀਤਾ ਹੈ ਚੰਗਾ ਤੂੰ ਸੰਗਤ ਨੂੰ ਲੰਗਰ ਛਕਾਇਆ ਹੈ ਅਤੇ ਸਾਡੇ ਚਰਨਾਂ ਵਿਚ ਪੁਜਾ ਹੈਂ। ਤੇਰਾ ਆਵਾ ਰਹੇਗਾ ਤਾਂ ਕੱਚਾ ਪਰ ਪੱਕਿਆਂ ਦੇ ਭਾਅ ਵਿਕ ਜਾਵੇਗਾ।

'ਕਿਤਿਕ ਕਾਲ ਜਬ ਬੈਠਯੋ ਰਹਯੋ। ਕਰੁਨਾ ਕਰੀ ਗੁਰੂ ਪੁਨ ਲਹਯੋ।
ਕਹਤਿ ਭਏ ਤੈਂ ਨੀਕ ਨ ਠਾਨਯੋ। ਸਿੱਖ ਅਤਿੱਥ ਕੋ ਛੁਧਿਤ ਨ ਜਾਨਯੋ ॥੩੯॥
ਗੁਰ ਸਿੱਖਯਨ ਕੇ ਬਾਕ ਅਚੱਲ ਹੈਂ। ਕਰੋਂ ਹਟਾਵਨ ਨਹਿੰ ਮਮ ਬਲ ਹੈ।
ਮੋਹਿ ਕਹੇ ਕੋ ਸਿੱਖਯ ਹਟਾਵੈ। ਤਿਨ ਕੋ ਕਹਿਬੋ ਕੌਨ ਮਿਟਾਵੈ ॥੪੦॥
ਜੋ ਸੰਗਤਿ ਹਿਤ ਕਰੇ ਅਹਾਰੇ। ਛੁਧਿਤ ਨ ਜਾਨਿ ਦੇਹਿੰ ਨਿਜ ਦ੍ਵਾਰੇ।
ਤੌ ਪੂਰਨ ਗੁਰ ਪੁਰਬ ਪਛਾਨੋ। ਨਾਂਹਿੰ ਤਾ ਊਨੋ ਰਹਿ ਚਿਤ ਠਾਨੋ ॥੪੧॥
ਇਹੁ ਮੇਰੀ ਸਿੱਖ ਮਾਨਹਿ ਜੋਈ। ਕਾਰਜ ਲਹੈ ਸਪੂਰਨ ਤੇਈ।
ਗੁਰ ਸਿੱਖਯਨ ਤੇ ਭੈ ਨਿਤ ਕਰਨੋ। ਕਬਹੁੰ ਅਨਾਦਰ ਨਹਿੰ ਮਨ ਧਰਨੋ ॥੪੨॥
ਸਿੱਖਯ ਬਚਨ ਕੋ ਜਾਨੈ ਮੀਠੇ। ਸਨਮੁਖ ਮਿਲਹਿੰ, ਲਹਹਿ ਚਿਤ ਈਠੇ।
ਅਬ ਨ ਚਿੰਤ ਕਰ ਰਿਦੇ ਮਝਾਰ। ਕਾਰਜ ਤੇਰੋ ਦੇਹਿੰ ਸਵਾਰ ॥੪੩॥

ਸਿੱਖ ਅਨਾਦਰ ਹੈ ਦੁਖਦਾਤਿ।
ਬਹੁਰਿ ਨ ਕਰਹੁ ਕਬਹੁੰ ਅਸ ਬਾਤਿ। ਬਿਕਹਿਂ ਮੋਲ ਪਾਕੀ ਕੇ ਸੋਇ ॥੪੪॥
ਕਾਚੀਂ ਈਂਟ ਪਚਾਵੈ ਜੋਇ। ਸਿੱਖਨ ਸੇਵਹੁ ਸੁਖੀ ਰਹਾਵੈਂ ॥'
ਰਿਣ ਉਤਰਹਿ ਅਰ ਨਫਾ ਸੁ ਪਾਵਹਿਂ। (ਰਾਸਿ ੨ ਅੰਸੂ ੪੯)

ਕੁਝ ਸਮੇਂ ਮਗਰੋਂ ਬਹੁਤ ਮੀਂਹ ਪਿਆ। ਸੰਮਨ ਬੁਰਜ ਦੀ ਕੰਧ ਢੱਠੀ ਪਾਤਸ਼ਾਹੀ ਬੰਦਿਆਂ ਨੂੰ ਇੱਟਾਂ ਦੀ ਲੋੜ ਪਈ ਹੋਰ ਕਿਤੇ ਨਾ ਮਿਲੀਆਂ। ਬੁਧੂ ਦੇ ਆਵੇ ਦੀਆਂ ਕੱਚੀਆਂ ਇੱਟਾਂ ਹੀ ਪੱਕੀਆਂ ਦੇ ਭਾਅ ਲਿਜਾ ਕੇ ਕੰਧ ਕੀਤੀ ਸੀ। ਸੋ ਸ੍ਰੀ ਜਪੁਜੀ ਸਾਹਿਬ ਜੀ ਦਾ ਮਹਾਤਮ ਐਸਾ ਹੈ। ਲੱਖੂ ਧਾੜਵੀ ਭੀ 'ਨਾਨਕ ਬ੍ਰਹਮ ਗਿਆਨੀ ਆਪ ਪਰਮੇਸੁਰ' ਬਣ ਗਿਆ।

ਨਿਫਲਾਯੋ।
'ਸਿਖ ਕੇ ਬਾਕ ਨ ਗੁਰੁ ਮਿਟਾਯੋ। ਅਪਨੋ ਕਹਯੋ ਪ੍ਰਥਮ
ਪਾਕੀ ਕੇ ਮੁਲ ਕਾਚ ਬਿਕਾਈ। ਸੁਨਿ ਕੈ ਗੁਰ ਸਿਖਯਨ ਸਮੁਦਾਈ ॥੫੦॥

## ਜਪੁ ਦੇ ਅੰਗ

ਜਿਵੇਂ ਵੇਦ ਵਿਚ ਕਿਸੇ ਮੰਤ੍ਰ ਦਾ ਜਾਪ ਕਰਨ ਲੱਗਿਆਂ ਇਨ੍ਹਾਂ ਛੇ ਚੀਜ਼ਾਂ ਦਾ ਜਾਪਕ ਨੂੰ ਗਿਆਨ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਗੁਰਬਾਣੀ ਵਿਚ ਇਹ ਛੇ ਚੀਜ਼ਾਂ ਹਨ।

੧. ਇਸ਼ਟ :–ਦੇਵਤਾ ਹੁੰਦਾ ਹੈ। ਅਕਾਲ ਪੁਰਖ ਹੀ ਇਸ਼ਟ ਦੇਵਤਾ ਹੈ।
੨. ਰਿਖੀ :–ਉਚਾਰਨ ਵਾਲੇ, ਗੁਰੂ ਨਾਨਕ ਦੇਵ ਜੀ ਹਨ।
੩. ਸ਼ਕਤੀ :–ਪ੍ਰਗਟ ਕਰਾਉਣ ਵਾਲੇ। ਜਿਨ੍ਹਾਂ ਦੇ ਕਰਕੇ ਸ੍ਰੀ ਕਰਤਾਰ ਪੁਰ ਸਾਹਿਬ ਵਿਚ ਉਚਾਰਿਆ ਹੈ। ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਹਨ।
੪. ਛੰਤ :–ਆਸਾ ਤੇ ਗੂਜਰੀ ਦੇ ਛੰਤਾਂ ਦੀ ਚਾਲ ਅੰਦਰ ਹੈ। (ਪੁਰਾਤਨ ਜਨਮ ਸਾਖੀ)।
੫. ਕੀਲਕ :–ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹਨ, ਸਾਰੀ ਬਾਣੀ ਨੂੰ ਇਕੱਤ੍ਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਰਚਣ ਵਾਲੇ ਹਨ।
੬. ਬੀਜ :–'੧ ਓ' ਇਕ ਓਅੰਕਾਰ।

**ਪ੍ਰਸ਼ਨ** :–ਸਿੱਧਾਂ ਨੇ ਪ੍ਰਸ਼ਨ ਕੀਤਾ ਸਤਿਗੁਰੂ ਮਹਾਰਾਜ ਸਾਹਿਬ ਜੀ ਕੀ ਪ੍ਰਮੇਸ਼ਰ ਤਿੰਨਾਂ ਕਾਲਾਂ ਵਿਚ ਸਤ ਸਰੂਪ ਹੈ? ਇਹ ਪ੍ਰਸ਼ਨ ਕਰਨ ਤੋਂ ਸਿੱਧਾਂ ਦਾ



ਮਤਲਬ ਸੀ ਕਿ ਜੇ ਮਹਾਰਾਜ ਸਾਹਿਬ ਜੀ ਕਹਿਣਗੇ ਤਿੰਨਾਂ ਕਾਲਾਂ ਵਿਚ ਸਚਾ ਹੈ, ਤਾਂ ਅਸੀਂ ਕਹਾਂਗੇ ਕਾਲ ਚਾਰ ਹਨ (ਇਕ ਸੰਧੀ ਕਾਲ ਸਮੇਤ)। ਜੇ ਚਾਰ ਕਹਿਣਗੇ ਤਾਂ ਅਸੀਂ ਕਹਾਂਗੇ ਕਾਲ ਤਿੰਨ ਹਨ। ਇਉਂ ਸਵਾਲ ਪਾ ਕੇ ਜਿੱਤੀਏ?

**ਉੱਤਰ** :–ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ, ਹੇ ਸਿਧੋ! (ਆਦਿ ਸਚੁ) ਸਾਰੇ ਜਗਤ ਦੇ ਆਦਿ ਵਿਚ ਸਚ ਸਰੂਪ ਹੈ। (ਜੁਗਾਦਿ ਸਚੁ) ਜੁੱਗਾਂ ਦੇ ਆਦਿ ਵਿਚ ਭੀ ਸਚ ਸਰੂਪ ਹੈ। (ਹੈ ਭੀ ਸਚੁ) ਵਰਤਮਾਨ ਸਮੇਂ ਵਿਚ ਵੀ ਸੱਚ ਸਰੂਪ ਹੈ। (ਨਾਨਕ ਹੋਸੀ ਭੀ ਸਚੁ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਭਵਿੱਖਤ ਕਾਲ ਨੂੰ ਭੀ ਸੱਚਾ ਹੋਵੇਗਾ।

**ਪ੍ਰਸ਼ਨ** :–ਮਹਾਰਾਜ ਸਾਹਿਬ ਜੀ! ਅਸੀਂ ਤਾਂ ਤਿੰਨ ਕਾਲ ਪੁਛੇ ਹਨ, ਤੁਸੀਂ ਚਾਰ ਦਸ ਦਿਤੇ?

**ਉੱਤਰ** :–ਤਾਂ ਮਹਾਰਾਜ ਸਾਹਿਬ ਜੀ ਨੇ ਫ਼ੁਰਮਾਇਆ, ਹੇ ਸਿਧੋ! (ਆਦਿ ਸਚੁ) ਆਦਿ ਵਿਚ ਵੀ ਸੱਚ ਸਰੂਪ ਹੈ (ਜੁਗਾਦਿ ਸਚੁ) (ਜੁਗਾਦਿ) ਕਥਨ ਕਰਦੇ ਹਾਂ (ਸਚੁ) ਨਿਸਚੇ ਕਰੋ (ਹੈ ਭੀ ਸਚੁ) ਵਰਤਮਾਨ ਸਮੇਂ ਵਿਚ ਭੀ ਸੱਚ ਸਰੂਪ ਹੈ। (ਨਾਨਕ ਹੋਸੀ ਭੀ ਸਚੁ) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਭਵਿੱਖਤ ਕਾਲ ਵਿਚ ਭੀ ਸੱਚ ਸਰੂਪ ਹੋਵੇਗਾ।

**ਪ੍ਰਸ਼ਨ** :–ਸਿੱਧ ਫੇਰ ਕਹਿਣ ਲੱਗੇ, ਮਹਾਰਾਜ ਜੀ ਸੰਧੀ ਕਾਲ ਨਹੀਂ ਦਸਿਆ?

**ਉੱਤਰ** :–ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਹੇ ਸਿਧੋ! ਦੱਸ ਆਏ ਹਾਂ, (ਜੁਗਾਦਿ ਸਚੁ) ਜੁਗ ਆਦਿਕਾਂ ਦਾ ਜੋ ਸੰਧੀ ਕਾਲ ਹੈ ਉਸ ਦੇ ਵਿਚ ਭੀ ਸੱਚ ਸਰੂਪ ਹੈ, ਨਿਸਚੇ ਕਰੋ।

ਇਉਂ ਸੁਣ ਕੇ ਸਿੱਧ ਚਰਨੀਂ ਪੈ ਗਏ। ਇਸ ਪ੍ਰਕਾਰ ਸਿੱਧਾਂ ਦੇ ਸੰਬਾਦ ਦੇ ਉੱਤਰ ਸਤਿਗੁਰੂ ਮਹਾਰਾਜ ਜੀ ਨੇ ਦਿਤੇ ਸਨ।

## (ਅਰਥ ਨੰਬਰ ੨)

**ਪ੍ਰਸ਼ਨ** :–ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਪ੍ਰਸ਼ਨ ਕੀਤਾ ਕਿ ਹੇ ਸੱਚੇ ਪਾਤਸ਼ਾਹ ਜੀ ਪ੍ਰਮੇਸ਼ਰ ਕਿਸ ਪ੍ਰਕਾਰ ਹੈ?

**ਉੱਤਰ** :–ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਹੇ ਪੁਰਖਾ (ਆਦਿ

ਸਚੁ) ਜਦੋਂ ਜਗਤ ਦੀ ਰਚਨਾ ਨਹੀਂ ਰਚੀ ਸੀ। ਨਾ ਧਰਤੀ, ਨਾ ਪਾਉਣ, ਨਾ ਪਾਣੀ ਰਚਿਆ ਸੀ ਓਦੋਂ ਜਗਤ ਦੇ ਆਦਿ ਵਿਚ ਭੀ ਸੱਚ ਸਰੂਪ ਸੀ (ਜੁਗਾਦਿ ਸਚੁ) ਜਦੋਂ ਸਤਜੁਗ ਤ੍ਰੇਤਾ ਦੁਆਪਰਿ ਕਲਜੁਗ ਆਦਿ ਜੁਗਾਂ ਦੀ ਮਰਯਾਦਾ ਰਚੀ ਸੀ ਓਦੋਂ ਇਨ੍ਹਾਂ ਦੇ ਆਦਿ ਵਿਚ ਭੀ ਸੱਚ ਸਰੂਪ ਸੀ। (ਹੈ ਭੀ ਸਚੁ) ਹੁਣ ਵਰਤਮਾਨ ਸਮੇਂ ਵਿਚ ਭੀ ਸਚੁ ਸਰੂਪ ਹੈ।

(ਨਾਨਕ ਹੋਸੀ ਭੀ ਸਚੁ) ਸਤਿਗੁਰੂ ਜੀ ਕਹਿੰਦੇ ਹਨ ਉਹ ਪ੍ਰਮੇਸ਼ਰ ਅਗੇ ਨੂੰ ਜਦੋਂ ਜੁਗਾਂ ਦੀ ਮਰਯਾਦਾ ਤੋੜ ਕੇ ਜਗਤ ਦੀ ਪਰਲੋ ਹੋਵੇਗੀ ਉਸ ਵੇਲੇ ਭੀ ਸੱਚ ਸਰੂਪ ਹੋਵੇਗਾ। ਇਹ ਨਿਸਚੇ ਕਰੋ। ਜਿਵੇਂ ਨਦੀ ਦੇ ਪ੍ਰਵਾਹ ਤੋਂ ਪਹਿਲਾਂ ਵੀ ਧਰਤੀ ਸੀ। ਪ੍ਰਵਾਹ ਸਮੇਂ ਭੀ ਹੈ। ਨਦੀ ਦਾ ਪ੍ਰਵਾਹ ਅੱਗੇ ਜਾਣ ਤੋਂ ਫਿਰ ਵੀ ਧਰਤੀ ਉਸੇ ਤਰ੍ਹਾਂ ਰਹੇਗੀ।

## (ਅਰਥ ਨੰਬਰ ੩)

ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ (ਬਾਬਾ ਲਹਿਣਾ ਜੀ ਨੇ)

**ਪ੍ਰਸ਼ਨ :**—ਫੇਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ (ਬਾਬਾ ਲਹਿਣਾ ਜੀ ਨੇ) ਅਥਵਾ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਮਹਾਰਾਜ ਸਾਹਿਬ ਜੀ ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਕਿਸ ਪ੍ਰਕਾਰ ਹੋਵੇ ?

**ਉੱਤਰ :**—ਸਤਿਗੁਰੂ ਜੀ ਨੇ ਉਚਾਰਨ ਕੀਤਾ (ਆਦਿ ਸਚੁ) (ਆਦਿ)- ਪਹਿਲਾਂ ਨਿਸ਼ਕਾਮ ਕਰਮ ਕਰੋ। ਫੇਰ (ਸਚੁ) ਉਪਾਸ਼ਨਾ ਕਰੋ, ਸ਼ਰਧਾ ਕਰੋ! ਸ਼ਰਧਾ ਤੋਂ ਮਗਰੋਂ (ਜੁਗਾਦਿ) ਜੁਗ ਚਾਰ ਹੁੰਦੇ ਹਨ। ਇਸ ਪ੍ਰਕਾਰ ਚਾਰ ਸਾਧਨ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਇਨ੍ਹਾਂ ਦੇ ਸਹਿਤ ਹੋ ਕੇ ਫੇਰ (ਸਚੁ) ਸਚੇ ਦਾ ਸਰਵਣ ਕਰੋ। (ਹੈ ਭੀ ਸਚੁ) (ਹੈ) ਮੰਨਣ ਕਰੋ (ਭੀ) ਨਿਧਿਆਸਣ ਕਰੋ। (ਸਚੁ) ਤੱਤ ਤ੍ਵੰ ਦਾ ਸੋਧਨ ਕਰੋ। ਫੇਰ (ਨਾਨਕ ਹੋਸੀ ਭੀ ਸਚੁ) (ਭੀ) ਬਹੁੜੋ (ਹੋਸੀ) ਹੋ ਜਾਂਦਾ ਹੈ (ਨਾਨਕ) ਪ੍ਰਮੇਸਰ ਦਾ (ਸਚੁ) ਸਰੂਪ ਪ੍ਰਗਟ (ਸਾਖਿਆਤ)।

**ਸਿੱਖ ਪ੍ਰਸ਼ਨ :**—ਜਦੋਂ ਮਹਾਰਾਜ ਸਾਹਿਬ ਜੀ ਪ੍ਰਮੇਸ਼ਰ ਦਾ ਸਰੂਪ ਸਾਖਿਆਤ ਹੋ ਗਿਆ ਤਾਂ ਜਦੋਂ ਮੇਰੇ ਸਰੀਰ ਦਾ ਅੰਤ ਹੋਵੇਗਾ ਉਸ ਵੇਲੇ ਮੇਰੇ ਸਾਥ ਨਿਬਹੇਗਾ ਕਿ ਨਹੀਂ ?

**ਉੱਤਰ :**—ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ, ਹੇ ਗੁਰਸਿਖਾ! ਤੈਨੂੰ ਐਹੋ ਜਿਹਾ ਸਰੂਪ ਸਾਖਿਆਤ ਹੋਵੇਗਾ ਜਿਹੜਾ (ਨਾਨਕ ਹੋਸੀ ਭੀ ਸਚੁ) ਸਰੀਰ



ਦੇ ਨਾਸ ਹੋਣ ਤੋਂ ਭੀ ਸਚੁ ਸਰੂਪ ਹੋਵੇਗਾ। ਕਦੇ ਸਰੀਰ ਦੇ ਮਰਨ ਨਾਲ ਮਰੇਗਾ ਨਹੀਂ ਅਤੇ ਸਰੀਰ ਦੇ ਜੰਮਣ ਨਾਲ ਜੰਮੇਗਾ ਨਹੀਂ। ਉਹ ਐਸਾ ਸਚੁ ਸਰੂਪ ਹੈ ਤੈਨੂੰ ਪ੍ਰਾਪਤਿ ਹੋਵੇਗਾ ਅਤੇ ਕਦੇ ਨਾਸ ਨਹੀਂ ਹੋਵੇਗਾ। ਉਸ ਸਰੂਪ ਦੀ ਸਾਖਿਆਤਤਾ ਹੋਣ ਤੋਂ ਤੂੰ ਵੀ ਸੱਚ ਸਰੂਪ ਹੀ ਹੋ ਜਾਵੇਂਗਾ, ਫਿਰ ਕਦੇ ਨ ਜੰਮੇਂਗਾ ਨ ਮਰੇਂਗਾ।

**ਸਿੱਖ ਪ੍ਰਸ਼ਨ :**—ਓਹੁ ਪ੍ਰਮੇਸ਼ਰ ਸੰਸਾਰ ਨੂੰ ਰਚ ਕੇ ਪ੍ਰਣੰਮ ਭਾਵ ਨੂੰ ਪ੍ਰਾਪਤ ਹੋ ਗਿਆ ਹੋਵੇਗਾ ?

**ਉੱਤਰ :**—ਨਹੀਂ, ਉਹ ਤਾਂ ਇਸ ਪ੍ਰਕਾਰ ਹੈ। ਬਿਵਰਤ ਵਾਦ ਘਟਦਾ ਹੈ। ਜਗਤ ਰੂਪ ਹੋ ਕੇ ਵੀ ਬ੍ਰਹਮ ਰੂਪ ਹੈ। ਸਚਾ ਹੀ ਸਚਾ ਹੈ। ਜਿਵੇਂ ਲੋਹਾ ਸ਼ਸਤਰ ਬਣਕੇ ਵੀ ਲੋਹਾ ਹੈ, ਸੋਨਾ ਗਹਿਣੇ ਹੋ ਕੇ ਵੀ ਸੋਨਾ ਹੈ। ਪਾਣੀ ਲਹਿਰ ਝਗ ਬੁਦਬੁਦਾ ਹੋ ਕੇ ਵੀ ਪਾਣੀ ਹੀ ਹੈ। ਇਉਂ ਬ੍ਰਹਮ ਜਗਤ ਰੂਪ ਹੋ ਕੇ ਵੀ ਬ੍ਰਹਮ ਰੂਪ ਹੀ ਹੈ।

'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥' (ਅੰਗ ੯੩)

'ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥' (ਅੰਗ ੬੫੭)

'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥' (ਅੰਗ ੪੬੩)

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥
'ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥
ਇਹੁ ਪਰਪੰਚੁ ਪਾਰਬ੍ਰਹਮੁ ਕੀ ਲੀਲਾ ਬਿਚਰਤ ਆਨ ਨ ਹੋਈ ॥੨॥'
(ਅੰਗ ੪੮੫)

**ਸਿੱਖ ਪ੍ਰਸ਼ਨ :**—ਫੇਰ ਮਹਾਰਾਜ ਸਾਹਿਬ ਜੀ ਉਹ ਬ੍ਰਹਮ ਕਿਸ ਪ੍ਰਕਾਰ ਹੈ ?

**ਉੱਤਰ :**—ਤਾਂ ਮਹਾਰਾਜ ਸਾਹਿਬ ਜੀ ਦਸਦੇ ਹਨ (ਆਦਿ) ਮੁਢ ਰੂਪ ਹੈ (ਸਚੁ) ਸਤ ਸਰੂਪ ਹੈ (ਜੁਗਾਦਿ ਸਚੁ) (ਜੁਗ) ਜੋ ਜੀਵ ਤੇ ਈਸ਼ਰ ਹਨ ਇਨ੍ਹਾਂ ਦੇ ਆਦਿ ਵਿਚ ਭੀ ਸਤਾ ਮਾਤ੍ਰ ਹੈ। ਵਾ (ਜੁਗ) ਜੋ ਪੁਰਖ ਤੇ ਪ੍ਰਕ੍ਰਿਤੀ ਦੇ ਆਦਿ ਵਿਚ ਭੀ ਸਤਾ ਮਾਤ੍ਰ ਹੈ। (ਹੈ ਭੀ ਸਚੁ) ਸਭ ਵਿਚ ਸਤਾ ਮਾਤ੍ਰ ਹੈ।

(ਨਾਨਕ ਹੋਸੀ ਭੀ ਸਚੁ) ਮਗਰੋਂ ਭੀ ਸੱਚਾ ਹੋਵੇਗਾ।

## 'ਨਾਨਕ' ਪਦ ਦੇ ਅਰਥ

੧. 'ਅਨਕ ਰਹਿਤ ਪ੍ਰਮਾਤਮ ਜੋਈ। ਨਾਨਕ ਨਾਮ ਕਹਾਵੈ ਸੋਈ ॥'
'ਅਨਕੰ ਨ ਬਿਦਤੇ ਜਸ ਮਨਸਾ ਸਾ ਨਾਨਕਾ ॥'
ਜੋ ਅਨੇਕਤਾ ਤੋਂ ਰਹਿਤ ਹੈ। ਦ੍ਵੈਤ ਤੋਂ ਰਹਿਤ ਹੈ। ਉਸ ਪ੍ਰਮੇਸਰ ਨੇ ਗੁਰੂ ਨਾਨਕ ਨਾਮ ਕਹਾਇਆ।
'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।' (ਅੰਗ ੧੪੦੮)

੨. ਜਿਵੇਂ ਐਨਕ ਦੇ ਦੋ ਖਾਨੇ ਹੁੰਦੇ ਹਨ। ਦੋ ਖਾਨੇ ਨਹੀਂ, (ਦ੍ਵੈਤ ਨਹੀਂ), ਅਨਕਤਾਈ ਨਹੀਂ।

੩. 'ਅਨਕ' ਨਾਮ ਢੋਲ ਦਾ ਹੈ।
'ਫਰੀਦਾ ਦੂਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥'(ਅੰਗ ੧੩੮੩)
ਜੋ ਦ੍ਵੈਤ ਤੋਂ ਰਹਿਤ ਹੈ, ਦੁਮੂਹੀ ਦੁਨੀਆ ਤੋਂ ਰਹਿਤ ਹੈ, ਇਕ-ਰਸ ਰਹਿਣ ਵਾਲਾ ਹੈ। ਇਕੋ ਅਦ੍ਵੈਤ ਸਰੂਪ ਪ੍ਰਮੇਸਰ ਹੈ। ਅਨਿਕ ਰਹਿਤ।

੪. (ਨਾ) ਨਾਮ ਪੁਰਖ ਦਾ ਹੈ (ਪੁਰਖ) ਪੂਰਨ ਦਾ ਨਾਮ ਹੈ। (ਅਨ) ਨਾਮ ਰਹਿਤ ਦਾ ਹੈ (ਅਕ) ਨਾਮ ਦੁੱਖ ਦਾ ਹੈ। ਜੋ ਦੁਖਾਂ ਤੋਂ ਰਹਿਤ ਪੂਰਨ ਪ੍ਰਮੇਸਰ ਸੱਤ ਚੇਤਨ ਅਨੰਦ ਸਰੂਪ ਹੈ। ਉਹ ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਪੂਰਨ ਸੱਚ ਸਰੂਪ ਹਨ। ਆਪ ਦੇ ਭਗਤਾਂ ਦੀ ਰਖਿਆ ਕਰਨ ਵਾਸਤੇ ਸਰੂਪ ਧਾਰਿਆ ਹੈ।

੫. (ਨਾ) (ਨੂਨ) ਜੋ ਸਾਰਿਆਂ ਅੰਦਰ ਨਿਯੰਤਾ (ਪ੍ਰੇਰਕ) ਹੈ। (ਅਲਫ਼) ਇਕ-ਰਸ ਹੈ। (ਨੂਨ) ਜੋ ਸਭ ਨੂੰ ਨਿਹਾਲ ਕਰਨ ਵਾਲਾ ਹੈ। (ਕਾਫ਼)'ਕਨਾਇਤ' ਸੰਤੋਖ ਦੇਣ ਵਾਲਾ ਹੈ ਤੇ ਕਲਿਆਣ ਕਰਨ ਵਾਲਾ ਹੈ। ਇਹ ਅਰਥ ਭਾਈ ਨੰਦ ਲਾਲ ਜੀ ਦਾ 'ਤੌਸੀਫੋ ਸਨਾਹ' ਵਿਚ ਹੈ।

੬. (ਨ) ਪੁਰਖ ਦਾ ਵਾਚਕ ਹੈ। (ਅਨ+ਅਕ) = ਰਹਿਤ ਦੁਖਾਂ ਤੋਂ। ਜੋ (ਅਕ) ਦੁਖਾਂ ਤੋਂ (ਅਨ) ਰਹਿਤ ਪ੍ਰਮੇਸਰ ਹੈ ਸੋ ਨਾਨਕ ਹੈ।

੭. (ਨੂਨ) ਨੇਕੀ ਦੇਣ ਵਾਲਾ (ਅਲਫ਼) ਅੱਲਾ ਰੂਪ (ਨੂਨ) ਨਿਆਮਤ ਦੇਣ ਵਾਲਾ (ਕਾਫ਼) ਕਲਿਆਣ ਕਰਨ ਵਾਲਾ। (ਕਨਾਇਤ) ਸੰਤੋਖ ਦੇਣ ਵਾਲਾ।

# ਪਹਿਲੀ ਪਉੜੀ ਪ੍ਰਾਰੰਭ

ਸੋਚੈ, ਸੋਚਿ ਨ ਹੋਵਈ; ਜੇ ਸੋਚੀ ਲਖ ਵਾਰ ॥
ਚੁਪੈ, ਚੁਪਿ ਨ ਹੋਵਈ; ਜੇ ਲਾਇ ਰਹਾ ਲਿਵ ਤਾਰ ॥
ਭੁਖਿਆ, ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ; ਤ ਇਕ ਨ ਚਲੈ ਨਾਲਿ ॥
ਕਿਵ, ਸਚਿਆਰਾ ਹੋਈਐ; ਕਿਵ, ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ; ਨਾਨਕ ਲਿਖਿਆ ਨਾਲਿ ॥੧॥

## (ਅਰਥ ਨੰਬਰ ੧)

**ਪ੍ਰਸ਼ਨ :**—ਸਿੱਧਾਂ ਨੇ ਕਿਹਾ ਮਹਾਰਾਜ ਸਾਹਿਬ ਜੀ ਸਰੂਪ ਦੀ ਸਾਖਿਆਤਤਾ ਵਾਸਤੇ ਅਨਮੱਤਾਂ ਵਾਲੇ ਚਾਰ ਸਾਧਨ ਦਸਦੇ ਹਨ :—
੧. ਸਰੀਰ ਦੀ ਪਵਿੱਤਰਤਾ। ੨. ਬਾਣੀ ਦੀ ਮੋਨਤਾ। ੩. ਬਰਤ ਆਦਿ ਰੱਖਣੇ। ੪. ਸ਼ਾਸਤ੍ਰਾਂ ਦੀਆਂ ਸਿਆਣਪਾਂ ਹੋਣੀਆਂ ਚਾਹੀਦੀਆਂ ਹਨ।
ਕਿਰਪਾ ਕਰ ਕੇ ਆਪ ਜੀ ਦੱਸੋ, ਕੀ ਸਰੂਪ ਦੀ ਸਾਖਿਆਤਤਾ ਇਸ ਪ੍ਰਕਾਰ ਹੋ ਸਕਦੀ ਹੈ?

**ਉੱਤਰ :**—ਤਾਂ ਸਤਿਗੁਰੂ ਸਾਹਿਬ ਜੀ ਨੇ ਕਿਹਾ ਇਨ੍ਹਾਂ ਸਾਧਨਾਂ ਕਰਕੇ ਪ੍ਰਾਪਤੀ ਨਹੀਂ ਹੋ ਸਕਦੀ। ਸੁਣੋ ਅਸੀਂ ਦਸਦੇ ਹਾਂ :—

(ਸੋਚੈ ਸੋਚਿ ਨ ਹੋਵਈ) ਹੇ ਸਿਧੋ ! ਜੇ ਬਾਹਰੋਂ ਸਰੀਰ ਦੀ (ਸੋਚੈ) ਪਵਿਤ੍ਰਤਾ ਕਰਨ ਲਗੀਏ, ਤਾਂ ਸਰੀਰ ਦੀ (ਸੋਚਿ) ਪਵਿੱਤ੍ਰਤਾ ਹੀ (ਨਾ ਹੋਵਈ) ਨਹੀਂ ਹੋ ਸਕਦੀ।

(ਜੇ ਸੋਚੀ ਲਖ ਵਾਰ) ਜੇ ਲੱਖਾਂ ਵਾਰੀ ਵੀ ਇਸ਼ਨਾਨ ਆਦਿ ਕਰਕੇ ਸਰੀਰ ਨੂੰ (ਸੋਚੀ) ਪਵਿੱਤ੍ਰ ਕਰੀ ਜਾਈਏ। ਤਾਂ ਸਰੀਰ ਪਵਿੱਤ੍ਰ ਨਹੀਂ ਹੁੰਦਾ। ਅੱਖਾਂ ਵਿਚੋਂ ਗਿੱਡ ਆਉਂਦੀ ਹੈ। ਅਤੇ ਨਾਸਾਂ ਕੰਨਾਂ ਵਿਚੋਂ ਮੈਲ ਨਿਕਲਦੀ

ਰਹਿੰਦੀ ਹੈ। ਸਾਰੇ ਸਰੀਰ ਦੇ ਰੋਮ ਕੂਪਾਂ ਵਿਚ ਮੈਲ ਹੈ।
ਯਥਾ ਸ੍ਰੀ ਮੁਖ ਵਾਕ :–'ਜਲਿ ਧੋਵੈ ਬਹੁ ਦੇਹ ਅਨੀਤਿ ॥
ਸੁਧ ਕਹਾ ਹੋਇ ਕਾਚੀ ਭੀਤਿ ॥' (ਅੰਗ ੨੬੫)
'ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥' (ਅੰਗ ੯੯੮)

## ਸਾਖੀ ਜੱਟ ਤੇ ਬ੍ਰਾਹਮਣ ਦੀ

ਇਕ ਜ਼ਿਮੀਦਾਰ ਨੇ ਬਾਹਰ ਸੌਚੇ ਜੰਗਲ ਮੈਦਾਨ ਜਾ ਕੇ ਖੂਹ ਤੇ ਆ ਕੇ ਤਿੰਨ ਚਾਰ ਵਾਰ ਸੌਚ ਵਾਲੇ ਹੱਥ ਮਾਂਜੇ। ਓਥੇ ਇਕ ਕਰਮ ਕਾਂਡੀ ਬ੍ਰਾਹਮਣ ਆ ਗਿਆ। ਤੇ ਕਹਿਣ ਲੱਗਾ ਕਿ ਤੁਸੀਂ ਸਾਰਾ ਦਿਨ ਲਿੱਬੜੇ ਤਿੱਬੜੇ ਅਪਵਿੱਤ੍ਰ ਰਹਿੰਦੇ ਹੋ, ਸੁਚ ਸੰਜਮ ਨਹੀਂ ਰਖਦੇ। ਦੋ ਚਾਰ ਵਾਰ ਹੱਥ ਮਾਂਜਨ ਨਾਲ ਸੁਚਮ ਨਹੀਂ ਹੁੰਦੀ। ਜੱਟ ਸਾਧਾਰਣ ਤੇ ਨਿਸ਼ਕਪਟ ਸੀ, ਕਹਿਣ ਲੱਗਾ ਦੇਵਤਾ ਜੀ ਤੁਸੀਂ ਦਸੋ ਜਿਵੇਂ ਸੁਚਮ ਹੋ ਸਕਦੀ ਹੈ, ਮੈਂ ਓਸੇ ਤਰ੍ਹਾਂ ਕਰਾਂ? ਬ੍ਰਾਹਮਣ ਬੋਲਿਆ ਪਿਛਲੇ ਸਾਲ ਜਿਸ ਖੇਤ ਵਿਚ ਕਮਾਦ ਬੀਜਿਆ ਹੋਵੇ, ਉਸ ਵਿਚੋਂ ਸੂਰ ਦੀਆਂ ਹੁੜਾਂ ਦੀ ਪੱਟੀ ਹੋਈ ਸਵਾ ਮਣ ਮਿੱਟੀ ਲੈ ਕੇ ਆ, ਫੇਰ ਬਿਧੀ ਦੱਸਾਂਗਾ। ਜੱਟ ਕਹਿਣ ਲੱਗਾ ਮੈਂ ਮਿੱਟੀ ਲਿਆਉਂਦਾ ਹਾਂ, ਤੁਸੀਂ ਮੈਨੂੰ ਸੁਚਾ ਹੋਣ ਦੀ ਜਾਚ ਦਸਿਓ?

ਸੋ ਜੱਟ ਮਿੱਟੀ ਦੀ ਪੰਡ ਲੈ ਆਇਆ ਤੇ ਬੇਨਤੀ ਕੀਤੀ ਪੰਡਤ ਜੀ ਕ੍ਰਿਪਾ ਕਰਕੇ ਮੈਨੂੰ ਸੁਧ ਹੋਣ ਦਾ ਢੰਗ ਦਸੋ? ਬ੍ਰਾਹਮਣ ਜੱਟ ਨੂੰ ਆਗਿਆਕਾਰੀ ਜਾਣ ਕੇ ਪ੍ਰਸੰਨ ਹੋਇਆ ਅਤੇ ਬੋਲਿਆ, ਲੈ ਭਾਈ ਗਲੋਂ ਕੁੜਤਾ ਲਾਹ ਕੇ ਤੇੜ ਵਾਲਾ ਬਸਤ੍ਰ ਸੂਤ ਕਰ ਲੈ। ਜਦੋਂ ਏਸੇ ਤਰ੍ਹਾਂ ਕੀਤਾ ਤਾਂ ਬ੍ਰਾਹਮਣ ਬੋਲਿਆ, ਸ਼ਾਬਾਸ਼! ਤੂੰ ਠੀਕ ਪਵਿੱਤ੍ਰਤਾ ਦਾ ਢੰਗ ਸਿਖੇਂਗਾ। ਕੂਹਣੀਆਂ ਅਤੇ ਗੋਡਿਆਂ ਤਕ ਮਿੱਟੀ ਦੀ ਚੰਗੀ ਤਰ੍ਹਾਂ ਮਾਲਸ਼ ਕਰ ਕੇ, ਮੂੰਹ ਧੋ ਕੇ, ਇਕੋਤ੍ਰ ਸੌ ਕੁਰਲੀਆਂ ਕਰ ਅਤੇ ਮਿੱਟੀ ਨਾਲ ਸਰੀਰ ਦੇ ਅੰਗਾਂ ਨੂੰ ਮਾਂਜ ਮਾਂਜ ਕੇ ਸਾਰੀ ਮਿੱਟੀ ਮੁਕਾ ਦੇ। ਬ੍ਰਾਹਮਣ ਖੂਹ ਵਿਚੋਂ ਪਾਣੀ ਕਢਦਾ ਰਿਹਾ ਅਤੇ ਜੱਟ ਮਿੱਟੀ ਦੀਆਂ ਮੁੱਠਾਂ ਭਰ ਭਰ ਕੇ ਅੰਗਾਂ ਨੂੰ ਮਾਂਜਦਾ ਰਿਹਾ। ਜਦੋਂ ਸਾਰੀ ਮਿੱਟੀ ਮੁੱਕ ਗਈ, ਮੂੰਹ ਵੀ ਸੌ ਕੁਰਲੀ ਕਰਕੇ ਧੋ ਸਵਾਰ ਲਿਆ, ਅਤੇ ਇਸ਼ਨਾਨ ਵੀ ਕਰ ਲਿਆ। ਤਾਂ ਫਿਰ ਜੱਟ ਪੁਛਣ ਲੱਗਾ ਕਿ ਹੁਣ ਮੈਂ ਸੁਧ ਹੋ ਗਿਆ ਹਾਂ ਕਿ ਨਹੀਂ? ਬ੍ਰਾਹਮਣ ਬੋਲਿਆ ਹਾਂ ਹੁਣ ਠੀਕ ਤੇਰਾ ਸਰੀਰ ਸੁਧ ਹੋ ਗਿਆ ਹੈ। ਤਾਂ ਉਸ ਵੇਲੇ ਜੱਟ ਨੇ ਮੂੰਹ ਵਿਚ ਪਾਣੀ ਲੈ ਕੇ ਕੁਰਲੀ ਬ੍ਰਾਹਮਣ ਦੇ ਮੂੰਹ ਤੇ ਮਾਰੀ।



ਬ੍ਰਾਹਮਣ ਇਕ ਦਮ ਤ੍ਰਬਕ ਕੇ ਖਿੱਝ ਕੇ ਬੋਲਿਆ, ਅਰੇ ਬੇਸਮਝ! ਤੁਮ ਨੇ ਤੋ ਹਮਾਰੇ ਕੋ ਅਪਵਿੱਤ੍ਰ ਕਰ ਦੀਆ ਹੈ। ਹਮਾਰਾ ਆਜ ਕਾ ਇਸ਼ਨਾਨ ਔਰ ਅਰਚਾ ਪੂਜਾ ਸਭ ਭਰਿਸ਼ਟ ਕਰ ਦੀਏ ਹੈਂ। ਜੱਟ ਖਿੜ ਖਿੜਾ ਕੇ ਹੱਸ ਕੇ ਬੋਲਿਆ, ਤੁਸੀਂ ਆਪ ਹੀ ਤਾਂ ਮੈਨੂੰ ਸੁਧ ਕਰ ਚੁਕੇ ਹੋ। ਜਦੋਂ ਮੈਂ ਸੁਚਾ ਹੋ ਗਿਆ ਹਾਂ ਤਾਂ ਮੇਰੇ ਮੂੰਹ ਦੇ ਪਾਣੀ ਨਾਲ ਤੁਸੀਂ ਕਿਵੇਂ ਭਿੱਟੇ ਗਏ? ਬ੍ਰਾਹਮਣ ਨੱਕ ਮਰੋੜ ਕੇ ਬੁਰਾ ਭਲਾ ਕਹਿੰਦਾ ਹੋਇਆ ਚਲਾ ਗਿਆ।

ਸੋ ਇਸ ਪ੍ਰਕਾਰ ਜੇ ਕਰਕੇ (ਸੋਚਿ) ਪਵਿੱਤ੍ਰਤਾ ਕਰਨੀ ਚਾਹੇ ਤਾਂ ਇਉਂ ਸਰੀਰ ਦੀ ਪਵਿੱਤ੍ਰਤਾ ਹੀ ਨਹੀਂ ਹੁੰਦੀ।

ਯਥਾ :–'ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥' (ਅੰਗ ੨੦੦)
'ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥' (ਅੰਗ ੮੯੨)

(ਚੁਪੈ ਚੁਪਿ ਨ ਹੋਵਈ) ਚੁਪ ਕਰਨੇ ਕਰਕੇ ਬਾਣੀ ਦੀ ਚੁਪ ਨਹੀਂ ਹੋ ਸਕਦੀ।

(ਜੇ ਲਾਇ ਰਹਾ ਲਿਵ ਤਾਰ) ਜੇ ਤੇਲ ਧਾਰਾ ਵਤ ਲਿਵ ਲਾਈ ਰਖੀਏ, ਫੇਰ ਵੀ ਬੋਲਣ ਦੀ ਚੁਪ ਨਹੀਂ ਹੋ ਸਕਦੀ। ਕਦੇ ਨ ਕਦੇ ਬੋਲਿਆ ਹੀ ਜਾਂਦਾ ਹੈ। ਕਈ ਸੁੱਤੇ ਉਠ ਕੇ ਬੋਲ ਪੈਂਦੇ ਹਨ, ਕਈ ਸੁੱਤੇ ਪਿਆਂ ਬੜੌਂਦੇ ਹਨ। ਕਈਆਂ ਤੋਂ ਸਹਿਜੇ, ਸੁਭਾ ਅਨੁਸਾਰ ਬੋਲਿਆ ਜਾਂਦਾ ਹੈ। ਜਿਵੇਂ :–

## ਸਾਖੀ ਮੋਨੀ ਦੀ, ਪਾਤਿਸ਼ਾਹੀ ੧੦ਵੀਂ ਜੀ ਦੇ ਹਜ਼ੂਰ

ਜਿਸ ਵਕਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਅਨੰਦਪੁਰ ਸਾਹਿਬ ਬਿਰਾਜ ਰਹੇ ਸਨ। ਉਸ ਵਕਤ ਇਕ ਮੋਨੀ ਸਤਿਗੁਰੂ ਸਾਹਿਬ ਜੀ ਦੇ ਪਾਸ ਆਇਆ, ਦਰਸ਼ਨ ਕੀਤੇ। ਉਹ ਕਦੇ ਕਿਸੇ ਨਾਲ ਬੋਲਿਆ ਹੀ ਨ ਕਰੇ। ਏਹ ਵੇਖ ਕੇ ਸਿਖ, ਸਤਿਗੁਰੂ ਸਾਹਿਬ ਜੀ ਨੂੰ ਕਹਿਣ ਲੱਗੇ। ਮਹਾਰਾਜ ਜੀ! ਇਹ ਸੰਤ ਬੜਾ ਮੋਨੀ ਹੈ। ਨਾ ਤਾਂ ਇਸ਼ਾਰੇ ਨਾਲ ਦਸਦਾ ਹੈ, ਨ ਲਿਖ ਕੇ ਦਿੰਦਾ ਹੈ ਅਤੇ ਨ ਬੋਲਦਾ ਹੈ। ਬੜਾ ਸੰਤੋਖੀ ਮੋਨੀ ਹੈ। ਪਖੰਡ ਨੂੰ ਖੰਡਨ ਵਾਲੇ ਸਤਿਗੁਰੂ ਜੀ ਬੋਲੇ, ਇਸ ਮੋਨੀ ਦਾ ਤੁਹਾਨੂੰ ਮੋਨ ਖੋਲ੍ਹ ਕੇ ਦਿਖਾਈਏ। ਸਿਖ ਕਹਿਣ ਲੱਗੇ ਹਜ਼ੂਰ ਜਿਵੇਂ ਆਪ ਨੂੰ ਭਾਵੇ ਕਰੋ। ਸਤਿਗੁਰਾਂ ਆਖਿਆ ਚੰਗਾ ਭਾਈ ਕੱਲ੍ਹ ਨੂੰ ਵੇਖਿਓ।

ਦੂਜੇ ਦਿਨ ਜਦੋਂ ਮੋਨੀ ਨੇ ਦੀਵਾਨ ਵਿਚ ਆ ਕੇ ਸਤਿਗੁਰਾਂ ਨੂੰ ਮੱਥਾ

ਟੇਕਿਆ, ਤਾਂ ਸਤਿਗੁਰਾਂ ਨੇ ਮਹਾਤਮਾ ਨੂੰ ਸਤਿਕਾਰ ਨਾਲ ਆਪਣੇ ਪਾਸ
ਬਿਠਾਇਆ, ਉਸਤਤਿ ਕੀਤੀ। ਬਸ ਸੰਤ ਜੀ ਵਡਿਆਈ ਵਿਚ ਫੁਲ ਗਏ।
ਹਜ਼ੂਰ ਨੇ ਇਕ ਸਿੱਖ ਨੂੰ ਬੁਲਾਇਆ ਤੇ ਕਿਹਾ, ਕਿ ਇਹ ਸੰਤ ਜੀ ਸ੍ਰੇਸ਼ਟ ਹਨ।
ਇਨ੍ਹਾਂ ਨੂੰ ਕੱਲ੍ਹ ਨੂੰ ਆਪਣੇ ਘਰ ਪ੍ਰੇਮ ਨਾਲ ਪ੍ਰਸ਼ਾਦਾ ਛਕਾਉਣਾ। ੨੫ ਰੁਪੈ
ਪੂਜਾ ਭੇਟਾ ਕਰਨੀ। ਸਿਖ ਨੇ ਕਿਹਾ ਸਤ ਬਚਨ ਜੀ। ਸਤਿਗੁਰੂ ਜੀ ਨੇ ਦੀਵਾਨ
ਸਮਾਪਤ ਹੋਣ ਤੋਂ ਮਗਰੋਂ ਸਿਖ ਨੂੰ ਗੁਪਤ ਕਹਿ ਦਿਤਾ ਕਿ ਜੋ ਹਾਜ਼ਰ ਹੋਵੇ
ਉਹ ਛਕਾ ਛੱਡੀਂ। ਸਿਖ ਸਤਿਗੁਰੂ ਸਾਹਿਬ ਜੀ ਦੀ ਰਮਜ਼ ਸਮਝ ਗਿਆ,
ਕਿ ਇਸ ਦੀ ਪ੍ਰੀਖਿਆ ਕਰਨੀ ਚਾਹੁੰਦੇ ਹਨ।

ਦੂਜੇ ਦਿਨ ਸਿਖ, ਮੋਨੀ ਮਹਾਤਮਾ ਨੂੰ ਆਪਣੇ ਘਰ ਲੈ ਗਿਆ। ਉਸ ਦਿਨ
ਸਿਖਣੀ ਨੇ ਕੋਈ ਦਾਲ ਸਬਜ਼ੀ ਤਿਆਰ ਨਹੀਂ ਕੀਤੀ ਸੀ। ਆਪ ਭੀ ਮਿੱਸੇ
ਪ੍ਰਸ਼ਾਦੇ ਹੀ ਛਕੇ ਸਨ। ਘਰ ਵਿਚ ਲਵੇਰੇ ਦੀ ਵੀ ਥੁੜ ਸੀ। ਸਿਖ ਨੇ ਮੋਨੀ ਜੀ ਨੂੰ
ਬਿਠਾ ਕੇ, ਹੱਥ ਧੁਆ ਕੇ ਮਿੱਸੀ ਰੋਟੀ ਅਤੇ ਪਾਣੀ ਦਾ ਛੰਨਾ ਰਖ ਦਿੱਤਾ।
ਬਸ ਮੋਨੀ ਜੀ ਤਾਂ ਅੰਦਰੋ ਅੰਦਰ ਸੱਪ ਵਾਙੂ ਵਿਸ ਘੋਲਣ ਲੱਗੇ। ਮੂੰਹ ਵਿਚ
ਬੁਰਕੀ ਪਾਈ ਤਾਂ ਲੰਘੇ ਹੀ ਨ। ਪਾਣੀ ਦੀ ਘੁਟ ਨਾਲ ਮਸਾਂ ਲੰਘਾਈ। ਅੱਖਾਂ
ਲਾਲ ਹੋ ਗਈਆਂ। ਸਿਖ ਅੰਦਰੋਂ ਅਚਾਰ ਲੈਣ ਗਿਆ ਹੀ ਸੀ ਕਿ ਮੋਨੀ ਜੀ
ਪਾਸ ਖੜੋਤੇ ਕੁੱਤੇ ਨੂੰ ਰੋਟੀ ਪਾ ਕੇ ਭਜ ਤੁਰੇ। ਜਿਵੇਂ ਕਾਇਰ ਆਦਮੀ
ਪਿੱਠ ਦੇ ਕੇ ਭਜ ਤੁਰਦਾ ਹੈ। ਇਉਂ ਮੁੜ ਕੇ ਪਿਛਾਂਹ ਨਹੀਂ ਦੇਖਿਆ।
ਦੀਵਾਨ ਵਿਚ ਆ ਗਿਆ, ਜਿਥੇ ਦੰਭ ਪ੍ਰਹਾਰੀ ਸਤਿਗੁਰੂ ਸਾਹਿਬ ਜੀ ਸਿੰਘਾਂ
ਸਮੇਤ ਸਜ ਰਹੇ ਸਨ। ਮਹਾਤਮਾ ਨੂੰ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਾਸ
ਬਿਠਾਇਆ। ਸਿਖ ਵੀ ਪਿਛੇ ਪਿਛੇ ਆ ਗਿਆ ਅਤੇ ਸਤਿਗੁਰੂ ਸਾਹਿਬ ਜੀ ਨੂੰ
ਮੱਥਾ ਟੇਕ ਕੇ ਫ਼ਤਹਿ ਬੁਲਾਈ। ਹਜ਼ੂਰ ਨੇ ਪੁੱਛਿਆ ਸਿੱਖਾ ! ਸੰਤਾਂ ਦੀ ਚੰਗੀ
ਸੇਵਾ ਕੀਤੀ ਹੈ ? ਸਿਖ ਨੇ ਸਤਿਗੁਰਾਂ ਦਾ ਭਾਵ ਸਮਝ ਕੇ ਕਿਹਾ, ਹਾਂ ਮਹਾਰਾਜ
ਜੀ ਆਪ ਜੀ ਦੇ ਹੁਕਮ ਨੂੰ ਪੂਰਾ ਨਿਬਾਹਿਆ ਹੈ। ਬਸ ਮੋਨੀ ਜੀ, ਜਿਨ੍ਹਾਂ ਦੇ
ਅਗੇ ਹੀ ਕ੍ਰੋਧ ਗਲ ਤਕ ਆ ਚੁਕਾ ਸੀ। ਮੂੰਹ ਰੂਪੀ ਦਰਵਾਜ਼ੇ ਦੇ ਬੁੱਲ੍ਹਾਂ ਰੂਪੀ
ਤਖਤੇ ਖੋਹਲ ਕੇ ਵਾਕਇੰਦ੍ਰੇ ਦੁਆਰਾ ਪ੍ਰਗਟ ਹੋ ਗਿਆ।
ਮਹਾਰਾਜ ਜੀ ਆਪ ਜੀ ਦੇ ਹਜ਼ੂਰ ਸਰਾ ਸਰ ਝੂਠ ਬੋਲਦਾ ਹੈ।
ਦੇਖੋ ਮਹਾਰਾਜ ਜੀ ਆਪ ਜੀ ਦੇ ਹੁਕਮ ਦੀ ਇਸ ਨੇ ਜ਼ਰਾ ਪ੍ਰਵਾਹ ਨਹੀਂ ਕੀਤੀ, ਨ ਕੋਈ
ਕੜਾਹ ਖੀਰ, ਨ ਪੂੜੀ ਕਚੋਰੀ, ਕੁਝ ਵੀ ਨਹੀਂ ਛਕਾਇਆ। ਮਿੱਸੀ ਰੋਟੀ ਹੀ ਦਿੱਤੀ
ਹੈ। ਜਿਸ ਦੀ ਪਹਿਲੀ ਬੁਰਕੀ ਮਸਾਂ ਮਸਾਂ ਪਾਣੀ ਦੇ ਆਸਰੇ ਤੇ ਉਂਗਲਾਂ ਨਾਲ



ਧੱਕ ਕੇ ਅੰਦਰ ਲੰਘਾਈ ਹੈ। ਸਾਰੀ ਸੰਗਤ ਤੇ ਸਤਿਗੁਰੂ ਸਾਹਿਬ ਜੀ ਖਿੜ ਖਿੜਾ ਕੇ
ਹੱਸ ਪਏ। ਪਰ ਮੋਨੀ ਜੀ ਦੇ ਮੋਨ ਦਾ ਪਾਜ ਉਘੜ ਕੇ, ਹਾਲੇ ਭੀ ਅੱਖਾਂ ਲਾਲ
ਅਤੇ ਬਦੋ ਬਦੀ ਵਾਕਾਂ ਦੀ ਲੜੀ ਤੋਰੀ ਰੱਖੀ ਤੇ ਕਿਹਾ, ਚੰਗੀ ਹੁਕਮ ਦੀ ਪਾਲਨਾ
ਕੀਤੀ, ਨ ਭੇਟਾ ਨ ਪੂਜਾ। ਵੇਖ ਲਉ ਸਾਰੇ ਦੀਵਾਨ ਵਿਚ ਝੂਠ ਬੋਲੀ ਜਾਂਦਾ ਹੈ।
ਮਹਾਰਾਜ ਜੀ ਇਹ ਸਿਰੇ ਦਾ ਝੂਠਾ ਹੈ। ਸਿਖ ਨੇ ਬੇਨਤੀ ਕੀਤੀ, ਮਹਾਰਾਜ ਜੀ
ਗ਼ਰੀਬੀ ਦੀ ਹਾਲਤ ਕਰਕੇ ਜੋ ਮੇਰੇ ਘਰ ਵਿਚ ਹਾਜ਼ਰ ਸੀ। ਉਹ ਅਸਾਂ
ਛਕਿਆ ਅਤੇ ਇਨ੍ਹਾਂ ਨੂੰ ਛਕਾਇਆ ਹੈ, ਲੁਕੋ ਕੇ ਤਾਂ ਕੁਝ ਰਖਿਆ ਨਹੀਂ।
ਜਦੋਂ ਆਪ ਬਖ਼ਸ਼ਸ਼ ਕਰੋਗੇ। ਤਾਂ ਚੰਗੇ ਪਦਾਰਥ ਛਕਾ ਦਿਆ ਕਰਾਂਗਾ।

ਸਤਿਗੁਰਾਂ ਨੇ ਮੋਨੀ ਨੂੰ ਸਮਝਾ ਕੇ ਸਿਖਿਆ ਦਿਤੀ। ਕਿ ਐਸੇ ਮੋਨ
ਆਦਿ ਸਾਧਨਾ ਕਰਕੇ ਮਨ ਸ਼ਾਂਤ ਨਹੀਂ ਹੁੰਦਾ। ਸੰਗਤ ਵਿਚ ਅਕਾਲ ਪੁਰਖ
ਵਾਹਿਗੁਰੂ ਸਾਹਿਬ ਜੀ ਦਾ ਜਾਪ ਅਤੇ ਸਿਮਰਨ ਕਰਕੇ ਹੀ ਸੰਤੋਖ ਆਦਿ
ਗੁਣਾਂ ਦੇ ਸਹਿਤ ਹੋਈਦਾ ਹੈ। ਸਭ ਖਾਲਸੇ ਨੂੰ ਵੀ ਪੁਛਿਆ, ਸੁਣਾਉ ਖਾਲਸਾ ਜੀ
ਵੇਖ ਲਿਆ ਜੇ ਮੋਨੀ ਦਾ ਮੋਨ। ਇਸ ਕਰਕੇ ਸਤਿਗੁਰੂ ਸਾਹਿਬ ਜੀ ਦਾ
ਫ਼ੁਰਮਾਣ ਹੈ :–

'ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ'॥ (ਅਨੰਦ ਸਾਹਿਬ)

ਸੋ ਇਸ ਪ੍ਰਕਾਰ ਚੁਪ ਕਰੀਏ ਤਾਂ ਚੁਪ ਕਰਨੇ ਕਰਕੇ ਬਾਣੀ ਦੀ ਬੋਲਨ ਦੀ
ਚੁਪ ਨਹੀਂ ਹੋ ਸਕਦੀ।

(ਭੁਖਿਆ ਭੁਖ ਨ ਉਤਰੀ) ਭੁਖਿਆਂ ਆਦਮੀਆਂ ਦੀ ਪਦਾਰਥਾਂ ਦੀ
ਤ੍ਰਿਸ਼ਨਾ ਰੂਪ ਭੁਖ ਕਿਸੇ ਪ੍ਰਕਾਰ ਨਹੀਂ ਉਤਰਦੀ।

(ਜੇ ਬੰਨਾ ਪੁਰੀਆ ਭਾਰ) ਜੇ ਸਾਰੀਆਂ ਪੁਰੀਆਂ ਬ੍ਰਹਮਪੁਰੀ, ਵਿਸ਼ਨਪੁਰੀ
ਆਦਿ ਦੇ (ਭਾਰ) ਪਦਾਰਥ ਬੰਨ੍ਹ ਕੇ ਦੇ ਦੇਈਏ ਤਾਂ ਵੀ ਭੁਖਿਆਂ ਦੀ ਭੁਖ
ਨਹੀਂ ਉਤਰਦੀ।

## ਸਾਖੀ ਨੰਬਰ (੧) ਤ੍ਰਿਸ਼ਨਾਲੂ ਦੀ

ਸਾਧ ਸੰਗਤ ਜੀ ! ਕੋਈ ਤ੍ਰਿਸ਼ਨਾਲੂ ਪੁਰਸ਼ ਸੀ। ਉਸ ਨੇ ਪਦਾਰਥਾਂ ਦੀ
ਇੱਛਾ ਲੈ ਕੇ ਸ਼ਿਵਜੀ ਦੀ ਉਪਾਸ਼ਨਾ ਕੀਤੀ। ਜਦੋਂ ਸ਼ਿਵਜੀ ਪ੍ਰਗਟ ਹੋਏ ਤੇ
ਕਿਹਾ ਕਿ ਵਰ ਮੰਗ। ਤਾਂ ਤ੍ਰਿਸ਼ਨਾਲੂ ਨੇ ਕਿਹਾ ਕਿ ਮਾਇਆ ਚਾਹੀਦੀ ਹੈ।
ਤਾਂ ਸ਼ਿਵਜੀ ਨੇ ਚਾਰ ਬੱਤੀਆਂ ਦਿਤੀਆਂ ਤੇ ਕਿਹਾ ਕਿ ਇਨ੍ਹਾਂ ਨੂੰ ਲੈ ਜਾ।

ਪੂਰਬ ਵਲ ਜਾਵੀਂ। ਜਿਥੇ ਬੁਝ ਜਾਵੇ ਧਰਤੀ ਨੂੰ ਪੁੱਟੀਂ
ਇਕ ਬੱਤੀ ਜਗਾ ਕੇ ਪੂਰਬ ਵਲ ਜਾਵੀਂ। ਪਰ ਜੇ ਤ੍ਰਿਪਤੀ ਨਾ ਆਵੇ ਤਾਂ
ਮਾਇਆ ਪ੍ਰਾਪਤ ਹੋਵੇਗੀ ਪਰ ਸੰਤੋਖ ਕਰੀਂ। ਜਿਥੇ ਬੁਝੇ ਧਰਤੀ ਪੁੱਟ ਕੇ ਮਾਇਆ
ਦੂਜੀ ਬੱਤੀ ਜਗਾ ਕੇ ਦੱਖਣ ਵਲ ਜਾਵੀਂ ਰਹਿ ਜਾਵੇ ਤਾਂ ਤੀਜੀ ਬੱਤੀ ਜਗਾ ਕੇ
ਪ੍ਰਾਪਤ ਕਰ ਲਵੀਂ। ਜੇ ਫਿਰ ਵੀ ਕਸਰ ਉਥੇ ਧਰਤੀ ਪੁੱਟ ਕੇ ਮਾਇਆ ਪ੍ਰਾਪਤ
ਪੱਛਮ ਵੱਲ ਜਾਵੀਂ ਜਿਥੇ ਬੁਝ ਜਾਵੇ ਜੇ ਜਗਾ ਕੇ ਗਿਆ ਤਾਂ ਫਸ
ਕਰ ਲਵੀਂ। ਪਰ ਚੋਥੀ ਬੱਤੀ ਨਾ ਜਗਾਈਂ ਸ਼ਿਵਜੀ ਨੂੰ ਨਮਸਕਾਰ
ਜਾਵੇਂਗਾ। ਇਹ ਗੱਲ ਸੁਣ ਕੇ ਕਹਿੰਦਾ ਚੰਗਾ ਜੀ। ਇਕ ਬੱਤੀ ਜਗਾ ਕੇ ਪੂਰਬ ਵੱਲ
ਕਰ ਕੇ ਘਰ ਚਲਾ ਗਿਆ। ਫਿਰ ਜਦੋਂ ਪੈਸਿਆਂ ਦਾ ਖ਼ਜ਼ਾਨਾ ਲਭਿਆ।
ਗਿਆ ਜਿਥੇ ਬੱਤੀ ਬੁੱਝੀ ਧਰਤੀ ਪੁੱਟੀ ਤਾਂ ਆ ਗਿਆ। ਫਿਰ ਦੂਜੀ ਬੱਤੀ
ਕਹਿੰਦਾ ਫਿਰ ਲੈ ਜਾਵਾਂਗਾ ਉਤੇ ਮਿੱਟੀ ਪਾ ਕੇ ਧਰਤੀ ਪੁਟੀ ਤਾਂ ਰੁਪਇਆਂ
ਜਗਾ ਕੇ ਦੱਖਣ ਵਲ ਗਿਆ। ਬੱਤੀ ਬੁਝਣ ਤੇ ਪਾ ਕੇ ਆ ਗਿਆ। ਇਸੇ
ਦਾ ਖਜ਼ਾਨਾ ਲੱਭਾ। ਕਹਿੰਦਾ ਫਿਰ ਕਢਾਂਗਾ ਮਿੱਟੀ ਕੇ ਪੱਛਮ ਵਲ ਗਿਆ ਬੱਤੀ
ਤਰ੍ਹਾਂ ਸਾਧ ਸੰਗਤ ਜੀ ਫਿਰ ਤੀਜੀ ਬੱਤੀ ਜਗਾ ਵੇਖਿਆ। ਵੇਖਕੇ ਬੜਾ ਖ਼ੁਸ਼
ਬੁੱਝਣ ਤੇ ਧਰਤੀ ਪੁਟੀ ਤਾਂ ਮੋਹਰਾਂ ਦਾ ਖਜ਼ਾਨਾ ਪਾ ਕੇ ਖ਼ਜ਼ਾਨਾ ਬੰਦ ਕਰ
ਹੋਇਆ ਕਿ ਮੋਹਰਾਂ ਤਾਂ ਬਹੁਤ ਹਨ। ਪਰ ਮਿੱਟੀ ਵੇਖ ਲਈਏ। ਭਾਵੇਂ ਸ਼ਿਵਾਂ ਨੇ
ਦਿਤਾ ਤੇ ਮਨ ਵਿਚ ਸੋਚਿਆ ਕਿ ਚੌਥੇ ਪਾਸੇ ਵੀ ਕੋਈ ਚੰਗੀ ਵਸਤੂ ਪ੍ਰਾਪਤ ਹੋ
ਮਨ੍ਹਾ ਕੀਤਾ ਹੈ ਪਰ ਕੀ ਹੋਣ ਲੱਗਾ ਹੈ? ਸ਼ਾਇਦ ਉੱਤਰ ਵਲ ਗਿਆ। ਬੱਤੀ
ਜਾਵੇ। ਫਿਰ ਸਾਧ ਸੰਗਤ ਜੀ ਚੋਥੀ ਬੱਤੀ ਜਗਾ ਕੇ ਆਇਆ। ਖੋਲ੍ਹ ਕੇ ਅੰਦਰ
ਬੁਝਣ ਤੇ ਧਰਤੀ ਪੁਟੀ ਤਾਂ ਇਕ ਦਰਵਾਜ਼ਾ ਨਜ਼ਰ ਹਨ। ਬੜੇ ਸੁੰਦਰ ਮਕਾਨ ਹਨ।
ਵੇਖਿਆ, ਹੀਰੇ ਜਵਾਹਰਾਤਾਂ ਦੇ ਢੇਰ ਲੱਗੇ ਹੋਏ ਦਿੱਤਾ ਤਾਂ ਤਖ਼ਤੇ ਖੁਲ੍ਹ ਗਏ।
ਸੋਨੇ ਦੇ ਤਖ਼ਤੇ ਲੱਗੇ ਹੋਏ ਹਨ। ਉਸ ਨੂੰ ਧੱਕਾ ਆਦਮੀ ਸ਼ਤੀਰ ਹੇਠਾਂ ਸਿਰ ਦਿਤੀ
ਜਦੋਂ ਅੰਦਰ ਗਿਆ ਤਾਂ ਕੀ ਵੇਖਿਆ ਕਿ ਇਕ ਹੋਰ ਵੀ ਖ਼ਜ਼ਾਨੇ ਹਨ। ਉਸ ਨੇ
ਖਲੋਤਾ ਹੈ। ਉਸ ਨੂੰ ਪੁਛਿਆ ਕਿ ਇਥੇ ਧਨ ਦੇ ਧਨ ਦਸਾਂਗਾ। ਤਾਂ ਤ੍ਰਿਸ਼ਨਾਲੂ
ਕਿਹਾ ਕਿ ਤੂੰ ਸ਼ਤੀਰ ਹੇਠਾਂ ਸਿਰ ਦੇ ਤਾਂ ਤੈਨੂੰ ਪੁਰਸ਼ ਬਾਹਰ ਨਿਕਲ ਤੁਰਿਆ।
ਨੇ ਸ਼ਤੀਰ ਹੇਠਾਂ ਸਿਰ ਦੇ ਦਿਤਾ ਤੇ ਪਹਿਲਾ ਕੌਣ ਕਢੇਗਾ? ਤਾਂ ਪਹਿਲੇ ਤ੍ਰਿਸ਼ਨਾਲੂ
ਇਹ ਵੇਖ ਕੇ ਤ੍ਰਿਸ਼ਨਾਲੂ ਨੇ ਕਿਹਾ ਕਿ ਮੈਨੂੰ ਹੈ। ਹੁਣ ਕੋਈ ਤੇਰੇ ਵਰਗਾ ਜੋ
ਨੇ ਕਿਹਾ ਤੂੰ ਮੈਨੂੰ ਸ਼ਤੀਰ ਹੇਠੋਂ ਕੱਢਿਆ ਤੂੰ ਜੋ ਪਦਾਰਥ ਛੱਡ ਕੇ ਆਇਆ
ਤੈਥੋਂ ਵਧ ਲਾਲਚੀ ਤ੍ਰਿਸ਼ਨਾਲੂ ਤੈਨੂੰ ਕਢੇਗਾ। ਸੰਗਤ ਜੀ ਭੁਖਿਆਂ ਪੁਰਸ਼ਾਂ ਦੀ
ਹੈਂ ਉਨ੍ਹਾਂ ਨੂੰ ਮੈਂ ਸਾਂਭਾਂਗਾ। ਇਸ ਪ੍ਰਕਾਰ ਸਾਧ



ਭੁਖ ਨਹੀਂ ਉਤਰਦੀ। ਜੇਕਰ ਪੁਰੀਆ ਦੇ (ਭਾਰ) ਪਦਾਰਥ ਭੀ ਬੰਨ੍ਹ ਕੇ ਦੇ ਦੇਈਏ ਫਿਰ ਭੀ ਭੁਖੇ ਹੀ ਰਹਿੰਦੇ ਹਨ।

'ਜੀਕਰ ਲੋਭੀ ਦਾਸ ਨੂੰ, ਤੁਸਾਂ ਛੁਡਾਯਾ ਆਨ।
ਤੀਕਰ ਕੋਈ ਮਿਤ ਜੀ, ਆ ਜਾਉ ਛੁਡਵਾਨ।

## ਸਾਖੀ ਨੰ: (੨) ਤ੍ਰਿਸ਼ਨਾਲੂ ਬ੍ਰਾਹਮਣ ਦੀ

ਸਾਧ ਸੰਗਤ ਜੀ! ਰਘੂ ਰਾਜੇ ਨੂੰ ਬੜਾ ਭਾਰੀ ਦਾਨੀ ਸੁਣਕੇ ਇਕ ਤ੍ਰਿਸ਼ਨਾਲੂ ਬ੍ਰਾਹਮਣ ਉਸ ਦੇ ਪਾਸ ਦਾਨ ਲੈਣ ਵਾਸਤੇ ਗਿਆ। ਉਸ ਦਿਨ ਰਾਜਾ ਕਿਸੇ ਕੰਮ ਗਿਆ ਹੋਇਆ ਸੀ ਤੇ ਰਾਣੀ ਦਾਨ ਕਰ ਰਹੀ ਸੀ। ਜਾ ਕੇ ਪੁਛਿਆ ਕਿ ਰਾਜਾ ਸਾਹਿਬ ਕਿੱਥੇ ਹਨ? ਰਾਣੀ ਨੇ ਕਿਹਾ ਕਿ ਉਹ ਕਿਸੇ ਕਾਰਜ ਵਾਸਤੇ ਬਾਹਰ ਗਏ ਹਨ ਜੋ ਦਾਨ ਲੈਣਾ ਹੈ ਮੰਗੋ ਮੈਂ ਦੇ ਦਿਆਂਗੀ। ਬ੍ਰਾਹਮਣ ਨੇ ਕਿਹਾ ਕਿ ਮੈਂ ਤਾਂ ਰਾਣੀ ਜੀ ਤੁਹਾਨੂੰ ਹੀ ਦਾਨ ਲੈਣਾ ਹੈ। ਤਾਂ ਰਾਣੀ ਨੇ ਕਿਹਾ ਕਿ ਇਹ ਤਾਂ ਮੇਰੇ ਵਸ ਨਹੀਂ, ਮੇਰਾ ਦਾਨ ਤਾਂ ਰਾਜਾ ਜੀ ਹੀ ਕਰ ਸਕਦੇ ਹਨ। ਤਾਂ ਬ੍ਰਾਹਮਣ ਚਲਾ ਗਿਆ ਤੇ ਦੂਜੇ ਦਿਨ ਆ ਕੇ ਰਾਜੇ ਰਘੂ ਪਾਸੋਂ ਰਾਣੀ ਦਾ ਦਾਨ ਮੰਗਿਆ। ਰਾਜੇ ਨੇ ਰਾਣੀ ਨੂੰ ਦਾਨ ਕਰ ਦਿਤਾ। ਫਿਰ ਬ੍ਰਾਹਮਣ ਬੋਲਿਆ ਇਸ ਨੂੰ ਬਿਠਾਵਾਂਗਾ ਕਿਥੇ? ਤਾਂ ਰਾਜੇ ਨੇ ਮਹੱਲ ਦੇ ਦਿਤਾ। ਫਿਰ ਕਿਹਾ ਕਿ ਖੁਆਵਾਂਗਾ ਕੀ? ਰਾਜੇ ਨੇ ਸਾਰੇ ਖ਼ਜ਼ਾਨੇ ਵੀ ਦੇ ਦਿਤੇ। ਫਿਰ ਕਿਹਾ ਕਿ ਖ਼ਜ਼ਾਨੇ ਦੀ ਰਾਖੀ ਕੌਣ ਕਰੇਗਾ? ਤਾਂ ਸਾਰੀ ਫ਼ੌਜ ਵੀ ਦੇ ਦਿਤੀ। ਫਿਰ ਕਿਹਾ ਕਿ ਫ਼ੌਜ ਦਾ ਖ਼ਰਚ ਕਿਵੇਂ ਚਲੇਗਾ? ਤਾਂ ਸਾਰਾ ਦੇਸ਼ ਵੀ ਦੇ ਦਿੱਤਾ। ਇਸ ਤਰ੍ਹਾਂ ਤ੍ਰਿਸ਼ਨਾਲੂ ਬ੍ਰਾਹਮਣ ਨੇ ਸਾਰਾ ਰਾਜ ਰਘੂ ਰਾਜੇ ਕੋਲੋਂ ਦਾਨ ਕਰਵਾ ਲਿਆ ਤੇ ਰਾਜ ਕਰਨ ਲੱਗਾ। ਰਾਜੇ ਦੇ ਮਨ ਵਿਚ ਵੈਰਾਗ ਸੀ। ਬਿਰਧ ਅਵਸਥਾ ਜਾਣ ਕੇ ਤੱਪ ਕਰਨ ਚਲਾ ਗਿਆ। ਬਨ ਵਿਚ ਤੱਪ ਕਰਦੇ ਨੂੰ ਧਰਮਾਤਮਾ ਜਾਣ ਕੇ ਨਾਰਦ ਜੀ ਵਿਚਰਦੇ ਹੋਏ ਆਏ ਅਤੇ ਆ ਕੇ ਅਮਰਫਲ ਦੇ ਗਏ ਅਤੇ ਕਿਹਾ ਹੇ ਪਰਉਪਕਾਰੀ ਇਹ ਫਲ ਤੁਸੀਂ ਖਾ ਲਵੋ ਨੌਜਵਾਨ ਹੋ ਜਾਓਗੇ। ਰਾਜੇ ਨੇ ਸੋਚਿਆ ਕਿ ਮੈਂ ਤਾਂ ਬਹੁਤ ਰਸ-ਕਸ ਭੋਗੇ ਹਨ ਅਤੇ ਜਵਾਨੀ ਦਾ ਰਸ ਮਾਣਿਆ ਹੈ ਤੇ ਹੁਣ ਬ੍ਰਿਧ ਅਵਸਥਾ ਵਿਚ ਤੱਪ ਕਰਨ ਲੱਗਾ ਹਾਂ। ਇਹ ਫਲ ਤ੍ਰਿਸ਼ਨਾਲੂ ਬ੍ਰਾਹਮਣ ਨੂੰ ਦੇ ਦਿਆਂ ਕਿਉਂਕਿ ਉਹ ਬ੍ਰਿਧ ਹੈ ਅਤੇ ਰਾਣੀ ਜਵਾਨ ਹੈ। ਇਸ ਵਾਸਤੇ ਉਸ ਨੂੰ ਦੇਣਾ ਚਾਹੀਦਾ ਹੈ। ਤਾਂਕਿ ਖਾ ਕੇ ਜਵਾਨ ਹੋ ਜਾਵੇ। ਇਹ ਵਿਚਾਰਕੇ ਰਾਜੇ ਨੇ ਅਮਰ ਫਲ ਬ੍ਰਾਹਮਣ

ਨੂੰ ਜਾ ਦਿਤਾ ਤੇ ਕਿਹਾ ਕਿ ਤੁਸੀਂ ਇਸ ਨੂੰ ਖਾ ਕੇ ਜਵਾਨ ਹੋ ਜਾਓਗੇ। ਇਸ ਵਾਸਤੇ ਖਾ ਲਉ। ਪਰ ਬ੍ਰਾਹਮਣ ਦੇ ਚਿਤਿ ਖੋਟ ਹੋਣ ਕਰ ਕੇ ਉਸ ਨੇ ਸੋਚਿਆ ਕਿ ਖਬਰੇ ਰਾਜੇ ਦੇ ਚਿਤ ਵਿਚ ਆ ਗਿਆ ਹੈ ਕਿ ਮੈਂ ਗ਼ਲਤੀ ਨਾਲ ਰਾਜ ਦੇ ਬੈਠਾ ਹਾਂ ਇਸ ਲਈ ਇਸ ਨੂੰ ਮਾਰ ਕੇ ਰਾਜ ਸਾਂਭ ਲਈਏ। ਬ੍ਰਾਹਮਣ ਨੇ ਉਸ ਨੂੰ ਵਿਹੁ ਫਲ ਜਾਣ ਕੇ ਤਬੇਲੇ ਵਿਚ ਟੋਆ ਪੁਟਾ ਕੇ ਦਬਾ ਦਿੱਤਾ। ਇਕ ਦਿਨ ਰਾਣੀ ਨੇ ਆਪਣੀ ਗੋਲੀ ਨੂੰ ਝਿੜਕਿਆ ਤੇ ਕੁਟਿਆ ਜੋ ਬ੍ਰਿਧ ਸੀ। ਉਸ ਨੇ ਦੁਖੀ ਹੋ ਕੇ ਮਰਣ ਵਾਸਤੇ ਉਹ ਵਿਹੁ ਫਲ ਜਾਣਕੇ ਪੁੱਟ ਕੇ ਖਾ ਲਿਆ ਤੇ ਉਹ ਨੌਜਵਾਨ ਹੋ ਗਈ। ਬ੍ਰਾਹਮਣ ਨੇ ਗੋਲੀ ਤੋਂ ਨੌਜਵਾਨ ਹੋਣ ਦਾ ਕਾਰਨ ਪੁਛਿਆ ਪਤਾ ਲਗਾ ਕਿ ਉਹ ਤਾਂ ਅਮਰ ਫਲ ਸੀ। ਇਸ ਲਈ ਪਸਚਾਤਾਪ ਕੀਤਾ ਕਿ ਇਸ ਨੂੰ ਤਾਂ ਮੈਂ ਵਿਹੁ ਫਲ ਜਾਣਕੇ ਦਬਾ ਦਿਤਾ ਸੀ।

ਫਿਰ ਹੋਰ ਅਮਰ ਫਲ ਲੈਣ ਵਾਸਤੇ ਰਘੂ ਰਾਜੇ ਪਾਸ ਗਿਆ। ਰਾਜੇ ਨੇ ਆਖਿਆ ਮੇਰੇ ਪਾਸ ਤਾਂ ਹੋਰ ਅਮਰ ਫਲ ਨਹੀਂ। ਮੈਨੂੰ ਤਾਂ ਨਾਰਦ ਜੀ ਦੇ ਗਏ ਸਨ। ਨਾਰਦ ਪਾਸ ਗਏ ਨਾਰਦ ਨੇ ਆਖਿਆ ਮੈਂ ਤਾਂ ਸ਼ਿਵ ਜੀ ਪਾਸੋਂ ਲਿਆ ਸੀ। ਸ਼ਿਵ ਜੀ ਪਾਸ ਪੁਜੇ ਤਾਂ ਉਸ ਨੇ ਕਿਹਾ ਮੈਂ ਤਾਂ ਦਰਿਆ ਵਿਚ ਰੁੜ੍ਹਿਆ ਆਉਂਦਾ ਫੜਿਆ ਸੀ। ਰਾਜੇ ਰਘੂ ਅਤੇ ਨਾਰਦ ਜੀ ਨੂੰ ਭੀ ਨਾਲ ਲੈ ਕੇ ਤਿੰਨੇ ਹੀ ਦਰਿਆ ਦੇ ਆਉਂਦੇ ਵਹਿਣ ਵਲ ਨੂੰ ਤੁਰ ਪਏ। ਜਾਂਦਿਆਂ ਜਾਂਦਿਆਂ ਕਿਨਾਰੇ ਤੇ ਇਕ ਸੁੰਦਰ ਬਗੀਚਾ ਡਿੱਠਾ। ਜਿਸ ਦੇ ਫੱਟੇ ਤੇ ਲਿਖਿਆ ਹੋਇਆ ਸੀ, ਕਿ ਰਘੂ ਰਾਜੇ ਨੇ ਇਕ ਅਮਰ ਫਲ ਦਾਨ ਦਿਤਾ। ਉਸ ਦੇ ਬਦਲੇ ਇਹ ਅਮਰ ਫਲਾਂ ਦਾ ਬਗੀਚਾ ਉਸ ਨੂੰ ਮਿਲੇਗਾ ਅਤੇ ਰਾਜ ਦੇ ਦਾਨ ਦੇ ਬਦਲੇ ਬੈਕੁੰਠ ਦੇ ਸੁੰਦਰ ਮੰਦਰ ਮਿਲਣਗੇ ਅਤੇ ਸਵਰਗ ਦਾ ਰਾਜ ਵੀ ਉਸ ਨੂੰ ਮਿਲੇਗਾ।

ਉਸ ਵਕਤ ਬ੍ਰਾਹਮਣ ਬੋਲ ਉਠਿਆ ਕਿ ਮਹਾਰਾਜ ਜੀ ਆਪ ਤਾਂ ਨਿਰਵਿੱਛਤ ਹੋ। ਇਹ ਬਗੀਚਾ ਮੈਨੂੰ ਹੀ ਦਾਨ ਕਰ ਦਿਓ। ਰਾਜਾ ਦਾਨ ਕਰਨ ਨੂੰ ਤਿਆਰ ਹੋ ਗਿਆ।

ਵਿਸ਼ਨੂੰ ਜੀ ਨੇ ਅੰਤਰਯਾਮਤਾ ਨਾਲ ਜਾਣਕੇ ਆਪਣੇ ਪਾਰਖਦਾਂ ਨੂੰ ਕਿਹਾ, ਕਿ ਇਹ ਤ੍ਰਿਸ਼ਨਾਲੂ ਬ੍ਰਾਹਮਣ ਹੈ ਰਾਜ ਲੈ ਕੇ ਵੀ ਨਹੀਂ ਰੱਜਿਆ ਰਘੂ ਰਾਜੇ ਦੇ ਰਾਜ ਦਾਨ ਬਦਲੇ ਸਵਰਗ ਦਾ ਰਾਜ ਅਤੇ ਇਕ ਅਮਰ ਫਲ ਦਾਨ ਕਰਨ ਦੇ ਬਦਲੇ ਇਕ ਅਮਰ ਫਲਾਂ ਦਾ ਬਗੀਚਾ ਦੇਣਾ ਨਿੱਯਤ ਕੀਤਾ ਹੈ। ਹੁਣ ਜੇ ਰਾਜੇ ਨੇ ਸਾਰਾ ਬਗੀਚਾ ਹੀ ਦਾਨ ਕਰ ਦਿਤਾ ਤਾਂ ਉਸ ਦੇ



ਬਦਲੇ ਕੀ ਦਿਆਂਗੇ ?

ਇਸ ਵਾਸਤੇ ਇਉਂ ਕਰੋ ਕਿ ਬ੍ਰਾਹਮਣ ਦੇ ਚੁਲ੍ਹੀ ਛੁਡਾਉਣ ਤੋਂ ਪਹਿਲਾਂ ਪਹਿਲਾਂ ਹੀ ਜਾ ਕੇ ਬ੍ਰਾਹਮਣ ਦਾ ਫਸਤਾ (ਫਾਹਾ) ਹੀ ਵੱਢ ਦਿਉ। ਪਾਰਖਦ ਸ਼ਕਤੀ ਨਾਲ ਛੇਤੀ ਹੀ ਉਥੇ ਆ ਗਏ ਜਿਥੇ ਉਹ ਚੁਲ੍ਹੀ ਛੁਡਾਉਣ ਲੱਗਾ ਸੀ। ਜਦੋਂ ਬ੍ਰਾਹਮਣ ਪਾਣੀ ਦੀ ਚੁਲੀ ਭਰਾ ਕੇ ਦਾਨ ਦਾ ਸੰਕਲਪ ਕਰਾਉਣ ਲੱਗਾ ਤਾਂ ਉਸ ਵਕਤ ਪਾਰਖਦਾ ਨੇ ਬ੍ਰਾਹਮਣ ਨੂੰ ਦਰਿਆ ਵਿਚ ਧੱਕਾ ਦੇ ਦਿੱਤਾ। ਵਿਚੇ ਹੀ ਰੁੜ੍ਹਦਾ ਹੋਇਆ ਬਹੁੜੀਆਂ ਪਾਉਂਦਾ ਜਾਵੇ ਕਿ ਕੱਢ ਲਵੋ। ਉਨ੍ਹਾਂ ਆਖਿਆ ਕਿ ਤੂੰ ਇਸ ਦਰਿਆ ਵਿਚ ਹੀ ਚੰਗਾ ਹੈ। ਇਸ ਤਰ੍ਹਾਂ ਤ੍ਰਿਸ਼ਨਾਲੂ ਬ੍ਰਾਹਮਣ ਨੂੰ ਮਾਰ ਦਿਤਾ।

ਸੋ ਭੁਖਿਆਂ ਪੁਰਸ਼ਾਂ ਦੀ ਤ੍ਰਿਸ਼ਨਾ ਦੀ ਭੁਖ ਨਹੀਂ ਲਹਿੰਦੀ ਭਾਵੇਂ ਕਿੰਨੇ ਪਦਾਰਥ ਮਿਲ ਜਾਣ।

'ਤ੍ਰਿਸਨਾ ਵਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥
ਪਰੈ ਪਰੈ ਹੀ ਕਉ ਲੁਝੀ ਹੇ ॥੧॥'

(ਰਾਗੁ ਗਉੜੀ ਮ: ੫ ਅੰਗ ੨੧੩)

'ਸਹਸ ਖਟੇ ਲਖ ਕਉ ਉਠਿ ਧਾਵੈ ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥'

(ਗਉੜੀ ਸੁਖਮਨੀ ਮ: ੫ ਅੰਗ ੨੭੮)

(ਸਹਸ ਸਿਆਣਪਾ ਲਖ ਹੋਹਿ) ਜੇ ਕਰਕੇ (ਸਹਸ) ਹਜ਼ਾਰਾਂ ਪੁਸਤਕਾਂ ਦੀਆਂ ਲਖਾਂ ਸਿਆਣਪਾਂ ਹੋਣ।

(ਤ ਇਕ ਨ ਚਲੈ ਨਾਲਿ) ਤਾ ਵੀ ਪਰਲੋਕ ਨੂੰ ਇਕ ਵੀ ਨਾਲ ਨਹੀਂ ਚਲਦੀ ਸਹਾਇਤਾ ਲਈ। ਵਾ ਕਾਲ (ਮੌਤ) ਦੇ ਨਾਲ ਕਿਸੇ ਦੀ ਇਕ ਵੀ ਸਿਆਣਪ ਚੱਲ ਨਹੀਂ ਸਕਦੀ। ਕਾਲ ਫੇਰ ਵੀ ਮਾਰ ਹੀ ਲੈਂਦਾ ਹੈ।

## ਸਾਖੀ ਨੰਬਰ (੧) ਅਫ਼ਲਾਤੂ ਦੀ

ਜਿਸ ਪ੍ਰਕਾਰ ਅਫ਼ਲਾਤੂ ਸਿਕੰਦਰ ਬਾਦਸ਼ਾਹ ਦਾ ਵਜ਼ੀਰ ਸੀ ਜੋ ਬੜਾ ਸਿਆਣਾ ਸੀ। ਇਹ ਆਪਦੇ ਸਰੀਰ ਵਰਗੇ ਕਲਬੂਤ ਘੜ ਲੈਂਦਾ ਸੀ। ਕਹਿੰਦੇ ਹਨ ਜਦੋਂ ਇਸਦੀ ਮੌਤ ਦਾ ਸਮਾਂ ਆਇਆ ਇਸ ਨੂੰ ਪਤਾ ਲਗ ਗਿਆ।

ਇਸਨੇ ਆਪਣੇ ਵਰਗੀਆਂ ਸ਼ਕਲਾਂ ਦੇ ਕਈ ਬੁਤ ਬਣਾ ਲਏ ਕਿ ਮੈਨੂੰ ਮੌਤ
ਸਿਆਣਕੇ ਮਾਰੇ ਨਾ ਅਤੇ ਸਾਰੇ ਇਕ ਥਾਂ ਰਖ ਕੇ ਉਨ੍ਹਾਂ ਦੇ ਵਿਚ ਆਪ
ਲੁਕ ਕੇ ਬੈਠ ਗਿਆ। ਜਦੋਂ ਧਰਮਰਾਜਾ ਨੇ ਮੌਤ ਨੂੰ ਭੇਜਿਆ ਤਾਂ ਮੌਤ ਸਿਆਣ
ਨਾ ਸਕੀ। ਅਸਲੀ ਅਫਲਾਤੂ ਵਰਗੇ ਰੂਪ, ਇਸਦੇ ਵਰਗੇ ਆਕਾਰ ਅਤੇ
ਇਹਦੇ ਵਰਗੇ ਚਿਹਨ ਚੱਕਰ ਵੇਖਕੇ ਵਾਪਸ ਮੁੜ ਗਈ ਅਤੇ ਧਰਮਰਾਜਾ
ਨੂੰ ਕਿਹਾ ਮੈਂ ਅਫਲਾਤੂ ਨੂੰ ਸਿਆਣ ਨਹੀਂ ਸਕਦੀ। ਉਸਨੇ ਬੜੀ ਸਿਆਣਪ
ਨਾਲ ਆਪਣੇ ਸਰੀਰ ਦੀ ਸ਼ਕਲ ਵਰਗੀਆਂ ਕਈ ਘਾੜਤਾਂ ਘੜੀਆਂ ਹਨ।
ਉਹ ਵਿਦਿਆ ਦਾ ਬੜਾ ਚਤਰ ਹੈ। ਸੁਣਕੇ ਧਰਮਰਾਜਾ ਨੇ ਮੌਤ ਨੂੰ ਕਿਹਾ ਤੂੰ
ਜਾ ਕੇ ਉਹਦੀਆਂ ਸਾਰੀਆਂ ਤਸਵੀਰਾਂ ਨੂੰ ਇਕ ਪਾਸੇ ਤੋਂ ਸਲਾਹੁੰਦੀ ਤੁਰੀ
ਜਾਈਂ। ਜਾਂਦੀ ਜਾਂਦੀ ਇਕ ਪਾਸੇ ਕਹਿ ਦੇਈਂ ਇਹ ਠੀਕ ਨਹੀਂ। ਅਸਲੀ
ਅਫਲਾਤੂ ਆਪੇ ਬੋਲ ਪਵੇਗਾ ਕਿਉਂਕਿ ਉਸ ਨੂੰ ਹੰਗਤਾ ਹੈ। ਮੌਤ ਨੇ ਆ ਕੇ
ਇਸੇ ਪ੍ਰਕਾਰ ਕੀਤਾ। ਇਕ ਸਿਰੇ ਤੋਂ ਇਹ ਕਹਿੰਦੀ, 'ਧੰਨ ਸਿਆਣਾ ਹੈ
ਜਿਸ ਨੇ ਇਹ ਤਸਵੀਰਾਂ ਘੜੀਆਂ ਹਨ। ਸਾਰੇ ਇਕੋ ਜਿਹੇ ਹੀ ਆਕਾਰ ਬਣਾ
ਦਿਤੇ ਹਨ।' ਤੁਰੀ ਗਈ ਅਤੇ ਇਕ ਸਿਰੇ ਤੇ ਜਾ ਕੇ ਕਹਿ ਦਿਤਾ, ਇਸਦਾ
ਕੰਨ ਵਿੰਗਾ ਹੈ, ਇਸ ਦਾ ਨੱਕ ਠੀਕ ਨਹੀਂ ਬਣਿਆ। ਜਦੋਂ ਇਸ ਪ੍ਰਕਾਰ
ਕਿਹਾ ਉਸੇ ਵੇਲੇ ਅਸਲ ਅਫਲਾਤੂ ਬੋਲ ਉਠਿਆ, ਤੂੰ ਕੌਣ ਹੈਂ ਮੇਰੀ ਬਣਾਈ
ਵਿਚ ਨੁਕਸ ਕਢੇਂ?' ਜਦੋਂ ਬੋਲਿਆ ਤਾਂ ਉਸੇ ਵੇਲੇ ਝੱਟ ਮੌਤ ਨੇ ਉਸ ਦੀ
ਗਰਦਨ ਮਰੋੜ ਲਈ। ਕਿਹਾ ਬਸ ਤੈਨੂੰ ਹੀ ਫੜਨਾ ਸੀ। ਪਰ ਮੌਤ ਦੇ ਨਾਲ
ਇਕ ਵੀ ਸਿਆਣਪ ਨਾ ਚਲ ਸਕੀ। ਫਿਰ ਵੀ ਮਾਰਿਆ ਗਿਆ।

ਇਸ ਕਰਕੇ ਭਾਵੇਂ ਆਦਮੀ ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ
ਜਾਣਦਾ ਹੋਵੇ। ਪਰ ਹੋਣੀ ਦੇ ਨਾਲ, ਕਾਲ ਦੇ ਨਾਲ ਕਿਸੇ ਦੀ ਇਕ ਸਿਆਣਪ
ਵੀ ਨਹੀਂ ਚਲ ਸਕਦੀ। ਉਸ ਵੇਲੇ ਸਾਰੀਆਂ ਸਿਆਣਪਾਂ ਖਤਮ ਹੋ
ਜਾਂਦੀਆਂ ਹਨ।

## ਸਾਖੀ ਨੰ: (੨) 'ਸਾਖੀ ਜਨਮੇਜੇ ਦੀ'

ਗੁਰੂ ਖਾਲਸਾ ਸਾਧ ਸੰਗਤ ਜੀਓ! ਸ੍ਰੀ ਕ੍ਰਿਸ਼ਨ ਜੀ ਦੇ ਅਨਿੰਨ ਭਗਤ
ਸ੍ਰੀ ਅਰਜਨ ਜੀ ਪਾਂਡਵ, ਦੇ ਪੁਤ੍ਰ ਅਭਿਮੰਨੂੰ ਦਾ ਪੁਤ੍ਰ ਰਾਜਾ ਪ੍ਰੀਛਤ ਸੀ। ਉਸਦਾ
ਪੁਤ੍ਰ ਰਾਜਾ ਜਨਮੇਜਾ ਹੋਇਆ ਹੈ ਜਿਸ ਦਾ ਪ੍ਰਸੰਗ ਦਸਵੇਂ ਪਾ: ਜੀ ਨੇ ਦਸਮ



ਗੁਰੂ ਗ੍ਰੰਥ ਜੀ ਵਿਚ ਭੀ ਲਿਖਿਆ ਹੈ :–

ਰੁਆਲ ਛੰਦ ॥ 'ਰਾਜ ਕੋ ਗ੍ਰਿਹ ਪਾਇ ਕੈ, ਜਨਮੇਜਾ ਰਾਜ ਮਹਾਨ ॥
ਸੂਰਬੀਰ ਹਠੀ ਤਪੀ, ਦਸ ਚਾਰ ਚਾਰ ਨਿਧਾਨ ॥'
(ਸ੍ਰੀ ਦਸਮ ਅੰਗ ੧੪੧)

ਕਿ ਮਹਾਨ ਰਾਜਾ ਜਨਮੇਜਾ ਸੂਰਬੀਰ ਹਠੀ ਤਪੀ ਤੇ ਚੌਦਾਂ ਵਿਦਿਆ ਦਾ
ਖ਼ਜ਼ਾਨਾ ਸੀ। ਰਾਜ ਗੱਦੀ ਨੂੰ ਪਾ ਕੇ ਯੱਗ ਆਦਿਕ ਧਰਮ ਦੇ ਕੰਮ ਕਰਨ
ਲੱਗਾ। ਆਪਣੇ ਗੁਰੂ ਬਿਆਸ ਤੋਂ ਆਪਣੇ ਵਡਿਆਂ ਦਾ ਪ੍ਰਸੰਗ ਸੁਣਿਆ ਤਾਂ
ਇਸ ਨੇ ਬਿਆਸ ਜੀ ਤੋਂ ਪੁਛਿਆ ਕਿ ਹੇ ਸੁਆਮੀ ਜੀ! ਤੁਸੀਂ ਪ੍ਰਸੰਗ
ਸੁਣਾਇਆ ਹੈ ਕਿ ਸ੍ਰੀ ਕ੍ਰਿਸ਼ਨ ਜੀ ਪਾਂਡਵਾਂ ਦੇ ਸਹਾਇਕ ਸਨ। ਤਾਂ ਫੇਰ ਇਉਂ
ਕਿਉਂ ਹੋਇਆ?

'ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਿਤ ਹਦੂਰਿ ॥' (ਅੰਗ ੯੫੩)

ਪਾਂਡਵਾਂ ਦੇ ਸੁਆਮੀ ਸ੍ਰੀ ਕ੍ਰਿਸ਼ਨ ਜੀ ਸਹਾਇਤਾ ਵਾਸਤੇ ਹਰ ਵਕਤ
ਪਾਸ ਰਹਿੰਦੇ ਸਨ। ਪਰ ਫੇਰ ਵੀ ਪਾਂਡਵ ਦ੍ਰੋਪਤੀ ਨੂੰ ਜੂਏ ਵਿਚ ਹਾਰ ਕੇ ਤੇ
ਬਿਪਤੀ ਹੁੰਦੀ ਦੇਖਕੇ ਅਤੇ ਵੈਰਾਟ ਰਾਜੇ ਦੇ ਮਜੂਰ ਬਣ ਕੇ ਰੋਏ। ਸ੍ਰੀ ਭਗਵਾਨ
ਜੀ ਤਾਂ ਕੈਰਵਾਂ ਦੀ ਕੁਟਲ ਨੀਤੀ ਨੂੰ ਜਾਣਦੇ ਸਨ। ਉਹ ਪਾਂਡਵਾਂ ਨੂੰ ਸੁਚੇਤ ਕਰ
ਦਿੰਦੇ, ਉਹ ਜੂਆ ਨਾ ਖੇਡਦੇ ਤੇ ਇਤਨੇ ਦੁਖ ਨਾ ਹੁੰਦੇ। ਬਿਆਸ ਜੀ ਨੇ
ਕਿਹਾ ਭਗਵਾਨ ਦੀ ਨੇਤ ਹੀ ਐਸੀ ਹੈ। ਜੋ ਵਰਤਾਰਾ ਵਰਤਣਾ ਹੈ ਸੋ ਵਰਤ ਕੇ
ਹੀ ਰਹਿੰਦਾ ਹੈ। ਭਾਵੀ ਅਤੇ ਮੌਤ ਦੇ ਅੱਗੇ ਕਿਸੇ ਦੀ ਸਿਆਣਪ ਨਹੀਂ ਚਲਦੀ
ਜੋ ਇਨ੍ਹਾਂ ਨੂੰ ਰੋਕ ਲਵੇ, ਪਰਮੇਸ਼ਰ ਦਾ ਹੁਕਮ ਅਟੱਲ ਹੈ।

'ਸਾਹਾ ਹੁਕਮ ਨ ਟਲੈ, ਲਿਖਿਆ ਲੇਖ ਰਜਾਇ ਜੀਉ ॥'

ਜਨਮੇਜੇ ਨੇ ਕਿਹਾ ਸਾਹਮਣੇ ਖੂਹ, ਟੋਆ ਦਿਸਦਾ ਹੋਵੇ ਤਾਂ ਫੇਰ ਜਾਣ
ਬੁਝ ਕੇ ਉਸ ਵਿਚ ਕੋਈ ਨਹੀਂ ਡਿੱਗਦਾ। ਬਿਆਸ ਜੀ ਨੇ ਕਿਹਾ ਹੇ ਰਾਜਨ!
ਜੋ ਤੇਰੇ ਨਾਲ ਵਰਤਾਰਾ ਵਰਤਣਾ ਹੈ, ਜਿਵੇਂ ਤੇਰੀ ਮੌਤ ਆਉਣੀ ਹੈ ਸੋ ਤੈਨੂੰ
ਦਸਦੇ ਹਾਂ? ਤੂੰ ਆਪਣੀ ਮੌਤ ਤੋਂ ਬਚਣ ਦੇ ਸਾਧਨ ਸਿਆਣਪਾਂ ਕਰ ਲੈ ਇਹ
ਨਹੀਂ ਟਲੇਗੀ। ਕਹਿੰਦਾ ਜੀ ਦੱਸੋ? ਤਾਂ ਬਿਆਸ ਜੀ ਨੇ ਕਿਹਾ ਹੇ ਰਾਜਨ!
ਕਾਂਸ਼ੀ ਦੇ ਰਾਜੇ ਦੀ ਪੁਤ੍ਰੀ ਨਾਲ ਤੇਰੀ ਸ਼ਾਦੀ ਹੋਣ ਤੋਂ ਦਾਜ ਵਿਚ ਇਕ ਸੁੰਦਰ
ਰੂਪ ਵਾਲੀ ਗੋਲੀ ਆਵੇਗੀ ਤੂੰ ਉਸ ਦੇ ਰੂਪ ਤੇ ਭ੍ਰਮ ਕੇ ਉਸ ਨੂੰ ਪਟਰਾਣੀ
ਬਣਾਵੇਂਗਾ। ਇਕ ਘੋੜੀ ਤੇ ਚੜ੍ਹ ਕੇ ਸ਼ਿਕਾਰ ਜਾਵੇਂਗਾ। ਜਲ ਦੇ ਕਿਨਾਰੇ

ਉਸ ਨੂੰ ਖੰਨ੍ਹ ਕੇ ਸੌਂ ਜਾਵੇਂਗਾ। ਜਲ ਵਿਚੋਂ ਇਕ ਘੋੜਾ ਨਿਕਲੇਗਾ ਤੇ ਉਸ ਘੋੜੀ ਨੂੰ ਮਿਲੇਗਾ। ਜਿਸ ਕਰਕੇ ਤੇਰੀ ਘੋੜੀ ਤੋਂ ਕਾਲੇ ਕੰਨਾਂ ਵਾਲਾ ਤੇ ਚਿੱਟੇ ਰੰਗ ਦਾ ਸੁੰਦਰ ਵਛੇਰਾ ਪੈਦਾ ਹੋਵੇਗਾ। ਉਸ ਨੂੰ ਛੱਡ ਕੇ ਤੂੰ ਸਾਰਿਆਂ ਰਾਜਿਆਂ ਨੂੰ ਫਤੇ ਕਰੇਂਗਾ। ਮਹਾਨ ਜਿੱਤ ਤੋਂ ਉਪਰੰਤ ਰਾਜਸੂ ਜਗ ਕਰੇਂਗਾ। ਜਿਸ ਵਿਚ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਬੁਲਾਵੇਂਗਾ ਤੇਰੀ ਦਾਸੀ ਤੋਂ ਬਣੀ ਰਾਣੀ ਨੂੰ ਦੇਖ ਕੇ ਬ੍ਰਾਹਮਣ ਹੱਸਣਗੇ। ਤੂੰ ਗੁਸੇ ਵਿਚ ਆ ਕੇ ਅਠਾਰਾਂ ਗੋਤ੍ਰਾਂ ਨੂੰ ਸਾੜ ਸਾੜ ਕੇ ਮਾਰੇਂਗਾ। ਬ੍ਰਾਹਮਣਾਂ ਨੂੰ ਮਾਰਨੇ ਕਰਕੇ ਤੈਨੂੰ ਕੋੜ੍ਹ ਹੋਵੇਗਾ। ਜਦੋਂ ਮੈਂ ਤੈਨੂੰ ਅਠਾਰਾਂ ਪਰਬਾਂ ਵਾਲਾ ਮਹਾਂਭਾਰਤ ਦਾ ਪ੍ਰਸੰਗ ਸੁਣਾਵਾਂਗਾ। ਇਹ ਪ੍ਰਸੰਗ ਆਵੇਗਾ ਕਿ ਜੋਧੇ ਭੀਮਸੈਨ ਜੀ ਦਾ ਭਿਆਨਕ ਜੰਗ ਇਕ ਗੰਧ੍ਰਬ ਨਾਲ ਹੋਇਆ ਤੇ ਭੀਮ ਸੈਨ ਨੇ ਵੈਰੀ ਦੇ ਹਾਥੀ ਫੜ ਫੜ ਕੇ ਅਕਾਸ਼ ਨੂੰ ਚਲਾਏ ਜੋ ਹੁਣ ਤਕ ਅਕਾਸ਼ ਵਿਚ ਘੁੰਮਦੇ ਫਿਰਦੇ ਹਨ। ਇਹ ਸੁਣ ਕੇ ਥੋੜਾ ਜਿਹਾ ਨੱਕ ਮਰੋੜੇਂਗਾ (ਚੜ੍ਹਾਵੇਂਗਾ), ਨਹੀਂ ਮੰਨੇਂਗਾ। ਜਿਸ ਕਰਕੇ ਤੇਰੇ ਨੱਕ ਵਿਚ ਕੋੜ੍ਹ ਰਹਿਣੇ ਕਰਕੇ ਤੇਰੀ ਮੌਤ ਹੋਵੇਗੀ। ਹੇ ਰਾਜਨ! ਤੈਨੂੰ ਤੇਰੀ ਮੌਤ ਦਾ ਕਾਰਨ ਦੱਸ ਦਿਤਾ ਹੈ। ਹੁਣ ਤੂੰ ਉਪਰੋਕਤ ਗੱਲਾਂ ਵਿਚੋਂ ਕੋਈ ਭੀ ਨਾ ਕਰੀਂ।

ਬਿਆਸ ਜੀ ਦੇ ਵਰਜਣ ਤੋਂ ਤੇ ਪੜ੍ਹੌਣ ਤੋਂ ਰਾਜੇ ਨੇ ਨਿਸਚਾ ਕੀਤਾ ਕਿ ਮੈਂ ਘੋੜੀ ਨਹੀਂ ਲਵਾਂਗਾ। ਬਹੁਤ ਸਮਾਂ ਲੰਘਣ ਤੋਂ ਬਾਅਦ ਘੋੜੇ ਮਰ ਗਏ, ਹੋਰ ਨਵੇਂ ਘੋੜੇ ਲੈਣ ਦੀ ਰਾਜੇ ਦੀ ਆਗਿਆ ਨਹੀਂ ਸੀ। ਵਜ਼ੀਰ ਨੇ ਕਿਹਾ ਹੇ ਰਾਜਨ! ਇਹ ਤਾਂ ਨੀਤੀ ਦੇ ਉਲਟ ਹੈ ਤੇਰਾ ਰਾਜ ਪ੍ਰਬੰਧ ਕਿਵੇਂ ਚਲੇਗਾ? ਘੋੜ ਸਵਾਰ ਤੋਂ ਬਿਨਾਂ ਜੰਗ ਵਿਚ ਹਾਰ ਹੋਵੇਗੀ। ਇਸ ਵਾਸਤੇ ਘੋੜੀ ਨਾ ਖਰੀਦੋ ਤੇ ਕੇਵਲ ਘੋੜੇ ਖਰੀਦ ਲਵੋ। ਰਾਜੇ ਨੇ ਹੁਕਮ ਦੇ ਕੇ ਘੋੜੇ ਖਰੀਦ ਲਏ। ਇਕ ਵਾਰੀ ਇਕ ਸੌਦਾਗਰ ਅਤਿਅੰਤ ਸੁੰਦਰ ਘੋੜੀ ਲੈ ਕੇ ਆਇਆ ਵਜ਼ੀਰ ਨੇ ਰਾਜੇ ਨੂੰ ਦਿਖਾਈ ਤਾਂ ਰਾਜੇ ਨੇ ਸੋਹਣੀ ਜਾਣ ਕੇ ਖਰੀਦ ਲਈ ਤੇ ਉਸੇ ਘੋੜੀ ਤੇ ਸ਼ਿਕਾਰ ਗਿਆ ਤੇ ਉਸ ਤੋਂ ਕਾਲੇ ਕੰਨਾਂ ਤੇ ਚਿੱਟੇ ਰੰਗ ਦਾ ਵਛੇਰਾ ਪੈਦਾ ਹੋਇਆ। ਉਪਰੋਕਤ ਕਥਨ ਅਨੁਸਾਰ ਰਾਜੂਸ ਯੱਗ ਵਿਚ ਅਠਾਰਾਂ ਗੋਤ੍ਰਾਂ ਦੇ ਬ੍ਰਾਹਮਣ ਮੰਗਾਏ। ਕਾਂਸ਼ੀ ਵਾਲੇ ਰਾਜੇ ਦੀ ਪੁਤ੍ਰੀ ਜੋ ਇਸਦੀ ਰਾਣੀ ਸੀ ਉਸ ਨਾਲ ਜੋ ਗੋਲੀ ਆਈ ਉਸ ਤੇ ਰਾਜੇ ਨੇ ਭ੍ਰਮ ਕੇ ਪਟਰਾਣੀ ਬਣਾਈ ਸੀ। ਇਹ ਯੱਗ ਵਿਚ ਹਰ ਵਾਰੀ ਵਰਤਾਉਣ ਲਈ ਅੰਦਰੋਂ ਨਵੀਂ ਸਾੜ੍ਹੀ ਬਦਲਕੇ ਆਵੇ। ਬ੍ਰਾਹਮਣਾਂ ਦੇ ਲੜਕੇ ਆਪਸ ਵਿਚ ਕਹਿੰਦੇ ਕਿ ਉਹੀ



ਰਾਣੀ ਹੈ ਦੂਜੇ ਕਹਿੰਦੇ ਨਹੀਂ ਹੋਰ ਹੈ। ਇਕ ਲੜਕੇ ਨੇ ਖੀਰ ਦਾ ਛਿੱਟਾ ਇਸ ਦੇ ਗਿੱਟੇ ਤੇ ਪਾ ਦਿਤਾ ਤਾਂ ਜੋ ਪਤਾ ਲੱਗ ਜਾਵੇ ਕਿ ਉਹੀ ਹੈ ਕਿ ਹੋਰ ਹੈ? ਜਦੋਂ ਦੁਬਾਰਾ ਸਾੜ੍ਹੀ ਬਦਲਕੇ ਆਈ ਤਾਂ ਇਉਂ ਖੀਰ ਦੇ ਛਿੱਟੇ ਤੋਂ ਸਿਆਣਕੇ ਕਿ ਉਹੀ ਹੈ, ਮਖੌਲ ਕਰਕੇ ਹੱਸ ਪਏ।

ਅਥਵਾ ਹਵਾ ਨਾਲ ਸਾੜ੍ਹੀ ਉੱਡੀ ਰਾਣੀ ਦੇ ਬੇਪੜਦ* ਹੋਣ ਤੋਂ ਹੱਸੇ। ਰਾਜੇ ਨੇ ਕ੍ਰੋਧ ਵਿਚ ਆ ਕੇ ਅਠਾਰਾਂ ਗੋਤ੍ਰਾਂ ਦੇ ਬ੍ਰਾਹਮਣ ਜੋ ਆਏ ਸਨ ਮਾਰ ਦਿੱਤੇ।

'ਰਾਜਾ ਜਨਮੇਜਾ ਦੇ ਮਤੀ, ਬਰਜਿ ਬਿਆਸਿ ਪੜ੍ਹਾਇਆ ॥
ਤਿਨ੍ਹਿ ਕਰਿ ਜਗ ਅਠਾਰਹ ਘਾਏ, ਕਿਰਤੁ ਨ ਚਲੈ ਚਲਾਇਆ ॥੪॥'
(ਅੰਗ ੧੩੪੪)

ਰਾਜੇ ਨੂੰ ਕੋਹੜ ਹੋ ਗਿਆ ਰਾਜਾ ਦੁਖੀ ਹੋ ਕੇ ਰੋਇਆ। ਹਜ਼ੂਰ ਨੇ ਫ਼ੁਰਮਾਇਆ ਹੈ :–

'ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥'
(ਅੰਗ ੯੫੪)

ਗੁਰੂ ਤੋਂ ਬੇਮੁਖ ਹੋਣ ਦੇ ਕਾਰਣ ਕਰਕੇ, ਰਾਜਾ ਜਨਮੇਜਾ ਭੁਲਿਆ, ਪਾਪੀ ਹੋਇਆ ਅਤੇ ਰੋਇਆ। ਰਾਜਾ ਹੰਕਾਰ ਛੱਡ ਕੇ ਬਿਆਸ ਜੀ ਦੀ ਚਰਨੀਂ ਲੱਗਾ ਬੇਨਤੀ ਕੀਤੀ ਕਿ ਮੈਂ ਭੁਲ ਗਿਆ ਹਾਂ ਕ੍ਰਿਪਾ ਕਰਕੇ ਮੇਰਾ ਕੋੜ੍ਹ ਮਿਟਣ ਦਾ ਜਤਨ ਕਰੋ। ਬਿਆਸ ਨੇ ਕੋੜ੍ਹ ਮਿਟਣ ਵਾਸਤੇ ਅਠਾਰਾਂ ਪਰਬਾਂ ਵਾਲਾ ਮਹਾਂ ਭਾਰਤ ਸੁਣਾਇਆ। ਉਸ ਵਿਚ ਜੋ ਜੰਗ ਆਉਂਦਾ ਹੈ ਉਸ ਬਾਰੇ ਦਸਵੇਂ ਪਾਤਸ਼ਾਹ ਜੀ ਨੇ ਫ਼ੁਰਮਾਇਆ ਹੈ :–

'ਤਹਾਂ ਗਰਜਿਓ ਅਰਜਨੰ ਪਰਮ ਬੀਰੰ ॥
ਧਨੁਰ ਬੇਦ ਗਿਆਤਾ ਤੇਜ ਪਰਮ ਤੀਰੰ ॥੪੩॥੨੧੧॥
ਤਜੀ ਬੀਰ ਬਾਨਾ ਵਰੀ ਬੀਰ ਖੇਤੰ ॥
ਹਣਿਓ ਭੀਖਮੰ ਸਭੈ ਸੈਨਾ ਸਮੇਤੰ ॥
ਦਈ ਬਾਣਸਿਜਾ ਗਿਰੇ ਭੀਖਮੇਣੰ ॥
ਜਯੰ ਪੱਤ੍ਰ ਪਾਇਓ ਸੁਖੰ ਪਾਡਵੇਣੰ ॥'

*ਧੰਨ ਕਲਗੀਧਰ ਜੀ ਦਾ ਬਖਸ਼ਿਆ ਕਛਹਿਰਾ ਤੇ ਬਾਣਾ, ਜਿਸ ਕਰਕੇ ਜੀਵ ਬੇਪੜਦ ਨਹੀਂ ਹੋ ਸਕਦਾ।

ਭੀਮ ਸੈਨ ਤੇ ਗੰਧ੍ਰਬ ਦੇ ਭਿਆਨਕ ਜੰਗ ਵਿਚ ਭੀਮਸੈਨ ਨੇ ਹਾਥੀ ਚਲਾ ਕੇ ਅਕਾਸ਼ ਵਿਚ ਚੜ੍ਹਾ ਦਿਤੇ ਜੋ ਹੁਣ ਤਕ ਅਕਾਸ਼ ਵਿਚ ਉੱਡ ਰਹੇ ਹਨ। ਜਦੋਂ ਇਹ ਕਥਾ ਆਈ ਤਾਂ ਇਸ ਨੇ ਨੱਕ ਚੜ੍ਹਾਇਆ ਕਿ ਇਹ ਕਿਵੇਂ ਹੋ ਸਕਦਾ ਹੈ? ਬਾਕੀ ਸਾਰਾ ਕੋਹੜ ਮਿਟ ਗਿਆ ਪਰ ਨੱਕ ਵਿਚ ਕੋਹੜ ਰਹਿ ਗਿਆ ਅਤੇ ਇਸੇ ਕੋਹੜ ਨਾਲ ਰਾਜੇ ਜਨਮੇਜੇ ਦੀ ਮੌਤ ਹੋ ਗਈ।

ਸੋ ਇਸ ਵਾਸਤੇ ਭਾਵੇਂ ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਹੋਣ ਪਰ ਪਰਮੇਸਰ ਵਲੋਂ ਜੋ ਵਰਤਾਰਾ ਵਰਤਣਾ ਹੈ ਜਾਂ ਜੋ ਮੌਤ ਆਉਣੀ ਹੈ ਇਸ ਦੇ ਰੋਕਣ ਲਈ ਇਕ ਭੀ ਬੁੱਧੀ ਦੀ ਸਿਆਣਪ ਨਹੀਂ ਚਲਦੀ। ਬਿਆਸ ਜੀ ਨੇ ਕਿੰਨਾ ਸਮਝਾਇਆ। ਰਾਜੇ ਜਨਮੇਜੇ ਨੇ ਕਿੰਨੇ ਜਤਨ ਆਪਣੀ ਬੁਧੀ ਦੀ ਸਿਆਣਪ ਨਾਲ ਕੀਤੇ ਕਿ ਮੈਂ ਬਚ ਜਾਵਾਂ ਪਰ ਮੌਤ ਨਾਲ ਇਕ ਭੀ ਸਿਆਣਪ ਨਾ ਚਲੀ।

## ਅਰਥ ਨੰਬਰ ੨

(ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ)

ਸਰੀਰ ਦੀ (ਸੋਚੈ) ਪਵਿੱਤ੍ਰਤਾ ਕਰਨੇ ਕਰਕੇ ਮਨ (ਸੋਚਿ) ਪਵਿੱਤ੍ਰ ਨਹੀਂ ਹੁੰਦਾ। ਭਾਵੇਂ (ਲਖ ਵਾਰ) ਲੱਖਾਂ ਵਾਰੀ ਸਰੀਰ ਦੀ ਪਵਿੱਤਰਤਾ ਕਰੀ ਜਾਈਏ ਤਾਂ ਵੀ ਮਨ ਦੀ ਪਵਿੱਤ੍ਰਤਾ ਨਹੀਂ ਹੁੰਦੀ। ਮਨ ਵਿਚ ਵਿਕਾਰਾਂ ਦੇ ਫੁਰਨੇ ਫੁਰਦੇ ਹੀ ਰਹਿੰਦੇ ਹਨ।

ਯਥਾ :-ਸ੍ਰੀ ਮੁਖਵਾਕ :-

'ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧ ਨ ਤੇਹੀ ॥' (ਅੰਗ ੨੦੦)

'ਬਾਹਰਿ ਧੋਤੀ ਤੂੰਮੜੀ ਅੰਦਰਿ ਵਿਸੁ ਨਿਕੋਰ ॥' (ਅੰਗ ੭੮੯)

'ਲਉਕੀ ਅਠਸਠਿ ਤੀਰਥ ਨਾਈ ॥ ਕਉਰਾਪਨੁ ਤਊ ਨ ਜਾਈ ॥' (ਅੰਗ ੬੫੬)

ਵਾ :- (ਸੋਚੈ) ਵਿਚਾਰ ਕਰਨੇ ਕਰਕੇ ਮਨ ਵਿਚ ਪ੍ਰਮੇਸਰ ਦੀ (ਸੋਚਿ) ਨਹੀਂ ਹੁੰਦੀ। ਭਾਵੇਂ ਲੱਖਾਂ ਵਾਰੀ ਵੀ ਵਿਚਾਰ ਕਰੀ ਜਾਈਏ।

ਵਾ :- (ਸੋਚੈ) ਚਿਤਵਨੀ ਕਰਨੇ ਕਰਕੇ ਮਨ ਵਿਚ ਪ੍ਰਮੇਸਰ ਦੀ (ਸੋਚਿ) ਚਿਤਵਨੀ ਨਹੀਂ ਹੁੰਦੀ। ਭਾਵੇਂ ਲੱਖਾਂ ਵਾਰੀ ਚਿਤਵਨੀ ਕਰੀ ਜਾਈਏ।

(ਚੁਪੈ ਚੁਪਿ ਨ ਹੋਵਈ) ਬਾਹਰੋਂ (ਚੁਪੈ) ਚੁਪ ਰਹਿਣੇ ਕਰਕੇ ਮਨ ਦੇ ਸੰਕਲਪਾਂ ਵਿਕਲਪਾਂ ਦੀ ਕਿਸੇ ਪ੍ਰਕਾਰ (ਚੁਪਿ) ਨਹੀਂ ਹੋ ਸਕਦੀ।



ਯਥਾ :-ਸ੍ਰੀ ਮੁਖਵਾਕ :-

'ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥' (ਅੰਗ ੧੦੦੩)

(ਜੇ ਲਾਇ ਰਹਾ ਲਿਵ ਤਾਰ) ਜੇ ਕਰਕੇ ਤੇਲ ਧਾਰਾ ਵੱਤ ਲਿਵ ਲਾਈ ਰਖੀਏ ਤਾਂ ਵੀ ਮਨ ਦੀ ਸੰਕਲਪਾਂ ਵਿਕਲਪਾਂ ਦੇ ਬੰਦ ਹੋਣ ਰੂਪ ਚੁਪ ਨਹੀਂ ਹੁੰਦੀ। ਮਨ ਕੋਈ ਨ ਕੋਈ ਸੰਕਲਪ ਵਿਕਲਪ ਉਠਾਉਂਦਾ ਹੀ ਰਹਿੰਦਾ ਹੈ।

(ਭੁਖਿਆ ਭੁਖ ਨ ਉਤਰੀ) ਬਾਹਰੋਂ ਬਰਤ ਰਖਣੇ ਕਰਕੇ ਅੰਦਰੋਂ ਮਨ ਦੀ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਵਾ ਆਸਾ ਰੂਪ ਭੁਖ ਕਿਸੇ ਪ੍ਰਕਾਰ ਨਹੀਂ ਉਤਰਦੀ ਭਾਵ ਨਹੀਂ ਲਹਿੰਦੀ।

(ਜੇ ਬੰਨਾ ਪੁਰੀਆ ਭਾਰ) ਜੇ (ਪੁਰੀਆ) ਇੰਦ੍ਰੀਆਂ ਨੂੰ (ਬੰਨਾ) ਦਮਨ ਕਰ ਛਡੀਏ (ਭਾਰ) ਪਦਾਰਥਾਂ ਵਲੋਂ, ਤਾਂ ਵੀ ਮਨ ਦੀ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਭੁਖ ਵਾ ਆਸਾ ਰੂਪ ਭੁਖ ਕਿਸੇ ਪ੍ਰਕਾਰ ਨਹੀਂ ਉਤਰਦੀ। ਮਨ ਵਿਚ ਭੁਖ ਬਣੀ ਹੀ ਰਹਿੰਦੀ ਹੈ।

(ਸਹਸ ਸਿਆਣਪਾ ਲਖ ਹੋਹਿ) ਜੇ ਕਰਕੇ ਹਜ਼ਾਰਾਂ ਪੁਸਤਕਾਂ ਦੀਆਂ ਲਖਾਂ ਸਿਆਣਪਾਂ ਪੁਰਖ ਦੇ ਪਾਸ ਹੋਣ।

(ਤ ਇਕ ਨ ਚਲੈ ਨਾਲਿ) ਤਾਂ ਇਕ ਵੀ ਸਿਆਣਪ ਮਨ ਦੇ ਰੋਕਣ ਨਾਲ ਨਹੀਂ ਚਲ ਸਕਦੀ। ਮਨ ਰੁਕਦਾ ਨਹੀਂ ਸੰਕਲਪ ਵਿਕਲਪ ਉਠਾਉਂਦਾ ਹੀ ਰਹਿੰਦਾ ਹੈ।

## ਸਾਖੀ ਪਾਰਸ ਨਾਥ ਦੀ

ਦੱਤਾ ਤ੍ਰੇਉ ਦੇ ਸਮਾਉਣ ਤੋਂ ਇਕ ਲੱਖ ਗਿਆਰਾਂ ਬਰਸ ਪੂਰੇ ਹੋਣ ਤੋਂ ਮਗਰੋਂ, ਸ਼ਿਵ ਜੀ ਦੇ ਅਵਤਾਰ ਪਾਰਸ ਨਾਥ ਜੀ 'ਰੋਹ' ਰੁਹੇਲੇ ਦੇਸ਼ ਵਿਚ ਸੁੰਦਰ ਜਟਾਂ ਦੇ ਸਹਿਤ ਪੈਦਾ ਹੋਏ। ਪ੍ਰਭਾਵਸ਼ਾਲੀ ਚੇਹਰਾ ਤੇਜ ਸਹਿਤ ਹੋਣੇ ਕਰਕੇ, ਦੂਰੋਂ ਦੂਰੋਂ ਆ ਕੇ ਲੋਕਾਂ ਨੇ ਨਮਸਕਾਰਾਂ ਕੀਤੀਆਂ, ਭੇਟਾ ਦਿਤੀਆਂ। ਉਸ ਦੇਸ਼ ਦਾ ਰਾਜਾ ਭੀ ਰਾਣੀਆਂ ਸਮੇਤ ਨਮਸਕਾਰ ਕਰਨ ਵਾਸਤੇ ਚਰਨਾਂ ਵਿਚ ਆਇਆ, ਮੋਹਿਤ ਹੋ ਕੇ ਆਪਣੀ ਪੁਤਰੀ ਦੇ ਦਿਤੀ। ਐਨਾ ਸੁੰਦਰ ਅਤੇ ਤੇਜ ਸਹਿਤ ਸੀ ਜੋ ਜੋ ਦੇਖਦਾ ਉਹ ਮੋਹਿਤ ਹੋ ਜਾਂਦਾ ਸੀ।

ਜੁਆਨ ਹੋਣ ਤੇ ਸ਼ਸਤ੍ਰ ਅਤੇ ਸ਼ਾਸਤਰ ਵਿਚ ਬੜਾ ਮਾਹਰ ਹੋ ਗਿਆ। ਸ਼ਾਸਤ੍ਰ ਵਿਦਿਆ ਨਾਲ ਸਭ ਪੰਡਤ ਵਿਦਵਾਨ ਜਿੱਤ ਲਏ। ਅਤੇ ਸ਼ਸਤ੍ਰ ਵਿਦਿਆ ਨਾਲ ਸਾਰੇ ਰਾਜੇ ਜਿੱਤ ਲਏ। ਦੱਤਾਤ੍ਰੇਉ ਦਾ ਜੋ ਸੰਨਿਆਸ ਮਤ ਸੀ ਉਸ ਨੂੰ

ਪਖੰਡ ਰੂਪ ਜਣਾ ਕੇ ਉਸ ਤੋਂ ਸਭ ਨੂੰ ਹਟਾਇਆ। ਅਤੇ ਕਿਹਾ ਸੀ :-

ਸੋਰਠ ॥ ਜੋਗੀ ਜੋਗ ਜਟਨ ਮੈ ਨਾਹੀ ॥
ਦੇਖਿ ਸਮਝ ਮਨ ਮਾਹੀ ॥
ਭ੍ਰਮ ਭ੍ਰਮ ਮਰਤ ਕਹਾਂ ਪਚਿ ਪਚਿ ਕਰ, ਪਰਮ ਗਿਆਨ ਕਹੁ ਪਾਵੈ ॥
ਜੋ ਜਨ ਮਹਾਂ ਤਤ ਕਹੁ ਜਾਨੈ, ਦਰ ਦਰ ਭ੍ਰਮਤ ਨ ਧਾਵੈ ॥
ਤਬ ਯਹ ਏਕ ਠਉਰ ਮਨ ਰਾਖੈ, ਬਨ ਮੈ ਕੀਨ ਨਿਵਾਸਾ ॥
ਕਹਾ ਭਯੋ ਗ੍ਰਿਹ ਤਜਿ ਉਠਿ ਭਾਗੇ, ਸੋ ਨਹੀ ਭਯੋ ਉਦਾਸਾ ॥
ਮਨ ਤੇ ਰਹਾ ਸਦਾ ਘਰ ਹੀ ਮੋ, ਜਾਨ ਜੋਗ ਕੋ ਜੇਰਾ ॥
ਅਧਕ ਪ੍ਰਪੰਚ ਦਿਖਾਇ ਠਗਾ ਜਗ, ਮਾਯਾ ਤੁਮੈ ਨ ਛੇਰਾ ॥੨੩॥੯੭॥
ਤੁਮ ਜੀਅ ਲਖਾ ਤਜੀ ਹਮ ਮਾਯਾ, ਨ ਭੇਖ ਦਿਖਾਏ ॥
ਬਿਸਨ ਪਦ ॥ ਸੋਰਠ ॥ ਭੇਖੀ ਜੋਗ, ਨਾਹਿਨ ਬਸਤ੍ਰ ਰੰਗਾਏ ॥
ਨਾਹਨ ਜਟਾ ਬਿਭੂਤ ਨਖਨ ਮੈ, ਪੰਛੀ ਸਦਾ ਬਸਤ ਬਨ ॥
ਜੋ ਬਨ ਬਸੈ ਜੋਗ ਕਹੁ ਪਈਐ, ਦੇਖਹੁ ਸਮਝ ਤੁਮਹੀ ਮਨ ॥
ਕੁੰਚਰ ਸਦਾ ਧੂਰ ਸਿਰ ਮੇਲਤ, ਕਰਯੋ ਕਰਤ ਇਸਨਾਨਾ ॥
ਦਾਦਰ ਮੀਨ ਸਦਾ ਤੀਰਥ ਮੋ, ਤਿਨ ਕਿਆ ਜੋਗੁ ਪਛਾਨਾ ॥
ਧਯਾਨ ਬਿੜਾਲ ਬਕੀ ਬਕ ਲਾਵਤ, ਐਸੇ ਹਰਿ ਹਿਤ ਕੀਜੈ ॥
ਜੈਸੇ ਕਸਟ ਠਗਨ ਕੱਹ ਠਾਟਤ, ਪਰਮ ਪਯੂਖਹਿ ਪੀਜੈ ॥੨੪॥੯੮॥
ਤਬ ਹੀ ਮਹਾਂ ਗਯਾਨ ਕੋ ਜਾਨੈ,
(ਸ੍ਰੀ ਦਸਮ ਅੰਗ ੬੭੯)

ਪਾਰਸ ਨਾਥ ਦੇ ਐਸੇ ਬਚਨ ਸੁਣ ਕੇ ਸਿਆਣੇ ਸਿਆਣੇ ਸਭ ਪਾਰਸ ਨਾਥ ਦੇ ਚਰਨੀਂ ਲਪਟ ਗਏ। ਸ਼ਰਨ ਲੈਣਾ ਕੀਤੀ। ਪਾਰਸ ਨਾਥ ਦੇ ਦਸੇ ਰਾਹ ਤੇ ਤੁਰੇ। ਤੇ ਜਿਹੜੇ ਨ ਮੰਨੇ ਉਨ੍ਹਾਂ ਨੂੰ ਜੰਗ ਕਰਕੇ ਮਾਰ ਦਿੱਤਾ। ਜਿਹੜੇ ਡਰ ਕੇ ਭੱਜ ਕੇ ਪਹਾੜਾਂ ਆਦਿ ਵਿਚ ਜਾ ਲੁਕੇ ਉਹ ਬਚੇ ਬਾਕੀ ਸਭ ਮਾਰ ਦਿੱਤੇ।

ਫਿਰ ਸਾਰੇ ਦੇਸ਼ਾਂ ਦੇ ਰਾਜੇ ਜਿੱਤੇ, ਆਪਣੇ ਅਧੀਨ ਕੀਤੇ। ਜੋ ਅੜੇ ਸਭ ਨੂੰ ਜੰਗ ਕਰਕੇ ਨਾਸ਼ ਕੀਤਾ। ਸਭ ਜਗ੍ਹਾ ਆਪਣੀ ਦੁਹਾਈ ਫਿਰਾਈ। ਇਸ ਤਰ੍ਹਾਂ ਬੜੇ ਤੇਜ ਪ੍ਰਤਾਪ ਦੇ ਸਹਿਤ ਦਸ ਸਹੰਸਰ ਬਰਸ ਰਾਜ ਕੀਤਾ। ਦੇਸ਼ਾਂ ਦੇਸ਼ਾਂਤਰਾਂ ਦੇ ਇਕ ਲੱਖ ਰਾਜੇ ਬੰਨ੍ਹ ਕੇ ਕੈਦ ਕਰ ਲਏ। ਅਖੀਰ ਪਾਰਸ ਨਾਥ ਨੇ ਭੂਪ ਮੇਧ ਜਗ ਕਰਨ ਦੀ ਸਲਾਹ ਕੀਤੀ, ਜਿਵੇਂ ਸਤਿਜੁਗ ਵਿਚ ਰਾਜੇ ਜੰਭ ਨੇ ਕੀਤਾ ਸੀ। ਮੰਤ੍ਰੀ ਤੋਂ ਸਲਾਹ ਲਈ ਤਾਂ ਉਸ ਨੇ ਕਿਹਾ :-



ਮੰਤ੍ਰੀਯਬਾਚ :-ਲੱਛ ਜਉ ਨ੍ਰਿਪ ਮਾਰੀਯੈ ਤਬ ਹੋਤ ਹੈ ਨ੍ਰਿਪ ਮੇਧ ॥
ਏਕ ਏਕ ਅਨੇਕ ਸੰਪਤ ਦੀਜੀਯੈ ਭਵਿਖੇਧ ॥
ਲੱਛ ਲੱਛ ਤੁਰੰਗ ਏਕਹਿ ਦੀਜੀਐ ਅਬਚਾਰ ॥
ਜਗ ਪੂਰਣ ਹੋਤੁ ਹੈ ਸੁਨ ਰਾਜ ਰਾਜਵਤਾਰ ॥੧੨੪॥
(ਸ੍ਰੀ ਦਸਮ ਗ੍ਰੰਥ ਜੀ)

ਇਹ ਸੁਣ ਕੇ ਪਾਰਸ ਨਾਥ ਨੇ ਕਿਹਾ ਸੋਨੇ, ਮਾਯਾ, ਪਦਾਰਥਾਂ, ਘੋੜਿਆਂ, ਹਾਥੀਆਂ ਦਾ ਕੋਈ ਘਾਟਾ ਨਹੀਂ ਹੈ। ਸਭ ਕੁਝ ਮਰਯਾਦਾ ਕਰਕੇ ਫਿਰ ਜਗ ਕਰਾਂਗਾ। ਜਦੋਂ ਸਾਰੀ ਸਲਾਹ ਹੋ ਗਈ ਤਾਂ ਇਕ ਗਿਆਨ ਦੇਵ ਰਾਜੇ ਨੇ ਕਿਹਾ, ਕਿ ਮਹਾਰਾਜ ਜੱਗ ਤਾਂ ਹੋ ਸਕਦਾ ਹੈ, ਜੇ ਸਭ ਰਾਜੇ ਫਤਹ ਕੀਤੇ ਜਾਣ। ਇਕ ਰਾਜਾ ਅਜੇ ਫਤਹ ਕਰਨ ਵਾਲਾ ਬਾਕੀ ਹੈ। ਤਾਂ ਪਾਰਸ ਨਾਥ ਨੇ ਪੁਛਿਆ ਉਹ ਕੌਣ ਹੈ, ਦਸ। ਮੈਂ ਫਤਹ ਕਰਾਂਗਾ। ਤਾਂ ਗਿਆਨ ਦੇਵ ਰਾਜੇ ਨੇ ਕਿਹਾ, ਉਹ ਮੈਂ ਨਹੀਂ ਦਸ ਸਕਦਾ। ਉਹ ਮਛੰਦਰ ਨਾਥ ਦਸੇਗਾ। ਜੋ ਛੀਰ ਸਮੁੰਦਰ ਵਿਚ ਮੱਛੀ ਦੇ ਪੇਟ ਵਿਚ ਹੈ। ਤਾਂ ਪਾਰਸ ਨਾਥ ਨੇ ਅਨੇਕਾਂ ਜਤਨ ਕਰਕੇ ਸਮੁੰਦਰ ਵਿਚ ਜਾਲ ਪਾ ਕੇ ਮੱਛ ਨੂੰ ਫੜਿਆ। ਛੁਰੀ ਨਾਲ ਪੇਟ ਚੀਰ ਕੇ ਮਛਿੰਦ੍ਰ ਨਾਥ ਨੂੰ ਕੱਢਿਆ।

ਪੁਛਿਆ ਮੁਨੀ ਜੀ ਮੈਂ ਵਿਦਿਆ ਕਰਕੇ ਸਭ ਪੰਡਤ ਜਿੱਤ ਲਏ ਹਨ ਅਤੇ ਬਲ ਕਰਕੇ ਸਭ ਰਾਜੇ ਜਿੱਤ ਲਏ ਹਨ। ਉਹ ਕਿਹੜਾ ਰਾਜਾ ਹੈ ਜੋ ਮੈਥੋਂ ਜਿੱਤਿਆ ਨਹੀਂ ਗਿਆ। ਤਾਂ ਮਛਿੰਦ੍ਰ ਨਾਥ ਨੇ ਕਿਹਾ :-

ਮਛਿੰਦ੍ਰ ਬਾਚ :-ਪਾਰਸ ਨਾਥ ਸੋ ॥ ਤੋਮਰ ਛੰਦ ॥
ਸੁਨ ਰਾਜ ਰਾਜਨ ਹੰਸ ॥ ਭਵ ਭੂਮ ਕੇ ਅਵਿਤੰਸ ॥
ਤੁਹਿ ਜੀਤਏ ਸਭ ਰਾਇ ॥ ਪਰ ਸੋ ਨ ਜੀਤਯੋ ਜਾਇ ॥੧੬੪॥
ਅਬਿਬੇਕ ਹੈ ਤਿਹ ਨਾਉ ॥ ਤਬ ਹੀਯ ਮੈਂ ਤਿਹ ਠਾਉ ॥
ਤਿਹ ਜੀਤ ਕਹੀ ਨ ਭੂਪ ॥ ਵਹ ਹੈ ਸਰੂਪ ਅਨੂਪ ॥
(ਦਸਮ ਅੰਗ ੬੮੮)

ਹੇ ਰਾਜਨ ਜਿਸ ਨੇ ਸਾਰੀ ਦੁਨੀਆਂ ਨੂੰ ਜਿੱਤ ਲਿਆ ਹੈ, ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਇਸ ਦੇ ਸੂਰਮੇ ਹਨ ਅਤੇ ਆਸਰੀ ਸੰਪਦਾ ਇਸ ਦੀ ਫ਼ੌਜ ਹੈ। ਜਿਸ ਨੇ ਬ੍ਰਹਮਾ, ਸ਼ਿਵ ਜੀ ਵਰਗੇ, ਪੀਰ, ਪੈਗੰਬਰ, ਰਿਖੀ, ਮੁਨੀ, ਸਭ ਜਿੱਤ ਲਏ ਹਨ, ਅਤੇ ਆਪ ਉਹ ਕਿਸੇ ਤੋਂ ਜਿੱਤਿਆ ਨਹੀਂ ਜਾਂਦਾ। ਉਹ ਅਗਿਆਨ

ਸਹਿਤ ਮਨ, ਉਹ ਨਹੀਂ ਜਿੱਤਿਆ ਗਿਆ। ਭਰਥਰੀ ਜੀ ਨੇ ਕਿਹਾ ਹੈ :–
'ਮਨ ਰਿਪ ਜੀਤਾ ਸਭ ਰਿਪ ਜੀਤੇ। ਮਨ ਰਿਪ ਜੀਤਾ ਰਿਪ ਜੀਤੇ।'
ਜੇ ਮਨ ਦੁਸ਼ਮਣ ਜਿੱਤ ਲਿਆ ਤਾਂ ਸਾਰੇ ਦੁਸ਼ਮਣ ਜਿੱਤ ਲਏ। ਜੇ ਮਨ
ਦੁਸ਼ਮਣ ਜੀਊਂਦਾ ਹੈ ਤਾਂ ਸਾਰੇ ਦੁਸ਼ਮਣ ਜੀਊਂਦੇ ਹਨ।
'ਮਨ ਦੇ ਮਾਰੇ ਮਰ ਗਏ ਕਾਜੀ ਮੁਲਾਂ ਸੇਖ ॥'

ਹੇ ਰਾਜਨ ਜੇ ਮਨ ਨੂੰ ਜਿੱਤ ਲਉ ਤਾਂ ਭੂਪਮੇਧ ਜੱਗ ਕਰ ਸਕਦੇ ਹੋ।
ਇਹ ਸੁਣ ਕੇ ਪਾਰਸ ਨਾਥ ਮਨ ਨੂੰ ਰੋਕਣ ਲੱਗਾ। ਪਰ ਰੁਕ ਨ ਸਕਿਆ।
ਕਦੇ ਰਾਜ ਵਲ ਜਾਵੇ, ਕਦੇ ਹਾਥੀਆਂ ਵਲ, ਕਦੇ ਘੋੜਿਆਂ ਦੇ ਤਬੇਲੇ ਵਲ
ਭਜੇ, ਕਦੇ ਹੀਰੇ ਮੋਤੀਆਂ ਦਾ ਸੰਕਲਪ ਫੁਰੇ, ਕਦੇ ਸੋਨੇ ਚਾਂਦੀ ਵਲ ਜਾਵੇ, ਕਦੇ
ਕਿਸੇ ਪਾਸੇ, ਕਦੇ ਕਿਸੇ ਪਾਸੇ ਵਲ ਸੰਕਲਪ ਦੌੜੇ। ਪਾਰਸ ਨਾਥ ਜ਼ੋਰ ਲਾ ਲਾ ਕੇ
ਹਾਰ ਗਿਆ, ਰੋਕ ਨ ਸਕਿਆ। ਦੁਖੀ ਹੋ ਕੇ ਕਹਿਣ ਲੱਗਾ :–

ਚਉਪਈ :–ਜੋ ਇਨ ਜੀਤਿ ਸਕੌਂ ਨਹਿ ਭਾਈ ॥ ਤਉ ਮੈ ਜਰੋ ਚਿਤਾਹਿ ਜਰਾਈ ॥
ਮੈ ਇਨ ਕਹਿ ਮੁਨਿ ਜੀਤਿ ਨ ਸਾਕਾ ॥ ਅਬ ਮੁਰ ਬਲ ਪੌਰਖ ਸਭ ਥਾਕਾ ॥੧੨੨॥
ਐਸ ਭਾਂਤ ਮਨ ਬੀਚ ਬਿਚਾਰਾ ॥ ਪ੍ਰਗਟ ਸਭਾ ਸਭ ਸੁਨਤ ਉਚਾਰਾ ॥
ਮੈ ਬਡ ਭੂਪ ਬਡੋ ਬਰਿਆਰੂ ॥ ਮੈ ਜੀਤਯੋ ਇਹ ਸਭ ਸੰਸਾਰੂ ॥੧੨੩॥
ਏ ਦ੍ਵੈ ਬੀਰ ਬਡੇ ਬਰਿਆਰਾ ॥ ਇਨ ਜੀਤੇ ਜੀਤੋ ਸੰਸਾਰਾ ॥੧੨੪॥੩੫੧॥

ਮਨ ਨਾ ਜਿਤੇ ਜਾਣ ਤੋਂ ਇਸ਼ਨਾਨ ਕਰਕੇ ਸੜਨ ਵਾਸਤੇ ਚਿਖਾ
ਬਣਵਾਈ। ਸੰਬੰਧੀਆਂ, ਦੋਸਤਾਂ, ਅਹਿਲਕਾਰਾਂ, ਅਮੀਰਾਂ, ਵਜ਼ੀਰਾਂ, ਰਾਣੀਆਂ ਨੇ
ਬਹੁਤ ਰੋਕਿਆ। ਕਾਹਲੀ ਨਾਲ ਇਸ ਦੇ ਚਰਨੀਂ ਲੱਗੀ। ਕਿਹਾ ਹੇ ਰਾਜਾ!
ਇਉਂ ਨ ਕਰ, ਪਰ ਉਸ ਨੇ ਕਟਾਸ਼ ਤੀਰਥ ਤੇ ਇਸ਼ਨਾਨ ਕਰਕੇ ਕੇਸਰੀ ਬਸਤਰ
ਪਹਿਨ ਕੇ, ਬਿਧੀ ਪੂਰਬਕ ਹੀਰੇ ਜਵਾਹਰਾਤ, ਸੁੰਦਰ ਬਸਤ੍ਰ, ਭੋਜਨ ਆਦਿਕ
ਦਾਨ ਦਿੱਤਾ। ਚਿਖਾ ਤੇ ਬੈਠਣ ਤੇ ਚਿਖਾ ਨੂੰ ਅੱਗ ਨਹੀਂ ਲੱਗੀ। ਇਸ ਨੇ
ਜੋਗ ਅਗਨਿ ਕੱਢ ਕੇ ਚਿਖਾ ਨੂੰ ਲਾਈ ਤਾਂ ਲਟ ਲਟ ਕਰਕੇ ਅੱਗ ਮੱਚਣ ਤੋਂ
ਵਿਚੇ ਸੜ ਗਿਆ।

ਸੋ ਸਾਧ ਸੰਗਤ ਜੀ! ਪਾਰਸ ਨਾਥ ਸ਼ਿਵ ਜੀ ਦਾ ਅਵਤਾਰ, ਭਾਵੇਂ ਕਿੰਨਾ
ਸਿਆਣਾ, ਵਿਦਵਾਨ, ਗਿਆਨਵਾਨ, ਸ਼ਸਤ੍ਰ ਅਤੇ ਸ਼ਾਸਤ੍ਰ ਕਰਕੇ ਦੁਨੀਆਂ ਨੂੰ
ਜਿੱਤਣ ਵਾਲਾ ਸੀ, ਪਰ ਮਨ ਤੇ ਅਗਿਆਨ ਨੂੰ ਉਹ ਭੀ ਨ ਜਿੱਤ ਸਕਿਆ।

ਸੋ ਮਨ ਦੇ ਰੋਕਣ ਨਾਲ ਇਕ ਵੀ ਸਿਆਣਪ ਨਹੀਂ ਚਲਦੀ, ਭਾਵੇਂ
ਸ਼ਾਸਤ੍ਰਾਂ ਦੀਆਂ ਹਜ਼ਾਰਾਂ ਲੱਖਾਂ ਸਿਆਣਪਾਂ ਹੋਣ। ਮਨ ਸਤਿਗੁਰਾਂ ਦੀ ਕ੍ਰਿਪਾ



ਨਾਲ ਹੀ ਵਸ ਆ ਸਕਦਾ ਹੈ।

ਮਹਾਰਾਜ ਸਾਹਿਬ ਜੀ ਦਾ ਹੁਕਮ ਹੈ :–

'ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥ (ਅੰਗ ੨੯੮)
'ਇਸ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥ ਭਾਇ ਭਗਤਿ ਜਾ ਹਉਮੈ ਸੋਖੈ ॥
ਸਿਧ ਸਾਧਿਕ ਮੋਨਿਧਾਰੀ ਰਹੇ ਲਿਵਲਾਇ,
ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥' (ਅੰਗ ੧੨੪)
'ਸੰਜਮ ਸਹਸ ਸਿਆਣਪਾ ਪਿਆਰੇ, ਇਕ ਨ ਚਲੀ ਨਾਲਿ ॥' (ਅੰਗ ੬੪੧)
'ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥' (ਅੰਗ ੩੯੬)
'ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ,
ਜਨ ਨਾਨਕ ਗੁਰਮੁਖਿ ਜਾਤਾ ਰਾਮ ॥' (ਅੰਗ ੫੪੧)

## ਅਰਥ ਨੰਬਰ ੩
## ਕਾਕੂ ਉਕਤ ਨਯਾਯ ਅਰਥ

**ਪ੍ਰਸ਼ਨ** :–ਸਿਖ ਮੁਖ ਦੁਆਰਾ ਪ੍ਰਸ਼ਨ ਕੀਤਾ, ਹੇ ਗਰੀਬ ਨਿਵਾਜ਼ ਸਤਿਗੁਰੂ ਜੀ ਜੇ ਅਸੀਂ (ਸੋਚੈ ਸੋਚਿ ਨ ਹੋਵਈ) (ਸੋਚੈ) ਵਿਚਾਰ ਕਰਦੇ ਰਹੀਏ ਤਾਂ ਕੀ ਸਾਨੂੰ ਪ੍ਰਮੇਸ਼ਰ ਦੀ (ਸੋਚਿ) ਵਿਚਾਰ ਪਰਾਪਤਿ (ਨਾ ਹੋਵਈ) ਨਹੀਂ ਹੋਵੇਗੀ? (ਜੇ ਸੋਚੀ ਲਖ ਵਾਰ) ਜੇ ਲੱਖਾਂ ਵਾਰੀ (ਸੋਚੀ) ਵਿਚਾਰ ਕਰਦੇ ਰਹੀਏ।

**ਉੱਤਰ** :–ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਫ਼ੁਰਮਾਇਆ (ਸੋਚੈ ਸੋਚਿ ਨ ਹੋਵਈ) ਪ੍ਰਮੇਸ਼ਰ ਦੇ ਲਖਣ ਵਾਲੀ (ਸੋਚੈ) ਵਿਚਾਰ ਦੇ ਵੀਚਾਰਨੇ ਕਰਕੇ ਤੁਹਾਨੂੰ (ਸੋਚਿ ਨ ਹੋਵਈ) ਵਿਚਾਰ ਨਹੀਂ ਪ੍ਰਾਪਤ ਹੋਵੇਗੀ। ਕਿੰਤੂ ਪ੍ਰਾਪਤ ਹੋ ਜਾਵੇਗੀ। 'ਕਾਕੂ ਉਕਤਿ ਨਯਾਯ' ਇਹ ਜ਼ਰੂਰ ਪ੍ਰਾਪਤ ਹੋ ਜਾਵੇਗੀ।

(ਜੇ ਸੋਚੀ ਲਖ ਵਾਰ) ਜੇ ਤੁਸੀਂ (ਲਖ ਵਾਰ) ਲਖਾਂ ਵਾਰੀ ਉਸ ਪ੍ਰਮੇਸ਼ਰ ਦੀ ਵਿਚਾਰ ਲਖਣ ਵਾਸਤੇ (ਸੋਚੀ) ਸੋਚਦੇ ਰਹੋਗੇ ਤਾਂ ਤੁਹਾਨੂੰ ਕਿਸੇ ਪ੍ਰਕਾਰ ਦੀ ਸੋਚ ਵਿਚਾਰ ਪ੍ਰਾਪਤਿ ਨਹੀਂ ਹੋਵੇਗੀ। ਕਿੰਤੂ ਹੋ ਜਾਵੇਗੀ।

**ਪ੍ਰਸ਼ਨ** :–(ਚੁਪੈ ਚੁਪਿ ਨ ਹੋਵਈ) ਚੁਪ ਰਹਿਣੇ ਕਰਕੇ ਮਨ ਦੀ (ਚੁਪ) ਤਾਂ ਕਿਸੇ ਪ੍ਰਕਾਰ ਹੋ ਨਹੀਂ ਸਕਦੀ?

ਫੇਰ ਮਹਾਰਾਜ ਜੀ ਕਿਵੇਂ ਹੋਵੇਗੀ?

**ਉੱਤਰ :**--(ਜੇ ਲਾਇ ਰਹਾ ਲਿਵ ਤਾਰ) ਜੇ ਕਰਕੇ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਉਪਦੇਸ਼ ਵਿਚ ਲਿਵ ਬ੍ਰਿਤੀ ਨੂੰ ਤੇਲ ਧਾਰਾ ਵਤ ਲਾ ਕੇ ਰਖੋਗੇ ਤਾਂ ਮਨ ਦੇ ਸੰਕਲਪਾਂ ਵਿਕਲਪਾਂ ਦੀ (ਚੁਪਿ ਨ ਹੋਵਈ) (ਚੁਪ) ਸ਼ਾਂਤੀ ਨਹੀਂ ਹੋ ਜਾਵੇਗੀ ਕਿੰਤੂ ਹੋ ਜਾਏਗੀ। ਜ਼ਰੂਰ ਮਨ ਨੂੰ ਸ਼ਾਂਤਿ ਆਵੇਗੀ ਮਨ ਵਾਸ਼ਨਾਂ ਵਲੋਂ ਚੁਪ ਹੋ ਜਾਵੇਗਾ।

**ਪ੍ਰਸ਼ਨ :**--(ਭੁਖਿਆ ਭੁਖ ਨ ਉਤਰੀ) ਭੁਖਿਆਂ ਰਹਿਣ ਕਰਕੇ ਭੁਖ ਨਹੀਂ ਲਹੇਗੀ?

**ਉੱਤਰ :**--ਤਾਂ ਕਹਿੰਦੇ ਹਨ :- (ਜੇ ਬੰਨਾ ਪੁਰੀਆਂ ਭਾਰ) ਜੇ ਕਰਕੇ (ਪੁਰੀਆ) ਇੰਦ੍ਰੀਆਂ ਨੂੰ (ਭਾਰ) ਪਦਾਰਥਾਂ ਵਲੋਂ (ਬੰਨਾ) ਬੰਨ੍ਹ ਲਵੋਗੇ ਤਾਂ ਪਦਾਰਥਾਂ ਦੀ ਆਸਾ ਰੂਪ ਭੁਖ ਨਹੀਂ ਉਤਰੇਗੀ ਕਿੰਤੂ ਉਤਰ ਜਾਵੇਗੀ।

**ਪ੍ਰਸ਼ਨ :**—ਹੇ ਅੰਤਰਜਾਮੀ ਸੱਚੇ ਪਾਤਸ਼ਾਹ ਜੀ ! (ਸਹਸ ਸਿਆਣਪਾ ਲਖ ਹੋਹਿ) ਜੋ ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਹਨ ਪ੍ਰਾਪਤ ਨਹੀਂ ਹੋਣਗੀਆਂ?

**ਉੱਤਰ :**—ਤਾਂ ਕਹਿੰਦੇ ਹਨ :- (ਤ ਇਕ ਨ ਚਲੈ ਨਾਲਿ) (ਨ) ਨਾਮ ਪੁਰਖ ਦਾ। ਜਿਹੜਾ ਪੁਰਖੁ ਇਕ ਪ੍ਰਮੇਸ਼ਰ ਦੀ ਆਗਿਆ (ਨਾਲਿ) ਅਨੁਸਾਰ (ਚਲੈ) ਚਲਦਾ ਹੈ ਭਾਣਾ ਮੰਨਦਾ ਹੈ ਉਸ ਨੂੰ (ਸਹਸ ਸਿਆਣਪਾ ਲਖ ਨ ਹੋਹਿ) ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਪ੍ਰਾਪਤਿ ਨਹੀਂ ਹੋਣਗੀਆਂ ਕਿੰਤੂ ਹੋ ਜਾਣਗੀਆਂ। ਸਾਰੇ ਵੇਦ ਸ਼ਾਸਤ੍ਰਾਂ ਦੀਆਂ ਲੱਖਾਂ ਸਿਆਣਪਾਂ ਉਸ ਨੂੰ ਸਾਰੀਆਂ ਪ੍ਰਾਪਤ ਹੋ ਜਾਣਗੀਆਂ।

ਯਥਾ :-'ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥'
(ਅੰਗ ੨੯੭)

## ਅਰਥ ਨੰਬਰ ੪

(ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ)

ਜੇ (ਲਖ) ਲਖ ਸਰੂਪ ਦੀ ਪ੍ਰਾਪਤੀ ਵਾਲੀ (ਸੋਚਿ ਹੋਵਈ) ਵੀਚਾਰ ਪ੍ਰਾਪਤ ਹੋ ਜਾਵੇ ਤਾਂ (ਸੋਚੈ ਸੋਚਿ ਨ) ਹੋਰ ਕੋਈ ਚਿਤਵਨੀ ਜਾਂ ਵੀਚਾਰ ਨਹੀਂ ਰਹਿੰਦੀ ਹੈ।



(ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ) ॥

ਤੇ (ਤਾਰ) *ਓਅੰਕਾਰ ਵਿਚ ਲਿਵ ਬ੍ਰਿਤੀ ਤੇਲ ਧਾਰਾ ਵਤ ਲਾ ਰੱਖੀਏ ਤਾਂ (ਚੁਪੈ ਹੋਵਈ) ਅਫ਼ੁਰ ਪਦ ਦੀ ਵਾ ਸ਼ਾਂਤੀ ਦੀ ਪ੍ਰਾਪਤੀ ਹੋ ਜਾਂਦੀ ਹੈ, ਅਤੇ (ਚੁਪਿ ਨ) ਜੜ੍ਹਤਾ ਬ੍ਰਿਤੀ ਨਹੀਂ ਹੁੰਦੀ।

(ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ) ॥

(ਜੇ) ਜਿਨ੍ਹਾਂ ਨੇ (ਪੁਰੀਆ) ਪੂਰਨ ਪਰਮੇਸ਼ਰ ਨੂੰ (ਭਾਰ) ਭਾਲ ਲਿਆ ਹੈ ਅਤੇ (ਬੰਨਾ) ਬ੍ਰਿਤੀ ਨੂੰ ਓਸ ਦੇ ਨਾਮ ਵਿਚ ਬੰਨ੍ਹ ਲਿਆ ਹੈ, ਦ੍ਰਿੜ੍ਹ, ਅਚੱਲ, ਪ੍ਰਪੱਕ ਕਰ ਲਿਆ ਹੈ। (ਭੁਖਿਆ ਭੁਖ) ਉਹ ਕੇਵਲ ਪਰਮੇਸਰ ਦੀ ਭੁਖ ਦੇ ਭੁਖੇ ਹਨ ਅਤੇ ਉਨ੍ਹਾਂ ਨੂੰ (ਨ ਉਤਰੀ) ਹੋਰ ਕਿਸੇ ਪ੍ਰਕਾਰ ਦੀ ਭੁਖ ਨਹੀਂ ਉਤ੍ਰਦੀ ਭਾਵ ਲਗਦੀ।

(ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ) ॥

ਜਿਨ੍ਹਾਂ ਦੀ ਇਕ ਲੱਖ ਸਰੂਪ ਦੇ ਨਾਲ ਬ੍ਰਿਤੀ (ਚ+ਲੈ) (ਚ) ਪੁਨਾ ਲੈ ਹੋ ਗਈ ਹੈ। ਉਨ੍ਹਾਂ ਨੂੰ ਦੁਨਿਆਵੀ ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਦੀ ਇੱਛਾ ਨਹੀਂ ਹੁੰਦੀ, ਅਭਾਵ ਹੋ ਗਈਆਂ ਹਨ।

ਯਥਾ :-'ਬੁਧੀ ਬਾਜੀ ਉਪਜੈ ਚਾਉ ॥ ਸਹਸ ਸਿਆਣਪ ਪਵੈ ਨ ਤਾਉ ॥'
(ਅੰਗ ੧੫੧)

## ਅਰਥ ਨੰਬਰ ੫
## ਭਾਵ ਅਭਾਵ ਵਿਹੂਣਕ ਅਰਥ
## ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ :-

(ਲਖ ਵਾਰ) ਜੋ ਸਭ ਦੇ (ਲਖ) ਜਾਨਣ (ਵਾਰ) ਵਾਲਾ ਪਰਮੇਸ਼ਰ ਹੈ (ਜੇ) ਜੇ ਉਸਦੇ ਜਾਨਣ ਵਾਲੀ (ਸੋਚੀ) ਵਿਚਾਰ ਪ੍ਰਾਪਤ ਹੋ ਜਾਵੇ ਤਾਂ (ਸੋਚੈ) ਸ਼ਾਸਤ੍ਰਾਂ ਦੀ ਵੀਚਾਰ ਤੇ ਵਿਹਾਰਾਂ ਦੀ ਵੀਚਾਰ ਹੋਵੇ ਚਾਹੇ (ਸੋਚਿ ਨ) ਹੋਵੇ, ਇਕੋ ਜਿਹਾ ਹੀ ਹੈ, ਭਾਵ ਫ਼ੁਰਨਾ ਹੀ ਨਹੀਂ ਫੁਰਦਾ।

ਯਥਾ :-'ਚਿੰਤ ਅਚਿੰਤਾ ਸਗਲੀ ਗਈ ॥
ਪ੍ਰਭ ਨਾਨਕ ਨਾਨਕ ਨਾਨਕ ਮਈ ॥' (ਅੰਗ ੧੧੫੭)

---

*ਵੇਦ ਵਿਚ ਓਅੰਕਾਰ ਦੇ ਦਸ ਨਾਮ ਇਸ ਪ੍ਰਕਾਰ ਹਨ :
੧. ਓਅੰਕਾਰ। ੨. ਪ੍ਰਣਵ। ੩. ਸਰਬ ਬਿਆਪੀ। ੪. ਅਨੰਤ। ੫. ਤਾਰ। ੬. ਸੁਕਲ। ੭. ਵੈਦਯੁਤ। ੮. ਹੰਸ। ੯. ਤੁਰਿਯ। ੧੦. ਬ੍ਰਹਮ।

'ਜਹ ਏਕਹਿ ਏਕ ਏਕ ਭਗਵੰਤਾ ॥
ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ ॥' (ਅੰਗ ੨੯੧)

**ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ :–**

(ਜੋ ਲਾਇ ਰਹਾ ਲਿਵ ਤਾਰ) ਜੋ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ (ਤਾਰ) ਮਹਾਂਵਾਕਾਂ ਦੁਆਰਾ (ਲਿਵ) ਆਸਰਾ ਰੂਪ ਵਿਚ (ਲਾਇ) ਲੈਂਤਾ ਨੂੰ ਪਾ ਰਖੇ ਤਾਂ ਫੇਰ (ਚੁਪੈ ਚੁਪਿ ਨ ਹੋਵਈ) (ਚੁਪੈ) ਸ਼ਾਂਤੀ ਰੂਪ ਬ੍ਰਹਮ ਦੀ ਪ੍ਰਾਪਤੀ ਹੋਣ ਤੋਂ (ਚੁਪਿ ਨ ਹੋਵਈ) ਜਸ ਗਾਉਣ ਤੋਂ ਚੁਪ ਨਹੀਂ ਹੋਇਆ ਜਾਂਦਾ, ਬਾਕੀ ਸਭ ਮੈਂ, ਤੂੰ ਵਲੋਂ ਚੁਪ ਹੋਈ ਬੈਠੀ ਹੈ ਬ੍ਰਿਤੀ। ਭਾਵ ਅਚੁੱਪ ਹੁੰਦਾ ਹੋਇਆ ਚੁਪ ਹੈ। ਅਚੁਪ ਤੇ ਚੁਪ ਉਥੇ ਕਹਿਣਾ ਨਹੀਂ ਬਣਦਾ। ਦ੍ਵੰਦਵਾਦ ਨਹੀਂ ਹੈ। ਚੁਪ ਕਰਿਆਂ ਚੁਪ ਨਹੀਂ ਹੈ ਅਤੇ ਬੋਲਿਆਂ ਬੋਲਦਾ ਨਹੀਂ ਹੈ।

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ :–**

ਜਿਨ੍ਹਾਂ ਨੇ (ਪੁਰੀਆ) ਪੂਰਨ ਪਰਮੇਸਰ (ਭਾਰ) ਅਧਿਸ਼ਟਾਨ ਨੂੰ ਭਾਲ ਲਿਆ ਹੈ। (ਬੰਨਾ) ਬ੍ਰਿਤੀ ਨੂੰ ਬੰਨ੍ਹ ਕੇ ਬ੍ਰਹਮਾਕਾਰ ਕਰਕੇ, ਉਨ੍ਹਾਂ ਨੂੰ ਭੁਖ ਲਗਣੀ ਜਾਂ ਭੁਖ ਨ ਲਗਣੀ ਇਕੋ ਜਿਹੀ ਹੈ।

ਜਿਨ੍ਹਾਂ ਨੇ (ਬੰਨਾ) ਬ੍ਰਿਤੀ ਨੂੰ ਬੰਨ੍ਹ ਕੇ ਬ੍ਰਹਮਾਕਾਰ ਕਰਕੇ (ਪੁਰੀਆ) ਪੂਰਨ ਪਰਮੇਸਰ (ਭਾਰ) ਅਧਿਸ਼ਟਾਨ ਨੂੰ ਭਾਲ ਲਿਆ ਹੈ। ਉਨ੍ਹਾਂ ਨੂੰ ਭੁਖ ਲਗਣੀ ਜਾਂ ਨ ਲੱਗਣੀ ਇਕੋ ਜਿਹੀ ਹੈ।

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ :–**

ਜਿਨ੍ਹਾਂ ਦੀ (ਇਕ ਨ ਚਲੈ ਨਾਲਿ) (ਨ) ਨਿਸਚੇ ਕਰਕੇ ਇਕ ਨਾਲ ਬ੍ਰਿਤੀ ਮਿਲ ਗਈ ਹੈ, ਬ੍ਰਿਤੀ ਗਿਆਨ ਦਾ ਅਭਾਵ ਹੋ ਗਿਆ ਹੈ, ਉਨ੍ਹਾਂ ਦੀਆਂ (ਸਹਸ ਸਿਆਣਪਾ ਲਖ ਹੋਹਿ) ਹਜ਼ਾਰਾਂ ਸ਼ਾਸਤ੍ਰਾਂ ਦੀਆਂ ਲਖਾਂ ਸਿਆਣਪਾਂ ਭੀ ਅਭਾਵ ਹੋ ਗਈਆਂ। ਸਿਆਣਪਾਂ ਹੋਣ ਚਾਹੇ ਨ ਹੋਣ ਇਕੋ ਜਿਹਾ ਹੀ ਹੈ। ਭਾਵ ਅਭਾਵ ਉਥੇ ਨ ਰਿਹਾ।

ਯਥਾ :–'ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥
ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥' (ਅੰਗ ੪੭੫)



## ਅਰਥ ਨੰਬਰ ੬
## ਸਾਧਨ ਰੂਪ ਅਰਥ

**ਪ੍ਰਸ਼ਨ :**–ਸਿੱਖ ਮੁਖ ਦੁਆਰਾ :–

ਸਤਿਗੁਰੂ ਮਹਾਰਾਜ ਜੀ ! ਜੇ ਸਰੀਰ ਦੀ ਪਵਿੱਤ੍ਰਤਾ ਕਰ ਕੇ, ਬਾਣੀ ਦੀ ਮੋਨਤਾ ਕਰਕੇ, ਬਰਤ ਰਖਣੇ ਕਰਕੇ, ਲੱਖਾਂ ਸਿਆਣਪਾਂ ਕਰਕੇ ਪਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ ਤਾਂ ਫਿਰ ਕੀ ਸਾਧਨ ਕਰਨਾ ਚਾਹੀਦਾ ਹੈ ?

**ਉੱਤਰ :**––ਤਾਂ ਮਹਾਰਾਜ ਜੀ ਦਸਦੇ ਹਨ।

**ਸੋਚੈ ਸੋਚਿ ਨ ਹੋਵਈ :**–(ਸੋਚੈ) ਸੋਚ ਕਰਨੇ ਕਰਕੇ (ਸੋਚਿ ਨ ਹੋਵਈ) ਹਿਰਦੇ ਦੀ ਸੁਧੀ ਨਹੀਂ ਹੁੰਦੀ।

**ਜੇ ਸੋਚੀ ਲਖ ਵਾਰ :**–ਜੇ ਲੱਖਾਂ ਵਾਰੀ ਭੀ ਸੋਚੀ ਜਾਈਏ। ਇਸ ਕਰਕੇ ਨਿਸ਼ਕਾਮ ਕਰਮ ਕਰਨੇ ਚਾਹੀਦੇ ਹਨ।

'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤਿ ਪਰਾਪਤਿ ਸੁਆਮੀ ॥'
(ਅੰਗ ੨੮੬)

**ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ :–**

ਬਾਣੀ ਦੀ (ਬੋਲਣ ਦੀ) ਚੁੱਪ ਕਰਨੇ ਕਰਕੇ, ਮਨ ਦੇ ਸੰਕਲਪਾਂ ਦੀ ਚੁਪ ਨਹੀਂ ਹੋ ਸਕਦੀ। ਜੇ ਤੇਲ ਧਾਰਾ ਵਤ ਵੀ ਲਿਵ ਲਾਈ ਰਖੀਏ। ਇਸ ਕਰਕੇ ਸੁਮ ਦੁਮ ਸਾਧਨ ਕਰਕੇ ਮਨ ਦੀ ਵਾਸ਼ਨਾ ਰੋਕਣੀ ਚਾਹੀਦੀ ਹੈ।

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ :–**

ਭੁਖੇ ਅੰਤਹਕਰਨਾਂ ਦੀ ਭਾਵ ਤ੍ਰਿਸ਼ਨਾਲੂ ਮਨ ਦੀ ਭੁਖ ਨਹੀਂ ਉਤਰਦੀ, ਜੇ ਕਰਕੇ ਸ਼ਿਵਪੁਰੀ, ਵਿਸ਼ਨਪੁਰੀ ਆਦਿਕਾਂ ਦੇ (ਭਾਰ) ਪਦਾਰਥਾਂ ਦੇ, ਦੇਈਏ। ਇਸ ਕਰਕੇ ਵੈਰਾਗ ਧਾਰਨਾ ਚਾਹੀਦਾ ਹੈ।

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ :–**

ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ, ਮਨ ਦੇ ਰੋਕਣ ਨਾਲ ਇਕ ਵੀ ਨਹੀਂ ਚਲਦੀ। ਇਸ ਕਰਕੇ ਬਿਬੇਕ ਹੋਣਾ ਚਾਹੀਦਾ ਹੈ।

ਯਥਾ :–ਸ੍ਰੀ ਮੁਖਵਾਕ ਪਾ: ੯ ॥ 'ਸਾਧੋ ਇਹ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮ ਬਸਤੁ ਹੈ ਸਾਚੋ ਤਾਹਿ ਪਛਾਨੋ ॥ (ਅੰਗ ੧੧੮੬)

ਇਹ ਚਾਰ ਲੱਛਣ ਅਧਿਕਾਰੀ ਦੇ ਦੱਸੇ ਹਨ :–
ਪਹਿਲਾਂ ਨਿਸ਼ਕਾਮ ਕਰਮ, ਫਿਰ ਸਮ ਦਮ ਸਾਧਨ, ਫਿਰ ਵੈਰਾਗ,
ਚੌਥਾ ਬਿਬੇਕ। ਅੱਗੇ ਮੋਖ ਇੱਛਾ ਦਸਦੇ ਹਨ।

**ਪ੍ਰਸ਼ਨ** :–ਸਿੱਧਾਂ ਨੇ ਕਿਹਾ ਮਹਾਰਾਜ ਸਾਹਿਬ ਜੀ ! ਕਿ (ਕਿਵ
ਸਚਿਆਰਾ ਹੋਈਐ) 'ਮੋਖ ਇੱਛਾ' ਸੱਚੇ ਦੀ ਪ੍ਰਾਪਤੀ ਵਾਲੇ ਕਿਵੇਂ ਹੋਈਏ ?

**ਉੱਤਰ** :–(ਕੂੜੈ ਤੁਟੈ ਪਾਲਿ) ਮਹਾਰਾਜ ਸਾਹਿਬ ਜੀ ਨੇ ਕਿਹਾ ਜੇ
ਕੂੜੇ ਸਰੀਰ ਦੀ ਪਾਲਣਾ ਪੋਸਣਾ ਦੀ ਹੰਗਤਾ ਰੂਪ ਵਟ ਟੁਟ ਜਾਵੇ 'ਵਾ' ਦੇਹ
ਅਧਿਆਸ ਰੂਪੀ (ਪਾਲਿ) ਵਟ ਟੁਟ ਜਾਵੇ ਫੇਰ ਸੱਚੇ ਦੀ ਪ੍ਰਾਪਤੀ ਵਾਲੇ
ਹੋ ਸਕੀਦਾ ਹੈ।

**ਪ੍ਰਸ਼ਨ** :–(ਕਿਵ ਕੂੜੈ ਤੁਟੈ ਪਾਲਿ) ਕੂੜਿ ਦੀ (ਪਾਲਿ) ਵਟ ਕਿਵੇਂ
ਟੁਟੇ ? ਇਹ ਭੀ ਕਿਰਪਾ ਕਰਕੇ ਦੱਸੋ ਜੀ, ਸੰਸਾਰ ਦੁਖ ਦੀ ਨਵਿਰਤੀ,
ਮੋਖ ਇੱਛਾ।

**ਉੱਤਰ** :–ਤਾਂ ਦੱਸਦੇ ਹਨ (ਹੁਕਮਿ ਰਜਾਈ ਚਲਣਾ) ਪਰਮੇਸਰ ਜੋ
ਹੁਕਮੀ ਹੈ (ਰਜਾਈ) ਰਜ਼ਾ ਦੇ ਕਰਨ ਵਾਲਾ (ਆਗਿਆ ਕਰਨ ਵਾਲਾ) ਉਸ ਦੇ
ਹੁਕਮ ਵਿਚ ਚਲਣਾ ਚਾਹੀਦਾ ਹੈ। ਫੇਰ ਹੁਕਮ ਵਿਚ ਚਲਣੇ ਕਰਕੇ ਕੂੜ ਦੀ
(ਪਾਲਿ) ਵਟ ਟੁੱਟਦੀ ਹੈ।

(ਨਾਨਕ ਲਿਖਿਆ ਨਾਲਿ) ਜੋ ਪਰਾਰਬਧ ਅਨੁਸਾਰ ਪਦਾਰਥ ਪ੍ਰਾਪਤ
ਹੋਣਾ ਹੈ ਉਹ ਸਾਰਿਆਂ ਦੇ ਨਾਲ ਹੀ ਲਿਖਿਆ ਹੋਇਆ ਹੈ।

ਯਥਾ :–ਸ੍ਰੀ ਮੁਖ ਵਾਕ :–'ਲਿਖੁ ਦਾਤਿ ਜੋਤਿ ਵਡਿਆਈ ॥' (ਅੰਗ ੯੮੯)
'ਪਹਿਲੋਦੇ; ਤੈਂ ਰਿਜਕੁ ਸਮਾਹਾ ॥ ਪਿਛੋਦੇ; ਤੈਂ ਜੰਤੁ ਉਪਾਹਾ ॥' (ਅੰਗ ੧੩੦)
'ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ, ਤਾ ਕਾ ਰਿਜਕੁ ਆਗੈ ਕਰਿ ਧਰਿਆ ॥' (ਅੰਗ ੧੦)

ਜੀਵ ਤੋਂ ਪਹਿਲਾਂ ਰੋਜ਼ੀ ਬਣਾਈ ਹੈ ਪਿਛੋਂ ਜੀਵ ਬਣਾਏ ਹਨ।
ਪਰਾਰਬਧ ਉਤੇ ਨਿਸਚਾ ਰਖਣਾ ਚਾਹੀਦਾ ਹੈ। ਜੋ ਪਰਮੇਸਰ ਨੇ ਨਾਲ
ਲਿਖਿਆ ਹੈ ਉਹ ਪ੍ਰਾਪਤ ਹੋ ਕੇ ਰਹਿਣਾ ਹੈ। ਬੇਸੰਤੋਖੇ ਨਹੀਂ ਹੋਣਾ ਚਾਹੀਦਾ
ਸੰਤੋਖ ਰਖਣਾ ਚਾਹੀਦਾ ਹੈ। ਇਸ ਪ੍ਰਕਾਰ ਕੂੜੇ ਸਰੀਰ ਦੀ ਪਾਲਣਾ ਪੋਸਣਾ ਦੀ
ਹੰਗਤਾ ਰੂਪ ਪਾਲਿ ਟੁਟ ਸਕਦੀ ਹੈ। ਸੰਸਾਰ ਦੁਖ ਦੀ ਨਵਿਰਤੀ ਹੁੰਦੀ ਹੈ।



**ਪ੍ਰਸ਼ਨ :–ਸਿਖ ਮੁਖ ਦੁਆਰਾ–ਕਿਵ ਸਚਿਆਰਾ ਹੋਈਐ**
ਮਹਾਰਾਜ ਸਾਹਿਬ ਜੀ ! ਸੱਚ ਦੀ ਪ੍ਰਾਪਤੀ ਵਾਲੇ ਕਿਵੇਂ ਹੋਈਦਾ ਹੈ ?

**ਉੱਤਰ** :–ਕੂੜ ਦੀ ਪਾਲਿ ਟੁਟ ਜਾਵੇ ਤਾਂ ਸੱਚ ਦੀ ਪ੍ਰਾਪਤੀ ਵਾਲੇ
ਹੋ ਸਕੀਦਾ ਹੈ।

**ਪ੍ਰਸ਼ਨ :--ਕਿਵ ਕੂੜੈ ਤੁਟੈ ਪਾਲਿ** ਹੇ ਮਹਾਰਾਜ ਸਾਹਿਬ ਜੀ !
ਕੂੜੇ ਸਰੀਰ ਦੀ ਪਾਲਣਾ ਪੋਸਣਾ ਕਿਵੇਂ (ਤੁਟੈ) ਛੁਟੈ ? ਸੰਸਾਰ ਦੁਖ ਦੀ ਨਵਿਰਤੀ
ਤੇ ਪਰਮਾਨੰਦ ਦੀ ਪ੍ਰਾਪਤੀ ਕਿਵੇਂ ਹੋਵੇ ?

**ਉੱਤਰ**:--ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ :–

**ਹੁਕਮਿ ਰਜਾਈ ਚਲਣਾ** :–ਜੋ ਮਹਾਰਾਜ (ਰਜਾਈ) ਆਗਿਆ
ਵਿਚ ਚਲਾਉਣ ਵਾਲੇ ਦਾ ਹੁਕਮ ਹੈ, ਉਸ ਦੇ ਹੁਕਮ ਵਿਚ ਰਾਜ਼ੀ ਹੋ ਕੇ ਚਲਣਾ
ਚਾਹੀਦਾ ਹੈ। ਹੁਕਮ ਵਿਚ ਚਲਣਾ ਇਹੋ ਹੈ, ਜੋ ਸ੍ਵਾਸ ਸ੍ਵਾਸ ਸਿਮਰਨ
ਕਰਨਾ ਹੈ। ਸਿਮਰਨ ਕਿਸ ਦਾ ? ਉਹ (ਨਾਨਕ ਲਿਖਿਆ ਨਾਲਿ)
ਨਾਲ ਹੀ '੧ ਓ ਸਤਿਨਾਮੁ' ਲਿਖਿਆ ਹੈ।

ਯਥਾ :–'ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥'
(ਅੰਗ ੭੨)

ਹਰ ਵਕਤ ਸਿਮਰਨ ਵਿਚ ਜੁੜਨਾ ਚਾਹੀਦਾ ਹੈ, ਫੇਰ ਕੂੜੇ ਸਰੀਰ ਦੀ
ਪਾਲਣ ਪੋਸਣ ਦੀ ਹੰਗਤਾ ਟੁਟਦੀ ਹੈ ਅਤੇ ਫੇਰ ਸੱਚ ਦੀ ਪ੍ਰਾਪਤੀ ਹੁਕਮ ਵਿਚ
ਚਲਣੇ ਕਰਕੇ ਹੁੰਦੀ ਹੈ।

'ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ ॥
ਪੈਰੀਂ ਪੈ ਪਾ-ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ ॥
(ਵਾਰ ੧੮ਵੀਂ ਪਉੜੀ ੨੧)

'ਹੁਕਮੀ ਬੰਦਾ ਹੋਇਕੈ ਸਾਹਿਬੁ ਦੇ ਹੁਕਮੈ ਵਿਚ ਰਹਣਾ ॥
ਹੁਕਮੈ ਅੰਦਰਿ ਸਭ ਕੋ ਸਭਨਾ ਆਵਟਣ ਹੈ ਸਹਣਾ ॥
ਦਿਲ ਦਰੀਆਉ ਸਮਾਉ ਕਰਿ ਗਰਬੁ ਗਵਾਇ ਗਰੀਬੀ ਵਹਣਾ ॥
ਵੀਹ ਇਕੀਹ ਉਲੰਘਿ ਕੈ ਸਾਧ ਸੰਗਤਿ ਸਿੰਘਾਸਣਿ ਬਹਣਾ ॥
ਸਬਦ ਸੁਰਤਿ ਲਿਵਲੀਣ ਹੋਇ,ਅਨਭਉ ਅਘੜ ਘੜਾਏ ਗਹਣਾ ॥

ਸਿਦਕ ਸਬੂਰੀ ਸਾਬਤਾ ਸਾਕਰੁ ਸੁਕਰਿ ਨ ਦੇਣਾ ਲਹਣਾ ॥
ਨੀਰਿ ਨ ਡੁਬਣੁ ਅਗਿ ਨ ਦਹਣਾ ॥੨੨॥'
(ਵਾਰ ੧੯ਵੀਂ ਪਉੜੀ ੨੨ਵੀਂ)

'ਹੁਕਮੁ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ ।'
(ਵਾਰ ੧੧ਵੀਂ ਪਉੜੀ ੪)

**ਪ੍ਰਸ਼ਨ :-(ਪ੍ਰਨਾਲਕਾ)** ਵੇਦਾਂ ਵਿਚ ਪ੍ਰਨਾਲਕਾ ਲਿਖੀ ਹੋਈ ਹੈ, ਆਪ ਜੀ ਦਸੋ ?

**ਉੱਤਰ :-**ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ :-

**ਨਾਨਕ ਲਿਖਿਆ ਨਾਲਿ :-**ਜੋ (ਨਾਲਿ) ਪ੍ਰਨਾਲਕਾ ਲਿਖੀ ਹੋਈ ਹੈ,

**੧.** ਬੇਦਾਂ ਅਨੁਸਾਰ ਇਸ ਪ੍ਰਕਾਰ ਹੈ :-

ਆਸ਼੍ਰਮਾਂ ਬਾਬਤ ਇਸ ਪ੍ਰਕਾਰ ਲਿਖਿਆ ਹੈ। ਪਹਿਲਾਂ ੨੫ ਸਾਲ ਦੀ ਉਮਰ ਤਕ ਵਿਦਿਆ ਪੜ੍ਹੇ, ਬ੍ਰਹਮਚਰਜ ਰਖੇ। ਫੇਰ ੨੫ ਤੋਂ ੫੦ ਸਾਲ ਦੀ ਉਮਰ ਤਕ ਗ੍ਰਿਹਸਤ ਆਸ਼ਰਮ ਵਿਚ ਆਪਣੇ ਪਰਵਾਰ ਦੇ ਨਾਲ ਮਿਲ ਕੇ ਪੁੰਨ ਦਾਨ ਕਰੇ। 'ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥' (ਅੰਗ ੯੫੨) ਫੇਰ ੫੦ ਤੋਂ ੭੫ ਸਾਲ ਦੀ ਉਮਰ ਤਕ ਬਾਣਪ੍ਰਸਤੀ ਰਹੇ। ੭੫ ਤੋਂ ੧੦੦ ਸਾਲ ਦੀ ਉਮਰ ਤਕ ਸੰਨਿਆਸੀ ਹੋਵੇ। ਇਹ ਸ਼ਾਸਤ੍ਰਾਂ ਵਿਚ ਪ੍ਰਨਾਲਕਾ ਲਿਖੀ ਹੋਈ ਹੈ।

## ੨. ਗੁਰਮਤਿ ਅਨੁਸਾਰ ਪ੍ਰਨਾਲਕਾ ਇਸ ਪ੍ਰਕਾਰ ਹੈ :-

ਯਥਾ :-ਸ੍ਰੀ ਮੁਖਵਾਕ :-

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥
(ਅੰਗ ੩੦੫)



ਇਹ ਜੋ ਮਰਯਾਦਾ ਬਾਣੀ ਵਿਚ ਲਿਖੀ ਹੋਈ ਹੈ ਇਸ ਦੇ ਅਨੁਸਾਰ ਵਾਹਿਗੁਰੂ ਦੇ ਹੁਕਮ ਨੂੰ ਮੰਨੇ ਅਤੇ ਇਸ ਵਿਚ ਪ੍ਰਸੰਨ ਹੋ ਕੇ ਚਲੇ।

## ੩. ਇਕ ਪ੍ਰਨਾਲਕਾ ਇਸ ਪ੍ਰਕਾਰ ਵੀ ਹੈ :-

'ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥'
(ਅੰਗ ੬੯੪)

ਪਹਿਲਾਂ ਸੰਗਤ ਪ੍ਰਾਪਤ ਹੋਵੇ, ਫੇਰ ਭੈ ਧਾਰਨ ਕਰੇ, ਫੇਰ ਪ੍ਰੇਮ ਪੈਦਾ ਹੁੰਦਾ ਹੈ, ਫੇਰ ਸ੍ਰਵਣ, ਮੰਨਣ, ਨਿਧਿਆਸਣ ਕਰੇ, ਫੇਰ ਸਰੂਪ ਦੀ ਸਾਖਿਆਤਤਾ ਹੁੰਦੀ ਹੈ। ਇਹ ਪ੍ਰਨਾਲਕਾ ਵੀ ਨਾਲ ਹੀ ਸੱਚੇ ਪਾਤਸ਼ਾਹ ਜੀ ਨੇ ਲਿਖੀ ਹੈ।

**੪. ਸੰਪ੍ਰਦਾਇ ਮਰਯਾਦਾ :--**ਜਿੰਨਾ ਚਿਰ ਵਿਦਿਆਰਥੀ ਹੈ, ਅੱਧਾ ਵਕਤ ਪੜ੍ਹਾਈ ਕਰੇ ਅਤੇ ਅੱਧਾ ਵਕਤ ਸੇਵਾ ਤੇ ਸਿਮਰਨ ਕਰੇ।

ਪੜ੍ਹਾਈ ਕਰਨ ਤੋਂ ਮਗਰੋਂ :-

ਅੱਧਾ ਵਕਤ ਸਿਮਰਨ ਕਰੇ, ਅੱਧਾ ਵਕਤ ਸੇਵਾ ਤੇ ਸ਼ਾਸਤ੍ਰ ਵਿਚਾਰ ਕਰੇ। ਸਿਮਰਨ ਐਨਾ ਪਰਪੱਕ ਕਰ ਲਵੇ। ਯਥਾ ਸ੍ਰੀ ਮੁਕਵਾਕ :-

'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥' (ਅੰਗ ੯੪੧)

ਦੀ ਅਵਸਥਾ ਪ੍ਰਾਪਤ ਹੋ ਜਾਵੇ।

'ਆਠ ਪਹਰ ਜਿਸੁ ਵਿਸਰਹਿ ਨਾਹੀ ॥
ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥' (ਅੰਗ ੩੮੬)

ਫੇਰ ਇਸ ਪ੍ਰਕਾਰ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

ਇਸ ਪ੍ਰਕਾਰ ਸੱਚੇ ਪਾਤਸ਼ਾਹ ਜੀ ਨੇ ਪਹਿਲੀ ਪਉੜੀ ਵਿਚ ਧਰਮ ਪਵਿੱਤ੍ਰ ਉਪਦੇਸ਼ ਬਖਸ਼ਿਆ ਹੈ।

## ਸੰਗਲੀ (ਸਿਧਾਂਤ)

ਪਹਿਲਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਮੂਲ ਮੰਤ੍ਰ ਵਿਚ ਪ੍ਰਮੇਸ਼ਰ ਦੇ ਲਖਣ ਕੀਤੇ ਹਨ। ੧. ਅਦ੍ਵੈਤ ਸਰੂਪ, ਸਾਰਿਆਂ ਦਾ ਪ੍ਰਕਾਸ਼ਕ, ਸਾਰੀ ਸ੍ਰਿਸ਼ਟੀ ਨੂੰ ਰਚਣ ਵਾਲਾ ਹੈ, (ਪੁਰਖੁ) ਪੂਰਨ ਹੈ, ਭੈ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਕਾਲ ਤੋਂ ਰਹਿਤ ਸਰੂਪ ਹੈ। ਜੂਨਾਂ ਤੋਂ ਰਹਿਤ ਹੈ। ਸੁਤੇ ਪ੍ਰਕਾਸ਼ ਹੈ। ਗੁਰਾਂ ਦੀ ਕ੍ਰਿਪਾ ਦੁਆਰਾ ਪ੍ਰਾਪਤਿ ਹੁੰਦਾ ਹੈ ਅਤੇ ਉਸ ਸਰੂਪ ਨੂੰ ਆਦਿ ਵਿਚ (ਸਚੁ) ਨਿਸਚੇ ਕਰਕੇ, ਸਰਧਾ ਕਰਕੇ ਫੇਰ (ਜੁਗਾਦਿ) ਚੌਹਾਂ ਸਾਧਨਾਂ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਦੇ ਸਹਿਤ ਹੋ ਕੇ ਜਿਨ੍ਹਾਂ ਨੇ (ਸਚੁ) ਸੱਚੇ ਦਾ ਸ੍ਰਵਣ ਕੀਤਾ ਹੈ (ਹੈ) ਮੰਨਣ ਕੀਤਾ ਹੈ (ਭੀ) ਨਿਧਿਆਸਣ ਕੀਤਾ ਹੈ। ਉਨ੍ਹਾਂ ਨੂੰ (ਹੋਸੀ ਭੀ) ਤਤ ਤ੍ਵੰ ਦਾ ਸੋਧਨ ਕਰਕੇ (ਸਚੁ) ਸਰੂਪ ਦੀ ਸਾਖਿਆਤਤਾ ਹੋਈ ਹੈ। ਉਹ (ਭੀ) ਉਸ ਬ੍ਰਹਮ ਦਾ ਰੂਪ ਹੁਣ ਹਨ,

(ਨਾਨਕ ਹੋਸੀ ਭੀ ਸਚੁ) ਉਹ ਅੱਗੇ ਨੂੰ ਭੀ ਸੱਚ ਸਰੂਪ ਹੋਣਗੇ।

ਫੇਰ ਸਿਧਾਂ ਨੇ ਸਤ ਪ੍ਰਸ਼ਨ ਕੀਤੇ ਸਨ ਕਿ ਮਹਾਰਾਜ ਸਾਹਿਬ ਜੀ ! ਸਰੀਰ ਦੀ ਪਵਿੱਤ੍ਰਤਾ ਕਰਕੇ ਲੋਕਾਂ ਨੇ ਸੁਧੀ ਮੰਨੀ ਹੈ, ਚਿਤਵਨੀ ਕਰਨੇ ਕਰਕੇ, ਵੀਚਾਰ ਕਰਨੇ ਕਰਕੇ ਅਤੇ ਵੈਰਾਗ ਕਰਨੇ ਕਰਕੇ ਸੁਧੀ ਮੰਨੀ ਹੈ। ਇਤਿਆਦਿ ਪ੍ਰਸ਼ਨ ਕੀਤੇ ਸਨ ? ਤਾਂ ਆਪ ਜੀ ਨੇ ਕਿਹਾ ਹੇ ਸਿਧੋ ! ਜੇ ਵੈਰਾਗ ਕਰੀਏ ਤਾਂ ਭੀ ਪਵਿੱਤ੍ਰਤਾ ਨਹੀਂ ਹੁੰਦੀ। ਸਰੀਰ ਦੇ ਧੋਣੇ ਕਰਕੇ ਸਰੀਰ ਹੀ ਪਵਿੱਤ੍ਰ ਨਹੀਂ ਹੁੰਦਾ, ਮਨ ਦੀ ਪਵਿੱਤ੍ਰਤਾ ਕੀ ਹੋਣੀ ਹੈ ? ਇਸੇ ਪ੍ਰਕਾਰ ਚਿਤਵਨੀ ਕਰਨੇ ਕਰਕੇ ਪਰਮੇਸ਼ਰ ਦੀ ਚਿਤਵਨੀ ਨਹੀਂ ਹੁੰਦੀ ਭਾਵੇਂ ਲੱਖਾਂ ਵਾਰੀ ਚਿਤਵਨੀ ਕਰੀ ਜਾਈਏ। ਸ਼ਾਸਤ੍ਰਾਂ ਦੀ ਵਿਚਾਰ ਸਿਖ ਕੇ ਬ੍ਰਹਮ ਦੀ ਵਿਚਾਰ ਪ੍ਰਾਪਤ ਨਹੀਂ ਹੁੰਦੀ। ਭਾਵੇਂ ਲੱਖਾਂ ਵਾਰੀ ਵਿਚਾਰ ਕਰੀ ਜਾਈਏ। ਉਤੋਂ ਭਾਵੇਂ 'ਰੰਨ ਕਿ ਰੁੰਨੇ ਹੋਇ' ਜਿਵੇਂ ਸਿਆਪਿਆਂ ਤੇ ਜਾ ਕੇ ਮਾਈਆਂ ਰੋਂਦੀਆਂ ਹਨ। ਉਪਰੋਂ ਵੈਰਾਗ ਕਰਕੇ ਦਸਦੀਆਂ ਹਨ। ਇਉਂ ਵੈਰਾਗ ਧਾਰਨੇ ਕਰਕੇ ਵੀ ਉਸ ਲਖ ਸਰੂਪ ਦੀ ਪ੍ਰਾਪਤੀ ਵਾਲਾ ਵੈਰਾਗ ਨਹੀਂ ਹੋ ਸਕਦਾ। ਇਹ ਚਾਰ ਪ੍ਰਸ਼ਨਾਂ ਦੇ ਉਤਰ ਦਿਤੇ ਅਤੇ ਪੰਜਵਾਂ ਪ੍ਰਸ਼ਨ ਸ੍ਰੀ ਗੁਰੂ ਨਾਨਕ ਦੇਵ ਜੀ ਮੋਨ ਧਾਰਨੇ ਕਰਕੇ ਚੁਪ ਹੋ ਜੂ ? ਸਤਿਗੁਰੂ ਸਾਹਿਬ ਜੀ ਕਹਿੰਦੇ, ਚੁਪ ਕਰਨੇ ਕਰਕੇ ਮਨ ਦੀ ਚੁਪ ਨਹੀਂ ਹੁੰਦੀ। ਸੰਕਲਪਾਂ ਵਿਕਲਪਾਂ ਤੋਂ ਸ਼ਾਂਤੀ ਨਹੀਂ ਹੁੰਦੀ ਭਾਵੇਂ ਤੇਲ ਧਾਰਾ ਵਤ ਲਿਵ ਲਾ ਰਖੀਏ। (ਦਸਮ ਸਰੂਪ ਵਿਚ ਵੀ ਪਾਖੰਡ ਦਾ ਖੰਡਨ ਕੀਤਾ ਹੈ।



ਖੂਕ ਮਲਹਾਰੀ ੧੭ ਅੰਗ ਤੇ) ਵਰਤ ਆਦਿ ਰਖਣੇ ਕਰਕੇ ਅੰਦਰਲੀ ਤ੍ਰਿਸ਼ਨਾਂ ਦੀ ਭੁਖ ਨਹੀਂ ਉਤਰਦੀ ਭਾਵੇਂ ਪੁਰੀਆਂ ਦੇ (ਭਾਰ) ਪਦਾਰਥ ਬੰਨ੍ਹ ਕੇ ਦੇ ਦੇਈਏ। ਭਾਵੇਂ (ਪੁਰੀਆ) ਇੰਦ੍ਰੀਆਂ ਨੂੰ (ਭਾਰ) ਪਦਾਰਥਾਂ ਵਲੋਂ ਬੰਨ੍ਹ ਛਡੀਏ। ਸਤਵਾਂ ਪ੍ਰਸ਼ਨ। ਸਤਿਗੁਰੂ ਸਾਹਿਬ ਜੀ ! ਸਿਆਣਪਾਂ ਕਰਕੇ ਪ੍ਰਾਪਤਿ ਹੋ ਜਾਵੇਗਾ ? ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਜੇ ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਭੀ ਹੋਣ ਤਾਂ ਭੀ ਇਕ ਮਨ ਰੋਕਣ ਨਾਲ ਅਤੇ ਕਾਲ ਅੱਗੇ ਕਿਸੇ ਦੀ ਇਕ ਵੀ ਸਿਆਣਪ ਨਹੀਂ ਚਲਦੀ। ਫੇਰ ਹੋਰ ਪ੍ਰਸ਼ਨ ਕੀਤਾ ਮਹਾਰਾਜ ਸਾਹਿਬ ਜੀ ਸਚੁ ਦੀ ਪ੍ਰਾਪਤੀ ਕਿਵੇਂ ਹੋਵੇ ? ਤੇ ਸਚੁ ਦਾ ਸਰੂਪ ਕਿਸ ਪ੍ਰਕਾਰ ਹੋਈਏ ? ਤਾਂ ਕਹਿੰਦੇ ਹਨ ਕੂੜੀ ਦੇਹ ਦੀ ਪਾਲਣਾ ਦੀ ਹੰਗਤਾ ਟੁਟ ਜਾਵੇ ਤਾਂ ਪ੍ਰਾਪਤੀ ਹੁੰਦੀ ਅਤੇ ਸਚੇ ਦਾ ਸਰੂਪ ਹੋਈਦਾ ਹੈ। ਫੇਰ ਮਹਾਰਾਜ ਜੀ ਕੂੜ ਦੀ ਪਾਲਣਾ ਪੋਸਣਾ ਕਿਵੇਂ ਟੁਟੇ ? ਤਾਂ ਕਹਿੰਦੇ ਹਨ, ਹੁਕਮੀ ਪਰਮੇਸ਼ਰ ਦੀ ਆਗਿਆ ⁀ ਵਿਚ ਰਜਾ ਵਿਚ ਚਲਣੇ ਕਰਕੇ। ਉਸ ਪਰਮੇਸ਼ਰ ਦਾ ਹੁਕਮ '੧ ੳ ਸਤਿਨਾਮੁ' ਨਾਲਿ ਹੀ ਲਿਖਿਆ ਹੋਇਆ ਹੈ। ਇਸ ਦਾ ਅਭਿਆਸ ਕਰਕੇ ਅਤੇ ਸਭ ਕੁਝ ਪ੍ਰਾਰਬਧ ਅਨੁਸਾਰ ਹੀ ਪ੍ਰਾਪਤਿ ਹੋਣਾ ਹੈ। ਉਸ ਤੇ ਸ਼ਾਕਰ ਰਹੀਏ ਤਾਂ ਹੀ ਤ੍ਰਿਸ਼ਨਾ ਦੀ ਨਿਵਿਰਤੀ ਹੁੰਦੀ ਹੈ। ਇਸ ਪ੍ਰਕਾਰ ਹੁਕਮ ਵਿਚ ਚਲਣਾ ਚਾਹੀਦਾ ਹੈ। ਇਹ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਪਹਿਲੀ ਪਉੜੀ ਤੇ ਮੂਲ ਮੰਤ੍ਰ ਵਿਚ ਉਪਦੇਸ਼ ਦਿਤਾ ਹੈ। ਪ੍ਰਸ਼ਨਾਂ ਦੇ ਉੱਤਰ ਦਿੱਤੇ ਹਨ।

ਇਸ ਪ੍ਰਕਾਰ ਹਰ ਇਕ ਪਉੜੀ ਦਾ ਜਿਹੜਾ ਤੱਤ ਹੈ ਕਿਹਾ ਜਾਵੇਗਾ ਅਤੇ ਸਾਰਿਆਂ ਦੇ ਪੜ੍ਹਣ ਸੁਣਨ ਵਾਲਿਆਂ ਅੱਗੇ ਬੇਨਤੀ ਹੈ ਕਿ ਜੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਦਿਆ ਪੂਰਨ ਅਰਥ ਵਿਚ ਚਿਤ ਨ ਟਿਕੇ ਤਾਂ ਇਹ ਚੀਜ਼ ਜ਼ਰੂਰ ਚੇਤੇ ਰਖਣੀ ਕਿ ਇਸ ਪਉੜੀ ਵਿਚ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਇਹ ਆਗਿਆ ਕੀਤੀ ਹੈ ਅਤੇ ਦੂਜੀ ਵਿਚ ਇਹ ਕੀਤੀ ਹੈ :–

## ਦੂਜੀ ਪਉੜੀ ਪ੍ਰਾਰੰਭ

ਹੁਕਮੀ ਹੋਵਨਿ ਆਕਾਰ; ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ; ਹੁਕਮਿ ਲਿਖਿ, ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ; ਇਕਿ ਹੁਕਮੀ ਸਦਾ ਭਵਾਈਅਹਿ॥
ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ ॥੨॥

### ਅਰਥ ਨੰਬਰ ੧

**ਪ੍ਰਸ਼ਨ** :--ਸਿੱਧਾਂ ਨੇ ਪ੍ਰਸ਼ਨ ਕੀਤਾ ਹੇ ਸਤਿਗੁਰੂ ਮਹਾਰਾਜ ਸਾਹਿਬ ਜੀ! ਜੇ ਉਹ ਪਰਮੇਸ਼ਰ ਚਾਰ ਸਾਧਨਾਂ ਸਰੀਰ ਦੀ ਪਵਿੱਤ੍ਰਤਾ, ਬਾਣੀ ਦੀ ਮੋਨਤਾ, ਬਰਤ ਆਦਿ ਰਖਣੇ, ਸ਼ਾਸਤ੍ਰਾਂ ਦੀਆਂ ਸਿਆਣਪਾਂ ਕਰ ਕੇ ਨਹੀਂ ਮਿਲਦਾ। ਤਾਂ ਤੁਸੀਂ ਕਹਿੰਦੇ ਹੋ ਕਿ (ਰਜਾਈ) ਹੁਕਮ ਕਰਨ ਵਾਲੇ ਦੇ ਹੁਕਮ ਵਿਚ ਚਲਣੇ ਕਰਕੇ ਮਿਲਦਾ ਹੈ। ਤਾਂ ਉਸ ਦੇ ਹੁਕਮ ਦਾ ਕਥਨ ਕਰੋ, ਕਿਸ ਤਰ੍ਹਾਂ ਦਾ ਹੈ ਤੇ ਕਿੱਡਾ ਕੁ ਵੱਡਾ ਹੈ? ਇਨ੍ਹਾਂ ਦਾ ਭਾਵ ਸੀ ਕਿ ਹੁਕਮ ਦਾ ਕਥਨ ਕਰਨੇ ਕਰਕੇ ਹੁਕਮੀ ਦਾ ਆਪੇ ਅੰਤ ਆ ਜਾਵੇਗਾ।

**ਉੱਤਰ** :--ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਫ਼ੁਰਮਾਉਂਦੇ ਹਨ :- **ਹੁਕਮੁ ਨ ਕਹਿਆ ਜਾਈ** :--ਹੇ ਸਿੱਧੋ ! ਉਸ ਪਰਮੇਸ਼ਰ ਦੇ ਹੁਕਮ ਦਾ ਕਥਨ ਨਹੀਂ ਹੋ ਸਕਦਾ, ਅਕੱਥ ਹੈ।

**ਪ੍ਰਸ਼ਨ** :--ਫੇਰ ਮਹਾਰਾਜ ਸਾਹਿਬ ਜੀ! ਕਿਵੇਂ ਜਾਣਿਆ ਜਾਵੇ? ਹੁਕਮੀ ਭੀ ਅਕੱਥ ਤੇ ਹੁਕਮ ਭੀ ਅਕੱਥ ਹੈ। ਜਿੰਨਾ ਕਥਨ ਵਿਚ ਆ ਸਕਦਾ ਹੈ ਓਨਾ ਤਾਂ ਕਥਨ ਕਰੋ ਜੀ?

**ਉੱਤਰ** :--ਤਾਂ ਹਜ਼ੂਰ ਫ਼ੁਰਮਾਉਂਦੇ ਹਨ :-



**ਹੁਕਮੀ ਹੋਵਨਿ ਆਕਾਰ** :--ਹੇ ਸਿੱਧੋ! ਜਿੰਨੇ ਸਾਰੇ ਆਕਾਰ ਹਨ। ਚਾਰ ਖਾਣੀਆਂ ਦੇ; ਅੰਡਜ, ਜੇਰਜ, ਸੇਤਜ, ਉਤਭੁਜ, ਦਿਬਿਓਪਾਤ ਖਾਣੀਆਂ ਦੇ, ਸੂਖਮ ਬ੍ਰਹਮਾ ਆਦਿਕ ਦੇ ਸੰਕਲਪ ਨਾਲ ਪੈਦਾ ਹੋਣ ਵਾਲੇ ਅਜਾਨ ਸੰਗਿਆ ਵਾਲੇ ਦੇਵਤੇ ਤੇਤੀ ਕ੍ਰੋੜ ਆਦਿਕ ਅਤੇ ਸਥੂਲ ਜਿੰਨੇ ਸ੍ਰਿਸ਼ਟੀ ਦੇ ਅਕਾਰ ਹਨ। ਇਹ ਸਾਰੇ ਹੁਕਮ ਵਿਚ ਹੋਏ ਹਨ। ਵਾ:-(ਆਕਾਰ) (ਆ) ਵਿਸ਼ਨੂੰ ਜੀ ਦਾ ਨਾਮ ਹੈ, (ਕਾ) ਬ੍ਰਹਮਾ ਜੀ, (ਰ) ਰੁੱਦ੍ਰ ਸ਼ਿਵ ਜੀ, ਇਨ੍ਹਾਂ ਤਿੰਨਾਂ ਦੇ ਆਕਾਰ ਵੀ ਉਸ ਵਾਹਿਗੁਰੂ ਦੇ ਹੁਕਮ ਵਿਚ ਹੋਏ ਹਨ।

ਯਥਾ :-'ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧਰਮਸਾਲ ॥
ਕੋਟਿ ਮਹੇਸ ਉਪਾਇ ਸਮਾਇ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥'
(ਅੰਗ ੧੧੫੬)

**ਹੁਕਮੀ ਹੋਵਨਿ ਜੀਅ** :--ਜਿੰਨੇ (ਜੀਅ) ਜੀਵ ਸੂਖਮ ਸਥੂਲ ਹਨ, ਸਾਰੇ (ਹੁਕਮੀ) ਵਾਹਿਗੁਰੂ ਦੇ ਹੁਕਮ ਵਿਚ ਹੋਏ ਹਨ।

ਵਾ :-ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਮਾਤਾ ਦੇ ਗਰਭ ਵਿਚ ਵਾਹਿਗੁਰੂ ਦੇ ਹੁਕਮ ਅੰਦਰ ਹੀ ਛੇ ਮਹੀਨੇ ਵਿਚ ਅੰਗਾਂ ਪ੍ਰਤੰਗਾਂ ਸਹਿਤ ਪੂਰਾ ਸਰੀਰ ਬਣ ਜਾਂਦਾ ਹੈ। ਉਸ ਵੇਲੇ ਆਪਣੇ ਪਿਛਲੇ ਸੌ ਜਨਮਾਂ ਦਾ ਜੀਵ ਨੂੰ ਗਿਆਨ ਹੁੰਦਾ ਹੈ, ਉਨ੍ਹਾਂ ਵਿਚ ਜੋ ਜੋ ਕਰਮ ਕਰਦਾ ਰਿਹਾ ਹੈ। ਅਤੇ ਪਰਾ ਬਾਣੀ ਦੁਆਰਾ ਜਾਪ ਕਰਦਾ ਹੈ, ਤਾਂ ਹੀ ਗਰਭ ਦੀ ਅੱਗ ਪੋਹ ਨਹੀਂ ਸਕਦੀ।

ਯਥਾ :-'ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥
ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗਨਾਰਿ ॥' (ਅੰਗ ੩੭੯)

**ਹੁਕਮਿ ਮਿਲੈ ਵਡਿਆਈ** :--ਉਸ ਪਰਮੇਸ਼ਰ ਦੇ ਹੁਕਮ ਨਾਲ, ਜੋ ਪਿਛਲੇ ਨਿਸ਼ਕਾਮ ਕਰਮ ਕੀਤੇ ਹਨ, ਉਨ੍ਹਾਂ ਅਨੁਸਾਰ ਜੀਵਾਂ ਨੂੰ ਵਡਿਆਈ ਮਿਲਦੀ ਹੈ।

ਵਾ:-ਹੁਕਮੀ ਦੇ ਹੁਕਮ ਵਿਚ ਚਲਣੇ ਕਰਕੇ ਇਕਨਾਂ ਨੂੰ, ਪੂਰਬਲੇ ਪੁੰਨਾਂ ਦੇ ਪ੍ਰਤਾਪ ਕਰਕੇ ਵਡਿਆਈਆਂ ਮਿਲਦੀਆਂ ਹਨ।

**ਹੁਕਮੀ ਉਤਮੁ ਨੀਚੁ** :--ਵਾਹਿਗੁਰੂ ਦੇ ਹੁਕਮ ਵਿਚ ਹੀ (ਉਤਮੁ) ਨਿਸ਼ਕਾਮ ਕਰਮ ਕਰਨ ਵਾਲੇ ਹਨ ਤੇ (ਨੀਚੁ) ਨਖਿੱਧ (ਮੰਦ) ਕਰਮ ਕਰਨ ਵਾਲੇ ਭੀ ਹੁਕਮ ਵਿਚ ਹੀ ਹਨ।

ਵਾ:–ਹੁਕਮ ਅੰਦਰ ਹੀ ਉੱਤਮਾਂ ਤੋਂ ਨੀਚੁ ਅਤੇ ਨੀਚਾਂ ਤੋਂ ਉੱਤਮ ਹੁੰਦੇ ਹਨ।

ਵਾ:–ਰਾਜੇ ਦੀ ਜਿਵੇਂ ਪਰਜਾ ਹੁੰਦੀ ਹੈ। ਭਾਵੇਂ ਵਜ਼ੀਰ ਹੈ, ਭਾਵੇਂ ਸ਼ਾਹੂਕਾਰ ਹੈ, ਭਾਵੇਂ ਭੰਗੀ ਹੈ। ਸਾਰੇ ਉਸ ਦੇ ਹੁਕਮ ਵਿਚ ਹਨ।

ਇਸੇ ਪ੍ਰਕਾਰ (ਸਾਂਤਕੀ) ਉਤਮੁ, (ਰਾਜਸੀ) ਮਧਮ, (ਤਾਮਸੀ) ਨੀਚ ਸਾਰੇ ਵਾਹਿਗੁਰੂ ਦੇ ਹੁਕਮ ਵਿਚ ਹਨ।

ਜਿਵੇਂ ਪਾਤਸ਼ਾਹ (ਰਾਜਾ) ਜਦੋਂ ਕੋਈ ਕੰਮ ਕਰਾਉਣਾ ਚਾਹੇ ਤਾਂ ਵਜ਼ੀਰ ਉਸ ਦਾ ਹੁਕਮ ਮੰਨ ਕੇ ਕੰਮ ਕਰਦਾ ਹੈ, ਸ਼ਾਹੂਕਾਰ ਤੋਂ ਸਜਾਵਟ ਕਰਾਉਣੀ ਹੋਵੇ ਉਹ ਹੱਥ ਬੰਨ੍ਹ ਕੇ ਨਿੰਮ੍ਰਤਾ ਨਾਲ ਕਰਦਾ ਹੈ। ਭੰਗੀ ਸਫ਼ਾਈ ਕਰਦਾ ਹੈ।

ਇਸਿ ਪ੍ਰਕਾਰ ਜਦੋਂ ਸਤੋ ਗੁਣ ਵਰਤਦਾ ਹੈ ਉਦੋਂ ਵਜ਼ੀਰਾਂ ਨਿਆਈਂ ਹੈ, ਜਦੋਂ ਰਜੋ ਗੁਣ ਹੋਵੇ ਉਦੋਂ ਸ਼ਾਹੂਕਾਰ ਵਾਂਗ ਹੈ, ਜਦੋਂ ਤਮੋ ਗੁਣ ਹੋਵੇ ਉਦੋਂ ਭੰਗੀਆਂ ਵਾਂਗ ਹੈ। ਇਹ ਸਭ ਪਰਮੇਸ਼ਰ ਦੇ ਹੁਕਮ ਵਿਚ ਹਨ!

**ਹੁਕਮਿ ਲਿਖਿ ਦੁਖ ਸੁਖ ਪਾਈਅਹਿ** :--ਪਰਮੇਸ਼ਰ ਦੇ ਹੁਕਮ ਲਿਖੇ ਅਨੁਸਾਰ ਹੀ ਜੀਵਾਂ ਨੂੰ ਦੁਖ ਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਵਾ:–ਉੱਤਮ ਪੁਰਖ ਸੁਖ, ਤੇ ਨੀਚ ਪੁਰਖ ਦੁਖ ਹੁਕਮ ਦੇ ਲਿਖੇ ਅਨੁਸਾਰ ਹੀ ਪਾਉਂਦੇ ਹਨ। ਵਾ:–ਉਤਮੁ ਪੁਰਖਾਂ ਨੇ ਸੁਖ ਭੋਗਣਾ ਅਤੇ ਨੀਚ ਪੁਰਖਾਂ ਨੇ ਦੁਖ ਭੋਗਣਾ ਇਹ ਸਭ ਹੁਕਮੀ ਵਾਹਿਗੁਰੂ ਦੇ ਹੁਕਮ ਵਿਚ ਹੈ।

**ਇਕਨਾ ਹੁਕਮੀ ਬਖਸੀਸ** :--ਇਕਨਾਂ ਨੂੰ ਵਾਹਿਗੁਰੂ ਦੇ ਹੁਕਮ ਵਿਚ ਹੀ ਬਖਸ਼ਸ਼ (ਬ੍ਰਹਮ ਵਿਦਿਆ ਦੀ, ਨਾਮੁ ਦੀ) ਪ੍ਰਾਪਤ ਹੁੰਦੀ ਹੈ।

**ਇਕਿ ਹੁਕਮੀ ਸਦਾ ਭਵਾਈਅਹਿ** :--

ਜੋ ਇਕ ਪਰਮੇਸ਼ਰ ਦੀ ਬਖਸ਼ਿਸ਼ ਤੋਂ ਖਾਲੀ ਹਨ ਜਾਂ ਵਾਸ਼ਨਾਂ ਵਿਚ ਬੱਝੇ ਹੋਏ ਹਨ। ਉਨ੍ਹਾਂ ਨੂੰ (ਹੁਕਮੀ) ਪਰਮੇਸ਼ਰ ਦੇ ਹੁਕਮ ਵਿਚ ਹੀ ਚੁਰਾਸੀ ਲਖ ਜੂਨਾਂ ਵਿਚ (ਭਵਾਈਅਹਿ) ਭਵਾਇਆ ਜਾਂਦਾ ਹੈ। ਜੂਨਾਂ ਵਿਚ ਪਏ ਰਹਿੰਦੇ ਹਨ। ਭਾਵ ਜੰਮਦੇ ਮਰਦੇ ਰਹਿੰਦੇ ਹਨ। ਕਦੇ ਕਿਸੇ ਜੂਨ ਨੂੰ, ਕਦੇ ਕਿਸੇ ਜੂਨ ਨੂੰ ਜਾ ਕੇ ਪ੍ਰਾਪਤ ਹੁੰਦੇ ਹਨ।

**ਹੁਕਮੈ ਅੰਦਰਿ ਸਭੁ ਕੋ** :–ਇਉਂ ਭਾਈ ਜਾਣਨਾ ਕਰੋ। ਸਭ ਸੰਸਾਰ ਹੁਕਮੀ ਦੇ ਹੁਕਮ ਵਿਚ ਹੈ।



**ਬਾਹਰਿ ਹੁਕਮ ਨ ਕੋਇ** :–ਉਸ ਪਰਮੇਸਰ ਦੇ ਹੁਕਮ ਤੋਂ ਬਾਹਰ ਕੋਈ ਨਹੀਂ ਹੈ। ਆਪੋਂ ਸੁਤੰਤਰ ਕੋਈ ਨਹੀਂ ਹੈ।

**ਨਾਨਕ ਹੁਕਮੈ ਜੇ ਬੁਝੈ** :--(ਨਾਨਕ) ਸਤਿਗੁਰੂ ਮਹਾਰਾਜ ਸਾਹਿਬ ਜੀ ਕਹਿੰਦੇ ਹਨ, ਜੇ ਜੀਵ ਉਸ ਪਰਮੇਸ਼ਰ ਦੇ ਹੁਕਮ ਵਿਚ, (ਹੁਕਮੀ ਬੰਦਾ ਬਣ ਕੇ) ਚਲਣਾ, ਗੁਰਾਂ ਦੁਆਰਾ (ਬੁਝੈ) ਸਮਝ ਲਵੇ, ਭਾਵ ਜਿਵੇਂ ਹਾਕਮ ਦੇ ਝਿੜਕੇ ਦਾ ਅਤੇ ਮੀਂਹ ਦੇ ਤਿਲਕੇ ਦਾ ਰੋਸ, ਗੁੱਸਾ ਨਹੀਂ ਕਰੀਦਾ, ਇਉਂ ਪਰਮੇਸ਼ਰ ਦਾ ਹੁਕਮ ਸਮਝ ਕੇ ਪ੍ਰਸੰਨ ਰਹੇ।

ਵਾ:–ਹੁਕਮ ਵਿਚ ਹੀ ਸਾਰੀ ਸ੍ਰਿਸ਼ਟੀ ਹੈ। ਇਸ ਗੱਲ ਨੂੰ ਗੁਰਾਂ ਦੁਆਰਾ ਬੁਝ ਲਵੇ, ਸਮਝ ਲਵੇ।

**ਤ ਹਉਮੈ ਕਹੈ ਨ ਕੋਇ** :--ਤਾਂ ਹੰਗਤਾ ਮਮਤਾ ਦਾ ਵਾਕ ਕੋਈ ਭੀ ਨਹੀਂ ਕਹਿੰਦਾ। ਹਉਮੈ ਤੇ ਮੇਰ ਤੋਂ ਛੁਟ ਜਾਂਦਾ ਹੈ।

ਭਾਵ ਇਹ ਹੁਕਮ ਅਸੀਂ ਮੰਨਦੇ ਨਹੀਂ ਹਾਂ, ਜਦੋਂ ਕਿਸੇ ਤੇ ਵਰਤੇ ਉਸ ਵਕਤ ਕਹਿੰਦੇ ਹਾਂ ਭਾਣਾ ਵਰਤ ਗਿਆ, ਹੁਕਮ ਹੋ ਗਿਆ। ਜਦੋਂ ਆਪ ਤੇ ਵਰਤੇ ਤਾਂ ਕਹਿੰਦੇ ਹਾਂ ਕਹਿਰ ਹੋ ਗਿਆ। ਸੋ ਇਸ ਕਰਕੇ ਹੁਕਮ ਮੰਨਣਾ ਬੜਾ ਮੁਸ਼ਕਲ ਹੈ। ਪਰ ਜਿਹੜਾ ਹੁਕਮ ਨੂੰ ਬੁਝ ਲਵੇ, ਸਭ ਕੁਝ ਰਜ਼ਾ ਵਿਚ ਮੰਨ ਲਵੇ, ਉਹ ਹੰਗਤਾ ਮਮਤਾ ਨਹੀਂ ਕਰਦਾ ਅਤੇ ਮੁਕਤ ਹੋ ਜਾਂਦਾ ਹੈ।

ਯਥਾ :–ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥' (ਅੰਗ ੪੭੧)

'ਹੁਕਮੁ ਮੰਨਿਹ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥' (ਅੰਗ ੫੬੦)

ਪਰਮਾਤਮਾ ਤਿੰਨਾਂ ਗੁਣਾਂ ਤੋਂ ਅਤੀਤ ਹੈ। ਉਸ ਦਾ ਹੁਕਮ ਰਾਜੇ ਵਾਂਗ ਸਾਰਿਆਂ ਤੇ ਚਲਦਾ ਹੈ। ਜਿਹੜਾ ਉਸ ਦੇ ਹੁਕਮ ਨੂੰ ਬੁਝ ਲੈਂਦਾ ਹੈ, ਹਉਮੈ ਮਮਤਾ ਤੋਂ ਰਹਿਤ ਹੋ ਜਾਂਦਾ ਹੈ।

ਹੁਕਮ ਦਾ ਬੁੱਝਣਾ ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ। ਇਉਂ ਜੋ ਹੁਕਮ ਵਿਚ ਚੱਲਣ ਵਾਲਾ ਹੈ।

'ਜਿਨੀ ਪਛਾਤਾ ਹੁਕਮੁ ਤਿਨ੍ ਕਦੇ ਨ ਰੋਵਣਾ ॥' (ਅੰਗ ੫੨੩)

ਜਿਨ੍ਹਾਂ ਨੇ ਸਭ ਕੁਝ ਹੁਕਮ ਵਿਚ ਸਮਝ ਲਿਆ ਹੈ। ਉਹ ਕਦੇ ਰੋਂਦੇ ਨਹੀਂ ਹਨ। ਸਦਾ ਪ੍ਰਸੰਨ ਰਹਿੰਦੇ ਹਨ।

## ਅਰਥ ਨੰਬਰ ੨

## ਬ੍ਰਹਮ ਗਿਆਨੀ, ਤਤ ਬੇਤੇ ਪ੍ਰਤੀ ਅਰਥ

**ਪ੍ਰਸ਼ਨ** :--ਫੇਰ ਮਹਾਰਾਜ ਸਾਹਿਬ ਜੀ ! ਜੋ ਹੁਕਮ ਨੂੰ ਬੁਝਣ ਵਾਲੇ ਹਨ। ਉਹਨਾਂ ਦੀ ਅਵਸਥਾ ਕਥਨ ਕਰੋ ਜੀ ?

**ਉੱਤਰ** :--ਤਾਂ ਸਤਿਗੁਰੂ ਮਹਾਰਾਜ ਸਾਹਿਬ ਜੀ ਦਸਦੇ ਹਨ :-

**ਹੁਕਮੀ ਹੋਵਨਿ ਆਕਾਰ** :--(ਹੁਕਮੀ) ਹੁਕਮ ਨੂੰ ਮੰਨਣ ਵਾਲੇ, ਹੁਕਮ ਵਿਚ ਚੱਲਣ ਵਾਲੇ ਤਤ ਬੇਤੇ, ਬ੍ਰਹਮ ਗਿਆਨੀ ਦੇ ਹੁਕਮ ਵਿਚ ਸਾਰੇ ਆਕਾਰ ਧਾਰੀ ਹੋ ਜਾਂਦੇ ਹਨ। ਜਿਵੇਂ ਉਹ ਚਾਹੁੰਦੇ ਹਨ ਉਹਨਾਂ ਬ੍ਰਹਮ ਬੇਤਿਆਂ ਦੇ ਹੁਕਮ ਵਿਚ ਸਾਰਾ ਸੰਸਾਰ ਵਰਤਣ ਲੱਗ ਜਾਂਦਾ ਹੈ। (ਸਾਖੀ ਅਦਨ ਦੇ ਰਾਜੇ ਦੀ)

**ਹੁਕਮੁ ਨ ਕਹਿਆ ਜਾਈ** :--(ਹੁਕਮੁ ਕਹਿਆ) ਪਰਮੇਸ਼ਰ ਦੇ ਹੁਕਮ ਨੇ ਕਹਿਆ ਹੈ ਕਿ ਉਹ ਬ੍ਰਹਮ ਗਿਆਨੀ ਤਤ ਬੇਤੇ (ਨ ਜਾਈ) ਨ ਮਰ ਕੇ ਕਿਤੇ ਜਾਂਦੇ ਹਨ ਅਤੇ ਨ ਹੀ (ਜਾਈ) ਜੰਮ ਕੇ ਆਉਂਦੇ ਹਨ। ਜੰਮਣ ਮਰਣ ਤੋਂ ਰਹਿਤ ਹਨ।

ਜਥਾ :-ਸ੍ਰੀ ਮੁਖਵਾਕ :-

'ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਇ ॥' (ਅੰਗ ੭੪੯)

ਵਾ :-(ਨ ਜਾਈ) ਬ੍ਰਹਮ ਗਿਆਨੀ ਦੇ ਪ੍ਰਾਣ ਕਿਸੇ ਲੋਕ ਨੂੰ ਗਵਨ ਨਹੀਂ ਕਰਦੇ।

ਵਾ:-(ਵੇਦ ਸ਼ਾਸਤ੍ਰ ਸੁਰਤੀ, ਸਿਮ੍ਰਿਤੀ, ਮਮਈ ਆਗਿਆ) ਇਸ ਹੁਕਮ ਦੁਆਰਾ ਅਤੇ ਸਤਿਨਾਮੁ ਰੂਪ ਹੁਕਮ ਵਿਚ ਕਿਹਾ ਹੈ, ਉਹ ਤਤ ਬੇਤੇ ਜਾਂਦੇ ਆਉਂਦੇ ਨਹੀਂ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ।

**ਹੁਕਮੀ ਹੋਵਨਿ ਜੀਅ** :--ਜਿੰਨੇ ਜੀਅ ਜੰਤ ਹਨ ਸਾਰੇ ਬ੍ਰਹਮ ਗਿਆਨੀ ਦੇ ਹੁਕਮ ਵਿਚ ਹੋ ਜਾਂਦੇ ਹਨ।

ਵਾ:-ਉਸ ਬ੍ਰਹਮ ਗਿਆਨੀ ਨੂੰ ਦ੍ਰਿੜ੍ਹਤਾ ਹੋ ਜਾਂਦੀ ਹੈ ਕਿ ਜਿੰਨੇ ਜੀਵ ਹਨ ਸਭ ਹੁਕਮੀ ਨੇ ਹੀ ਹੋਣਾ ਕੀਤਾ ਹੈ। ਭਾਵ ਹੁਕਮੀ ਨੇ ਹੀ ਸਾਰੇ ਆਕਾਰ ਧਾਰੇ ਹਨ।



**ਹੁਕਮਿ ਮਿਲੈ ਵਡਿਆਈ** :--ਉਨ੍ਹਾਂ ਬ੍ਰਹਮ ਗਿਆਨੀ ਤਤ ਬੇਤਿਆਂ ਦੇ ਹੁਕਮ ਨੂੰ ਮੰਨਣੇ ਕਰਕੇ ਅਧਿਕਾਰੀਆਂ ਨੂੰ 'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ' ਰੂਪ ਵਡਿਆਈ ਮਿਲਦੀ ਹੈ।

ਜਿਵੇਂ ਮੇਹਰਾ ਚੋਰ ਦੂਜੇ ਪਾਤਸ਼ਾਹ ਜੀ ਦਾ ਬਚਨ ਮੰਨ ਕੇ ਅੱਗ ਵਿਚ ਬੈਠਾ, ਅੱਗ ਸਾੜ ਨ ਸਕੀ। ਮਗਰੋਂ ੨੧ ਜਪੁਜੀ ਸਾਹਿਬ ਦੇ ਪਾਠ ਕਰਨ ਲੱਗ ਪਿਆ ਤੇ ਬ੍ਰਹਮ ਗਿਆਨੀ ਬਣ ਗਿਆ।

**ਹੁਕਮੀ ਉਤਮੁ ਨੀਚੁ** :--ਜਿਹੜੇ ਉਨ੍ਹਾਂ ਤਤ ਬੇਤੇ ਬ੍ਰਹਮ-ਗਿਆਨੀਆਂ ਦਾ ਹੁਕਮ ਮੰਨਦੇ ਹਨ, ਉਹ ਨੀਚ ਪੁਰਖ ਵੀ ਉੱਤਮ ਬਣ ਜਾਂਦੇ ਹਨ।

ਜਥਾ :-'ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥'
(ਅੰਗ ੭੩੩)

ਵਾ:-ਜੋ ਹੁਕਮ ਨਹੀਂ ਮੰਨਦੇ ਉਹ ਉੱਤਮ ਪੁਰਖ ਭੀ ਨੀਚ ਬਣ ਜਾਂਦੇ ਹਨ।

## ਸਾਖੀ ਖੀਰ ਖਾਣੇ ਸਿੱਖ ਅਤੇ ਮੇਹਰੇ ਧਾੜਵੀ ਦੀ

'ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥' (ਅੰਗ ੯੬੭)

ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੇ ਲੰਗਰ ਵਿਚ ਸ੍ਰੀ ਖਡੂਰ ਸਾਹਿਬ ਜੀ ਵਿਖੇ ਹਰ ਰੋਜ਼ ਅੰਮ੍ਰਿਤ ਰਸ ਭਰੀ ਘਿਉ ਵਾਲੀ ਖੀਰ ਵੰਡੀ ਜਾਂਦੀ ਸੀ ਤੇ ਸੰਗਤਾਂ ਪ੍ਰੇਮ ਨਾਲ ਛਕਦੀਆਂ ਸਨ। ਇਕ ਆਦਮੀ ਬਨਾਉਟੀ ਸਿੱਖ ਦਾ ਰੂਪ ਧਾਰ ਕੇ ਆ ਗਿਆ। ਇਹ ਪ੍ਰੇਮੀ, ਸੰਗਤ ਦੀ ਪੰਗਤ ਵਿਚ ਬੈਠ ਕੇ ਖੀਰ ਖਾ ਕੇ ਕੋਠੜੀ ਦਾ ਬਾਰ (ਦਰਵਾਜ਼ਾ) ਬੰਦ ਕਰਕੇ ਸੌਂ ਰਿਹਾ ਕਰੇ। ਸਿੱਖਾਂ ਨੇ ਬਾਬਾ ਬੁੱਢਾ ਜੀ ਨੂੰ ਦੱਸਿਆ ਕਿ ਬਾਬਾ ਜੀ ਇਹ ਸਿੱਖ ਕੀਰਤਨ ਵਿਚ ਨਹੀਂ ਆਉਂਦਾ। ਲੰਗਰ ਵਿਚ ਭੀ ਕੋਈ ਸੇਵਾ ਨਹੀਂ ਕਰਦਾ। ਆਪ ਜੀ ਇਸ ਨੂੰ ਕਹੋ ਜਿਸ ਕਰਕੇ ਇਸ ਦਾ ਭਲਾ ਹੋ ਜਾਵੇ। ਇਹ ਸੁਣ ਕੇ ਬਾਬਾ ਬੁੱਢਾ ਜੀ

ਨੇ ਕਿਹਾ :-

'ਗੁਰ ਸੰਗਤ ਮਹਿਂ ਭਲੋ ਰਹਾਵਹਿ। ਭਜਨ ਟਹਿਲ ਕਰ ਕਾਲ ਬਿਤਾਵਨ।
ਬੈਠੇ ਦੇਹ ਕਾਜ ਕਿਸ ਆਇ। ਛੂਟੈ ਨਾ ਕੋਈ ਮ੍ਰਿਤ ਜਬ ਪਾਇ ॥੩੮॥
(ਸ੍ਰੀ ਗੁਰ ਪ੍ਰਤਾਪ ਸੂ: ਰੀ: ਅੰਸੂ ੧੩)

ਭਾਈ ਸਿਖਾ ਸੇਵਾ ਕਰਿਆ ਕਰ। ਤਾਂ ਉਸ ਨੇ ਕਿਹਾ ਮੈਂ ਤੁਹਾਡੇ ਜੱਟਾਂ ਦੇ ਆਖੇ ਨਹੀਂ ਲੱਗਣਾ, ਮਹਾਰਾਜ ਜੀ ਦੇ ਆਖੇ ਲੱਗਾਂਗਾ। ਜੋ ਕਹਿਣਗੇ, ਉਹ ਸੇਵਾ ਕਰਾਂਗਾ। ਬਾਬਾ ਜੀ ਖਿਮਾ ਕਰ ਕੇ ਚੁਪ ਕਰ ਰਹੇ। ਉਹ ਉਸੇ ਤਰ੍ਹਾਂ ਹੀ ਖਾ ਪੀ ਕੇ ਸੌਂ ਰਿਹਾ ਕਰੇ। ਇਉਂ ਛੇ ਮਹੀਨੇ ਲੰਘ ਗਏ। ਇਕ ਦਿਨ ਇਹ ਸੁੱਤਾ ਪਿਆ ਸੀ ਕਿ ਲੰਗਰ ਛਕਣ ਵਾਸਤੇ ਪੰਗਤ ਲਗ ਗਈ, ਜਿਸ ਕੋਠੜੀ ਵਿਚ ਉਹ ਸੁੱਤਾ ਸੀ ਸਤਿਗੁਰੂ ਜੀ ਦਾ ਸਿੰਘਾਸਣ ਉਸੇ ਕੋਠੜੀ ਅੱਗੇ ਸਿੱਖਾਂ ਨੇ ਸੁਤੇ ਸਿਧ ਲਾ ਦਿੱਤਾ। ਸਤਿਗੁਰੂ ਜੀ ਪੰਗਤ ਵਿਚ ਆ ਕੇ ਸਿੰਘਾਸਣ ਤੇ ਸੁਭਾਇਮਾਨ ਹੋ ਗਏ ਸੰਗਤ ਸ਼ਬਦ ਪੜ੍ਹਨ ਲਗ ਪਈ। ਇਸ ਅਵਾਜ਼ ਨੂੰ ਸੁਣ ਕੇ ਇਹ ਖੀਰ ਖਾਣਾ ਸਿੱਖ ਸੁੱਤਾ ਪਿਆ ਜਾਗਿਆ ਤੇ ਅੱਖਾਂ ਮਲਦਾ ਮਲਦਾ ਬਾਹਰ ਨਿਕਲਿਆ ਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮੱਥਾ ਟੇਕਣਾ ਹੀ ਪਿਆ। ਸਤਿਗੁਰੂ ਜੀ ਨੇ ਪੁਛਿਆ ਭਾਈ ਸਿੱਖਾ ਕਿੱਥੇ ਰਹਿੰਦਾ ਹੈਂ? ਤੇ ਕੀ ਕੰਮ ਕਰਦਾ ਹੈਂ? ਉੱਤਰ ਦਿੱਤਾ ਮਹਾਰਾਜ ਜੀ ਮੈਨੂੰ ਇਥੇ ਆਇਆਂ ਛੇ ਮਹੀਨੇ ਹੋ ਗਏ ਹਨ। ਇਥੇ ਤੁਹਾਡੇ ਚਰਨਾਂ ਵਿਚ ਹੀ ਰਹਿੰਦਾ ਹਾਂ। ਸਤਿਗੁਰੂ ਜੀ ਨੇ ਪੁਛਿਆ ਹੁਣ ਕੀ ਸੇਵਾ ਕਰਦਾ ਹੁੰਦਾ ਹੈਂ? ਤਾਂ ਇਸ ਨੇ ਕਿਹਾ ਮੈਨੂੰ ਸਿੱਖਾਂ ਨੇ ਕਿਹਾ ਸੀ ਕਿ ਸੇਵਾ ਕਰਿਆ ਕਰ। ਮੈਂ ਕਿਹਾ ਸਤਿਗੁਰੂ ਜੀ ਜਿਸ ਸੇਵਾ ਨੂੰ ਕਹਿਣਗੇ ਮੈਂ ਉਹ ਕਰਾਂਗਾ, ਤੁਹਾਡੇ ਜੱਟਾਂ ਦੇ ਆਖੇ ਨਹੀਂ ਲਗਣਾ।

'ਕਹਨਿ ਲਗਯੋ ਗੁਰ ਬਾਕ ਕਹੈ ਜਿਮ। ਟਹਲ ਕਰੌਂ ਤਿਸ ਭਾਂਤ ਭਲੇ ਤਿਮ।
ਕਹਯੋ ਅਪਰ ਕੋ ਮਾਨੋ ਨਾਹੀਂ। ਯਹ ਨਿਸਚੈ ਮੇਰੇ ਮਨ ਮਾਹੀਂ॥
(ਰਾਸਿ ੧, ਅੰਸੂ ੧੩)

ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਪ੍ਰੇਮੀਆਂ ਤੇਰੀ ਉਮਰ ਤਾਂ ਅੱਠ ਪਹਿਰ ਹੀ ਬਾਕੀ ਰਹਿ ਗਈ ਹੈ। ਅੱਠਾਂ ਪਹਿਰਾਂ ਵਿਚ ਅਸੀਂ ਤੇਰੇ ਪਾਸੋਂ ਕੀ ਸੇਵਾ ਕਰਵਾਈਏ? ਹੁਣ ਇਕ ਜੁਗਤੀ ਦਸਦੇ ਹਾਂ ਸਾਡਾ ਬਚਨ ਮੰਨ ਕੇ ਜੰਗਲ ਵਿਚ ਜਾ ਕੇ ਚਿਖਾ ਬਣਾ ਕੇ ਅਰਦਾਸ ਕਰਕੇ ਸੜ ਜਾਹ। ਸਤਿਗੁਰੂ ਨਾਨਕ ਸਾਹਿਬ ਜੀ ਕ੍ਰਿਪਾ ਕਰਕੇ ਤੇਰੀ ਕਲਿਆਣ ਕਰ ਦੇਣਗੇ। ਸੱਤ ਬਚਨ ਕਹਿ ਕੇ ਤੁਰ ਪਿਆ ਪਰ ਮਨ ਵਿਚ ਕਹਿਣ ਲੱਗਾ, ਸਿੱਖਾਂ ਨੇ ਖੀਰ ਨਹੀਂ



ਖਾਣ ਦਿਤੀ ਈਰਖਾ ਕਰਕੇ ਸਤਿਗੁਰਾਂ ਪਾਸੋਂ ਇਹ ਬਚਨ ਕਹਾ ਕੇ ਕਢਾਇਆ ਹੈ। ਜੰਗਲ ਵਿਚ ਜਾ ਕੇ ਚਿਖਾ ਬਣਾ ਕੇ ਅੱਗ ਲਾਈ ਤੇ ਉਦਾਲੇ ਉਦਾਲੇ ਫਿਰੀ ਜਾਵੇ। ਗੁਰੂ ਕੇ ਬਚਨਾਂ ਤੇ ਭਰੋਸਾ ਨਹੀਂ ਸੀ, ਸਿਦਕ ਕੱਚਾ ਹੋਣ ਕਰਕੇ ਸੜਨ ਤੋਂ ਡਰਦਾ ਚਿਖਾ ਵਿਚ ਨਹੀਂ ਬੈਠ ਸਕਿਆ।

ਉਧਰੋਂ ਮਿਹਰਾ ਨਾਮੇ ਧਾੜਵੀ ਚੋਰੀ ਕਰਕੇ ਕਾਫੀ ਧਨ ਜਿਸ ਦੇ ਪਾਸ ਹੈ ਆ ਨਿਕਲਿਆ। ਕਿਹਾ ਭਾਈ ਤੇਰਾ ਰੂਪ ਸਿੱਖ ਦਾ ਮਲੂਮ ਹੁੰਦਾ ਹੈ, ਤੇ ਅੱਗ ਦੇ ਉਦਾਲੇ ਤੁਰਿਆ ਫਿਰਦਾ ਹੈਂ ਕੀ ਗੱਲ ਹੈ? ਕਹਿੰਦਾ ਗੁਰੂ ਕੇ ਲੰਗਰ ਵਿਚੋਂ ਖੀਰ ਖਾਂਦਾ ਸੀ ਸਿੱਖਾਂ ਨੇ ਸਤਿਗੁਰੂ ਜੀ ਪਾਸ ਸ਼ਿਕਾਇਤ ਕਰਕੇ ਈਰਖਾ ਕਰਕੇ ਕਢਾ ਦਿੱਤਾ ਹੈ। (ਭਾਵੇਂ ਸਿੱਖਾਂ ਨੇ ਸ਼ਿਕਾਇਤ ਲਾਈ ਹੀ ਨਹੀਂ ਐਵੇਂ ਕਹਿ ਦਿੱਤਾ)।

'ਮੈਨੂੰ ਸਤਿਗੁਰੂ ਸਾਹਿਬ ਜੀ ਨੇ ਕਿਹਾ ਹੈ ਕਿ ਤੇਰੀ ਉਮਰ ਅੱਠ ਪਹਿਰ ਹੈ, ਜਾਹ ਜਾ ਕੇ ਹੁਣ ਚਿਖਾ ਬਣਾ ਕੇ ਸੜ ਜਾ, ਤੇਰਾ ਉਧਾਰ ਹੋ ਜਾਵੇਗਾ।' ਮੇਰੇ ਕੋਲੋਂ ਹੁਣ ਸੜਿਆ ਨਹੀਂ ਜਾਂਦਾ। ਮਿਹਰੇ ਦੇ ਪੂਰਬਲੇ ਭਾਗ ਜਾਗ ਪਏ, ਕਹਿੰਦਾ ਆਹ ਲੈ ਧਨ ਪੁਤ੍ਰ ਪੋਤ੍ਰਿਆਂ ਤਕ ਖਾਂਦਾ ਰਹੀਂ ਤੇ ਸਤਿਗੁਰਾਂ ਦਾ ਬਚਨ ਮੈਨੂੰ ਅਰਦਾਸ ਕਰ ਦੇ, ਕਿ ਮੁਕਤ ਹੋਣ ਦਾ ਬਚਨ ਤੈਨੂੰ ਦਿੱਤਾ। ਉਹ ਧਨ ਲੈ ਕੇ ਬੜਾ ਖੁਸ਼ ਹੋਇਆ ਤੇ ਅਰਦਾਸ ਕਰ ਦਿੱਤੀ। ਮਿਹਰਾ ਧਾੜਵੀ ਛੇਤੀ ਹੀ ਛਾਲ ਮਾਰ ਕੇ ਚਿਖਾ ਤੇ ਬੈਠ ਗਿਆ। ਸਾਧ ਸੰਗਤ ਜੀ! ਉਸ ਵੇਲੇ,

'ਸੁਰ ਪੁਰਿ ਤੇ ਬਿਬਾਨ ਚਲਿ ਆਵਾ। ਸਾਦਰ ਕਹਿ ਕੈ ਤੁਰਤ ਚਢਾਵਾ।
ਸੁਖ ਅਨੰਤ ਮਹਿ ਜਾਇ ਰਹਯੋ ਹੈ। ਗੁਰ ਬਚ ਤੇ ਅਘ ਦੇਹਿ ਦਹਯੋ ਹੈ' ॥੪੬॥

'ਗੁਰੂ ਬਚਨ ਪਰ ਜਿਹ ਪਰਤੀਤਿ। ਤਿਸਹਿ ਮਿਲਹਿ ਊਚੇ ਪਦ ਨੀਤਿ।'
(ਰਾਸਿ ੧, ਅੰਸੂ ੧੩)

ਬਿਬਾਣ ਤੇ ਬੈਠ ਕੇ ਬੈਕੁੰਠ ਨੂੰ ਚਲਾ ਗਿਆ।

ਇਤਨੇ ਚਿਰ ਨੂੰ ਜਿਨ੍ਹਾਂ ਦੀ ਚੋਰੀ ਕੀਤੀ ਸੀ ਉਹ ਭੀ ਭਾਲਦੇ ਹੋਏ ਮਿਹਰੇ ਦੇ ਮਗਰੇ ਹੀ ਆ ਗਏ ਤੇ ਆ ਕੇ ਖੀਰ ਖਾਣੇ ਨੂੰ ਫੜ ਲਿਆ ਤੇ ਤਲਾਸ਼ੀ ਕੀਤੀ ਉਹਨਾਂ ਦਾ ਧਨ ਉਸ ਪਾਸੋਂ ਫੜਿਆ ਗਿਆ। ਤਾਂ ਇਸ ਨੂੰ ਫੜ ਕੇ ਕੁਤਵਾਲ ਪਾਸ ਲੈ ਗਏ।

'ਕੋਟਵਾਰ ਕੇ ਕਰਯੋ ਅਗਾਰੀ। ਤਿਨ ਦੇਖਤ ਹੀ ਗਿਰਾ ਉਚਾਰੀ॥

ਛੀਨ ਲੇਹੁ ਤਿਸ ਕੋ ਸਭ ਮਾਲ । ਫਾਂਸੀ ਦੇਹੁ ਜਾਇ ਤਤਕਾਲ ॥
ਹੁਕਮ ਮਾਨ ਫਾਂਸੀ ਤਿਸ ਦੀਨਾ। ਮੂਰਖ ਮਰਯੋ ਧਰਮ ਤੇ ਹੀਨਾ' ॥੪੮॥
'ਤਜਹਿ ਬਾਕ ਧਰਿ ਲੋਭ ਬਿਸਾਲਾ। ਪਾਵਹਿ ਨਰਕ ਤੁਰਤ ਹੋਇ ਕਾਲਾ' ॥੪੯॥

ਕੋਤਵਾਲ ਨੇ ਚੋਰ ਸਮਝ ਕੇ ਫਾਹਾ ਦੇ ਕੇ ਮਾਰ ਦਿੱਤਾ। ਅੱਠ ਪਹਿਰ ਦੇ ਅੰਦਰ ਹੀ ਮਰ ਗਿਆ।

ਭਾਈ ਮਿਹਰੇ ਜੀ ਦੀ ਬਾਬਤ ਹਿੰਦੀ ਤਾਰੀਖ਼ ਵਿਚ ਲਿਖਿਆ ਹੈ ਕਿ ਭਾਈ ਨੂੰ ਅੱਗ ਸਾੜ ਹੀ ਨਹੀਂ ਸਕੀ। ਤੇ ਸ੍ਰੀ ਖਡੂਰ ਸਾਹਿਬ ਵਿਚ ਸਿੱਖਾਂ ਨਾਲ ਮਿਲ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆ ਗਿਆ। ਤੇ ਸ਼ਰਧਾ ਭਾਵਨਾ ਨਾਲ ਬੇਨਤੀ ਕੀਤੀ ਕਿ ਆਪ ਜੀ ਦੇ ਅੰਮ੍ਰਿਤ ਬਚਨਾਂ ਤੇ ਭਰੋਸਾ ਕਰਨ ਨਾਲ ਮੈਨੂੰ ਅੱਗ ਨੇ ਸਾੜਿਆ ਨਹੀਂ। ਹੁਣ ਮੈਨੂੰ ਕ੍ਰਿਪਾ ਕਰਕੇ ਆਪਣਾ ਸਿੱਖ ਬਣਾ ਲਵੋ ਜੀ। ਸਤਿਗੁਰੂ ਜੀ ਨੇ ਕਿਹਾ ਭਾਈ ਚੋਰੀ ਦਾ ਮਾਲ ਪਦਾਰਥ ਜੋ ਤੇਰੇ ਪਾਸ ਹੈ ਉਹ ਸਭ ਦਾ ਵਾਪਸ ਕਰਕੇ ਆ। ਅੱਗੇ ਵਾਸਤੇ ਚੋਰੀ ਨਾ ਕਰੀਂ ਤਾਂ ਇਸ ਨੇ ਸਭ ਦੀਆਂ ਵੱਢੀਆਂ ਕੱਟੀਆਂ ਮੱਝਾਂ ਧਨ ਬਸਤੂ ਆਦਿਕ ਸਭ ਕੁਝ ਵਾਪਸ ਕੀਤੇ ਤੇ ਸਤਿਗੁਰੂ ਜੀ ਦਾ ਸਿੱਖ ਬਣ ਗਿਆ ਅਤੇ ਜੀਵਨ ਮੁਕਤੀ ਪਾ ਕੇ ਨਿਹਾਲ ਹੋਇਆ।

ਸੋ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਨੀਚ ਚੋਰ ਉੱਤਮ ਬਣ ਗਿਆ। ਹੁਕਮ ਨਾ ਮੰਨਣ ਕਰਕੇ ਖੀਰ ਖਾਣਾ 'ਨੀਚ' ਅਧੋਗਤੀ ਨੂੰ ਪ੍ਰਾਪਤ ਹੋਇਆ।

'ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥'
(ਅੰਗ ੪੭੧)

'ਦੋਹਰਾ ॥ ਗੁਰੂ ਸੰਤ ਤੇ ਲਾਭ ਤਿਹ, ਗੁਰਮੁਖ ਦ੍ਰਿੜ ਮਤ ਜੋਇ।
ਮਨਮੁਖ ਚੰਚਲ ਸਿੱਖ ਕੋ, ਸਿਖੀ ਉਲਟੀ ਹੋਇ ॥੫੦॥
ਮਹਿਮਾ ਸਤਿਗੁਰ ਬਚਨ ਕੀ, ਦੇਖਹੁ ਪੁੰਨ ਪ੍ਰਮਾਨ।
ਬਿਮੁਖ ਭਯੋ ਸਿਖ ਫਾਂਸ ਤਿਸ, ਤਸਕਰ ਸੁਰਗ ਮਹਾਨ ॥੫੧॥
(ਰਾਸਿ ੧, ਅੰਸੂ ੧੩)

**ਹੁਕਮਿ ਲਿਖਿ ਦੁਖ ਸੁਖ ਪਾਈਅਹਿ** :—ਜੋ ਉਨ੍ਹਾਂ ਬ੍ਰਹਮ ਗਿਆਨੀਆਂ ਦਾ ਹੁਕਮ ਮੰਨਦੇ ਹਨ, ਜਿਨ੍ਹਾਂ ਦੇ ਕਰਮਾਂ ਵਿਚ ਦੁਖ ਲਿਖਿਆ ਹੋਇਆ ਹੋਵੇ, ਉਹ ਫੇਰ ਵੀ ਸੁਖ ਪਾਉਂਦੇ ਹਨ।



ਅਥਵਾ :—ਜੋ ਬ੍ਰਹਮ ਗਿਆਨੀ ਦੇ ਹੁਕਮ ਨੂੰ ਰਿਦੇ ਅੰਦਰ ਲਿਖਦਾ ਹੈ, ਉਹ ਦੁਖਾਂ ਦੀ ਥਾਂ ਸੁਖ ਪਾਉਂਦਾ ਹੈ।

## ਸ੍ਰੀ ਖਡੂਰ ਸਾਹਿਬ ਜੀ ਦੇ ਜ਼ਿਮੀਂਦਾਰਾਂ ਦੀ ਸਾਖੀ

ਇਕ ਵਾਰੀ ਸ੍ਰੀ ਖਡੂਰ ਸਾਹਿਬ ਜੀ ਵਿਚ ਪਸ਼ੂਆਂ ਦੀ ਬੀਮਾਰੀ ਪੈ ਗਈ। ਜ਼ਿਮੀਂਦਾਰਾਂ ਨੇ ਬਹੁਤ ਸਾਰੇ ਪੀਰ ਫ਼ਕੀਰ ਮਨਾਏ। ਅਨੇਕਾਂ ਜਤਨ ਕੀਤੇ ਪਰ ਬੀਮਾਰੀ ਨ ਹਟੀ। ਅੰਤ ਨੂੰ ਹਾਰ ਕੇ, ਮਨ ਦੀ ਸ਼ਰਧਾ ਧਾਰ ਕੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੀ ਸ਼ਰਨ ਵਿਚ ਆਏ। ਬੀਮਾਰੀ ਹਟਾਉਣ ਵਾਸਤੇ ਬੇਨਤੀ ਕੀਤੀ। ਤਾਂ ਸਤਿਗੁਰੂ ਸਾਹਿਬ ਜੀ ਨੇ ਹੁਕਮ ਕੀਤਾ ਕਿ ਲੰਗਰ ਵਿਚ ਦੁਧ ਪਾਇਆ ਕਰੋ। ਤਾਂ ਬੀਮਾਰੀ ਹਟ ਜਾਵੇਗੀ। ਸਾਰੇ ਨਗਰ ਨਿਵਾਸੀਆਂ ਨੇ ਲੰਗਰ ਵਿਚ ਦੁਧ ਪਾਉਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਦੀ ਕ੍ਰਿਪਾ ਦਾ ਸਦਕਾ ਪਸ਼ੂਆਂ ਦੀ ਬੀਮਾਰੀ ਹਟ ਗਈ। ਇਸ ਤਰ੍ਹਾਂ ਸਤਿਗੁਰਾਂ ਦਾ ਹੁਕਮ ਮੰਨ ਕੇ ਸ੍ਰੀ ਖਡੂਰ ਸਾਹਿਬ ਜੀ ਦੇ ਜ਼ਿਮੀਂਦਾਰਾਂ ਨੇ ਸੁਖ ਪਾਇਆ।

## ਸਾਖੀ ਮਲੂਕੇ ਚੌਧਰੀ ਦੀ

ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਮੇਂ ਸ੍ਰੀ ਖਡੂਰ ਸਾਹਿਬ ਜੀ ਵਿਚ ਮਲੂਕਾ ਪਿੰਡ ਦਾ ਚੌਧਰੀ ਸੀ। ਇਸ ਦੀ ਹਵੇਲੀ ਸਤਿਗੁਰਾਂ ਦੇ ਮੱਲ ਅਖਾੜਾ ਸਾਹਿਬ ਦੇ ਪਾਸ ਹੀ ਸੀ। ਇਸ ਨੂੰ ਸ਼ਰਾਬ ਪੀਣ ਦੀ ਬੜੀ ਭੈੜੀ ਆਦਤ ਸੀ। ਇਸ ਕਰਕੇ ਇਸ ਨੂੰ ਮਿਰਗੀ ਦੀ ਦੁਖਦਾਇਕ ਬੀਮਾਰੀ ਸੀ। ਜੋ ਬੜੇ ਬੜੇ ਇਲਾਜ ਕਰਨੇ ਕਰਕੇ ਵੀ ਨ ਹਟੀ। ਇਸ ਨੇ ਬੀਮਾਰੀ ਤੋਂ ਤੰਗ ਆ ਕੇ ਸੱਚੇ ਪਾਤਸ਼ਾਹ ਜੀ ਦੇ ਹਜ਼ੂਰ ਆ ਕੇ ਬੇਨਤੀ ਕੀਤੀ।

'ਆਪ ਤੁਪਾ ਜੀ ਪਰਮ ਕਿਰਪਾਲੁ ॥ ਸਭ ਭਾਖਹਿ ਤੁਮ ਸੁਜਸ ਬਿਸਾਲ ॥'

ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਹੇ ਗਰੀਬ ਨਿਵਾਜ ਜੀ ਮੇਰੀ ਮ੍ਰਿਗੀ ਦੀ ਬਿਮਾਰੀ ਹਟਾਓ।

'ਰੋਗ ਅਧਿਕ ਮੇਰੇ ਤਨ ਮਾਂਹੀ ॥ ਕਰਹੁ ਕ੍ਰਿਪਾ ਜਿਮ ਇਹੁ ਮਿਟ ਜਾਹੀ ॥੨੩॥'

ਸਤਿਗੁਰੂ ਸਾਹਿਬ ਜੀ ਨੇ ਸਹਿਜ ਸੁਭਾਅ ਕਿਹਾ ਕਿ ਭਾਈ ਖੋਟੀ ਸ਼ਰਾਬ ਪੀਣੀ ਛੱਡ ਦੇਵੇਂ ਤਾਂ ਤੇਰੀ ਮਿਰਗੀ ਦੀ ਬੀਮਾਰੀ ਹਟ ਜਾਏਗੀ। ਪਰ ਇਹ ਗੱਲ ਚੇਤੇ ਰੱਖੀਂ ਜਿਸ ਦਿਨ ਸ਼ਰਾਬ ਪੀਵੇਂਗਾ ਐਸੀ ਮਿਰਗੀ ਆਵੇਗੀ ਕਿ

ਉੱਠ ਨਹੀਂ ਸਕੇਂਗਾ । ਉਥੇ ਹੀ ਮਰ ਜਾਵੇਂਗਾ। ਇਹ ਸਤਿਗੁਰੂ ਸਾਹਿਬ ਜੀ ਨੇ ਬਚਨ ਕਰ ਦਿਤੇ। ਮਲੂਕੇ ਨੇ ਇਹ ਬਚਨ ਸੁਣਕੇ ਸ਼ਰਾਬ ਛੱਡ ਦਿਤੀ। ਅੱਠ ਸਾਲ ਜਿਉਂਦਾ ਰਿਹਾ ਮਿਰਗੀ ਦੀ ਬੀਮਾਰੀ ਨਾ ਆਈ। ਫੇਰ ਉਸ ਨੇ ਕਿਹਾ ਹੁਣ ਤਾਂ ਬੀਮਾਰੀ ਹਟ ਗਈ ਹੈ। ਮੌਜ ਲੈ ਲਈਏ। ਸਾਉਣ ਦੀਆਂ ਘਟਾਂ ਝੁਕ ਕੇ ਆਈਆਂ । ਠੰਢੀ ਠੰਢੀ ਪਉਣ ਚੱਲੀ, ਨਿਕੀ ਨਿਕੀ ਬੂੰਦਾ ਬਾਂਦੀ ਹੋ ਰਹੀ ਸੀ । ਇਹ ਰਹਿ ਨਾ ਸਕਿਆ । ਨੌਕਰ ਨੂੰ ਕਿਹਾ ਲਿਆ ਓਇ ਸ਼ਰਾਬ ! ਜਦੋਂ ਸ਼ਰਾਬ ਪੀ ਕੇ ਨੇਤਰਾਂ ਨੂੰ ਤਰਾਰਾ ਜਿਹਾ ਆਇਆ। ਚੌਬਾਰੇ ਤੇ ਚੜ੍ਹਕੇ ਆਖਿਆ, ਹੇ ਤਪਾ ਜੀ! ਅਜ ਨਹੀਂ ਰਹਿ ਸਕਿਆ। ਅੱਜ ਮੈਂ ਪੀ ਲਈ ਹੈ। ਉਸ ਵਕਤ ਸਤਿਗੁਰੂ ਸਾਹਿਬ ਜੀ ਦਾ ਦੀਵਾਨ ਗੁਰਦੁਆਰੇ ਮੱਲ ਅਖਾੜੇ ਸਾਹਿਬ ਜੀ ਵਿਖੇ ਲੱਗਾ ਹੋਇਆ ਸੀ।

ਸਤਿਗੁਰਾਂ ਨੇ ਇਸਦੀ ਇਹ ਗੱਲ ਸੁਣ ਕੇ ਕਿਹਾ, ਚੰਗਾ ਜੇ ਇਉਂ ਹੈ ਤਾਂ ਮਿਰਗੀ ਵੀ ਹੁਕਮ ਦੀ ਬੱਧੀ ਹੋਈ ਸੀ। ਲੈ ਹੁਣ ਤੱਕੜਾ ਹੋ ਜਾ, ਮਿਰਗੀ ਵੀ ਆਈ। ਇਹ ਬਚਨ ਕਹਿਣ ਤੋਂ ਮਿਰਗੀ ਪੈਣ ਕਰਕੇ ਅਟਾਰੀ ਤੋਂ ਡਿੱਗ ਕੇ ਮਰ ਗਿਆ।

ਇਉਂ ਭਾਵੇਂ ਮਲੂਕੇ ਦੇ ਕਰਮਾਂ ਵਿਚ ਮਿਰਗੀ ਦੇ ਰੋਗ ਨਾਲ ਦੁਖ ਪਾਉਣਾ ਲਿਖਿਆ ਹੋਇਆ ਸੀ, ਪਰ ਸਤਿਗੁਰੂ ਜੀ ਦਾ ਬਚਨ ਮੰਨ ਕੇ ਸ਼ਰਾਬ ਪੀਣੋਂ ਹਟ ਕੇ ਸੁਖ ਪਾਇਆ। ਸੋ ਸਤਿਗੁਰੂ ਜੀ ਦਾ ਹੁਕਮ ਮੰਨਣ ਨਾਲ ਦੁਖਾਂ ਦੀ ਥਾਂ ਸੁਖ ਪਾਈਦਾ ਹੈ ਅਤੇ ਜੇ ਨਾ ਮੰਨੀਏ ਤਾਂ ਫੇਰ ਮਲੂਕੇ ਦੀ ਤਰ੍ਹਾਂ ਮਰਨਾ ਪੈਂਦਾ ਹੈ।

ਜੋ ਸਤਿਗੁਰ ਜੀ ਦੇ ਬਚਨ ਹਨ :-

'ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ (ਅੰਗ ੫੫੪)

ਇਨ੍ਹਾਂ ਬਚਨਾਂ ਤੇ ਸਾਨੂੰ ਸਾਰਿਆਂ ਨੂੰ ਚਲਣਾ ਚਾਹੀਦਾ ਹੈ। ਗੰਦੀ ਸ਼ਰਾਬ ਜਿਸ ਦੇ ਪੀਣ ਨਾਲ ਮਤ ਮਾਰੀ ਜਾਂਦੀ ਹੈ, ਅਧੋਗਤੀ ਨੂੰ ਪ੍ਰਾਪਤ ਹੋਈਦਾ ਹੈ ਅਤੇ ਮੰਦੇ ਕਰਮ ਜੋ ਸ਼ਰਾਬ ਕਰਾਉਂਦੀ ਹੈ, ਉਸ ਦੇ ਪੀਣ ਤੋਂ ਹਟਣ ਦਾ ਪ੍ਰਣ ਕਰਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ ਜਿਸ ਕਰਕੇ 'ਲੋਕ ਸੁਖੀ ਪ੍ਰਲੋਕ ਸੁਹੇਲੇ' ਹੋਈਏ।

**ਇਕਨਾ ਹੁਕਮੀ ਬਖਸੀਸ** :-ਇਕਨਾ ਨੂੰ ਬ੍ਰਹਮ ਗਿਆਨੀ ਹੁਕਮ ਦੁਆਰਾ ਬ੍ਰਹਮ ਵਿਦਿਆ ਦੀ, ਆਤਮਾਨੰਦ ਦੀ ਬਖਸ਼ਿਸ਼ ਕਰਦੇ ਹਨ।



## ਸਾਖੀ ਭਾਈ ਸੰਗਤੀਆ ਜੀ ਦੀ

ਸਾਧ ਸੰਗਤ ਜੀਉ, ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਜੀਵਾਂ ਦਾ ਉਧਾਰ ਕਰ ਰਹੇ ਸਨ। ਜਿਥੇ ਕੋਈ ਮੇਲਾ ਆਦਿਕ ਹੁੰਦਾ ਭਾਵ ਦੁਨੀਆਂ ਇਕੱਠੀ ਹੁੰਦੀ ਉਥੇ ਪਹੁੰਚ ਕੇ ਉਪਦੇਸ਼ ਬਖਸ਼ਦੇ ਅਤੇ ਜੀਵਾਂ ਦੇ ਤਾਈਂ ਨਿਹਾਲ ਕਰਦੇ। ਇਕ ਵਾਰੀ ਜਦੋਂ ਸ਼ਿਵਰਾਤ੍ਰੀ ਦਾ ਮੇਲਾ ਅੱਚਲ ਬਟਾਲੇ ਹੋਇਆ ਤਾਂ ਉਥੇ ਬਹੁਤ ਸਾਰੇ ਸਿਧ ਆਏ ਅਤੇ ਗੁਰੂ ਨਾਨਕ ਸਾਹਿਬ ਜੀ ਭੀ ਉਥੇ ਪੁਜੇ। ਸਿਧਾਂ ਨੇ ਆਪਣੀ ਵਡਿਆਈ ਕਰਾਉਣ ਵਾਸਤੇ ਬਹੁਤ ਸ਼ਕਤੀਆਂ ਦਿਖਾਈਆਂ, ਹਨੇਰੀ ਚਲਾਈ, ਕਈ ਰੂਪ ਬਣ ਬਣ ਕੇ ਦਿਖਾਏ। ਸਤਿਗੁਰੂ ਜੀ ਨੂੰ ਡਰਾਉਣਾ ਚਾਹਿਆ। ਪਰ ਗੁਰੂ ਜੀ ਨੇ ਡਰਨਾ ਤਾਂ ਕੀ ਸੀ? ਸਗੋਂ ਸਿਧਾਂ ਦੀਆਂ ਸ਼ਕਤੀਆਂ ਖਿੱਚ ਲਈਆਂ। ਸਿਧ ਆਪਣੀਆਂ ਸ਼ਕਤੀਆਂ ਖੁਹਾ ਕੇ ਬੈਠ ਗਏ ਜਿਵੇਂ ਕਿਸੇ ਨੂੰ ਵਪਾਰ 'ਚੋਂ ਘਾਟਾ ਪਿਆ ਹੁੰਦਾ ਹੈ।

ਉਥੇ ਭਾਈ ਅਜਿੱਤਾ ਜੀ ਜੋ ਮਹਾਰਾਜ ਦਾ ਸਿਖ ਸੀ ਸਰੋਵਰ ਦੇ ਪਾਣੀ ਉਪਰ ਆਪਣਾ ਬਸਤ੍ਰ ਵਿਛਾ ਕੇ ਉਸ ਉੱਪਰ ਬੈਠ ਗਿਆ। ਬਸਤ੍ਰ ਬੇੜੀ ਵਾਂਗ ਉੱਪਰ ਤਰਨ ਲਗ ਗਿਆ ਪਰ ਪਾਣੀ ਨੇ ਬਸਤ੍ਰ ਨੂੰ ਛੋਹਿਆ ਨਹੀਂ। ਭਾਈ ਅਜਿੱਤਾ ਪਾਣੀ ਉੱਪਰ ਇਸ ਤਰੀਕੇ ਨਾਲ ਤਰ ਕੇ, ਜੋ ਪੰਛੀ ਹਨੇਰੀ ਦੇ ਕਾਰਨ ਮਰੇ ਪਏ ਸਨ, ਉਨ੍ਹਾਂ ਨੂੰ ਹੱਥਾਂ ਨਾਲ ਫੜ ਫੜ ਕੇ, ਜੀਉਂਦੇ ਕਰ ਕਰ ਕੇ, ਉਡਾਈ ਜਾਵੇ। ਸਤਿਗੁਰੂ ਜੀ ਨੇ ਪੁਛਿਆ ਕੌਣ ਹੈ ਜੋ ਕਰਾਮਾਤ ਦਿਖਾ ਰਿਹਾ ਹੈ? ਤਾਂ ਸਿਧਾਂ ਕਿਹਾ, ਮਹਾਰਾਜ ਜੀ! ਤੁਹਾਡਾ ਹੀ ਚੇਲਾ ਹੈ, ਸਾਡੇ ਵਿਚ ਸ਼ਕਤੀ ਕਿਥੇ ਹੈ? ਸਤਿਗੁਰਾਂ ਨੇ ਪਾਸ ਸੱਦ ਕੇ ਸ਼ਕਤੀ ਖਿੱਚ ਲਈ, ਤਾਂ ਇਹ ਭੀ ਸਿਧਾਂ ਵਾਂਗ ਖਾਲੀ ਹੋ ਕੇ ਪਾਸ ਬੈਠ ਗਿਆ।

ਉਸ ਵਕਤ ਇਕ ਮਿਸਤ੍ਰੀ ਸਿਖ ਸਤਿਗੁਰੂ ਜੀ ਪਾਸ ਆਇਆ ਅਤੇ ਉਸਦੇ ਨਾਲ ਉਸਦਾ ਬਾਰਾਂ ਸਾਲਾਂ ਦਾ ਪੁਤ੍ਰ ਸੀ। ਜਿਸ ਦਾ ਨਾਮ ਭਾਈ ਸੰਗਤੀਆ ਸੀ। ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਅਤੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ! ਮੇਰੇ ਘਰ ਪੁਤ੍ਰ ਪੈਦਾ ਹੋ ਕੇ ਮਰ ਜਾਂਦੇ ਸਨ। ਮੈਂ ਬਹੁਤ ਪੀਰ ਫ਼ਕੀਰ ਸਿਧ ਆਦਿਕ ਮਨਾਏ ਪਰ ਮੇਰੇ ਪੁਤ੍ਰ ਜੀਉਂਦੇ ਨਾ ਰਹਿ ਸਕੇ। ਜਿਸ ਵਕਤ ਆਪ ਜੀ ਦੀ ਮਹਿਮਾ ਸੁਣੀ ਤਾਂ ਸੰਗਤ ਵਿਚ ਅਰਦਾਸ ਕੀਤੀ ਕਿ 'ਹੇ ਮਹਾਰਾਜ ਜੀ! ਜੇ ਮੇਰਾ ਪੁਤ੍ਰ ਜੀਉਂਦਾ ਰਹਿ ਜਾਵੇ ਤਾਂ ਮੈਂ ਆਪ ਜੀ ਨੂੰ ਚੜ੍ਹਾ ਦਿਆਂਗਾ। ਤੁਸੀਂ ਇਸ ਨੂੰ ਜਿਉਂਦਾ ਰੱਖ ਲਿਆ ਹੈ ਇਸ ਵਾਸਤੇ ਮੈਂ

ਹੁਣ ਇਹ ਲੜਕਾ ਆਪ ਜੀ ਦੇ ਚਰਨ ਕਮਲਾਂ ਵਿਚ ਹਾਜ਼ਰ ਕਰ ਦਿਤਾ ਹੈ, ਆਪ ਜੀ ਪ੍ਰਵਾਣ ਕਰੋ ਜੀ। ਸਤਿਗੁਰੂ ਜੀ ਨੇ ਕਿਹਾ ਚੰਗਾ ਭਾਈ ਇਹ ਅੱਜ ਤੋਂ ਸਾਡਾ ਹੈ।

ਉਸ ਵਕਤ ਸਤਿਗੁਰੂ ਜੀ ਨੇ ਲੱਕੜਾਂ ਇਕੱਠੀਆਂ ਕਰਵਾਈਆਂ ਅਤੇ ਅੱਗ ਲਵਾ ਦਿਤੀ ਅਤੇ ਬੱਚੇ ਨੂੰ ਹੁਕਮ ਕੀਤਾ ਕਿ ਹੇ ਬਾਲਕ! ਇਸ ਵਿਚ ਬੈਠ ਜਾਹ। ਬੱਚਾ ਹੁਕਮ ਮੰਨ ਕੇ ਝੱਟ ਹੀ ਅੱਗ ਵਿਚ ਬੈਠ ਗਿਆ, ਪਰ ਮਨ ਨਹੀਂ ਡੋਲਾਇਆ ਅਤੇ ਧੀਰਜ ਰੱਖੀ। ਇਸ ਤਾਈਂ ਅਗਨੀ ਦਾ ਕੋਈ ਦੁਖ ਪ੍ਰਾਪਤ ਨਾ ਹੋਇਆ। ਅਗਨੀ ਸਰੀਰ ਨੂੰ ਸਾੜ ਨਹੀਂ ਸਕੀ। ਸੋ ਇਸ ਤਰ੍ਹਾਂ :-

'ਸਵਾ ਜਾਮ ਬੈਠਯੋ ਜਬ ਰਹਯੋ। ਸਭਿਨਿ ਦੇਖ ਅਚਰਜ ਉਰ ਲਹਯੋ।
ਪਰਮ ਪ੍ਰਸੰਨ ਭਏ ਗੁਨ ਖਾਨੀ। ਕਰਨ ਕ੍ਰਿਤਾਰਥ ਉਚਰੀ ਬਾਨੀ॥'
(ਅਧਯਾਯ ੪੦)

ਸੋ ਬੱਚੇ ਦਾ ਭਰੋਸਾ ਧੀਰਜ ਵੇਖ ਕੇ ਤੇ ਹੁਕਮ ਮੰਨਣ ਵਾਲਾ ਆਗਿਆਕਾਰੀ ਜਾਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ। ਤੇ ਬੱਚੇ ਦੇ ਜਨਮ ਨੂੰ ਸਫਲਾ ਕਰਨ ਵਾਸਤੇ ਬਚਨ ਕਹੇ, 'ਹੇ ਬਾਲਕ! ਤੇਰਾ ਜਮਾਂ ਦਾ ਜਾਲ ਟੁੱਟ ਗਿਆ ਹੁਣ ਤੂੰ ਨਿਹਾਲ ਹੋਇਆ ਹੈਂ। ਹੁਣ ਤੂੰ ਅੱਗ ਵਿਚੋਂ ਨਿਕਲ ਕੇ ਬਾਹਰ ਆਉਣਾ ਕਰ ਤਾਂ :-

'ਸੁਨਤਯੋ ਸਿਸ ਕੇ ਖੁਲੇ ਕਪਾਟਾ। ਦ੍ਵੈਤ ਭਾਵ ਕੇ ਸਾਂਕਰ ਕਾਟਾ॥'
(ਸ੍ਰੀ ਗੁਰ ਨਾਨਕ ਪ੍ਰਕਾਸ਼ ਉਤਰਾਰਧ ਅਧਯਾਯ ੪੦)

ਸੋ ਆਸਾ ਅੰਦੇਸਾ ਦੇ ਤਖ਼ਤੇ ਖੁਲ੍ਹ ਗਏ, ਅਗਿਆਨ ਤੇ ਭ੍ਰਮ ਨਿਵਿਰਤ ਹੋ ਗਏ, ਬ੍ਰਹਮ ਗਿਆਨ ਪ੍ਰਾਪਤ ਹੋ ਗਿਆ। ਦਿਬ-ਦ੍ਰਿਸ਼ਟੀ ਹੋ ਗਈ। ਜੋ ਕੁਝ ਤਿੰਨਾਂ ਲੋਕਾਂ ਵਿਚ ਵਰਤਦਾ ਸੀ ਦਿੱਸਣ ਲੱਗ ਪਿਆ। ਜਦੋਂ ਅੱਗ ਵਿਚੋਂ ਬਾਹਰ ਆਇਆ ਤਾਂ :-

'ਸ੍ਰੀ ਗੁਰ ਕਹੈ ਜਾਚ ਜੋ ਚਾਹੀ। ਦੇਵੇਂ ਸੋ ਅਬ ਬਿਲਮੰ ਨਾਹੀਂ॥'
(ਅਧਯਾਯ ੪੦)

ਹੇ ਬਾਲਕ! ਜੋ ਇੱਛਾ ਹੈ ਮੰਗਣਾ ਕਰ, ਬਿਨਾਂ ਦੇਰੀ ਤੋਂ ਬਖ਼ਸ਼ ਦਿਆਂਗੇ ਤਾਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ! ਜੋ :-

'ਚਿੰਤਾਤੁਰ ਹ੍ਵੈ ਕੈ ਸਭ ਬੈਸੇ। ਕਿਰਪਨ ਖੋਇ ਦਰਬ ਕੋ ਜੈਸੇ॥' (ਅਧਯਾਯ ੪੦)

ਜੋ ਸਾਰੇ ਸਿੱਧ ਤੇ ਅਜਿੱਤਾ ਆਦਿਕ ਸ਼ਕਤੀਆਂ ਖੁਹਾ ਕੇ ਉਦਾਸ ਬੈਠੇ



ਹੋਏ ਹਨ ਕ੍ਰਿਪਾ ਕਰਕੇ ਇਨ੍ਹਾਂ ਦੀਆਂ ਸ਼ਕਤੀਆਂ ਵਾਪਸ ਦੇ ਦਿਉ ਜੀ। ਆਪ ਤਾਂ ਸਮੁੰਦਰ ਵਾਂਗ ਵੱਡੇ ਹੋ ਅਤੇ ਇਨ੍ਹਾਂ ਦੀਆਂ ਸ਼ਕਤੀਆਂ ਇਕ ਪਾਣੀ ਦੀ ਬੂੰਦ ਵਾਂਗ ਹਨ, ਆਪ ਜੀ ਇਨ੍ਹਾਂ ਦੀਆਂ ਸ਼ਕਤੀਆਂ ਕਰਕੇ ਵੱਡੇ ਨਹੀਂ ਹੋਣ ਲੱਗੇ ਤੇ ਜੇ ਇਨ੍ਹਾਂ ਨੂੰ ਦੇ ਦਿਉ ਤਾਂ ਘਟਨ ਨਹੀਂ ਲੱਗੇ ਆਪ ਤਾਂ ਸਮੂਹ ਸ਼ਕਤੀਆਂ ਦੇ ਮਾਲਕ ਹੋ।

ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਪਖੰਡ ਕਰਦੇ ਹਨ ਆਪਣੇ ਮਾਣ ਵਡਿਆਈ ਵਧਾਉਣ ਵਾਸਤੇ ਤੇ ਪੂਜਾ ਕਰਾਉਣ ਵਾਸਤੇ ਸ਼ਕਤੀਆਂ ਵਿਖਾਉਂਦੇ ਹਨ। ਇਸ ਵਾਸਤੇ ਇਨ੍ਹਾਂ ਨੂੰ ਸ਼ਕਤੀ ਦੇਣੀ ਜੋਗ ਨਹੀਂ ਹੈ। ਪਰ ਤੇਰਾ ਕਿਹਾ ਨਹੀਂ ਮੋੜਦੇ, ਜਿਸ ਪ੍ਰਕਾਰ ਪਹਿਲੇ ਸਨ ਉਸੇ ਪ੍ਰਕਾਰ ਸ਼ਕਤੀਆਂ ਸਹਿਤ ਹੋ ਜਾਣਗੇ। ਸਿਧ ਆਦਿਕ ਸ਼ਕਤੀਆਂ ਪ੍ਰਾਪਤ ਕਰਕੇ ਬਹੁਤ ਪ੍ਰਸੰਨ ਹੋਏ ਅਤੇ ਸਭ ਇਸਤ੍ਰੀ ਪੁਰਖ ਛੋਟੇ ਜਿਹੇ ਬੱਚੇ ਦਾ ਪਰਉਪਕਾਰ ਵੇਖ ਕੇ ਅਸਚਰਜ ਹੋ ਗਏ। ਸਾਰੇ ਗੁਰੂ ਮਹਾਰਾਜ ਜੀ ਦਾ ਜੈ ਜੈ ਕਾਰ ਉਚਾਰਨ ਲਗੇ।

ਸੋ ਬਾਲਕ ਨੇ ਸਤਿਗੁਰਾਂ ਦਾ ਹੁਕਮ ਮੰਨਿਆ ਅੱਗ ਵਿਚ ਬੈਠਾ ਤਾਂ ਗੁਰੂ ਜੀ ਨੇ ਬ੍ਰਹਮ ਗਿਆਨ ਦੀ ਦਾਤ ਦੀ ਬਖ਼ਸ਼ਸ਼ ਕੀਤੀ।

**ਇਕ ਹੁਕਮੀ ਸਦਾ ਭਵਾਈਅਹਿ :**—ਇਕ ਉਨ੍ਹਾਂ ਬ੍ਰਹਮ ਗਿਆਨੀਆਂ ਦੇ ਹੁਕਮ ਨੂੰ ਮੰਨ ਕੇ ਮਨ ਨੂੰ ਸੰਸਾਰ ਵਲੋਂ ਸਦਾ ਵਾਸਤੇ ਭੁਆ (ਫੇਰ) ਲੈਂਦੇ ਹਨ। ਪ੍ਰਮੇਸ਼ਰ ਦੇ ਸਨਮੁਖ ਕਰ ਲੈਂਦੇ ਹਨ।

ਵਾ:—ਜੋ ਹੁਕਮ ਨਹੀਂ ਮੰਨਦੇ ਉਹ ਭਉਂਦੇ ਫਿਰਦੇ ਰਹਿੰਦੇ ਹਨ ਸੰਸਾਰ ਦੀਆਂ ਜੂਨਾਂ ਵਿਚ :-

'ਆਵੈ ਜਾਇ ਭਵਾਈਐ ਜੋਨੀ ਰਹਿਣ ਨ ਕਿਤਹੀ ਥਾਇ ਭਇਆ॥'

## ਸਾਖੀ ਨੰਬਰ ੧
## ਮੂਲੇ ਖੱਤ੍ਰੀ ਦੀ

ਸਾਧ ਸੰਗਤ ਜੀਉ! ਸਤਿਗੁਰੂ ਨਾਨਕ ਸਾਹਿਬ ਜੀ ਸ੍ਰਿਸਟੀ ਦਾ ਉਧਾਰ ਕਰਦੇ ਹੋਏ ਸਿਆਲਕੋਟ ਨਗਰ ਦੇ ਬਾਹਰ ਜਾ ਬੈਠੇ। ਜਦੋਂ ਕੁਝ ਸਮਾਂ ਬੀਤ ਗਿਆ ਤਾਂ ਮਰਦਾਨੇ ਨੂੰ ਸੋਇਨੇ ਦਾ ਟਕਾ ਦੇ ਕੇ ਭੇਜਿਆ ਕਿ ਜਾ ਕੇ ਇਸ ਟਕੇ ਦਾ ਸਚ ਤੇ ਝੂਠ ਖ਼ਰੀਦ ਕੇ ਲਿਆ। ਜਦੋਂ ਮਰਦਾਨਾ ਜਾ ਕੇ ਦੁਕਾਨਾਂ ਤੋਂ ਪੁਛੇ ਤਾਂ ਸਭ ਸੁਣ ਕੇ ਹੈਰਾਨ ਹੋਣ। ਅਖੀਰ ਇਕ ਬਾਣੀਏ ਦੀ ਦੁਕਾਨ ਤੇ ਗਿਆ, ਜਦੋਂ ਉਸ ਤੋਂ ਪੁਛਿਆ ਤਾਂ ਉਸ ਨੇ ਕਾਗ਼ਜ਼ ਤੇ ਲਿਖ ਦਿੱਤਾ ਕਿ

'ਮਰਣਾ ਸੱਚ ਤੇ ਜੀਊਣਾ ਝੂਠ' ਅਤੇ ਸੋਇਨੇ ਦਾ ਟਕਾ ਲੈ ਲਿਆ। ਉਹ ਕਾਗਜ਼ ਲਿਆ ਕੇ ਮਰਦਾਨੇ ਨੇ ਸਤਿਗੁਰੂ ਜੀ ਨੂੰ ਦਿੱਤਾ ਤਾਂ ਗੁਰੂ ਜੀ ਨੇ ਕਿਹਾ ਠੀਕ ਹੈ, ਸੌਦਾ ਤਾਂ ਠੀਕ ਲਿਆਂਦਾ ਹੈ, ਪਰ ਹੁਣ ਜਿਸ ਪਾਸੋਂ ਤੂੰ ਸੌਦਾ ਲਿਆਂਦਾ ਹੈ ਉਸ ਨੂੰ ਬੁਲਾ ਕੇ ਲਿਆ। ਮਰਦਾਨਾ ਗਿਆ ਅਤੇ ਇਸ ਬਾਣੀਏ ਨੂੰ ਜਿਸ ਦਾ ਨਾਮ ਮੂਲਾ ਸੀ ਬੁਲਾ ਲਿਆਂਦਾ। ਸਤਿਗੁਰੂ ਜੀ ਨੇ ਪੁਛਿਆ ਕਿ :–

'ਜੀਵਣ ਝੂਠ ਮਰਣ ਸਚ ਜਾਤਾ। ਕਿਧੌਂ ਬਨਾਇ ਲਿਖੀ ਇਹ ਬਾਤਾ ?'

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤਰਾਰਧ ਅਧਿਆਇ ੩੧)

ਹੇ ਮੂਲੇ! ਤੂੰ ਇਹ ਨਿਸਚੇ ਭੀ ਕੀਤਾ ਹੈ ਕਿ ਐਵੇਂ ਗੱਲ ਹੀ ਬਣਾ ਕੇ ਲਿਖ ਦਿਤੀ ਹੈ। ਤਾਂ ਇਸ ਨੇ ਹੱਥ ਜੋੜ ਕੇ ਕਿਹਾ ਕਿ ਹੇ ਮਹਾਰਾਜ ਜੀ! ਮੈਂ ਤਾਂ ਧਨ ਦੇ ਲਾਲਚ ਕਰਕੇ ਲਿਖ ਦਿੱਤਾ ਹੈ। ਪਰ ਮੈਂ ਦਿਲ ਵਿਚ ਇਹ ਚਾਹੁੰਦਾ ਹਾਂ ਕਿ ਇਹ ਨਿਸਚਾ ਦ੍ਰਿੜ੍ਹ ਕਰਾ ਦਿਉ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਜੇ ਐਸੀ ਇੱਛਾ ਹੈ ਤਾਂ ਸਾਡੇ ਨਾਲ ਹੀ ਰਹੋ। ਜਗਤ ਦਾ ਮਾਲਿਕ ਅਕਾਲ ਪੁਰਖ ਤੇਰੀ ਇੱਛਾ ਪੂਰੀ ਕਰੇਗਾ। ਸਤਿਗੁਰੂ ਜੀ ਦਾ ਬਚਨ ਮੰਨ ਕੇ ਨਾਲ ਹੀ ਚਲ ਪਿਆ।

ਜਦੋਂ ਕੁਝ ਸਮਾਂ ਇਸ ਨੂੰ ਨਾਲ ਰਹਿੰਦੇ ਹੋਏ ਗੁਜ਼ਰਿਆ ਤਾਂ ਇਕ ਦਿਨ ਸਤਿਗੁਰੂ ਜੀ ਨੇ ਕਿਹਾ, ਕਿ ਹੇ ਮੂਲੇ! ਤੇਰੇ ਇਕ ਵਿਰੋਧੀ ਆਦਮੀ ਨੇ ਤੁਹਾਡੇ ਘਰ ਜਾ ਕੇ ਅੱਜ ਕਿਹਾ ਹੈ, ਕਿ ਮੈਂ ਇਕ ਆਦਮੀ ਤੋਂ ਸੁਣਿਆ ਹੈ, ਕਿ ਮੂਲਾ ਸਰੀਰ ਛੱਡ ਗਿਆ ਹੈ। ਤੇ ਤੇਰੀ ਘਰ ਵਾਲੀ ਜੀਉਂਦੀ ਚਿਖਾ ਬਾਲ ਕੇ ਸੜਨ ਲਈ ਤਿਆਰ ਹੋ ਗਈ ਹੈ। ਜੇ ਤੂੰ ਅੱਜ ਘਰ ਪੁਜ ਜਾਏਂ ਤਾਂ ਤੇਰਾ ਘਰ ਵਸਦਾ ਰਹਿ ਸਕਦਾ ਹੈ। ਇਹ ਸੁਣ ਕੇ ਇਸ ਦੇ ਮਨ ਵਿਚ ਭਾਰੀ ਦੁਖ ਹੋਇਆ ਤੇ ਕਹਿਣ ਲੱਗਾ ਕਿ ਮਹਾਰਾਜ ਜੀ! ਮੇਰਾ ਘਰ ਇਥੋਂ ਕਾਫ਼ੀ ਦੂਰ ਹੈ ਹੁਣ ਮੈਂ ਕਿਵੇਂ ਪੁਜ ਸਕਦਾ ਹਾਂ ? ਆਪ ਕ੍ਰਿਪਾ ਕਰੋ ਮੇਰਾ ਘਰ ਵਸਿਆ ਰਹੇ। ਤਾਂ ਸਤਿਗੁਰੂ ਜੀ ਨੇ ਕਿਹਾ, ਕਿ ਦੋਵੇਂ ਅੱਖਾਂ ਬੰਦ ਕਰ ਤਾਂ ਇਸ ਨੇ ਦੋਵੇਂ ਅੱਖਾਂ ਬੰਦ ਕੀਤੀਆਂ ਅਤੇ ਜਦੋਂ ਅੱਖਾਂ ਖੋਲ੍ਹੀਆਂ ਤਾਂ ਆਪਣੇ ਘਰ ਵਿਚ ਬੈਠਾ ਆਪਣੇ ਆਪ ਨੂੰ ਦੇਖਿਆ। ਘਰ ਵਾਲੀ ਜੋ ਸੜਨ ਨੂੰ ਤਿਆਰ ਸੀ ਉਸ ਨੂੰ ਬਚਾ ਲਿਆ।

ਅਤੇ ਕੁਝ ਸਮਾਂ ਬੀਤਣ ਤੋਂ ਪਿਛੋਂ ਫੇਰ ਸਤਿਗੁਰੂ ਜੀ ਸਿਆਲਕੋਟ ਨਗਰ ਵਿਚ ਆਏ ਅਤੇ ਕਿਹਾ, ਹੇ ਭਾਈ ਬਾਲੇ! ਇਥੇ ਸਾਡਾ ਇਕ ਸੰਸਾਰੀ ਮਿੱਤਰ ਹੈ ਚੱਲ ਉਸ ਨੂੰ ਮਿਲੀਏ। ਇਉਂ ਕਹਿ ਕੇ ਸਤਿਗੁਰੂ ਜੀ ਚੱਲ ਕੇ ਆਏ ਅਤੇ



ਮੂਲੇ ਦੇ ਦਰਵਾਜ਼ੇ ਤੇ ਪੁਜ ਕੇ ਖੜੇ ਹੋਏ। ਤਾਂ ਉਸ ਦੀ ਪਤਨੀ ਨੇ ਜਿਸ ਨੂੰ ਹਜ਼ੂਰ ਨੇ ਸੜਨੋਂ ਬਚਾਇਆ ਸੀ ਵੇਖ ਕੇ ਕਿਹਾ, ਕਿ ਉਹੀ ਸਾਧੂ ਫੇਰ ਆ ਗਏ ਹਨ, ਜੋ ਤੈਨੂੰ ਨਾਲ ਲੈ ਗਏ ਸਨ ਤੂੰ ਕਿਤੇ ਲੁਕ ਜਾ। ਮੂਲਾ ਭਾਵੇਂ ਸਤਿਗੁਰੂ ਜੀ ਦੀ ਮਹਿਮਾ ਜਾਣਦਾ ਸੀ ਕਿ ਆਪ ਜੀ ਅੰਤਰਜਾਮੀ ਹਨ। ਸਰਬ ਕਲਾ ਸਮਰਥ ਹਨ, ਪਰ ਘਰ ਵਾਲੀ ਤੇ ਖੋਟੀ ਕਿਸਮਤ ਦਾ ਪ੍ਰੇਰਿਆ ਜਿਥੇ ਸੁੱਕੇ ਗੋਹਿਆਂ ਨੂੰ ਇਕੱਠੇ ਕੀਤਾ ਹੋਇਆ ਸੀ, ਉਸ ਗਹੂਰੇ ਵਾ ਗਹੀਰੇ ਵਿਚ ਜਾ ਕੇ ਲੁਕ ਗਿਆ। ਤਾਂ :–

'ਸ੍ਰੀ ਨਾਨਕ ਜਾਨੀ ਬਿਧ ਸਾਈ॥ 'ਮੂਲੇ, ਮੂਲੇ' ਊਚ ਅਲਾਈ॥'

(ਉਤਰਾਰਧ ਅਧਯਾਯ ੩੮)

ਸਤਿਗੁਰੂ ਜੀ ਨੇ ਇਸ ਦੀ ਸਾਰੀ ਬਿਸਿਦਕਪੁਣੇ ਦੀ ਰੀਤੀ ਜਾਣਦਿਆਂ ਹੋਇਆਂ ਇਸ ਦਾ ਨਾਮ ਲੈ ਕੇ ਅਵਾਜ਼ਾਂ ਮਾਰੀਆਂ ਤਾਂ ਇਸ ਦੇ ਘਰਵਾਲੀ ਕਹਿਣ ਲੱਗੀ ਕਿ ਉਹ ਤਾਂ ਘਰ ਨਹੀਂ ਹੈ। ਬਾਹਰ ਕਿਤੇ ਕੰਮ ਗਿਆ ਹੋਇਆ ਹੈ। ਤਾਂ ਇਹ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਇਹ ਬੇਮੁਖ ਹੈ ਕਰਮਾਂ ਤੋਂ ਹੀਣਾ ਹੈ। ਅਸੀਂ ਮਿਲਣ ਵਾਸਤੇ ਆਏ ਸਾਂ ਪਰ ਇਹ ਘਰ ਅੰਦਰ ਛਪ ਗਿਆ ਹੈ, ਆਪਣੀ ਇਸਤ੍ਰੀ ਦੇ ਕਹੇ ਲਗ ਕੇ, ਇਹ ਚੰਗਾ ਨਹੀਂ ਕੀਤਾ। ਇਉਂ ਕਹਿ ਕੇ ਸਤਿਗੁਰੂ ਜੀ ਨੇ ਸ਼ਬਦ ਉਚਾਰਿਆ :–

ਯਥਾ:–'ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥੨੧॥ (ਅੰਗ ੧੪੧੨)

ਜਦੋਂ ਸਤਿਗੁਰੂ ਜੀ ਇਉਂ ਕਹਿ ਕੇ ਤੁਰ ਪਏ ਤਾਂ ਉਸ ਵੇਲੇ ਕਾਲਾ ਨਾਗ ਗੋਹਿਆਂ ਵਿਚੋਂ ਨਿਕਲਿਆ ਤੇ ਮੂਲੇ ਨੂੰ ਡੰਗ ਮਾਰਿਆ, ਉਹ ਹਾਇ ਹਾਇ ਕਰਦਾ ਪਛਤੌਂਦਾ ਮਰ ਗਿਆ। ਸਤਿਗੁਰੂ ਜੀ ਬਾਹਰ ਇਕ ਸੁੰਦਰ ਥਾਂ ਦੇਖਕੇ ਜਾ ਬੈਠੇ। ਇਹ ਸਾਰੀ ਗੱਲ ਨਗਰ ਦੇ ਲੋਕਾਂ ਵਿਚ ਫੈਲ ਗਈ ਕਿ ਸਤਿਗੁਰਾਂ ਤੋਂ ਬੇਮੁਖ ਹੋਣ ਕਰਕੇ ਮੂਲਾ ਮਰ ਗਿਆ ਹੈ। ਤਾਂ ਸਿਆਣੇ ਪੁਰਸ਼ਾਂ ਨੇ ਕਿਹਾ, ਇਸ ਨੂੰ ਚੁਕ ਕੇ ਗੁਰਾਂ ਪਾਸ ਲੈ ਚਲੀਏ, ਜਿਸ ਕਰਕੇ ਇਸਦੇ ਗੁਨਾਹ ਬਖ਼ਸ਼ੇ ਜਾਣ। ਜਦੋਂ ਪਲੰਘੇ ਤੇ ਪਾ ਕੇ ਇਸ ਦੇ ਸਰੀਰ ਨੂੰ ਸਤਿਗੁਰੂ ਪਾਸ ਲਿਆਂਦਾ ਤਾਂ ਪਲੰਘੇ ਤੋਂ ਉਤਾਰ ਕੇ ਧਰਤੀ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਰੱਖ ਦਿਤਾ। ਇਸ ਦੇ ਨਾਲ ਬਹੁਤ ਲੋਕ ਆਏ, ਸਾਰਿਆਂ ਨੇ ਹਿਰਦੇ ਵਿਚ ਪ੍ਰੇਮ ਧਾਰ ਕੇ ਬੇਨਤੀ ਕੀਤੀ, ਕਿ ਹੇ ਗੁਰੂ ਮਹਾਰਾਜ ਜੀ!

ਕ੍ਰਿਪਾ ਕਰੋ ਇਸ ਨੂੰ ਜੀਉਂਦਾ ਕਰੋ ਜੀ। ਤਾਂ ਸਤਿਗੁਰੂ ਜੀ ਨੇ ਕਿਹਾ ਇਸਨੂੰ ਕਰਤਾਰ ਦੀ ਕਰੜੀ ਮਾਰ ਪੈ ਚੁਕੀ ਹੈ। ਇਸ ਲਈ ਇਹ ਹੁਣ ਜੀਉਂਦਾ ਨਹੀਂ ਹੋ ਸਕਦਾ। ਪਰ ਜੋ ਅੰਤ ਸਮੇਂ ਸਾਡੇ ਦਰਸ਼ਨ ਹੋਏ ਹਨ ਇਸਦਾ ਇਹ ਫਲ ਹੋਵੇਗਾ ਕਿ ਜਦੋਂ ਅਸੀਂ ਦਸਵਾਂ ਜਾਮਾ ਪਹਿਰਾਂਗੇ ਤਾਂ ਇਸ ਨੂੰ ਜੰਮਣ ਮਰਣ ਤੋਂ ਰਹਿਤ ਕਰਾਂਗੇ। ਤਦੋਂ ਤਕ ਇਹ ਸੂਰ ਹਰਨ ਸਹੇ ਆਦਿਕਾਂ ਦੀਆਂ ਦੇਹਾਂ ਧਾਰੇਗਾ।

ਜਥਾ :–'ਦਸਵਾਂ ਜਾਮਾ ਪਹਿਰਹਿ ਜਬਹੀ। ਜਨਮ ਮਰਨ ਤੇ ਗਤ ਦੈ ਤਬ ਹੀ॥
ਤਬ ਲੌ ਜਨਮ ਧਰਹਿਗੋ ਏਹੀ। ਸੂਕਰ ਸਸਾ ਮਿਰਗ ਕੀ ਦੇਹੀ॥'
(ਉਤਰਾਰਧ ਅਧਯਾਯ ੩੮)

ਜਦੋਂ ਦਸਮ ਸਰੂਪ ਵਿਚ ਮਹਾਰਾਜ ਜੀ ਹਜ਼ੂਰ ਸਾਹਿਬ ਤੋਂ ਪਰੇ ਸ਼ਿਕਾਰ ਘਾਟ ਸ਼ਿਕਾਰ ਬਿਰਤੀ ਲਈ ਨਿਕਲੇ ਤਾਂ ਇਹ ਉਸ ਵੇਲੇ ਸਹੇ ਦੀ ਜੂਨ ਵਿਚ ਸੀ। ਤਾਂ ਦਸਵੇਂ ਪਾਤਸ਼ਾਹ ਜੀ ਨੇ ਤੀਰ ਮਾਰ ਕੇ ਇਸ ਦੀ ਕਲਿਆਣ ਕੀਤੀ। ਇਉਂ ਇਹ ਬੇਅੰਤ ਜੂਨਾਂ ਭੋਗ ਕੇ ਮੁਕਤ ਹੋਇਆ।

'ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥
ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਬੇਕੀਆ ਜਾਏ॥' (ਅਨੰਦੁ ਸਾਹਿਬ)

ਹੁਕਮ ਤੋਂ ਬੇਮੁਖ ਹੋ ਕੇ ੮੪ ਦੇ ਗੇੜੇ ਵਿਚ ਪੈਣਾ ਪੈਂਦਾ ਹੈ।

## ਸਾਖੀ ਨੰਬਰ ੨
## ਸੰਨਿਆਸੀ ਦੇ ਗੁਰੂ ਕਹਾਉਣ ਦੀ

ਸਾਧ ਸੰਗਤ ਜੀ! ਭਗਤ ਕਬੀਰ ਜੀ ਕਾਂਸ਼ੀ ਵਿਚ ਰਹਿੰਦਿਆਂ ਸਿਮਰਨ ਕਰਦੇ ਤੇ ਹੋਰਨਾਂ ਨੂੰ ਸੱਚੇ ਰਸਤੇ ਦਾ ਉਪਦੇਸ਼ ਦਿੰਦੇ ਸਨ। ਉਸ ਵਕਤ ਇਕ ਸੰਨਿਆਸੀ ਭਗਤ ਕਬੀਰ ਜੀ ਦੇ ਘਰ ਦੇ ਨੇੜੇ ਹੀ ਕਿਸੇ ਦੇ ਘਰ ਰਹਿਣ ਲਗ ਪਿਆ ਜੋ ਆਪਣੇ ਆਪ ਨੂੰ ਗੁਰੂ ਕਹਾਉਂਦਾ ਸੀ। ਚੰਗਾ ਖਾਂਦਾ ਸੀ ਅਤੇ ਚੰਗਾ ਪਹਿਨਦਾ ਸੀ, ਪਰ ਚੁਬਾਰੇ ਵਿਚ ਬੂਹੇ ਬੰਦ ਕਰਕੇ ਸੁੱਤਾ ਰਹਿੰਦਾ ਸੀ। ਕੋਈ ਸਿਮਰਨ ਭਜਨ ਨਹੀਂ ਸੀ ਕਰਦਾ। ਇਕ ਦਿਨ ਸੁਤੇ ਸਿਧ ਕਬੀਰ ਜੀ ਨੂੰ ਤੁਰੇ ਜਾਂਦੇ ਰਸਤੇ ਵਿਚ ਮਿਲਿਆ ਤਾਂ ਭਗਤ ਜੀ ਨੇ ਕਿਹਾ, ਕਿ ਭਾਈ! ਭਜਨ ਸਿਮਰਨ ਕਰਿਆ ਕਰ ਜਿਸ ਕਰਕੇ ਮੁਕਤ ਹੋ ਸਕੇਂ। ਜਿਨ੍ਹਾਂ ਦਾ ਖਾਈਏ ਉਨ੍ਹਾਂ ਨੂੰ ਕੁਝ ਦੇਣਾ ਪੈਂਦਾ ਹੈ। ਇਸ ਵਾਸਤੇ ਭਜਨ ਤੋਂ ਬਿਨਾਂ ਛੁਟਕਾਰਾ ਨਹੀਂ



ਹੋ ਸਕਦਾ। ਨਹੀਂ ਤਾਂ ਕਦੋਂ ਸਿਮਰਨ ਭਜਨ ਕਰੇਂਗਾ। ਜਦੋਂ :–

'ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈ ਹੈ॥੧॥
ਹਰਿ ਬਿਨੁ ਬੈਲ ਬਿਰਾਨੇ ਹੁਈ ਹੈ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈ ਹੈ॥੧॥ਰਹਾਉ॥
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈ ਹੈ॥
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ॥੨॥
ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈ ਹੈ॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈ ਹੈ॥੩॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈ ਹੈ॥
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈ ਹੈ॥੪॥੧॥
(ਅੰਗ ੫੨੪)

ਫੇਰ ਜਦੋਂ ਚਾਰ ਪੈਰ ਹੋਏ ਅਤੇ ਮੁਖ ਤੋਂ ਗੁੰਗਾ ਭਾਵ ਪਸ਼ੂ ਦੀ ਜੂਨ ਵਿਚ ਪੈ ਗਿਆ ਤਾਂ ਫੇਰ ਭਜਨ ਕਿਵੇਂ ਕਰੇਂਗਾ? ਤਾਂ ਅਗੋਂ ਕਹਿਣ ਲੱਗਾ ਅਸੀਂ ਵੱਡੇ ਹਾਂ, ਉੱਚੀ ਜਾਤੀ ਵਾਲੇ ਬ੍ਰਾਹਮਣ ਹਾਂ, ਤੇ ਨਾਲੇ ਅਸੀਂ ਸੰਨਿਆਸੀ ਤੇ ਪੂਜਨੀਕ ਹਾਂ। ਸਾਨੂੰ ਪੂਜਨੀਕਾਂ ਨੂੰ ਭਜਨ ਕਰਨ ਦੀ ਕੀ ਲੋੜ ਹੈ? ਅਸੀਂ ਤਾਂ 'ਅਹੰ ਬ੍ਰਹਮਾਸਮੀ ਹਾਂ'। ਭਜਨ ਕਰਨ ਦੀ ਲੋੜ ਤਾਂ ਤੇਰੇ ਵਰਗੇ ਜੁਲਾਹਿਆਂ ਨੂੰ ਹੈ। ਇਹ ਸੁਣ ਕੇ ਭਗਤ ਜੀ ਚੁੱਪ ਕਰ ਗਏ।

ਜਦੋਂ ਕੁਝ ਸਮਾਂ ਗੁਜ਼ਰਿਆ ਤਾਂ ਉਹ ਮਰ ਗਿਆ ਅਤੇ ਉਨ੍ਹਾਂ ਗ੍ਰਿਹਸਤੀਆਂ ਦੇ ਘਰ ਵਿਚ ਗਊ ਦਾ ਵੱਛਾ ਬਣ ਕੇ ਜੰਮਿਆ। ਉਨ੍ਹਾਂ ਨੇ ਬੜੇ ਪ੍ਰੇਮ ਨਾਲ ਸੇਵਾ ਕਰਕੇ ਪਾਲਿਆ। ਜਦੋਂ ਜੁਆਨ ਹੋਇਆ ਤਾਂ ਇਸ ਨੂੰ ਖੇਤ ਵਾਹੁਣ ਲਈ ਹਲ ਜੋੜਿਆ ਤਾਂ ਤੁਰੇ ਹੀ ਨਾ, ਬੈਠ ਜਾਵੇ ਤੇ ਫਿਰ ਉਠੇ ਹੀ ਨਾ। ਆਪਣੇ ਆਪ ਨੂੰ ਉਨ੍ਹਾਂ ਦਾ ਗੁਰੂ ਸਮਝੇ। ਇਸਨੂੰ ਪਿਛਲੀ ਸੋਝੀ ਸੀ। ਪਰ ਉਨ੍ਹਾਂ ਨੇ ਕੁਟ ਕੁਟ ਕੇ ਚੰਮ ਉਧੇੜ ਦਿਤਾ। ਕਬੀਰ ਜੀ ਇਸ ਦੇ ਪਾਸੋਂ ਦੀ ਲੰਘੇ ਇਸ ਨੂੰ ਕੁਟ ਪੈਂਦੀ ਵੇਖ ਕੇ ਕਿਹਾ, ਇਸਨੂੰ ਕਿਉਂ ਮਾਰਦੇ ਹੋ? ਉਨ੍ਹਾਂ ਕਿਹਾ ਭਗਤ ਜੀ! ਇਹ ਤੁਰਦਾ ਨਹੀਂ ਹੈ, ਅਸੀਂ ਬੜੇ ਜਤਨ ਕੀਤੇ ਹਨ ਕੁਟ ਕੁਟ ਕੇ ਭੀ ਹੰਭ ਗਏ ਹਾਂ। ਤਾਂ ਭਗਤ ਜੀ ਨੇ ਇਨ੍ਹਾਂ ਨੂੰ ਪਾਸੇ ਕਰਕੇ ਇਸ ਬਲਦ ਦੇ ਕੰਨ ਵਿਚ ਕਿਹਾ ਕਿ ਉਸ ਸਮੇਂ ਤੂੰ ਕਿਹਾ ਨਹੀਂ

ਸੀ ਮੰਨਿਆ 'ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ ॥' ਹੁਣ ਸਿੱਧਾ ਹੋ ਕੇ ਹਿਸਾਬ ਦੇਹ। ਨਹੀਂ ਤਾਂ ਛੁਟਕਾਰਾ ਨਹੀਂ ਹੋਣਾ, ਕਿਉਂ ਐਵੇਂ ਮਾਰ ਖਾਂਦਾ ਹੈਂ। ਉਸ ਦਿਨ ਤੋਂ ਚੰਗੀ ਤਰ੍ਹਾਂ ਤੁਰਨ ਲੱਗ ਪਿਆ। ਉਹ ਵੇਖ ਕੇ ਕਹਿਣ ਲੱਗੇ ਪਤਾ ਨਹੀਂ ਭਗਤ ਜੀ ਇਸ ਨੂੰ ਕੀ ਮੰਤ੍ਰ ਦੇ ਗਏ ਹਨ।

ਸੋ ਜੋ ਬ੍ਰਹਮ ਗਿਆਨੀਆਂ ਦੇ ਹੁਕਮ ਨੂੰ ਨਹੀਂ ਮੰਨਦੇ ਉਹ ਉਸ ਸੰਨਿਆਸੀ ਵਾਂਗੂੰ ਸੰਸਾਰ ਦੀਆਂ ਜੂਨਾਂ ਵਿਚ ਭਟਕਦੇ ਰਹਿੰਦੇ ਹਨ। ਮੁਕਤਿ ਨਹੀਂ ਹੋ ਸਕਦੇ।

**ਹੁਕਮੈ ਅੰਦਰਿ ਸਭੁ ਕੋ** :-ਇਸ ਪ੍ਰਕਾਰ ਸਭ ਕੋਈ ਉਹਨਾਂ ਤਤ ਬੇਤੇ, ਬ੍ਰਹਮ ਗਿਆਨੀਆਂ ਦੇ ਹੁਕਮ ਵਿਚ ਹੈ। ਮਨ ਇੰਦ੍ਰੇ ਪ੍ਰਾਣ ਆਦਿਕ ਵੀ ਹੁਕਮ ਵਿਚ ਹੀ ਹਨ।

**ਬਾਹਰਿ ਹੁਕਮ ਨ ਕੋਇ** :-ਉਹਨਾਂ ਤਤ ਬੇਤਿਆਂ, ਬ੍ਰਹਮ ਗਿਆਨੀਆਂ ਦੇ ਹੁਕਮ ਤੋਂ ਬਾਹਰ ਕੋਈ ਨਹੀਂ ਹੋ ਸਕਦਾ।

ਵਾ:-ਉਨ੍ਹਾਂ ਦੇ ਹੁਕਮ ਤੋਂ ਬਾਹਰ ਹੋਣੇ ਕਰਕੇ ਕੋਈ ਫਲ ਪ੍ਰਾਪਤ ਨਹੀਂ ਹੁੰਦਾ। ਜੋ ਕੋਈ ਵੀ ਲਾਭ ਉਠਾਉਂਦਾ ਹੈ, ਬ੍ਰਹਮ ਗਿਆਨੀਆਂ ਦਾ ਹੁਕਮ ਮੰਨ ਕੇ ਹੀ ਉਠਾਉਂਦਾ ਹੈ।

'ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰਪਰਸਾਦੀ ਤਰੀਐ ॥'
(ਅੰਗ ੧੪੧)

**ਨਾਨਕ ਹੁਕਮੈ ਜੇ ਬੁਝੈ** :-ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਜੇ ਉਨ੍ਹਾਂ ਦੇ ਹੁਕਮ ਨੂੰ (ਬੁਝੈ) ਬੁਝ ਲਵੇ, ਸਮਝ ਲਵੇ।

**ਤ ਹਉਮੈ ਕਹੈ ਨ ਕੋਇ** :-ਤਾਂ ਪੁਰਖ ਹੰਗਤਾ ਮਮਤਾ ਦੇ ਵਾਕ ਨਹੀਂ ਕਹਿੰਦਾ। ਉਹ ਪੁਰਖ ਮੁਕਤ ਹੋ ਜਾਂਦਾ ਹੈ।

ਇਸ ਪ੍ਰਕਾਰ ਉਹ ਹੰਗਤਾ ਮਮਤਾ ਤੋਂ ਬਚ ਜਾਂਦਾ ਹੈ।

## ਅਰਥ ਨੰਬਰ ੩

## ਜਗਿਆਸੂ ਪ੍ਰਤੀ ਅਰਥ

**ਹੁਕਮੀ ਹੋਵਨਿ ਆਕਾਰ** :--ਜੋ ਜਗਿਆਸੂ ਜਨ ਸਤਿਗੁਰੂ



ਮਹਾਰਾਜ ਸਾਹਿਬ ਜੀ ਦੇ ਹੁਕਮ ਨੂੰ ਮੰਨਦੇ ਹਨ। ਉਹ ਹੁਕਮੀ ਪ੍ਰਮੇਸ਼ਰ ਦਾ ਹੁਕਮ ਮੰਨਣੇ ਕਰਕੇ (ਹੋਵਨਿ ਆਕਾਰ) ਵਾਹਿਗੁਰੂ ਦਾ (ਅਕਾਰ) ਰੂਪ ਹੀ ਬਣ ਜਾਂਦੇ ਹਨ। ਸਰੀਰ ਦੇ ਸਹਿਤ ਹੁੰਦਿਆਂ ਹੋਇਆਂ ਹੀ ਹੁਕਮੀ ਦਾ ਰੂਪ ਹੋ ਜਾਂਦੇ ਹਨ। ਜਿਵੇਂ ਘੜਾ ਪਾਣੀ ਵਿਚ ਰੱਖ ਦੇਈਏ। ਐਉਂ ਹੁਕਮੀ ਵਿਚ ਸਰੀਰ ਦੇ ਹੁੰਦਿਆਂ ਮਿਲੇ ਰਹਿੰਦੇ ਹਨ।

ਯਥਾ :-'ਹਰਿ ਕਾ ਸੇਵਕੁ ਸੋ ਹਰਿ ਜੇਹਾ ॥
ਭੇਦੁ ਨ ਜਾਣਹੁ ਮਾਣਸ ਦੇਹਾ ॥' (ਅੰਗ ੧੦੭੬)

ਅਤੇ ਸਰੀਰ ਤਿਆਗ ਕੇ ਜਿਵੇਂ ਘੜਾ ਭੰਨ ਕੇ ਪਾਣੀ ਵਿਚ ਪਾਣੀ ਮਿਲਾ ਦੇਈਏ ਇਉਂ ਸਰੀਰ ਦੀ ਸਮਾਪਤੀ ਤੋਂ ਬ੍ਰਹਮ ਵਿਚ ਮਿਲ ਜਾਂਦੇ ਹਨ।

ਯਥਾ:-"ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ ॥'
(ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

'ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ।'
(ਅੰਗ ੬੯੨)

**ਹੁਕਮੁ ਨ ਕਹਿਆ ਜਾਈ** :-(ਹੁਕਮ ਕਹਿਆ) ਬੇਦ ਸ਼ਾਸਤ੍ਰਾਂ ਨੇ ਇਹ ਕਹਿਆ ਹੈ (ਨ ਜਾਈ) ਉਹ ਬ੍ਰਹਮ ਗਿਆਨੀ ਸਰੀਰ ਦੇ ਕਰਮਾਂ ਨੂੰ ਭੋਗਣ ਵਾਸਤੇ ਕਿਸੇ ਜੂਨਾਂ ਵਿਚ ਨਹੀਂ ਜਾਂਦਾ। ਸਦਾ ਅਬਿਨਾਸੀ ਪਦ ਨੂੰ ਪਾ ਲੈਂਦਾ ਹੈ।

**ਹੁਕਮੀ ਹੋਵਨਿ ਜੀਅ** :-ਉਨ੍ਹਾਂ ਬ੍ਰਹਮ ਗਿਆਨੀਆਂ ਨੇ ਜਾਣਿਆ ਹੈ ਕਿ ਪ੍ਰਮੇਸਰ ਦੇ ਹੁਕਮ ਵਿਚ ਚਲਣੇ ਕਰਕੇ ਹੀ (ਜੀਅ) ਚੇਤਨ ਦਾ ਰੂਪ (ਹੋਵਨਿ) ਹੋਈਦਾ ਹੈ, ਬਣੀਦਾ ਹੈ।

ਵਾ:-ਜਿੰਨੇ (ਜੀਅ) ਰਿਦੇ ਹਨ, ਸਾਰਿਆਂ ਵਿਚ (ਹੁਕਮੀ) ਪ੍ਰਮੇਸ਼ਰ ਆਪ ਦੇ ਸਰੂਪ ਸਹਿਤ ਹੋਇਆ ਹੋਇਆ ਹੈ।

**ਹੁਕਮਿ ਮਿਲੈ ਵਡਿਆਈ** :-ਇਹ ਜਗਿਆਸੂਆਂ ਨੇ ਨਿਸਚੇ ਕੀਤਾ ਹੈ, ਕਿ ਪ੍ਰਮੇਸ਼ਰ ਦਾ ਹੁਕਮ ਮੰਨਣੇ ਕਰਕੇ ਹੀ :-

'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥' (ਅੰਗ ੨੭੩)

ਦੀ ਵਡਿਆਈ ਮਿਲਦੀ ਹੈ। ਵਾ:-ਬ੍ਰਹਮ ਵਿਦਿਆ ਦੀ ਵਡਿਆਈ

ਮਿਲਦੀ ਹੈ।
ਜਥਾ :–'ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥' (ਅੰਗ ੧੬)

**ਹੁਕਮੀ ਉਤਮੁ ਨੀਚੁ** :–ਪ੍ਰਮੇਸ਼ਰ ਦੇ ਹੁਕਮ ਅੰਦਰ ਹੀ ਨੀਚ ਪੁਰਖ ਭੀ ਜਗਿਆਸੂ ਬਣ ਕੇ ਉਤਮੁ ਪੁਰਖ ਬਣ ਜਾਂਦੇ ਹਨ। (ਨੀਚੁ) ਮੰਦ ਕਰਮ ਛੁਟ ਜਾਂਦੇ ਹਨ। (ਉਤਮੁ) ਸਤ ਸੰਤੋਖਾਦਿ ਗੁਣ ਪ੍ਰਾਪਤ ਹੋ ਜਾਂਦੇ ਹਨ।

ਵਾ:–ਜੋ ਹੁਕਮੀ ਦੇ ਹੁਕਮ ਅੰਦਰ ਹੈ। ਉਸ ਨੂੰ ਸਭ ਉਤਮ ਨੀਚ ਸ੍ਰਿਸ਼ਟੀ ਦੀ (ਨੀਚੁ) ਜੜ੍ਹ ਆਦਿ ਤੇ (ਉਤਮੁ) ਦੇਵਤੇ ਆਦਿ ਦੀ ਗਿਆਤ ਹੋ ਜਾਂਦੀ ਹੈ।

**ਹੁਕਮਿ ਲਿਖਿ ਦੁਖ ਸੁਖ ਪਾਈਅਹਿ** :–ਜੋ ਪ੍ਰਮੇਸਰ ਨੇ ਲਿਖਿਆ ਹੋਵੇ ਦੁਖ ਪੈਣਾ ਉਹ ਜਗਿਆਸੂ ਪ੍ਰੇਮੀ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਹੁਕਮ ਨੂੰ ਮੰਨ ਕੇ ਦੁਖ ਦੀ ਨਿਵਿਰਤੀ ਕਰਕੇ (ਸੁਖ) ਆਤਮਾ ਨੰਦ ਦੀ ਪ੍ਰਾਪਤੀ ਪਾਉਂਦੇ ਹਨ।

ਵਾ:–ਹੁਕਮੀ ਦੇ ਹੁਕਮ ਨੂੰ ਮੰਨ ਕੇ ਦੁਖ ਸੁਖ ਦਾ ਨਿਰਨਾ (ਪਾਈਅਹਿ) ਪਾਈਦਾ ਹੈ ਭਾਵ ਜਾਣੀਦਾ ਹੈ। ਕਿ (ਲਿਖਿ) ਲਿਖਣ ਵਾਲਾ ਭੀ ਆਪ ਹੀ ਹੈ ਅਤੇ ਦੁਖ ਸੁਖ ਭੀ ਉਸ ਦੇ ਹੁਕਮ ਅੰਦਰ ਹੀ ਹੈ।

**ਇਕਨਾ ਹੁਕਮੀ ਬਖਸੀਸ** :–ਇਕਨਾ ਜਗਿਆਸੂਆਂ ਨੂੰ ਜੋ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਹੁਕਮ ਵਿਚ ਚਲਦੇ ਹਨ, ਬ੍ਰਹਮ ਵਿਦਿਆ ਦੀ ਬਖਸ਼ਸ਼ ਪ੍ਰਾਪਤ ਹੋ ਜਾਂਦੀ ਹੈ।

ਵਾ:–ਇਕਨਾ ਨੂੰ ਹੁਕਮੀ ਵਲੋਂ ਬਖਸ਼ਸ਼ ਹੋਈ ਹੈ ਕਿ ਤੁਸੀਂ ਸਭ ਦੇ ਸੁਆਮੀ ਹੋ ਹੋਰ ਸਭ ਤੁਹਾਡੇ ਅਧੀਨ ਹਨ।

**ਇਕਿ ਹੁਕਮੀ ਸਦਾ ਭਵਾਈਅਹਿ** :–ਇਕ ਅਧਿਕਾਰੀ ਜਗਿਆਸੂ ਹੁਕਮ ਵਿਚ ਲਾ ਕੇ ਸਦਾ ਵਾਸਤੇ ਇੰਦ੍ਰੇ, ਪੰਜ ਬਿਰਤੀਆਂ (ਪ੍ਰਮਾਣ, ਵਿਪਰਜੈ, ਨਿੰਦ੍ਰਾ, ਸਿਮ੍ਰਤੀ, ਵਿਕਲਪ) ਨੂੰ ਵਿਸ਼ਿਆਂ ਵਲੋਂ ਭਵਾ ਲੈਂਦੇ ਹਨ। ਅਤੇ ਚਿਤ ਨੂੰ ਸੰਸਾਰ ਵਲੋਂ ਮੋੜ ਅੰਤਰ ਮੁਖ ਬਿਰਤੀ ਕਰ ਲੈਂਦੇ ਹਨ।

'ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥
ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥' (ਅੰਗ ੭੦੭)



**ਹੁਕਮੈ ਅੰਦਰਿ ਸਭੁ ਕੋ** :–ਉਨ੍ਹਾਂ ਜਗਿਆਸੂਆਂ ਦੇ ਮਨ, ਇੰਦ੍ਰੇ, ਪ੍ਰਾਣ, ਬਿਰਤੀਆਂ ਸਭ ਕੋਈ ਹੁਕਮ ਵਿਚ ਚਲਦੇ ਹਨ।

ਵਾ:–ਉਨ੍ਹਾਂ ਨੇ ਜਾਣ ਲਿਆ ਹੈ ਕਿ ਜਿੰਨਾ ਸਾਰਾ ਸੰਸਾਰ ਹੈ ਵਾਹਿਗੁਰੂ ਬ੍ਰਹਮ ਦੇ ਹੁਕਮ ਵਿਚ ਹੈ।

**ਬਾਹਰਿ ਹੁਕਮ ਨ ਕੋਇ** :–ਉਨ੍ਹਾਂ ਜਗਿਆਸੂਆਂ ਦੇ ਹੁਕਮ ਤੋਂ ਬਾਹਰ ਕੋਈ ਇੰਦ੍ਰਾ ਹਰਿਆ ਪਸੂ ਵਾਂਗ ਅਮੋੜ ਨਹੀਂ ਚਲਦਾ। ਅੱਖਾਂ ਭੁਖੇ ਬਾਜਾਂ ਵਾਂਗ ਰੂਪ ਵੇਖਣ ਵੱਲ, ਕੰਨ ਨਿੰਦਿਆ ਵੱਲ ਨਹੀਂ ਜਾਂਦੇ।

**ਨਾਨਕ ਹੁਕਮੈ ਜੇ ਬੁਝੈ** :–ਹੁਕਮ ਕੀ ਹੈ?

'ੴ ਸਤਿਨਾਮੁ' ਉਸਦਾ ਹੁਕਮ ਹੈ। ਪਰ ਉਸ ਬ੍ਰਹਮ ਤੇ ਕਿਸੇ ਦਾ ਹੁਕਮ ਨਹੀਂ ਹੈ। ਉਸਦੇ ਵਿਚ 'ਓਅੰ' ਜਾਂ 'ਓਅੰਕਾਰ' ਆਦਿਕ ਸ਼ਬਦ ਕਲਪਤ ਰੂਪ ਹੈ। ਆਪ ਉਹ ਸੁਧ ਬ੍ਰਹਮ 'ਓਅੰਕਾਰ ਆਦਿ' ੴ ਓਅੰਕਾਰ ਦਾ ਭੀ ਆਦੀ ਬ੍ਰਹਮ ਹੈ। ਜੇ ਉਸ ਬ੍ਰਹਮ ਵਿਚ ਹੁਕਮ 'ੳ' ਕਲਪਤ ਰੂਪ ਕਰਕੇ ਸਮਝ ਲਵੇ।

**ਤ ਹਉਮੈ ਕਹੈ ਨ ਕੋਇ** :–ਤਾਂ ਹੰਗਤਾ ਮਮਤਾ ਕੋਈ ਨਹੀਂ ਕਹਿੰਦਾ ਫਿਰ ਬ੍ਰਹਮ ਦਾ ਰੂਪ ਹੋ ਜਾਂਦਾ ਹੈ ਉਸ ਵਿਚ ਹੰਗਤਾ ਮਮਤਾ ਨਹੀਂ ਰਹਿੰਦੀ। ਇਸ ਪ੍ਰਕਾਰ ਜਗਿਆਸੂ ਜਨ ਨਿਹਾਲ ਹੋ ਜਾਂਦੇ ਹਨ।

## ਤੀਜੀ ਪਉੜੀ ਪ੍ਰਾਰੰਭ

ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ; ਜਾਣੈ ਨੀਸਾਣੁ ॥
ਗਾਵੈ ਕੋ; ਗੁਣ 'ਵਡਿਆਈਆ' ਚਾਰ ॥
ਗਾਵੈ ਕੋ; ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ; ਸਾਜਿ ਕਰੇ ਤਨੁ ਖੇਹ ॥
ਗਾਵੈ ਕੋ; ਜੀਅ ਲੈ ਫਿਰਿ ਦੇਹ ॥
ਗਾਵੈ ਕੋ; ਜਾਪੈ ਦਿਸੈ ਦੂਰਿ ॥
ਗਾਵੈ ਕੋ; ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ; ਨ ਆਵੈ ਤੋਟਿ ॥
ਕਥਿ ਕਥਿ ਕਥੀ; ਕੋਟੀ ਕੋਟਿ ਕੋਟਿ ॥
ਦੇਦਾ ਦੇ; ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ; ਖਾਹੀ ਖਾਹਿ ॥
ਹੁਕਮੀ; ਹੁਕਮ ਚਲਾਏ ਰਾਹੁ ॥
ਨਾਨਕ; ਵਿਗਸੈ ਵੇਪਰਵਾਹੁ ॥੩॥

**੧. ਪ੍ਰਸ਼ਨ :**—ਸਿੱਧਾਂ ਨੇ ਪ੍ਰਸ਼ਨ ਕੀਤਾ, ਹੇ ਗ਼ਰੀਬ ਨਿਵਾਜ਼ ਅੰਤਰਜਾਮੀ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦਾ ਹੁਕਮ ਤਾਂ ਕਹਿ ਨਹੀਂ ਸਕੀਦਾ, ਵਾਹਿਗੁਰੂ ਦੇ ਬਲ ਤਾਈਂ ਹੀ ਦਸ ਦੇਵੋ ? ਇਹ ਸਿੱਧਾਂ ਨੇ ਇਸ ਖਿਆਲ ਨਾਲ ਕਿਹਾ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਜਦੋਂ ਬਲ ਦੱਸਣਗੇ ਤਾਂ ਪਰਮੇਸਰ ਦਾ ਪਤਾ ਲਗ ਜਾਵੇਗਾ। ਜਿਵੇਂ ਪਹਿਲਵਾਨ ਦੇ ਬਲ ਤੋਂ ਪਤਾ ਲਗ ਜਾਂਦਾ ਹੈ ਕਿ ਐਨਾ ਕੁ ਉਹ ਬਲੀ ਹੈ ਇਉਂ ਵਾਹਿਗੁਰੂ ਦੇ ਬਲ ਤੋਂ ਉਸਦੇ ਸਰੂਪ ਦਾ ਅੰਦਾਜ਼ਾ ਲੱਗ ਜਾਵੇਗਾ ?



**ਉੱਤਰ :--ਗਾਵੈ ਕੋ ਤਾਣੁ :**--ਤਾਂ ਸੁਣਿ ਕੇ ਸਤਿਗੁਰੂ ਸਾਹਿਬ ਜੀ ਨਿਖੇਧ ਪਖ ਦੁਆਰਾ ਕਥਨ ਕਰਦੇ ਹਨ, ਹੇ ਸਿਧੋ ! ਉਸ ਪਰਮੇਸਰ ਦੇ (ਤਾਣੁ) ਬਲ ਨੂੰ ਕੌਣ ਗਾ ਸਕਦਾ ਹੈ ਜਿਹੜਾ 'ਖਿਨ ਮਹਿ ਥਾਪਿ ਉਥਾਪਨਹਾਰਾ ॥' (ਅੰਗ ੨੭੬) 'ਭੰਜਨ ਗੜ੍ਹਣ ਸਮਥੁ ॥' (ਅੰਗ ੧੪੦੪) ਹੈ। 'ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥' (ਅੰਗ ੨੮੪)

ਜਿਹੜਾ ਅੱਖ ਦੇ ਖੋਲ੍ਹਣ ਤੇ ਮੀਚਣ ਵਿਚ ਸ੍ਰਿਸ਼ਟੀ ਨੂੰ ਰਚ ਲੈਂਦਾ ਅਤੇ ਪਰਲੋ ਕਰ ਲੈਂਦਾ ਹੈ। ਐਡੇ ਵਡੇ ਬਲੀ ਪਰਮੇਸਰ ਦੇ ਬਲ ਨੂੰ ਕੌਣ ਗਾ ਸਕਦਾ ਹੈ। ਕਿਸੇ ਵਿਚ ਭੀ ਸਮਰਥਾ ਨਹੀਂ ਹੈ।

**ਹੋਵੈ ਕਿਸੈ ਤਾਣੁ :**—ਜੇ ਕਿਸੇ ਵਿਚ (ਤਾਣੁ) ਬਲ ਹੋਵੇ ਤਾਂ ਹੀ ਕਹਿ ਸਕੇ 'ਵਾ' (ਪਰਮੇਸਰ ਜਿਹਾ) (ਤਾਣੁ) ਬਲ ਹੋਵੇ ਤਾਂ ਹੀ ਕੋਈ ਗਾ ਸਕੇ। ਜੇ ਪਰਮੇਸਰ ਜਿਹਾ ਕਿਸੇ ਵਿਚ ਬਲ ਹੀ ਨਹੀਂ ਤਾਂ ਉਸਦੇ ਬਲ ਨੂੰ ਕਉਣ ਗਾ ਸਕਦਾ ਹੈ ?

**ਪ੍ਰਸ਼ਨ :**—ਹੇ ਮਹਾਰਾਜ ਸਾਹਿਬ ਜੀ ਜੇ ਬਲ ਨਹੀਂ ਕਿਹਾ ਜਾਂਦਾ ਤਾਂ ਵਾਹਿਗੁਰੂ ਦੀਆਂ ਦਾਤਾਂ ਹੀ ਦੱਸ ਦੇਵੋ ?

**ਉੱਤਰ :—ਗਾਵੈ ਕੋ ਦਾਤਿ ਜਾਣੈ ਨੀਸਾਣੁ :**--ਜੋ ਉਸ ਦੀਆਂ ਦਾਤਾਂ ਦਿਤੀਆਂ ਹੋਈਆਂ ਹਨ (ਇਕ ਇਕ ਆਦਮੀ ਨੂੰ), ਉਹ ਭੀ ਗਿਣੀਆਂ ਨਹੀਂ ਜਾ ਸਕਦੀਆਂ। (ਕੋ) ਕੌਣ ਹੈ ਉਹ ਪੁਰਖ ਜਿਹੜਾ ਉਸ ਪ੍ਰਮੇਸਰ ਦੀਆਂ ਦਿੱਤੀਆਂ (ਸਮੱਗ੍ਰ) ਦਾਤਾਂ ਨੂੰ (ਗਾਵੈ) ਗਾ ਸਕੇ।

(ਜਾਣੈ ਨੀਸਾਣੁ) ਜਿਹੜਾ (ਨੀਸਾਣੁ) ਪ੍ਰਗਟ ਕਰਕੇ ਜਾਣੇ ਤੇ ਦਸ ਸਕੇ ਉਹੋ ਹੀ ਗਾਵੈ। ਪਰਮੇਸਰ ਦੀਆਂ ਦਾਤਾਂ ਨੂੰ (ਨੀਸਾਣੁ) ਪ੍ਰਗਟ ਕਰਕੇ ਕੋਈ ਭੀ ਨਹੀਂ ਗਾ ਸਕਦਾ। ਵਾਹਿਗੁਰੂ ਦੀਆਂ ਦਾਤਾਂ ਬੇਅੰਤ ਹਨ।

**ਪ੍ਰਸ਼ਨ :**—ਹੇ ਮਹਾਰਾਜ ਸਾਹਿਬ ਜੀ ਜੇ ਦਾਤਾਂ ਨਹੀਂ ਦੱਸੀਆਂ ਜਾ ਸਕਦੀਆਂ ਤਾਂ ਫੇਰ ਉਸ ਦੇ ਨੀਸ਼ਾਣ ਹੀ ਦਸ ਦੇਵੋ ?

**ਉੱਤਰ :**—(ਜਾਣੈ ਨੀਸਾਣੁ) ਜੇ ਕੋਈ ਜਾਣਦਾ ਹੋਵੇ ਤਾਂ ਕੋਈ ਉਸ ਦੀਆਂ (ਨੀਸਾਣੁ) ਨੀਸ਼ਾਨੀਆਂ ਦਸ ਸਕੇ।

**ਗਾਵੈ ਕੋ ਜੀਅ ਲੈ ਫਿਰਿ ਦੇਹ** :--ਹੇ ਸਿਧੋ ! ਕਉਣ ਉਸ ਪਰਮੇਸਰ ਨੂੰ ਗਾ ਸਕਦਾ ਹੈ। ਜੀਵ ਐਨਾ ਸੂਖਮ ਹੈ ਪਉਣ ਦੀ ਨਿਆਈਂ, ਜਦ ਦੇਹ ਵਿਚੋਂ ਨਿਕਲਦਾ ਹੈ, ਪਤਾ ਨਹੀਂ ਲੱਗਦਾ ਕਿਧਰ ਚਲਿਆ ਜਾਂਦਾ ਹੈ। ਪਰ ਪਰਮੇਸਰ ਦੀ ਸੱਤਾ ਦੇ ਆਸਰੇ ਸਾਢੇ ਤਿੰਨ ਮਣ ਦੀ ਦੇਹ ਨੂੰ ਚੁੱਕੀ ਫਿਰਦਾ ਹੈ। ਚੇਤਨ ਸੱਤਾ ਦੇ ਆਸਰੇ ਜੀਵਆਤਮਾ ਨੂੰ ਦੇਹ ਦਾ ਭਾਰ ਪ੍ਰਤੀਤ ਨਹੀਂ ਹੁੰਦਾ ਅਤੇ ਉਤਨਾ ਚਿਰ ਚੁੱਕੀ ਫਿਰਦਾ ਹੈ, ਜਿੰਨਾਂ ਚਿਰ ਪਰਾਰਬਧ ਵਾਹਿਗੁਰੂ ਨੇ ਬਖਸ਼ੀ ਹੈ ਅਤੇ ਇਉਂ ਪਰਮੇਸਰ ਜੀਵਾਂ ਨੂੰ ਪਰਾਰਬਧ ਅਨੁਸਾਰ ਦੇਹ ਦਿੰਦਾ ਹੈ, ਅਤੇ ਪਰਾਰਬਧ ਪੂਰੀ ਹੋਣ ਤੋਂ ਫੇਰ ਲੈ ਲੈਂਦਾ ਹੈ। ਫੇਰ ਦੇ ਦਿੰਦਾ ਹੈ, ਫੇਰ ਲੈ ਲੈਂਦਾ ਹੈ। ਉਸਨੂੰ ਕਉਣ ਗਾ ਸਕਦਾ ਹੈ।

**ਗਾਵੈ ਕੋ ਜਾਪੈ ਦਿਸੈ ਦੂਰਿ** :—ਉਸ ਵਾਹਿਗੁਰੂ ਦੇ ਬਲ ਨੂੰ ਹੇ ਸਿਧੋ! ਕੌਣ ਗਾ ਸਕਦਾ ਹੈ, ਜਿਹੜਾ (ਬੁਧੀ ਕਰਕੇ) (ਜਾਪੈ) ਜਾਣਨ ਤੋਂ ਭੀ ਦੂਰ ਹੈ, ਅਤੇ ਜੋ ਵਾਹਿਗੁਰੂ (ਦਿਸੈ) (ਅੱਖਾਂ ਨਾਲ) ਦਿੱਸਣ ਤੋਂ ਭੀ (ਦੂਰਿ) ਦੂਰ ਹੈ। ਉਸਦੇ ਸਰੂਪ ਦੀ ਸਮਝ ਨਹੀਂ ਪੈਂਦੀ, ਨੇਤ੍ਰਾਂ ਕਰਕੇ ਅਤੇ ਬੁਧੀ ਆਪਣੇ ਬਲ ਕਰਕੇ ਜਿਸਦੇ ਸਰੂਪ ਨੂੰ ਜਾਣ ਨਹੀਂ ਸਕਦੀ।

ਜਿਸ ਪਰਮੇਸਰ ਦੀ ਸੱਤਾ ਨਾਲ ਅਸੀਂ ਨੇਤ੍ਰਾਂ ਨਾਲ 'ਦੂਰਿ' ਤਕ ਦੇਖ ਸਕਦੇ ਹਾਂ ਅਤੇ ਜਿਸ ਦੀ ਸੱਤਾ ਕਰਕੇ ਹਿਰਦੇ ਨਾਲ ਦੁਖ ਸੁਖ ਮਹਿਸੂਸ ਕਰਦੇ ਹਾਂ, ਉਸ ਪਰਮੇਸਰ ਦੇ ਬਲ ਨੂੰ ਹੇ ਸਿਧੋ! ਕੌਣ ਗਾ ਸਕਦਾ ਹੈ। (ਨਹੀਂ ਗਾਇਆ ਜਾ ਸਕਦਾ ਕਿਸੇ ਪਾਸੋਂ)।

**ਗਾਵੈ ਕੋ ਵੇਖੈ ਹਾਦਰਾ ਹਦੂਰਿ** :--ਹੇ ਸਿਧੋ ! ਪਰਮੇਸਰ ਦੇ ਬਲ ਨੂੰ ਕਉਣ ਗਾ ਸਕਦਾ ਹੈ। ਜਿਹੜਾ (ਹਾਦਰਾ) ਨੇੜੇ ਤੋਂ ਨੇੜੇ ਹੈ ਅਤੇ (ਹਦੂਰਿ) ਸਾਹਮਣੇ ਹੋ ਕੇ ਸਾਰਿਆਂ ਦਾ (ਵੇਖੈ) ਦ੍ਰਿਸ਼ਟਾ ਹੋ ਕੇ ਆਪ ਹੀ ਸਾਰਿਆਂ ਤਾਈਂ ਵੇਖ ਰਿਹਾ ਹੈ।

ਯਥਾ:—'ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥' (ਅੰਗ ੪੨੯)

'ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥' (ਅੰਗ ੩੬)

'ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥' (ਅੰਗ ੧੯੪) ਜੋ ਚੰਗਾ ਕੰਮ ਕਰਦੇ ਹਾਂ ਉਹ ਭੀ ਵੇਖਦਾ ਹੈ ਅਤੇ ਜੋ ਅਸੀਂ ਵਿਕਾਰ ਭਾਵੇਂ ਚੋਰੀ ਪੜਦਿਆਂ ਵਿਚ ਕਮਾਉਂਦੇ ਹਾਂ, ਪਰਮੇਸਰ ਦੀ ਸ਼ਕਤੀ ਚੇਤਨ



ਸਤਾ ਦੇ ਆਸਰੇ ਸਾਰੀ ਦੁਨੀਆਂ ਵਿਚ ਪਤਾ ਲਗ ਜਾਂਦਾ ਹੈ। ਇਉਂ ਪਰਮੇਸਰ ਅੰਤ੍ਰਜਾਮੀ ਜਾਣਦਾ ਹੈ।

**ਕਥਨਾ ਕਥੀ ਨ ਆਵੈ ਤੋਟਿ** :—ਹੇ ਸਿਧੋ ! ਉਸ ਪਰਮੇਸਰ ਦੀ (ਕਥਨਾ) ਕਥਾ ਦੇ (ਕਥੀ) ਕਥਨ ਕਰਨੇ ਕਰਕੇ (ਨ ਆਵੈ ਤੋਟਿ) ਤੋਟਾ ਘਾਟਾ ਨਹੀਂ ਆ ਸਕਦਾ। ਉਸਦੀ ਕਥਾ ਕਿਸੇ ਪਾਸੋਂ ਕਥਨ ਨਹੀਂ ਹੋ ਸਕਦੀ।

**ਪ੍ਰਸ਼ਨ** :--ਹੇ ਮਹਾਰਾਜ ਸਾਹਿਬ ਜੀ ! ਕਿਸੇ ਵੱਡੇ ਨੇ ਕਥਨ ਨਹੀਂ ਕੀਤੀ ਹੋਣੀ। ਜੇ ਕਥਨ ਕੀਤੀ ਹੋਵੇ ਤਾਂ ਤੋਟਾ ਆ ਸਕਦਾ ਹੈ ?

**ਉੱਤਰ :—ਕਥਿ ਕਥਿ ਕਥੀ ਕੋਟੀ ਕੋਟਿ ਕੋਟਿ** :--(ਕੋਟੀ) ਕ੍ਰੋੜਾਂ ਬ੍ਰਹਮਿਆਂ ਨੇ (ਕੋਟਿ) ਕ੍ਰੋੜਾਂ ਸ਼ਿਵਾਂ ਨੇ (ਕੋਟਿ) ਕ੍ਰੋੜਾਂ ਵਿਸ਼ਨੂੰ ਭਗਵਾਨਾਂ ਨੇ ਵਾਹਿਗੁਰੂ ਸਾਹਿਬ ਜੀ ਦੇ (ਕਥਿ) ਕਥਨ ਵਾਲੇ ਹੋ ਕੇ (ਕਥਿ) ਕਥਾ (ਕਥੀ) ਕਥੀਆਂ। ਫੇਰ ਭੀ ਵਾਹਿਗੁਰੂ ਦੀ ਕਥਾ ਦਾ ਤੋਟਾ ਇਨ੍ਹਾਂ ਤਿੰਨਾਂ ਦੇਵਤਿਆਂ ਤੋਂ ਭੀ ਨਹੀਂ ਆ ਸਕਿਆ।

**ਪ੍ਰਸ਼ਨ** :--ਮਹਾਰਾਜ ਜੀ ! ਐਵੇਂ ਕਥਨ ਕਰੀ ਗਏ ਹੋਣੇ ਹਨ, ਕੋਈ ਜੁਗਤੀ ਨਹੀਂ ਦਿਤੀ ਹੋਣੀ ?

**ਉੱਤਰ :--ਕਥਿ ਕਥਿ ਕਥੀ ਕੋਟੀ ਕੋਟਿ ਕੋਟਿ** :—(ਕਥਿ) ਕਥਨ ਵਾਲੇ ਕਥਾਕੜ ਹੋ ਕੇ (ਕਥਿ) ਕਥਾ ਤਾਈਂ (ਕੋਟਿ) ਕ੍ਰੋੜਾਂ ਜੀਆਂ ਨੇ (ਕੋਟਿ) ਕ੍ਰੋੜਾਂ ਕ੍ਰੋੜਾਂ (ਕੋਟੀ) ਜੁਗਤੀਆਂ ਦੇ ਦੇ ਕੇ (ਕਥੀ) ਕਥਨ ਕੀਤਾ।

ਫੇਰ ਭੀ ਵਾਹਿਗੁਰੂ ਜੀ ਦੀ ਕਥਾ ਦਾ ਤੋਟਾ ਨਹੀਂ ਆਇਆ।

## (੨) ਬਿਧੀ ਪਖ ਦੁਆਰਾ

**ਪ੍ਰਸ਼ਨ** :--ਸਿਧਾਂ ਨੇ ਕਿਹਾ, ਹੇ ਮਹਾਰਾਜ ਸਾਹਿਬ ਜੀ ਫੇਰ ਆਪ ਜੀ ਦੇ ਕਹਿਣ ਅਨੁਸਾਰ ਪਰਮੇਸਰ ਦੇ ਬਲ ਨੂੰ ਕੋਈ ਭੀ ਨਹੀਂ ਗਾ ਸਕਦਾ ?

**ਉੱਤਰ :--ਗਾਵੈ ਕੋ ਤਾਣੁ** :--(ਕੋ) ਕੋਈ ਵਾਹਿਗੁਰੂ ਦੇ (ਤਾਣੁ) ਬਲ ਨੂੰ ਗਾਉਂਦਾ ਹੈ।

**ਹੋਵੈ ਕਿਸੈ ਤਾਣੁ** :--ਜਿੰਨਾ ਕਿਸੇ ਵਿਚ (ਤਾਣੁ) ਜ਼ੋਰ ਹੁੰਦਾ ਹੈ,

ਭਾਵ ਜਿਨਾ ਕਿਸੇ ਨੂੰ ਜ਼ੋਰ ਮਿਲਿਆ ਹੈ, ਪੈਰਾਂ ਤੋਂ ਲੈ ਕੇ ਸਿਰ ਤੱਕ ਜ਼ੋਰ ਲਾ ਕੇ ਗਾਈ ਜਾਂਦਾ ਹੈ। ਵਧ ਤਾਂ ਕੋਈ ਗਾ ਨਹੀਂ ਸਕਦਾ, (ਜ਼ਿੰਦਗੀਆਂ ਮੁਕ ਜਾਂਦੀਆਂ ਹਨ)।

**ਗਾਵੈ ਕੋ ਦਾਤਿ ਜਾਣੈ ਨੀਸਾਣੁ** :--(ਕੋ) ਕੋਈ ਉਸ ਦੀਆਂ ਦਾਤਾਂ ਨੂੰ (ਨੀਸਾਣੁ) ਪ੍ਰਗਟ ਕਰਕੇ, ਕਿ ਮੈਨੂੰ ਦੁਧ ਦਿੱਤਾ ਹੈ, ਪੁੱਤ ਦਿੱਤਾ ਹੈ, ਧਨ ਦਿੱਤਾ ਹੈ, ਇਉਂ ਕਹਿ ਕੇ ਗਾਉਂਦਾ ਹੈ।

**ਗਾਵੈ ਕੋ ਗੁਣ ਵਡਿਆਈਆ ਚਾਰ** :–(ਕੋ) ਕੋਈ ਉਸਦੇ ਬਲ ਨੂੰ ਗਾਉਂਦਾ ਹੈ, ਕਿ ਮੈਨੂੰ ਰਾਗ ਵਿੱਦਿਆ ਆਦਿਕ ਗੁਣ ਦਿਤੇ ਹਨ ਅਤੇ (ਚਾਰੁ) ਸੁੰਦਰ ਵਡਿਆਈਆਂ, (ਆਚਾਰ) ਸ੍ਰਿਸ਼ਟਾਚਾਰ ਕਰਤੱਬ ਦਿਤੇ ਹਨ। ਇਉਂ ਕਹਿ ਕੇ ਗਾਉਂਦਾ ਹੈ।

**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ** :--ਕਈ ਲੋਕ (ਵਿਖਮੁ) ਕਠਨ ਵਿੱਦਿਆ ਨਿਆਇਕ ਆਦਿਕ ਸ਼ਾਸਤ੍ਰਾਂ ਨੂੰ ਪੜ੍ਹਕੇ, ਕਹਿੰਦੇ ਹਨ, ਕਿ ਪਰਮੇਸਰ ਦੀ 'ਵੀਚਾਰੁ' ਕਰਨੀ ਬੜੀ ਕਠਨ ਹੈ। ਵਿੱਦਿਆ ਕਰਕੇ ਭੀ ਅੰਤ ਨਹੀਂ ਆਉਂਦਾ। ਭਾਵੇਂ ਵੇਦ ਦੇ ਛੇ ਅੰਗ ਸਿਖਿਆ, ਕਲਪ, ਨਿਰੁਕਤ, ਜੋਤਸ, ਪਿੰਗਲ ਤੇ ਵਿਆਕਰਣ ਪੜ੍ਹਿਆ ਹੋਵੇ, ਫੇਰ ਭੀ ਉਸ ਦੀ ਬ੍ਰਹਮ ਵਿਦਿਆ ਦਾ ਵੀਚਾਰ (ਵਿਖਮੁ) ਕਠਨ ਹੈ। ਇਉਂ ਕਹਿ ਕੇ ਵਾਹਿਗੁਰੂ ਨੂੰ ਗਾਉਂਦੇ ਹਨ।

**ਗਾਵੈ ਕੋ ਸਾਜਿ ਕਰੇ ਤਨੁ ਖੇਹ** :--ਕਈ ਲੋਕ ਇਸ ਪ੍ਰਕਾਰ ਗਾਉਂਦੇ ਹਨ ਕਿ ਵੇਖਹੁ ਵਾਹਿਗੁਰੂ ਕੈਸਾ ਅਸਚਰਜ ਹੈ, ਕਿ ਪਹਿਲਾਂ (ਸਾਜਿ) ਸਾਜਦਾ ਹੈ, (ਸੂਖਮ ਤੱਤਾਂ ਦੁਆਰਾ ਸੂਖਮ ਸਰੀਰਾਂ ਨੂੰ ਅਤੇ ਸਥੂਲ ਤਤਾਂ ਦੁਆਰਾ ਸਥੂਲ ਸਰੀਰਾਂ ਨੂੰ)।

ਯਥਾ :–'ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥
ਤਿਨਿ ਕਰਤੈ ਲੇਖੁ ਲਿਖਾਇਆ ॥' (ਅੰਗ ੯੮੯)

ਅਤੇ ਫਿਰ ਮਿਟੀ ਵਿਚ ਰਲਾ ਕੇ ਖੇਹ ਕਰ ਦਿੰਦਾ ਹੈ।

ਯਥਾ:–ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥' (ਅੰਗ ੮੦੯)

**ਗਾਵੈ ਕੋ ਜੀਅ ਲੈ ਫਿਰਿ ਦੇਹ** :–ਕੋਈ ਉਸ ਪਰਮੇਸਰ ਨੂੰ ਇਸ ਹੈਰਾਨਗੀ ਨਾਲ ਗਾਉਂਦਾ ਹੈ ਕਿ ਆਪ ਹੀ (ਜੀਅ ਲੈ) ਜੀਆਂ ਪਾਸੋਂ 'ਦੇਹ' ਲੈ ਲੈਂਦਾ ਹੈ। (ਫਿਰਿ) ਫੇਰ ਆਪ ਹੀ ਵਾਸ਼ਨਾ ਅਨੁਸਾਰ ਹੋਰ ਦੇਹ ਦੇ



ਦਿੰਦਾ ਹੈ।

(ਗਾਵੈ ਕੋ ਜਾਪੈ ਦਿਸੈ ਦੂਰਿ) ਕੋਈ ਇਉਂ ਗਾਉਂਦਾ ਹੈ ਕਿ ਪਰਮੇਸਰ (ਜਾਪੈ) ਜਾਨਣ ਤੋਂ ਅਤੇ (ਦਿਸੈ) ਦੇਖਣ ਤੋਂ 'ਦੂਰਿ' ਹੈ। ਕਿੱਡਾ ਬੇਅੰਤ ਹੈ।

(ਗਾਵੈ ਕੋ ਵੇਖੈ ਹਾਦਰਾ ਹਦੂਰਿ) ਕੋਈ ਇਉਂ ਸਮਝਕੇ ਗਾਉਂਦਾ ਹੈ ਕਿ ਪਰਮੇਸਰ ਸਾਰਿਆਂ ਦੇ (ਹਾਦਰਾ) ਨੇੜੇ ਹੋ ਕੇ (ਹਦੂਰਿ) ਸਾਹਮਣੇ ਹੋ ਕੇ (ਵੇਖੈ) ਵੇਖਦਾ ਹੈ।

(ਕਥਨਾ ਕਥੀ ਨ ਆਵੈ ਤੋਟਿ) ਹੇ ਸਿਧੋ! ਇਉਂ ਭੀ ਜੋ (ਕਥਨਾ) ਕਥਾ ਦਾ (ਕਥੀ) ਕਥਨ ਕਰਨਾ ਹੈ, ਇਸ ਕਰਕੇ ਭੀ (ਨ ਆਵੈ ਤੋਟਿ) ਤੋਟਾ ਨਹੀਂ ਆਉਂਦਾ ਹੈ।

(ਕਥਿ ਕਥਿ ਕਥੀ ਕੋਟੀ ਕੋਟਿ ਕੋਟਿ) ਪਰਮੇਸਰ ਦੀ ਕਥਾ ਦੇ ਤਾਈਂ ਭੂਤ ਕਾਲ ਵਿਚ (ਕੋਟਿ) ਕ੍ਰੋੜਾਂ ਨੇ (ਕਥਿ) ਕਥਨ ਵਾਲੇ ਹੋ ਕੇ ਕਥਨ ਕੀਤਾ, ਹੁਣ ਵਰਤਮਾਨ ਸਮੇਂ ਵਿਚ (ਕੋਟਿ) ਕ੍ਰੋੜਾਂ (ਕਥਿ) ਕਥਨ ਵਾਲੇ ਹੋ ਕੇ ਕਥਨ ਕਰਦੇ ਹਨ, ਅਤੇ ਭਵਿੱਖਤ ਕਾਲ ਵਿਚ (ਕੋਟੀ) ਕ੍ਰੋੜਾਂ (ਕਥੀ) ਕਥਨ ਵਾਲੇ ਹੋ ਕੇ ਕਥਨ ਕਰਨਗੇ।

ਪਰ ਫਿਰ ਭੀ ਪਰਮੇਸਰ ਦੀ ਕਥਾ ਦਾ ਤੋਟਾ ਨਹੀਂ ਆਉਂਦਾ ਹੈ। ਬੇਅੰਤ ਹੀ ਹੈ।

ਯਥਾ:–'ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥' (ਦਸਮ ਅੰਗ ੨੭)
'ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥' (ਅੰਗ ੧੩੬੮)

੩. (ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ) (ਹੋਵੈ ਕਿਸੈ ਤਾਣੁ) ਜਿਵੇਂ ਕਿਸੇ ਦੀ (ਤਾਣੁ) ਤ੍ਰਾਣ ਰੱਖਿਆ ਹੋਈ ਹੈ। ਉਵੇਂ ਉਹ ਪ੍ਰਮੇਸ਼ਰ ਦੇ ਬਲ ਨੂੰ ਗਾਉਂਦੇ ਹਨ ਕਿ ਮੇਰੀ ਵਾਹਿਗੁਰੂ ਜੀ ਨੇ ਇਸ ਤਰ੍ਹਾਂ ਰਖਿਆ ਕੀਤੀ ਹੈ।

(ਗਾਵੈ ਕੋ ਦਾਤਿ ਜਾਣੈ ਨੀਸਾਣੁ) ਜਿਨ੍ਹਾਂ ਦੇ ਮਥੇ ਤੇ (ਨੀਸਾਣੁ) ਲੇਖ ਲਿਖੇ ਹੋਏ ਹਨ, ਉਹ (ਜਾਣੈ) ਜਾਣਦੇ ਹਨ ਕਿ ਵਾਹਿਗੁਰੂ ਨੇ ਸਾਨੂੰ ਇਹ ਦਾਤਾਂ ਦਿਤੀਆਂ ਹਨ। ਇਸ ਪ੍ਰਕਾਰ ਪਰਮੇਸ਼ਰ ਦਾ ਜਸ ਗਾਉਂਦੇ ਹਨ। (ਨੀਸਾਣੁ) ਪ੍ਰਗਟ ਹੀ।

(ਗਾਵੈ ਕੋ ਗੁਣ ਵਡਿਆਈਆ ਚਾਰ) ਜਿਨ੍ਹਾਂ ਨੂੰ ਮਹਾਰਾਜ ਸਾਹਿਬ ਜੀ ਨੇ (ਗੁਣ) ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਗੁਣ ਬਖਸ਼ੇ ਹਨ। ਉਹ ਇਹਨਾਂ ਗੁਣਾਂ ਦੇ ਸਹਿਤ ਪ੍ਰਮੇਸਰ ਦੀਆਂ (ਚਾਰ) ਸੁੰਦਰ ਵਡਿਆਈਆਂ ਨੂੰ

ਗਾਉਂਦੇ ਹਨ।

(ਗਾਵੈ ਕੋ ਵਿਦਿਆ ਵਿਖਮੁ ਵੀਚਾਰੁ) ਕੋਈ ਇਉਂ ਗਾਉਂਦਾ ਹੈ, ਕਿ ਪਰਮੇਸਰ ਦੀ ਵੀਚਾਰ ਵਿਦਿਆ ਤੋਂ ਭੀ (ਵਿਖਮੁ) ਕਠਨ ਹੈ। ਵਿਦਵਾਨ ਬਣਕੇ ਵੀ ਅਉਖੀ ਹੈ।

(ਗਾਵੈ ਕੋ ਸਾਜਿ ਕਰੇ ਤਨੁ ਖੇਹ) ਕੋਈ ਇਉਂ ਗਾਉਂਦਾ ਹੈ ਕਿ (ਖੇਹ) ਪੰਜਾਂ ਤੱਤਾਂ ਦੀ ਮਿਟੀ ਦੁਆਰਾ ਪਰਮੇਸ਼ਰ ਨੇ (ਤਨੁ) ਸਰੀਰ ਸਾਜਣਾ ਕੀਤੇ ਹਨ।

(ਗਾਵੈ ਕੋ ਜੀਅ ਲੈ ਫਿਰਿ ਦੇਹ) ਕੋਈ (ਜੀਅ) ਜੀਵਤ ਭਾਵ ਨੂੰ ਲੈ ਕਰਕੇ (ਜੀਵਤ ਭਾਵ ਨੂੰ ਮੇਟਕੇ) ਫੇਰ (ਦੇਹ) ਦੇਹ ਵਿਚ (ਇਸਥਿਤ ਹੋ ਕੇ) ਗਾਉਂਦੇ ਹਨ।

(ਗਾਵੈ ਕੋ ਜਾਪੈ ਦਿਸੈ ਦੂਰਿ) (ਕੋ) ਕੋਈ ਇਉਂ ਕਹਿ ਕੇ ਗਾਉਂਦੇ ਹਨ ਕਿ ਸੰਸਾਰ ਜੋ ਮਨ ਕਰਕੇ (ਜਾਪੈ) ਜਾਣੀਦਾ ਹੈ ਅਤੇ (ਦਿਸੈ) ਨੇਤ੍ਰਾਂ ਕਰਕੇ ਦੇਖੀਦਾ ਹੈ, ਇਸ ਦਾ ਵਾਹਿਗੁਰੂ (ਦੂਰਿ) ਪਰਾ ਰੂਪ ਹੈ।

(ਗਾਵੈ ਕੋ ਵੇਖੈ ਹਾਦਰਾ ਹਦੂਰਿ) ਕੋਈ ਪਰਮੇਸ਼ਰ ਨੂੰ ਸਭ ਦਾ ਦ੍ਰਿਸ਼ਟਾ ਰੂਪ ਤੇ ਹਾਜ਼ਰਾ ਹਜ਼ੂਰਿ ਦੇਖਦਾ ਜਾਣਕੇ ਗਾਉਂਦੇ ਹਨ।

੪. ਪ੍ਰਸ਼ਨ :-ਹੇ ਸਤਿਗੁਰੂ ਸਾਹਿਬ ਜੀ! ਕਿਸੇ ਦਾ ਪ੍ਰਮਾਣ ਭੀ ਦੇਵੋ, ਕੌਣ ਕੌਣ ਗਾਉਂਦੇ ਹਨ ?

ਉੱਤਰ :-(ਗਾਵੈ ਕੋ ਤਾਣੁ) ਉਹ ਕੌਣ ਹਨ ਜੋ ਪਰਮੇਸਰ ਦੇ ਬਲ ਤਾਈਂ ਗਾਉਂਦੇ ਹਨ। ਕਹਿੰਦੇ ਅਠਾਰਾਂ ਪੁਰਾਣਾ ਨੂੰ ਰਚਣ ਵਾਲੇ ਬਿਆਸ ਜੀ ਗਾਉਂਦੇ ਹਨ। 'ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥' (ਅੰਗ ੧੧੦੬)

(ਹੋਵੈ ਕਿਸੈ ਤਾਣੁ) ਜਿਵੇਂ ਕਿਸੇ ਦੀ (ਤਾਣੁ) ਤ੍ਰਾਣ ਰਖਿਆ ਹੋਈ ਹੈ। ਜਿਵੇਂ ਪ੍ਰਹਿਲਾਦ ਭਗਤ ਦੀ ਰਖਿਆ ਕੀਤੀ, ਧ੍ਰੂ ਭਗਤ ਜੀ ਨੂੰ ਦਰਸ਼ਨ ਦਿਤੇ ਆਦਿ ਸਾਖੀਆਂ ਦੁਆਰਾ ਗਾਉਂਦੇ ਹਨ।

ਯਥਾ:-"ਦਸ ਅਸਟੀ ਮਿਲਿ ਏਕੋ ਕਹਿਆ॥
ਤਾਂ ਭੀ ਜੋਗੀ ਭੇਦੁ ਨ ਲਹਿਆ॥" (ਅੰਗ ੯੯੬)

(ਗਾਵੈ ਕੋ ਦਾਤਿ ਜਾਣੈ ਨੀਸਾਣੁ) ਪੰਚ ਰਾਤ੍ਰ ਗ੍ਰੰਥ ਨਾਰਦ ਮੁਨੀ ਜੀ ਨੇ ਬਣਾਇਆ ਹੈ। ਜਿਸ ਵਿਚ ਗਿਆਰਾਂ ਪ੍ਰਕਾਰ ਦੀ ਭਗਤੀ ਕਥਨ ਕੀਤੀ ਹੈ। ਉਸ ਦੁਆਰਾ ਪਰਮੇਸਰ ਦੀਆਂ (ਦਾਤਿ) ਦਾਤਾਂ ਨੂੰ (ਜਾਣੈ) ਜਾਣਕੇ (ਨੀਸਾਣੁ) ਪ੍ਰਗਟ ਕਰਕੇ ਗਾਉਂਦਾ ਹੈ।



(ਗਾਵੈ ਕੋ, ਗੁਣ ਵਡਿਆਈਆ ਚਾਰ) (ਕੋ) ਕੋਈ, ਕੌਣ ਸਾਂਖ ਸ਼ਾਸਤ੍ਰ ਦਾ ਕਰਤਾ ਜੋ ਕਪਲ ਮੁਨੀ ਹੈ। ਇਹ ਅਨੀਸ਼ਰਵਾਦੀ ਹੈ। ੨੪ ਤੱਤ ਮੰਨਦਾ ਹੈ। ੨੫ਵਾਂ ਪੁਰਖ ਨੂੰ ਮੰਨਦਾ ਹੈ। ਪੁਰਖ ਕਿਸੇ ਦਾ ਕਾਰਨ ਕਾਰਜ ਨਹੀਂ ਮੰਨਦਾ। ਅਸੰਗੋ ਹੀ ਅਯੰ ਪੁਰਖਾ' ਕਹਿੰਦਾ ਹੈ। ਤਿੰਨਾਂ ਗੁਣਾਂ ਦੀ ਸਮ ਅਵਸਥਾ ਨੂੰ ਪ੍ਰਧਾਨ ਕਹਿੰਦਾ ਹੈ।

'ਤੀਨ ਗੁਣਾ ਕੀ ਸਾਮਾਜ ਜੋਈ। ਨਾਮ ਪਰਧਾਨ ਕਹਾਵੈ ਸੋਈ।' ਤੇ ਪ੍ਰਧਾਨ ਨੂੰ ਹੀ ਪ੍ਰਕ੍ਰਿਤੀ ਕਹਿੰਦਾ ਹੈ। ਆਤਮਾ ਨੂੰ ਗਿਆਨ ਸਰੂਪ ਨਹੀਂ ਮੰਨਦਾ। ਇਸ ਸਾਂਖ ਸ਼ਾਸਤ੍ਰ ਦਾ ਕਰਤਾ ਕਪਲ ਮੁਨੀ ਪਰਮੇਸਰ ਦੇ ਗੁਣ ਤੇ (ਚਾਰ) ਸੁੰਦਰ ਵਡਿਆਈਆਂ 'ਸਾਖੀ ਚੇਤਾ ਨਿਰਗੁਣ ਸਚ' ਤੇ 'ਅਸੰਗੋ ਹੀ ਅਯੰ ਪੁਰਖਾ' ਕਰਕੇ ਕਥਨ ਕਰਦਾ ਹੈ।

(ਗਾਵੈ ਕੋ, ਵਿਦਿਆ ਵਿਖਮੁ ਵੀਚਾਰੁ) (ਕੋ) ਕੋਈ ਕੌਣ ਗੌਤਮ ਰਿਖੀ ਨਿਆਇ ਸ਼ਾਸਤ੍ਰ ਦਾ ਕਰਤਾ। ਇਸ ਦੇ ਸ਼ਾਸਤ੍ਰ ਦੀ ਵਿਦਿਆ ਦਾ ਵੀਚਾਰ ਬੜਾ (ਵਿਖਮੁ) ਕਠਨ ਹੈ। ਜਿਸ ਵਿਚ ੯ ਦ੍ਰਵ* ਤੇ ਸਤ ਪਦਾਰਥ (੧. ਮਨ, ੨. ਗੁਣ, ੩. ਕਰਮ, ੪. ਸਮਾਨਯ, ੫. ਵਿਸੇਸ਼, ੬. ਸਮਵਾਇ, ੭. ਅਭਾਵ) ਮੰਨਦਾ ਹੈ। ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ। ਜੀਵ ਈਸ਼ ਦਾ ਭੇਦ ਗਿਆਨ ਹਮੇਸ਼ਾਂ ਮੰਨਦਾ ਹੈ। ਆਤਮਾ ਤਾਈਂ ਅਧਾ ਜੜ੍ਹ ਤੇ ਅਧਾ ਚੇਤਨ ਮੰਨਦਾ ਹੈ। ਇਹ ਕਹਿੰਦਾ ਹੈ ਕਿ ਜਦੋਂ ਜੀਵ ਸੁਖੋਪਤ ਅਵਸਥਾ ਵਿਚ ਪਿਆ ਹੁੰਦਾ ਹੈ, ਉਸ ਵੇਲੇ ਆਤਮਾ ਜੜ੍ਹ ਹੈ। ਜਦੋਂ ਸੁਪਨ ਤੇ ਜਾਗ੍ਰਤ ਅਵਸਥਾ ਵਿਚ ਹੁੰਦਾ ਹੈ, ਉਸ ਵੇਲੇ ਚੇਤਨ ਹੈ। ਇਹ ਮਨ ਦੀ ਹਾਲਤ ਤੇ ਅਨੰਦ-ਮੈ ਕੋਸ਼ ਨੂੰ ਹੀ ਆਤਮਾ ਮੰਨਦਾ ਹੈ। ਈਸ਼ਵਰਵਾਦੀ ਹੈ। ਪਰ ਈਸ਼ਰ ਨੂੰ ਇਕ ਦੇਸ਼ੀ ਮੰਨਦਾ ਹੈ। ਜੁਗਤੀ ਪ੍ਰਧਾਨ ਹੈ।

ਇਸ ਪ੍ਰਕਾਰ ਗੋਤਮ ਰਿਖੀ ਨਿਆਇ ਸ਼ਾਸਤ੍ਰ ਦਾ ਕਰਤਾ (ਵਿਖਮੁ) ਕਠਨ ਵਿਦਿਆ ਦਾ ਵੀਚਾਰ ਕਰਦਾ ਹੋਇਆ, ਪਰਮੇਸ਼ਰ ਦੇ ਜਸ ਨੂੰ ਇਕ ਦੇਸ਼ੀ ਰੂਪ ਕਰਕੇ ਕਰਦਾ ਹੈ ਕਿ ਜਿਵੇਂ ਪਾਤਿਸ਼ਾਹ ਵਿਲਾਇਤ ਵਿਚ ਬੈਠਾ ਹੁਕਮ ਦੁਆਰਾ ਸਾਰਿਆਂ ਦੇਸ਼ਾਂ ਦਾ ਪ੍ਰਬੰਧ ਕਰਦਾ ਹੈ ਇਉਂ ਪਰਮੇਸ਼ਰ ਇਕ ਦੇਸ਼ੀ ਹੈ।

---

*੯ਦ੍ਰਵ – ਪੰਜੇ ਤੱਤ, ੬ਵਾਂ ਕਾਲ ਭਾਵ ਸਮਾਂ, ੭ਵਾਂ ਦਿਸ਼ਾ ਚਾਰੇ ਤੇ ੮ਵਾਂ ਮਨ, ੯ਵਾਂ ਆਤਮਾ।

(ਗਾਵੈ ਕੋ ਸਾਜਿ ਕਰੇ ਤਨ ਖੇਹ) (ਕੋ) ਕੋਈ ਕੌਣ ਕਣਾਦਿ ਰਿਖੀ। (ਕਨਭੁਕ ਵੀ ਕਹਿੰਦੇ ਹਨ) ਜੋ ਵਿਸ਼ੇਸ਼ਕ (ਵਿਸੇਖਕ) ਸ਼ਾਸਤ੍ਰ ਦਾ ਕਰਤਾ ਹੈ। ਕਾਲਵਾਦੀ ਹੈ। ਸਮੇਂ ਨੂੰ ਹੀ ਸਭ ਕੁਝ ਮੰਨਦਾ ਹੈ। ਇਹ ਕਹਿੰਦਾ ਹੈ ਕਿ ਕਾਲ (ਸਮੇਂ) ਕਰਕੇ ਹੀ ਸਾਰੀ ਸ੍ਰਿਸ਼ਟੀ ਪੈਦਾ ਹੁੰਦੀ ਹੈ ਅਤੇ (ਕਾਲ) ਸਮੇਂ ਸਿਰ ਹੀ ਲੈ ਹੋ ਜਾਂਦੀ ਹੈ।

ਜਿਵੇਂ ਬਣ ਵਿਚ ਬ੍ਰਿਛ ਬੂਟੇ ਕੁਦਰਤੀ ਪੈਦਾ ਹੋਏ ਹਨ। ਆਪੇ ਬੀਜ ਪੱਕ ਕੇ ਡਿੱਗ ਪੈਂਦੇ ਹਨ। ਫੇਰ ਆਪ ਹੀ ਬੀਜ ਰੁੱਤ ਆਈ ਤੋਂ ਸਮੇਂ ਸਿਰ ਉੱਗ ਪੈਂਦੇ ਹਨ। ਇਉਂ ਸਮੇਂ ਸਿਰ ਹੀ ਸਾਰੇ ਪਦਾਰਥ, ਤਿੰਨੇ ਦੇਵਤੇ (ਬ੍ਰਹਮਾ, ਵਿਸ਼ਨੂੰ, ਸ਼ਿਵ ਜੀ) ਤੇ ਸ੍ਰਿਸ਼ਟੀ ਪੈਦਾ ਹੋਏ ਹਨ। ਅਤੇ ਕਾਲ ਕਰਕੇ ਹੀ ਲੈ (ਨਾਸ) ਹੋ ਜਾਣਗੇ।

ਜਥਾ :–'ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥
ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥'
(ਚੌਪਈ ਨਿਤਨੇਮ ਵਾਲੀ)

ਇਸ ਪ੍ਰਕਾਰ ਕਣਾਦਿ ਰਿਖੀ ਇਹ ਨਿਸਚੇ ਕਰਕੇ ਕਿ ਵਾਹਿਗੁਰੂ ਸਮੇਂ ਅਨੁਸਾਰ ਸਰੀਰਾਂ ਨੂੰ ਸਾਜਦਾ ਹੈ, ਅਤੇ ਸਮੇਂ ਅਨੁਸਾਰ ਹੀ ਸਰੀਰਾਂ ਨੂੰ ਨਾਸ ਕਰ ਦਿੰਦਾ ਹੈ, ਪ੍ਰਮੇਸ਼ਰ ਦੇ ਜਸ ਨੂੰ ਗਾਉਂਦਾ ਹੈ।

(ਗਾਵੈ ਕੋ, ਜੀਅ ਲੈ ਫਿਰਿ ਦੇਹ) (ਕੋ) ਕੋਈ ਕੌਣ ਜੈਮਨ ਰਿਖੀ ਜੋ ਪੂਰਬ ਮੀਮਾਂਸਾ ਦਾ ਕਰਤਾ ਹੈ। ਇਹ ਕਰਮਵਾਦੀ ਹੈ। ਕਹਿੰਦਾ ਹੈ :–

'ਅਵਸਮੇਵ ਭੁਗਤਬਿਅੰ ਕਿਰਤੰ ਕਰਮੰ ਸੁਭਾਸੁਭੰ ॥ ਅਭੁਗਤੰ ਨ ਖੀਅਤੇ ॥'

ਜਥਾ :–'ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ ॥'

ਜੀਵ ਦੇ ਕੀਤੇ ਚੰਗੇ ਮੰਦੇ ਕਰਮਾਂ ਅਨੁਸਾਰ ਦੁਖ ਤੇ ਸੁਖ, ਆਉਣਾ ਤੇ ਜਾਣਾ ਮੰਨਦਾ ਹੈ। ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਦੇ ਅਕਾਰ ਭੀ ਕਰਮਾਂ ਕਰਕੇ ਬਣੇ ਮੰਨਦਾ ਹੈ।

ਇਸੇ ਪ੍ਰਕਾਰ ਕੀਤੇ ਕਰਮਾਂ ਅਨੁਸਾਰ (ਜੀਅ ਲੈ) ਜੀਵ ਦੇਹ ਨੂੰ ਲੈ ਲੈਂਦਾ ਹੈ। ਪਰਾਰਬਧ ਪੂਰੀ ਹੋਣ ਤੋਂ (ਫਿਰਿ ਦੇਹ) ਫੇਰ ਦੇਹ ਨੂੰ ਛਡ ਦਿੰਦਾ ਹੈ, ਦੇ ਦਿੰਦਾ ਹੈ। ਇਉਂ ਜੈਮਨ ਰਿਖੀ ਪੂਰਬ ਮੀਮਾਂਸਾ ਦਾ ਕਰਤਾ ਪ੍ਰਮੇਸ਼ਰ ਨੂੰ ਕਰਮ ਫਲ ਪਰ ਦਾਤਾ ਜਾਣ ਕੇ ਗਾਉਂਦਾ ਹੈ।

(ਗਾਵੈ ਕੋ ਜਾਪੈ ਦਿਸੈ ਦੂਰਿ) ਯੋਗ ਸ਼ਾਸਤ੍ਰ ਦਾ ਕਰਤਾ ਪਤੰਜਲ ਰਿਖੀ



ਜੋ ਸ਼ੇਸ਼ਨਾਗ ਦਾ ਅਵਤਾਰ ਮੰਨਿਆ ਹੈ। ਬ੍ਰਹਮ ਲੋਕ ਦੀ ਪ੍ਰਾਪਤੀ ਨੂੰ ਮੁਕਤੀ ਮੰਨਦਾ ਹੈ। ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ। 'ਜੋਗਸਚ ਚਿਤ ਬ੍ਰਿਤੀ ਨਿਰੋਧਾ' ਚਿਤ ਦੀਆਂ ਬ੍ਰਿਤੀਆਂ ਦਾ (ਨਿਰੋਧ) ਰੋਕਣਾ ਜੋਗ ਕਰਕੇ ਮੰਨਦਾ ਹੈ। ਜੋਗ ਕਰਕੇ ਪ੍ਰਮੇਸਰ ਨੂੰ ਜਾਣਿਆ ਜਾਂਦਾ ਹੈ। ਜੋਗ ਤੋਂ ਬਿਨਾ ਪ੍ਰਮੇਸਰ (ਜਾਪੈ) ਜਾਨਣ ਤੋਂ (ਦਿਸੈ) ਦਿੱਸਣ ਤੋਂ ਦੂਰ ਹੈ। ਇਉਂ ਯੋਗ ਸ਼ਾਸਤ੍ਰ ਦਾ ਕਰਤਾ ਪਤੰਜਲੀ ਗਾਉਂਦਾ ਹੈ।

(ਗਾਵੈ ਕੋ ਵੇਖੈ ਹਾਦਰਾ ਹਦੂਰਿ) ਵੇਦਾਂਤ ਸ਼ਾਸਤ੍ਰ ਦਾ ਕਰਤਾ ਜੋ ਬਿਆਸ ਰਿਖੀ ਹੈ। ਇਹ 'ਦ੍ਰਿਸਟਾ ਦ੍ਰਿਸ ਦੋਊ ਪਦਾਰਥਾ' ਦਿੱਸਣ ਵਾਲਾ ਤੇ ਦੇਖਣ ਵਾਲਾ ਦੋ ਪਦਾਰਥ ਮੰਨਦਾ ਹੈ। (ਦ੍ਰਿਸ) ਦਿੱਸਣ ਵਾਲਾ ਮਿਥਿਆ ਤੇ (ਦ੍ਰਿਸਟਾ) ਦੇਖਣ ਵਾਲਾ ਸਤ ਮੰਨਦਾ ਹੈ। ਇਸ ਪ੍ਰਕਾਰ ਵੇਦਾਂਤ ਸ਼ਾਸਤ੍ਰ ਦਾ ਕਰਤਾ ਬਿਆਸ ਰਿਖੀ ਬ੍ਰਹਮ ਨੂੰ (ਹਾਦਰਾ ਹਦੂਰਿ) ਨੇੜੇ ਤੋਂ ਨੇੜੇ ਆਪਣਾ ਆਤਮਾ ਸਰੂਪ (ਵੇਖੈ) ਜਾਣ ਕੇ ਗਾਉਂਦਾ ਹੈ।

(ਕਥਨਾ ਕਥੀ ਨ ਆਵੈ ਤੋਟਿ) ਹੇ ਸਿਧੋ ! ਇਉਂ ਛੇ ਸ਼ਾਸਤ੍ਰਾਂ ਵਾਲੇ ਪਰਮੇਸ਼ਰ ਨੂੰ ਗਾਉਂਦੇ ਹਨ। (ਨ ਆਵੈ ਤੋਟਿ) ਪਰ ਇਉਂ ਸ਼ਕਤੀ ਬ੍ਰਿਤੀ ਕਰਕੇ ਕਥਨ ਕਰਨ ਨਾਲ ਤੋਟਾ ਨਹੀਂ ਆਉਂਦਾ। ਬੇਅੰਤ ਹੈ ਉਸ ਦੀ ਕਥਾ।

(ਕਥਿ ਕਥਿ ਕਥੀ ਕੋਟੀ ਕੋਟਿ ਕੋਟਿ) ਇਸ ਪ੍ਰਕਾਰ ਪੁਰਾਣਾਂ ਵਾਲੇ, ਤੇ ਸਾਂਖ, ਨਿਆਇ, ਵਿਸੇਖਕ, ਪੂਰਬ ਮੀਮਾਂਸਾ, ਜੋਗ, ਵੇਦਾਂਤ ਸ਼ਾਸਤ੍ਰਾਂ ਵਾਲਿਆਂ ਨੇ ਕੋਟਾਨ ਕੋਟ ਜੁਗਤੀਆਂ ਦੇ ਕੇ ਕਥਨ ਕੀਤਾ ਫੇਰ ਭੀ ਕਥਾ ਦਾ ਤੋਟਾ ਨਹੀਂ ਆਉਂਦਾ।

੫. ਪ੍ਰਸ਼ਨ :–(ਗਾਵੈ ਕੋ ਤਾਣੁ) ਹੇ ਮਹਾਰਾਜ ਸਾਹਿਬ ਜੀ ! ਗੁਰਸਿਖ ਜਗਿਆਸੂ, ਅਧਿਕਾਰੀ, ਤਾਈਂ ਉਸ ਬ੍ਰਹਮ ਦੇ ਬਲ ਨੂੰ ਆਪ ਜੀ ਤੋਂ ਬਿਨਾਂ ਕੌਣ ਗਾ ਕੇ ਦਸੇ ?

ਉੱਤਰ :–(ਹੋਵੈ ਕਿਸੈ ਤਾਣੁ) ਜੇ ਕਿਸੇ ਵਿਚ ਸਤਿਗੁਰੂ ਸਾਹਿਬ ਜੀ ! ਆਪ ਜੈਸਾ ਬਲ ਹੋਵੇ ਤਾਂ ਹੀ ਗਾ ਕੇ ਦੱਸ ਸਕੇ।

ਅਥਵਾ :– (ਕੋ) ਕੋਈ ਕੋਈ ਬ੍ਰਹਮਬੇਤਾ ਜਿਸ ਵਿਚ ਬ੍ਰਹਮ ਗਿਆਨ ਦਾ ਤਾਣੁ ਹੈ ਅਤੇ ਜਿਸ ਕਿਸੇ ਵਿਚ ਸਾਧਨਾ ਦਾ (ਤਾਣੁ) ਬਲ ਹੈ। ਉਹ ਵੀ ਜਗਿਆਸੂ ਤਾਈਂ ਉਸ ਪਰਮੇਸ਼ਰ ਦੇ ਬਲ ਨੂੰ ਲਖਣਾ ਬ੍ਰਿਤੀ ਦੁਆਰਾ ਗਾ ਕੇ ਦਸ ਸਕਦਾ ਹੈ। ਜੋ, 'ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥' (ਅੰਗ ੨੧੯) ਹੈ। ਸ਼ਕਤੀ ਬ੍ਰਿਤੀ ਕਰਕੇ ਕੋਈ ਨਹੀਂ ਗਾ ਸਕਦਾ।

(ਗਾਵੈ ਕੋ ਦਾਤਿ) ਹੇ ਸਤਿਗੁਰੂ ਜੀ ! ਬ੍ਰਹਮ ਵਿਦਿਆ ਦੀ ਦਾਤ ਨੂੰ ਕੌਣ ਗਾ ਕੇ ਦੱਸ ਸਕਦਾ ਹੈ। (ਜਾਣੈ ਨੀਸਾਣੁ) ਸਤਿਗੁਰੂ ਜੀ ਹੀ ਗਾ ਕੇ ਦਸ ਸਕਦੇ ਹਨ ਜੋ (ਨੀਸਾਣੁ) ਪ੍ਰਗਟ ਕਰਕੇ ਜਾਣਦੇ ਹਨ ਅਤੇ ਸਿਖ ਨੂੰ ਪ੍ਰਗਟ ਕਰਕੇ ਦਿਖਾ ਦਿੰਦੇ ਹਨ।

ਅਥਵਾ :-ਜੋ ਬ੍ਰਹਮ ਗਿਆਨੀ ਪ੍ਰਗਟ ਕਰਕੇ ਜਾਣਦੇ ਹਨ, ਉਹ ਵੀ ਗਾ ਕੇ ਦਸ ਸਕਦੇ ਹਨ। ਹੋਰ ਕਿਸੇ ਨੇ ਕੀ ਗਾ ਕੇ ਦਸਣਾ ਹੈ ?

(ਗਾਵੈ ਕੋ ਗੁਣ ਵਡਿਆਈਆ ਚਾਰ) ਹੇ ਸਤਿਗੁਰੂ ਜੀ ! ਪਰਮੇਸਰ ਦੇ ਸਤ ਚੇਤਨ ਅਨੰਦ ਰੂਪ ਗੁਣਾਂ ਨੂੰ ਕੌਣ ਗਾ ਕੇ ਦਸ ਸਕਦਾ ਹੈ। ਸਤਿਗੁਰੂ ਜੀ ਹੀ ਗਾ ਸਕਦੇ ਹਨ ਜੋ 'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ' ਰੂਪ (ਚਾਰ) ਸੁੰਦਰ ਵਡਿਆਈਆਂ ਬਖਸ਼ਣ ਵਾਲੇ ਹਨ।

ਅਥਵਾ :-ਜਿਨ੍ਹਾਂ ਬ੍ਰਹਮ ਬੇਤਿਆਂ ਨੇ ਸਰੂਪ ਦੀ ਸਾਖਿਆਤਤਾ ਵਾਲੀਆਂ (ਚਾਰ) ਸੁੰਦਰ ਵਡਿਆਈਆਂ ਨੂੰ ਪ੍ਰਾਪਤ ਕੀਤਾ ਹੈ ਉਹ ਵੀ ਗਾ ਕੇ ਦਸ ਸਕਦੇ ਹਨ।

(ਗਾਵੈ ਕੋ ਵਿਦਿਆ ਵਿਖਮੁ ਵੀਚਾਰੁ) ਹੇ ਸਚੇ ਪਾਤਸ਼ਾਹ ਜੀ ! ਜੋ ਬ੍ਰਹਮ ਵਿਦਿਆ ਦੀ (ਵਿਖਮੁ) ਕਠਨ ਵੀਚਾਰ ਹੈ, ਜੀਵ ਈਸ਼ ਦੇ ਅਭੇਦਤਾ ਦੇ ਗਿਆਨ ਦੀ, ਵਾਚ ਅਰਥ ਦਾ ਤਿਆਗ ਕਰਕੇ ਲੱਖ ਅਰਥ ਨੂੰ ਗ੍ਰਹਣ ਕਰਨ ਰੂਪ, ਇਸ ਨੂੰ ਆਪ ਜੀ ਤੋਂ ਬਿਨਾਂ ਕੌਣ ਗਾ ਕੇ ਦਸ ਸਕਦਾ ਹੈ ? ਆਪ ਜੀ ਹੀ ਦਸ ਸਕਦੇ ਹੋ।

ਅਥਵਾ :-ਜਿਸ ਬ੍ਰਹਮ ਬੇਤੇ ਨੇ ਲਖਣਾ ਬ੍ਰਿਤੀ ਦੁਆਰਾ ਜਾਣਿਆ ਹੈ ਉਹ ਵੀ ਕਠਨ ਵਿਦਿਆ ਦੇ ਵੀਚਾਰ ਤਾਈਂ ਗਾ ਕੇ ਲੱਖਣਾ ਬ੍ਰਿਤੀ ਦੁਆਰਾ ਦਸ ਸਕਦਾ ਹੈ।

(ਗਾਵੈ ਕੋ ਸਾਜਿ ਕਰੇ ਤਨੁ ਖੇਹ) ਹੇ ਸਤਿਗੁਰੂ ਜੀ ! ਜਿਹੜਾ ਪਰਮੇਸ਼ਰ ਪੰਜਾਂ ਤਤਾਂ ਦਾ ਸਰੀਰ (ਸਾਜਿ) ਸਾਜਦਾ ਹੈ। ਉਸ ਤਾਈਂ ਕੌਣ ਗਾ ਕੇ ਦਸ ਸਕਦਾ ਹੈ ? (ਕਰੇ ਤਨੁ ਖੇਹ) ਉਸ ਨੂੰ ਸਤਿਗੁਰੂ ਜੀ ਸਿਖਾਂ ਦੇ (ਤਨੁ) ਦੇਹ ਅਭਿਮਾਨ ਨੂੰ (ਖੇਹ) ਨਾਸ਼ ਕਰਨ ਵਾਲੇ ਹੀ ਗਾ ਕੇ ਦਸ ਸਕਦੇ ਹਨ।

ਅਥਵਾ :-(ਕਰੇ ਤਨੁ ਖੇਹ) ਜਿਹੜਾ ਬ੍ਰਹਮ ਬੇਤਾ ਇਸ (ਤਨੁ) ਸਰੀਰ ਦੇ ਤਾਈਂ (ਖੇਹ) ਮਿਟੀ ਰੂਪ ਭਾਵ ਮਿਥਿਆ ਨਿਸਚੇ ਕਰ ਲਵੇ ਉਹ ਵੀ ਗਾ ਕੇ ਦਸ ਸਕਦਾ ਹੈ।

(ਗਾਵੈ ਕੋ ਜੀਅ ਲੈ ਫਿਰਿ ਦੇਹ) ਹੇ ਸਤਿਗੁਰੂ ਜੀ ! ਪਰਮੇਸਰ ਤਾਈਂ



ਕੌਣ ਗਾ ਕੇ ਦਸ ਸਕਦਾ ਹੈ ? ਕੇਵਲ ਸਤਿਗੁਰੂ ਜੀ ਜਿਹੜੇ (ਜੀਅ ਲੈ) ਜੀਵ ਭਾਵ ਨੂੰ ਲੈ ਕਰਕੇ (ਫਿਰਿ ਦੇਹ) ਫੇਰ ਸਰੂਪ ਦਾ ਗਿਆਨ ਦੇ ਦਿੰਦੇ ਹਨ। ਉਹ ਗਾ ਕੇ ਦਸ ਸਕਦੇ ਹਨ।

ਅਥਵਾ :-ਜਿਹੜਾ ਬ੍ਰਹਮ ਬੇਤਾ (ਜੀਅ ਲੈ) ਜੀਵਤ ਭਾਵ ਨੂੰ ਲੈ (ਮੇਟ) ਕਰਕੇ (ਫਿਰਿ ਦੇਹ) ਫੇਰ ਦੇਹ ਅਭਿਮਾਨ ਤੋਂ ਰਹਿਤ ਹੋ ਕੇ ਬ੍ਰਹਮ ਵਿਚ ਲੀਨ ਹੋਵੇ, ਉਹ ਵੀ ਗਾ ਕੇ ਦਸ ਸਕਦਾ।

(ਗਾਵੈ ਕੋ ਜਾਪੈ ਦਿਸੈ ਦੂਰਿ) ਜਿਹੜਾ ਜਾਨਣ ਤੇ ਦਿਸਣ ਤੋਂ ਦੂਰ ਹੈ ਪਰਮੇਸਰ, ਉਸ ਨੂੰ ਕੌਣ ਗਾ ਕੇ ਦਸ ਸਕਦਾ ਹੈ ? ਦਿਸਣ ਤੋਂ ਦੂਰ ਜੋ ਬ੍ਰਹਮ ਹੈ, ਉਸ ਨੂੰ ਸਤਿਗੁਰੂ ਜੀ ਹੀ (ਜਾਪੈ) ਜਣਾ ਦੇਂਦੇ ਹਨ, ਗਾ ਕੇ (ਕੋ) ਕੋਈ ਅਧਿਕਾਰੀ ਜੋ ਪੁਛੇ।

ਅਥਵਾ :-ਜਿਹੜਾ ਬ੍ਰਹਮ ਬੇਤਾ (ਜਾਪੈ) ਜਾਨਣਾ ਬੁਧੀ ਕਰਕੇ, ਸੰਕਲਪਾਂ ਕਰਕੇ ਤੇ (ਦਿਸੈ) ਦੇਖਣਾ ਦ੍ਰਿਸ਼ਟੀ ਕਰਕੇ ਇਸਦੇ ਅਭਿਮਾਨ ਤੋਂ ਦੂਰ ਹੋ ਜਾਵੇ, ਉਹ ਵੀ ਗਾ ਕੇ ਦਸ ਸਕਦਾ ਹੈ।

(ਗਾਵੈ ਕੋ ਵੇਖੈ ਹਾਦਰਾ ਹਦੂਰਿ) ਜਿਹੜਾ ਨੇੜੇ ਤੋਂ ਨੇੜੇ ਹੋ ਕੇ ਦੇਖਣ ਵਾਲਾ ਪਰਮੇਸ਼ਰ ਹੈ ਉਸ ਨੂੰ ਕਉਣ ਗਾ ਕੇ ਦਸ ਸਕਦਾ ਹੈ ?

ਸਤਿਗੁਰੂ ਜੀ ਜੋ (ਹਾਦਰਾ) ਨੇੜੇ (ਹਦੂਰਿ) ਸਾਹਮਣੇ ਸਾਖਿਆਤ ਕਰਕੇ ਪਰਮੇਸ਼ਰ ਦਾ ਸਰੂਪ (ਵੇਖੈ) ਵਿਖਾ ਦਿੰਦੇ ਹਨ। ਉਹ ਗਾ ਕੇ ਦਸ ਸਕਦੇ ਹਨ।

ਅਥਵਾ :-ਜਿਹੜਾ ਬ੍ਰਹਮ ਬੇਤਾ ਪਰਮੇਸਰ ਨੂੰ ਨੇੜੇ ਤੋਂ ਨੇੜੇ ਆਪਣਾ ਆਤਮਾ ਰੂਪ ਕਰਕੇ ਦੇਖ ਲਵੇ, ਉਹ ਵੀ ਗਾ ਕੇ ਦਸ ਸਕਦਾ ਹੈ।

੬. ਪ੍ਰਸ਼ਨ :-ਹੇ ਸਤਿਗੁਰੂ ਸੱਚੇ ਪਾਤਸ਼ਾਹ ਜੀ ! ਜੋ ਪ੍ਰਮੇਸਰ ਤਾਈਂ ਗਾਉਂਦੇ ਹਨ ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ? ਤਾਂ ਦਸਦੇ ਹਨ।

(ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ) ਜਿਸ ਕਿਸੇ ਨੇ (ਤਾਣੁ) ਬਲ ਦੀ ਪ੍ਰਾਪਤੀ ਵਾਸਤੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ। ਉਸ ਨੂੰ (ਤਾਣੁ) ਬਲ ਦੀ ਪ੍ਰਾਪਤੀ ਹੋ ਗਈ ਹੈ।

ਯਥਾ :-'ਤੈਥੋ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ ॥<br>
ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥'

(ਦਸਮ ਅੰਗ ੧੧੯ ਚੰਡੀ ਦੀ ਵਾਰ)

## ਸਾਖੀ ਬ੍ਰਹਮਾ ਜੀ ਦੀ

ਸ੍ਰਿਸ਼ਟੀ ਰਚਣ ਦਾ
ਬ੍ਰਹਮਾ ਨੂੰ ਦਸ ਲੱਖ ਵਰ੍ਹਾ ਤਪ ਕਰਨ ਤੋਂ ਮਗਰੋਂ ਸ੍ਰਿਸ਼ਟੀ ਰਚਣ ਦਾ
ਬਲ ਪ੍ਰਾਪਤ ਹੋਇਆ। ਵਿਸ਼ਨੂੰ ਜੀ ਦੀ ਨਾਭੀ 'ਚੋਂ ਜੋ ਕਵਲ ਪੈਦਾ ਹੋਇਆ
ਉਸ ਵਿਚੋਂ ਬ੍ਰਹਮਾ ਜੀ ਪੈਦਾ ਹੋਏ। ਜਦੋਂ ਵੇਖਿਆ ਕਿ ਚਾਰ ਚੁਫੇਰੇ ਪਾਣੀ ਹੀ ਹੈ
ਜਾਂ ਮੈਂ ਹਾਂ। ਤਾਂ ਬ੍ਰਹਮਾ ਨੂੰ ਬੜਾ ਮਾਣ ਹੋਇਆ ਕਿ ਮੈਂ ਹੀ ਪ੍ਰਭੂ ਹਾਂ। ਭਾਵ
ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਵਾਨ ਹਾਂ। ਮੈਨੂੰ ਕੋਈ ਪੈਦਾ ਕਰਨ
ਵਾਲਾ ਨਹੀਂ।

ਯਥਾ :—'ਬ੍ਰਹਮਾ ਆਪ ਪਾਰਬ੍ਰਹਮ ਬਖਾਨਾ। ਪ੍ਰਭ ਕੋ ਪ੍ਰਭੂ ਨ ਕਿਨਹੂੰ ਮਾਨਾ॥'
(ਬਚਿੱਤ੍ਰ ਨਾਟਕ)

ਹੰਕਾਰ ਕਰਦਾ ਵੇਖ ਕੇ ਆਕਾਸ਼ ਬਾਣੀ ਹੋਈ, ਬ੍ਰਹਮਾ ਤੂੰ ਇਸ ਕਵਲ
ਵਿਚੋਂ ਪੈਦਾ ਹੋਇਆ ਹੈਂ। ਤਾਂ ਇਹ ਕਹਿਣ ਲੱਗਾ ਇਕ ਛੋਟਾ ਜਿਹਾ ਕਵਲ
ਮੈਨੂੰ ਕਿਵੇਂ ਪੈਦਾ ਕਰ ਸਕਦਾ ਹੈ। ਪਰਖਣ ਲਈ ਇਸ ਨੇ ਦੋ ਵਾਰੀ ਲੱਤ
ਮਾਰੀ ਤਾਂ ਦੋਵੇਂ ਵਾਰੀ ਹੀ ਕਵਲ ਦੀ ਨਾਲੀ ਮੁੜ ਗਈ। ਜਿਵੇਂ ਵੱਡੇ ਆਦਮੀ
ਛੋਟੇ ਦੀ ਕੀਤੀ ਬੇਅਦਬੀ ਸਹਾਰ ਜਾਂਦੇ ਹਨ। ਪਰ ਤੀਜੀ ਵਾਰੀ ਜਦੋਂ ਲੱਤ
ਮਾਰੀ ਤਾਂ ਵਿਚੇ ਹੀ ਨਾਲੀ ਦੇ ਡਿਗ ਪਿਆ, ਥੱਲੇ ਨੂੰ ੧੯ ਜੁਗ ਘੁੰਮਦਾ ਹੀ
ਗਿਆ। ਬੜਾ ਦੁਖੀ ਹੋਇਆ, ਪ੍ਰਮੇਸਰ ਅੱਗੇ ਅਰਦਾਸਾਂ ਬੇਨਤੀਆਂ ਕਰਨ
ਲੱਗਾ, ਕਿ ਪ੍ਰਮੇਸਰ ਮੈਨੂੰ ਇਕ ਵਾਰੀ ਬਾਹਰ ਕੱਢ। ਮੈਂ ਤਾਂ ਕਵਲ ਦਾ
ਸਿਰਾ ਥੱਲਾ ਹੀ ਨਹੀਂ ਪਾ ਸਕਿਆ ਤਾਂ ਪਰਮੇਸ਼ਰ ਨੇ ਬੇਨਤੀ ਸੁਣਕੇ ਇਸਨੂੰ
੧੯ ਜੁਗਾਂ ਵਿਚ ਬਾਹਰ ਕਢਿਆ। ਏਨਾ ਚਿਰ, 'ਨਾਭ ਕਮਲ ਤੇ ਬ੍ਰਹਮਾ
ਉਪਜੈ...' 'ਛਤੀਹ ਜੁਗ ਵਰਤੈ ਗੁਬਾਰੈ॥ ਤਾੜੀ ਲਾਈ ਸਿਰਜਨਹਾਰੈ॥' ਫਿਰ
ਇਸ ਨੇ ਬਾਹਰ ਆਕੇ ਪ੍ਰਮੇਸਰ ਅਗੇ ਬੇਨਤੀਆਂ ਕੀਤੀਆਂ ਕਿ ਮੈਨੂੰ ਸ੍ਰਿਸ਼ਟੀ
ਰਚਣ ਦੀ ਤਾਕਤ ਦਿਓ। ਤਾਂ ਅਕਾਸ਼ਬਾਣੀ ਹੋਈ ਬ੍ਰਹਮ ਤਪ ਕਰ, ਤਪ ਕਰ,
ਤਪ ਕਰ। ਤਾਂ ਦਸ ਲਖ ਵਰ੍ਹਾ ਬ੍ਰਹਮਾ ਨੇ ਤਪ ਕੀਤਾ ਤਾਂ ਸ੍ਰਿਸ਼ਟੀ ਰਚਨ ਦੀ
ਸ਼ਕਤੀ ਹੋਈ ਫਿਰ ਸੰਕਲਪ ਨਾਲ ਤੇਤੀ ਕ੍ਰੋੜ ਦੇਵਤੇ ਰਚੇ ਤੇ ਚਾਰ ਖਾਣੀਆਂ
ਰੂਪ ਸ੍ਰਿਸ਼ਟੀ ਰਚੀ। ਸੋ ਜਿਸ ਬਲ ਦੀ ਪ੍ਰਾਪਤੀ ਲਈ ਤਪਸਿਆ ਕੀਤੀ
ਪ੍ਰਮੇਸਰ ਦੇ ਪਾਸੋਂ ਬਲ ਪ੍ਰਾਪਤ ਕਰ ਲਿਆ।

(ਗਾਵੈ ਕੋ ਦਾਤਿ) ਜਿਨ੍ਹਾਂ ਨੇ (ਦਾਤਿ) ਦਾਤਾਂ ਧਰਮ, ਅਰਥ, ਕਾਮ, ਮੋਖ
ਦੀ ਪ੍ਰਾਪਤੀ ਵਾਸਤੇ ਪਰਮੇਸਰ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ, ਉਨ੍ਹਾਂ ਨੂੰ ਉਹ



ਦਾਤਾਂ ਪ੍ਰਾਪਤ ਹੋ ਗਈਆਂ ਹਨ।

ਜਿਵੇਂ ਭਾਈ ਆਦਮ ਨੂੰ ਚੌਥੇ ਪਾਤਸ਼ਾਹ ਜੀ ਦੇ ਚਰਨਾਂ ਵਿਚੋਂ ਪੁਤਰ ਦੀ
ਦਾਤ ਪ੍ਰਾਪਤ ਹੋਈ।

ਯਥਾ :—'ਗੁਥੀ ਛੰਨੀ ਨਾਹੀ ਬਾਤ॥
ਗੁਰੂ ਨਾਨਕੁ ਤੁਠਾ ਕੀਨੀ ਦਾਤਿ॥' (ਅੰਗ ੩੯੬)

## ਸਾਖੀ ਭਾਈ ਆਦਮ ਜੀ ਦੀ

ਸਿੱਧੂ ਕੁਲ ਭੁਲਰ ਗੋਤ ਦਾ ਭਾਈ ਆਦਮ ਜੀ ਜ਼ਿਮੀਂਦਾਰ ਸੀ। ਆਪਣੇ
ਨਿਰਬਾਹ ਲਈ,ਵਾਹੀ ਦੀ ਧਰਮ ਦੀ ਕਿਰਤ ਕਰਦਾ ਸੀ।ਪਰ ਇਸਦੇ ਘਰ ਵਿਚ
ਕੋਈ ਪੁਤਰ ਨਹੀਂ ਸੀ। ਪੁਤਰ ਦੀ ਪ੍ਰਾਪਤੀ ਦੀ ਚਿੰਤਾ ਵਿਚ ਸਮਾਂ ਗੁਜਾਰਦਾ।
ਬਹੁਤ ਸਾਰੇ ਪੀਰਾਂ ਫ਼ਕੀਰਾਂ ਨੂੰ ਸਰਧਾ ਭਾਵਨਾ ਨਾਲ ਬਹੁਤ ਸਾਲ ਮਨਾਉਂਦਾ
ਰਿਹਾ। ਪਰ ਕਿਸੇ ਤੋਂ ਵੀ ਇਹ ਮਨੋਰਥ ਪੂਰਾ ਨਾ ਹੋਇਆ। ਜਿਉਂ ਜਿਉਂ
ਉਮਰ ਵਡੀ ਹੁੰਦੀ ਗਈ ਸੋਗ ਵਧਦਾ ਗਿਆ। ਇਕ ਗੁਰੂ ਕਾ ਸਿਖ ਦੇਵਨੇਤ
ਨਾਲ ਇਸ ਨੂੰ ਮਿਲਿਆ। ਉਸਦੇ ਪਾਸ ਭਾਈ ਆਦਮ ਨੇ ਆਪਣਾ ਦੁਖ ਪ੍ਰਗਟ
ਕੀਤਾ। ਤਾਂ ਉਸ ਨੇ ਸੁਣ ਕੇ ਉਪਦੇਸ਼ ਦਿਤਾ ਕਿ ਜਗਤ ਗੁਰੂ ਸਰਬ ਕਲਾ
ਸਮਰਥ 'ਸਤਿਗੁਰ ਗੁਰੂ ਰਾਮਦਾਸ ਜਿਨ ਨਾਮ॥ ਪੂਰਨ ਕਰਹਿੰ ਸੰਪੂਰਨ ਕਾਮ॥
ਕਰਿ ਸੇਵਾ ਤਿਨ ਕੀ ਅਬਿ ਜਾਇ॥ ਪੁੱਤ੍ਰ ਕਾਮਨਾ ਤਹਿੰ ਤੇ ਪਾਇੰ॥੭॥
(ਰਾਸ ੨ ਅੰਸੂ ੪੧)

ਇਹ ਸੁਣ ਕੇ ਆਦਮ ਨੇ ਬ੍ਰਿਧ ਅਵਸਥਾ ਹੋਈ ਵਿਚਾਰਕੇ ਕਿ ਜਿਵੇਂ
ਸੁੱਕੇ ਬ੍ਰਿਛ ਨੂੰ ਫਲ ਨਹੀਂ ਲਗ ਸਕਦੇ। ਮੈਨੂੰ ਪੁਤ੍ਰ ਹੁਣ ਕਿਵੇਂ ਮਿਲੇਗਾ?
ਫਿਰ ਵਿਚਾਰ ਕੀਤੀ ਸਤਿਗੁਰਾਂ ਦੀ ਸੇਵਾ ਜ਼ਰੂਰ ਕਰੀਏ। ਪੁਤ੍ਰ ਭਾਵੇਂ ਨਾ ਵੀ
ਹੋਵੇਗਾ ਪਰ ਪਰਲੋਕ ਵਿਚ ਤਾਂ ਭਲਾ ਜ਼ਰੂਰ ਹੋਵੇਗਾ। ਇਉਂ ਨਿਸਚਾ ਕਰਕੇ
ਸਮੇਤ ਸੁਪਤਨੀ ਚੌਥੇ ਸਤਿਗੁਰਾਂ ਦੀ ਸ਼ਰਨ ਆਇਆ। ਦਰਸ਼ਨ ਕਰਕੇ ਸੰਗਤ
ਵਿਚ ਟਿਕਾਣਾ ਕਰਕੇ ਪਤੀ ਸਤੀ ਰਹਿਣ ਲਗ ਪਏ। ਜੰਗਲ ਵਿਚੋਂ ਦੋ ਭਾਰ
(ਪੰਡਾਂ) ਲੱਕੜਾਂ ਦੀਆਂ ਲਿਆ ਕੇ ਇਕ ਲੰਗਰ ਵਿਚ ਦੇਂਦਾ ਹੈ। ਇਕ ਜਮ੍ਹਾਂ
ਰਖੀ ਜਾਂਦਾ ਹੈ। ਘਰਵਾਲੀ ਸੁਪਤਨੀ ਲੰਗਰ ਪਕਾਉਂਦੀ ਸੰਗਤ ਦੇ ਜੂਠੇ
ਭਾਂਡੇ ਮਾਂਜਦੀ। ਸਾਰਾ ਦਿਨ ਇਉਂ ਦੋਵੇਂ ਸੇਵਾ ਤੇ ਸਿਮਰਨ ਵਿਚ ਲਗੇ
ਰਹਿੰਦੇ। ਲੰਗਰ ਆਪਣੇ ਪਾਸੋਂ ਹੀ ਛੱਕਦੇ। ਛੇ ਮਹੀਨੇ ਗੁਰ ਚਰਨਾਂ ਵਿਚ

ਰਹਿੰਦਿਆਂ ਨੂੰ ਗੁਜ਼ਰ ਗਏ। ਇਕ ਦਿਨ ਸੰਗਤਾਂ ਨੂੰ ਤਾਰਨ ਵਾਸਤੇ ਸਤਿਗੁਰਾਂ ਨੇ ਬਾਹਰ ਨਗਰ ਵਿਚ ਚਰਨ ਪਾਏ। ਕੁਛ ਦਿਨਾਂ ਤੋਂ ਮਗਰੋਂ ਜਦੋਂ ਵਾਪਸ ਆਏ ਬਹੁਤ ਸੰਗਤ ਵੀ ਆਪ ਜੀ ਦੇ ਨਾਲ ਸੀ। ਠੰਢ ਦੀ ਰੁਤ ਸੀ ਉਸ ਰਾਤ ਮੀਂਹ ਤੇ ਹਵਾ ਕਾਰਨ ਸਰਦੀ ਅਤਿਅੰਤ ਸੀ। ਸਾਰਿਆਂ ਦੇ ਹੱਥ ਪੈਰ ਠੱਕੇ ਦੇ ਕਾਰਣ ਸੁੰਨ ਹੋ ਰਹੇ ਸਨ। ਸਰੀਰ ਕੰਬ ਰਹੇ ਸੀ। ਭਾਈ ਆਦਮ ਇਹ ਸੰਗਤ ਦੀ ਉਚੇਚੀ ਸੇਵਾ ਦਾ ਮੌਕਾ ਜਾਣਕੇ ਚਿਤ ਵਿਚ ਪ੍ਰਸੰਨ ਹੋਇਆ। ਉਦਮ ਕਰਕੇ ਲੱਕ ਬੰਨ੍ਹਕੇ ਜੋ ਲੱਕੜਾਂ ਦਾ ਢੇਰ ਜਮ੍ਹਾ ਸੀ, ਸਭ ਸੰਗਤ ਵਿਚ ਵੰਡਿਆ। ਸਾਰਿਆਂ ਦੇ ਡੇਰਿਆਂ ਵਿਚ ਅੰਗੀਠੇ ਲਾ ਦਿਤੇ। ਸਭ ਸੰਗਤ ਦੀ ਸੀਤ ਦੂਰ ਕਰਕੇ ਆਰਾਮ ਦਿੱਤਾ। ਅੱਗ ਬਲਣ ਤੋਂ ਬੜਾ ਚਾਨਣ ਹੋਇਆ। ਹਜ਼ੂਰ ਨੇ ਵੇਖਿਆ ਚਿਤ ਵਿਚ ਬਹੁਤ ਪ੍ਰਸੰਨ ਹੋਏ। ਪੁਛਿਆ, ਕਿਸਨੇ ਇਹ ਸੇਵਾ ਕੀਤੀ ਹੈ, ਸੰਗਤਾਂ ਨੂੰ ਸੁਖ ਦਿਤਾ ਹੈ? ਸੰਗਤਾਂ ਨੇ ਕਿਹਾ ਬਾਬਾ ਆਦਮ ਜੀ ਸਾਰੇ ਡੇਰਿਆਂ ਵਿਚ ਲੱਕੜਾਂ ਦੇ ਗਿਆ ਹੈ। ਲਾਂਗਰੀ ਸਿੱਖ ਨੇ ਵੀ ਬੇਨਤੀ ਕੀਤੀ ਹੇ ਹਜ਼ੂਰ ਉਹ ਸਿੱਖ ਲੰਗਰ ਵਿਚ ਵੀ ਹਰ ਰੋਜ਼ ਇਕ ਭਾਰ ਲਿਆਉਂਦਾ ਹੈ। ਹਜ਼ੂਰ ਨੇ ਕਿਹਾ, ਭਾਲਕੇ ਲਿਆਉ, ਜਿਸ ਸਿੱਖ ਨੇ ਐਸੀ ਘਾਲ ਘਾਲੀ ਹੈ। ਹੁਕਮ ਸੁਣ ਕੇ ਸਿੱਖ ਭਾਈ ਆਦਮ ਪਾਸ ਗਏ। ਕਿਹਾ ਕਿ ਤੇਰੇ ਵੱਡੇ ਭਾਗ ਹਨ ਸਤਿਗੁਰਾਂ ਨੇ ਤੈਨੂੰ ਯਾਦ ਕੀਤਾ ਹੈ ਛੇਤੀ ਚੱਲ। ਭਾਈ ਆਦਮ ਨੇ ਸਤਿਗੁਰਾਂ ਦੇ ਚਰਨਾਂ ਵਿਚ ਪਹੁੰਚਕੇ ਅਤਿਅੰਤ ਨਿੰਮ੍ਰਤਾ ਗਰੀਬੀ ਨਾਲ ਹੱਥ ਬੰਨ੍ਹ ਕੇ ਨਮਸਕਾਰ ਕੀਤੀ। ਹਜ਼ੂਰ ਨੇ ਬਚਨ ਫੁਰਮਾਏ, 'ਤੇਰੀ ਘਾਲਿ ਪਰੀ ਸਭ ਥਾਂਇ॥ ਮਾਂਗ ਲੇਹੁ ਬਰ ਸੋ ਅਬਿ ਪਾਇ।' (ਰਾਸਿ ੨ ਅੰਸੂ ੪੧) ਸੁਣ ਕੇ ਭਾਈ ਨੇ ਮਨ ਵਿਚ ਆਪਣੀ ਤੇ ਘਰਵਾਲੀ ਦੀ ਬ੍ਰਿਧ ਅਵਸਥਾ ਵੇਖਕੇ ਪੁਤ੍ਰ ਦੀ ਦਾਤ ਮੰਗਣ ਦੀ ਥਾਂ ਬੇਨਤੀ ਕੀਤੀ। ਹੇ ਸਤਿਗੁਰੂ ਜੀ ਆਪਣੇ ਦਰਸ਼ਨਾਂ ਦਾ ਹੀ ਦਾਨ ਦਿਉ। ਅੰਤਰਜਾਮੀ ਸਤਿਗੁਰਾਂ ਨੇ ਫੁਰਮਾਇਆ ਹੇ ਸਿਖਾ ਜੋ ਤੇਰੇ ਮਨ ਦੀ ਇੱਛਾ ਹੈ ਉਹ ਕਿਉਂ ਨਹੀਂ ਦਸਦਾ? ਭਾਈ ਫੇਰ ਸੰਕੋਚਿਆ। ਹਜ਼ੂਰ ਨੇ ਇਸ ਨੂੰ ਹੁਕਮ ਦਿਤਾ :–

ਦੋਹਰਾ॥ ਜਾਚਜੋ ਜਾਇ ਨ ਤੋਹਿ ਤੇ ਪੁਨ ਆਵਹੁ ਬੁਨਸਾਰ॥
ਸੇਵਾ ਤੇਰੀ ਸਫਲ ਹੁਇ ਬਾਂਛਤ ਦੇ ਕਰਤਾਰ' ॥੩੦॥
(ਰਾਸਿ ੨ ਅੰਸੂ ੪੧)

ਭਾਈ ਆਦਮ ਆਪਣੇ ਡੇਰੇ ਪਹੁੰਚਾ, ਸੁਪਤਨੀ ਪੁਛਣ ਲਗੀ, ਸਤਿਗੁਰੂ ਜੀ ਦੇ ਪਾਸੋਂ ਪੁਤਰ ਦਾ ਵਰ ਮੰਗਿਆ ਹੈ ਕਿ ਨਹੀਂ? ਭਾਈ ਨੇ ਕਿਹਾ ਕਿ



ਆਪਣੀ ਦੋਹਾਂ ਦੀ ਬ੍ਰਿਧ ਅਵਸਥਾ, ਸਰੀਰ ਕਮਜ਼ੋਰ, ਕੇਸ ਚਿਟੇ ਹੋ ਚੁਕੇ ਹਨ। ਇਉਂ ਜਾਣਕੇ ਮੈਨੂੰ ਪੁਤਰ ਮੰਗਦਿਆਂ ਬੜੀ ਸ਼ਰਮ ਆਈ ਹੈ। ਮੈਂ ਤਾਂ ਨਹੀਂ ਮੰਗ ਸਕਿਆ, ਭਾਈ ਦੀ ਸੁਪਤਨੀ ਨੇ ਬੜਾ ਅਫਸੋਸ ਕੀਤਾ। ਕਿ ਸਤਿਗੁਰਾਂ ਦੀ ਪ੍ਰਸੰਨਤਾ ਹੋਣ ਤੇ ਵੀ ਵਰ ਨਹੀਂ ਮੰਗਿਆ ਬੜਾ ਬੁਰਾ ਕੀਤਾ ਹੈ। ਮਸਾਂ ਮਸਾਂ ਇਹ ਸੁਭਾਗ ਪ੍ਰਾਪਤ ਹੋਇਆ ਸੀ। ਜਿਵੇਂ ਸੂੰਮ ਦਾ ਧਨ ਗੁਆਚ ਜਾਵੇ। ਜਿਵੇਂ ਕੋਈ ਜੰਗ ਵਿਚ ਹਾਰ ਜਾਵੇ। ਕੋਈ ਉਜਾੜ ਵਿਚ ਲੁਟਿਆ ਜਾਵੇ ਇਉਂ ਇਨ੍ਹਾਂ ਦੀਆਂ ਆਸਾਂ ਦਾ ਉਸਾਰਿਆ ਮੰਦਰ ਢਹਿ ਗਿਆ। ਵੈਰਾਗ ਵਿਚ ਰੋਣ ਲਗੀ ਕਿ ਫਿਰ ਐਸਾ ਸਮਾਂ ਹਥ ਨਹੀਂ ਆਉਣਾ। ਭਾਈ ਆਦਮ ਉਸ ਸਮੇਂ ਘਰ ਵਾਲੀ ਨੂੰ ਬਹੁਤੀ ਚਿੰਤਾਤੁਰ ਵੇਖਕੇ ਕਹਿਣ ਲਗਾ ਹੇ ਭਾਗਾਂ ਵਾਲੀਏ! ਸਤਿਗੁਰੂ ਕ੍ਰਿਪਾਲੂ ਜੀ ਨੇ ਇਕ ਸਮਾਂ ਭਲਕ ਦਾ ਫਿਰ ਦਿਤਾ ਹੈ। ਕਿ ਪਤੀ ਸਤੀ ਦੋਵੇਂ ਸਲਾਹ ਕਰਕੇ ਮੰਗ ਲੈਣਾ। ਸੋ ਹਾਲੇ ਉਮੀਦ ਹੈ ਕਿ ਬਖਸ਼ਸ਼ ਕਰਨਗੇ। ਇਹ ਸੁਣਕੇ ਸਿਖਣੀ ਚਿਤ ਵਿਚ ਪ੍ਰਸੰਨ ਹੋਈ। ਕਹਿੰਦੀ ਮੈਂ ਨਾਲ ਜਾਕੇ ਸਤਿਗੁਰੂ ਜੀ ਪਾਸੋਂ ਪੁਤਰ ਦਾ ਦਾਨ ਮੰਗਾਂਗੀ। ਅਗਲੇ ਦਿਨ ਸਵੇਰੇ ਹੀ ਸਤਿਗੁਰਾਂ ਨੇ ਇਕ ਸਿਖ ਭਾਈ ਆਦਮ ਨੂੰ ਬੁਲਾਉਣ ਭੇਜਿਆ। ਦੋਵੇਂ ਬੜੇ ਪ੍ਰਸੰਨ ਹੋਕੇ ਹਜ਼ੂਰੀ ਵਿਚ ਪਹੁੰਚੇ। ਸਤਿਗੁਰਾਂ ਦੇ ਦਰਸ਼ਨ ਕਰਕੇ ਨੇਤਰਾਂ ਦਾ ਹੋਣਾ ਸਫਲਾ ਕੀਤਾ। ਤਾਂ ਸਤਿਗੁਰੂ ਰਾਮਦਾਸ ਜੀ ਨੇ ਕਿਹਾ, 'ਜਾਚਹੁ ਬਰ ਬਾਂਛਤਿ ਜੋ ਅਹਾ' ॥੩੭॥ ਦੋਹਾਂ ਨੇ ਬੇਨਤੀ ਕੀਤੀ ਪੁਤਰ ਦੀ ਦਾਤ ਬਖਸ਼ੋ। ਸੁਣਕੇ ਹਜ਼ੂਰ ਨੇ ਧਿਆਨ ਲਾਕੇ ਵੇਖਿਆ ਬਚਨ ਕੀਤੇ ਕਿ ਤੁਹਾਡੇ ਘਰ ਪੁਤਰ ਹੋਣਾ ਨਹੀਂ ਲਿਖਿਆ। ਤੁਹਾਡੇ ਭਾਗਾਂ ਵਿਚ ਪੁਤਰ ਨਹੀਂ। ਦੁਬਾਰਾ ਬੇਨਤੀ ਕਰਨ ਤੇ ਫਿਰ ਇਹੋ ਬਚਨ ਕਹੇ। ਪਰ ਇਧਰੋਂ ਸਿਖ ਸਿਖਣੀ ਦੋਹਾਂ ਦਾ ਨਿਸਚਾ ਤੇ ਇਕੋ ਇਕ ਪੁਤਰ ਦੀ ਹੀ ਮੰਗ ਜਾਣਕੇ ਤੀਸਰੀ ਵਾਰ ਬਚਨ ਕਹੇ, 'ਭਲੀ ਭਾਂਤਿ ਹਮ ਖੋਜਨ ਕੀਨਾ। ਤੋਹਿ ਭਾਗ ਹੈਂ ਸੰਤਤਿ ਹੀਨਾ ॥੪੧॥ ਗੁਰ ਕੀ ਸੇਵਾ ਕੀਨਿ ਮਹਾਂਨਾ। ਜਿਸ ਤੇ ਹਮ ਨੇ ਬਾਕ ਬਖਾਨਾ। ਤੁਹਾਡੇ ਘਰ ਪੁਤਰ ਦੀ ਦਾਤ ਅਸੀਂ ਆਪਣੀ ਭਗਤੀ ਦੀ ਅੰਸ਼ ਵਿਚੋਂ ਬਖਸ਼ਦੇ ਹਾਂ। ਇਸ ਕਰਕੇ ਉਸਦਾ ਨਾਮ ਭਾਈ ਭਗਤੂ ਰਖਣਾ। ਇਹ ਬਚਨ ਸੁਣਕੇ ਦੋਵੇਂ ਪਤੀ ਸਤੀ ਚਿਤ ਵਿਚ ਡਾਢੇ ਪ੍ਰਸੰਨ ਹੋਏ। ਜਿਵੇਂ ਜਨਮ ਤੋਂ ਕੰਗਾਲ ਨੂੰ ਕਲਪ ਬ੍ਰਿਛ ਮਿਲ ਗਿਆ ਹੋਵੇ। ਜਿਵੇਂ ਪਾਰਸ ਦੀ ਪ੍ਰਾਪਤੀ ਕਿਸੇ ਨੂੰ ਹੋਵੇ। ਮਾਨੋ ਅਠਾਰਾਂ ਸਿਧੀਆਂ ਨੌ ਨਿਧੀਆਂ ਹੀ ਪ੍ਰਾਪਤ ਹੋ ਗਈਆਂ ਹਨ। ਵਰ ਲੈਕੇ ਆਪਣੇ ਨਗਰ ਜਾ ਵਸੇ। ਬ੍ਰਿਧ ਬੈਸ ਤਨੁ ਜਰ ਸੋਂ ਗ੍ਰਾਸੇ।

ਦੰਪਤਿ ਬਾਸਿ ਆਨਿ ਅਵਾਸਿ ॥੪੫॥ ਏਕ ਬਰਖ ਜਬਿ ਬੀਤਯੋ ਕਾਲ। ਜਨਮ ਲੀਨਿ ਬਡਭਾਗ ਸੁ ਬਾਲ। ਦੰਪਤਿ ਭਏ ਪ੍ਰਸੰਨ ਬਿਸਾਲ । ਗੁਰ ਕੋ ਸਿਮਰਹਿ ਸ਼ਰਧਾ ਨਾਲ ॥੪੬॥ ( ਰਾਸਿ ੨ ਅੰਸੂ ੪੧ )

ਸੋ ਜਿਨ੍ਹਾਂ ਨੇ ਸੰਸਾਰੀ ਦਾਤ ਮੰਗਣ ਲਈ ਗਾਇਆ, ਸੇਵਿਆ, ਉਹ ਪ੍ਰਾਪਤ ਹੋਈ। ਉਹ ਗੁਰੂ ਕੀਆਂ ਦਿੱਤੀਆਂ ਦਾਤਾਂ ਨੂੰ (ਨੀਸਾਣੁ) ਪ੍ਰਗਟ ਕਰਕੇ ਗਾਉਂਦਾ ਹੈ।

(ਜਾਣੈ ਨੀਸਾਣੁ) ਜਿਨ੍ਹਾਂ ਨੇ ਪ੍ਰਮੇਸਰ ਦੇ ਸਰੂਪ ਨੂੰ (ਨੀਸਾਣੁ) ਪ੍ਰਗਟ ਕਰਕੇ (ਜਾਣੈ) ਜਾਨਣ ਵਾਸਤੇ ਗਾਇਆ। ਉਨ੍ਹਾਂ ਨੂੰ ਸਰੂਪ ਦੀ ਸਾਖਿਆਤਤਾ ਹੋ ਗਈ।

ਜਿਵੇਂ ਭਾਈ ਨੰਦ ਲਾਲ ਜੀ ਨੂੰ ਹੋਈ। ਸਰੂਪ ਦੀ ਸਾਖਿਆਤਤਾ ਹੋਣ ਤੋਂ ਹੀ ਉਨ੍ਹਾਂ ਨੇ ਉਚਾਰਿਆ :

‘ਨੂਰ ਦਰ ਹਰ ਚਸ਼ਮ ਗੁਰ ਗੋਬਿੰਦ ਸਿੰਘ ॥
ਰੂਹ ਦਰ ਹਰ ਜਿਸਮ ਗੁਰ ਗੋਬਿੰਦ ਸਿੰਘ ॥’

ਖੁਦਾ ਹਾਜ਼ਿਰ ਬਵਦ ਦਾਯਮ ਬਬੀਂ ਦੀਦਾਰ ਪਾਕਸੁ ਰਾ ॥
ਈਸ੍ਵਰ ਹਾਜਰ ਹੈ ਹਮੇਸ਼ਾ ਦੇਖ ਦਰਸਨ ਪਵਿਤ੍ਰ ਨੂੰ ।
ਨਾ ਗਿਰਦਾਬੇ ਦਰੋਹਾਇਲ ਨ ਦਰਿਯਾਓ ਨ ਸਾਹਿਲਹਾ ॥
ਨਹੀਂ ਘੁੰਮਣ ਘੇਰੀਆਂ ਉਸ ਵਿਚ ਰੁਕਾਵਟਾ ਨ ਦਰਿਆ ਤੇ ਕੰਢੇ।
ਨਹੀਂ ਘੁੰਮਣ ਘੇਰੀਆਂ ਉਸ ਵਿਚ ਰੁਕਾਵਟਾ ਨ ਦਰਿਆ ਤੇ ਕੰਢੇ।
ਸਾਈਂ ਹਰ ਜਾ ਜਾਹਰ ਦਿਸਦਾ, ਖੁਲ੍ਹੇ ਕਰ ਦੀਦਾਰੇ – ਮੇਰੇ ਪਿਆਰੇ ॥
ਨਾ ਕੋਈ ਘੁੰਮਣ ਘੇਰਾ ਤਿਸ ਵਿਚ ਨ ਕੋਈ ਨਦੀ ਕਿਨਾਰੇ, ਨਹੀਂ ਅੰਧਾਰੇ।
(ਗ਼ਜ਼ਲ ੩ ਭਾ: ਨੰ: ਲਾ:)

ਚੂ ਗੈਰ ਅਜ਼ ਜ਼ਾਤਿ ਪਾਕਸ ਨੇਸਤ ਦਰ ਹਰ ਜਾ ਕਿ ਮੇ-ਬੀਨਮ ॥
ਜਦੋਂ ਦੂਜਾ (ਕੋਈ) ਸਵਾਇ ਪਵਿੱਤ੍ਰ ਜ਼ਾਤ ਦੇ ਨਹੀਂ ਹੈ ਵਿਚ ਹਰ ਜਾ ਕਿ
ਇਕੋ ਵਿਆਪਕ ਮੈਂ ਵੇਖਦਾ ਹਾਂ।
ਬਰੋ ‘ਗੋਯਾ’ ਕੁਜਾ ਬਿਗੁਜ਼ਾਰਮ ਈਂ ਦੁਨੀਆਓ ਅਹਲਿਲਹਾ ॥
(ਜਿਥੇ ਵੀ) ਤਾਂ ਦਸ ਐ ‘ਗੋਯਾ’ (ਤੂੰ) ਕਿਥੇ ਛਡ ਜਾਵਾਂ ਏਸ ਦੁਨੀਆਂ ਤੇ ਏਸ ਦੇ ਵਸਨੀਕਾਂ ਨੂੰ? ਜਿਥੇ ਦੇਖਾਂ ਤਿਥੇ ਸਾਈਂ ਗੈਰ ਨ ਕੋਈ ਦਿਸਦਾ, ਦੂਜਾ ਹੋਰ ਨ ਦਿਸਦਾ। ‘ਗੋਯਾ’ ਆਖ ਜਗਤ ਦੇ ਅੰਦਰ ਤਿਆਗ ਕਰਾਂ ਮੈਂ ਕਿਸਦਾ, ਤਿਸਦਾ। (ਗ਼ਜ਼ਲ ੩ ਭਾ: ਨੰ: ਲਾ:)।



(ਗਾਵੈ ਕੋ ਗੁਣ ਵਡਿਆਈਆ ਚਾਰ) ਜਿਨ੍ਹਾ ਨੇ ਗੁਣ ਸਤ ਸੰਤੋਖਾਦਿ ਦੀ ਪ੍ਰਾਪਤੀ ਵਾਸਤੇ ਪਰਮੇਸਰ ਨੂੰ ਗਾਉਣਾ ਕੀਤਾ, ਉਨ੍ਹਾਂ ਨੂੰ ਗੁਣਾਂ ਦੀ ਪ੍ਰਾਪਤੀ ਹੋ ਗਈ। ਯਥਾ:–‘ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥ (ਅੰਗ ੬੪੯)

ਰਹ ਰਸਾਨੇ ਰਾਹਿ ਹਕ ਆਮਦ ਅਦਬ ॥
ਪਾਵਣ ਲਈ ਰਾਹ ਵਾਹਿਗੁਰੂ ਦੇ ਆਇਆ ਏ ਅਦਬ (ਨਿੰਮ੍ਰਤਾ)।
ਹਮ ਬਾਦਿਲ ਯਾਦੇ ਖੁਦਾਓ ਹਮ ਬਲਬ ॥
ਦਿਲ ਵਿਚ ਵੀ ਯਾਦ ਆਵੇ ਕਰਤਾਰ, ਤੇ ਬੁਲ੍ਹਾਂ ਤੇ ਵੀ।
ਅਦਬ ਜਿਨ੍ਹਾਂ ਸਤਿਗੁਰ ਦਾ ਕੀਤਾ ਪਾਂਦੇ ਰਾਹ ਰਬਾਨੀ, ਪਤਾ ਨਿਸ਼ਾਨੀ।
ਦਿਲ ਵਿਚ ਜ਼ਿਕਰ ਸਾਂਈਂ ਦਾ ਕਰਦੇ ਜਪਦੇ ਨਾਮ ਜ਼ਬਾਨੀ, ਰਹਿਨ ਧਿਆਨੀ।
(ਗ਼ਜ਼ਲ ਪਵੀਂ ਭਾ: ਨੰ: ਲਾ: ਜੀ)

(ਵਡਿਆਈਆ ਚਾਰ) ਜਿਨ੍ਹਾਂ ਨੇ (ਚਾਰ) ਸੁੰਦਰ ਵਡਿਆਈਆਂ ਦੀ ਪ੍ਰਾਪਤੀ ਵਾਸਤੇ ਗਾਉਣਾ ਕੀਤਾ ਉਨ੍ਹਾਂ ਨੂੰ ਵਡਿਆਈਆਂ ਦੀ ਪ੍ਰਾਪਤੀ ਹੋ ਗਈ। ਯਥਾ:–‘ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥
ਸਿਧਾ ਪੁਰਖਾ ਕੀਆ ਵਡਿਆਈਆ ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥’ (ਅੰਗ ੯)
‘ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥’ (ਅੰਗ ੯੦)
‘ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ ॥’ (ਅੰਗ ੯੦)

(ਗਾਵੈ ਕੋ ਵਿਦਿਆ ਵਿਖਮੁ ਵੀਚਾਰੁ) ਜਿਨ੍ਹਾਂ ਨੇ (ਵਿਖਮੁ) ਕਠਨ ਵਿਦਿਆ ਦੇ ਵੀਚਾਰ ਦੀ ਪ੍ਰਾਪਤੀ ਵਾਸਤੇ ਪਰਮੇਸਰ ਨੂੰ ਗਾਉਣਾ ਕੀਤਾ ਉਨ੍ਹਾਂ ਨੂੰ ਉਹ ਵੀਚਾਰ ਪ੍ਰਾਪਤ ਹੋ ਗਈ।

(ਗਾਵੈ ਕੋ ਸਾਜਿ ਕਰੇ ਤਨੁ ਖੇਹ) ਜਿਸ ਕਿਸੇ ਨੇ ਬ੍ਰਹਮ ਗਿਆਨ ਦੀ ਸਾਜਨਾ ਕਰਕੇ ਤਨ ਦੇ ਅਭਿਮਾਨ ਨੂੰ (ਖੇਹ) ਨਾਸ ਕਰਨ ਵਾਸਤੇ ਗਾਇਆ, ਉਹਨਾਂ ਨੂੰ ਇਹ ਪ੍ਰਾਪਤੀ ਹੋ ਗਈ।

ਜਿਵੇਂ ਭਾਈ ਸਾਹਿਬ ਭਾਈ ਤਾਰੂ ਸਿੰਘ ਜੀ ਬ੍ਰਹਮ ਗਿਆਨੀ ਜੋ ਅੰਮ੍ਰਿਤਧਾਰੀ, ਰਹਿਤਵਾਨ, ਨਾਮ ਰਸੀਏ, ਬਾਂਣੀ ਦੇ ਨਿਤਨੇਮੀ, ਜਤੀ, ਸਤੀ, ਤਪੀ, ਸੂਰਬੀਰ, ਬਹਾਦਰ, ਧੀਰਜਧਾਰੀ, ਪਰਉਪਕਾਰੀ, ਧਰਮ ਦੀ ਖੇਤੀ ਦੀ ਕ੍ਰਿਤ ਕਰਕੇ ਵੰਡ ਕੇ ਛਕਣ ਵਾਲੇ, ਪੰਥ ਦੇ ਹਰ ਹੁਕਮ ਦੀ ਪਾਲਣਾ ਕਰਨ ਵਾਲੇ, ਜਿੰਨ੍ਹਾਂ ਦਾ ਜਨਮ ਨਗਰ ਪਿੰਡ ਪੂਹਲੇ ਭਿਖੀ ਵਿੰਡੀ ਦੇ ਨੇੜੇ ਜਿਲਾ

ਅੰਮ੍ਰਿਤਸਰ (ਪੁਰਾਣਾ ਜਿਲਾ ਲਾਹੌਰ) ਵਿਚ ਹੈ। ਉਨ੍ਹਾਂ ਦਾ ਦੇਹ ਅਭਿਮਾਨ ਸਤਿਗੁਰੂ ਜੀ ਦੀ ਕ੍ਰਿਪਾ ਦਾ ਸਦਕਾ ਐਸਾ ਮਿਟਿਆ। ਆਪ ਜੀ ਦਾ ਭਾਵੇਂ ਰੰਬੀਆਂ ਨਾਲ ਖੋਪੜਾ ਲਾਹ ਦਿੱਤਾ ਗਿਆ, ਪਰ ਆਪ ਫੇਰ ਵੀ ੨੨ ਦਿਨ ਸਮਾਧੀ ਵਿਚ ਇਸਥਿਤ ਰਹੇ। ਅਤੇ ਕੀਤੇ ਹੋਏ ਬਚਨ ਅਨੁਸਾਰ ਸੂਬੇ ਜਕਰੀਆ ਖਾਨ ਨੂੰ ਛਿਤਰਾਂ ਦੇ ਅੜੀ ਲਾਕੇ, ਫੇਰ ਸਚਖੰਡ ਨੂੰ ਫਤੇ ਗਜਾ ਕੇ ਗਏ ਸਨ। ਦੇਹ ਤੋਂ ਐਨੇ ਨਿਰਲੇਪ ਸਨ।

ਏਸੇ ਪ੍ਰਕਾਰ ਹੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ, ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ ਆਦਿਕ ਬੇਅੰਤ ਗੁਰਮੁਖਾਂ ਨੇ ਦੇਹ ਅਭਿਮਾਨ ਤੋਂ ਪਰੇ ਹੋ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਸੋ ਜੋ ਵੀ ਪ੍ਰਮੇਸਰ ਨੂੰ ਇਕ ਮਨ ਇਕ ਚਿਤ ਹੋਕੇ ਦੇਹ ਅਭਿਮਾਨ ਤੋਂ ਦੂਰ ਹੋਣ ਵਾਸਤੇ ਗਾਉਂਦਾ ਹੈ ਉਸਨੂੰ ਉਹ ਹੀ ਪ੍ਰਾਪਤੀ ਹੋ ਜਾਂਦੀ ਹੈ।

(ਗਾਵੈ ਕੋ ਜੀਅ ਲੈ ਫਿਰਿ ਦੇਹ) ਜਿੰਨਾ ਨੇ ਪਰ ਕਾਇਆਂ ਪ੍ਰਵੇਸ਼ ਸਿਧੀ ਪ੍ਰਾਪਤੀ ਵਾਸਤੇ ਗਾਉਣਾ ਕੀਤਾ ਕਿ ਮੈਂ ਆਪਣੇ ਸਰੀਰ ਵਿਚੋਂ ਜੀਵ ਨੂੰ ਲੈ ਕੇ ਭਾਵ ਕੱਢ ਕੇ ਫੇਰ ਦੂਸਰੇ ਦੀ ਦੇਹ ਵਿਚ ਪ੍ਰਵੇਸ਼ ਕਰ ਸਕਾਂ। ਉਨ੍ਹਾਂ ਨੂੰ ਉਸਦੀ ਪ੍ਰਾਪਤੀ ਹੋ ਗਈ।

ਜਿਵੇਂ ਮਛਿੰਦਰ ਨਾਥ ਨੂੰ ਹੋਈ ਸੀ। ਸ਼ਿਵਨਾਭ ਜੋ ਸੰਗਲਾ ਦੀਪ ਦਾ ਰਾਜਾ ਸੀ ਜਿਸ ਤੇ ਸਤਿਗੁਰੂ ਨਾਨਕ ਸਾਹਿਬ ਜੀ ਨੇ ਕ੍ਰਿਪਾ ਕੀਤੀ ਸੀ। ਇਸਦੇ ਪਿਤਾ 'ਅਮਰੂ' ਨਾਮੇ ਰਾਜੇ ਨੇ ਜਦੋਂ ਚੜ੍ਹਾਈ ਕੀਤੀ ਤਾਂ ਮਛਿੰਦਰ ਨਾਥ 'ਪਰ ਕਾਇਆਂ ਪ੍ਰਵੇਸ਼ ਸਿਧੀ' ਦੁਆਰਾ ਉਸਦੀ ਦੇਹ ਵਿਚ ਜਾ ਪ੍ਰਵੇਸ਼ ਹੋਇਆ ਤੇ ਪਦਮਣੀ ਦੇ ਵਿਸ਼ੇ ਸੁਖ ਮਾਨਣ ਵਿਚ ਲਗ ਗਿਆ ਸੀ। ਫਿਰ ਗੋਰਖ ਨਾਥ ਨੇ ਜਾ ਕੇ ਤਬਲਾ ਵਜਾ ਕੇ ਛਾਪ ਲਾ ਕੇ ਧੁਨ ਕੱਢੀ, 'ਜਾਗ ਮਛਿੰਦਰਾ ਗੋਰਖ ਆਏ' ਫਿਰ ਉਸ ਦੀ ਦੇਹ ਵਿਚੋਂ ਨਿਕਲਕੇ ਆਪਣੀ ਅਸਲੀ ਦੇਹ ਵਿਚ ਪ੍ਰਵੇਸ਼ ਹੋਇਆ। ਗੋਰਖ ਗੁਰੂ ਨਾਨਕ ਸਾਹਿਬ ਜੀ ਦੇ ਪਾਸ ਲੈ ਕੇ ਆਇਆ ਹਜ਼ੂਰ ਨੇ ਉਪਦੇਸ਼ ਦੇ ਕੇ ਨਿਹਾਲ ਕੀਤਾ ਸੀ। ਰਾਮਕਲੀ ਮਹਲਾ ੧ ॥ ਸੁਣਿ ਮਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥ ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥੧॥ ਸੋ ਅਉਧੂਤੁ ਐਸੀ ਮਤਿ ਪਾਵੈ ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥੧॥ ਰਹਾਉ ॥ ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥ ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥ ਨਾਨਕੁ ਬੋਲੈ ਅੰਮ੍ਰਿਤ ਬਾਣੀ ॥



ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥ (ਅੰਗ ੯੭੭)

ਸੋ ਪਰਕਾਇਆ ਪ੍ਰਵੇਸ਼ ਸਿੱਧੀ ਵਾਸਤੇ ਜਿੰਨਾ ਨੇ ਗਾਇਆ ਉਹਨਾਂ ਨੂੰ ਇਸ ਦੀ ਵੀ ਪ੍ਰਾਪਤੀ ਹੋ ਗਈ। ਪਰ ਕਲਿਆਣ ਗੁਰੂ ਕੇ ਉਪਦੇਸ਼ ਨੂੰ ਕਮਾ ਕੇ ਹੀ ਹੈ।

(ਗਾਵੈ ਕੋ ਜਾਪੈ ਦਿਸੈ ਦੂਰਿ) ਜਿਨ੍ਹਾਂ ਨੇ ਪਰਮੇਸਰ ਦੇ ਸਰੂਪ ਨੂੰ ਦੂਰ ਤੇ ਨੇੜੇ ਦੇ ਫ਼ਰਕ ਤੋਂ ਰਹਿਤ ਆਪਣਾ ਆਤਮਾ ਰੂਪ ਕਰਕੇ ਜਾਨਣ ਵਾਸਤੇ ਗਾਇਆ ਹੈ। ਉਨ੍ਹਾਂ ਨੂੰ ਉਹੀ ਪ੍ਰਾਪਤੀ ਹੋ ਗਈ ਹੈ। ਜਿਵੇਂ ਭਗਤ ਰਵਿਦਾਸ ਜੀ ਆਦਿਕ ਭਗਤਾਂ ਨੂੰ ਪ੍ਰਾਪਤੀ ਹੋਈ।

ਯਥਾ :–'ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥" (ਅੰਗ ੬੫੭)

'ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥' (ਅੰਗ ੬੫੮)

"ਦੂਰਿ ਨ ਨੇਰੈ ਸਭ ਕੈ ਸੰਗਾ ॥' (ਅੰਗ ੨੩੬)

ਹਰ ਕੁਜਾ ਦੀਦੇਮ ਅਨੁਵਾਰੇ ਖ਼ੁਦਾ ॥

ਹਰ ਥਾਂ ਮੈਂ ਦੇਖਿਆ ਨੂਰ ਪਰਮੇਸ਼ਰ ਜੀ ਦਾ।

ਬਸਕਿ ਅਜ਼ ਸੁਹਬਤ ਬਜ਼ੁਰਗਾਂ ਸ਼ੁਦ ਜਜ਼ਬ ॥

ਗੱਲ ਕੀ ਕਿ ਮੈਂ ਸੰਗਤ ਬਜ਼ੁਰਗਾਂ ਵਿਚ (ਮੈ) ਪਿਆ ਹਾਂ ਰੁਝ।

ਜਿਤ ਵਲ ਦੇਖਾ ਨੂਰ ਸਾਹਿਬ ਦਾ ਜਾਇ ਨ ਕਾਈ ਖਾਲੀ ਬਹੁਤ ਸੰਭਾਲੀ ॥

ਸਤਿਗੁਰ ਦੀ ਸੰਗਤ ਤੋਂ ਸਾਨੂੰ ਮਿਲ ਗਈ ਨਜ਼ਰ ਨਿਰਾਲੀ ਸੰਤਾਂ ਵਾਲੀ।

(ਗ਼ਜ਼ਲ ਪਵੀਂ ਭਾ: ਨੰ: ਲਾਲ ਜੀ)

(ਗਾਵੈ ਕੋ ਵੇਖੈ ਹਾਦਰਾ ਹਦੂਰਿ) ਜਿਨ੍ਹਾਂ ਨੇ ਪਰਮੇਸਰ ਨੂੰ (ਹਾਦਰਾ) ਨੇੜੇ (ਹਦੂਰਿ)ਸਾਹਮਣੇ ਪ੍ਰਤੱਖ ਕਰਕੇ ਵੇਖਣ ਵਾਸਤੇ ਗਾਇਆ,ਉਨ੍ਹਾਂ ਨੂੰ ਉਹੀ ਪ੍ਰਾਪਤੀ ਹੋ ਗਈ। ਜਿਵੇਂ ਭਗਤ ਪ੍ਰਹਲਾਦ ਨੇ ਪਿਤਾ ਦੇ ਮੋਢੇ ਤੇ ਰਖੀ ਤਲਵਾਰ ਦੇ ਗਲ ਤਕ ਪਹੁੰਚਣ ਤੋਂ ਪਹਿਲਾਂ ਹੀ ਪਰਮੇਸਰ ਨੂੰ ਪ੍ਰਗਟ ਕਰਕੇ ਵੇਖ ਲਿਆ ਸੀ।

ਯਥਾ:–'ਕਾਢਿ ਖੜਗੁ ਕੋਪਿਓ ਰਿਸਾਇ ॥

ਤੁਝ ਰਾਖਨਹਾਰੋ ਮੋਹਿ ਬਤਾਇ ॥

ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥'

(ਅੰਗ ੧੧੯੪ ਬਸੰਤ ਭਗਤ ਬਾਣੀ)

ਪ੍ਰਸ਼ਨ:–ਫੇਰ ਸਿੱਧਾਂ ਨੇ ਕਿਹਾ ਹੇ ਮਹਾਰਾਜ ਜੀ ਇਤਨਿਆਂ ਦੇ ਕਥਨ ਕਰਨ ਕਰਕੇ ਪ੍ਰਮੇਸਰ ਦੀ ਕਥਾ ਦਾ ਤੋਟਾ ਨਹੀਂ ਆਉਂਦਾ ?

ਉੱਤਰ–(ਕਥਨਾ ਕਥੀ ਨਾ ਆਵੈ ਤੋਟਿ)ਹੇ ਸਿਧੋ ! ਪ੍ਰਮੇਸ਼ਰ ਦੀ ਕਥਾ ਦਾ ਕਥਨ

ਕਰਨੇ ਕਰਕੇ ਤੋਟਾ ਨਹੀਂ ਆ ਸਕਦਾ। ਬੇਅੰਤ ਹੈ ਉਸ ਦੀ ਕਥਾ।
ਅਥਵਾ:-(ਕਥਨਾ)ਕਥਾਵਾਂ ਦੇ (ਕਥੀ) ਕਥਨ ਕਰਨ ਵਾਲਿਆਂ ਦਾ ਭੀ
ਅੰਤ ਨਹੀਂ ਆਉਂਦਾ। ਤੋਟਾ ਨਹੀਂ ਆਉਂਦਾ।
(ਕਥਿ ਕਥਿ ਕਥੀ ਕੋਟੀ ਕੋਟਿ ਕੋਟਿ) (ਕਥਿ) ਕਥਾ ਕਰਨ ਵਾਲਿਆਂ
ਨੇ (ਕਥੀ) ਕਥਤੇ ਹੋ ਕੇ (ਕਥਿ) ਕਥਨ ਕੀਤੀ ਹੈ। ਕੋਟਾਨ ਕੋਟਿ ਜਨਮਾਂ ਵਿਚ,
ਕੋਟਾਨ ਕੋਟਿ (ਕੋਟੀਆ) ਜੁਗਤੀਆਂ ਦੇ ਦੇ ਕੇ, ਕ੍ਰੋੜਾਂ ਰੂਪ ਧਾਰ ਧਾਰ ਕੇ ਫੇਰ ਵੀ
ਉਸ ਦੀ ਕਥਾ ਦਾ ਤੋਟਾ ਨਹੀਂ ਆਉਂਦਾ ਹੈ।
ਅਥਵਾ:-ਕਿਤਨੀਆਂ ਪਿਛੇ ਕਥਨ ਕੀਤੀਆਂ, ਕਿਤਨੀਆਂ ਹੁਣ ਕਥਨ
ਕਰਦੇ ਹਨ, ਕ੍ਰੋੜਾਂ ਹੀ ਅਗੇ ਨੂੰ ਜੁਗਤੀਆਂ ਦੇ ਦੇ ਕੇ ਕਥਨ ਕਰਨਗੇ। ਫੇਰ ਭੀ
ਕਥਾ ਦਾ ਤੋਟਾ ਨਹੀਂ ਆਉਂਦਾ।
ਪ੍ਰਸ਼ਨ:-ਹੇ ਸਤਿਗੁਰੂ ਜੀ! ਜਿਸ ਪ੍ਰਮੇਸਰ ਦੀ ਆਪ ਜੀ ਨੇ ਕਥਾ ਅਕੱਥ
ਕਹੀ ਹੈ, ਉਹ ਜੀਵਾਂ ਨੂੰ ਕੁਝ ਦਾਨ ਵੀ ਦਿੰਦਾ ਹੈ? ਦਾਨ ਦਾ ਅੰਤ ਆ ਜਾਵੇਗਾ।
(ਦੇਦਾ ਦੇ ਲੈਦੇ ਥਕਿ ਪਾਹਿ) ਹੇ ਸਿਧੋ! ਉਹ ਪ੍ਰਮੇਸਰ ਸਾਰੇ ਜੀਵਾਂ
ਤਾਈਂ ਰੋਜ਼ੀ ਦੀ ਦਾਤ ਦਿੰਦਾ ਹੈ। (ਲੈਦੇ) ਲੈਣ ਵਾਲੇ ਸਰੀਰ ਥਕਕੇ ਡਿਗ
ਪੈਂਦੇ ਹਨ, ਮਰ ਮੁਕ ਜਾਂਦੇ ਹਨ।

ਯਥਾ:-'ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ॥
ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ॥(ਅੰਗ ੫੨੩)

'ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ॥
ਦੇਦੇ ਤੋਟਿ ਨਾਹੀ ਪ੍ਰਭ ਰੰਗਾ॥' (ਅੰਗ ੯੯)

ਪਰ ਦਾਤਾ ਪਰਮੇਸਰ ਫੇਰ ਭੀ ਰੋਜ਼ੀ ਦਿੰਦਾ ਰਹਿੰਦਾ ਹੈ।

'ਕੋਟਿ ਤੇਤੀਸ ਜਾਚਹਿ ਪ੍ਰਭੁ ਨਾਇਕ ਦੇਦੇ ਤੋਟਿ ਨਾਹੀ ਭੰਡਾਰੁ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ॥'
(ਅੰਗ ੫੦੪ ਗੂਜਰੀ ਮ: ੧)

ਅਥਵਾ:-ਜਿਹੜੇ ਜੀਵ ਜੂਨਾਂ ਦੀ ਭਰਮਣਾਂ ਵਲੋਂ ਥਕ ਕੇ, ਸਾਰੇ ਸਾਧਨਾਂ
ਵਲੋਂ ਥਕ ਕੇ, ਹਉਮੈ ਛਡ ਕੇ ਸਤਿਗੁਰਾਂ ਦੀ ਚਰਨੀ ਪੈ ਜਾਂਦੇ ਹਨ ਅਤੇ
ਬੇਨਤੀਆਂ ਕਰਦੇ ਹਨ, ਮੈਂ ਅਨੇਕਾਂ ਜੂਨਾਂ ਵਿਚ ਭਰਮਦਾ ੨ ਥਕ ਕੇ ਹਾਰ
ਚੁਕਾ ਹਾਂ। ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥
ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਇ ਪ੍ਰਭ ਕੀ ਸਾਮ॥ (ਅੰਗ ੧੩੩)



'ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ॥
ਮਾਣਸ ਜਨਮੁ ਸੰਜੋਗਿ ਪਾਇਆ॥' (ਅੰਗ ੬੮੬)

ਹੁਣ ਭਾਗਾਂ ਨਾਲ ਮਨੁਖਾ ਜਨਮ ਦੀ ਪ੍ਰਾਪਤੀ ਹੋਈ ਹੈ। ਉਨ੍ਹਾਂ ਨੂੰ ਸਤਿਗੁਰੂ ਜੀ ਬ੍ਰਹਮ ਵਿਦਿਆ ਦਾ ਉਪਦੇਸ਼ ਬਖਸ਼ ਦਿੰਦੇ ਹਨ ਅਤੇ ਉਹ ਉਪਦੇਸ਼ ਲੈਣ ਵਾਲੇ ਅਧਿਕਾਰੀ ਜੰਮਣ ਮਰਣ ਤੋਂ ਰਹਿਤ ਹੋ ਜਾਂਦੇ ਹਨ।

(ਜੁਗਾ ਜੁਗੰਤਰਿ ਖਾਹੀ ਖਾਹਿ) ਉਹ ਪਰਮੇਸਰ ਦਾਤਾਂ ਦੇਈ ਜਾਂਦਾ ਹੈ। ਅਤੇ ਇਹ ਸਤਿਜੁਗ, ਤ੍ਰੇਤਾ, ਦੁਆਪਰ, ਕਲਜੁਗ ਚੋਹਾਂ ਜੁਗਾਂ ਦੇ ਜੀਵ (ਜੁਗੰਤਰਿ) ਜੁਗਾਂ ਜੁਗਾਂ ਦੇ ਅੰਦਰ ਉਸ ਦੇ ਦਿਤੇ ਪਦਾਰਥਾਂ ਦੇ (ਖਾਹੀ) ਖਾਹਸ਼ਵਾਨ ਹੋ ਕੇ (ਖਾਹਿ) ਖਾਂਦੇ ਹਨ।

ਅਥਵਾ :-(ਖਾਹੀ) ਜੋ ਪਦਾਰਥ ਸਰੀਰਾਂ ਦਾ ਹੀ ਭੋਗ ਪਾਈ ਜਾਂਦੇ ਹਨ, ਉਨ੍ਹਾਂ ਦੀ ਹੀ (ਖਾਹਿ) ਖਾਹਸ਼ ਰਹਿੰਦੀ ਹੈ। ਉਨ੍ਹਾਂ ਦੀ ਖਾਹਸ਼ ਦੇ ਖਾਧੇ ਹੋਏ ਹਨ।
'ਭੁਗਤਾ ਜਾਨ ਭੋਗ ਮੈ ਭੋਗੇ, ਉਲਟਾ ਭੋਗਨ ਭੋਗਿਆ ਮੋਹਿ॥' (ਵੈਰਾਗ ਸ਼ਤਕ)

ਅਥਵਾ :-ਸਤਿਗੁਰੂ ਮਹਾਰਾਜ ਸਾਹਿਬ ਜੀ ਦੀਆਂ ਬਖਸ਼ਿਸ਼ਾਂ ਨੂੰ ਪਾ ਕੇ ਜੁਗਾਂ ਜੁਗਾਂ ਦੇ ਅੰਦਰ ਬ੍ਰਹਮ ਗਿਆਨੀ, ਦੁਨੀਆਂ ਦੇ ਪਦਾਰਥਾਂ ਦੀ ਜੋ ਖਾਹਸ਼ (ਖਾਹੀ) ਖਾਣੇ ਜੋਗ ਹੈ ਭਾਵ ਮੇਟਣ ਜੋਗ ਹੈ ਇਸ ਨੂੰ (ਖਾਹਿ) ਖਾ ਜਾਂਦੇ ਹਨ। ਉਹਨਾਂ ਨੂੰ ਦੁਨੀਆਂ ਦੀ ਖਾਹਸ਼ ਨਹੀਂ ਰਹਿੰਦੀ।

ਅਥਵਾ :-ਦੁਨੀਆਂ ਦੀ ਖਾਹਸ਼ ਜੋ ਜੀਵਾਂ ਤਾਈਂ (ਖਾਹੀ) ਖਾਈ ਜਾ ਰਹੀ ਹੈ, ਗੁਰਮੁਖਾਂ ਨੇ ਇਸ ਤਾਈਂ (ਖਾਹਿ) ਖਾ ਲਿਆ ਹੈ, ਨਾਸ ਕਰ ਲਿਆ ਹੈ।

ਅਥਵਾ :-(ਜੁਗ) ਜੋ ਚਾਰ ਬਹਿਰੰਗ ਸਾਧਨ ਹਨ ਅਤੇ (ਜੁਗ) ਜੋ ਚਾਰ ਅੰਤਰੰਗ ਸਾਧਨ ਹਨ, ਇਨ੍ਹਾਂ ਸਾਧਨਾਂ ਦੇ ਅੰਦਰ ਇਸਥਿਤ ਹੋ ਕੇ (ਜੁਗ) ਜੋ ਜੀਵ ਤੇ ਈਸ਼ਰ ਹੈ, ਇਨ੍ਹਾਂ ਦੋਹਾਂ ਅੰਦਰ ਜਿਹੜਾ ਅੰਤਰਾ ਹੈ ਪੜਦਾ ਹੈ ਅਲਪਗਤਾ ਤੇ ਸਰਬਗਤਾ ਦਾ, ਏਸ ਅੰਤਰੇ ਨੂੰ (ਖਾਹੀ) ਖਾਣ ਵਾਲੇ ਹੋ ਕੇ (ਖਾਹਿ) ਖਾ ਜਾਂਦੇ ਹਨ। ਗਿਆਨਵਾਨ ਨਾਸ ਕਰ ਦਿੰਦੇ ਹਨ।

ਅਥਵਾ :-ਪ੍ਰਮੇਸਰ ਜੋ ਜੁਗਾਂ ਜੁਗਾਂ ਦੇ ਅੰਦਰ ਵਿਆਪਕ ਹੈ ਉਸਦੇ ਖਾਣੇ ਜੋਗ ਬ੍ਰਹਮਾਨੰਦ ਰੂਪ ਪਦਾਰਥ ਨੂੰ (ਖਾਹੀ) ਖਾਣ ਵਾਲੇ ਹੋ ਕੇ ਤਤਬੇਤੇ (ਖਾਹਿ) ਖਾਂਦੇ ਹਨ, ਭੋਗਦੇ ਹਨ, ਅਨੰਦ ਮਾਣਦੇ ਹਨ। ਪਰ ਉਹ ਅਨੰਦ ਨਿਖੁਟਦਾ ਨਹੀਂ।
ਪ੍ਰਸ਼ਨ:-ਫੇਰ ਮਹਾਰਾਜ ਜੀ ਉਹ ਬ੍ਰਹਮ ਗਿਆਨੀ ਕੁਝ ਕਰਦੇ ਵੀ ਹਨਕਿ ਨਹੀਂ?
ਉੱਤਰ:-(ਹੁਕਮੀ ਹੁਕਮ ਚਲਾਏ ਰਾਹੁ) ਹਾਂ ਉਹ ਕੰਮ ਕਰਦੇ ਹਨ। ਵਾਹਿਗੁਰੂ ਹੁਕਮੀ ਦੇ ਹੁਕਮ ਵਿਚ ਚਲਕੇ ਆਪ ਭਾਣਾ ਮੰਨਦੇ ਹਨ, ਅਤੇ ਹੁਕਮੀ ਬਣਕੇ

ਸੰਸਾਰ ਦੇ ਜੀਵਾਂ ਨੂੰ ਵਾਹਿਗੁਰੂ ਦੇ ਹੁਕਮ ਦੇ ਰਾਹ ਵਿਚ ਚਲਾਉਂਦੇ ਹਨ ਅਥਵਾ
ਹੁਕਮ ਵਿਚ ਚਲਾਉਣ ਦਾ ਰਾਹ ਤੋਰਦੇ ਹਨ। ਸਤਿਗੁਰਾਂ ਨੇ ਹੁਕਮ ਦੁਆਰਾ ਰਾਹ ਚਲਾਏ ਹੋਇ
ਅਥਵਾ:–ਜੋ (ਹੁਕਮੀ) ਸਤਿਗੁਰਾਂ ਨੇ ਹੁਕਮ ਦੁਆਰਾ ਰਾਹ ਚਲਾਏ ਹੋਇ ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਰੰ ਦਾ
ਹਨ, ਉਪਾਸ਼ਨਾ, ਭਗਤੀ, ਗਿਆਨ, ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਰੰ ਦਾ ਅਧਿਕਾਰੀਆਂ ਨੂੰ ਚਲਾਉਣਾ
ਸੋਧਨ, ਬ੍ਰਹਮ ਵਿਦਿਆ ਆਦਿਕ ਦੇ, ਉਨ੍ਹਾਂ ਵਿਚ ਅਧਿਕਾਰੀਆਂ ਨੂੰ ਚਲਾਉਣਾ
ਕਰਦੇ ਹਨ ਅਤੇ ਜਿਹੜੇ ਚਲਦੇ ਹਨ ਉਨ੍ਹਾਂ ਤੋਂ ਅਗੋਂ (ਰਾਹੁ) ਸੰਪ੍ਰਦਾ
ਅਥਵਾ:–ਹੁਕਮੀ ਪ੍ਰਮੇਸਰ ਸਾਰਿਆਂ ਜੀਵਾਂ ਨੂੰ ਆਪਦੇ
ਚਲਦੀਆਂ ਹਨ।
ਹੁਕਮ ਦੇ ਰਾਹ ਵਿਚ ਚਲਾਉਂਦਾ ਹੈ।
(ਨਾਨਕ ਵਿਗਸੈ ਵੇਪਰਵਾਹੁ) ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ
ਹਨ, ਉਹ ਵੇਪਰਵਾਹ ਪ੍ਰਮੇਸਰ ਸਦਾ ਖਿੜਿਆ ਰਹਿੰਦਾ ਹੈ। ਪ੍ਰਸੰਨ ਰਹਿੰਦਾ ਹੈ।
ਅਥਵਾ :–ਜੋ ਜੀਵ ਵੇਪਰਵਾਹ ਪਰਮੇਸਰ ਨੂੰ ਵੇਖ ਕੇ (ਵਿਗਸੈ) ਖਿੜਦੇ
ਹਨ, ਪ੍ਰਸੰਨ ਹੁੰਦੇ ਹਨ, ਉਹ ਵੇਪਰਵਾਹ ਹੋ ਜਾਂਦੇ ਹਨ।
ਅਥਵਾ :–ਇਹ ਜੀਵ ਜੋ ਹੰਗਤਾ ਕਰਦੇ ਹਨ, ਕਿ ਵੇਖਿਆ ਮੈਂ ਐਡਾ
ਬਲੀ ਹਾਂ, ਮੈਂ ਇਹ ਕਰਤੱਬ ਕੀਤਾ, ਮੇਰੇ ਬਿਨਾਂ ਕੰਮ ਪੂਰਾ ਨਹੀਂ ਸੀ ਹੋ
ਸਕਦਾ, ਇਨ੍ਹਾਂ ਤਾਈਂ ਵਾਹਿਗੁਰੂ ਬੇਪਰਵਾਹ, ਬੇਖਾਹਸ਼, ਵੇਖ ਕੇ, ਵਿਗਸਦਾ
ਹੈ, ਖਿੜਦਾ ਹੈ, ਕਹਿੰਦਾ ਹੈ ਕਿ ਵੇਖੋ ਮੇਰੀ ਸੱਤਾ ਨਾਲ ਸਭ ਕੁਝ ਹੁੰਦਾ ਹੈ। ਇਹ
ਜੀਵ ਐਵੇਂ ਹੰਕਾਰ ਕਰਕੇ ਆਕੜੇ ਫਿਰਦੇ ਹਨ।
ਪ੍ਰਸ਼ਨ :–ਮਹਾਰਾਜ ਜੀ ਬ੍ਰਹਮ ਗਿਆਨੀ ਸੁਤੰਤ੍ਰ ਹੁੰਦੇ ਹਨ ਕਿ ਪਤੰਤ੍ਰ ?
ਉਤਰ :–(ਹੁਕਮੀ ਹੁਕਮ ਚਲਾਇ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ)
ਬ੍ਰਹਮ ਗਿਆਨੀ ਤਤ ਬੇਤੇ ਕਿਸੇ ਚੀਜ਼ ਦੇ, ਕਿਸੇ ਸਾਧਨ ਦੇ, ਕਿਸੇ ਉਪਾਸ਼ਨਾ ਦੇ
ਮੁਥਾਜ ਨਹੀਂ ਹੁੰਦੇ। ਸਦਾ ਸੁਤੰਤਰ ਹੁੰਦੇ ਹਨ, ਵੇਪਰਵਾਹ ਹਨ। ਆਪਣਾ
ਸਰੂਪ ਦੇਖ ਕੇ (ਵਿਗਸੈ) ਖਿੜੇ ਰਹਿੰਦੇ ਹਨ। ਅਨੰਦ ਦੇ ਸਹਿਤ ਰਹਿੰਦੇ
ਹਨ ਅਤੇ ਉਨ੍ਹਾਂ ਦੇ ਇੰਦ੍ਰੇ ਵੀ ਹੁਕਮ ਵਿਚ ਚਲਦੇ ਹਨ। ਮਨ ਵੀ ਹੁਕਮ ਅੰਦਰ
ਪਰਮਾਰਥ ਦੇ ਰਾਹ ਚਲਦਾ ਹੈ। ਅਮੋੜ ਹੋ ਕੇ ਹਰਿਆ ਪਸ਼ੂ ਦੀ ਨਿਆਈਂ
ਨਹੀਂ ਵਰਤਦੇ।
ਅਥਵਾ :–ਜਿਨ੍ਹਾਂ ਨੂੰ ਹੁਕਮੀ ਪਰਮੇਸਰ ਆਪਣੇ ਹੁਕਮ ਮੰਨਣ ਦੇ ਰਾਹ
ਤੋਰ ਲੈਂਦਾ ਹੈ, ਉਹ ਵੇਪਰਵਾਹ ਦੀ ਪ੍ਰਾਪਤੀ ਕਰਕੇ ਅਨੰਦ ਹੁੰਦੇ ਹਨ।
ਇਸ ਪਉੜੀ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਵਿਦਿਆ ਦਾ
ਕਥਨ ਕੀਤਾ ਹੈ।

---



## ਚਉਥੀ ਪਉੜੀ ਪ੍ਰਾਰੰਭ

**ਸਾਚਾ ਸਾਹਿਬੁ, ਸਾਚੁ ਨਾਇ; ਭਾਖਿਆ ਭਾਉ ਅਪਾਰੁ ॥**
**ਆਖਹਿ, ਮੰਗਹਿ, ਦੇਹਿ ਦੇਹਿ; ਦਾਤਿ ਕਰੇ ਦਾਤਾਰੁ ॥**
**ਫੇਰਿ, ਕਿ ਅਗੈ ਰਖੀਐ; ਜਿਤੁ ਦਿਸੈ ਦਰਬਾਰੁ ॥**
**ਮੁਹੌ, ਕਿ ਬੋਲਣੁ ਬੋਲੀਐ; ਜਿਤੁ ਸੁਣਿ ਧਰੇ ਪਿਆਰੁ ॥**
**ਅੰਮ੍ਰਿਤ ਵੇਲਾ ਸਚੁ ਨਾਉ; ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ; ਨਦਰੀ ਮੋਖੁ ਦੁਆਰੁ ॥**
**ਨਾਨਕ, ਏਵੈ ਜਾਣੀਐ; ਸਭੁ ਆਪੇ ਸਚਿਆਰੁ ॥ ੪ ॥**

੧. ਪ੍ਰਸ਼ਨ:–ਸਿੱਧਾਂ ਨੇ ਪ੍ਰਸ਼ਨ ਕੀਤਾ ਹੇ ਸਤਿਗੁਰੂ ਸਾਹਿਬ ਜੀ ਜਿਵੇਂ ਦੁਨੀਆਂ ਦੇ ਬਾਦਸ਼ਾਹ ਰਘੂ, ਪ੍ਰਿਥੂ, ਮਾਨਧਾਤਾ, ਦਲੀਪ ਆਦਿਕ ਹੋ ਕੇ ਗੁਜਰ ਚੁਕੇ ਹਨ, ਕਈ ਹੁਣ ਹਨ, ਅਤੇ ਕਈ ਹੋਣਗੇ। ਇਸ ਪ੍ਰਕਾਰ ਪ੍ਰਮੇਸਰ ਵੀ ਕਿਸੇ ਸਮੇਂ ਵਿਚ ਪਾਤਸ਼ਾਹ ਹੋਣਾ ਹੈ ? ਅਤੇ ਜਿਵੇਂ ਦੁਨੀਆਂ ਦੇ ਬਾਦਸ਼ਾਹਾਂ ਦੇ ਮਰਨ ਤੋਂ ਉਨ੍ਹਾਂ ਦਾ ਨਾਮ ਵੀ ਨਾਲ ਹੀ ਖਤਮ ਹੋ ਜਾਂਦਾ ਹੈ, ਇਸ ਪ੍ਰਕਾਰ ਪ੍ਰਮੇਸ਼ਰ ਦਾ ਨਾਮ ਵੀ ਮਿਟ ਚੁਕਾ ਹੋਵੇਗਾ ?

ਉਤਰ:–ਤਾਂ ਸੁਣਕੇ ਸਤਿਗੁਰੂ ਮਹਾਰਾਜ ਸਾਹਿਬ ਜੀ ਸਿੱਧਾਂ ਦੇ ਪਰਥਾਇ ਇਉਂ ਕਹਿੰਦੇ ਹਨ, ਹੇ ਸਿਧੋ ! ਉਹ ਪ੍ਰਮੇਸਰ ਦੁਨੀਆਂ ਦੇ ਬਾਦਸ਼ਾਹਾਂ ਵਰਗਾ ਨਹੀਂ ਹੈ। ਸੁਣੋ ਅਸੀਂ ਦਸਦੇ ਹਾਂ :–

**ਸਾਚਾ ਸਾਹਿਬ:**–ਉਹ ਪ੍ਰਮੇਸਰ (ਸਾਚਾ) ਸਚਾ ਹੈ। ਤਿੰਨਾਂ ਕਾਲਾਂ ਵਿਚ ਨਾਸ ਨਹੀਂ ਹੁੰਦਾ। ਸਦਾ ਰਹਿਣ ਵਾਲਾ ਹੈ। ਯਥਾ:–

'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥'
'ਕਾਇਮੁ ਦਾਇਮੁ ਸਦਾ ਪਾਤਿਸਾਹੀ ॥' (ਅੰਗ ੩੪੫)
'ਦੀਗਰੇ ਰਾ ਅਜ਼ ਕੁਜਾ ਆਰੇਮ ਮਾ।'

ਦੂਸਰੇ ਨੂੰ ਕਿਥੋਂ ਲਿਆਈਏ ਅਸੀਂ।

'ਸ਼ੋਰ ਦਰ ਆਲਮ ਯਕੇ ਅਫ਼ਗੀਂਦਹ ਅਸ੍ਤ।'
(ਜਦ ਕਿ ਅੰਦਰਲੋ) ਜਗਤ ਵਿਚ ਸ਼ੋਰ ਇਕ ਨੇ ਪਾਇਆ ਹੈ।
ਇੱਕੋ ਆਹਾ ਇੱਕੋ ਹੋਸੀ ਇੱਕੋ ਸ਼ੋਰ ਮਚਾਯਾ, ਜਗਤ ਸਮਾਯਾ।
ਵਸ ਲਗਦੇ ਅਸੀਂ ਢੂੰਡ ਥਕੇ ਹਾਂ ਦੂਜਾ ਨਜ਼ਰ ਨਾ ਆਯਾ, ਚਿਤ ਨੂੰ ਭਾਯਾ।
(ਗਜ਼ਲ ੯ਵੀਂ ਭਾ: ਨੰਦ ਲਾਲ ਜੀ)
ਰਾਜੁ ਵਡੀ ਪਾਤਿਸਾਹੀ ॥
ਪਾਤਿਸਾਹਾ ਪਾਤਿਸਾਹ ਹੈ ਅਬਿਚਲੁ
(ਵਾਰ ੧੮ਵੀਂ ਪਉੜੀ ੧੨ਵੀਂ ਭਾ: ਗੁਰ:)
ਅਤੇ ਮਾਇਆ ਬ੍ਰਿਤੀ ਦੁਆਰਾ ਸਾਰਿਆਂ ਦਾ (ਸਾਹਿਬ) ਮਾਲਕ ਹੈ। ਯਥਾ :-
'ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥' (ਅੰਗ ੩੦੧ ਗਉੜੀ ਕੀ ਵਾਰ)
'ਕੋਊ ਹਰਿ ਸਮਾਨਿ ਨਹੀ ਰਾਜਾ ॥ ਏ ਭੂਪਤਿ ਸਭ ਦਿਵਸ ਚਾਰਿ ਕੇ
ਝੂਠੇ ਕਰਤ ਦਿਵਾਜਾ ॥' (ਅੰਗ ੮੫੬)
'ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਾਇਆ ॥'
(ਅੰਗ ੪੬੯)
'ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥' (ਅੰਗ ੪੪੩)
'ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥' (ਅੰਗ ੭੨੪)

**ਸਾਚੁ ਨਾਇ :-** ਉਸਦਾ ਨਾਮ ਵੀ ਸੱਚਾ ਹੈ। ਦੁਨੀਆਂ ਦੇ ਬਾਦਸ਼ਾਹਾਂ ਵਾਂਗੂ ਝੂਠਾ ਨਹੀਂ ਹੈ। ਯਥਾ :-
'ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਸਾਹ॥' (ਅੰਗ ੧੪੧੩)
(ਸਾਚੁ ਨਾਇ) ਉਸਦਾ ਨਾਮ (ਸਾਚੁ) ਸਚਾ ਹੈ। ਸਦਾ ਕਾਇਮ ਰਹਿਣ ਵਾਲਾ ਹੈ।
'ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ ॥'
(ਵਾਰ ੧੫ ਪਉੜੀ ੧ ਭਾ: ਗੁ: ਜੀ)
'ਸਤਿਗੁਰ ਸਚਾ ਪਾਤਿਸਾਹ ਪਤਿਸਾਹਾ ਪਾਤਿਸਾਹੁ ਸਿਰੰਦਾ॥'(ਵਾ:੨੬ ਪਉ:੧)
'ਸਤਿਗੁਰ ਸਚਾ ਪਾਤਿਸਾਹੁ ਸਾਧ ਸੰਗਤਿ ਸਚੁ ਖੰਡੁ ਵਸਾਇਆ।'
(ਵਾਰ ੬ ਪਉੜੀ ੧)
'ਸਾਹਿਬ ਤੁਲਿ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਈਂ।'
(ਵਾਰ ੩੯ ਪਉੜੀ ੨੧)
'ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ ॥'
(ਵਾਰ ੫ ਪਉੜੀ ੧੩)



## ਸਾਖੀ "ਸੱਚੇ ਪਾਤਸ਼ਾਹ ਦੀ" ਪਾ: ੬

(ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ)

ਮੀਰੀ ਪੀਰੀ ਦੇ ਮਾਲਕ, ਸ਼ਸਤ੍ਰਾਂ ਦੇ ਧਨੀ, ਸੂਰਬੀਰ, ਪਰਉਪਕਾਰੀ, ਭਗਤ ਵਛਲ, ਕ੍ਰਿਪਾ ਨਿਧਾਨ, ਪਸ਼ੂਆਂ ਪ੍ਰੇਤਾਂ ਨੂੰ ਤਾਰਨ ਵਾਲੇ, ਜ਼ੁਲਮ ਨਾਲ ਲਿਤਾੜੀ ਜਾ ਰਹੀ ਪ੍ਰਜਾ ਨੂੰ ਸ਼ਸਤ੍ਰ ਪਕੜਾਕੇ ਸ੍ਵੈ ਰਖਿਆ ਕਰਨ ਦਾ ਬਲ ਬਖਸ਼ਨ ਵਾਲੇ, ਗ਼ੁਲਾਮੀ ਦੀਆਂ ਜ਼ੰਜੀਰਾਂ ਤੋਂ ਕੌਮ ਨੂੰ ਸੁਤੰਤਰ ਕਰਨ ਵਾਲੇ, ਤਖ਼ਤ ਰਚਣ ਵਾਲੇ, ਇੱਕ ਇੱਕ ਦਿਨ ਵਿਚ ਲੱਖਾਂ ਜੋਧਿਆਂ ਨੂੰ ਮੈਦਾਨੇ ਜੰਗ ਵਿਚ ਲਿਟਾ ਦੇਣ ਵਾਲੇ, ਵੇਪਰਵਾਹ, ਬੇਮੁਹਤਾਜ, ਪਾਤਿਸ਼ਾਹਾਂ ਦੇ ਪਾਤਿਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜਹਾਂਗੀਰ ਬਾਦਸ਼ਾਹ ਦੇ ਬੇਨਤੀ ਕਰਨ ਤੋਂ ਜਦੋਂ ਦਿੱਲੀ ਪਹੁੰਚੇ ਹਨ। ਜਹਾਂਗੀਰ ਅਗੋਂ ਸਤਿਕਾਰ ਕਰਨ ਵਾਸਤੇ ਆਇਆ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸ਼ਾਹਾਨਾ ਲਿਬਾਸ ਦੇਖ ਕੇ, ਨਾਲ ਸੂਰਬੀਰ ਸ਼ਸਤ੍ਰਧਾਰੀ ਸਿੱਖ ਦੇਖ ਕੇ ਬੜਾ ਅਸਚਰਜ ਹੋਇਆ। ਸੋਚਣ ਲੱਗਾ ਪਹਿਲੇ ਸਤਿਗੁਰੂ ਜੀ ਤਾਂ ਸਭ ਦੇ ਸਾਂਝੇ ਬਣ ਕੇ ਰਹੇ ਹਨ, ਹੁਣ ਇਹ ਕਿਤੇ ਬੀਰ-ਰਸੀ ਸੁਭਾ ਵਿਚ ਆ ਕੇ ਮੇਰਾ ਰਾਜ ਭਾਗ ਹੀ ਨਸ਼ਟ ਨਾ ਕਰ ਦੇਣ। ਇਉਂ ਵਿਚਾਰਦਿਆਂ ਚਿੱਤ ਵਿਚ ਭੈ ਧਾਰ ਕੇ ਬੜੇ ਆਦਰ ਸਤਿਕਾਰ ਸਹਿਤ ਝੁਕ ਕੇ ਨਮਸਕਾਰ ਕੀਤੀ। ਕੁਛ ਸਮੇਂ ਵਾਸਤੇ ਬਾਦਸ਼ਾਹ ਦੇ ਬੇਨਤੀ ਕਰਨ ਤੋਂ ਹਜ਼ੂਰ ਦਿੱਲੀ ਵਿਚ ਠਹਿਰ ਗਏ। ਦਿੱਲੀ ਰਹਿੰਦਿਆਂ ਇਕ ਦਿਨ ਬਾਦਸ਼ਾਹ ਬੇਨਤੀ ਕਰਕੇ ਸੱਚੇ ਪਾਤਸ਼ਾਹ ਜੀ ਨੂੰ ਸ਼ਿਕਾਰ ਖੇਡਣ ਵਾਸਤੇ ਬਾਹਰ ਲੈ ਗਿਆ। ਜਿੱਥੇ ਹਜ਼ੂਰ ਨੇ ਅਕਬਰ ਬਾਦਸ਼ਾਹ ਦਾ ਭਰਾ ਕਾਸਮ ਬੇਗ ਜੋ ਸ਼ੇਰ ਦੀ ਜੂਨ ਵਿਚ ਪਿਆ ਸੀ, ਆਪਣੇ ਹੱਥੀਂ ਮਾਰ ਕੇ ਉਸ ਦਾ ਉਧਾਰ ਕੀਤਾ।

ਇਸ ਪ੍ਰਕਾਰ ਦਿੱਲੀ ਵਿਚ ਰਹਿੰਦਿਆਂ, ਸੰਗਤਾਂ ਦੂਰੋਂ ਦੂਰੋਂ ਦਰਸ਼ਨਾਂ ਨੂੰ ਪਹੁੰਚਣ ਲੱਗੀਆਂ। ਜੋ ਸਿੱਖ ਸਤਿਗੁਰਾਂ ਦੇ ਪਵਿੱਤ੍ਰ ਦਰਸ਼ਨ ਕਰਨ ਵਾਸਤੇ ਆਵੇ, ਉਹ ਹੀ ਆਪ ਜੀ ਨੂੰ ਸੱਚੇ ਪਾਤਿਸ਼ਾਹ ਕਿਹਾ ਕਰੇ। ਜਹਾਂਗੀਰ ਨੇ ਦਿਲ ਵਿਚ ਵਿਚਾਰ ਕੀਤੀ ਕਿ ਮੈਨੂੰ ਕਦੇ ਕਿਸੇ ਅਹਿਲਕਾਰ, ਵਜ਼ੀਰ ਜਾਂ ਪ੍ਰਜਾ ਦੇ ਬੰਦੇ ਨੇ ਸੱਚਾ ਪਾਤਿਸ਼ਾਹ ਨਹੀਂ ਕਿਹਾ, ਇਨ੍ਹਾਂ ਨੂੰ ਕਿਉਂ ਕਹਿੰਦੇ ਹਨ? ਇਹ ਸੋਚ ਕੇ ਇਕ ਦਿਨ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ ਜੀ! ਮੇਰਾ ਇਤਨਾ ਵੱਡਾ ਰਾਜ ਹੈ, ਸਾਰਾ ਦੇਸ਼ ਮੇਰੇ ਅਧੀਨ ਹੈ, ਪਰ ਮੈਨੂੰ ਕਦੇ ਕਿਸੇ ਨੇ ਸੱਚਾ ਪਾਤਿਸ਼ਾਹ ਨਹੀਂ ਕਿਹਾ, ਕੀ ਮੈਂ ਝੂਠਾ ਪਾਤਿਸਾਹ

ਪਾਤਸ਼ਾਹ ਕਿਉਂ ਕਹਿੰਦੇ ਹਨ ? ਹਜੂਰ ਨੇ ਕਿਹਾ ਕਿ
ਹੀ ਹਾਂ ? ਤੁਹਾਨੂੰ ਸੱਚੇ ਪਾਤਸ਼ਾਹ ਕਿਹਾ ਕਿ ਸਾਨੂੰ ਸਚੇ ਪਾਤਸ਼ਾਹ ਕਹੋ, ਸਿਖ
ਅਸੀਂ ਤਾਂ ਕਦੇ ਕਿਸੇ ਨੂੰ ਨਹੀਂ ਕਿਹਾ ਕਿ ਸਾਨੂੰ ਸਚੇ ਪਾਤਸ਼ਾਹ ਕਹੋ, ਸਿਖ
ਆਪਣੀ ਭਾਵਨਾ ਨਾਲ ਹੀ ਕਹੀ ਜਾਂਦੇ ਹਨ। ਪਰ ਬਾਦਸ਼ਾਹ ਨੇ ਇਹ ਸਮਝਿਆ
ਕਿ ਮੈਨੂੰ ਟਾਲ ਦਿਤਾ ਹੈ। ਉਸ ਦਿਨ ਤੋਂ ਜਹਾਂਗੀਰ ਨੇ ਆਪਣੇ ਅਹਿਲਕਾਰਾਂ
ਨੂੰ ਕਹਿ ਦਿਤਾ ਕਿ ਜਿਹੜਾ ਸਿੱਖ ਤੁਹਾਨੂੰ ਪੁਛੇ ਕਿ ਮੈਂ ਸਚੇ ਪਾਤਿਸ਼ਾਹ ਜੀ ਕੋਲ
ਜਾਣਾ ਹੈ, ਉਸਨੂੰ ਮੇਰੇ ਕੋਲ ਲੈ ਆਉਣਾ।

ਕੁਝ ਸਮੇਂ ਮਗਰੋਂ ਬਾਦਸ਼ਾਹ ਨੇ ਆਗਰੇ ਪਹੁੰਚਣ ਵਾਸਤੇ ਕੂਚ ਕੀਤਾ, ਤਾਂ ਸਤਿਗੁਰੂ ਜੀ ਨੂੰ ਭੀ ਬੇਨਤੀ ਕਰਕੇ ਨਾਲ ਹੀ ਲੈ ਗਿਆ। ਹੌਲੀ ੨ ਰਸਤਾ ਲੰਘਦੇ ਹੋਏ ਆਗਰੇ ਪਹੁੰਚੇ। ਆਗਰੇ ਵਿਚ ਰਹਿੰਦਿਆਂ ਹਜੂਰ ਨੂੰ ਬਾਦਸ਼ਾਹ ਸ਼ਿਕਾਰ ਖੇਡਣ ਵਾਸਤੇ ਬੇਨਤੀ ਕਰਕੇ ਨਾਲ ਲੈ ਜਾਇਆ ਕਰੇ। ਇਕ ਦਿਨ ਬਾਹਰ ਸ਼ਿਕਾਰ ਖੇਡਣ ਗਿਆਂ ਤੋਂ ਬਹੁਤ ਧੁਪ ਚੜ੍ਹ ਆਈ। ਗਰਮੀ ਵਧਣ ਤੋਂ ਆਰਾਮ ਕਰਨ ਵਾਸਤੇ ਜੰਗਲ ਤੋਂ ਬਾਹਰ ਨਿਕਲ ਕੇ ਸੰਘਣੀ ਛਾਂ, ਅਤੇ ਸੁੰਦਰ ਥਾਂ ਵੇਖਕੇ ਡੇਰਾ ਕੀਤਾ। ਹਜੂਰ ਦੇ ਡੇਰੇ ਤੋਂ ਕੁਛਕੁ ਫਾਸਲੇ ਤੇ ਜਹਾਂਗੀਰ ਨੇ ਡੇਰਾ ਕੀਤਾ।

ਇਤਨੇ ਚਿਰ ਨੂੰ ਇਕ ਪ੍ਰੇਮੀ ਸਿਖ ਜੋ ਘਾਹ ਖੋਤ ਕੇ ਸ਼ਹਿਰ ਵਿਚ ਵੇਚਕੇ ਗੁਜਾਰਾ ਕਰਦਾ ਸੀ। ਹਜੂਰ ਦੇ ਸ਼ੁਭ ਦਰਸ਼ਨ ਕਰਨ ਵਾਸਤੇ ਘਾਹ ਦੀ ਪੰਡ ਵੇਚ ਕੇ ਇਕ ਟਕਾ ਵੱਟਕੇ ਭੇਟਾ ਚੜ੍ਹਾਉਣ ਵਾਸਤੇ ਲੈ ਕੇ ਆਇਆ। ਤੇ ਪੁਛਿਆ ਕਿ ਮੈਂ ਸਚੇ ਪਾਤਿਸ਼ਾਹ ਜੀ ਦੇ ਪਵਿਤਰ ਦਰਸ਼ਨ ਕਰਨੇ ਹਨ। ਉਹ ਕਿਸ ਥਾਂ ਆਰਾਮ ਕਰ ਰਹੇ ਹਨ ? ਤਾਂ ਬਾਦਸ਼ਾਹ ਦੇ ਚਾਕਰਾਂ ਨੇ ਉਸਨੂੰ ਜਿਸ ਥਾਂ ਜਹਾਂਗੀਰ ਬ੍ਰਿਛ ਦੇ ਥਲੇ ਟਿਕਿਆ ਹੋਇਆ ਸੀ, ਉਸ ਥਾਂ ਭੇਜ ਦਿਤਾ। ਸਿੱਖ ਨੇ ਪਹਿਲਾਂ ਕਦੇ ਸਤਿਗੁਰੂ ਜੀ ਦੇ ਦਰਸਨ ਨਹੀਂ ਕੀਤੇ ਸਨ। ਬਾਦਸ਼ਾਹ ਨੂੰ ਦੇਖਕੇ ਸਿੱਖ ਨੇ ਟਕਾ ਰੱਖ ਕੇ ਬੇਨਤੀ ਕੀਤੀ :–

'ਬਿਖ ਸਰੂਪ ਦੇਖਿ ਸੋ ਘਾਹੀ। ਅਧਿਕ ਅਨੰਦ ਧਾਰਿ ਉਰ ਮਾਂਹੀ ॥੯॥
ਆਗੈ ਟਕਾ ਰਾਖਿ ਨਿਜ ਕਰ ਤੇ। ਬੰਦਨ ਕਰੀ ਨੰਮ੍ਰਿ ਹੁਇ ਸਿਰ ਤੇ॥
ਹਾਥ ਜੋਰ ਪੁਨ ਅਰਜ਼ ਗੁਜ਼ਾਰੀ। 'ਸਾਚੇ ਪਾਤਸ਼ਾਹੁ' ਗੁਰੁ ਭਾਰੀ ॥੧੦॥
ਦਰਸਨ ਕੀ ਅਭਿਲਾਖ ਘਨੇਰੀ। ਸੁਨਹੁ ਸ਼੍ਰੋਨ ਦੇ ਬਿਨਤੀ ਮੇਰੀ॥
ਦੀਨ ਦੁਨੀ ਕੇ ਮਾਲਿਕ ਅਹੈਂ। ਸਾਚੇ ਪਾਤਿਸਾਹੁ–ਇਮ ਕਹੈਂ ॥੧੧॥
ਦਾਸ ਗਰੀਬ ਜਾਨਿ ਕਰ ਮੋਹੀ। ਬਨਹੁ ਸਹਾਇ ਮ੍ਰਿਤੂ ਜਬਿ ਹੋਹੀ॥



ਅਪਰ ਕਾਮਨਾ ਕੋਇ ਨ ਨਾਥ। ਜਮ ਤੇ ਰਾਖਹੁ ਦੇ ਕਰਿ ਹਾਥ ॥੧੨॥
(ਰਾਸਿ ੪ ਅੰਸੂ ੨੭ ਸ੍ਰੀ ਗੁਰ ਪ੍ਰਤਾਪ ਸੂਰਜ)

ਸਿਖ ਦੀ ਬੇਨਤੀ ਸੁਣ ਕੇ ਬਾਦਸ਼ਾਹ ਚੱਕ੍ਰਤ ਹੋ ਗਿਆ। ਸੋਚਣ ਲੱਗਾ ਕਿ ਮੈਂ ਪ੍ਰਲੋਕ ਵਿਚ ਤਾਂ ਸਹਾਇਤਾ ਨਹੀਂ ਕਰ ਸਕਦਾ। ਇਸ ਲੋਕ ਵਿਚ ਕਰ ਸਕਦਾ ਹਾਂ। ਇਉਂ ਵਿਚਾਰ ਕੇ ਸਿੱਖ ਨੂੰ ਕਿਹਾ, ਜੇ ਕਹੇਂ ਤਾਂ ਤੈਨੂੰ ਹੀਰੇ ਜਵਾਹਰਾਤ ਦੇ ਦੇਵਾਂ ਜਿਸ ਕਰਕੇ ਤੇਰੀ ਗਰੀਬੀ ਚੁੱਕੀ ਜਾਵੇ, ਵਡਾ ਅਹਿਲਕਾਰ, ਵਜੀਰ ਬਣਾ ਸਕਦਾ ਹਾਂ। ਕਿਸੇ ਦੇਸ਼ ਦਾ ਸੂਬਾ ਬਣਾ ਸਕਦਾ ਹਾਂ। ਇਹ ਚਾਹੀਦਾ ਹੈ ਤਾਂ ਲੈ ਲੈ। ਸੁਣ ਕੇ ਸਿਖ ਨੇ ਫੇਰ ਕਿਹਾ, ਸਚੇ ਪਾਤਸ਼ਾਹ ਜੀ! ਤੁਹਾਡੀ ਕ੍ਰਿਪਾ ਦਾ ਸਦਕਾ ਹੁਣ ਤਾਂ ਘਾਹ ਵੇਚ ਕੇ ਗੁਜ਼ਾਰਾ ਚੱਲੀ ਜਾਂਦਾ ਹੈ। ਮਾਇਆ ਦੀ ਤੇ ਵਡਿਆਈ ਦੀ ਇੱਛਾ ਨਹੀਂ ਹੈ। ਪ੍ਰਲੋਕ ਵਿਚ ਸਹਾਇਤਾ ਕਰਿਓ। ਸੁਣ ਕੇ ਬਾਦਸ਼ਾਹ ਬੜਾ ਹੈਰਾਨ ਹੋਇਆ, ਕਹਿਣ ਲੱਗਾ ਕਿ ਮੈਂ ਤਾਂ ਇਸ ਲੋਕ ਦਾ ਬਾਦਸ਼ਾਹ ਹਾਂ, ਪ੍ਰਲੋਕ ਵਿਚ ਸਹਾਇਤਾ ਨਹੀਂ ਕਰ ਸਕਦਾ, ਉਥੇ ਤਾਂ ਮੈਨੂੰ ਵੀ ਸਹਾਇਤਾ ਦੀ ਲੋੜ ਹੈ। ਲੋਕ ਪ੍ਰਲੋਕ ਦੇ ਸਹਾਇਕ ਜਿਨ੍ਹਾਂ ਨੂੰ ਸਚੇ ਪਾਤਿਸ਼ਾਹ ਜੀ ਕਹਿੰਦੇ ਹਨ ਉਨ੍ਹਾਂ ਦਾ ਡੇਰਾ ਅੱਗੇ ਹੈ। ਇਹ ਸੁਣਦਿਆਂ ਸਾਰ ਹੀ ਵੇਪਰਵਾਹ ਸਤਿਗੁਰੂ ਜੀ ਦਾ ਵੇਪਰਵਾਹ ਸਿੱਖ ਭਾਵੇਂ ਗਰੀਬ ਸੀ, ਪਰ ਨਿੱਡਰਤਾ ਨਾਲ ਝੱਟ ਬਾਦਸ਼ਾਹ ਦੇ ਅਗੋਂ ਟਕਾ ਚੱਕ ਲਿਆ, ਅਤੇ ਅੱਗੇ ਚਲ ਪਿਆ।

'ਇਮ ਸੁਨਿ ਟਕਾ ਉਠਾਇ ਸੁ ਘਾਹੀ। ਗਮਨਯੋ ਅਪਰ ਨਰਨ ਕੇ ਪਾਹੀ॥
ਸ੍ਰੀ ਹਰਗੋਵਿੰਦ ਸਚ ਪਾਤਿਸ਼ਾਹੂ। ਉਤਰੇ ਕਹਾਂ ? ਦੇਖਿਬੇ ਚਾਹੂ ॥੨੦॥
ਮੋਹਿ ਬਤਾਵਹੁ ਸੋਇ ਸਥਾਨ। ਬਿਦਤ ਗਰੀਬ ਨਿਵਾਜ ਮਹਾਨ॥
ਸੁਨਿ ਲੋਕਨਿ ਗੁਰੁ ਥਾਨ ਬਤਾਯੋ। ਜਹਿ ਤਰੁ ਛਾਯ ਅਰਾਮ ਸੁ ਪਾਯੋ ॥੨੧॥
(ਰਾਸਿ ੪। ਅੰਸੂ ੨੭)

ਸਿਖ ਦੇ ਮਗਰ ਮਗਰ ਬਾਦਸ਼ਾਹ ਭੀ ਹੌਲੀ ੨ ਤੁਰ ਪਿਆ। ਕਿ ਅੱਜ ਦੇਖਦੇ ਹਾਂ ਕਿ ਸਤਿਗੁਰੂ ਜੀ ਕੀ ਉੱਤਰ ਦਿੰਦੇ ਹਨ ? ਸਿੱਖ ਨੇ ਦੂਰੋਂ ਹੀ ਦਰਸ਼ਨ ਕੀਤੇ। ਬੜੇ ਅਦਬ, ਸਤਿਕਾਰ, ਸ਼ਰਧਾ ਦੇ ਸਹਿਤ, ਚਿੱਤ ਵਿੱਚ ਪ੍ਰਸੰਨ ਹੋ ਕੇ ਕਿਹਾ, ਕਿ ਸ਼ੁਕਰ ਹੈ ਹਜ਼ੂਰ ਦੇ ਪਵਿਤਰ ਦਰਸ਼ਨ ਹੋਏ ਹਨ। ਜਿਨਾਂ ਦਰਸ਼ਨਾਂ ਨੂੰ ਰਿਖੀ, ਮੁਨੀ, ਪੀਰ ਪੈਗੰਬਰ ਤਰਸ ਰਹੇ ਹਨ, ਉਹ ਪਵਿਤਰ ਦਰਸ਼ਨ ਅਜ ਮੈਨੂੰ ਗਰੀਬ ਨੂੰ ਭੀ ਪ੍ਰਾਪਤ ਹੋਏ ਹਨ। ਇਉਂ ਪ੍ਰੇਮ ਦੇ ਸਹਿਤ ਹੋ ਕੇ ਨੇੜੇ ਪਹੁੰਚ ਕੇ ਸਤਿਗੁਰੂ ਜੀ ਦੇ ਅੱਗੇ ਟਕਾ ਰੱਖ ਕੇ ਮੱਥਾ ਟੇਕਿਆ, ਅਤੇ ਅਦਬ, ਸਤਿਕਾਰ

ਬੇਨਤੀਆਂ ਕਰਨ ਲੱਗਾ ।
ਸਹਿਤ ਹੱਥ ਜੋੜ ਕੇ ਖੜਾ ਹੋ ਗਿਆ । ਬੰਦਨ ਕੀਨਿ ਧਰਨਿ ਸਿਰ ਧਰਿ ਕੈ ॥
ਪਹੁੰਚਯੋ ਜਾਇ ਦਰਸ ਕੋ ਕਰਿਕੈ । ਮੈਂ ਆਯਹੁ ਗੁਰੁ ਸ਼ਰਨਿ ਤੁਮਾਰੀ ॥੨੨॥
ਟਕਾ ਰਾਖਿ ਕਰਿ ਅਰਜ ਗੁਜ਼ਾਰੀ । ਜਮਦੂਤਨਿ ਤੇ ਲੇਹੁ ਬਚਾਈ ॥
ਅੰਤ ਕਾਲ ਮਹਿ ਬਨਹੁ ਸਹਾਈ । ਆਜ ਭਾਗ ਬਡ ਤੇ ਭਾ ਪਰਸਨ ॥੨੩॥
ਅਭਿਲਾਖਤਿ ਬਹੁ ਦਿਨ ਤੇ ਦਰਸ਼ਨ । ਕਰਹੁ ਨਿਬਾਹਨ ਬਿਰਦ ਉਦਾਰਾ ।
ਨਾਮ ਗ਼ਰੀਬ ਨਿਵਾਜ ਤੁਮਾਰਾ ।
(ਰਾਸਿ ੪ ਅੰਸੂ ੨੭)

ਇਉਂ ਸਿੱਖ ਦੀਆਂ ਪ੍ਰੇਮ ਤੇ ਸਰਧਾ, ਨਿੰਮ੍ਰਤਾ ਵਿਚ ਭਰੀਆਂ ਬੇਨਤੀਆਂ
ਨੂੰ ਸੁਣ ਕੇ, ਗਰੀਬ ਨਿਵਾਜ, ਭਗਤ ਵਛਲ, ਦੀਨ ਦਿਆਲ, ਅਨਾਥਾਂ ਦੇ ਨਾਥ,
ਪਤਿਤਾਂ ਨੂੰ ਪਵਿਤਰ ਕਰਨ ਵਾਲੇ ਸੱਚੇ ਪਾਤਸ਼ਾਹ ਜੀ ਨੇ ਕ੍ਰਿਪਾ ਭਰੇ ਨੇਤ੍ਰਾਂ
ਨਾਲ ਸਿੱਖ ਵਲ ਤੱਕ ਕੇ ਪ੍ਰਸੰਨ ਹੋ ਕੇ ਕਿਹਾ :–
'ਸੁਨਿ ਸਤਿਗੁਰੂ ਕ੍ਰਿਪਾਲ ਬਖਾਨਾ ॥ ਸਿਮਰਹੁ ਸੱਤਿਨਾਮ ਕੱਲਯਾਨਾ ॥੨੪॥
ਧਰਮ ਕਿਰਤ ਕਰਿ ਖਾਹੁ ਅਹਾਰਾ । ਇਨ ਦੋਇਨ ਤੇ ਸਦਾ ਸੁਖਾਰਾ ॥
ਨਹਿੰ ਜਮਦੂਤ ਦੇਖਬੇ ਪਾਵਹਿੰ । ਕਰ ਦੇ ਕਰਿ ਸਤਿਗੁਰੂ ਬਚਾਵਹਿੰ ॥੨੫॥
ਸਿੱਖਾ ! ਸਤਿਗੁਰੂ ਜੀ ਤੇਰੀ ਪ੍ਰਲੋਕ ਵਿਚ ਰਖਿਆ ਕਰਨਗੇ । ਸਿੱਖਾ !
ਤੂੰ ਤਾਂ ਨਿਹਾਲ ਹੋਇਓਂ ! ਤੇਰੀਆਂ ਕੁਲਾਂ ਦਾ ਭੀ ਉਧਾਰ ਕੀਤਾ । ਤੂੰ ਕ੍ਰਿਤਾਰਥ
ਹੋਇਆ । ਤੇਰੀ ਘਾਲ ਥਾਇ ਪਈ ਹੈ । ਤੇਰੇ ਸੰਤੋਖ ਨੂੰ ਭਾਗ ਲੱਗੇ ਹਨ ।
'ਸੁਨਿ ਬੰਦਨ ਕਰਿ ਗਮਨਯੋ ਘਾਹੀ । ਅਧਿਕ ਅਨੰਦ ਧਾਰਿ ਉਰ ਮਾਂਹੀ ॥'
ਇਹ ਸਾਰਾ ਬ੍ਰਿਤਾਂਤ ਕੰਨੀ ਸੁਣ ਕੇ ਜਹਾਂਗੀਰ ਨੂੰ ਸਮਝ ਪੈ ਗਈ ਕਿ
ਸਤਿਗੁਰੂ ਜੀ ਠੀਕ ਹੀ ਗ਼ਰੀਬ ਨਿਵਾਜ ਸੱਚੇ ਪਾਤਸ਼ਾਹ ਹਨ । ਮੈਂ ਝੂਠਾ
ਬਾਦਸ਼ਾਹ ਹੀ ਹਾਂ । ਮੈਂ ਤਾਂ ਇਸ ਲੋਕ ਵਿਚ ਵੀ ਪੂਰੀ ਸਹਾਇਤਾ ਨਹੀਂ ਕਰ
ਸਕਦਾ, ਪਰ ਸੱਚੇ ਪਾਤਸ਼ਾਹ ਜੀ ਲੋਕ ਪ੍ਰਲੋਕ ਵਿਚ ਸਹਾਇਤਾ ਕਰਦੇ ਹਨ ।
ਪ੍ਰੇਮੀ ਸਿੱਖ ਦੇ ਜਾਣ ਤੋਂ ਪਿਛੋਂ ਜਹਾਂਗੀਰ ਨੇ ਕਿਹਾ ਕਿ ਮੁਕਤੀ, ਪ੍ਰਲੋਕ ਦੀ
ਸਹਾਇਤਾ ਇਤਨੀ ਸਸਤੀ ਇਕ ਟਕੇ ਬਦਲੇ ਦੇ ਦਿੱਤੀ । ਤਾਂ ਸੁਣਿ ਕੇ ਸਤਿਗੁਰੂ
ਜੀ ਨੇ ਫ਼ੁਰਮਾਇਆ ਕਿ ਬਾਦਸ਼ਾਹ ਸਸਤੀ ਨਹੀਂ । ਦੇਖ ਸਿੱਖ ਨੇ ਕਿੰਨਾ ਸੰਤੋਖ
ਰਖਿਆ ਹੈ । ਤੂੰ ਸਭ ਕੁਝ ਧਨ ਦੌਲਤ, ਵਜ਼ੀਰੀ ਦੇ ਰਿਹਾ, ਪਰ ਸਿੱਖ ਨੇ
ਕੋਈ ਵੀ ਨਹੀਂ ਲਈ । ਸਿੱਖ ਦੇ ਤਿਆਗ ਤੇ ਸੰਤੋਖ ਨੂੰ ਭਾਗ ਲੱਗੇ ਹਨ ।
ਟਕੇ ਬਦਲੇ ਮੁਕਤੀ ਨਹੀਂ ਮਿਲੀ ।
ਸੁਣਿ ਕੇ ਬਾਦਸ਼ਾਹ ਹੋਰ ਭੀ ਹੈਰਾਨ ਹੋਇਆ ਕਿ ਮੇਰੇ ਕੋਲ ਸਿੱਖ ਦੇ



ਜਾਣ ਦਾ ਤੇ ਹੋਈ ਵਾਰਤਾਲਾਪ ਦਾ ਸਤਿਗੁਰੂ ਜੀ ਨੂੰ ਕਿਵੇਂ ਪਤਾ ਲੱਗਾ, ਹਜ਼ੂਰ
ਨੂੰ ਅੰਤਰਜਾਮੀ ਜਾਣਿਆ ਅਤੇ ਇਹ ਨਿਸਚਾ ਕੀਤਾ ਕਿ ਠੀਕ ਹੀ ਇਹ ਸੱਚੇ
ਪਾਤਸ਼ਾਹ ਅਤੇ ਦੀਨ ਦੁਨੀ ਦੇ ਸਹਾਇਕ ਹਨ । ਇਉਂ ਸਰਧਾ ਧਾਰ ਕੇ
ਨਮਸਕਾਰ ਕੀਤੀ ਅਤੇ ਆਪਣੇ ਡੇਰੇ ਵਾਪਸ ਆਇਆ ।

ਪ੍ਰਸ਼ਨ :–ਫੇਰ ਸਿੱਧ ਕਹਿਣ ਲੱਗੇ ਮਹਾਰਾਜ ਸਾਹਿਬ ਜੀ ਜਿਵੇਂ
ਵਖੋ ਵਖ ਬਾਦਸ਼ਾਹਾਂ, ਪ੍ਰਾਂਤਾਂ, ਦੇਸ਼ਾਂ ਦੀਆਂ ਵਖੋ ਵੱਖ ਬੋਲੀਆਂ ਹਨ ਇਉਂ
ਪਰਮੇਸਰ ਦੀ ਵੀ ਕੋਈ ਵੱਖਰੀ ਬੋਲੀ ਹੈ ?

**ਭਾਖਿਆ ਭਾਉ ਅਪਾਰੁ** :–ਤਾਂ ਸਤਿਗੁਰੂ ਜੀ ਕਹਿੰਦੇ ਹਨ
ਹੇ ਸਿੱਧੋ ! ਉਸ ਪਰਮੇਸਰ ਦੀਆਂ (ਅਪਾਰੁ) ਪਾਰਾਵਾਰ ਤੋਂ ਰਹਿਤ, ਬੇਅੰਤ
ਹੀ (ਭਾਉ) ਪ੍ਰਕਾਰ ਦੀਆਂ (ਭਾਖਿਆ) ਬੋਲੀਆਂ ਹਨ ।

"ਕਿ ਸਮਸਤੁਲ ਕਲਾਮ ਹੈ" ਸਾਰੀਆਂ ਕਲਾਮਾਂ ਬੋਲੀਆਂ ਦੇ ਅੰਦਰ ਪ੍ਰਮੇਸਰ
ਵਿਆਪਕ ਹੈ । 'ਸਗਲ ਭਵਨ ਕੀ ਮੂਰਤ ਏਕਾ ਮੁਖ ਤੇਰੇ ਟਕਸਾਲਾ ।' ਜਿੰਨੇ
ਸ੍ਰਿਸ਼ਟੀ ਦੇ ਜੀਵ ਆਪੋ ਆਪਣੇ ਮੁਖ ਤੋਂ ਵਖੋ ਵਖਰੀਆਂ ਬੋਲੀਆਂ ਬੋਲਦੇ ਹਨ,
ਗੁਰਮੁਖੀ, ਹਿੰਦੀ, ਅੰਗਰੇਜ਼ੀ, ਪਹਿਲਵੀ, ਪਸਤਵੀ, ਫਾਰਸੀ ਆਦਿ, ਇਹ ਸਭ
ਪ੍ਰਮੇਸਰ ਦੀਆਂ ਹੀ ਭਾਖਾਂ ਹਨ । ਹੋਰ ਕੋਈ ਵਖਰੀ ਬੋਲੀ ਨਹੀਂ ਹੈ ।

ਪ੍ਰਸ਼ਨ :–ਫੇਰ ਹੇ ਸੱਚੇ ਪਾਤਸ਼ਾਹ ਜੀ ! ਉਸਦਾ ਕਿਸੇ ਬੋਲੀ ਦੇ ਨਾਲ
ਤਾਂ ਪਿਆਰ ਹੋਵੇਗਾ ?

**ਉੱਤਰ:–ਭਾਖਿਆ ਭਾਉ ਅਪਾਰੁ** :–ਤਾਂ ਹਜ਼ੂਰ ਨੇ ਕਿਹਾ,
ਜਿਸ ਕਿਸੇ ਨੇ ਕਿਸੇ ਵੀ ਬੋਲੀ ਵਿਚ ਉਸ ਪ੍ਰਮੇਸਰ ਨੂੰ (ਭਾਉ) ਪ੍ਰੇਮ ਨਾਲ
(ਭਾਖਿਆ) ਉਚਾਰਨ ਕੀਤਾ ਹੈ । (ਅਪਾਰੁ) ਪਾਰਾਵਾਰ ਤੋਂ ਰਹਿਤ ਵਾਹਿਗੁਰੂ
ਦਾ ਓਸੇ (ਭਾਖਿਆ) ਬੋਲੀ ਨਾਲ ਪਰੇਮ ਹੈ ।

ਪ੍ਰਸ਼ਨ :–ਓਸ ਪ੍ਰਮੇਸਰ ਦੇ ਨਾਮ ਨੂੰ ਜੇ ਕੋਈ ਉਚਾਰਨ ਕਰੇ ਤਾਂ ਉਸਨੂੰ
ਕੀ ਫਲ ਪ੍ਰਾਪਤ ਹੁੰਦਾ ਹੈ ?

**ਉੱਤਰ:–ਭਾਖਿਆ ਭਾਉ ਅਪਾਰੁ** :–ਜੋ ਪ੍ਰਮੇਸ਼ਰ ਦੇ ਤਾਈਂ
(ਭਾਉ) ਪ੍ਰੇਮ ਨਾਲ (ਭਾਖਿਆ) ਉਚਾਰਦੇ ਹਨ, ਉਨ੍ਹਾਂ ਨੂੰ 'ਅਪਾਰੁ' ਪ੍ਰਮੇਸਰ ਦੀ
ਪ੍ਰਾਪਤੀ ਹੁੰਦੀ ਹੈ ।

ਅਥਵਾ :–ਉਨ੍ਹਾਂ ਨੂੰ (ਅਪਾਰੁ) ਪਾਰਾਵਾਰ ਤੋਂ ਰਹਿਤ (ਭਾਉ) ਪ੍ਰੇਮ
ਪ੍ਰਾਪਤ ਹੁੰਦਾ ਹੈ ।

## ੧. ਸਾਖੀ ਆੜਵੰਦ ਭਗਤ ਜੀ ਦੀ

ਇਕ ਪ੍ਰੇਮੀ ਨੂੰ ਪ੍ਰਮੇਸਰ ਦੇ ਮਿਲਣ ਦਾ ਪ੍ਰੇਮ ਜਾਗਿਆ। ਤਾਂ ਉਹ ਇਕ
ਵਿਸ਼ਨੂੰ ਜੀ ਦੇ ਭਗਤ ਪਾਸ ਗਿਆ, ਕਿ ਮੈਨੂੰ ਮੰਤ੍ਰ ਦਸੋ । ਉਸਨੇ ਮਹਾਂ ਵਾਕਾਂ
ਦਾ ਉਪਦੇਸ਼ ਤੇ ਵਿਚਾਰ ਦੱਸੀ। ਫੇਰ ਸਰੂਪ ਤੇ ਲਿਬਾਸ ਦਸਿਆ ਕਿ ਸਿਰ ਤੇ
ਮੁਕਟ, ਗਲ ਵਿਚ ਮਾਲਾ, ਸੋਹਣਾ ਨੱਕ ਤੇ ਤੇੜ ਆੜਵੰਦ ਫਬ ਰਿਹਾ ਹੈ।
ਇਹ ਸੁਣਕੇ ਮਸਤ ਹੋ ਗਿਆ। ਪਹਿਲਾਂ ਦਸੇ ਮਹਾਂ ਵਾਕ ਭੁਲ ਗਿਆ, ਜਦੋਂ
ਭਜਨ ਕਰਨ ਬੈਠਾ ਤਾਂ ਕੇਵਲ ਆੜਵੰਦ ਹੀ ਯਾਦ ਰਹਿ ਗਿਆ। ਇਸ ਨੂੰ
ਹੀ ਨਾਮ ਜਾਣਕੇ ਪ੍ਰੇਮ ਨਾਲ ਭੁਖਣ ਭਾਣਾ ਇਕ ਥਾਂ ਬੈਠਕੇ 'ਆੜਵੰਦ',
'ਆੜਵੰਦ' ਜਪਣ ਲਗ ਪਿਆ। ਜਦੋਂ ਪਰੇਮ ਨਾਲ ਜਪਦੇ ਨੂੰ ਕੁਝ ਦਿਨ ਬਤੀਤ
ਹੋਏ ਤਾਂ ਪਰੇਮ ਦੀ ਖਿਚ ਵਿਸ਼ਨੂੰ ਜੀ ਨੂੰ ਪਈ। ਵਿਸ਼ਨੂੰ ਜੀ ਅੰਤਰਜਾਮਤਾ ਨਾਲ
ਜਾਣਕੇ ਹੱਸੇ, ਅਤੇ ਲਛਮੀ ਨੂੰ ਕਹਿਣ ਲਗੇ। ਮੇਰਾ ਇਕ ਨਵਾਂ ਭਗਤ ਹੋਇਆ
ਹੈ, ਉਸਨੇ ਮੇਰਾ ਨਾਮ ਵੀ ਨਵਾਂ ਹੀ ਰਖਿਆ ਹੈ, ਜਿਸ ਨਾਮ ਦਾ ਸ਼ੇਸ਼ਨਾਗ ਨੂੰ
ਵੀ ਨਹੀਂ ਪਤਾ। ਚਲ ਉਸ ਪਾਸ ਚਲੀਏ । ਲਛਮੀ ਹੈਰਾਨ ਰਹਿ ਗਈ ਤੇ
ਬੈਕੁੰਠ ਚੋਂ ਭਗਤ ਵਲ ਨੂੰ ਚਲ ਪਏ। ਜਦੋਂ ਨੇੜੇ ਆਈ ਤਾਂ ਲਛਮੀ ਦੇ ਦਿਲ
ਵਿਚ ਆਈ ਕਿ ਪਰਖ ਤਾਂ ਲਈਏ। ਐਵੇਂ ਵਿਸ਼ਨੂੰ ਜੀ ਹਾਸਾ ਨਾ ਕਰਦੇ ਹੋਣ।
ਵਿਸ਼ਨੂੰ ਜੀ ਨੂੰ ਕਿਹਾ ਤੁਸੀਂ ਐਸ ਖੂਹ ਤੇ ਬੈਠੋ ਜਿਸਦੀ ਮਣ ਢਠੀ ਹੋਈ ਸੀ,
ਤੇ ਮੈਂ ਪ੍ਰੀਖਿਆ ਕਰ ਆਵਾਂ। ਵਿਸ਼ਨੂੰ ਜੀ ਬੋਲੇ ਘਬਰਾਵੀਂ ਨਾ । ਲਛਮੀ ਉਸ
ਥਾਂ ਗਈ ਜਿਥੇ ਕਈ ਦਿਨ ਦਾ ਭੁਖਾ ਬੈਠਾ ਭਜਨ ਕਰਦਾ ਸੀ। ਪੁਛਿਆ!
ਕਿਸਦਾ ਭਜਨ ਕਰਦਾ ਹੈਂ। ਉਹ ਪਹਿਲਾਂ ਹੀ ਅੱਕਿਆ ਬੈਠਾ ਸੀ। ਖਿਝ ਕੇ
ਕਿਹਾ ਤੇਰੇ ਖਸਮ ਦਾ । ਲਛਮੀ ਨੇ ਸੋਚਿਆ ਇਹ ਅੰਤਰਜਾਮੀ ਹੈ, ਹੋਰ
ਭੀ ਪ੍ਰੀਖਿਆ ਕਰੀਏ। ਪੁਛਿਆ ਕਿ ਉਹ ਕਿਥੇ ਬੈਠਾ ਹੈ, ਕਹਿੰਦਾ ਢੱਠੇ ਖੂਹ
ਤੇ। ਹੈਰਾਨ ਰਹਿ ਗਈ ਕਿ ਇਹ ਤਾਂ ਠੀਕ ਅੰਤਰਜਾਮੀ ਹੈ । ਵਾਪਸ ਆਈ ਤੇ
ਕਿਹਾ ਕਿ ਉਹ ਤਾਂ ਤੁਹਾਡਾ ਭਗਤ ਅੰਤਰਜਾਮੀ ਹੈ। ਵਿਸ਼ਨੂੰ ਜੀ ਨੇ ਉਥੋਂ ਉਠ
ਕੇ ਦਰਸ਼ਨ ਦਿਤੇ ਤੇ ਕਿਹਾ ਭਗਤਾ ਤੂੰ ਨਵਾਂ ਹੀ ਨਾਂ ਰੱਖਿਆ ਹੈ। ਜਿਸ ਨਾਮ
ਦੇ ਵਸ ਹੋ ਕੇ ਸਾਨੂੰ ਦਰਸ਼ਨ ਦੇਣੇ ਪਏ ਹਨ। ਇਉਂ ਵਾਹਿਗੁਰੂ ਅੰਤਰਜਾਮੀ
ਪ੍ਰੇਮ ਦੇ ਵਸ ਹੈ। ਕਿਸੇ ਵੀ ਨਾਮ ਦੁਆਰਾ ਭਜਨ ਕਰੇ। ਸੋ ਪ੍ਰਾਪਤੀ, ਪਰੇਮ ਨਾਲ
ਉਚਾਰਨ ਵਿਚ ਹੈ।

ਨੋਟ :-ਆੜਵੰਦ ਭਾਵ ਆਸਰਾ, ਪੜਦਾ 'ਦੇਣ' ਵਾਲਾ।



## ੨. ਸਾਖੀ–ਭੱਜ ਜਾ ਲੋਟਾ ਮਾਰਾਂਗੇ

ਸੁਆਮੀ ਰਾਮਾ ਨੰਦ ਜੀ ਦੀ ਮਸ਼ਹੂਰੀ ਬਹੁਤ ਹੋ ਗਈ ਸੀ। ਹਰ ਵੇਲੇ
ਆਲੇ ਦੁਆਲੇ ਪਰੇਮੀਆਂ ਦੀ ਭੀੜ ਲਗੀ ਰਿਹਾ ਕਰੇ। ਇਕ ਦਿਨ ਇਕ
ਗੁਰਮੁਖ ਉਪਦੇਸ਼ ਲੈਣ ਵਾਸਤੇ ਆਇਆ। ਭੀੜ ਦੇਖਕੇ ਉਸਨੇ ਸੋਚਿਆ ਕਿ
ਜਦੋਂ ਇਕੱਲੇ ਹੋਣਗੇ ਤਾਂ ਉਪਦੇਸ਼ ਲਵਾਂਗਾ। ਇਉਂ ਕਈ ਦਿਨ ਲੰਘ ਗਏ
ਇਕੱਲੇ ਮਿਲੇ ਹੀ ਨਾ। ਅਖੀਰ ਇਕ ਦਿਨ ਜਦੋਂ ਸੋਚਾਚਾਰ ਵਾਸਤੇ ਗਏ ਤਾਂ ਦੋ
ਸੇਵਕ ਨਾਲ ਸਨ। ਇਹ ਵੀ ਨਾਲ ਚਲਿਆ ਗਿਆ। ਜਦੋਂ ਸੁਆਮੀ ਜੀ ਲੋਟਾ
ਲੈ ਕੇ ਮੈਦਾਨ ਵਾਸਤੇ ਗਏ, ਤਾਂ ਇਸਨੇ ਸੋਚਿਆ ਕਿ ਹੁਣ ਇਕੱਲੇ ਚਲੇ ਹਨ।
ਜਦੋਂ ਸੇਵਕਾਂ ਤੋਂ ਥੋੜੀ ਵਿਥ ਤੇ ਗਏ ਤਾਂ ਇਸਨੇ ਹੌਲੀ ਜਿਹੀ ਜਾ ਕੇ ਬੇਨਤੀ
ਕੀਤੀ, ਕਿ ਮਹਾਰਾਜ ਮੈਨੂੰ ਉਪਦੇਸ਼ ਦਿਓ । ਉਨ੍ਹਾਂ ਆਖਿਆ ਹੁਣ ਕਿਹੜਾ
ਵੇਲਾ ਹੈ। ਇਹ ਘਿਘਿਆ ਕੇ ਚਰਨੀ ਪੈ ਗਿਆ ਤੇ ਚਰਨ ਨਾ ਛਡੇ। ਇਸ ਤੇ
ਰਾਮਾਨੰਦ ਜੀ ਨੇ ਕਾਹਲੀ ਨਾਲ ਕਿਹਾ, 'ਭਜ ਜਾ ਲੋਟਾ ਮਾਰਾਂਗੇ' । ਇਹ ਏਸੇ
ਨੂੰ ਉਪਦੇਸ਼ ਸਮਝਕੇ, ਅਜੇਹਾ ਅਭਿਆਸ ਵਿਚ ਜੁੜਿਆ ਕਿ ਪ੍ਰਮੇਸਰ ਨੇ
ਪਰਸੰਨ ਹੋ ਕੇ ਦਰਸ਼ਨ ਦਿਤੇ। ਇਸ ਦੀ ਪ੍ਰਭਤਾ ਬਹੁਤ ਵਧ ਗਈ । ਤਾਂ ਰਾਮਾ
ਨੰਦ ਜੀ ਦੇ ਦੂਜੇ ਚੇਲੇ ਕਹਿਣ ਲਗੇ, ਕਿ ਸੁਆਮੀ ਜੀ ਤੁਸੀਂ ਉਸਨੂੰ ਕੋਈ ਚੰਗਾ
ਮੰਤਰ ਦਿਤਾ ਹੈ ਅਤੇ ਸਾਨੂੰ ਘਟੀਆ। ਉਸਦੀ ਵਡਿਆਈ ਬਹੁਤ ਵਧ ਗਈ
ਹੈ। ਰਾਮਾ ਨੰਦ ਜੀ ਨੇ ਕਿਹਾ ਕਿ ਅਸੀਂ ਕੋਈ ਉਪਦੇਸ਼ ਨਹੀਂ ਦਿਤਾ ਤੁਹਾਨੂੰ
ਭਰਮ ਹੈ। ਪਰ ਇਹ ਨ ਮੰਨੇ, ਅਖੀਰ ਇਨ੍ਹਾਂ ਦੇ ਭਰਮ ਨੂੰ ਦੂਰ ਕਰਨ ਵਾਸਤੇ
ਸੁਆਮੀ ਜੀ ਨੇ ਉਸ ਪਰੇਮੀ ਨੂੰ ਸੱਦਿਆ ਅਤੇ ਪੁਛਿਆ, ਕਿ ਤੈਨੂੰ ਕਿਸਨੇ
ਉਪਦੇਸ਼ ਦਿਤਾ ਹੈ? ਤਾਂ ਉਸਨੇ ਕਿਹਾ, ਮਹਾਰਾਜ ਆਪ ਜੀ ਨੇ। ਪੁਛਿਆ
ਕੇਹੜਾ ਮੰਤ੍ਰ? ਤਾਂ ਦਸਿਆ ਕਿ ਆਪ ਜੀ ਨੇ ਕਿਹਾ ਸੀ 'ਭੱਜ ਜਾ ਲੋਟਾ
ਮਾਰਾਂਗੇ'। ਮੈਂ ਇਸਦਾ ਅਰਥ ਇਹ ਸਮਝਿਆ, ਕਿ ਦੇਹ ਅਭਿਮਾਨ ਰੂਪੀ ਲੋਟੇ
ਵਲੋਂ ਭਜ ਜਾ ਨਹੀਂ ਤਾਂ ਜੂਨਾਂ ਵਿਚ ਪਾ ਕੇ ਮਾਰਦੇ ਰਹਾਂਗੇ । ਸੁਣਕੇ ਸਾਰੇ ਹੱਸ
ਪਏ। ਰਾਮਾ ਨੰਦ ਜੀ ਨੇ ਕਿਹਾ, ਭਾਈ ਇਸਦੀ ਸ਼ਰਧਾ, ਭਗਤੀ, ਕਮਾਈ,
ਨਿਸਚੇ, ਪਰੇਮ ਨੂੰ ਇਹ ਫਲ ਲਗਾ ਹੈ । ਇਹ ਨਿਹਾਲ ਹੋ ਗਿਆ ਹੈ।
ਵਾਹਿਗੁਰੂ ਨੂੰ ਕਿਸੇ ਬੋਲੀ ਵਿਚ ਪਿਆਰ ਨਾਲ ਯਾਦ ਕਰੀਏ ਤਾਂ ਬਖਸ਼ਸ਼
ਕਰ ਦੇਂਦੇ ਹਨ।

ਪ੍ਰਸ਼ਨ :-ਹੇ ਮਹਾਰਾਜ ਸਾਹਿਬ ਜੀ ਜਿਵੇਂ ਬਾਦਸ਼ਾਹ ਦੇ ਪਾਸ ਮੰਗਤੇ

ਹੁੰਦੇ ਹਨ, ਇਉਂ ਪਰਮੇਸਰ ਦੇ ਪਾਸੋਂ ਮੰਗਣ ਵਾਲੇ ਵੀ ਹਨ ?

**ਆਖਹਿ ਮੰਗਹਿ ਦੇਹਿ ਦੇਹਿ** :—ਹੇ ਸਿਖੋ ! ਆਖਕੇ ਮੰਗਦੇ ਹਨ ਉਸ ਪਰਮੇਸਰ ਦੇ ਪਾਸ (ਆਖਹਿ) ਆਖ ਕੇ ਮੰਗਣ ਇਹ ਦੇਹ ਇਹ ਦੇਹ। ਉਸ ਪਰਮੇਸਰ ਦੇ ਪਾਸ ਮੰਗਣ ਵਾਲੇ ਵੀ ਕਿਤਨੇ ਹੀ ਦੇਵਤੇ ਹਨ, ਦਾਨਵ (ਦੈਂਤ) ਹਨ, ਮਨੁਖ ਹਨ। ਜੋ ਆਖਦੇ ਹਨ ਮੁਖ ਦੁਆਰਾ, ਮੰਗਦੇ ਹਨ ਆਪੋ ਆਪਣੀਆਂ ਵਾਸ਼ਨਾ ਅਨੁਸਾਰ, ਕਿ ਸਾਨੂੰ ਇਹ ਪਦਾਰਥ (ਦੇਹਿ) ਦਿਓ, ਸਾਨੂੰ ਇਹ (ਦੇਹਿ) ਦਿਓ।

ਅਥਵਾ :—ਕੋਈ (ਦੇਹਿ) ਦੇਹ ਮੰਗਦੇ ਹਨ ਕਿ ਹੇ ਵਾਹਿਗੁਰੂ ਸਾਨੂੰ ਮਨੁਖਾ ਦੇਹ ਫੇਰ (ਦੇਹਿ) ਦੇਹ, ਅਸੀਂ ਪੁੰਨ ਦਾਨ ਕਰੀਏ, ਚੰਗੇ ਜੀਵਨ ਵਾਲੇ ਬਣੀਏ। 'ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥'

ਯਥਾ :—'ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥' (ਅੰਗ ੯੩੩)

'ਸਭਿ ਜਾਚਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥' (ਅੰਗ ੫੦੭)

ਪ੍ਰਸ਼ਨ :—ਮਹਾਰਾਜ ਜੀ ਉਸ ਤੋਂ ਮੰਗਦੇ ਤਾ ਬਹੁਤ ਹਨ, ਪਰ ਉਹ ਦਾਤ ਭੀ ਕਿਸੇ ਨੂੰ ਦਿੰਦਾ ਹੈ ਕਿ ਨਹੀਂ ?

**ਦਾਤਿ ਕਰੇ ਦਾਤਾਰੁ** :—ਪਰਮੇਸਰ ਹੈ ਹੀ (ਦਾਤਾਰੁ) ਦਾਤਾਂ ਨੂੰ ਦੇਣ ਵਾਲਾ । ਜੋ ਜੋ ਕਿਸੇ ਦੀ ਦ੍ਰਿੜ ਚਿਤ ਕਰਕੇ ਮੰਗ ਹੁੰਦੀ ਹੈ, ਉਸ ਦੇ ਅਨੁਸਾਰ ਹੀ ਦਾਤਾਰ ਪਰਮੇਸਰ ਬ੍ਰਹਮ ਵਿਦਿਆ, ਬ੍ਰਹਮ ਗਿਆਨ, ਮੁਕਤੀ, ਚਾਰ ਪਦਾਰਥ ਆਦਿ ਦੀ (ਦਾਤਿ ਕਰੇ) ਦਾਤ ਨੂੰ ਦੇਣਾ ਕਰਦਾ ਹੈ।

ਫੇਰ ਮਹਾਰਾਜ ਜੀ ਜਦੋਂ ਪਾਤਿਸ਼ਾਹ ਨੂੰ ਜਾ ਕੇ ਮਿਲੀਦਾ ਹੈ ਤਾਂ ਖੁਸ਼ ਕਰਨ ਵਾਸਤੇ ਉਸਦੇ ਅੱਗੇ ਭੇਟਾ ਰਖੀਦੀ ਹੈ। ਇਉਂ :—

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ** :—

ਜੇ ਪਰਮੇਸਰ ਦੇ (ਦਰਬਾਰੁ) ਸਾਧ ਸੰਗਤ ਦੇ ਦਰਸ਼ਨ ਹੋ ਜਾਣ ਤਾਂ ਫੇਰ ਉਸ ਦੇ ਅਗੇ ਭੇਟਾ ਕਿਹੜੀ ਰਖਣਾ ਕਰੀਏ ? ਅਤੇ

**ਮੁਹੌ ਕਿ ਬੋਲਣੁ ਬੋਲੀਐ** :—ਖੁਸ਼ ਕਰਨ ਵਾਸਤੇ ਮੂੰਹੋਂ ਕਿਹੜੇ ਬੋਲ ਬੋਲਣਾ ਕਰੀਏ ?

**ਜਿਤੁ ਸੁਣਿ ਧਰੇ ਪਿਆਰੁ** :—ਜਿਨ੍ਹਾਂ ਨੂੰ ਸੁਣ ਕੇ ਪਰਮੇਸਰ ਸਾਡੇ ਨਾਲ ਪਿਆਰ ਕਰੇ ?

ਇਨ੍ਹਾਂ ਦੋਹਾਂ ਪ੍ਰਸ਼ਨਾਂ ਦਾ ਉੱਤਰ ਸਤਿਗੁਰੂ ਜੀ ਇਕ ਤੁਕ ਵਿਚ ਬਖਸ਼ਦੇ



ਹਨ ਕਿ ਪਰਮੇਸਰ ਨੂੰ ਦੇਣ ਜੋਗ ਭੇਟਾ ਇਹ ਹੈ :—

**ਅੰਮ੍ਰਿਤ ਵੇਲਾ ਸਚੁ ਨਾਉ** :—ਜੋ ਸਵਾ ਪਹਿਰ ਦੇ ਤੜਕੇ ਅੰਮ੍ਰਿਤ ਵੇਲੇ ਉੱਠ ਕੇ (ਨੀਂਦ ਤੇ ਆਲਸ ਛੱਡ ਕੇ ਸਾਵਧਾਨ ਹੋ ਕੇ, ਇਸ਼ਨਾਨ ਕਰਕੇ) (ਸਚ ਨਾਉ) ਸਚੇ ਨਾਮ ਦਾ ਜਾਪ ਕਰਨਾ ਹੈ । ਇਹ ਭੇਟਾ ਹੈ ਦਰਗਾਹ ਵਿਚ ਲਿਜਾਣ ਵਾਸਤੇ। ਇਹ ਭੇਟਾ ਵੇਖ ਕੇ ਉਸਦੀ ਪ੍ਰਸੰਨਤਾ ਹੋਵੇਗੀ। ਇਸ ਕਰਕੇ ਅਸੀਂ ਲੋਕ ਸੁਖੀ ਪ੍ਰਲੋਕ ਸੁਹੇਲੇ ਹੋਵਾਂਗੇ।

ਯਥਾ:—ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥' (ਅੰਗ ੨੫੫)
'ਪਹਿਲੈ ਪਹਿਰੈ ਫੁਲੜਾ ਫਲ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥' (ਅੰਗ ੧੩੮੪)
'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ (ਅੰਗ ੧੪੬)
'ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰ ਨਾਵੈ ।'
'ਬੇਦਾਰੀ ਅਸਤ ਜਿੰਦਗੀਇ ਸਹਿਬਾਨਿ ਸ਼ੌਕ ।'
ਜਾਗਣਾ ਹੈ ਜਿੰਦਗੀ ਪ੍ਰੇਮੀਆਂ ਲਈ (ਤੇ ਇਸ ਕਰਕੇ) ।
'ਗੋਯਾ' ਹਰਾਮ ਕਰਦਮ ਅਜ਼ ਆਇੰਦਹ ਖ੍ਵਾਬਿ ਸੁਬਹ ।'
ਗੋਯਾ ਨੇ ਹਰਾਮ ਕਰ ਦਿਤੀ ਹੈ ਅਗੇ ਤੋਂ ਨੀਂਦਰ ਸਵੇਰ ਦੀ ।
ਜਿਨ੍ਹਾਂ ਅੰਦਰਿ ਸ਼ੌਕ ਸਾਂਈਂ ਦਾ ਤਿਨ੍ਹਾਂ ਨੀਂਦ ਨ ਆਈ, ਹਯਾਤੀ ਪਾਈ ।
ਅੰਮ੍ਰਿਤ ਵੇਲੇ ਨੀਂਦ ਅਸਾਂ ਭੀ 'ਗੋਯਾ' ਸਿਰੋਂ ਗੰਵਾਈ, ਮਿਲੀ ਵਡਾਈ ।
(ਗ਼ਜ਼ਲ ੧੭ਵੀਂ ਭਾ: ਨੰ: ਲਾ:)

'ਕੁਰਬਾਣੀ ਤਿਨਾ ਗੁਰਸਿਖਾ ਪਿਛਲਿ ਰਾਤੀ ਉਠਿ ਬਹੰਦੇ।
ਕੁਰਬਾਣੀ ਤਿਨਾ ਗੁਰਸਿਖਾ ਅੰਮ੍ਰਿਤੁ ਵੇਲੈ ਸਰਿ ਨਾਵੰਦੇ।
ਕੁਰਬਾਣੀ ਤਿਨਾ ਗੁਰਸਿਖਾ ਹੁਇ ਇਕ ਮਨਿ ਗੁਰ ਜਾਪੁ ਜਪੰਦੇ।
ਕੁਰਬਾਣੀ ਤਿਨਾ ਗੁਰਸਿਖਾ ਸਾਧ ਸੰਗਤਿ ਚਲਿ ਜਾਇ ਜੁੜੰਦੇ।
ਕੁਰਬਾਣੀ ਤਿਨਾ ਗੁਰਸਿਖਾ ਗੁਰਬਾਣੀ ਨਿਤਿ ਗਾਇ ਸੁਣੰਦੇ।
ਕੁਰਬਾਣੀ ਤਿਨਾ ਗੁਰਸਿਖਾ ਮਨ ਮੇਲੀ ਕਰਿ ਮੇਲਿ ਮਿਲੰਦੇ।
ਕੁਰਬਾਣੀ ਤਿਨਾ ਗੁਰਸਿਖਾ ਭਾਇ ਭਗਤਿ ਗੁਰਪੁਰਬ ਕਰੰਦੇ।'
ਗੁਰ ਸੇਵਾ ਫਲੁ ਸੁਫਲੁ ਫਲੰਦੇ ॥ (ਵਾਰ ੧੨ਵੀਂ ਪਉੜੀ ੨ ਭਾ: ਗੁਰ:)

**ਅੰਮ੍ਰਿਤ ਵੇਲਿਆਂ ਦੀ ਵੀਚਾਰ :**–੧. ਮਨੁਖਾ ਜਨਮ ਭੀ ਅੰਮ੍ਰਿਤ ਵੇਲਾ ਹੈ। ੮੪ ਲੱਖ ਜੂਨਾਂ ਤੋਂ ਮਗਰੋਂ ਪ੍ਰਾਪਤ ਹੋਇਆ ਹੈ।

'ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਤੇਰੀ ਬਰੀਆ ॥' (ਅੰਗ ੧੨)

੨. ਕਿਸ਼ੋਰ (ਬਾਲਕ) ਅਵਸਥਾ ਵੀ ਅੰਮ੍ਰਿਤ ਵੇਲਾ ਹੈ। ਕਿਉਂਕਿ ਇਸ ਵਿਚ ਪਿਛਲੇ ਜਨਮਾਂ ਦੇ ਸੰਸਕਾਰ ਭੁਲੇ ਹੁੰਦੇ ਹਨ ਅਤੇ ਨਵੇਂ ਹਾਲੇ ਪਏ ਨਹੀਂ ਹੁੰਦੇ। ਇਸੇ ਅਵਸਥਾ ਵਿਚ ਧ੍ਰੂ ਤੇ ਪ੍ਰਹਿਲਾਦ ਭਗਤ ਨੂੰ ਪਰਮੇਸਰ ਦੀ ਪ੍ਰਾਪਤੀ ਹੋਈ ਸੀ।

੩. ਜੁਵਾ ਅਵਸਥਾ ਭੀ ਅੰਮ੍ਰਿਤ ਵੇਲਾ ਹੈ। ਕਿਉਂਕਿ :–
'ਭਵ ਸਾਗਰ ਕੇ ਤਰਨ ਕੌ ਤਰਨ ਅਵਸਥਾ ਆਹਿ ॥'

੪. ਬ੍ਰਿਧ ਅਵਸਥਾ ਵੀ ਅੰਮ੍ਰਿਤ ਵੇਲਾ ਹੈ। ਕਿਉਂਕਿ ਦੁਨਿਆਵੀ ਕਾਰ ਵਿਹਾਰ ਕਰ ਚੁਕਾ ਹੁੰਦਾ ਹੈ ਅਤੇ ਮੌਤ ਨੇੜੇ ਦਿਸਦੀ ਹੈ।

੫. ਚਹੁੰ ਜੁਗਾਂ ਚੋਂ ਕਲਜੁਗ ਦਾ ਸਮਾਂ ਵੀ ਅੰਮ੍ਰਿਤ ਵੇਲਾ ਹੈ।
ਜਥਾ :–'ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥' (ਅੰਗ ੪੦੬)

'ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥
ਤੀਨੋ ਜੁਗ ਤੀਨੋ ਦਿੜੇ ਕਲਿ ਕੇਵਲ ਨਾਮ ਅਧਾਰ ॥' (ਅੰਗ ੩੪੬)
'ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥' (ਅੰਗ ੧੧੮੫)
'ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥' (ਅੰਗ ੭੪੭)

ਏਸੇ ਜੁਗ ਵਿਚ ਹੀ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਨਿਰਪੱਖ ਤੇ ਸਭ ਨੂੰ ਸਾਂਝਾ ਉਪਦੇਸ਼ ਪ੍ਰਾਪਤ ਹੋਇਆ ਹੈ। ਧੁਰ ਕੀ ਬਾਣੀ ਨੂੰ –

'ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥
ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥' (ਅੰਗ ੩੦੦)
'ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥
ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ।



ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ ॥
ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ ॥'
'ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥ (ਅੰਗ ੧੩੧੮)
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥' (ਅੰਗ ੭੪੮)

੬. ਸੰਗਤ ਦੀ ਪ੍ਰਾਪਤੀ ਦਾ ਸਮਾਂ ਵੀ ਅੰਮ੍ਰਿਤ ਵੇਲਾ ਹੈ।
੭. ਸਤਿਗੁਰਾਂ ਦੀ ਸ਼ਰਨ ਆਉਣ ਦਾ ਸਮਾਂ ਵੀ ਅੰਮ੍ਰਿਤ ਵੇਲਾ ਹੈ।
੮. ਪ੍ਰਤੱਖ ਖੰਡੇ ਦਾ ਅੰਮ੍ਰਿਤ ਛਕਣ ਦਾ ਵੇਲਾ ਵੀ ਅੰਮ੍ਰਿਤ ਵੇਲਾ ਹੈ। ਕਿਉਂਕਿ–'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥' (ਅੰਗ ੯੧੮)

'ਪੀਵਹੁ ਪਾਹੁਲ ਖੰਡੇ ਧਾਰ ਹੁਇ ਜਨਮ ਸੁਹੇਲਾ।
ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।
(ਵਾਰ ੪੧ਵੀਂ ਪਉੜੀ ੧)

[ਦੂਜੇ ਪ੍ਰਸ਼ਨ (ਮੂਹੋਂ ਕਿਹੜੇ ਬੋਲ ਬੋਲੀਏ) ਦਾ ਉੱਤਰ ਦਿੰਦੇ ਹਨ।]

(ਵਡਿਆਈ ਵੀਚਾਰੁ) ਹੇ ਸਿਧੋ ! ਵਾਹਿਗੁਰੂ ਦੀਆਂ ਵਡਿਆਈਆਂ ਦੀ ਵੀਚਾਰ ਕਰਨੀ ਚਾਹੀਦੀ ਹੈ। ਇਹ ਬੋਲ ਬੋਲਣੇ ਚਾਹੀਦੇ ਹਨ। ਜੋ ਵਾਹਿਗੁਰੂ ਦੀਆਂ ਵਡਿਆਈਆਂ ਹਨ :–

'ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੋ ॥(ਅੰਗ ੫੩੭)
ਹਰਿ ਜੀਉ ਨਿਮਾਣਿਆ ਤੂ ਮਾਣੁ ॥
ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥' (ਅੰਗ ੬੨੪)
'ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥' (ਅੰਗ ੪੭)
'ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥'(ਅੰਗ ੧੦)
'ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ ਬਿਦਾਰਿਆ ॥' (ਅੰਗ ੬੭੪)
'ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥' (ਅੰਗ ੬੯੪)
'ਜ਼ਿਕਰਿ ਵਸਫ਼ਸ਼ ਬਰ ਜ਼ੁਬਾ ਬਾਸ਼ਦ ਲਜ਼ੀਜ਼।'
ਜ਼ਿਕਰ ਸਿਫ਼ਤਾਂ ਉਸ ਦੀਆਂ ਦਾ ਉਪਰ ਜੀਭ ਦੇ ਹੁੰਦਾ ਏ ਸਵਾਦਲਾ।
ਨਾਮਿ ਓ ਅੰਦਰ ਜਹਾ ਬਾਸ਼ਦ ਲਜ਼ੀਜ਼।'

ਨਾਮ ਉਸਦਾ ਅੰਦਰ ਜਹਾਨ ਦੇ ਹੋਵੇ ਮਿੱਠਾ ਮਿੱਠਾ।
ਗੱਲ ਸਾਂਈਂ ਦੀ ਉਸਤਤ ਵਾਲੀ ਰਸਨਾ ਸੁਆਦੀ ਲੱਗਦੀ, ਮਨ ਨੂੰ ਠੱਗਦੀ।
ਰਬ ਦੇ ਨਾਮ ਦੀ ਮਿਠੜੀ ਬੋਲੀ ਚਿਰ ਵਿਚ ਦੁਨੀਆਂ ਤਗਦੀ, ਪਜਾਰੀ ਲੱਗਦੀ।
(ਗ਼ਜ਼ਲ ੩੩ਵੀਂ ਭਾ: ਨੰ: ਲਾ: ਜੀ)

ਪਤਿਤ ਪਾਵਨ, ਭਗਤ ਵਛਲ, ਦੀਨ ਦਇਆਲ, ਕ੍ਰਿਪਾ ਨਿਧਾਨ, ਇਤਿਆਦਿਕ ਵਡਿਆਈਆਂ ਦੀ ਵੀਚਾਰ ਸੁਣ ਕੇ ਪਰਮੇਸਰ ਸਾਡੇ ਨਾਲ ਪਿਆਰ ਕਰੇਗਾ।

ਪ੍ਰਸ਼ਨ :–ਫੇਰ ਸਿੱਧਾਂ ਨੇ ਕਿਹਾ ਹੇ ਮਹਾਰਾਜ ਜੀ ਜੇ ਕਰਮ ਕਰੀ ਜਾਈਏ ਤਾਂ ਪਰਮੇਸ਼ਰ ਦੀ ਪ੍ਰਾਪਤੀ ਹੋ ਸਕਦੀ ਹੈ ?

**ਕਰਮੀ ਆਵੈ ਕਪੜਾ** :–ਤਾਂ ਕਹਿੰਦੇ ਹਨ : ਹੇ ਸਿੱਧੋ! (ਕਰਮੀ) ਸਕਾਮ ਕਰਮਾਂ ਦੇ ਕਰਨੇ ਕਰਕੇ ਤਾਂ (ਆਵੈ ਕਪੜਾ) ਦੇਹ ਰੂਪ ਕਪੜਾ ਹੀ (ਬਾਰ ਬਾਰ) ਆ ਕੇ ਪ੍ਰਾਪਤ ਹੋਵੇਗਾ। ਭਾਵ ਵਾਸ਼ਨਾ ਅਨੁਸਾਰ ਇਹ ਦੇਹ ਹੀ ਪ੍ਰਾਪਤ ਹੁੰਦੀ ਰਹੇਗੀ।

ਪ੍ਰਸ਼ਨ :–ਫੇਰ ਸਤਿਗੁਰੂ ਜੀ ਮੁਕਤੀ ਕਿਵੇਂ ਪ੍ਰਾਪਤ ਹੋਵੇਗੀ ?

**ਉੱਤਰ:–ਨਦਰੀ ਮੋਖੁ ਦੁਆਰੁ** :–ਵਾਹਿਗੁਰੂ ਦੀ (ਨਦਰੀ) ਕ੍ਰਿਪਾ ਦ੍ਰਿਸ਼ਟੀ ਕਰਕੇ (ਦੁਆਰੁ) ਸੰਸਾਰ ਤੋਂ ਅਤੇ ਇਸ ਦੁਆਰਿਆ ਵਾਲੇ ਸਰੀਰ ਤੋਂ (ਜਿਸਦੇ ਨੌ ਗੋਲਕਾਂ ਰੂਪ ਦਰਵਾਜੇ ਹਨ) ਮੁਕਤੀ ਪ੍ਰਾਪਤ ਹੁੰਦੀ ਹੈ।

'ਮਾ ਨਮੇ ਆਰੇਮ ਤਾਬੇ ਗ਼ਮਜ਼ਏ ਮਿੱਯਗਾਨ ਊ।'
ਮੈਂ ਨਹੀਂ ਲਿਆ ਸਕਦਾ ਤਾਬ ਨਖਰੇ ਝਿੰਮਣੀਆਂ ਉਸਦੀਆਂ ਦੀ।
'ਯੱਕ ਨਿਗਾਹੇ ਜਾਂ ਫਿਜ਼ਾਇਸ ਬਸ ਬਵਦ ਦਰਿਕਾਰਿ ਮਾ।'
ਇਕੋ ਨਿਗਾਹ ਜਿੰਦ ਬਖਸ਼ਣ ਵਾਲੀ ਬਸ ਹੈ ਦਰਕਾਰ ਮੈਨੂੰ।
ਪਲਕਾਂ ਵਿਚ ਹਨ ਮਿਤ੍ਰ ਮਿਰੇ ਦੀ ਲੱਖਾਂ ਨਾਜ਼ ਨਿਰਾਲੇ, ਕੌਣ ਸੰਭਾਲੇ ?
ਇਕ ਨਿਗਾਹ ਕਰਮ ਦੀ ਕਾਫੀ ਵੱਲ ਅਸਾਡੇ ਭਾਲੇ, ਕਰੇ ਨਿਹਾਲੇ।
(ਗਜਲ ੨ ਭਾ: ਨੰਦ ਲਾਲ ਜੀ)

**੨. ਅਥਵਾ :–ਕਰਮੀ ਆਵੈ ਕਪੜਾ** :–ਜੇ ਪੁਰਖ ਨਿਸ਼ਕਾਮ ਕਰਮ ਕਰੇ 'ਸੇਵਾ ਕਰਤ ਹੋਇ ਨਿਹਕਾਮੀ' ਤਾਂ ਪਰੇਮ ਰੂਪ (ਕਪੜਾ) ਪ੍ਰਾਪਤ ਹੁੰਦਾ ਹੈ।

'ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥' (ਅੰਗ ੫੨੦)



ਜਦੋਂ ਪਰੇਮ ਰੂਪੀ ਕਪੜਾ ਪ੍ਰਾਪਤ ਹੁੰਦਾ ਹੈ ਤਾਂ ਫੇਰ (ਨਦਰੀ ਮੋਖੁ ਦੁਆਰੁ) (ਨਦਰੀ) ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ (ਮੋਖੁ) ਮੁਕਤੀ ਦਾ (ਦੁਆਰੁ) ਗਿਆਨ ਪ੍ਰਾਪਤ ਹੁੰਦਾ ਹੈ।

**ਨਾਨਕ ਏਵੈ ਜਾਣੀਐ** :–ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਸਿਧੋ! (ਏਵੈ) ਇਸ ਪ੍ਰਕਾਰ (ਜਾਣੀਐ) ਜਾਣ ਲਈਦਾ ਹੈ। ਕਿ :–

**ਸਭੁ ਆਪੇ ਸਚਿਆਰੁ** :–ਉਹ ਪ੍ਰਮੇਸਰ ਸਾਰਿਆਂ ਵਿਚ ਆਪਣਾ ਆਪ ਰੂਪ ਹੈ।

'ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ ਆਪੇ ਆਪਿ ॥'
(ਅੰਗ ੮੯੪)

(ਸਚਿਆਰੁ) ਸਚੁ ਦੀ ਪ੍ਰਾਪਤੀ ਕਰਾਉਣ ਵਾਲਾ ਹੈ। ਅਥਵਾ ਸਾਰਿਆਂ ਵਿਚ ਸਚਾ (ਆਰੁ) ਪ੍ਰਾਪਤ ਰੂਪ ਹੈ।

'ਚਸ਼ਮਿ ਮਾ ਗ਼ੈਰ ਅਜ਼ ਜਮਾਲਸ਼ ਵਾ ਨ ਸ਼ੁਦ।'
ਅਖ ਮੇਰੀ ਬਿਨਾਂ ਜਮਾਲ ਓਸ ਦੇ ਤੋਂ ਖੁਲ੍ਹਦੀ ਨਹੀਂ!
'ਜਾਂ ਕਿ ਜੁਮਲਹ ਖਲਕ ਰਾ ਦੀਦੇਮ ਰਬ।'
ਕਿਉਂਕਿ ਸਾਰੀ ਖਲਕ ਵਿਚ ਅਸਾਂ ਵੇਖਿਆ ਹੈ ਰੱਬ।
ਜਿਥੇ ਵੇਖਾਂ ਹੁਸਨ ਤਿਸੀ ਦਾ ਗ਼ੈਰ ਨ ਵਿਚ ਸਮਾਵੇ, ਨਜ਼ਰ ਨਾ ਆਵੇ।
ਰੂਪ ਸਾਈਂ ਦਾ ਸਾਰਾ ਜਗ ਹੈ ਹੋਰ ਨਿਗਾਹ ਨਾ ਜਾਵੇ, ਚਿਤ ਨ ਭਾਵੇ।
(ਗ਼ਜ਼ਲ ਪਵੀਂ ਭਾ: ਨੰਦ ਲਾਲ ਜੀ)

ਇਸ ਪ੍ਰਕਾਰ ਗੁਰਾਂ ਦੇ ਉਪਦੇਸ਼ ਦੁਆਰਾ ਜਾਨਣਾ ਕਰੀਏ, ਤਾਂ ਪ੍ਰਾਪਤੀ ਹੁੰਦੀ ਹੈ। ਇਹ ਸੁਣਕੇ ਸਿਧਾਂ ਨੇ ਨਿਮ੍ਰਤਾ ਸਹਿਤ ਨਮਸਕਾਰ ਕੀਤੀ।

## ਅਰਥ ੨. ਦੰਡਕ ਅੰਨਵੇ ਕਰਕੇ

ਅੰਨਵੈ ਦੋ ਪ੍ਰਕਾਰ ਕਰੀਦਾ ਹੈ।

੧. (ਦੰਡਕ ਅੰਨਵੈ) :–ਸਾਰੀਆਂ ਤੁਕਾਂ ਦਾ ਅੰਨਵੈ ਕਰਕੇ ਅਰਥ ਕਰਨਾ।
੨. (ਖੰਡਕ ਅੰਨਵੈ) :–ਛੋਟੇ ਛੋਟੇ ਪਦਾਂ ਨੂੰ ਵੱਖੋ ਵੱਖਰੇ ਅਰਥ ਕਰਨਾ।
ਏਥੇ ਦੰਡਕ ਰੀਤੀ ਅਨੁਸਾਰ ਅਰਥ ਹੈ।

ਗੁਰੂ ਅੰਗਦ ਦੇਵ ਜੀ ਨੇ ਪਹਿਲੇ ਪਾਤਸ਼ਾਹ ਸ੍ਰੀ
ਦੂਜੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਅੱਗੇ ਪ੍ਰਸ਼ਨ ਕੀਤੇ ਹਨ।
ਗੁਰੂ ਨਾਨਕ ਦੇਵ ਜੀ ਅੱਗੇ ਪ੍ਰਸ਼ਨ ਕੀਤੇ ਹਨ। (ਮੁਹੌ ਕਿ ਬੋਲਣੁ ਬੋਲੀਐ) ਹੇ ਸਤਿਗੁਰੂ ਸਾਹਿਬ ਜੀ ਆਪ ਕ੍ਰਿਪਾ
(ਮੁਹੌ ਕਿ ਬੋਲਣੁ ਬੋਲੀਐ) ਹੇ ਸਤਿਗੁਰੂ ਜੀ ਪਾਸ ਜਾ ਕੇ ਮੂੰਹੋਂ ਕਿਸ ਪ੍ਰਕਾਰ
ਕਰਕੇ ਦੱਸੋ ਕਿ ਸਿਖ ਨੂੰ ਸੱਚੇ ਸਤਿਗੁਰੂ ਜੀ
ਦੇ ਬਚਨ ਬੋਲਣੇ ਚਾਹੀਦੇ ਹਨ ?
(ਜਿਤੁ ਸੁਣਿ ਧਰੇ ਪਿਆਰੁ) ਤਾਂ ਕਿਹਾ (ਜਿਤੁ) ਜਿਨ੍ਹਾਂ ਨੂੰ (ਸੁਣਿ) ਸੁਣਕੇ
ਸਤਿਗੁਰੂ ਜੀ ਸਿਖ ਨਾਲ ਪਿਆਰ ਕਰਨ। ਇਉਂ ਕਹੋ ਮਹਾਰਾਜ ਜੀ :-
'ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥ (ਅੰਗ ੬੯੪)
'ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥'
'ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥' (ਅੰਗ ੨੮੯)
'ਨਾਨਕ ਹਾਰਿ ਪਰਿਓ ਸਰਣਾਗਤਿ ਅਭੈ ਦਾਨੁ ਪ੍ਰਭ ਦੀਜੈ ॥ (ਅੰਗ ੭੦੩)
ਭਾਵ ਇਸ ਪ੍ਰਕਾਰ ਬੇਨਤੀ ਕਰੇ ਹੇ ਸਤਿਗੁਰੂ ਸਾਹਿਬ ਜੀ ਮੈਨੂੰ ਆਪ
ਜੀ ਦੀ ਕ੍ਰਿਪਾ ਕਰਕੇ, ਆਪ ਜੀ ਦੀ ਪਵਿੱਤ੍ਰ ਸ਼ਰਨ ਪ੍ਰਾਪਤ ਹੋਈ ਹੈ। ਮੈਂ
ਸੰਸਾਰ ਸਮੁੰਦਰ ਵਿਚ ਵਿਚਰਦਾ ਜੂਨਾਂ ਵਿਚ ਭਟਕਦਾ ਥੱਕ ਚੁਕਾ ਹਾਂ। ਕ੍ਰਿਪਾ
ਕਰਕੇ ਮੇਰੀ ਕਲਿਆਣ ਕਰੋ। ਇਹਨਾਂ ਬਚਨਾਂ ਨੂੰ ਸੁਣਿ ਕੇ ਸਤਿਗੁਰੂ ਸਾਹਿਬ
ਜੀ ਪਿਆਰ ਧਾਰਦੇ ਹਨ।
ਪ੍ਰਸ਼ਨ :-(ਮੁਹੌ ਕਿ ਬੋਲਣੁ ਬੋਲੀਐ) ਪੂਰਨ ਸਤਿਗੁਰਾਂ ਨੂੰ ਸਿਖ ਪ੍ਰਤੀ
ਕਿਸ ਪ੍ਰਕਾਰ ਦੇ ਬਚਨ ਮੁਖੋਂ ਬੋਲਣੇ ਚਾਹੀਦੇ ਹਨ ?
ਉੱਤਰ :-ਤਾਂ ਕਹਿੰਦੇ ਹਨ, ਕਿ ਜੇ ਸਿਖ ਹੋਵੇ ਵੈਰਾਗ ਦੇ ਸਹਿਤ,
ਮਨ ਉਸਦਾ ਸੰਸਾਰ ਤੋਂ ਉਪਰਾਮ ਹੋਇਆ ਹੋਵੇ, ਪ੍ਰਮੇਸ਼ਰ ਦੇ ਮਿਲਣ ਦੀ
ਇਛਾ ਹੋਵੇ ਉਸਨੂੰ ਇਉਂ ਨ ਕਹੇ ਲੈ ਮੈਂ ਤੈਨੂੰ ਅਠਰਾਹੇ ਦਾ ਮੰਤਰ ਦਿੰਦਾ ਹਾਂ।
ਲੈ ਮੈਂ ਤੈਨੂੰ ਕੁੜੀਆਂ ਤੋਂ ਮੁੰਡੇ ਬਨਾਉਣ ਦੀ ਜਾਚ ਦਸਦਾ ਹਾਂ।
'ਖੁਰਪਾ ਖੜੀਐਂ ਮੰਤ੍ਰ ਦ੍ਰਿੜੀਐਂ ਹਰੀ ਹਰੀ ਦੂਬ ਨਿਕੰਦਨੰ।
ਅਸਨੀ ਕੁਮਾਰ ਪਾਲਣੰ ਯਹੀ ਧਰਮ ਸਨਾਤਨੰ।'
ਖੁਰਪਾ (ਰੰਬਾ) ਲੈ ਜਾਹ ਮੰਤ੍ਰ ਪਕਾ ਲੈ ਹਰੀਆਂ ਹਰੀਆਂ ਤਿੜਾਂ ਵਾਲਾ
ਘਾਹ ਪੱਟ ਲਿਆ, ਘੋੜਿਆਂ ਨੂੰ ਪਾਲਣਾ ਏਹੀ ਸਨਾਤਨ ਧਰਮ ਹੈ। ਜਾਂ,



ਰਿਧੀਆਂ ਸਿਧੀਆਂ, ਸੁਰਗ ਦੇ ਸੁਖ ਦੀ ਪ੍ਰਾਪਤੀ ਦਾ ਉਪਦੇਸ਼ ਦੇਣਾ ਆਦਿ।
ਇਹ ਨ ਦੇਵੇ, ਸਗੋਂ :-ਸਤਿਗੁਰੂ ਐਸੇ ਵੈਰਾਗ ਮਈ ਬਚਨ ਬੋਲਣ।
(ਜਿਤੁ ਸੁਣਿ ਧਰੇ ਪਿਆਰੁ) ਜਿਨ੍ਹਾਂ ਨੂੰ ਸੁਣਿ ਕੇ ਸਿਖ ਸਤਿਗੁਰਾਂ ਨਾਲ
ਪਿਆਰ ਕਰੇ, ਤਨੁ ਮਨੁ ਧਨੁ ਸਉਂਪ ਦੇਵੇ।
'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥'
(ਅੰਗ ੯੧੮)
'ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥
ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥
ਜਿਨ ਮਾਣਸ ਜਨਮਿ ਨ ਪਾਇਆ ਤਿਨ ਭਾਗੁ ਮੰਦੇਰਾ ਰਾਮ ॥
ਹਰਿ ਹਰਿ ਹਰਿ ਹਰਿ ਰਾਖੁ ਪ੍ਰਭ ਨਾਨਕੁ ਜਨੁ ਤੇਰਾ ਰਾਮ ॥'
(ਅੰਗ ੮੪੪)
ਪ੍ਰਸ਼ਨ :-ਫੇਰ ਸਿਖ ਕੀ ਕਰੇ ?
ਉੱਤਰ :-(ਕਰਮੀ ਆਵੈ, ਮੋਖੁ ਦੁਆਰੁ ਕਪੜਾ) ਦੇਹੋ। (ਕਰਮੀ)
ਨਿਸ਼ਕਾਮੀ ਜੋ ਸਿਖ ਹੈ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਵੇ ਤਾਂ ਬੇਨਤੀ
ਕਰੇ ਹੇ ਸਚੇ ਪਾਤਸ਼ਾਹ ਜੀ ਆਪ 'ਮੋਖ ਦੁਆਰ ਕਪੜਾ' ਦੇਹੋ। ਜਿਸ ਕਰਕੇ
ਸੰਸਾਰ ਤੋਂ (ਮੋਖੁ) ਮੁਕਤੀ ਹੋ ਜਾਵੇ। ਐਸਾ ਮੁਕਤੀ ਦਾ (ਦੁਆਰ) ਗਿਆਨ ਰੂਪੀ
(ਕਪੜਾ) ਬਸਤ੍ਰ ਬਖਸ਼ੋ ਜੀ।
ਉਸ ਵੇਲੇ ਜਦੋਂ (ਆਖਹਿ ਦਾਤਾਰੁ ਦਾਤਿ ਕਰੇ ਦੇਹਿ) ਸਿਖ ਇਉਂ
ਬੇਨਤੀ ਕਰੇ ਤਾਂ ਦਾਤਾਰ ਜੋ ਸਤਿਗੁਰੂ ਜੀ ਹਨ (ਆਖਹਿ) ਨਾਮ ਦੀ ਦਾਤਿ
ਆਖ ਕਰਕੇ (ਦੇਹਿ) ਦਿੰਦੇ ਹਨ। ਇਉਂ ਨਾਮ ਦੀ ਦਾਤਿ ਨੂੰ ਪ੍ਰਾਪਤ ਕਰਕੇ
ਫਿਰ ਉਹ ਗੁਰਸਿਖ ਕਹੇ, ਹੇ ਸਤਿਗੁਰੂ ਸਾਹਿਬ ਜੀ ਮੈਂ ਸਰੂਪ ਦੀ
ਸਾਖਿਆਤਤਾ ਕਿਸ ਪ੍ਰਕਾਰ ਕਰਾਂ ?
(ਅੰਮ੍ਰਿਤ ਵੇਲਾ ਸਚੁ ਨਾਉ) ਤਾਂ ਕਹਿੰਦੇ ਹਨ, ਹੇ ਸਿਖ ! (ਅੰਮ੍ਰਿਤ)
ਮ੍ਰਿਤੂ ਰਹਿਤ ਭਾਵ ਮੁਕਤਿ ਹੋਣ ਦਾ ਤੇਰਾ ਵੇਲਾ ਹੈ। (ਸਚੁ ਨਾਉ) ਇਸਦੇ
ਵਿਚ ਸਤਿਨਾਮੁ ਦਾ ਉਚਾਰਨ ਕਰ। 'ਹਰਿ ਜਪਦਿਆਂ ਖਿਨੁ ਢਿਲ ਨ ਕੀਜਈ
ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥' (ਅੰਗ ੫੪੦)
(ਸਾਚਾ ਸਾਹਿਬੁ ਸਾਚੁ ਨਾਇ) ਉਹ ਸਾਚਾ ਸਾਹਿਬ ਮਾਲਿਕ ਜੋ ਪ੍ਰਮੇਸ਼ਰ
ਹੈ (ਉਸਦੀ ਪ੍ਰਾਪਤੀ ਦਾ ਸਾਧਨ) ਸਚਾ ਨਾਮ ਹੀ ਹੈ।
(ਫੇਰਿ ਕਿ ਅਗੈ ਰਖੀਐ) ਨਾਮ ਦੀ ਦਾਤ ਸਤਿਗੁਰਾਂ ਤੋਂ ਲੈ ਕੇ

ਜਗਿਆਸੂ ਇਸ ਪ੍ਰਕਾਰ ਫੇਰ ਬੇਨਤੀ ਕਰੇ । ਸਚੇ ਪਾਤਸ਼ਾਹ ਜੀ ਮੈਨੂੰ ਸ੍ਰਵਣ ਗਿਆਨ ਬਖਸ਼ੋ, ਮੰਨਣ ਗਿਆਨ ਬਖਸ਼ੋ, ਫ਼ੇਰ ਜੀ ਮੈਨੂੰ ਨਿਦਿਆਸਣ ਗਿਆਨ ਬਖਸ਼ੋ। ਫੇਰ ਬੇਨਤੀ ਕਰੇ ਮੈਨੂੰ ਪ੍ਰੋਖ ਗਿਆਨ ਦੀ ਬਖਸ਼ਸ਼ ਕਰੋ ਜੀ। ਫੇਰ ਕਹੇ ਜੀ ਕਿਰਪਾ ਕਰਕੇ ਅਪ੍ਰੋਖ ਗਿਆਨ ਦੀ ਦਾਤਿ ਦੇਣਾ ਕਰੋ।

ਇਸ ਪ੍ਰਕਾਰ ਬੇਨਤੀ ਸੁਣਿ ਕੇ ਸਤਿਗੁਰੂ ਸਾਹਿਬ ਜੀ ਸਿਖ ਦੇ ਤਾਈਂ ਉਪਦੇਸ਼ ਦਿੰਦੇ ਹਨ । ਹੇ ਗੁਰਸਿੱਖਾ ! ਪਹਿਲਾਂ ਨਿਸ਼ਕਾਮ ਕਰਮਾਂ ਤੋਂ ਬਾਦ (ਕਿ) ਵਾਹਿਗੁਰੂ ਦੇ ਨਾਮ ਦਾ ਸਰਵਣ ਕਰ (ਅਗੈ) ਮੰਨਣ ਕਰ ਅਤੇ (ਫੇਰਿ) ਨਿਦਿਆਸਣ ਕਰ, (ਰਖੀਐ) ਤਤ ਤ੍ਵੰ ਦਾ ਸੋਧਨ ਕਰ । ਇਹ ਸੰਕੇਤਕ ਅਰਥ ਹਨ।

(ਜਿਤੁ ਦਿਸੈ ਦਰਬਾਰੁ) ਜਿਸ ਕਰਕੇ ਹੇ ਗੁਰਸਿਖ ! ਤੈਨੂੰ ਵਾਹਿਗੁਰੂ ਪਰਮੇਸਰ ਦਾ ਦਰਬਾਰ ਸੱਚਖੰਡ ਦਿਸ ਪਵੇ। ਪਰਗਟ ਹੋ ਜਾਵੇ।

ਇਸ ਪ੍ਰਕਾਰ ਮਹਾਰਾਜ ਸਾਹਿਬ ਜੀ (ਵਡਿਆਈ ਵੀਚਾਰੁ) ਸਰੂਪ ਦੀਆਂ ਜੋ ਵਡਿਆਈਆਂ ਹਨ ਤਤ ਤ੍ਵੰ ਦਾ ਸੋਧਨ ਕਰਾ ਕੇ, ਜੀਵ ਈਸ਼ ਦੀ ਏਕਤਾ ਕਰਾਕੇ, ਜੀਵ ਦੀ ਅਲਪਗਤਾ ਖਟ ਵਿਕਾਰ ਛੁਡਾਕੇ ਈਸ਼ਰ ਦੇ ਛੇ ਗੁਣ ਸਰਬਗਤਾ ਛਡਾ ਕੇ ਦੋਹਾਂ ਦੇ ਵਾਚ ਅਰਥ ਦਾ ਤਿਆਗ ਕਰਾ ਕੇ ਲਖ ਅਰਥ ਵਿਚ ਏਕਤਾ ਕਰਾਉਂਦੇ ਹਨ। ਸਾਰਿਆਂ ਵਿਚ ਆਤਮ-ਸਰੂਪ ਇਕੋ ਪ੍ਰਕਾਸ਼ ਸਰੂਪ ਸਤ ਚੇਤਨ ਅਨੰਦ ਸਰੂਪ ਦੀ ਵਿਚਾਰ ਸਿਖ ਤਾਈਂ ਬਖਸ਼ਦੇ ਹਨ।

ਜਿਸ ਨੂੰ ਇਸ ਪ੍ਰਕਾਰ ਦੀ ਸਤਿਗੁਰੂ ਸਾਹਿਬ ਜੀ ਦਾਤ ਬਖਸ਼ਦੇ ਹਨ ਉਸਦੇ ਤਾਈਂ (ਅਪਾਰੁ) ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦਾ (ਭਾਉ) ਪ੍ਰਕਾਸ਼ ਹੋ ਜਾਂਦਾ ਹੈ। ਉਸ ਪ੍ਰਕਾਸ਼ ਕਰਕੇ (ਨਾਨਕ ਏਵੈ ਜਾਣੀਐ) ਉਹ ਸਿਖ ਇਸ ਪ੍ਰਕਾਰ ਜਾਣ ਲੈਂਦਾ ਹੈ ਆਪਣਾ ਆਤਮਾ ਸਰੂਪ (ਸਭੁ ਆਪਿ ਸਚਿਆਰੁ) ਇਕ ਵਾਹਿਗੁਰੂ ਪ੍ਰਮੇਸ਼ਰ ਸਾਰਿਆਂ ਵਿਚ (ਸਚਿ) ਸਚਾ (ਆਰੁ) ਪ੍ਰਾਪਤ ਰੂਪ ਹੈ, ਬਿਆਪਕ ਹੈ।

ਅਥਵਾ :-(ਦੂਸਰੇ ਤਰੀਕੇ ਨਾਲ ਅੰਨਵੈ ਕਰਕੇ) ਉਹ ਪ੍ਰਮੇਸ਼ਰ ਕੈਸਾ ਹੈ ?

(ਸਾਚਾ ਸਾਹਿਬੁ) (ਸਾਚਾ) ਤ੍ਰੈਈ ਕਾਲ ਅਬਾਧਤ੍ਵੰ ਸਤਤ੍ਵੰ, ਨਾਸ ਰਹਿਤ ਸਰੂਪ ਹੈ । (ਸਾਹਿਬੁ) ਮਾਇਆ ਬ੍ਰਿਤੀ ਦੁਆਰਾ (ਮਾਇਆ ਸਬਲ ਹੋ ਕੇ) ਸਾਰਿਆਂ ਦਾ (ਸਾਹਿਬ) ਮਾਲਕ ਹੈ।

ਪ੍ਰਸ਼ਨ :-ਉਸਦੀ ਪ੍ਰਾਪਤੀ ਦਾ ਸਾਧਨ ਕੀ ਹੈ ?

ਉੱਤਰ :-(ਸਾਚੁ ਨਾਇ) ਉਸਦੀ ਪ੍ਰਾਪਤੀ ਦਾ ਸਾਧਨ ਸੱਚਾ ਨਾਮ ਹੀ ਹੈ।



'ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ ॥
(ਅੰਗ ੧੦੮੩)

ਇਉਂ ਸਰੂਪ ਲਖਣ 'ਸਤਿਨਾਮੁ' ਉਸਦੀ ਪ੍ਰਾਪਤੀ ਦਾ ਸਾਧਨ ਹੈ।

(ਭਾਖਿਆ ਭਾਉ ਅਪਾਰੁ) ਹੇ ਸਿਖਾ ! ਜਿਨ੍ਹਾਂ ਨੇ (ਭਾਖਿਆ) ਉਚਾਰਨ ਕੀਤਾ ਹੈ (ਭਾਉ) ਪਰੇਮ ਨਾਲ ਉਹਨਾਂ ਨੂੰ (ਅਪਾਰੁ) ਪਾਰਾਵਾਰ ਤੋਂ ਰਹਿਤ ਪ੍ਰਮੇਸ਼ਰ ਦਾ (ਭਾਉ) ਪ੍ਰਕਾਸ਼ ਹੋ ਗਿਆ ਹੈ। ਉਹਨਾਂ ਨੂੰ ਉਸ ਸਰੂਪ ਦਾ ਗਿਆਨ ਹੋ ਗਿਆ।

(ਆਖਹਿ ਮੰਗਹਿ ਦੇਹਿ ਦੇਹਿ) (ਆਖਹਿ) ਆਖਦੇ ਹਨ ਅਧਿਕਾਰੀ, ਮਹਾਰਾਜ ਦੇ ਹਜ਼ੂਰਿ ਮੰਗਦੇ ਹਨ, ਹੇ ਸਚੇ ਪਾਤਸ਼ਾਹ ਜੀ ਸਾਡੇ ਤਾਈਂ ਨਿਸ਼ਕਾਮ ਕਰਮ ਬਖਸ਼ੋ, ਸ੍ਰਵਣ ਗਿਆਨ ਬਖਸ਼ੋ, ਮੰਨਣ ਗਿਆਨ ਬਖਸ਼ਕੇ ਨਿਦਿਆਸਣ ਗਿਆਨ ਬਖਸ਼ੋ ਜੀ। ਇਸ ਪ੍ਰਕਾਰ ਅੰਤਰਜਾਮੀ ਜੀ ਸ੍ਰਵਣ ਗਿਆਨ (ਦੇਹਿ) ਬਖਸ਼ਕੇ ਪ੍ਰਮਾਣ ਗਤਿ ਸੰਸੇ ਦਾ ਨਾਸ ਕਰਦੇ ਹਨ । ਮੰਨਣ ਗਿਆਨ (ਦੇਹਿ) ਬਖਸ਼ਕੇ ਪ੍ਰਮੇਗਤਿ ਸੰਸੇ ਦਾ ਨਾਸ ਕਰਦੇ ਹਨ। ਨਿਦਿਆਸਣ ਗਿਆਨ ਬਖਸ਼ਕੇ ਵਿਪਰਜੈ ਸੰਸੇ ਦਾ ਨਾਸ ਕਰਦੇ ਹਨ ।

ਵਾ :-(ਆਖਹਿ) ਸਿਖ ਆਖਦਾ ਹੈ ਕਿ ਹੇ ਸਤਿਗੁਰੂ ਗਰੀਬ ਨਿਵਾਜ ਜੀ ਮੇਰੇ ਤਾਈਂ ਕ੍ਰਿਪਾ ਕਰਕੇ ਪਹਿਲਾਂ ਸ੍ਰਵਣ ਗਿਆਨ ਦਾ ਉਪਦੇਸ਼ (ਦੇਹਿ) ਬਖਸ਼ੋ। ਉਸ ਵੇਲੇ ਗੁਰਸਿਖ ਨੂੰ ਸਤਿਗੁਰੂ ਸਚੇ ਪਾਤਸ਼ਾਹ ਜੀ (ਮੰਗਹਿ) ਮੰਗਤਾ ਜਾਣ ਕੇ ਨਿਸ਼ਕਾਮ ਕਰਮਾਂ ਦੁਆਰਾ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇਛਾ ਆਦਿਕ (ਦੇਹਿ) ਦਿੰਦੇ ਹਨ।

(ਦਾਤਿ ਕਰੇ ਦਾਤਾਰੁ) ਇਸ ਪ੍ਰਕਾਰ ਦਾਤੇ ਸਤਿਗੁਰੂ ਜੀ ਬ੍ਰਹਮ ਵਿਦਿਆ, ਬ੍ਰਹਮ ਗਿਆਨ ਦੀ ਦਾਤਿ ਬਖਸ਼ ਦਿੰਦੇ ਹਨ।

(ਫੇਰਿ ਕਿ ਅਗੈ ਰਖੀਐ) ਫ਼ੇਰ ਕੀ ਖਟ ਚਿੰਨ੍ਹਾਂ ਕਰਕੇ ਸ੍ਰਵਣ ਕਰੀਦਾ ਹੈ। ਫ਼ੇਰ ਮੰਨਣ ਕਰੀਦਾ ਹੈ ਭੇਦ ਕੀਆਂ ਬਾਧਕ ਅਤੇ ਅਭੇਦ ਕੀਆਂ ਸਾਧਕ ਜੁਗਤੀਆਂ ਦੁਆਰਾ, ਫੇਰ (ਅਗੈ) ਨਿਦਿਆਸਣ ਕਰੀਦਾ ਹੈ। ਸਜਾਤੀ ਬ੍ਰਿਤੀ ਦਾ ਪ੍ਰਵਾਹ ਪਾਈਦਾ ਹੈ ਅਤੇ ਵਿਜਾਤੀ ਬ੍ਰਿਤੀ ਦਾ ਤ੍ਰਿਸਕਾਰ ਕਰੀਦਾ ਹੈ। (ਰਖੀਐ) ਤਤ ਤ੍ਵੰ ਦਾ ਸੋਧਨ ਕਰੀਦਾ ਹੈ । ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਗ੍ਰਹਣ ਕਰੀਦਾ ਹੈ।

(ਜਿਤੁ ਦਿਸੈ ਦਰਬਾਰੁ) ਜਿਸ ਕਰਕੇ (ਦਰਬਾਰੁ) ਸਰੂਪ ਸਾਖਿਆਤ ਹੋ ਜਾਂਦਾ ਹੈ। ਦਿਸ ਪੈਂਦਾ ਹੈ।

(ਮੁਹੌ ਕਿ ਬੋਲਣੁ ਬੋਲੀਐ) ਸਿਖ ਨੂੰ ਮੂੰਹੋਂ (ਕਿ) ਕਿਹੜੇ ਬਚਨ ਬੋਲਣੇ ਚਾਹੀਦੇ ਹਨ।

(ਜਿਤੁ ਸੁਣਿ ਧਰੇ ਪਿਆਰੁ) ਜਿਨ੍ਹਾਂ ਨੂੰ ਸੁਣ ਕੇ ਸਤਿਗੁਰੂ ਸਾਹਿਬ ਜੀ ਸਿੱਖ ਨਾਲ ਪਰੇਮ ਕਰਨ ਕਿ ਇਸ ਦਾ ਮਨ ਸਾਰਿਆਂ ਵਿਸ਼ਿਆਂ ਵਲੋਂ ਸੰਸਾਰ ਵਲੋਂ ਉਪਰਾਮ ਹੈ। ਹੁਣ ਇਸ ਨੂੰ ਵਾਹਿਗੁਰੂ ਪਰਮੇਸ਼ਰ ਦੀ ਪ੍ਰਾਪਤੀ ਕਰਵਾ ਦੇਈਏ।

(ਅੰਮ੍ਰਿਤ ਵੇਲਾ ਸਚੁ ਨਾਉ) ਫੇਰ ਉਸ ਵੇਲੇ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਸਿੱਖ ਏਹ ਤੇਰਾ ਅਮਰ ਹੋਣ ਦਾ ਮੁਕਤ ਹੋਣ ਦਾ (ਵੇਲਾ) ਵਕਤ ਹੈ। ਵਾ ਅੰਮ੍ਰਿਤ ਬ੍ਰਹਮਾਨੰਦ ਦੀ ਪ੍ਰਾਪਤੀ ਦਾ ਵੇਲਾ ਹੈ। ਵਾ ਕੀ (ਵੇਲਾ) ਵੇਹਲਾ ਸੰਸਾਰ ਵਿਚ ਤੁਰੇ ਫਿਰਨਾ ਹੈ? ਵਾ: ਇਹ ਦੁਨੀਆਂ ਦੀਆਂ ਇਸਤ੍ਰੀਆਂ ਰੂਪੀ 'ਵੇਲਾ' ਨੂੰ ਕੀ ਵੇਖਣਾ ਹੈ? ਵਾ: ਇਹ ਸੰਸਾਰ ਤੋਂ 'ਵੇਲਾ' ਕਿਨਾਰੇ ਪਾਸੇ ਹੋਣ ਦਾ ਅਮਰ ਹੋਣ ਦਾ ਵੇਲਾ ਹੈ। ਮੁਕਤ ਹੋਣ ਦਾ ਵੇਲਾ ਹੈ ਮਨੁਖਾ ਜਨਮ। ਇਸ ਵਿਚ ਸੱਚੇ ਨਾਮ ਦਾ ਅਭਿਆਸ ਕਰ ਜੀਵਨ ਮੁਕਤੀ ਵਾਸਤੇ। ਸਰੂਪ ਦੀ ਪ੍ਰਾਪਤੀ ਵਾਸਤੇ।

(ਵਡਿਆਈ ਵੀਚਾਰੁ) ਜੀਵ ਈਸ਼ ਦੀ ਏਕਤਾ ਲਈ (ਵਡਿਆਈਆਂ) ਵਾਚ ਅਰਥ ਦਾ ਤਿਆਗ ਕਰਕੇ ਬ੍ਰਹਮ ਦੇ ਤਤਪਦ ਦੇ ਲਖ ਅਰਥ ਦਾ ਵੀਚਾਰ ਕਰ।

ਈਸ਼ਰ ਦੀ ਸਰਬਗਤਾ ਦੇ ਛੇ ਗੁਣ :–

ਦੋਹਰਾ :–'ਧਰਮ ਸੁਜਸ ਵੈਰਾਗ ਪੁਨ ਐਸ੍ਵਰਜ ਸ਼ਰੇ ਬਿਗਿਆਨ॥
ਯਹ ਖਟ ਭਗਾਂ ਸੰਪੰਨ ਜੋ ਤਾਹਿ ਕਹਤ ਭਗਵਾਨ॥'

ਇਹ ਈਸ਼ਰ ਵਿਚ ਮਾਇਆ ਸਬਲਪੁਣੇ ਕਰਕੇ ਖਟ ਗੁਣ ਹਨ। ਜੀਆਂ ਦੀ, ੧. ਉਤਪਤੀ ਕਰਨੀ, ੨. ਪਾਲਣਾ ਕਰਨੀ, ੩. ਲੈਤਾ ਕਰਨੀ, ੪. ਅੰਤਰਜਾਮਤਾ, ੫. ਕਰਮਾਂ ਅਨੁਸਾਰ ਫ਼ਲ ਦੇਣਾ, ੬. ਜੂਨਾਂ ਦੀ ਤਬਦੀਲੀ ਕਰਨੀ। ਇਹ ਗੁਣ ਮਾਇਆ ਸਬਲ ਈਸ਼ਰ ਵਿਚ, ਮਾਇਆ ਉਪਾਧੀ ਕਰਕੇ ਹਨ। ਇਨ੍ਹਾਂ ਛੇਆਂ ਨੂੰ ਛਡਕੇ ਉਸਦੀ ਸਤ, ਚੇਤਨ, ਅਨੰਦ ਰੂਪ ਜਿਹੜੀ ਵਡਿਆਈ ਹੈ ਉਸਦੀ ਵੀਚਾਰ ਕਰਨੀ ਹੈ। ਅਤੇ ਜੀਵ ਵਿਚ ਖਟ ਬਿਕਾਰ ਹਨ ਅਵਿਦਿਆ ਕਰਕੇ।

੧. ਜੰਮਣਾ ੨. ਮਰਣਾ ਇਹ ਦੇਹ ਦਾ ਸੁਭਾ ਹੈ, ੩. ਹਰਖ ੪. ਸੋਗ ਮਨ ਦਾ ਸੁਭਾ ਹੈ, ੫. ਭੁਖ, ੬. ਤ੍ਰੇਹ (ਪਿਆਸ) ਪ੍ਰਾਣਾਂ ਦਾ ਧਰਮ ਹੈ। ਇਹਨਾਂ ਛੇਆਂ ਬਿਕਾਰਾਂ ਦਾ ਤਿਆਗ ਕਰਕੇ ਬਾਕੀ ਸਤ, ਚੇਤਨ, ਅਨੰਦ ਰੂਪ ਦੀ ਵੀਚਾਰ



ਕਰਨੀ ਹੈ। ਇਉਂ ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਦੀ ਏਕਤਾ ਕਰਨੀ ਇਹ ਵਡਿਆਈਆਂ ਦੀ ਵੀਚਾਰ ਕਰਨੀ ਹੈ।

ਈਸ਼ਰ ਦੀ ਸਰਬਗਤਾ ਤੇ ਜੀਵ ਦੀ ਅਲਪਗਤਾ ਦੇ ਸੁਭਾ ਛਡ ਕੇ ਸਤ ਚੇਤਨ ਅਨੰਦ ਸਰੂਪ ਜੋ ਚੇਤਨ, ਜੀਵ ਤੇ ਈਸ਼ਰ ਦੋਹਾਂ ਵਿਚ ਹੈ। ਇਸ ਵਡਿਆਈ ਦੀ ਵੀਚਾਰ ਕਰ।

(ਕਰਮੀ ਆਵੈ ਕਪੜਾ) ਫੇਰ ਸਿਖ ਨੂੰ ਸਤਿਗੁਰਾਂ ਦੀ ਸ਼ਰਨ ਵਿਚ ਆ ਕੇ ਬੇਨਤੀ ਕਰਨੀ ਚਾਹੀਦੀ ਹੈ। ਕਿ ਹੇ ਮਹਾਰਾਜ ਸਾਹਿਬ ਜੀ ਆਪ ਦੀ ਕ੍ਰਿਪਾ ਕਰਕੇ ਮੈਨੂੰ ਪਰੇਮ ਰੂਪੀ ਸਿਰੋਪਾਉ (ਕਪੜਾ) ਪ੍ਰਾਪਤ ਹੋਵੇ।

ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਜੇ ਤੂੰ (ਕਰਮੀ) ਕਰਮ ਕਰਦਾ ਰਹੇਂਗਾ ਤਾਂ ਫੇਰ ਦੇਹ ਰੂਪੀ ਕਪੜਾ ਹੀ ਮਿਲਦਾ ਰਹੂ, ਬਾਰ ਬਾਰ ਜੰਮਦਾ ਮਰਦਾ ਰਹੇਂਗਾ।

(ਨਦਰੀ ਮੋਖੁ ਦੁਆਰੁ) ਸਤਿਗੁਰੂ ਸਾਹਿਬ ਜੀ ਦੀ (ਨਦਰੀ) ਕਿਰਪਾ ਦੁਆਰਾ ਹੀ (ਦੁਆਰੁ) ਸੰਸਾਰ ਤੋਂ (ਮੋਖੁ) ਮੁਕਤ ਹੋਵੇਂਗਾ।

ਵਾ :–(ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ) ਜਿਹੜਾ (ਕਰਮੀ) ਅਧਿਕਾਰੀ ਸਿਖ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਉਂਦਾ ਹੈ। ਉਸ ਵੇਲੇ (ਨਦਰੀ) ਗਿਆਨ ਦੀ ਨਦਰਿ ਵਾਲੇ ਸਤਿਗੁਰਾਂ ਪਾਸ ਸਿਖ (ਮੋਖੁ) ਮੁਕਤੀ ਦਾ (ਦੁਆਰੁ) ਗਿਆਨ ਰੂਪ ਕਪੜਾ ਮੰਗਦਾ ਹੈ ਤਾਂ ਸਤਿਗੁਰੂ ਸਾਹਿਬ ਜੀ ਬਖਸ਼ਸ਼ ਕਰ ਦਿੰਦੇ ਹਨ।

(ਨਾਨਕ ਏਵੈ ਜਾਣੀਐ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਕਿ (ਏਵੈ) ਇਸ ਪ੍ਰਕਾਰ (ਜਾਣੀਐ) ਜਾਣ ਲਈਦਾ ਹੈ।

(ਸਭੁ ਆਪੇ ਸਚਿਆਰੁ) ਸਾਰਿਆਂ ਅੰਦਰ ਆਪ ਹੀ ਸੱਚਾ ਸਰੂਪ ਹੈ। ਇਉਂ ਜਾਣਕੇ ਗੁਰਸਿੱਖ ਨਿਹਾਲ ਹੋ ਜਾਂਦੇ ਹਨ।

ਇਸ ਪਉੜੀ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਚ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਪ੍ਰਸ਼ਨਾਂ ਦਾ ਉੱਤਰ ਬਖਸ਼ਿਆ ਹੈ।

## (ਸਿੱਖ ਨੂੰ ਪ੍ਰਾਪਤੀ ਰੂਪ ਅਰਥ)

(ਸਾਚਾ ਸਾਹਿਬੁ) ਸਚਾ ਸਾਹਿਬ ਜਾਣਕੇ ਜਿਸ ਸਿੱਖ ਨੇ ਉਚਾਰਿਆ ਹੈ।

ਉਸ ਸਿੱਖ ਦੀ ਸਚੀ (ਨਾਇ) ਮਹਿਮਾ ਵਡਿਆਈ ਹੋ ਗਈ ਹੈ। ਲੋਕ ਪ੍ਰਲੋਕ ਦੇ ਅੰਦਰ। ਜਥਾ :–

'ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥'

(ਭਾਖਿਆ) ਜਿਸ ਨੇ ਉਚਾਰਿਆ ਹੈ। ਉਸਦੀ ਪ੍ਰਾਪਤੀ ਦਾ ਸਾਧਨ ਨਾਮ। ਉਸਨੂੰ (ਅਪਾਰ) ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਗਿਆਨ ਦਾ (ਭਾਉ) ਪ੍ਰਕਾਸ਼ ਹੋ ਗਿਆ ਹੈ ਅਤੇ ਫੇਰ (ਆਖਹਿ) ਨਾਮ ਹੀ ਆਖਦੇ ਹਨ (ਮੰਗਹਿ) ਸਰੂਪ ਦਾ ਜਲਵਾ ਮੰਗਦੇ ਹਨ। (ਦੇਹਿ) ਸਰੀਰ ਵਿਚ ਹੀ ਸਤਿਗੁਰੂ ਜੀ (ਦੇਹਿ) ਦੇ ਦਿੰਦੇ ਹਨ, ਜੀਵਨ ਮੁਕਤੀ ਦਾ ਅਨੰਦ। (ਦਾਤਿ ਕਰੇ ਦਾਤਾਰੁ) ਦਾਤਾਰ ਦੀ ਜੋ ਦਾਤ ਦਿਤੀ ਹੋਈ ਹੈ। ਉਸ ਨੂੰ ਅਗੇ ਅਧਿਕਾਰੀਆਂ ਨੂੰ ਦੇਣਾ ਕਰਦੇ ਹਨ। (ਫੇਰਿ ਕਿ ਅਗੈ ਰਖੀਐ) ਸੰਸਾਰ ਵਲੋਂ ਚਿਤ ਨੂੰ ਫੇਰ ਕੇ ਐਸੇ ਸਤਿਗੁਰਾਂ ਦੇ ਸਨਮੁਖ ਰਖਦੇ ਹਨ।

(ਜਿਤੁ ਦਿਸੈ ਦਰਬਾਰੁ) ਜਿਸ ਸਤਿਗੁਰਾਂ ਦੀ ਕ੍ਰਿਪਾ ਕਰਕੇ ਸਰੂਪ ਰੂਪੀ ਦਰਬਾਰ ਦਿਸ ਪੈਂਦਾ ਹੈ।

(ਮੁਹੌ ਕਿ ਬੋਲਣੁ ਬੋਲੀਐ) ਗੁਰਸਿਖ ਨੂੰ ਮੁਖੋਂ ਕਿਹੜੇ ਬਚਨ ਬੋਲਣੇ ਚਾਹੀਦੇ ਹਨ। (ਜਿਤੁ ਸੁਣਿ ਧਰੇ ਪਿਆਰੁ) ਜਿਹੜੇ ਬਚਨਾਂ ਨੂੰ ਸੁਣਕੇ ਸਾਰੀ ਦੁਨੀਆਂ ਪਰੇਮ ਧਾਰਨ ਕਰੇ। ਜਥਾ :–

'ਮੀਠੇ ਹਰਿ ਗੁਣ ਗਾਉ ਜਿੰਦੂ, ਤੂੰ ਮੀਠੇ ਹਰਿ ਗੁਣ ਗਾਉ ॥
ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥' (ਅੰਗ ੨੧੯)
'ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥
ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥ (ਅੰਗ ੩੧)

ਪ੍ਰਸ਼ਨ :–ਉਹਨਾਂ ਗੁਰਸਿੱਖਾਂ ਦਾ ਹਰ ਰੋਜ਼ ਦਾ ਨਿਤਨੇਮ ਕੀ ਹੈ, ਜੀਵਨ ਕੈਸਾ ਹੈ ?

(ਅੰਮ੍ਰਿਤ ਵੇਲਾ ਸਚੁ ਨਾਉ) ਅੰਮ੍ਰਿਤ ਵੇਲੇ ਉੱਠ ਕੇ ਸੱਚੇ ਨਾਮ ਦਾ ਉਚਾਰਨ ਕਰਦੇ ਹਨ।

ਜਥਾ :–ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸਰੁ ਆਰਾਧਿ ॥
(ਅੰਗ ੨੫੫)

'ਗੁਰਸਿਖ ਭਲ ਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨਾਵੰਦਾ ॥
ਗੁਰੁ ਕੈ ਬਚਨ ਉਚਾਰਿ ਕੈ ਧ੍ਰਮਸਾਲ ਦੀ ਸੁਰਤਿ ਕਰੰਦਾ ॥



ਸਾਧ ਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤ ਸੁਣੰਦਾ ॥
ਸੇਕਾ ਮਨਹੁ ਮਿਟਾਇਕੇ ਗੁਰੁ ਸਿਖਾਂ ਦੀ ਸੇਵ ਕਰੰਦਾ ॥
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ ॥
ਗੁਰ ਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪ ਖਵੰਦਾ ॥
ਕਲੀਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁ ਸੰਦਾ ॥
ਗੁਰਮੁਖ ਗਾਡੀ ਰਾਹੁ ਚਲੰਦਾ ॥੧੧॥ (ਵਾਰ ੪੦ ਪਉੜੀ ੧੧)

(ਵੀਚਾਰੁ) ਸਰੂਪ ਦੀ ਵਿਚਾਰ ਕਰਨੇ ਕਰਕੇ (ਵਡਿਆਈ) ਜਸ ਪ੍ਰਾਪਤ ਹੁੰਦਾ ਹੈ। (ਕਰਮੀ ਆਵੈ ਕਪੜਾ) (ਕਰਮੀ) ਬਖਸ਼ਸ਼ ਦੁਆਰਾ ਪਰੇਮ ਰੂਪੀ ਕਪੜਾ ਮਿਲਦਾ ਹੈ।

ਜਥਾ :–'ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥' (ਅੰਗ ੫੨੦)

(ਨਦਰੀ ਮੋਖੁ ਦੁਆਰੁ) ਨਦਰੀ ਪ੍ਰਮੇਸ਼ਰ ਦੇ (ਦੁਆਰੁ) ਗਿਆਨ ਦੁਆਰਾ ਮੁਕਤੀ ਪ੍ਰਾਪਤ ਹੁੰਦੀ ਹੈ। (ਨਾਨਕ ਏਵੈ ਜਾਣੀਐ) ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ (ਏਵੈ) ਇਸ ਪ੍ਰਕਾਰ ਗੁਰੂ ਤੇ ਸਿਖ ਦੀ ਏਕਤਾ ਦੁਆਰਾ ਜਾਣਿਆ ਜਾਂਜਾ ਹੈ। (ਸਭੁ ਆਪੇ ਸਚਿਆਰੁ) ਕਿ ਸਾਰਿਆਂ ਵਿਚ ਆਪ ਹੀ ਸਚਾ ਸਰੂਪ ਹੈ। (ਵਾ) ਸਿਖ ਹੀ ਗੁਰਾਂ ਦੀ ਕ੍ਰਿਪਾ ਦੁਆਰਾ ਜਾਣਦਾ ਹੈ। ਸਾਰੇ ਹੀ ਚੇਤਨ ਦੀ ਅੰਸ਼ ਹੋਣੇ ਕਰਕੇ ਸਚੇ ਦਾ ਰੂਪ ਹਨ।

ਜਥਾ :–'ਜਲ ਥਲ ਮਾਹਿ ਆਪਹਿ ਆਪ ॥ ਆਪੈ ਜਪਹੁ ਆਪਨਾ ਜਾਪ ॥'
(ਅੰਗ ੩੪੩)

## ਪੰਜਵੀਂ ਪਉੜੀ ਪ੍ਰਾਰੰਭ

ਥਾਪਿਆ ਨ ਜਾਇ; ਕੀਤਾ ਨ ਹੋਇ ॥
ਆਪੇ ਆਪਿ; ਨਿਰੰਜਨੁ ਸੋਇ ॥
ਜਿਨਿ ਸੇਵਿਆ; ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ; ਗੁਣੀ ਨਿਧਾਨੁ ॥
ਗਾਵੀਐ ਸੁਣੀਐ; ਮਨਿ ਰਖੀਐ ਭਾਉ ॥
ਦੁਖੁ ਪਰਹਰਿ; ਸੁਖੁ ਘਰਿ, ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ; ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ; ਪਾਰਬਤੀ ਮਾਈ ॥
ਜੇ ਹਉ ਜਾਣਾ, ਆਖਾ ਨਾਹੀ; ਕਹਣਾ ਕਥਨੁ ਨ ਜਾਈ ॥
ਗੁਰਾ; ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ; ਸੋ ਮੈ ਵਿਸਰਿ ਨ ਜਾਈ ॥੫॥

ਸਤਿਗੁਰੂ ਜੀ ਨੇ ਪਹਿਲੀਆਂ ਚਾਰ ਪਉੜੀਆਂ ਵਿਚ ਤਤ ਪਦ ਦਾ ਕਥਨ ਕੀਤਾ ਹੈ। ਹੁਣ ਪੰਜਵੀਂ ਪ੍ਰਾਰੰਭ ਕਰਦੇ ਹਨ।

ਸਿੱਧਾਂ ਨੇ ਛੇ ਪ੍ਰਸ਼ਨ ਕੀਤੇ ਕਿ ਪਰਮੇਸ਼ਰ :–

੧. ਨਾਦੀ ਹੈ ਕਿ ੨. ਬਿੰਦੀ ਹੈ ?

੩. ਸੁਤੰਤਰ ਹੈ ਕਿ ੪. ਪਤੰਤਰ ?

੫. ਮਾਇਆ ਮੈਲ ਸਹਿਤ ਹੈ ਕਿ ੬. ਸੁਧ ਹੈ ?

ਉੱਤਰ :–(ਨਾਦੀ) ਨਾਦੀ ਉਲਾਦ ਉਸ ਨੂੰ ਕਹੀਦਾ ਜੋ ਸ਼ਬਦ ਦੇ ਉਪਦੇਸ਼ ਕਰਕੇ ਚੇਲਾ ਜਾਂ ਸੇਵਕ ਬਣੇ। ਜਿਵੇਂ ਸਿੰਘ ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਦਸਮ ਪਾਤਸ਼ਾਹ ਜੀ ਦੇ ਪੁਤਰ ਬਣਦੇ ਹਨ।

ਬਿੰਦੀ :–ਜੋ ਮਾਤਾ ਪਿਤਾ ਦੇ ਸੰਬੰਧ ਕਰਕੇ ਪੈਦਾ ਹੋਵੇ ਉਹ ਬਿੰਦੀ ਉਲਾਦ ਹੁੰਦੀ ਹੈ। ਜਿਵੇਂ ਸਤਿਗੁਰਾਂ ਦੇ ਸਾਹਿਬਜ਼ਾਦੇ।



**ਥਾਪਿਆ ਨ ਜਾਇ :**–ਹੇ ਸਿੱਧੋ ! ਜਿਵੇਂ ਕਿਸੇ ਚੇਲੇ ਨੂੰ ਗੱਦੀ ਤੇ ਉਨ੍ਹਾਂ ਦੇ ਮੁਰਸ਼ਦ ਥਾਪ ਦਿੰਦੇ ਹਨ। ਇਸ ਪ੍ਰਕਾਰ ਪਰਮੇਸ਼ਰ ਕਿਸੇ ਦਾ (ਥਾਪਿਆ) ਟਿਕਾਇਆ ਹੋਇਆ ਨਹੀਂ। ਇਸ ਕਰਕੇ ਕਿਸੇ ਦੀ ਨਾਦੀ ਉਲਾਦ ਨਹੀਂ ਹੈ। ਜਿਵੇਂ ਕਈ ਲੋਕ ਕਹਿੰਦੇ ਹਨ ਕਿ ਪਰਮੇਸ਼ਰ ਕੋਈ ਵੱਡਾ ਆਦਮੀ ਹੋਣਾ ਹੈ ਉਸ ਨੂੰ ਲੋਕਾਂ ਨੇ ਰੱਬ ਰੱਬ ਕਹਿ ਕੇ ਥਾਪ ਦਿਤਾ ਹੋਵੇਗਾ। ਇਹ ਨਾਸਤਕਾਂ ਚਾਰ ਵਾਕੀਆਂ ਤੇ ਸਾਖੀਆਂ ਦੇ ਝੂਠੇ ਖਿਆਲ ਹਨ। ਸੋ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਇਉਂ ਪਰਮੇਸ਼ਰ ਕਿਸੇ ਦਾ ਗੱਦੀ ਨਸ਼ੀਨ ਬਣਾ ਕੇ ਥਾਪਿਆ ਹੋਇਆ ਨਹੀਂ ਹੈ।

**ਕੀਤਾ ਨ ਹੋਇ :**–ਜਿਵੇਂ ਕਿਸੇ ਦਾ ਪੁਤਰ ਪੈਦਾ ਕੀਤਾ ਹੁੰਦਾ ਹੈ ਇਉਂ ਵਾਹਿਗੁਰੂ ਪਰਮੇਸ਼ਰ ਬਿੰਦੀ ਉਲਾਦ ਨਹੀਂ ਹੈ। ਕਿਸੇ ਦਾ ਪੈਦਾ ਕੀਤਾ ਨਹੀਂ ਹੈ। ਜੇ ਤੁਸੀਂ ਕਹੋਗੇ ਕਿ ਉਸ ਪਰਮੇਸ਼ਰ ਦਾ ਕੋਈ ਪਿਤਾ ਹੋਣਾ ਹੈ। ਜਿਸ ਨੇ ਪੈਦਾ ਕੀਤਾ ਹੈ। ਤਾਂ ਫੇਰ ਉਸਦਾ ਵੀ ਕੋਈ ਪਿਤਾ ਹੋਵੇਗਾ। ਫੇਰ ਉਸਦਾ ਅੱਗੇ ਪਿਉ ਕਿਸਨੂੰ ਮੰਨੋਗੇ।

'ਤੁਮ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥
ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥'(ਅੰਗ ੩੩੮)

ਜੇ ਤੁਸੀਂ ਦੂਸਰੇ ਦਾ ਪੁਤ੍ਰ ਰੱਬ ਨੂੰ ਮੰਨੋਗੇ ਤਾਂ ਇਸ ਵਿਚ ਅੰਨ੍ਹੋ ਅੰਨ ਆਸਰੇ ਦੋਸ਼ ਆਵੇਗਾ। ਦੂਸਰੇ ਵਿਚ ਦੂਜੇ ਦੀ ਕਲਪਨਾ। ਦੂਜੇ ਦਾ ਪੁਤ੍ਰ ਦੂਜਾ, ਦੂਜੇ ਦਾ ਪਿਉ ਦੂਜਾ।

ਜੇ ਤੀਜਾ ਕਹੋਗੇ ਚੱਕ੍ਰਕਾ ਦੋਸ਼ ਆਵੇਗਾ। ਚੱਕ੍ਰਕਾ ਦੋਸ਼ ਉਹ ਹੁੰਦਾ ਹੈ ਜੋ ਪਹਿਲਾ ਦੂਜੇ ਦਾ ਜਣਿਆ, ਦੂਜਾ ਤੀਜੇ ਦਾ, ਤੀਜਾ ਪਹਿਲੇ ਦਾ, ਏਸੇ ਪ੍ਰਕਾਰ ਸੋ ਪਹਿਲਾਂ ਦੂਜੇ ਦਾ ਇਸ ਤਰਾਂ ਕਾਰਜ ਕਾਰਣ ਭਾਵ ਭੌਣਾ ਹੋਵੇਗਾ। ਇਉਂ ਕੋਈ ਵੀ ਕਾਰਜ ਕਾਰਣ ਸਿਧ ਨਹੀਂ ਹੋਵੇਗਾ। ਜੇ ਚਉਥਾ ਮੰਨੋਗੇ ਤਾਂ ਅਨਅਵਸਥਾ ਦੋਸ ਆਵੇਗਾ। ਅਨਅਵਸਥਾ ਦੋਸ਼ ਇਹ ਹੁੰਦਾ ਹੈ। ਚਉਥੇ ਨੂੰ ਪਹਿਲਾ ਮੰਨ ਲੈਣਾ, ਪਹਿਲੇ ਨੂੰ ਚਉਥਾ ਮੰਨ ਲੈਣਾ।

ਜੇ ਸਭ ਤੋਂ ਪਿਛਲੇ ਨੂੰ ਕਰਤਾ ਮੰਨੋਗੇ ਤਾਂ 'ਪ੍ਰਾਗਲੋਪ' ਦੋਸ਼ ਆਵੇਗਾ। ਜੋ ਪਹਿਲਿਆਂ ਨੂੰ ਅਲੋਪ ਕਰਕੇ ਪਿਛਲੇ ਨੂੰ ਮੰਨ ਲੈਣਾ। ਇਉਂ ਇਹ ਅਗੇ ਤੋਂ ਅਗੇ ਤੁਰਿਆ ਚਲੇਗਾ, ਫ਼ੈਸਲਾ ਨਹੀਂ ਕਰ ਸਕੋਗੇ। ਕਿ ਉਸ ਪ੍ਰਮੇਸ਼ਰ ਦਾ ਕਰਤਾ ਕਉਣ ਹੈ ? ਕੋਈ ਹੈ ਹੀ ਨਹੀਂ। ਉਹ ਆਪਣੇ ਆਪ ਤੋਂ ਆਪ ਹੀ

ਪ੍ਰਕਾਸ਼ਵਾਨ ਹੈ। ਕਿਸੇ ਦਾ ਪੈਦਾ ਕੀਤਾ ਹੋਇਆ ਜਾਂ ਗੱਦੀ ਨਸ਼ੀਨ ਥਾਪਿਆ ਹੋਇਆ ਨਹੀਂ ਹੈ।

'ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥' (ਅੰਗ ੧੨੧੯)

'ਨਾ ਤਾਤੈ ਨ ਮਾਤੈ' (ਸ੍ਰੀ ਜਾਪੁ ਸਾਹਿਬ)

'ਨਾ ਤਾਕੋ ਕੋਈ ਤਾਤ ਮਾਤੰ ਨ ਭਾਯੰ ॥ ਨ ਪੁਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ ॥'
(ਦਸਮ ਅੰਗ ੪੦)

'ਨਾ ਤਾਤੰ ਨ ਮਾਤੰ ਨ ਜਾਤੰ ਨ ਕਾਯੰ ॥ ਨ ਨੇਹੰ ਨ ਗੇਹੰ ਨ ਭਰਮੰ ਨ ਭਾਯੰ ॥'
(ਦਸਮ ਅੰਗ ੨੧)

ਪ੍ਰਸ਼ਨ :-ਵਾਹਿਗੁਰੂ ਸੁਤੰਤਰ ਹੈ ਕਿ ਪਤੰਤਰ ?

**ਉੱਤਰ :-ਆਪੇ ਆਪਿ ਨਿਰੰਜਨੁ ਸੋਇ :-**(ਆਪੇ ਆਪਿ) ਆਪਣਾ ਆਪ ਸਰੂਪ ਹੈ। ਕਿਸੇ ਦੇ ਅਧੀਨ ਨਹੀਂ ਹੈ। ਇਸ ਕਰਕੇ ਉਹ ਸੁਤੰਤਰ ਹੈ ਪਤੰਤਰ ਨਹੀਂ।

ਫੇਰ ਵਾਹਿਗੁਰੂ ਮਾਇਆ ਮਲ ਸਹਿਤ ਹੈ ਕਿ ਸੁਧ ਸਰੂਪ ਹੈ ?

ਤਾਂ ਕਹਿੰਦੇ ਹਨ (ਸੋਇ) ਉਹ (ਨਿਰੰਜਨੁ) ਸੁਧ ਸਰੂਪ ਹੈ। ਮਾਇਆ ਦੀ ਕਾਲਖ ਤੋਂ ਰਹਿਤ ਹੋਣ ਕਰਕੇ ਉਹ ਸੁਧ ਹੈ।

ਇਸ ਪ੍ਰਕਾਰ ਇਹ ਛੇਆਂ ਪ੍ਰਸ਼ਨਾਂ ਦੇ ਉਤਰ ਦਿਤੇ।

ਪ੍ਰਸ਼ਨ :-ਫੇਰ ਮਹਾਰਾਜ ਸਚੇ ਪਾ: ਜੀ ਜਿਸ ਪ੍ਰਕਾਰ ਪਹਿਲਾਂ ਕਿਸੇ ਵਡੇ ਪੁਰਖ ਨੂੰ ਸਥਾਪਨ ਕੀਤਾ ਹੋਵੇ ਇਸ ਤਰ੍ਹਾਂ ਪ੍ਰਮੇਸ਼ਰ ਹੋਣਾ ਹੈ ?

**ਉੱਤਰ :-ਆਪੇ ਆਪਿ ਨਿਰੰਜਨੁ ਸੋਇ :-** ਸਤਿਗੁਰੂ ਜੀ ਕਹਿੰਦੇ ਹਨ। ਇਉਂ ਨਹੀਂ ਉਹ ਤਾਂ (ਆਪੇ ਆਪਿ) ਆਪਣਾ ਆਪ ਰੂਪ ਹੈ। (ਸੋਇ) ਤਤ ਪਦ ਦਾ ਲਖ ਅਰਥ ਹੈ ਉਹ (ਨਿਰੰਜਨੁ) ਸੁਧ ਸਰੂਪ ਹੈ।

**ਜਿਨਿ ਸੇਵਿਆ ਤਿਨਿ ਪਾਇਆ ਮਾਨੁ :-**ਹੇ ਸਿਖੋ! ਜਿਨ੍ਹਾਂ ੨ ਨੇ ਉਸ ਵਾਹਿਗੁਰੂ ਪ੍ਰਮੇਸ਼ਰ ਦਾ ਸੇਵਨ ਭਜਨ ਕੀਤਾ ਹੈ ਉਹਨਾਂ ਨੇ ਉਸ ਦੇ ਦਰ ਵਿਚੋਂ (ਮਾਨ) ਸਤਿਕਾਰ ਪਾਇਆ ਹੈ।

'ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥' (ਅੰਗ ੬੩੧)

'ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥'
(ਅੰਗ ੮੫੮)



'ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥'
ਜਨ ਨਾਨਕੁ ਤਿਸਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥'
(ਅੰਗ ੮੬੧)

ਉਹਨਾਂ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ ਹੈ। ਇਹ ਮਾਨ ਸਤਿਕਾਰ ਪਾਇਆ ਹੈ।

'ਹਰਿ ਜਨ ਹਰਿ ਸਿਉ ਮਿਲਤ ਹੈ ਕਰਤ ਪ੍ਰੇਮ ਕੀ ਗਾਥ ॥
ਜਿਉ ਡਾਰਿਓ ਮਿਲ ਜਾਤ ਹੈ ਨੀਰ ਨੀਰ ਕੈ ਸਾਥ ॥

**ਨਾਨਕ ਗਾਵੀਐ ਗੁਣੀ ਨਿਧਾਨੁ :-** ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਪ੍ਰਮੇਸ਼ਰ ਨੂੰ (ਗਾਵੀਐ) ਗਾਉਣਾ ਕਰੀਏ ਉਹ ਸਾਰਿਆਂ (ਗੁਣੀ) ਗੁਣਾਂ ਦਾ (ਨਿਧਾਨੁ) ਖਜ਼ਾਨਾ ਹੈ। ਅਥਵਾ :-

ਉਸਨੂੰ ਕਿਸ ਪ੍ਰਕਾਰ ਗਾਵੀਏ ? ਤਾਂ ਕਿਹਾ :-ਹੇ ਸਿਖੋ ! ਉਸਨੂੰ ਗੁਰਾਂ ਦੁਆਰਾ ਗਾਉਣਾ ਉਚਾਰਨਾ ਕਰੀਏ, ਜੋ ਗੁਣਾਂ ਦਾ (ਨਿਧਾਨੁ) ਖਜਾਨਾ ਹੈ।

ਪ੍ਰਸ਼ਨ :-ਹੇ ਮਹਾਰਾਜ ਸਾਹਿਬ ਜੀ ਕੇਵਲ ਗਾਈ ਹੀ ਜਾਈਏ ?

**ਉਤਰ :--ਗਾਵੀਐ ਸੁਣੀਐ ਮਨਿ ਰਖੀਐ ਭਾਉ :--** (ਗਾਵੀਐ) ਜਦੋਂ ਗਾਵੀਐ ਉਦੋਂ ਭੀ (ਭਾਉ) ਪਰੇਮ ਰਖੀਐ, ਜਦੋਂ ਸੁਣੀਏ ਉਦੋਂ ਭੀ (ਮਨਿ) ਮਨ ਵਿਚ (ਭਾਉ) ਭਾਵਨਾ ਰਖੀਏ ਫੇਰ ਵਾਹਿਗੁਰੂ ਦਾ (ਭਾਉ) ਪ੍ਰਕਾਸ਼ ਹੁੰਦਾ ਹੈ।

ਵਾ :-(ਗਾਵੀਐ) ਪ੍ਰੀਤ ਰੂਪੀ ਰਸਨਾ ਨਾਲ ਗਾਈ ਭੀ ਜਾਈਏ ਅਤੇ (ਸੁਣੀਐ) ਸਰਧਾ ਤੇ ਵਿਸਵਾਸ਼ ਰੂਪੀ ਕੰਨਾਂ ਨਾਲ ਸੁਣੀ ਭੀ ਜਾਈਏ ਅਤੇ ਸੁਣਿ ਕਰਕੇ (ਮਨਿ) ਮਨ ਵਿਚ ਮੰਨਣ ਕਰੀਏ (ਰਖੀਐ) ਨਿਦਿਆਸਣ ਕਮਾਈ ਕਰੀਏ ਫੇਰ ਉਸ ਦਾ (ਭਾਉ) ਪ੍ਰਕਾਸ਼ ਹੁੰਦਾ ਹੈ।

ਵਾ :-ਜਦੋਂ ਗਾਈਏ ਤਾਂ (ਭਾਉ) ਭਾਵਨਾ ਹੋਣੀ ਚਾਹੀਦੀ ਹੈ ਕਿ ਸਤਿਗੁਰੂ ਜੀ ਹਾਜ਼ਰ ਨਾਜ਼ਰ ਪ੍ਰਤੱਖ ਸੁਣ ਰਹੇ ਹਨ ਮੈਂ ਉਨ੍ਹਾਂ ਦਾ ਸੇਵਕ ਸੁਣਾ ਰਿਹਾ ਹਾਂ। ਜਾਂ ਕਿ ਮੈਂ ਸਤਿਗੁਰੂ ਜੀ ਦੀ ਗੋਦ ਵਿਚ ਬੈਠਾ ਹਾਂ ਸਤਿਗੁਰੂ ਜੀ ਆਪ ਉਚਾਰ ਕੇ ਸੁਣਾ ਰਹੇ ਹਨ। ਇਉਂ (ਭਾਉ) ਸਰਧਾ ਭਾਵਨਾ ਪਰੇਮ ਤੇ ਭੈ ਰਖੀਏ ਤਾਂ ਉਸ ਵਾਹਿਗੁਰੂ ਪਰਮੇਸਰ ਦਾ (ਭਾਉ) ਪ੍ਰਕਾਸ਼ ਹੁੰਦਾ ਹੈ।

ਵਾ :-ਪਹਿਲਾਂ ਜਦੋਂ ਗਾਵੀਏ ਉਦੋਂ ਆਪ ਵੀ ਸਰਧਾ ਤੇ ਵਿਸਵਾਸ਼ ਰੂਪੀ ਕੰਨਾਂ ਨਾਲ ਸੁਣੀਏ। ਜਦੋਂ ਸਰਧਾ ਤੇ ਵਿਸ਼ਵਾਸ਼ ਰੂਪੀ ਕੰਨਾਂ ਨਾਲ

ਸੁਣੀਏ ਉਦੋਂ ਮਨ ਵਿਚ ਵੀ ਪਰੇਮ ਰਖੀਏ ਫੇਰ ਵਾਹਿਗੁਰੂ ਦੇ ਨਾਲ ਪਰੇਮ ਲਗ ਜਾਂਦਾ ਹੈ ਕਿਉਂਕਿ ਜਦੋਂ ਸਿਮਰਨ ਕਰੀਏ ਜਾਂ ਬਾਣੀ ਪੜ੍ਹੀਏ ਤਾਂ ਆਪਣੇ ਕੰਨਾਂ ਨੂੰ ਵੀ ਸੁਣਾਂਦੇ ਰਹੋ। ਜਦੋਂ ਆਪਣੇ ਕੰਨ ਸੁਣਨਗੇ ਤਾਂ ਮਨ ਇਕਾਗਰ ਹੋ ਜਾਵੇਗਾ। ਫਿਰ :—

'ਏਕ ਚਿਤ ਜਿਹ ਇਕ ਛਿਨ ਧਿਆਯੋ ॥ ਕਾਲ ਫਾਸ ਕੇ ਬੀਚ ਨ ਆਯੋ ॥'

ਪ੍ਰਸ਼ਨ :—ਫੇਰ ਮਹਾਰਾਜ ਸਾਹਿਬ ਜੀ ਇਸ ਦਾ ਫਲ ਕੀ ਹੁੰਦਾ ਹੈ ?

**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ** :—ਹੇ ਸਿਧੋ ! ਫੇਰ ਜਿਹੜੇ ਦੁਖ ਹਨ ਜੰਮਣ ਮਰਣ ਆਦਿ ਦੇ (ਪਰਹਰਿ) ਦੂਰ ਹੋ ਜਾਂਦੇ ਹਨ। ਅਤੇ ਸੁਖ ਨੂੰ ਲੈ ਕੇ ਪ੍ਰਲੋਕ ਰੂਪ ਘਰ ਵਿਚ (ਜਾਇ) ਜਾਈਦਾ ਹੈ।

ਪ੍ਰਸ਼ਨ :—ਫੇਰ ਮਹਾਰਾਜ ਸਾਹਿਬ ਗਾਈਦਾ ਕਿਸ ਪ੍ਰਕਾਰ ਹੈ ?

**ਗੁਰਮੁਖਿ ਨਾਦੰ** :—ਮੁਖੀ ਗੁਰਾਂ ਦੇ (ਨਾਦ) ਸ਼ਬਦ ਉਪਦੇਸ਼ ਦੁਆਰਾ ਗਾਈਦਾ ਹੈ ?

ਪ੍ਰਸ਼ਨ :—ਮਹਾਰਾਜ ਜੀ ਉਪਦੇਸ਼ ਤਾਂ ਵੇਦ ਭੀ ਦਿੰਦਾ ਹੈ।

ਉਤਰ :—**ਗੁਰਮੁਖਿ ਵੇਦੰ** :—ਹੇ ਸਿਧੋ ! (ਗੁਰਮੁਖਿ) (ਗੁਰ) ਸਤਿਗੁਰੂ ਜੀ ਦੇ (ਮੁਖਿ) ਮੁਖ ਵਿਚ ਹੀ (ਵੇਦੰ) ਵੇਦ ਹਨ।

ਪ੍ਰਸ਼ਨ :—ਹੇ ਮਹਾਰਾਜ ਜੀ ! ਕਹਿੰਦੇ ਹਨ ਕਿ ਈਸ਼ਰ ਦੇ ਮੁਖ ਵਿਚੋਂ ਵੇਦ ਨਿਕਲੇ ਹਨ ? ਆਪ ਜੀ ਸਤਿਗੁਰਾਂ ਦੇ ਮੁਖ ਵਿਚ ਦਸਦੇ ਹੋ ?

**ਉੱਤਰ :—ਗੁਰਮੁਖਿ ਰਹਿਆ ਸਮਾਈ** :—ਹੇ ਸਿੱਧੋ ! ਜੋ (ਮੁਖਿ) ਮੁਖੀ ਪ੍ਰਮੇਸ਼ਰ ਹੈ ਉਸ ਦੇ ਵਿਚ ਹੀ (ਗੁਰ) ਗੁਰੂ ਸਮਾ ਰਿਹਾ ਹੈ।

'ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥' (ਅੰਗ ੫੩)

ਉਹ ਪ੍ਰਮੇਸ਼ਰ ਗੁਰਾਂ ਦੇ ਵਿਚ ਅਭੇਦ ਹੋ ਰਿਹਾ ਹੈ ਅਤੇ ਗੁਰੂ ਪ੍ਰਮੇਸਰ ਵਿਚ ਅਭੇਦ ਹੋ ਰਹੇ ਹਨ।

'ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥' (ਅੰਗ ੧੦੪੩)

ਅਥਵਾ :—ਫੇਰ ਹੇ ਗਰੀਬ ਨਿਵਾਜ਼ ਜੀ ! ਸਤਿਗੁਰੂ (ਪ੍ਰਮੇਸਰ) ਦਾ ਸਰੂਪ ਕੈਸਾ ਹੈ, ਆਪ ਕ੍ਰਿਪਾ ਕਰਕੇ ਦਸੋ ਜੀ ?

(ਗੁਰੁ ਈਸਰੁ) ਹੇ ਸਿੱਧੋ ! ਉਹ (ਈਸਰੁ) ਸ਼ਿਵ ਜੀ ਦਾ ਵੀ ਗੁਰੂ ਹੈ। (ਗੁਰੁ ਗੋਰਖੁ) (ਗੋ) ਪ੍ਰਿਥਵੀ ਦੀ (ਰਖੁ) ਰਖਿਆ ਕਰਨ ਵਾਲੇ ਵਿਸ਼ਨੂੰ ਦਾ ਵੀ



ਗੁਰੂ ਹੈ। (ਬਰਮਾ ਗੁਰੁ) ਸ੍ਰਿਸ਼ਟੀ ਦੀ ਉਤਪਤੀ ਕਰਨ ਵਾਲੇ ਬ੍ਰਹਮਾ ਜੀ ਦਾ ਭੀ ਗੁਰੂ ਹੈ। (ਪਾਰਬਤੀ ਮਾਈ) ਪਾਰਬਤੀ ਸ਼ਕਤੀ ਹੈ ਸ਼ਿਵ ਜੀ ਦੀ, (ਮਾ) ਮਾਇਆ ਲਛਮੀ ਸ਼ਕਤੀ ਹੈ ਵਿਸ਼ਨੂੰ ਜੀ ਦੀ, ਅਤੇ (ਈ) ਸੁਰਸਤੀ ਸ਼ਕਤੀ ਹੈ ਬ੍ਰਹਮਾ ਜੀ ਦੀ, ਇਨ੍ਹਾਂ ਤਿੰਨਾਂ ਸ਼ਕਤੀਆਂ ਅਤੇ ਤਿੰਨਾਂ ਦੇਵਤਿਆਂ ਦਾ ਉਹ ਗੁਰੂ ਹੈ, ਪੂਜਨੀਕ ਹੈ।

ਸੁਰਤੀ :—ਗੁਰੂਰ ਬ੍ਰਹਮਾ ਗੁਰੂਰ ਵਿਸ਼ਨੂੰ ਗੁਰੂਰ ਦੇਵ ਮਹੇਸ਼ਰਾ।
ਗੁਰੂ ਸਾਖਯਾਤ ਪਾਰਬ੍ਰਹਮੰ ਤਸਮਈ ਸ੍ਰੀ ਗੁਰ ਮਈ ਏ ਨਮਹ।'

ਉਸ ਪੂਰਨ ਸਤਿਗੁਰੂ ਸਾਹਿਬ ਜੀ ਨੂੰ ਸਾਡੀ ਨਮਸਕਾਰ ਹੈ। ਜੋ ਇਹਨਾਂ ਸਾਰਿਆਂ ਦਾ ਹੀ ਗੁਰੂ ਹੈ।

ਪ੍ਰਸ਼ਨ :—ਕੀ ਤੁਸੀਂ ਨਿਰੰਜਨ ਤੋਂ ਹੇਠਾਂ ਈਸ਼ਰ, ਸ਼ਿਵ, ਵਿਸ਼ਨੂੰ, ਬ੍ਰਹਮਾ ਆਦਿ ਸ਼ਕਤੇ ਤੇ ਪਾਰਬਤੀ, ਲੱਛਮੀ, ਸਰਸ੍ਵਤੀ ਆਦਿ ਸ਼ਕਤੀਆਂ ਨੂੰ ਨਹੀਂ ਮੰਨਦੇ ਹੋ ?

ਉੱਤਰ :—ਹੇ ਸਿੱਧੋ ! ਗੁਰੂ ਹੀ ਮੇਰਾ ਸ਼ਿਵ ਹੈ, ਗੁਰੂ ਹੀ ਮੇਰਾ ਵਿਸ਼ਨੂੰ ਹੈ, ਗੁਰੂ ਹੀ ਮੇਰਾ ਬ੍ਰਹਮਾ, ਗੁਰੂ ਹੀ ਮੇਰੀ ਪਾਰਬਤੀ, ਲੱਛਮੀ ਤੇ ਸਰਸ੍ਵਤੀ ਹੈ।

ਅਥਵਾ :—(ਗੁਰੁ ਈਸਰੁ) ਗੁਰੂ ਸਾਹਿਬ ਜੀ ਸ਼ਿਵਜੀ ਦੀ ਨਿਆਈਂ ਹਨ। ਜਿਵੇਂ ਸ਼ਿਵਜੀ ਸ੍ਰਿਸ਼ਟੀ ਨੂੰ ਸੰਘਾਰਨ ਦਾ ਕੰਮ ਕਰਦਾ ਹੈ, ਸਤਿਗੁਰੂ ਸਾਹਿਬ ਜੀ ਸਿਖਾਂ ਦੇ ਬਿਕਾਰਾਂ ਦਾ ਸੰਘਾਰ ਕਰਦੇ ਹਨ।

'ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥' (ਅੰਗ ੯੬੮)

(ਗੁਰੁ ਗੋਰਖੁ) (ਗੁਰੁ) ਸਤਿਗੁਰੂ ਜੀ (ਗੋ) ਪ੍ਰਿਥਵੀ ਦੀ (ਰਖੁ) ਰੱਖਿਆ ਕਰਨ ਵਾਲੇ ਵਿਸ਼ਨੂੰ ਭਗਵਾਨ ਦੀ ਨਿਆਈਂ ਹਨ। ਵਿਸ਼ਨੂੰ ਜੀ ਸ੍ਰਿਸ਼ਟੀ ਦੀ ਪਾਲਣਾ ਕਰਦੇ ਹਨ। ਸਤਿਗੁਰੂ ਜੀ ਸਿਖਾਂ ਦੇ ਹਿਰਦੇ ਵਿਚ ਗਿਆਨ ਦੀ ਅਤੇ ਸਤਿ ਸੰਤੋਖ ਆਦਿ ਸੁਭ ਗੁਣਾਂ ਦੀ ਪਾਲਣਾ ਕਰਦੇ ਹਨ।

(ਬਰਮਾ ਗੁਰੁ) (ਗੁਰੁ) ਸਤਿਗੁਰੂ ਜੀ ਬ੍ਰਹਮਾ ਦੀ ਨਿਆਈਂ ਹਨ। ਬ੍ਰਹਮਾ ਜੀ ਸ੍ਰਿਸ਼ਟੀ ਨੂੰ ਪੈਦਾ ਕਰਦੇ ਹਨ। ਸਤਿਗੁਰੂ ਸਾਹਿਬ ਜੀ ਸੁਭ ਗੁਣ ਵੈਰਾਗ ਬਿਬੇਕ ਖਟ ਸੰਪਤੀ ਮੋਖ ਇੱਛਾ ਅਤੇ ਸ੍ਰਵਣ, ਮੰਨਣ, ਨਿਧਿਆਸਣ ਆਦਿ ਸਿਖਾਂ ਦੇ ਅੰਦਰ ਪੈਦਾ ਕਰਦੇ ਹਨ।

(ਪਾਰਬਤੀ ਮਾਈ) ਸਤਿਗੁਰੂ ਸਾਹਿਬ ਜੀ ਪਾਰਬਤੀ ਦੀ ਨਿਆਈ ਹਨ। ਪਾਰਬਤੀ ਦਾ ਨਿਸਚਾ ਅਡੋਲ ਸੀ। ਪਹਿਲੇ ਜਨਮ ਵਿਚ ਇਸ ਦਾ ਨਾਮ ਸਤੀ ਸੀ। ਇਹ ਦੱਛ ਪਰਜਾਪਤ ਦੀ ਪੁਤਰੀ ਸੀ। ਜਦੋਂ ਸ੍ਰੀ ਰਾਮ ਚੰਦਰ ਜੀ ਸੀਤਾ

ਦੇ ਵਿਜੋਗ ਵਿਚ ਬ੍ਰਿਛਾਂ ਪੰਛੀਆਂ ਤੋਂ ਸੀਤਾ ਨੂੰ ਪੁਛਦੇ ਫਿਰਦੇ ਸਨ ਤਾਂ ਪਾਰਬਤੀ ਨੂੰ ਸ਼ੰਕਾ ਹੋਈ ਕਿ ਸ੍ਰੀ ਰਾਮ ਚੰਦਰ ਜੀ ਦੂਜਿਆਂ ਪੁਰਖਾਂ ਵਾਂਗ ਹੀ ਹਨ। ਪ੍ਰੀਖਿਆ ਲੈਣ ਵਾਸਤੇ ਸੀਤਾ ਦਾ ਰੂਪ ਧਾਰ ਕੇ ਇਕ ਥਾਂ ਬੈਠ ਗਈ। ਸ੍ਰੀ ਰਾਮ ਚੰਦਰ ਜੀ ਬੋਲੇ, ਸ਼ਿਵਾਂ ਨੂੰ ਕਿਥੇ ਛਡ ਆਈ ਹੈਂ ? ਇਹ ਸ਼ਰਮਿੰਦੀ ਹੋ ਕੇ ਆ ਗਈ। ਸ਼ਿਵਜੀ ਨੇ ਸੁਣ ਕੇ, ਕਿ ਸੀਤਾ ਬਣੀ ਸੀ, ਅੰਗੀਕਾਰ ਨਾ ਕੀਤਾ। ਕਿਉਂਕਿ ਸ਼ਿਵਜੀ ਸੀਤਾ ਨੂੰ ਮਾਤਾ ਕਰਕੇ ਜਾਣਦੇ ਸਨ। ਫਿਰ ਇਹ ਪਿਤਾ ਦੇ ਘਰ ਗਈ ਤਾਂ ਉਸ ਨੇ ਇਸ ਦਾ ਸਤਿਕਾਰ ਨਾ ਕੀਤਾ। ਇਕ ਤਾਂ ਇਸ ਤਰਾਂ ਦੁਖੀ ਹੋਈ ਅਤੇ ਦੂਜਾ ਜੱਗ ਹੋ ਰਿਹਾ ਸੀ ਉਸ ਵਿਚ ਸ਼ਿਵਜੀ ਦਾ ਭਾਗ ਨਾ ਰੱਖਿਆ। ਇਸ ਕਰਕੇ ਸਤੀ ਹੋ ਗਈ ਸੀ। ਫੇਰ ਦੂਜੀ ਵਾਰ ਇਸਨੇ ਹਿਮਾਲੇ ਰਿਖੀ ਦੇ ਘਰ ਵਿਚ ਜਾ ਕੇ ਜਨਮ ਧਾਰਿਆ ਤੇ ਇਸ ਦਾ ਨਾਮ ਪਾਰਬਤੀ ਹੋਇਆ। ਇਸ ਦੀ ਮਾਤਾ ਦਾ ਨਾਮ ਮੈਨਾਵੰਤੀ ਸੀ। ਇਹਨਾਂ ਦੇ ਘਰ ਵਿਚ ਜੰਮਦਿਆਂ ਹੀ ਤੱਪ ਕਰਨ ਲੱਗੀ ਕਿ ਮੈਂ ਸ਼ਿਵ ਜੀ ਨੂੰ ਵਰਨਾ ਹੈ। ਤੱਪ ਕਰਦੀ ਕੋਲ ਪ੍ਰੀਖਿਆ ਕਰਨ ਵਾਸਤੇ ਨਾਰਦ ਜੀ ਆਏ, 'ਰਮਾਇਣ ਵਿਚ ਪ੍ਰਸੰਗ ਆਉਦਾ ਹੈ', ਆ ਕੇ ਕਿਹਾ ਹੇ ਪਾਰਬਤੀ ਤੂੰ ਵਿਸ਼ਨੂੰ ਨੂੰ ਵਰ ਲੈ, ਸ਼ਿਵ ਜੀ ਤਾਂ ਸੱਪਾਂ ਦੀਆਂ ਮਾਲਾਂ ਗੱਲ ਵਿਚ ਪਾਉਂਦਾ ਹੈ, ਸੁਆਹ ਮਲਦਾ ਹੈ, ਅੱਕ ਧਤੂਰਾ ਖਾਂਦਾ ਹੈ, ਮਸਾਣਾਂ ਵਿਚ ਰਹਿੰਦਾ ਹੈ।

'ਅੱਕ ਧਤੂਰਾ ਖਾਵਣਾ ਰਾਤੀਂ ਵਾਸਾ ਮੜੀ ਮਸਾਣੈ ॥' (ਵਾਰ ੧੧, ਪਉੜੀ ੯)

ਉਸ ਦੇ ਨਾਲ ਵਿਆਹ ਕਰਕੇ ਤੂੰ ਕੀ ਲੈਣਾ ਹੈ, ਚਲ ਵਿਸ਼ਨੂੰ ਸਭ ਤੋਂ ਸੋਹਣਾ ਹੈ, ਉਸ ਦੇ ਨਾਲ ਸ਼ਾਦੀ ਕਰ ਲੈ ਪਾਰਬਤੀ ਨੇ ਆਪਣਾ ਨਿਸਚਾ ਦਸਿਆ ਸੀ,

'ਜਨਮ ਜਨਮ ਕੀ ਰਗਰ ਹਮਾਰੀ। ਵਰੋਂ ਸੰਭੁ ਨਤ ਰਹੋਂ ਕੁਮਾਰੀ'(ਰਾਮਾਇਣ)

ਕਹਿੰਦੀ ਜਨਮਾਂ ਜਨਮਾਂ ਦੀ, ਸ਼ਿਵ ਜੀ ਨੂੰ ਵਰਨ ਵਾਸਤੇ ਮੇਰੀ ਭਗਤੀ ਹੈ। ਜਦੋਂ ਦੱਛ ਪਰਜਾਪਤ ਦੀ ਲੜਕੀ ਸੀ ਉਦੋਂ ਭੀ ਸ਼ਿਵਜੀ ਨੂੰ ਹੀ ਵਰਿਆ ਸੀ। ਹੁਣ ਭੀ ਸ਼ਿਵਜੀ ਨੂੰ ਵਰਾਂਗੀ ਨਹੀਂ ਤਾਂ ਕੁਮਾਰੀ ਰਹਾਂਗੀ। ਇਹ ਨਿਸਚਾ ਸੀ ਪਾਰਬਤੀ ਦੇ ਅੰਦਰ। ਇਉਂ ਸਤਿਗੁਰੂ ਸਾਹਿਬ ਜੀ ਗੁਰਸਿਖਾਂ ਨੂੰ ਵਾਹਿਗੁਰੂ ਦਾ ਨਿਸਚਾ ਦੇਣ ਵਾਲੇ ਹਨ। ਇਉਂ ਪਾਰਬਤੀ ਦੀ ਨਿਆਈਂ ਹਨ।

'ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥ (ਅੰਗ ੫੪੮)

'ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥' (ਅੰਗ ੬੪੮)



'ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥
ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥' (ਅੰਗ ੨੮੭)

(ਮਾਈ) (ਮਾ) ਮਾਇਆ ਲਛਮੀ ਪਦਾਰਥਾਂ ਦੀ ਦਾਤੀ ਹੈ। ਸਤਿਗੁਰੂ ਸਾਹਿਬ ਜੀ, ਧਰਮ, ਅਰਥ, ਕਾਮ, ਮੋਖ, ਗਿਆਨ ਪਦਾਰਥ, ਨਾਮ ਪਦਾਰਥ ਆਦਿਕ ਗੁਰਸਿੱਖਾਂ ਨੂੰ ਬਖਸ਼ਦੇ ਹਨ। ਇਉਂ ਲੱਛਮੀ ਨਿਆਈਂ ਹਨ।

'ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥' (ਅੰਗ ੫੨)

'ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾਂ ਊਹਾਂ ਸਚੁ ਹੋਵੈ ॥'(ਅੰਗ ੬੮੨)

(ਈ) ਸੁਰਸਤੀ ਵਰਾਂ ਦੀ ਅਤੇ ਵਿਦਿਆ ਦੀ ਦਾਤੀ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਲੋਕ ਪ੍ਰਲੋਕ ਵਿਚ ਸਹਾਇਤਾ ਦੇ ਵਰ ਤੇ ਬ੍ਰਹਮ ਵਿਦਿਆ ਦੀ ਦਾਤਿ ਗੁਰਸਿਖਾਂ ਨੂੰ ਬਖਸ਼ਦੇ ਹਨ। ਇਸ ਕਰਕੇ ਸੁਰਸਤੀ ਨਿਆਈਂ ਹਨ।

ਇਹ ਗੌਣੀ ਅਰਥ ਹਨ ਗੁਣ ਲੈ ਕੇ ਅਰਥ ਕੀਤੇ ਹਨ। ਉਸ ਤਰ੍ਹਾਂ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਸਾਰਿਆਂ ਦੇਵਤਿਆਂ ਤੇ ਸਾਰੀਆਂ ਸ਼ਕਤੀਆਂ ਆਦਿ ਦੇ ਗੁਰ ਸਰੂਪ ਹਨ। 'ਸਤਿਗੁਰ ਪਰਮੇਸਰ ਮੇਰਾ ॥' (ਅੰਗ ੮੬੪)

'ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥' (ਅੰਗ ੫੩)

'ਸਭ ਤੇ ਵੱਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥' (ਅੰਗ ੭੫੦)

ਪ੍ਰਸ਼ਨ :–ਹੇ ਮਹਾਰਾਜ ਸਾਹਿਬ ਜੀ ਕ੍ਰਿਪਾ ਕਰਕੇ ਆਪ ਉਸ ਪਰਮੇਸ਼ਰ ਦੇ ਹੋਰ ਲੱਖਣ ਵੀ ਦਸ ਦੇਵੋ ਜੀ ?

ਉੱਤਰ :–(ਜੇ ਹਉ ਜਾਣਾ ਆਖਾ ਨਾਹੀ) ਜੇ ਭਾਵੇਂ (ਹਉ) ਅਸੀਂ ਆਪਣੇ ਅਨੁਭਵ ਦੁਆਰਾ ਜਾਣਦੇ ਹਾਂ ਤਾਂ ਫੇਰ ਵੀ (ਆਖਾ) ਕਹਿੰਦੇ ਨਹੀਂ। ਕਿਉਂਕਿ (ਕਹਣਾ ਕਥਨ ਨ ਜਾਈ) ਹੇ ਸਿਧੋ ਸ਼ਕਤੀ ਬਿਰਤੀ ਨਾਲ ਕਥਨ ਕਰਨੇ ਕਰਕੇ ਉਸ ਵਾਹਿਗੁਰੂ ਦਾ ਰੂਪ ਰੰਗ ਆਦਿਕ (ਕਹਣਾ) ਕਿਹਾ ਨਹੀਂ ਜਾ ਸਕਦਾ।

'ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥' (ਅੰਗ ੨੮੩)

(ਗੁਰਾ ਇਕ ਦੇਹਿ ਬੁਝਾਈ) ਹੇ ਸਿਧੋ ! ਗੁਰਾਂ ਨੇ ਇਕ ਸਿਖਿਆ (ਬੁਝਾਈ) ਸਮਝਾ (ਦੇਹਿ) ਦਿਤੀ ਹੈ ਕਿ :– (ਸਭਨਾ ਜੀਆ ਕਾ ਇਕੁ ਦਾਤਾ) ਸਾਰਿਆਂ ਜੀਆਂ ਦਾ ਇਕੋ (ਪ੍ਰਮੇਸ਼ਰ) ਦਾਤਾ ਹੈ। (ਸਾਖੀ ਮੂਸੇ ਪੈਗੰਬਰ ਦੀ)

(ਸੋ ਮੈ ਵਿਸਰਿ ਨ ਜਾਈ) (ਸੋ) ਉਹ (ਮੈ) ਸਾਨੂੰ ਕਦੇ ਭੁਲ ਨ ਜਾਵੇ। (ਵਾ) ਕਦੇ ਭੁਲ ਨਹੀਂ ਜਾਂਦਾ ਹੈ।

## ਅਰਥ ੨ :-ਸਿਖ ਪ੍ਰਤੀ ਉਪਦੇਸ਼ ਦਿੰਦੇ ਹਨ

ਹੇ ਸਿਖ ! ਉਹ ਵਾਹਿਗੁਰੂ ਪ੍ਰਮੇਸ਼ਰ ਦਾ ਸਰੂਪ ਐਸਾ ਹੈ, ਜੋ ਕਿ (ਥਾਪਿਆ ਨਾ ਜਾਇ) ਕਿਸੇ ਦੇ ਧਿਆਨ ਦਾ ਵਿਸ਼ਾ ਕਰਕੇ, ਬਈ ਉਹ ਚੌਹ ਮੂੰਹਾਂ ਵਾਲੇ ਬ੍ਰਹਮਾ, ਚਾਰ ਬਾਹਾਂ ਵਾਲੇ ਵਿਸ਼ਨੂੰ, ਤਿੰਨ ਨੇਤਰਾਂ ਵਾਲੇ ਸ਼ਿਵਜੀ ਨਿਆਈਂ ਹੈ, ਸਥਾਪਨ ਨਹੀਂ ਕੀਤਾ ਜਾ ਸਕਦਾ।

'ਧਿਆਨ ਮੈ ਨ ਆਵੈ ਤਾ ਕੋ ਧਿਆਨੁ ਕੀਜੈ ਧਿਆਈਐ ॥'
(ਦਸਮ ਅੰਗ ੧੩੨)

'ਜਿਹ ਰੇਖ ਰੰਗ ਨ ਰੂਪ ॥ ਸੋ ਜਾਨੀਐ ਸਮਰੂਪ ॥'

ਉਹ ਸਮਾਇਆ ਹੋਇਆ ਸਾਰਿਆਂ ਵਿਚ 'ਸਮ' ਵਿਆਪਕ ਰੂਪ ਹੈ। ਉਹ ਕਿਸੇ ਦੇ ਧਿਆਨ ਦਾ ਵਿਸ਼ਾ ਬਣ ਕਰਕੇ ਮੂਰਤੀਮਾਨ ਪਦਾਰਥ ਨਹੀਂ ਹੈ। ਉਹ ਕਾਗਜ਼ ਦੀ, ਲੋਹੇ ਦੀ, ਜਾਂ ਪੱਥਰ ਦੀ ਮੂਰਤੀ ਆਦਿ ਕਿਸੇ ਪ੍ਰਕਾਰ ਦੀ ਉਕਰੀ ਹੋਈ ਮੂਰਤੀ ਨਹੀਂ ਹੈ। ਕਿਸੇ ਪ੍ਰਕਾਰ ਵੀ ਕਿਸੇ ਦਾ ਥਾਪਿਆ ਹੋਇਆ, ਥਾਪਿਆ ਨਹੀਂ ਜਾ ਸਕਦਾ।

(ਕੀਤਾ ਨ ਹੋਇ) ਕਿਸੇ ਪ੍ਰਕਾਰ ਕਲਪਣਾ ਕਰਕੇ ਕਿ ਗਣੇਸ਼ ਦੀ ਮੂਰਤੀ ਹੈ। ਆਦਮੀ ਦੇ ਧੜ ਤੇ ਹਾਥੀ ਦਾ ਸਿਰ ਲਾਇਆ ਹੋਇਆ ਹੈ। ਜਾਂ ਗੰਡਕਾ ਨਦੀ ਦਾ ਪਥਰ ਹੈ। ਵਿਸ਼ਨੂੰ ਜੀ ਨੂੰ ਜਦੋਂ ਬ੍ਰਿੰਦਾ ਰਾਖਸ਼ਣੀ ਨੇ ਸਤ ਤੋੜਨ ਤੋਂ ਸਰਾਪ ਦਿਤਾ ਸੀ ਕਿ ਜਾਹ ਪੱਥਰ ਬਣ। ਉਦੋਂ ਦਾ ਗੰਡਕਾ ਨਦੀ ਦਾ ਪੱਥਰ ਬਣਿਆ ਹੋਇਆ ਹੈ। ਉਸ ਕਾਲੇ ਪੱਥਰ ਵਿੱਚ ਚਿੱਟੀ ਜਿਹੀ ਧਾਰ ਹੈ। ਉਸਨੂੰ ਕਹਿੰਦੇ ਹਨ ਜਨੇਊ ਪਾਇਆ ਹੋਇਆ ਹੈ। ਇਹ ਕਲਪਨਾ ਹੈ। ਇਸ ਨੂੰ 'ਪ੍ਰਤੀਕ ਉਪਾਸ਼ਨਾ' ਕਹਿੰਦੇ ਹਨ। ਵਿਸ਼ਨੂੰ ਦੀ ਸਿਆਮ ਮੂਰਤਿ, ਚਤੁਰ ਭੁਜੀ ਕਲਪਨਾ ਕਰਕੇ ਬਣਾਉਂਦੇ ਹਨ। ਇਉਂ ਕਲਪਨਾ ਕਰਕੇ ਪ੍ਰਤੀਕ ਉਪਾਸ਼ਨਾ ਦੁਆਰਾ ਉਹ ਨਹੀਂ ਹੋ ਸਕਦਾ।

ਕਈ 'ਅਹੰਗਰੇ ਉਪਾਸ਼ਨਾ' ਕਰਦੇ ਹਨ, ਕਿ ਮੈਂ ਬ੍ਰਹਮ ਹਾਂ। ਉਹ ਪ੍ਰਤਜੱਕ ਚੇਤਨ ਨੂੰ ਅਦ੍ਵੈਤ ਅਨੰਦ ਮੰਨਦੇ ਹਨ। ਇਸ ਪ੍ਰਕਾਰ ਕੀਤਾ, ਅਹੰਗਰੇ ਉਪਾਸ਼ਨਾ ਦੁਆਰਾ ਭੀ ਸਿੱਧ ਨਹੀਂ ਹੋ ਸਕਦਾ।

ਅਥਵਾ :-(ਕੀਤਾ ਨ ਹੋਇ) ਸਾਧਨਾ ਕਰਕੇ ਵੀ ਕਿਸੇ ਦਾ ਕੀਤਾ ਹੋਇਆ ਸਾਖਿਆਤ ਨਹੀਂ ਹੋ ਸਕਦਾ। ਅਥਵਾ :- ਯਤਨ ਕਰਨੇ ਕਰਕੇ ਭੀ ਉਹ ਕਿਸੇ ਪਾਸੋਂ ਅਨੁਭਵ ਨਹੀਂ ਹੋ ਸਕਦਾ।



ਪ੍ਰਸ਼ਨ :-ਫੇਰ ਉਹ ਕੈਸਾ ਸਰੂਪ ਹੈ ?

ਉੱਤਰ :-(ਆਪੇ ਆਪਿ ਨਿਰੰਜਨੁ ਸੋਇ) ਆਪੇ ਜੀਵ ਰੂਪ ਹੈ, ਆਪਿ ਈਸ਼ਰ ਰੂਪ ਹੈ, ਆਪੇ (ਨਿਰੰਜਨੁ) ਸੁਧ ਸਰੂਪ (ਸੋਇ) ਤਤਪਦ ਦਾ ਲਖ ਅਰਥ ਹੈ।

'ਆਪੇ' ਤ੍ਵੰ ਪਦ ਦਾ ਲਖ ਅਰਥ, ਖਟ ਵਿਕਾਰ, ਅਵਿਦਿਆ ਦੀ ਕਾਲਖ ਤੇ ਅਲਪਗਤਾ ਸਹਿਤ ਜੀਵ ਰੂਪ ਹੈ, 'ਆਪਿ' ਤਤ ਪਦ ਦਾ ਲਖ ਅਰਥ, ਖਟ ਗੁਣਾਂ ਤੇ ਮਾਇਆ ਸਬਲਪੁਣੇ ਸਹਿਤ ਈਸਰ ਹੈ। ਇਨ੍ਹਾਂ ਗੁਣਾਂ ਦੇ (ਵਾਚ ਅਰਥ ਦਾ) ਤਿਆਗ ਕਰਕੇ (ਕਿਉਂਕਿ ਮਾਇਆ ਉਸ ਬ੍ਰਹਮ ਵਿਚ ਕਲਪਤ ਰੂਪ ਹੈ ('ਮਾਇਆ ਅਵਿਦਿਆ ਮਿਲ ਮਿਲ ਭਾਸੇ ॥ ਮੁਗਧੇਂ ਕੇ ਉਰ ਮੈ ਪ੍ਰਕਾਸੇ') ਵਾਸਤਵ ਸਰੂਪ ਸੁਧ ਸਰੂਪ ਹੈ। ਜੀਵ ਤੇ ਈਸ਼ਰ ਦਾ ਪ੍ਰਕਾਸ਼ਕ, ਸਾਰਿਆਂ ਅੰਤਹਕਰਣਾਂ ਦਾ ਸਾਖੀ ਰੂਪ ਹੋ ਕਰਕੇ ਪ੍ਰਕਾਸ਼ ਰਿਹਾ ਹੈ। ਅਦ੍ਵੈਤਾਨੰਦ ਰੂਪ ਹੋ ਕੇ ਜੀਵ ਈਸ਼ ਦੇ ਭੇਦ ਗਿਆਨ ਨੂੰ ਤਿਆਗ ਕੇ ਦੋਹਾਂ ਦਾ ਪ੍ਰਕਾਸ਼ਕ ਸਾਖੀ ਰੂਪ ਆਪਣਾ ਆਪ ਰੂਪ ਹੈ।

ਅਥਵਾ:-(ਆਪੇ ਆਪਿ ਨਿਰੰਜਨੁ ਸੋਇ) (ਸੋਇ) ਉਹ (ਆਪੇ ਆਪਿ) ਆਪਣਾ ਆਪ ਰੂਪ ਹੀ ਹੈ, ਅਤੇ ਸਾਰਿਆਂ ਵਿਚ ਪ੍ਰਾਪਤ ਰੂਪ ਹੈ। 'ਆਪੇ' ਹੀ ਸਾਰਿਆਂ ਅੰਤਹਕਰਨਾਂ ਦਾ ਸਾਖੀ ਹੋ ਕੇ, ਤੇ (ਆਪਿ) ਆਪੇ ਹੀ ਅਦ੍ਵੈਤ ਅਨੰਦ ਸਰੂਪ ਹੋ ਕੇ ਸਾਰਿਆਂ ਦੇ ਅੰਦਰ (ਨਿਰੰਜਨੁ) ਸੁਧ ਸਰੂਪ ਬਿਰਾਜ ਰਿਹਾ ਹੈ।

## ਜਿਨਿ ਸੇਵਿਆ ਤਿਨਿ ਪਾਇਆ ਮਾਨੁ :-

(ਜਿਨਿ ਸੇਵਿਆ) ਹੇ ਗੁਰਸਿਖ! ਜਿਨ੍ਹਾਂ ਜਿਨ੍ਹਾਂ ਨੇ ਉਸਦਾ ਸੇਵਨ ਕੀਤਾ ਹੈ ਭਾਵ ਚਿੰਤਨ ਕੀਤਾ ਹੈ। (ਤਿਨਿ ਪਾਇਆ ਮਾਨੁ) ਉਹਨਾਂ ਨੇ ਉਸ ਵਾਹਿਗੁਰੂ ਦੇ ਪਾਸੋਂ (ਮਾਨੁ) ਸਤਿਕਾਰ ਪਾਇਆ ਹੈ। ਵਾ :-(ਮਾਨੁ) ਮੰਨਣ ਨੂੰ ਪਾਇਆ ਹੈ।

ਵਾ :-(ਪਾਇਆ ਮਾਨੁ) ਪਾਇ ਆਮਾਨ, ਮਾਣ ਤੋਂ ਰਹਿਤ, ਨਿਰਹੰਕਾਰ ਪੁਣਾ ਭਾਵ ਨਿਰਮਾਣਤਾ, ਨਿੰਮ੍ਰਤਾ ਨੂੰ (ਪਾਇ) ਪਾਇਆ ਹੈ।

ਵਾ :-ਮਾਨ ਜੋ ਖਟ ਪ੍ਰਮਾਣਾਂ ਦਾ ਬਿਧੀ ਪੱਖ ਕਰਕੇ ਕਥਨ ਕਰਦੇ ਹਨ, ਖਟ ਪ੍ਰਮਾਣਾਂ ਵਾਲੇ।

੧. ਪ੍ਰਤਖ ਪ੍ਰਮਾਣ ਨੂੰ ਸਤਿ ਮੰਨਦੇ ਹਨ। ਜੋ ਕੁਝ ਦਿਸ ਰਿਹਾ ਹੈ ਇਹੋ ਸਤਿ ਰੂਪ ਹੈ। 'ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥' (ਅੰਗ ੯੨੨)

ਜਿਸ ਕਰਕੇ ਸਾਰਿਆ ਦਾ ਗਿਆਨ ਹੁੰਦਾ ਹੈ । ਉਹ ਚੇਤਨ ਪ੍ਰਤੱਖ ਰੂਪ ਹੈ। ਇਸ ਪ੍ਰਕਾਰ ਪ੍ਰਤੱਖ ਪ੍ਰਮਾਣ ਦੁਆਰਾ ਬਿਧੀ ਪੱਖ ਦੁਆਰਾ ਸਮਝਣਾ।

੨. ਅਨੁਮਾਨ ਪ੍ਰਮਾਣ ਦੁਆਰਾ :–ਅਨੁਮਾਨ ਲਾ ਕੇ ਦੇਖੀਦਾ ਹੈ ਕਿ 'ਜੱਤ੍ਰ ਧੂੰਆਂ ਤਤ੍ਰ ਅਗਨੀ' ਧੂੰਏ ਤੋਂ ਅਗਨੀ ਦਾ ਅਨੁਮਾਨ ਲਾਈਦਾ ਹੈ। ਜਿਵੇਂ ਰਸੋਈ ਸਥਾਨ । ਧੂੰਆਂ ਦੇਖਕੇ ਰਸੋਈ ਵਿਚ ਅਗਨੀ ਦਾ ਅਨੁਮਾਨ ਲਾਈਦਾ ਹੈ। ਇਸੇ ਪ੍ਰਕਾਰ ਅਕਾਸ਼ ਤਾਰਾਮੰਡਲਾਦਿ ਦੇਖ ਕੇ ਸ੍ਰਿਸ਼ਟੀ ਦੇ ਮਾਲਕ ਪ੍ਰਮੇਸ਼ਰ ਦਾ ਅਨੁਮਾਨ ਗਿਆਨ ਪ੍ਰਾਪਤ ਕਰੀਦਾ ਹੈ। ਕਿ ਜਿਸਨੇ ਜਗਤ ਨੂੰ ਪੈਦਾ ਕੀਤਾ ਹੈ, ਤੇ ਜੋ ਸਭ ਦੇ ਇੰਦ੍ਰੇ ਤੇ ਮਨਾਂ ਨੂੰ ਪ੍ਰਕਾਸ਼ ਰਿਹਾ ਹੈ ਜਗਤ ਜਿਸਦਾ ਕਾਰਜ ਹੈ, ਉਹ ਕੋਈ ਪ੍ਰਮੇਸ਼ਰ ਹੈ । ਜਿਵੇਂ ਛੋਟੇ ਤੋਂ ਛੋਟਾ ਮਕਾਨ ਵੀ ਕਾਰੀਗਰ ਤੋਂ ਬਿਨਾਂ ਨਹੀਂ ਬਣ ਸਕਦਾ, ਇਉਂ ਐਡੇ ਵੱਡੇ ਸੰਸਾਰ ਨੂੰ ਬਣਾਉਣ ਵਾਲਾ ਵੀ ਕੋਈ ਹੈ । ਇਉਂ ਅਨੁਮਾਨ ਦੁਆਰਾ ਬਿਧੀ ਪੱਖ ਦੁਆਰਾ ਸਮਝਣਾ।

੩. ਉਪਮਾਨ ਪ੍ਰਮਾਣ ਦੁਆਰਾ :–ਕਿਸੇ ਦੀ ਉਪਮਾ ਦੇ ਕੇ ਸਮਝਾਉਣਾ।
ਜਿਵੇਂ ਸੂਰਜ ਕੀ ਨਿਆਈਂ ਪ੍ਰਕਾਸ਼ਵਾਨ ਹੈ।

ਜਿਵੇਂ :–ਕਿਸੇ ਨੇ ਰੋਝ ਨਹੀਂ ਸੀ ਵੇਖਿਆ। ਦਸਣ ਵਾਲੇ ਨੇ ਦਸਿਆ ਕਿ ਰੋਝ ਗਊ ਵਰਗਾ ਹੁੰਦਾ ਹੈ। ਪਰ ਗਊ ਦੇ ਗਲ ਵਿਚ ਝੂਲ ਜਿਹਾ ਹੁੰਦਾ ਹੈ। ਰੋਝ ਦੇ ਨਹੀਂ ਹੁੰਦਾ। ਇਸ ਪ੍ਰਕਾਰ ਨਮੂੰਨੇ ਨਾਲ ਉਪਮਾ ਦੁਆਰਾ ਕਿਸੇ ਚੀਜ਼ ਨੂੰ ਸਮਝਾਉਣਾ ਇਹ ਉਪਮਾਨ ਪ੍ਰਮਾਣ ਹੈ।

ਜਿਵੇਂ ਆਕਾਸ਼ ਹੈ ਤਾਂ ਜੜ੍ਹ। ਪਰ ਵਿਆਪਕ ਹੈ। ਉਪਮਾ ਦੇਣ ਵਾਸਤੇ ਆਕਾਸ਼ ਦਾ ਵਿਆਪਕ ਗੁਣ ਲੈਣਾ ਹੈ। ਉਹ ਆਕਾਸ਼ ਵਾਂਗ ਵਿਆਪਕ ਹੈ ਪਰ ਚੇਤਨ ਹੈ ਇਉਂ ਉਪਮਾਨ ਪ੍ਰਮਾਣ ਦੁਆਰਾ ਬਿਧੀ ਪਖ ਦੁਆਰਾ ਸਮਝਣਾ।

੪. ਸ਼ਬਦ ਪ੍ਰਮਾਣ ਦੁਆਰਾ :–ਕਿਸੇ ਯਥਾਰਥ ਬਕਤੇ ਦੇ ਕਥਨ ਦੁਆਰਾ ਸਮਝ ਲੈਣਾ। ਜਿਵੇਂ :–ਕਿਸੇ ਯਥਾਰਥ ਬਕਤੇ ਨੇ ਕਿਹਾ ਕਿ ਤੁਹਾਡਾ ਬੁਝੰਗੀ ਸੂਬੇਦਾਰ ਹੋ ਗਿਆ ਹੈ। ਉਸ ਤੋਂ ਸੁਣਕੇ ਨਿਸਚਾ ਹੋ ਗਿਆ ਕਿ ਮੇਰਾ ਲੜਕਾ ਫੌਜ ਵਿਚ ਨੌਕਰੀ ਕਰਦਾ ਸੂਬੇਦਾਰ ਹੋ ਗਿਆ ਹੈ । ਇਉਂ ਯਥਾਰਥ ਬਕਤੇ ਤੋਂ ਸੁਣ ਕੇ ਨਿਸਚੇ ਹੋ ਜਾਣਾ। ਇਹ ਸ਼ਬਦ ਪ੍ਰਮਾਣ ਹੈ।

ਇਸੇ ਤਰਾਂ ਸਤਿਗੁਰਾਂ ਦੇ ਸ਼ਬਦ ਤੇ ਮਹਾਂ ਵਾਕਾਂ ਦੁਆਰਾ ਵਾਹਿਗੁਰੂ ਪ੍ਰਮੇਸ਼ਰ ਦੇ ਸਰੂਪ ਦਾ ਨਿਸਚਾ ਹੋ ਜਾਣਾ। ਇਹ ਸ਼ਬਦ ਪ੍ਰਮਾਣ ਦੁਆਰਾ ਬਿਧੀ ਪਖ ਦੁਆਰਾ ਸਮਝਣਾ ਹੈ।



੫. ਅਰਥਾ ਪਤੀ ਪ੍ਰਮਾਣ ਦੁਆਰਾ :–ਅਰਥ ਕਰਕੇ ਸਮਝ ਲੈਣਾ !
ਜਿਵੇਂ:–ਦਿਨੇ ਤਾਂ ਕੋਈ ਭੋਜਨ ਖਾਂਦਾ ਨਹੀਂ ਪਰ ਸਰੀਰ ਬੜਾ ਸਥੂਲ ਹੈ, ਮੋਟਾ ਹੈ। ਉਹ ਸਥੂਲ ਸਰੀਰ ਤੋਂ ਅਰਥ ਕਰਕੇ ਸਮਝ ਲੈਂਦੇ ਹਨ ਕਿ ਇਹ ਜ਼ਰੂਰ ਲੁਕ ਕੇ ਭੋਜਨ ਖਾਂਦਾ ਹੋਵੇਗਾ। ਨਹੀਂ ਤਾਂ ਸਰੀਰ ਐਨਾ ਸਥੂਲ ਨਹੀਂ ਹੋ ਸਕਦਾ। ਇਸ ਤਰਾਂ ਅਰਥ ਕਰਕੇ ਸਮਝਣਾ ਕਿ ਇਹ ਲੁਕਵੀਂ ਖੁਰਾਕ ਜ਼ਰੂਰ ਖਾਂਦਾ ਹੈ। ਇਹ ਅਰਥਾ ਪਤੀ ਪ੍ਰਮਾਣ ਹੈ।

ਇਸੇ ਪ੍ਰਕਾਰ ਜਿਸ ਦੀ ਚੇਤਨ ਸਤਾ ਕਰਕੇ ਜਗਤ ਜਿਉਂਦਾ ਜਾਗਦਾ ਪ੍ਰਤੀਤ ਹੋ ਰਿਹਾ ਹੈ, ਜੀਵ ਦੇਖਦਾ ਹੈ, ਸੁਣਦਾ ਹੈ ਅਤੇ ਇੰਦ੍ਰਿਆਂ ਦੀ ਸਾਰੀ ਕਿਰਿਆ ਹੁੰਦੀ ਹੈ। ਸਾਰੀ ਹਰਕਤ ਹੋ ਰਹੀ ਹੈ । ਉਹ ਕੋਈ ਜ਼ਰੂਰ ਚੇਤਨ ਸਰੂਪ ਪਰਮੇਸਰ ਹੈ। ਇਹ ਨਿਸਚਾ ਅਰਥਾ ਪਤੀ ਪ੍ਰਮਾਣ ਦੁਆਰਾ ਬਿਧੀ ਪਖ ਦੁਆਰਾ ਹੁੰਦਾ ਹੈ।

੬. ਅਨਉਪਲਬਧੀ ਪ੍ਰਮਾਣ ਜਾਂ ਅਈਤਿਜਕ ਪ੍ਰਮਾਣ :–ਜਿਵੇਂ ਵੇਦ ਸ਼ਾਸਤਰ ਵਿਚ ਕਿਸੇ ਨੇ ਇਹ ਗਲ ਨਹੀਂ ਲਿਖੀ ਹੁੰਦੀ ਕਿ ਇਸ ਥਾਂ ਦੇਉ ਰਹਿੰਦਾ ਹੈ। ਇਕ ਦੂਜੇ ਤੋਂ ਸੁਣਕੇ ਹੀ ਸਾਰੇ ਕਹੀ ਜਾਂਦੇ ਹਨ । ਪਰੰਪਰਾ ਚਲੀ ਆਉਂਦੀ ਹੈ। ਕਿ ਇਹ ਦਰਖਤ ਪੱਕਾ ਹੈ ਏਥੇ ਪ੍ਰੇਤ ਰਹਿੰਦਾ ਹੈ। ਇਸੇ ਪ੍ਰਕਾਰ ਸੁਣੀਦਾ ਹੈ ਸਾਰੇ ਵੇਦ ਸ਼ਾਸਤਰ ਕਹਿੰਦੇ ਹਨ :–

'ਚਾਰਿ ਪੁਕਾਰਹਿ ਨ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥'
(ਅੰਗ ੯੯੬)

ਵੇਖਿਆ ਭਾਵੇਂ ਕਿਸੇ ਨਹੀਂ ਪਰ ਕਥਨ ਸਾਰੇ ਕਰਦੇ ਹਨ ਕਿ ਪ੍ਰਮੇਸ਼ਰ ਹੈ। ਇਸ ਪ੍ਰਕਾਰ ਅਈਤਿਜਕ ਪ੍ਰਮਾਣ ਦੁਆਰਾ ਬਿਧੀ ਪਖ ਦੁਆਰਾ ਨਿਸਚਾ ਹੁੰਦਾ ਹੈ। ਸੋ ਜਿਨ੍ਹਾਂ ਜਿਨ੍ਹਾਂ ਨੇ ਖਟ ਪ੍ਰਮਾਣਾਂ ਦੇ ਬਿਧੀ ਪਖ ਦੁਆਰਾ ਸੇਵਿਆ ਹੈ। ਉਨ੍ਹਾਂ ਨੇ ਪ੍ਰਮੇਸ਼ਰ ਦੇ (ਮਾਨੁ) ਮੰਨਣ ਗਿਆਨ ਨੂੰ ਪਾਇਆ ਹੈ ਵਾ (ਮਾਨੁ) ਮੰਨਣ ਦੁਆਰਾ ਗਿਆਨ ਨੂੰ ਪਾਇਆ ਹੈ।

ਪਰਮੇਸਰ ਤਾਂ ਸ੍ਵੈ ਅਨੁਭਵ ਪ੍ਰਮਾਨ ਸਰੂਪ ਇਕ ਹੈ ਅਤੇ ਖਟ ਪ੍ਰਮਾਣਾਂ ਦੇ ਅਵਿਸ਼ੈ ਹੈ।

ਨਿਖੇਧ ਪੱਖ ਦੁਆਰਾ ਵੇਰਵਾ :–

੧. (ਪ੍ਰਤੱਖ ਪ੍ਰਮਾਣ) ਕਰਕੇ ਬ੍ਰਹਮ ਨਹੀਂ ਜਾਣਿਆ ਜਾਂਦਾ। ਕਿਉਂਕਿ ਨੇਤ੍ਰਾਦਿ ਇੰਦ੍ਰੀਆਂ ਅਕਾਰ ਵਾਲੀਆਂ ਚੀਜ਼ਾਂ ਨੂੰ ਦੇਖਦੀਆਂ ਹਨ। ਜਿਸ ਪ੍ਰਕਾਰ

ਧੂੰਆਂ ਦੇਖਕੇ ਅਗਨੀ ਦਾ ਗਿਆਨ ਹੁੰਦਾ ਹੈ। ਇਸ ਪ੍ਰਕਾਰ ਬ੍ਰਹਮ ਨਿਰਾਕਾਰ ਹੋਣ ਕਰਕੇ ਚਿਹਨ ਚੱਕ੍ਰ ਤੋਂ ਰਹਿਤ ਹੈ। ਸੋ ਇੰਦ੍ਰੀਆਂ ਕਰਕੇ ਪ੍ਰਤੱਖ ਨਹੀਂ ਹੈ। ਇਉਂ ਪ੍ਰਤੱਖ ਪ੍ਰਮਾਣ ਕਰਕੇ ਬ੍ਰਹਮ ਅਵਿਸ਼ੇ ਹੈ।

੨. (ਅਨੁਮਾਨ ਪ੍ਰਮਾਣ) ਕਰਕੇ ਇਸ ਲਈ ਨਹੀਂ ਜਾਣਿਆ ਜਾਂਦਾ, ਕਿਉਂਕਿ ਕੋਈ ਭੀ ਐਸੀ ਵਸਤੂ ਨਹੀਂ, ਜਿਸ ਨੂੰ ਦੇਖ ਕੇ ਬ੍ਰਹਮ ਦਾ ਬੋਧ ਹੋਵੇ। ਭਾਵ ਕਾਰਨ ਕਾਰਜ ਦੋਹਾਂ ਕਰਕੇ ਅਵਿਸ਼ੇ ਹੈ। ਅਦ੍ਵੈਤ ਰੂਪ ਆਤਮਾ ਇਕੋ ਹੀ ਹੈ। ਇਸ ਪ੍ਰਕਾਰ ਅਨੁਮਾਨ ਪ੍ਰਮਾਣ ਦੇ ਅਵਿਸ਼ੇ ਹੈ।

੩. (ਉਪਮਾਨ ਪ੍ਰਮਾਣ) ਕਰਕੇ ਇਸ ਲਈ ਅਵਿਸ਼ੇ ਹੈ, ਕਿਉਂਕਿ ਚੇਤਨ ਵਰਗਾ ਹੋਰ ਕੋਈ ਚੇਤਨ ਨਹੀਂ ਹੈ। ਯਥਾ :–

ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ ॥' (ਅੰਗ ੬੭੨)

੪. (ਅਰਥਾਪਤੀ ਪ੍ਰਮਾਣ) :–ਕਰਕੇ ਇਸ ਲਈ ਅਵਿਸ਼ੇ ਹੈ, ਕਿਉਂਕਿ ਜਿਵੇਂ ਥੂਲ ਸਰੀਰ ਕਰਕੇ ਅੰਨ ਖਾਣ ਦਾ ਬੋਧ ਹੋ ਜਾਂਦਾ ਹੈ, ਇਉਂ ਆਤਮਾ ਦਾ ਬੋਧ ਕਿਸੇ ਭੇਦ ਕਰਕੇ ਨਹੀਂ ਜਾਣਿਆ ਜਾਂਦਾ। ਬ੍ਰਹਮ ਮਨ ਬਾਣੀ ਦੇ ਅਵਿਸ਼ੇ ਹੈ।

੫. (ਅਨਉਪਲਭਧੀ ਪ੍ਰਮਾਣ) ਦੇ ਅਵਿਸ਼ੇ ਇਸ ਲਈ ਹੈ। ਕਿਉਂਕਿ ਦੇਸ਼ ਕਾਲ ਵਸਤੂ ਕਰਕੇ ਉਸਦਾ ਖੰਡਨ ਨਹੀਂ ਹੁੰਦਾ। ਭਾਵ ਸਰਬ ਵਿਆਪਕ ਹੈ। ਯਥਾ:–'ਜਲਿ ਥਲਿ ਮਹੀਅਲਿ ਪੂਰਿਆ, ਸੁਆਮੀ ਸਿਰਜਨਹਾਰੁ॥'(ਅੰਗ ੨੯੬) ਭੂਤ ਭਵਿਖਤ ਵਰਤਮਾਨ ਵਿਚ ਸਰਬ ਜਗ੍ਹਾ ਵਿਆਪਕ ਹੈ।

੬. (ਸ਼ਬਦ ਪ੍ਰਮਾਣ) ਕਰਕੇ ਭੀ ਅਵਿਸ਼ੇ ਹੈ। ਕਿਉਂਕਿ "ਕਥਨ ਕਹਣ ਕਉ ਸੋਝੀ ਨਹੀਂ, ਜੋ ਪੇਖੈ ਤਿਸੁ ਬਣਿ ਆਵੈ ॥' (ਅੰਗ ੮੮੩) ਅਥਵਾ :–

'ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨ ਜਾਣੈ ॥' (ਅੰਗ ੧੪੦੪)

ਇਸ ਪ੍ਰਕਾਰ ਬ੍ਰਹਮ ਖਟ ਪ੍ਰਮਾਣਾਂ ਦੇ ਅਵਿਸ਼ੇ ਹੈ। ਸ੍ਵੈ ਅਨੁਭਵ ਪ੍ਰਮਾਨ ਸਰੂਪ ਇਕ ਹੈ। 'ਅਨੁਭਵ ਪ੍ਰਕਾਸ਼ ॥ ਨਿਸਦਿਨ ਅਨਾਸ ॥' (ਜਾਪੁ ਸਾਹਿਬ) 'ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥' (ਅੰਗ ੧੩)

'ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ਨਾਨਕ ਕਾ ਪ੍ਰਭੁ ਆਪੇ ਆਪਿ ॥'(ਅੰਗ ੯੮੪)

'ਸ੍ਵੈਂ ਜੋਤਿ ਅਨੰਦਘਨ ਸਚਦਾ ਬਿਭੂ ਅਨੂਪ ॥
ਬਾਸਦੇਵ ਦੇਵਾਧਪਤਿ ਹੈ ਆਤਮ ਏਹ ਰੂਪ ॥'

(ਨਾਨਕ ਗਾਵੀਐ ਗੁਣੀ ਨਿਧਾਨੁ) (ਨਾਨਕ) ਸਤਿਗੁਰੂ ਨਾਨਕ ਦੇਵ ਜੀ



ਕਹਿੰਦੇ ਹਨ (ਗੁਣੀ) ਜੋ ਗੁਣਾਂ ਦਾ (ਨਿਧਾਨੁ) ਖਜ਼ਾਨਾ ਹੈ ਉਸਦੇ ਤਾਈਂ ਗੁਰਾਂ ਦੁਆਰਾ (ਗਾਵੀਐ) ਗਾਈਏ, ਅਭਿਆਸ ਕਰੀਏ। ਅਥਵਾ :–ਸਤਿਗੁਰੂ ਸਾਹਿਬ ਜੀ (ਗੁਣੀ ਨਿਧਾਨੁ) ਗੁਣਾਂ ਦੇ ਖਜ਼ਾਨੇ, ਉਸ ਦੇ ਤਾਈਂ (ਗਾਵੀਐ) ਗਾਉਂਦੇ ਹਨ। ਹੋਰ ਕੋਈ ਸ਼ਕਤੀ ਬ੍ਰਿਤੀ ਕਰਕੇ ਨਹੀਂ ਕਹਿ ਸਕਦਾ। ਸਤਿਗੁਰੂ ਜੀ ਲੱਖਣਾਂ ਬ੍ਰਿਤੀ ਕਰਕੇ ਗੁਣਾਂ ਦੇ ਖਜ਼ਾਨੇ ਨੂੰ ਗਾਉਂਦੇ ਹਨ।

(ਗਾਵੀਐ ਸੁਣੀਐ ਮਨਿ ਰਖੀਐ ਭਾਉ) ਜਿਸ ਵੇਲੇ ਸਤਿਗੁਰੂ ਸਾਹਿਬ ਜੀ (ਗਾਵੀਐ) ਗਾਉਂਦੇ ਹਨ, ਉਸ ਵੇਲੇ ਸ਼ਰਧਾ ਤੇ ਵਿਸ਼ਵਾਸ਼ ਰੂਪੀ ਕੰਨਾਂ ਨਾਲ (ਸੁਣੀਐ) ਸ੍ਰਵਣ ਕਰੀਏ।

ਪ੍ਰਸ਼ਨ :–ਸ੍ਰਵਣ ਦਾ ਸਰੂਪ ਕੀ ਹੈ ?

ਉੱਤਰ :–ਇਕ ਅਦ੍ਵੈਤ ਸਰੂਪ ਬ੍ਰਹਮ ਦੇ ਤਾਤਪਰਜ ਦੇ ਨਿਰਨੇ ਦਾ ਨਾਮ ਸ੍ਰਵਣ ਹੈ। ਅਥਵਾ :–ਆਗਮ ਨਿਗਮੁ ਕਹੈ ਜਨੁ ਨਾਨਕੁ ਸਭ ਦੇਖੈ ਲੋਕੁ ਸਬਾਇਆ ॥' ਆਦਿ ਮਹਾਂ ਵਾਕਾਂ ਅਨੁਸਾਰ ਸ੍ਰੀ ਗੁਰੂ ਬਾਣੀ ਦੇ ਨਿਗਮਾਂ ਤੇ ਆਗਮਾਂ ਦੇ ਪਾਠ ਅਤੇ ਸੰਕੇਤਾਂ ਦੇ ਰਾਹੀਂ ਵਾਕ-ਅਰਥ ਦੇ ਤਾਤਪ੍ਰਜ ਦਾ ਨਿਸਚਾ ਸ੍ਰਵਣ ਦਾ ਲੱਛਣ ਹੈ। ਅਥਵਾ :–ਸ੍ਰਵਣ ਦੇ ਪ੍ਰਕਾਰ ਦਾ ਹੈ :–

੧. ਸਤਿਗੁਰਾਂ ਤੋਂ ਮਹਾਂ ਵਾਕਯ ਦਾ ਸ੍ਰਵਣ ਕਰਨਾ, ਜਿਸ ਦੇ ਸ੍ਰਵਣ ਕਰਨ ਨਾਲ ਆਤਮਾ ਦਾ ਬ੍ਰਹਮ ਰੂਪ ਤੇ ਅਨੁਭਵ ਹੋਵੇ ਹੈ ਭਾਵ ਆਤਮਾ ਬ੍ਰਹਮ ਰੂਪ ਹੀ ਹੈ। 'ਤੂੰ ਸਦਾ ਸਲਾਮਤਿ ਨਿਰੰਕਾਰੁ ॥'

੨. ਗੁਰੂ ਬਚਨੋਂ ਕਾ ਖਟ ਪ੍ਰਕਾਰ ਕੇ ਲਿੰਗੋਂ ਸੇ ਏਕ ਅਦੁਤੀ ਸਤ ਰੂਪ ਬ੍ਰਹਮ ਮੈ ਸਰਬ ਵਾਕਯੋ ਕੇ ਤਾਤਪਰਯ ਕਾ ਜਾਨਨਾ ਰੂਪ ਸ੍ਰਵਣ ਹੈ। ਸੋ ਖਟ ਪ੍ਰਕਾਰ ਕੇ ਲਿੰਗ ਇਸ ਪ੍ਰਕਾਰ ਹਨ।

੧. ਉਪਕਰਮ ਉਪਸੰਹਾਰ :–ਜਿਸ ਪ੍ਰਕਰਣ ਤੋਂ ਸ਼ੁਰੂ ਕਰਨਾ ਉਸੇ ਪ੍ਰਕਰਣ ਤੇ ਸਮਾਪਤ ਕਰਨਾ। ਜਿਵੇਂ :–

'ਆਦਿ ਸਚੁ ਜੁਗਾਦਿ ਸਚੁ ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ ॥'

ਆਦਿ ਵਿਚ ਭੀ ਅਦ੍ਵੈਤ ਦਾ ਕਥਨ ਅਤੇ ਅੰਤ ਵਿਚ ਭੀ ਅਦ੍ਵੈਤ ਦਾ ਕਥਨ। ਸਚ ਤੋਂ ਸ਼ੁਰੂ ਕੀਤਾ ਉਸੇ ਪ੍ਰਕਰਣ ਵਿਚ ਸੰਪੂਰਨ ਕੀਤਾ ਹੈ। ਜਿਸ ਨੂੰ 'ਆਦਿ ਸਚੁ' ਕਿਹਾ, ਓਸੇ ਨੂੰ 'ਨਾਨਕ ਹੋਸੀ ਭੀ ਸਚੁ' ਕਿਹਾ ਹੈ। ਇਹ ਉਪਕਰਮ ਉਪਸੰਹਾਰ ਹੈ।

੨. ਅਭਿਆਸ :–ਬਾਰ ਬਾਰ ਅਦ੍ਵੈਤ ਦਾ ਚਿੰਤਨ ਕਰਨਾ। ਯਥਾ :–

'ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥' (ਅੰਗ ੬੭੯)

੩. ਅਪੂਰਬਤਾ :–'ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥' (ਅੰਗ ੫੯)
ਸਤਿਗੁਰੂ ਸਾਹਿਬ ਜੀ ਤੋਂ ਬਿਨਾਂ ਗਿਆਨ ਨਹੀਂ ਹੁੰਦਾ। ਭਾਵੇਂ ਕਿੰਨੇ ਕੋਈ ਜਤਨ ਕਰ ਲਵੇ। ਕਿੰਨੇ ਕੋਈ ਵੇਦ ਸ਼ਾਸਤ੍ਰ ਪੜ ਲਵੇ। ਸਤਿਗੁਰਾਂ ਦੁਆਰਾ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਹੋਣੀ ਹੈ। ਇਹ ਅਪੂਰਬਤਾ ਹੈ।

'ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥' (ਅੰਗ ੨੦੫)

੪. ਫਲ :–ਬ੍ਰਹਮ ਗਿਆਨ ਦੀ ਪ੍ਰਾਪਤੀ।
'ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥' (ਅੰਗ ੨੭੮)

੫. ਅਰਥਵਾਦ :–ਅਦ੍ਵੈਤ ਦੇ ਸ੍ਰਵਣ ਕਰਨ ਦੇ ਮਹਾਤਮ ਕਰਕੇ ਉਸ ਅਰਥ ਵਿਚ ਚਿਤ ਦੀ ਬ੍ਰਿਤੀ ਨੂੰ ਲਾਉਣਾ।
'ਨਿਚੀਜਿਆਂ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥' (ਅੰਗ ੬੨੪)

੬. ਉਪਪਤੀ :–(ਜੁਗਤੀ) ਅਦ੍ਵੈਤਵਾਦ ਦੇ ਕਥਨ ਵਿਚ ਜਿਹੜੀ ਜੁਗਤੀ ਦਲੀਲ ਦੇਣੀ ਹੈ ਉਸ ਦਾ ਨਾਮ ਉਪਪਤੀ ਹੈ। 'ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥' ਅੰਗ (੧੦੯੯)
'ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥' (ਅੰਗ ੧੪੨੬)
ਇਸ ਪ੍ਰਕਾਰ ਖਟ ਚਿੰਨ੍ਹ ਕਰਕੇ ਸ੍ਰਵਣ ਕਰਨਾ, ਇਹ ਦੂਸਰਾ ਸ੍ਰਵਣ ਕਰਨਾ ਹੈ। ਇਉਂ ਜਿਨ੍ਹਾਂ ਨੇ ਖਟ ਲਿੰਗਾ ਕਰਕੇ ਸ੍ਰਵਣ ਕੀਤਾ ਹੈ ਅਤੇ ਫੇਰ (ਮਨਿ) ਮੰਨਣ ਕੀਤਾ ਹੈ।'ਜੀਵ ਬ੍ਰਹਮ ਦੇ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਸਹਿਤ ਅਦ੍ਵੈਤ ਰੂਪ ਬ੍ਰਹਮ ਦਾ ਚਿੰਤਨ ਕਰਨਾ ਹੈ, ਇਸਨੂੰ ਮੰਨਣ ਕਹੀਦਾ ਹੈ। ਭੇਦ ਦੀਆਂ ਬਾਧਕ ਜੁਗਤੀਆਂ :– ਜਥਾ :–
'ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥'(ਅੰਗ ੧੧੬੩)
'ਜੋ ਦੂਤੀਆ ਕੋ ਮਨ ਮੈ ਧਾਰੈ ॥ ਭੈ ਤਾਕਹੁ ਯਹ ਬੇਦ ਉਚਾਰੈ ॥"
'ਦੁਤੀਆ ਭਇਅੰ ਭਵਤੀ'

ਅਭੇਦ ਦੀਆਂ ਸਾਧਕ ਜੁਗਤੀਆਂ :–
'ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮੈਂ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥' (ਅੰਗ ੬੧੭)



ਆਦਿਕ ਵਾਕਾਂ ਦੁਆਰਾ ਜੋ ਉਸ ਵਾਹਿਗੁਰੂ ਦਾ (ਮਨਿ) ਮੰਨਣ ਕਰਨਾ ਹੈ। ਫੇਰ (ਰਖੀਐ) ਨਿਧਿਆਸਣ ਕਰਨਾ ਹੈ। 'ਵਿਜਾਤੀ ਬ੍ਰਿਤੀਆਂ ਅਗਿਆਨ ਦੀ ਪ੍ਰਾਪਤੀ ਕਰਨ ਵਾਲੀਆਂ ਬ੍ਰਿਤੀਆਂ ਦਾ ਤ੍ਰਿਸਕਾਰ ਅਤੇ ਸਜਾਤੀ ਬ੍ਰਿਤੀਆਂ ਗਿਆਨ ਦੀ ਪ੍ਰਾਪਤੀ ਵਾਲੀਆਂ ਬ੍ਰਿਤੀਆਂ ਦਾ ਪ੍ਰਵਾਹ ਪਾਉਣ' ਦਾ ਨਾਮ ਨਿਧਿਆਸਣ ਹੈ। ਯਥਾ :–
'ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰ ਤਜਾਇਆ ॥
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥'
(ਵਾਰ ੧੧ ਪਉੜੀ ੩ ਭਾ: ਗੁ:)

ਇਸ ਪ੍ਰਕਾਰ ਜਦੋਂ (ਗਾਵੀਐ) ਗਾਉਣਾ ਕਰੀਏ ਅਤੇ ਸ਼ਰਧਾ ਤੇ ਵਿਸ਼ਵਾਸ਼ ਰੂਪੀ ਕੰਨਾਂ ਨਾਲ ਸ੍ਰਵਣ ਕਰੀਏ, (ਮਨਿ) ਮੰਨਣ ਕਰੀਏ (ਰਖੀਐ) ਨਿਧਿਆਸਣ ਕਰੀਏ, ਫੇਰ (ਭਾਉ) ਪ੍ਰਕਾਸ਼ ਹੁੰਦਾ ਹੈ, ਪ੍ਰਮੇਸ਼ਰ ਦੇ ਸਰੂਪ ਦਾ।

ਪ੍ਰਸ਼ਨ :–ਫੇਰ ਮਹਾਰਾਜ ਜੀ ਫਲ ਕੀ ਪ੍ਰਾਪਤ ਹੁੰਦਾ ਹੈ?

ਉੱਤਰ :–(ਦੁਖੁ ਪਰਹਰਿ ਸੁਖੁ ਘਰਿ ਲੈ ਜਾਇ) ਗਰੀਬ ਨਿਵਾਜ ਜੀ ਕਹਿੰਦੇ ਹਨ (ਦੁਖੁ ਪਰਹਰਿ) ਦੁਖ ਜਨਮ ਮਰਨ ਦੇ ਸਾਰੇ ਪਰਹਰਨ (ਦੂਰ) ਹੋ ਜਾਂਦੇ ਹਨ। ਦੁਖ ਨਾਸ ਹੋ ਜਾਂਦੇ ਹਨ ਤੇ (ਸੁਖੁ) ਸੁਖ ਸਰੂਪ ਵਾਹਿਗੁਰੂ ਪਰਮੇਸ਼ਰ ਜੋ ਪਰਮਾਨੰਦ ਸਰੂਪ ਹੈ (ਘਰਿ ਲੈ ਜਾਇ) ਉਸਦੇ (ਘਰਿ) ਸਰੂਪ ਵਿਚ ਜਾ ਕੇ ਬ੍ਰਿਤੀ ਲੈ ਹੋ ਜਾਂਦੀ ਹੈ। ਸੁਖ ਸਰੂਪ ਤੁਰੀਆਪਦ ਰੂਪ ਘਰ ਵਿਚ ਜਾ ਕੇ ਇਸਥਿਤ ਹੋ ਜਾਈਦਾ ਹੈ। ਐਸੇ ਸਰੂਪਾਨੰਦ ਦੀ ਪ੍ਰਾਪਤੀ ਹੁੰਦੀ ਹੈ। ਸੰਸਾਰ ਦੁਖ ਦੀ ਨਵਿਰਤੀ ਭਾਵ ਅਗਿਆਨ ਜੰਨਜ ਸਾਰੇ ਦੁਖਾਂ ਦੀ ਨਿਵਿਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ ਰੂਪ ਸੁਖ ਪ੍ਰਾਪਤ ਹੋ ਜਾਂਦਾ ਹੈ। ਦੁਖ ਨਿਵਿਰਤ ਕਰਕੇ ਸੁਖ ਪ੍ਰਾਪਤ ਕਰਕੇ ਸਚਖੰਡ ਘਰ ਵਿਚ ਜਾਈਦਾ ਹੈ।

ਪ੍ਰਸ਼ਨ :–ਹੇ ਗਰੀਬ ਨਿਵਾਜ਼ ਜੀ ਐਸੇ ਜਿਹੜੇ ਗੁਰਮੁਖਿ ਗਿਆਨ ਦੀ ਪ੍ਰਾਪਤੀ ਵਾਲੇ ਹਨ ਉਹ ਸਾਧਨ ਕੀ ਕਰਦੇ ਹਨ?

ਉੱਤਰ :–ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਅਧਿਕਾਰੀ ਗੁਰਸਿਖ ਸੁਣ। (ਗੁਰਮੁਖਿ ਨਾਦੰ) ਉਹ ਗੁਰਮੁਖਿ ਜਾਂ ਤਾਂ (ਨਾਦੰ) ਸ਼ਬਦਾਂ ਦਾ ਕੀਰਤਨ ਕਰਦੇ ਹਨ। ਮਨ ਨੂੰ ਵਸ ਕਰਨ ਵਾਸਤੇ (ਟਿਕਾਉਣ ਵਾਸਤੇ) ਜਦੋਂ ਮਨ ਕੀਰਤਨ ਵਲੋਂ ਥਕ ਜਾਵੇ ਉਦੋਂ (ਗੁਰਮੁਖਿ ਵੇਦੰ) (ਗੁਰਮੁਖਿ) ਮੁਖੀ ਗੁਰਾਂ ਦੇ (ਵੇਦੰ) ਸ਼ਬਦ ਦੀ (ਵਾ) ਸਰੂਪ ਦੇ (ਵੇਦੰ) ਗਿਆਨ ਦੀ ਵੀਚਾਰ ਕਰਦੇ ਰਹਿੰਦੇ ਹਨ। ਜਦੋਂ ਕੀਰਤਨ ਕਰਨ ਤੇ ਕਥਾ ਵੀਚਾਰ ਕਰਨੋਂ ਥੱਕ ਜਾਣ ਤਾਂ

ਉਸ ਵੇਲੇ (ਗੁਰਮੁਖਿ ਰਹਿਆ ਸਮਾਈ) ਗੁਰਮੁਖਾਂ ਦਾ ਮਨ ਨਿਰਵਿਕਲਪ ਸਮਾਧੀ ਵਿਚ (ਸਮਾਈ) ਸਮਾਇਆ ਰਹਿੰਦਾ ਹੈ। ਇਉਂ ਤਿੰਨਾਂ ਹਾਲਤਾਂ ਵਿਚ ਗੁਰਮੁਖਾਂ ਨੇ ਮਨ ਨੂੰ ਵਸ ਕੀਤਾ ਹੈ।

'ਗਿਆਨੁ ਧਿਆਨੁ ਸਿਮਰਣੁ ਮਿਲੇ ਪੀ ਅਪਿਓ ਅਸੋਗੀ ॥'

(ਵਾਰ ੧੩ ਪ: ੩)

ਵਾ :–(ਕੈ ਸਰੂਪ ਗੀਤ ਗਾਵੈ ॥ ਕੈ ਸਰੂਪ ਧਿਆਨ ਲਾਵੈ) ਜਾਂ ਗੁਰਮੁਖਿ ਸਰੂਪ ਦੇ ਗੀਤ ਗਾਉਂਦੇ ਹਨ ਜਾਂ ਗੁਰਮੁਖਿ ਸਰੂਪ ਦਾ ਧਿਆਨ ਕਰਦੇ ਹਨ। ਇਸ ਪ੍ਰਕਾਰ ਗੁਰਮੁਖਾਂ ਨੇ ਆਪਣੇ ਮਨ ਨੂੰ ਵਸ ਕੀਤਾ ਹੈ।

(ਗੁਰਮੁਖਿ ਰਹਿਆ ਸਮਾਈ) ਗੁਰਮੁਖਾਂ ਦਾ ਮਨ ਵਾਹਿਗੁਰੂ ਪ੍ਰਮੇਸ਼ਰ ਵਿਚ ਸਮਾਇਆ ਰਹਿੰਦਾ ਹੈ। ਹਰ ਵਕਤ ਵਾਹਿਗੁਰੂ ਵਿਚ ਮਿਲਿਆ ਰਹਿੰਦਾ ਹੈ। ਇਸ ਪ੍ਰਕਾਰ ਗੁਰਮੁਖਾਂ ਦਾ ਅਭਿਆਸ ਹੈ। ਅਥਵਾ :–ਜਾਂ ਗੁਰਮੁਖਿ ਕੀਰਤਨ ਕਰਦੇ ਹਨ। ਜਾਂ ਗੁਰਮੁਖਿ ਸਰੂਪ ਦੀ ਵਿਚਾਰ ਕਥਾ ਕਰਦੇ ਹਨ ਜਾਂ ਬ੍ਰਿਤੀ ਜੋੜਕੇ ਵਾਹਿਗੁਰੂ ਪ੍ਰਮੇਸ਼ਰ ਵਿਚ ਸਮਾਇ ਰਹਿੰਦੇ ਹਨ।

ਵਾ :–(ਗੁਰਮੁਖਿ ਨਾਦੰ) ਸਤਿਗੁਰੂ ਸਾਹਿਬ ਜੀ ਦੇ ਮੁਖੋਂ ਜਦੋਂ (ਨਾਦੰ) ਸ਼ਬਦ ਉਪਦੇਸ਼ ਗੁਰਸਿਖ ਨੇ ਸੁਣਨਾ ਕੀਤਾ ਤਾਂ (ਗੁਰਮੁਖਿ ਵੇਦੰ) (ਗੁਰਮੁਖਿ) ਅਧਿਕਾਰੀ ਨੇ (ਵੇਦੰ) ਵੀਚਾਰ ਕੀਤੀ ਤਾਂ (ਗੁਰਮੁਖਿ ਰਹਿਆ ਸਮਾਈ) ਮੁਖੀ ਗੁਰੂ ਜੋ ਬ੍ਰਹਮ ਹੈ ਉਸ ਵਿਚ ਗੁਰਸਿਖ ਦਾ ਚਿਤ ਸਮਾਇਆ ਰਹਿੰਦਾ ਹੈ। ਅਭੇਦ ਹੋ ਜਾਂਦਾ ਹੈ। ਇਸ ਪ੍ਰਕਾਰ ਏਕਤਾ ਪਾ ਲੈਂਦਾ ਹੈ।

ਪਹਿਲਾ (ਗੁਰਮੁਖਿ) ਸਤਿਗੁਰੂ ਸਾਹਿਬ ਜੀ ਮੁਖੀ ਹਨ।

ਦੂਜਾ :–(ਗੁਰਮੁਖਿ) ਅਧਿਕਾਰੀ ਦਾ ਨਾਮ ਹੈ।

ਤੀਜਾ :–(ਗੁਰਮੁਖਿ) ਮੁਖੀ ਗੁਰ ਪ੍ਰਮੇਸ਼ਰ ਚੇਤਨ ਦਾ ਨਾਮ ਹੈ।

(ਜੇ ਹਉ ਜਾਣਾ ਆਖਾ ਨਾਹੀ) ਹੇ ਗੁਰਸਿਖ ਜੇ ਅਸੀਂ ਵਾਹਿਗੁਰੂ ਨੂੰ ਸ਼ੁਧ ਸਰੂਪ ਕਰਕੇ ਜਾਣਦੇ ਹਾਂ ਤਾਂ ਕਥਨ ਨਹੀਂ ਕਰਦੇ।

ਪ੍ਰਸ਼ਨ :–ਸਤਿਗੁਰੂ ਸਾਹਿਬ ਜੀ ਆਪ ਕਥਨ ਕਿਉਂ ਨਹੀਂ ਕਰਦੇ?

ਉੱਤਰ :–(ਕਹਣਾ ਕਥਨੁ ਨਾ ਜਾਈ) ਹੇ ਗੁਰਸਿਖ ! ਸ਼ਕਤੀ ਬ੍ਰਿਤੀ ਕਰਕੇ ਕਿਹਾ ਨਹੀਂ ਜਾਂਦਾ। ਲਖਣਾਂ ਬ੍ਰਿਤੀ ਕਰਕੇ ਬ੍ਰਹਮ ਦਾ ਲਖਣ ਹੁੰਦਾ ਹੈ।

(ਗੁਰਾ ਇਕ ਦੇਹਿ ਬੁਝਾਈ) (ਗੁਰਾ) ਸਤਿਗੁਰੂ ਸਾਹਿਬ ਜੀ ਨੇ (ਇਕ) ਇਕੋ ਲਖਣਾ ਬ੍ਰਿਤੀ ਦੁਆਰਾ ਉਸ ਵਾਹਿਗੁਰੂ ਪ੍ਰਮੇਸ਼ਰ ਦਾ ਜਾਨਣਾ ਸਮਝਾਇਆ ਹੈ। ਵਾ ਅਖੰਡ ਚੇਤਨ ਜਿਹੜੀ ਦੇਹ ਹੈ ਇਹ ਕ੍ਰਿਪਾ ਕਰਕੇ (ਬੁਝਾਈ) ਬੁਝਾ



ਦਿਤੀ ਹੈ। ਸਿਖਿਆ ਦੁਆਰਾ ਸਮਝਾ ਦਿਤੀ ਹੈ।

(ਸਭਨਾ ਜੀਆ ਕਾ ਇਕੁ ਦਾਤਾ) (ਸਭਨਾਂ) ਸਾਰਿਆਂ ਜੀਆਂ ਦਾ ਇਕ ਅਦ੍ਵੈਤ ਸਰੂਪ ਵਾਹਿਗੁਰੂ ਦਾਤਾ ਹੈ।

(ਸੋ ਮੈ ਵਿਸਰਿ ਨ ਜਾਈ) (ਸੋ ਮੈ) (ਸੋ) ਉਹ (ਮੈ) ਮੇਰਾ ਆਪਣਾ ਸਰੂਪ ਹੈ। 'ਤਤ ਤ੍ਵੰ ਅਸੀ' ਗੁਰਾਂ ਦੇ ਵਾਕ ਤੇ ਸਿਖ ਨੇ ਨਿਸਚਾ ਕੀਤਾ 'ਅਹੰ ਬ੍ਰਹਮ' ਨਿਸਚੇ ਹੋ ਗਿਆ। ਸੋ ਮੇਰਾ ਸਰੂਪ ਹੈ।

ਪ੍ਰਸ਼ਨ :–ਸਤਿਗੁਰੂ ਸਾਹਿਬ ਜੀ ਉਹ ਸਰੂਪ ਕਦੇ ਭੁਲ ਵੀ ਜਾਂਦਾ ਹੋਵੇਗਾ ? ਤਾਂ ਕਹਿੰਦੇ ਆਪਣਾ ਸਰੂਪ ਭੀ ਕਦੇ ਭੁਲਦਾ ਹੈ। (ਵਿਸਰਿ ਨ ਜਾਈ) ਅੱਠੇ ਪਹਿਰ ਭੁਲਦਾ ਨਹੀਂ। ਹਰ ਵਕਤ ਸਾਖਿਆਤ ਸਰੂਪ ਹੈ। ਹਰ ਵਕਤ ਚੇਤੇ ਰਖਦੇ ਹਾਂ।

## ਅਰਥ ਨੰਬਰ ੩ (ਅੰਨਵੈ)

(ਅਰਥ ਤੁਕਾਂ ਦੇ ਉਸੇ ਪ੍ਰਕਾਰ ਹਨ ਸਿਰਫ ਅੰਨਵੈ ਕਰਨਾ ਹੈ)

(ਨਾਨਕ ਗਾਵੀਐ ਗੁਣੀ ਨਿਧਾਨੁ) (ਗੁਣੀ ਨਿਧਾਨੁ) ਗੁਣਾਂ ਦੇ ਖਜ਼ਾਨੇ ਸਤਿਗੁਰੂ ਜੀ ਗਾਉਂਦੇ ਹਨ। (ਗਾਵੀਐ ਸੁਣੀਐ ਮਨਿ ਰਖੀਐ ਭਾਉ) ਸਤਿਗੁਰੂ ਸਾਹਿਬ ਜੀ (ਗਾਵੀਐ) ਗਾਉਂਦਿਆਂ ਤੋਂ (ਸੁਣੀਐ) ਸ੍ਰਵਣ ਕਰੀਏ (ਮਨਿ) ਫੇਰ ਮੰਨਣ ਕਰਕੇ (ਰਖੀਐ) ਨਿਧਿਆਸਣ ਕਰੀਏ। ਫੇਰ (ਭਾਉ) ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਅਤੇ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ। (ਥਾਪਿਆ ਨ ਜਾਇ) ਹੇ ਗੁਰਸਿਖ ਕਿਸੇ ਦੇ ਧਿਆਨ ਦਾ ਵਿਸ਼ਾ ਕਰਕੇ ਉਹ ਸਰੂਪ ਥਾਪਿਆ ਨਹੀਂ ਜਾਂਦਾ। (ਕੀਤਾ ਨਾ ਹੋਇ) ਕਿਸੇ ਪ੍ਰਕਾਰ ਸਾਧਨ ਕਰਕੇ ਸਿਧ ਨਹੀਂ ਹੋ ਸਕਦਾ। (ਆਪੇ ਆਪਿ ਨਿਰੰਜਨੁ ਸੋਇ) ਆਪਣਾ ਆਪ (ਨਿਰੰਜਨੁ) ਸ਼ੁਧ ਸਰੂਪ ਹੈ। (ਸੋਇ) ਤਤ ਪਦ ਦਾ ਲਖ ਅਰਥ ਹੈ। (ਜਿਨਿ ਸੇਵਿਆ ਤਿਨਿ ਪਾਇਆ ਮਾਨੁ) ਜਿਨ੍ਹਾਂ ਜਿਨ੍ਹਾਂ ਨੇ ਗੁਰਾਂ ਦੁਆਰਾ ਉਸ ਦਾ ਸ੍ਰਵਣ, ਮੰਨਣ, ਨਿਧਿਆਸਣ ਰੂਪ ਸੇਵਨ ਕੀਤਾ ਹੈ। ਉਹਨਾਂ ਨੇ ਉਸਦੇ (ਮਾਨੁ) ਗਿਆਨ ਨੂੰ ਪਾਇਆ ਹੈ।(ਦੁਖੁ ਪਰਹਰਿ ਸੁਖੁ ਘਰਿ ਲੈ ਜਾਇ) ਗੁਰਾਂ ਨਾਲ ਮਿਲਕੇ ਹੀ ਸਾਰੇ ਦੁਖਾਂ ਦੀ ਨਵਿਰਤੀ ਹੁੰਦੀ ਹੈ ਅਤੇ ਸੁਖ ਦੀ ਪ੍ਰਾਪਤੀ ਹੁੰਦੀ। (ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ) ਗੁਰੂ ਸਾਹਿਬ ਜੀ ਦੇ ਮੁਖ ਦੁਆਰਾ ਜੋ (ਨਾਦੰ) ਸ਼ਬਦ ਨਿਕਲਦਾ ਹੈ। ਇਸ ਕਰਕੇ ਹੀ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ ਇਹੋ ਹੀ ਸ਼ਬਦ ਹੈ ਜਿਸ (ਗੁਰਮੁਖਿ) ਅਧਿਕਾਰੀ ਨੇ (ਵੇਦੰ) ਵੀਚਾਰਿਆ

ਉਸ ਵੇਲੇ (ਗੁਰਮੁਖਿ ਰਹਿਆ ਸਮਾਈ) ਗੁਰਮੁਖਾਂ ਦਾ ਮਨ ਨਿਰਵਿਕਲਪ ਸਮਾਧੀ ਵਿਚ (ਸਮਾਈ) ਸਮਾਇਆ ਰਹਿੰਦਾ ਹੈ । ਇਉਂ ਤਿੰਨਾਂ ਹਾਲਤਾਂ ਵਿਚ ਗੁਰਮੁਖਾਂ ਨੇ ਮਨ ਨੂੰ ਵਸ ਕੀਤਾ ਹੈ।

'ਗਿਆਨੁ ਧਿਆਨੁ ਸਿਮਰਣੁ ਮਿਲੈ ਪੀ ਅਪਿਓ ਅਮੋਗੀ ॥'
(ਵਾਰ ੧੩ ਪ: ੩)

ਵਾ :-(ਕੈ ਸਰੂਪ ਗੀਤ ਗਾਵੈ ॥ ਕੈ ਸਰੂਪ ਧਿਆਨ ਲਾਵੈ) ਜਾਂ ਗੁਰਮੁਖਿ ਸਰੂਪ ਦੇ ਗੀਤ ਗਾਉਂਦੇ ਹਨ ਜਾਂ ਗੁਰਮੁਖਿ ਸਰੂਪ ਦਾ ਧਿਆਨ ਕਰਦੇ ਹਨ। ਇਸ ਪ੍ਰਕਾਰ ਗੁਰਮੁਖਾਂ ਨੇ ਆਪਣੇ ਮਨ ਨੂੰ ਵਸ ਕੀਤਾ ਹੈ।

(ਗੁਰਮੁਖਿ ਰਹਿਆ ਸਮਾਈ) ਗੁਰਮੁਖਾਂ ਦਾ ਮਨ ਵਾਹਿਗੁਰੂ ਪ੍ਰਮੇਸ਼ਰ ਵਿਚ ਸਮਾਇਆ ਰਹਿੰਦਾਂ ਹੈ। ਹਰ ਵਕਤ ਵਾਹਿਗੁਰੂ ਵਿਚ ਮਿਲਿਆ ਰਹਿੰਦਾ ਹੈ। ਇਸ ਪ੍ਰਕਾਰ ਗੁਰਮੁਖਾਂ ਦਾ ਅਭਿਆਸ ਹੈ। ਅਥਵਾ :-ਜਾਂ ਗੁਰਮੁਖਿ ਕੀਰਤਨ ਕਰਦੇ ਹਨ। ਜਾਂ ਗੁਰਮੁਖਿ ਸਰੂਪ ਦੀ ਵਿਚਾਰ ਕਥਾ ਕਰਦੇ ਹਨ ਜਾਂ ਬ੍ਰਿਤੀ ਜੋੜਕੇ ਵਾਹਿਗੁਰੂ ਪ੍ਰਮੇਸ਼ਰ ਵਿਚ ਸਮਾਏ ਰਹਿੰਦੇ ਹਨ।

ਵਾ :--(ਗੁਰਮੁਖਿ ਨਾਦੰ) ਸਤਿਗੁਰੂ ਸਾਹਿਬ ਜੀ ਦੇ ਮੁਖੋਂ ਜਦੋਂ (ਨਾਦੰ) ਸ਼ਬਦ ਉਪਦੇਸ਼ ਗੁਰਸਿਖ ਨੇ ਸੁਨਣਾ ਕੀਤਾ ਤਾਂ (ਗੁਰਮੁਖਿ ਵੇਦੰ) (ਗੁਰਮੁਖਿ) ਅਧਿਕਾਰੀ ਨੇ (ਵੇਦੰ) ਵੀਚਾਰ ਕੀਤੀ ਤਾਂ (ਗੁਰਮੁਖਿ ਰਹਿਆ ਸਮਾਈ) ਮੁਖੀ ਗੁਰੂ ਜੋ ਬ੍ਰਹਮ ਹੈ ਉਸ ਵਿਚ ਗੁਰਸਿਖ ਦਾ ਚਿਤ ਸਮਾਇਆ ਰਹਿੰਦਾ ਹੈ। ਅਭੇਦ ਹੋ ਜਾਂਦਾ ਹੈ। ਇਸ ਪ੍ਰਕਾਰ ਏਕਤਾ ਪਾ ਲੈਂਦਾ ਹੈ।

ਪਹਿਲਾ (ਗੁਰਮੁਖਿ) ਸਤਿਗੁਰੂ ਸਾਹਿਬ ਜੀ ਮੁਖੀ ਹਨ।

ਦੂਜਾ :--(ਗੁਰਮੁਖਿ) ਅਧਿਕਾਰੀ ਦਾ ਨਾਮ ਹੈ।

ਤੀਜਾ :--(ਗੁਰਮੁਖਿ) ਮੁਖੀ ਗੁਰ ਪ੍ਰਮੇਸ਼ਰ ਚੇਤਨ ਦਾ ਨਾਮ ਹੈ।

(ਜੇ ਹਉ ਜਾਣਾ ਆਖਾ ਨਾਹੀ) ਹੇ ਗੁਰਸਿਖ ਜੇ ਅਸੀਂ ਵਾਹਿਗੁਰੂ ਨੂੰ ਸੁਧ ਸਰੂਪ ਕਰਕੇ ਜਾਣਦੇ ਹਾਂ ਤਾਂ ਕਥਨ ਨਹੀਂ ਕਰਦੇ।

ਪ੍ਰਸ਼ਨ :-ਸਤਿਗੁਰੂ ਸਾਹਿਬ ਜੀ ਆਪ ਕਥਨ ਕਿਉਂ ਨਹੀਂ ਕਰਦੇ ?

ਉੱਤਰ :-(ਕਹਣਾ ਕਥਨੁ ਨਾ ਜਾਈ) ਹੇ ਗੁਰਸਿਖ ! ਸ਼ਕਤੀ ਬ੍ਰਿਤੀ ਕਰਕੇ ਕਿਹਾ ਨਹੀਂ ਜਾਂਦਾ। ਲਖਣਾਂ ਬ੍ਰਿਤੀ ਕਰਕੇ ਬ੍ਰਹਮ ਦਾ ਲਖਣ ਹੁੰਦਾ ਹੈ।

(ਗੁਰਾ ਇਕ ਦੇਹਿ ਬੁਝਾਈ) (ਗੁਰਾ) ਸਤਿਗੁਰੂ ਸਾਹਿਬ ਜੀ ਨੇ (ਇਕ) ਇਕੋ ਲਖਣਾ ਬ੍ਰਿਤੀ ਦੁਆਰਾ ਉਸ ਵਾਹਿਗੁਰੂ ਪ੍ਰਮੇਸ਼ਰ ਦਾ ਜਾਨਣਾ ਸਮਝਾਇਆ ਹੈ। ਵਾ ਅਖੰਡ ਚੇਤਨ ਜਿਹੜੀ ਦੇਹ ਹੈ ਇਹ ਕ੍ਰਿਪਾ ਕਰਕੇ (ਬੁਝਾਈ) ਬੁਝਾ



ਦਿਤੀ ਹੈ। ਸਿਖਿਆ ਦੁਆਰਾ ਸਮਝਾ ਦਿਤੀ ਹੈ।

(ਸਭਨਾ ਜੀਆ ਕਾ ਇਕੁ ਦਾਤਾ) (ਸਭਨਾਂ) ਸਾਰਿਆਂ ਜੀਆਂ ਦਾ ਇਕ ਅਦ੍ਵੈਤ ਸਰੂਪ ਵਾਹਿਗੁਰੂ ਦਾਤਾ ਹੈ।

(ਸੋ ਮੈ ਵਿਸਰਿ ਨ ਜਾਈ) (ਸੋ ਮੈ) (ਸੋ) ਉਹ (ਮੈ) ਮੇਰਾ ਆਪਣਾ ਸਰੂਪ ਹੈ। 'ਤਤ ਤ੍ਵੰ ਅਸੀ' ਗੁਰਾਂ ਦੇ ਵਾਕ ਤੋਂ ਸਿਖ ਨੇ ਨਿਸਚਾ ਕੀਤਾ 'ਅਹੰ ਬ੍ਰਹਮ' ਨਿਸਚੇ ਹੋ ਗਿਆ। ਸੋ ਮੇਰਾ ਸਰੂਪ ਹੈ।

ਪ੍ਰਸ਼ਨ :-ਸਤਿਗੁਰੂ ਸਾਹਿਬ ਜੀ ਉਹ ਸਰੂਪ ਕਦੇ ਭੁਲ ਵੀ ਜਾਂਦਾ ਹੋਵੇਗਾ ? ਤਾਂ ਕਹਿੰਦੇ ਆਪਣਾ ਸਰੂਪ ਭੀ ਕਦੇ ਭੁਲਦਾ ਹੈ। (ਵਿਸਰਿ ਨ ਜਾਈ) ਅੱਠੇ ਪਹਿਰ ਭੁਲਦਾ ਨਹੀਂ। ਹਰ ਵਕਤ ਸਾਖਿਆਤ ਸਰੂਪ ਹੈ। ਹਰ ਵਕਤ ਚੇਤੇ ਰਖਦੇ ਹਾਂ।

## ਅਰਥ ਨੰਬਰ ੩ (ਅੰਨਵੈ)

(ਅਰਥ ਤੁਕਾਂ ਦੇ ਉਸੇ ਪ੍ਰਕਾਰ ਹਨ ਸਿਰਫ ਅੰਨਵੈ ਕਰਨਾ ਹੈ)

(ਨਾਨਕ ਗਾਵੀਐ ਗੁਣੀ ਨਿਧਾਨੁ) (ਗੁਣੀ ਨਿਧਾਨੁ) ਗੁਣਾਂ ਦੇ ਖਜ਼ਾਨੇ ਸਤਿਗੁਰੂ ਜੀ ਗਾਉਂਦੇ ਹਨ। (ਗਾਵੀਐ ਸੁਣੀਐ ਮਨਿ ਰਖੀਐ ਭਾਉ) ਸਤਿਗੁਰੂ ਸਾਹਿਬ ਜੀ (ਗਾਵੀਐ) ਗਾਉਂਦਿਆਂ ਤੋਂ (ਸੁਣੀਐ) ਸ੍ਰਵਣ ਕਰੀਏ (ਮਨਿ) ਫੇਰ ਮੰਨਣ ਕਰਕੇ (ਰਖੀਐ) ਨਿਧਿਆਸਣ ਕਰੀਏ। ਫੇਰ (ਭਾਉ) ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਅਤੇ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ। (ਥਾਪਿਆ ਨ ਜਾਇ) ਹੇ ਗੁਰਸਿਖ ਕਿਸੇ ਦੇ ਧਿਆਨ ਦਾ ਵਿਸ਼ਾ ਕਰਕੇ ਉਹ ਸਰੂਪ ਥਾਪਿਆ ਨਹੀਂ ਜਾਂਦਾ। (ਕੀਤਾ ਨਾ ਹੋਇ) ਕਿਸੇ ਪ੍ਰਕਾਰ ਸਾਧਨ ਕਰਕੇ ਸਿਧ ਨਹੀਂ ਹੋ ਸਕਦਾ। (ਆਪੇ ਆਪਿ ਨਿਰੰਜਨੁ ਸੋਇ) ਆਪਣਾ ਆਪ (ਨਿਰੰਜਨੁ) ਸੁਧ ਸਰੂਪ ਹੈ। (ਸੋਇ) ਤਤ ਪਦ ਦਾ ਲਖ ਅਰਥ ਹੈ। (ਜਿਨਿ ਸੇਵਿਆ ਤਿਨਿ ਪਾਇਆ ਮਾਨੁ) ਜਿਨ੍ਹਾਂ ਜਿਨ੍ਹਾਂ ਨੇ ਗੁਰਾਂ ਦੁਆਰਾ ਉਸ ਦਾ ਸ੍ਰਵਣ, ਮੰਨਣ, ਨਿਧਿਆਸਣ ਰੂਪ ਸੇਵਨ ਕੀਤਾ ਹੈ। ਉਹਨਾਂ ਨੇ ਉਸਦੇ (ਮਾਨੁ) ਗਿਆਨ ਨੂੰ ਪਾਇਆ ਹੈ।(ਦੁਖੁ ਪਰਹਰਿ ਸੁਖੁ ਘਰਿ ਲੈ ਜਾਇ) ਗੁਰਾਂ ਨਾਲ ਮਿਲਕੇ ਹੀ ਸਾਰੇ ਦੁਖਾਂ ਦੀ ਨਵਿਰਤੀ ਹੁੰਦੀ ਹੈ ਅਤੇ ਸੁਖ ਦੀ ਪ੍ਰਾਪਤੀ ਹੁੰਦੀ। (ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ) ਗੁਰੂ ਸਾਹਿਬ ਜੀ ਦੇ ਮੁਖ ਦੁਆਰਾ ਜੋ (ਨਾਦੰ) ਸ਼ਬਦ ਨਿਕਲਦਾ ਹੈ। ਇਸ ਕਰਕੇ ਹੀ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ ਇਹੋ ਹੀ ਸ਼ਬਦ ਹੈ ਜਿਸ (ਗੁਰਮੁਖਿ) ਅਧਿਕਾਰੀ ਨੇ (ਵੇਦੰ) ਵੀਚਾਰਿਆ

ਹੈ। (ਗੁਰਮੁਖਿ ਰਹਿਆ ਸਮਾਈ) ਉਹ ਮੁਖੀ ਪ੍ਰਮੇਸਰ ਵਿਚ ਮਿਲਿਆ ਰਹਿੰਦਾ ਹੈ। (ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ)। ਸਤਿਗੁਰੂ ਸਾਹਿਬ ਜੀ ਤਿੰਨਾਂ ਦੇਵਤਿਆਂ ਅਤੇ ਤਿੰਨਾਂ ਸ਼ਕਤੀਆਂ ਦੀ ਨਿਆਈਂ ਗੁਣਾਂ ਦੇ ਸਹਿਤ ਹਨ। (ਜੇ ਹਉ ਜਾਣਾ ਆਖਾ ਨਾਹੀ) ਜੋ ਅਸੀਂ ਉਸ ਆਪਣੇ ਸਰੂਪ ਨੂੰ ਜਾਣਿਆ ਹੈ ਤਾਂ ਕਥਨ ਨਹੀਂ ਕਰਦੇ ਹਾਂ ਕਿਉਂਕਿ (ਕਹਣਾ ਕਥਨੁ ਨ ਜਾਈ) ਕਥਨ ਕਰਨੇ ਕਰਕੇ ਕਿਹਾ ਨਹੀਂ ਜਾਂਦਾ। (ਗੁਰਾ ਇਕ ਦੇਹਿ ਬੁਝਾਈ) ਇਹ ਸਾਨੂੰ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਇਕ ਸਿਖਿਆ ਬੁਝਾ ਦਿਤੀ ਹੈ ਕਿ (ਸਭਨਾ ਜੀਆ ਕਾ ਇਕੁ ਦਾਤਾ) ਸਾਰਿਆਂ ਜੀਆਂ ਦਾ ਇਕ ਅਦ੍ਵੈਤ ਸਰੂਪ ਦਾਤਾ ਪਰਮੇਸ਼ਰ ਹੈ (ਸੋ ਮੈ ਵਿਸਰਿ ਨ ਜਾਈ) ਉਹ ਸਾਨੂੰ ਕਦੇ ਭੁਲ ਨ ਜਾਵੇ। ਇਹ ਸਿਰਫ਼ ਪੰਗਤੀਆਂ (ਤੁਕਾਂ) ਅੰਨਵੈ ਕਰਕੇ ਦਿਖਾਈਆਂ ਹਨ। ਅਰਥ ਜੋ ਪਹਿਲਾਂ ਲਾਇਆ ਹੈ ਉਹੋ ਹੀ ਲਾਵਣਾ।

ਅਥਵਾ :—ਇਹ ਅੰਨਵੈ ਅਰਥ ਇਸ ਪ੍ਰਕਾਰ ਭੀ ਕਰਦੇ ਹਨ।

ਪ੍ਰਸ਼ਨ :—ਉਸਨੂੰ ਕੌਣ ਕਥਨ ਕਰੇ ?

ਉੱਤਰ :—(ਨਾਨਕ ਗਾਵੀਐ ਗੁਣੀ ਨਿਧਾਨੁ) ਗੁਣਾਂ ਦੇ ਨਿਧਾਨ ਖਜ਼ਾਨੇ ਸਤਿਗੁਰੂ ਸਾਹਿਬ ਜੀ ਸਿੱਖ ਪ੍ਰਤੀ ਗਾਉਂਦੇ ਹਨ।

ਪ੍ਰਸ਼ਨ :—ਗੁਰਾਂ ਵਿਚ ਭਾਵਨਾ ਕਿਸ ਤਰ੍ਹਾਂ ਦੀ ਕਰਨੀ ਚਾਹੀਦੀ ਹੈ ?

ਉੱਤਰ :—(ਗੁਰੁ ਈਸਰੁ) ਜਦੋਂ ਗੁਰੂ ਜੀ ਤਾੜ ਕੇ ਉਪਦੇਸ਼ ਦੇਣ ਤਾਂ ਸਿਵ ਭਾਵਨਾ ਕਰਨੀ ਚਾਹੀਦੀ ਹੈ। (ਗੁਰੁ ਗੋਰਖੁ) ਜਦੋਂ ਗੁਣਾਂ ਦੀ ਬ੍ਰਿਧੀ ਲਈ ਪਾਲਣਾ ਕਰਨ ਤਾਂ ਵਿਸ਼ਨੂੰ ਵਤ ! (ਬਰਮਾ ਗੁਰੁ) ਜਦੋਂ ਗੁਣਾਂ ਦੀ ਉਤਪਤੀ ਕਰਨ ਤਾਂ ਬ੍ਰਹਮਾ ਵਤ ! (ਪਾਰਬਤੀ) ਜੇ ਪ੍ਰੀਖਿਆ ਕਰਨ ਤਾਂ ਪਾਰਬਤੀ ਵਤ, 'ਜਨਮ ਜਨਮ ਕੀ ਰਗਰ ਹਮਾਰੀ।' (ਮਾ) ਵਰਾਂ ਦੇ ਦਾਤੇ ਸਮਝ ਕੇ ਲਛਮੀ ਵਤ। (ਈ) ਬ੍ਰਹਮ ਵਿਦਿਆ ਦੇ ਦਾਤੇ ਸਮਝ ਕੇ ਸੁਰਸਤੀ ਰੂਪ ਭਾਵਨਾ ਕਰੇ। ਪ੍ਰਸ਼ਨ :—ਗੁਰਮੁਖ ਸਾਧਨ ਕੀ ਕਰਦੇ ਸਨ ?

ਉੱਤਰ :—ਗੁਰਮੁਖ ਸਿਖ (ਨਾਦੰ) ਸ਼ਬਦ ਕੀਰਤਨ ਕਰਦੇ ਹਨ ਅਤੇ ਫੇਰ ਜਦੋਂ ਥੱਕ ਜਾਂਦੇ ਹਨ ਤਾਂ (ਵੇਦੰ) ਗਿਆਨ ਦੀ ਵਿਚਾਰ ਕਰਦੇ ਹਨ। ਵਿਚਾਰ ਤੋਂ ਥੱਕ ਕੇ ਆਪਣੇ (ਗੁਰਮੁਖਿ ਰਹਿਆ ਸਮਾਈ) ਨਿਜ ਸਰੂਪ ਵਿਚ ਸਮਾਏ ਰਹਿੰਦੇ ਹਨ।

ਪ੍ਰਸ਼ਨ :—ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਨੂੰ ਮਿਲਦਾ ਕੀ ਹੈ ?

ਉੱਤਰ :—(ਜਿਨਿ ਸੇਵਿਆ ਤਿਨਿ ਪਾਇਆ ਮਾਨੁ) ਜਿਨ੍ਹਾਂ ਨੇ ਐਸਾ



ਸੇਵਨ ਕੀਤਾ ਹੈ ਕੀਰਤਨ, ਵਿਚਾਰ ਕਰਨ ਰੂਪ, ਉਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ ਰੂਪ (ਮਾਨੁ) ਸਤਿਕਾਰ ਪ੍ਰਾਪਤ ਹੁੰਦਾ ਹੈ।

ਪ੍ਰਸ਼ਨ :—ਐਸੀ ਵਿਚਾਰ ਕਿਸ ਤਰ੍ਹਾਂ ਪ੍ਰਾਪਤ ਹੋਈ ਹੈ ?

ਉੱਤਰ :—(ਗੁਰਾ ਇਕ ਦੇਹਿ ਬੁਝਾਈ)। ਗੁਰੂ ਸਾਹਿਬ ਜੀ ਦੀ ਸਿਖਿਆ ਪ੍ਰਾਪਤ ਕਰਨ ਤੋਂ ਐਸੀ ਵਿਚਾਰ ਪ੍ਰਾਪਤ ਹੋਈ ਹੈ। (ਸਭਨਾ ਜੀਆ ਕਾ ਇਕੁ ਦਾਤਾ) ਜੋ ਸਭਨਾਂ ਜੀਵਾਂ ਦਾ ਇਕੋ ਦਾਤਾ ਹੈ ਤਿਸਨੂੰ (ਗਾਵੀਐ) ਗਾਈਏ (ਸੁਣੀਐ) ਸ੍ਰਵਣ ਕਰੀਏ ਤੇ (ਮਨਿ) ਮੰਨਣ ਕਰੀਏ (ਰਖੀਐ) ਨਿਦਿਧਿਆਸਣ ਕਰੀਏ।

ਸ਼ੰਕਾ :—ਜੋ ਮੰਨਣ ਆਦਿ ਸਾਧਨਾਂ ਕਰਕੇ ਪ੍ਰਾਪਤ ਹੁੰਦਾ ਹੈ ਉਹ ਕੈਸਾ ਹੈ? (ਥਾਪਿਆ ਨ ਜਾਇ ਕੀਤਾ ਨ ਹੋਇ) ਕਿਸੇ ਦਾ (ਥਾਪਿਆ) ਇਸਥਿਤ ਨਹੀਂ ਕੀਤਾ ਹੋਇਆ ਜਿਵੇਂ ਕਿਸੇ ਨੂੰ ਗੱਦੀ ਤੇ ਬਿਠਾਈਦਾ ਹੈ। ਅਤੇ ਕਿਸੇ ਦਾ ਪੈਦਾ ਕੀਤਾ ਹੋਇਆ ਭੀ ਨਹੀਂ ਹੈ। ਪ੍ਰਸ਼ਨ :—ਫੇਰ ਉਹ ਕੈਸਾ ਹੈ ?

ਉੱਤਰ :—(ਨਿਰੰਜਨੁ ਸੋਇ ਆਪੇ ਆਪਿ) ਵਾਹਿਗੁਰੂ ਆਪਣੇ ਆਪ (ਸੈਭੰ) ਪ੍ਰਕਾਸ਼ ਸਰੂਪ ਹੈ ਅਤੇ ਮਾਇਆ ਅੰਜਨ ਤੋਂ ਰਹਿਤ ਹੈ।

ਸ਼ੰਕਾ :—ਮੇਰਾ ਸਰੂਪ ਕੈਸਾ ਹੈ ?

ਉੱਤਰ :—(ਸੋ ਮੈ) 'ਸੋ' ਤੂੰ ਹੈਂ, ਐਸਾ ਜਾਣ ਕਿ ਉਹ ਮੈਂ ਹਾਂ। ਭਾਵ 'ਸੋ' ਉਹ ਜੋ ਬ੍ਰਹਮ ਹੈ, 'ਮੈ' ਮੈ ਉਹ ਸਰੂਪ ਹਾਂ ਐਸੇ ਜਾਨਣਾ ਕਰ। (ਵਿਸਰਿ ਨ ਜਾਈ) ਹੇ ਸਿਖ ਐਸੇ ਸਰੂਪ ਮੇਂ ਨਿਦਿਧਿਆਸਣ ਕਰ। (ਰਖੀਐ ਭਾਉ, ਸ਼ੰਕਾ :—ਤਾਂ ਕੀ ਪ੍ਰਾਪਤ ਹੋਵੇਗਾ ? ਉੱਤਰ :—(ਭਾਉ) ਗਿਆਨ।

ਪ੍ਰਸ਼ਨ :—ਫੇਰ ਉਹ ਵਿਸਰ ਜਾਂਦਾ ਹੋਵੇਗਾ ? ਉੱਤਰ :—ਉਹ ਵਿਸਰਦਾ ਨਹੀਂ, ਆਪਣਾ ਆਪ ਸਰੂਪ ਹੋਣੇ ਤੇ।

ਪ੍ਰਸ਼ਨ :—ਆਪਣਾ ਜੋ ਸਰੂਪ ਹੈ ਉਸਨੂੰ ਕਹੋ ? ਉੱਤਰ :—(ਜੇ ਹਉ ਜਾਣਾ ਆਖਾ ਨਾਹੀ) ਜਦੋਂ ਕਿ ਅਸੀਂ ਉਸਨੂੰ ਜਾਣਦੇ ਹਾਂ, ਸ੍ਵੈ ਅਨਭਵ ਕਰਕੇ। ਤਦੋਂ ਭੀ ਆਖਦੇ ਨਹੀ। ਕਿਉਂ ? (ਕਹਣਾ ਕਥਨੁ ਨ ਜਾਈ) ਕਹਣ ਅਤੇ ਕਥਨ ਤੋਂ ਅਕਥ ਹੈ।

ਪ੍ਰਸ਼ਨ :—ਕਥਨ ਤਾਂ ਉਸਦਾ ਹੁੰਦਾ ਨਹੀਂ ਫੇਰ ਕਿਆ ਕਰੇ ?

ਉੱਤਰ :—(ਦੁਖੁ ਪਰਹਰਿ ਸੁਖੁ ਘਰਿ ਲੈ ਜਾਇ) ਦੇਹ ਅਧਿਆਸ ਰੂਪੀ ਦੁਖ ਨੂੰ ਨਾਸ ਕਰਕੇ ਨਿਜ ਸਰੂਪ ਰੂਪੀ ਘਰ ਵਿਚ ਆਪਣੇ ਆਪ ਨੂੰ ਅਭੇਦ ਕਰੇ।

———

ਹੈ। (ਗੁਰਮੁਖਿ ਰਹਿਆ ਸਮਾਈ) ਉਹ ਮੁਖੀ ਪ੍ਰਮੇਸਰ ਵਿਚ ਮਿਲਿਆ ਰਹਿੰਦਾ
ਹੈ। (ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ)। ਸਤਿਗੁਰੂ
ਸਾਹਿਬ ਜੀ ਤਿੰਨਾਂ ਦੇਵਤਿਆਂ ਅਤੇ ਤਿੰਨਾਂ ਸ਼ਕਤੀਆਂ ਦੀ ਨਿਆਈਂ ਗੁਣਾਂ ਦੇ
ਸਹਿਤ ਹਨ। (ਜੇ ਹਉ ਜਾਣਾ ਆਖਾ ਨਾਹੀ) ਜੇ ਅਸੀਂ ਉਸ ਆਪਣੇ ਸਰੂਪ ਨੂੰ
ਜਾਣਿਆ ਹੈ ਤਾਂ ਕਥਨ ਨਹੀਂ ਕਰਦੇ ਹਾਂ ਕਿਉਂਕਿ (ਕਹਣਾ ਕਥਨੁ ਨ ਜਾਈ)
ਕਥਨ ਕਰਨੇ ਕਰਕੇ ਕਿਹਾ ਨਹੀਂ ਜਾਂਦਾ। (ਗੁਰਾ ਇਕ ਦੇਹਿ ਬੁਝਾਈ) ਇਹ
ਸਾਨੂੰ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਇਕ ਸਿਖਿਆ ਬੁਝਾ ਦਿਤੀ ਹੈ ਕਿ
(ਸਭਨਾ ਜੀਆ ਕਾ ਇਕੁ ਦਾਤਾ) ਸਾਰਿਆਂ ਜੀਆਂ ਦਾ ਇਕ ਅਦ੍ਵੈਤ ਸਰੂਪ
ਦਾਤਾ ਪਰਮੇਸ਼ਰ ਹੈ (ਸੋ ਮੈ ਵਿਸਰਿ ਨ ਜਾਈ) ਉਹ ਸਾਨੂੰ ਕਦੇ ਭੁਲ ਨ ਜਾਵੇ।
ਇਹ ਸਿਰਫ਼ ਪੰਗਤੀਆਂ (ਤੁਕਾਂ) ਅੰਨਵੈ ਕਰਕੇ ਦਿਖਾਈਆਂ ਹਨ। ਅਰਥ ਜੋ
ਪਹਿਲਾਂ ਲਾਇਆ ਹੈ ਉਹੋ ਹੀ ਲਾਵਣਾ।

ਅਥਵਾ :—ਇਹ ਅੰਨਵੈ ਅਰਥ ਇਸ ਪ੍ਰਕਾਰ ਭੀ ਕਰਦੇ ਹਨ।

ਪ੍ਰਸ਼ਨ :—ਉਸਨੂੰ ਕੌਣ ਕਥਨ ਕਰੇ ?

ਉੱਤਰ :—(ਨਾਨਕ ਗਾਵੀਐ ਗੁਣੀ ਨਿਧਾਨੁ) ਗੁਣਾਂ ਦੇ ਨਿਧਾਨ ਖਜ਼ਾਨੇ
ਸਤਿਗੁਰੂ ਸਾਹਿਬ ਜੀ ਸਿੱਖ ਪ੍ਰਤੀ ਗਾਉਂਦੇ ਹਨ।

ਪ੍ਰਸ਼ਨ :—ਗੁਰਾਂ ਵਿਚ ਭਾਵਨਾ ਕਿਸ ਤਰ੍ਹਾਂ ਦੀ ਕਰਨੀ ਚਾਹੀਦੀ ਹੈ ?

ਉੱਤਰ :—(ਗੁਰੁ ਈਸਰੁ) ਜਦੋਂ ਗੁਰੂ ਜੀ ਤਾੜ ਕੇ ਉਪਦੇਸ਼ ਦੇਣ ਤਾਂ
ਸਿਵ ਭਾਵਨਾ ਕਰਨੀ ਚਾਹੀਦੀ ਹੈ। (ਗੁਰੁ ਗੋਰਖੁ) ਜਦੋਂ ਗੁਣਾਂ ਦੀ ਬ੍ਰਿਧੀ
ਲਈ ਪਾਲਣਾ ਕਰਨ ਤਾਂ ਵਿਸ਼ਨੂੰ ਵਤ ! (ਬਰਮਾ ਗੁਰੁ) ਜਦੋਂ ਗੁਣਾਂ ਦੀ
ਉਤਪਤੀ ਕਰਨ ਤਾਂ ਬ੍ਰਹਮਾ ਵਤ ! (ਪਾਰਬਤੀ) ਜੋ ਪ੍ਰੀਖਿਆ ਕਰਨ ਤਾਂ
ਪਾਰਬਤੀ ਵਤ, 'ਜਨਮ ਜਨਮ ਕੀ ਰਗਰ ਹਮਾਰੀ।' (ਮਾ) ਵਰਾਂ ਦੇ ਦਾਤੇ
ਸਮਝ ਕੇ ਲਛਮੀ ਵਤ। (ਈ) ਬ੍ਰਹਮ ਵਿਦਿਆ ਦੇ ਦਾਤੇ ਸਮਝ ਕੇ ਸੁਰਸਤੀ
ਰੂਪ ਭਾਵਨਾ ਕਰੇ। ਪ੍ਰਸ਼ਨ :—ਗੁਰਮੁਖ ਸਾਧਨ ਕੀ ਕਰਦੇ ਸਨ ?

ਉੱਤਰ :—ਗੁਰਮੁਖ ਸਿਖ (ਨਾਦੰ) ਸ਼ਬਦ ਕੀਰਤਨ ਕਰਦੇ ਹਨ ਅਤੇ
(ਵੇਦੰ) ਗਿਆਨ ਦੀ ਵਿਚਾਰ ਕਰਦੇ ਹਨ।
ਫੇਰ ਜਦੋਂ ਥੱਕ ਜਾਂਦੇ ਹਨ ਤਾਂ ਵਿਚਾਰ ਤੋਂ ਥੱਕ ਕੇ ਆਪਣੇ (ਗੁਰਮੁਖਿ ਰਹਿਆ ਸਮਾਈ) ਨਿਜ ਸਰੂਪ ਵਿਚ
ਸਮਾਏ ਰਹਿੰਦੇ ਹਨ।

ਪ੍ਰਸ਼ਨ :—ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਨੂੰ ਮਿਲਦਾ ਕੀ ਹੈ ?

ਉੱਤਰ :—(ਜਿਨਿ ਸੇਵਿਆ ਤਿਨਿ ਪਾਇਆ ਮਾਨੁ) ਜਿਨ੍ਹਾਂ ਨੇ ਐਸਾ



ਸੇਵਨ ਕੀਤਾ ਹੈ ਕੀਰਤਨ, ਵਿਚਾਰ ਕਰਨ ਰੂਪ, ਉਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ
ਰੂਪ (ਮਾਨੁ) ਸਤਿਕਾਰ ਪ੍ਰਾਪਤ ਹੁੰਦਾ ਹੈ।

ਪ੍ਰਸ਼ਨ :—ਐਸੀ ਵਿਚਾਰ ਕਿਸ ਤਰ੍ਹਾਂ ਪ੍ਰਾਪਤ ਹੋਈ ਹੈ ?

ਉੱਤਰ :—(ਗੁਰਾ ਇਕ ਦੇਹਿ ਬੁਝਾਈ)। ਗੁਰੂ ਸਾਹਿਬ ਜੀ ਦੀ
ਸਿਖਿਆ ਪ੍ਰਾਪਤ ਕਰਨ ਤੋਂ ਐਸੀ ਵਿਚਾਰ ਪ੍ਰਾਪਤ ਹੋਈ ਹੈ। (ਸਭਨਾ ਜੀਆ
ਕਾ ਇਕੁ ਦਾਤਾ) ਜੋ ਸਭਨਾਂ ਜੀਵਾਂ ਦਾ ਇਕੋ ਦਾਤਾ ਹੈ ਤਿਸਨੂੰ (ਗਾਵੀਐ)
ਗਾਈਏ (ਸੁਣੀਐ) ਸ੍ਰਵਣ ਕਰੀਏ ਤੇ (ਮਨਿ) ਮੰਨਣ ਕਰੀਏ (ਰਖੀਐ)
ਨਿਧਿਆਸਣ ਕਰੀਏ।

ਸ਼ੰਕਾ :—ਜੋ ਮੰਨਣ ਆਦਿ ਸਾਧਨਾਂ ਕਰਕੇ ਪ੍ਰਾਪਤ ਹੁੰਦਾ ਹੈ ਉਹ ਕੈਸਾ ਹੈ?

(ਥਾਪਿਆ ਨ ਜਾਇ ਕੀਤਾ ਨ ਹੋਇ) ਕਿਸੇ ਦਾ (ਥਾਪਿਆ) ਇਸਥਿਤ
ਨਹੀਂ ਕੀਤਾ ਹੋਇਆ ਜਿਵੇਂ ਕਿਸੇ ਨੂੰ ਗੱਦੀ ਤੇ ਬਿਠਾਈਦਾ ਹੈ। ਅਤੇ ਕਿਸੇ ਦਾ
ਪੈਦਾ ਕੀਤਾ ਹੋਇਆ ਭੀ ਨਹੀਂ ਹੈ। ਪ੍ਰਸ਼ਨ :—ਫੇਰ ਉਹ ਕੈਸਾ ਹੈ ?

ਉੱਤਰ :—(ਨਿਰੰਜਨੁ ਸੋਇ ਆਪੇ ਆਪਿ) ਵਾਹਿਗੁਰੂ ਆਪਣੇ ਆਪ
(ਸੈਭੰ) ਪ੍ਰਕਾਸ਼ ਸਰੂਪ ਹੈ ਅਤੇ ਮਾਇਆ ਅੰਜਨ ਤੋਂ ਰਹਿਤ ਹੈ।

ਸ਼ੰਕਾ :—ਮੇਰਾ ਸਰੂਪ ਕੈਸਾ ਹੈ ?

ਉੱਤਰ :—(ਸੋ ਮੈ) 'ਸੋ' ਤੂੰ ਹੈਂ, ਐਸਾ ਜਾਣ ਕਿ ਉਹ ਮੈਂ ਹਾਂ। ਭਾਵ 'ਸੋ' ਉਹ
ਜੋ ਬ੍ਰਹਮ ਹੈ, 'ਮੈ' ਮੈ ਉਹ ਸਰੂਪ ਹਾਂ ਐਸੇ ਜਾਨਣਾ ਕਰ। (ਰਖੀਐ ਭਾਉ,
ਵਿਸਰਿ ਨ ਜਾਈ) ਹੇ ਸਿਖ ਐਸੇ ਸਰੂਪ ਮੇਂ ਨਿਧਿਆਸਣ ਕਰ।
ਸ਼ੰਕਾ :—ਤਾਂ ਕੀ ਪ੍ਰਾਪਤ ਹੋਵੇਗਾ ? ਉੱਤਰ :—(ਭਾਉ) ਗਿਆਨ।

ਪ੍ਰਸ਼ਨ :—ਫੇਰ ਉਹ ਵਿਸਰ ਜਾਂਦਾ ਹੋਵੇਗਾ ? ਉੱਤਰ :—ਉਹ ਵਿਸਰਦਾ
ਨਹੀਂ, ਆਪਣਾ ਆਪ ਸਰੂਪ ਹੋਣੇ ਤੇ।

ਪ੍ਰਸ਼ਨ :—ਆਪਣਾ ਜੋ ਸਰੂਪ ਹੈ ਉਸਨੂੰ ਕਹੋ ? ਉੱਤਰ :—(ਜੇ ਹਉ
ਜਾਣਾ ਆਖਾ ਨਾਹੀ) ਜਦੋਂ ਕਿ ਅਸੀਂ ਉਸਨੂੰ ਜਾਣਦੇ ਹਾਂ, ਸ੍ਵੈ ਅਨਭਵ ਕਰਕੇ।
ਤਦੋਂ ਭੀ ਆਖਦੇ ਨਹੀ। ਕਿਉਂ ? (ਕਹਣਾ ਕਥਨੁ ਨ ਜਾਈ) ਕਹਣ ਅਤੇ
ਕਥਨ ਤੋਂ ਅਕਥ ਹੈ।

ਪ੍ਰਸ਼ਨ :—ਕਥਨ ਤਾਂ ਉਸਦਾ ਹੁੰਦਾ ਨਹੀਂ ਫੇਰ ਕਿਆ ਕਰੇ ?

ਉੱਤਰ :—(ਦੁਖੁ ਪਰਹਰਿ ਸੁਖੁ ਘਰਿ ਲੈ ਜਾਇ) ਦੇਹ ਅਧਿਆਸ ਰੂਪੀ
ਦੁਖ ਨੂੰ ਨਾਸ ਕਰਕੇ ਨਿਜ ਸਰੂਪ ਰੂਪੀ ਘਰ ਵਿਚ ਆਪਣੇ ਆਪ ਨੂੰ ਅਭੇਦ ਕਰੇ।

———

# ਛੇਵੀਂ ਪਉੜੀ ਪ੍ਰਾਰੰਭ

**ਤੀਰਥਿ ਨਾਵਾ, ਜੇ ਤਿਸੁ ਭਾਵਾ; ਵਿਣੁ ਭਾਣੇ, ਕਿ ਨਾਇ ਕਰੀ ॥ ਜੇਤੀ ਸਿਰਠਿ ਉਪਾਈ ਵੇਖਾ; ਵਿਣੁ ਕਰਮਾ, ਕਿ ਮਿਲੈ ਲਈ ॥ ਮਤਿ ਵਿਚਿ ਰਤਨ ਜਵਾਹਰ ਮਾਣਿਕ; ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ; ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ; ਸੋ ਮੈ ਵਿਸਰਿ ਨ ਜਾਈ ॥੬॥**

## ਅਰਥ ਨੰ: ੧

ਸਤਿਗੁਰੂ ਮਹਾਰਾਜ ਸਾਹਿਬ ਜੀ ਨੂੰ ਪਰਖਣ ਲਈ ਸਰੋਵਰ
ਸਿੱਧਾਂ ਨੇ ਸਤਿਗੁਰੂ ਮਹਾਰਾਜ ਸਾਹਿਬ ਜੀ ਨੂੰ ਪਰਖਣ ਲਈ ਸਰੋਵਰ ਸ਼ਕਤੀ ਨਾਲ ਪਾਣੀ ਦੇ ਵਿਚੋਂ ਜਲ ਲਿਆਉਣ ਵਾਸਤੇ ਖੱਪਰ ਦਿਤਾ । ਅਤੇ ਸ਼ਕਤੀ ਨਾਲ ਪਾਣੀ ਦੇ ਥਾਂ ਹੀਰੇ ਜਵਾਹਰਾਤ ਚਮਕਦੇ ਦਿਖਾਏ ! ਸਤਿਗੁਰੂ ਜੀ ਵੇਖਕੇ ਮੁੜ ਆਏ ਉਨ੍ਹਾਂ ਥਾਂ ਹੀਰੇ ਜਵਾਹਰਾਤ ਚਮਕਦੇ ਦਿਖਾਏ ! ਸਿੱਧਾਂ ਦਾ ਖਿਆਲ ਸੀ ਕਿ ਹਜ਼ੂਰ ਨੂੰ ਲਾਲਚ ਵਿਚ ਵਿੱਚ ਨਹੀਂ ਪਰਚੇ । ਸਿੱਧਾਂ ਦਾ ਖਿਆਲ ਸੀ ਕਿ ਹਜ਼ੂਰ ਨੂੰ ਲਾਲਚ ਵਿਚ ਲਿਆ ਕੇ ਆਪਣੇ ਪੰਥ ਵਿਚ ਮਿਲਾ ਲਈਏ । ਤਾਂ ਸਾਡਾ ਮੱਤ ਬੜਾ ਪ੍ਰਗਟ ਹੋਵੇਗਾ ਪ੍ਰਸਿਧੀ ਵਧੇਗੀ । ਪਰ ਸਮਰਥ ਸਤਿਗੁਰਾਂ ਨੂੰ ਇਸ ਝੂਠੀ ਮਾਇਆ ਵਿਚ ਕਉਣ ਫਸਾ ਸਕਦਾ ਸੀ ? ਜਿਨ੍ਹਾਂ ਨੇ ਮਾਇਆ ਆਪਣੇ ਤੋਂ ਬਾਰਾਂ ਬਾਰਾਂ ਕੋਹ ਦੂਰ ਰੱਖੀ ਹੈ ਅਤੇ ਸਾਰੇ ਪ੍ਰਾਣੀਆਂ ਨੂੰ ਮੋਹ ਮਮਤਾ ਤੇ ਮਾਇਆ ਵਿੱਚ ਖੱਚਤ ਹੋਇਆਂ ਨੂੰ ਉਪਦੇਸ਼ ਦੇ ਕੇ, ਵੈਰਾਗ ਬਖਸ਼ਕੇ ਨਿਹਾਲ ਕੀਤਾ ਹੈ । ਭਾਈ ਗੁਰਦਾਸ ਸਾਹਿਬ ਜੀ ਨੇ ਇਉਂ ਉਚਾਰਿਆ ਹੈ :-

ਬਾਲਾ ।
ਸਿੱਧੀਂ ਮਨੇ ਬੀਚਾਰਿਆ, ਕਿਵੈ ਦਰਸਨ ਏ ਲੇਵੈ ਬਾਲਾ ।
ਐਸਾ ਜੋਗੀ ਕਲੀ ਮਹਿ, ਹਮਰੇ ਪੰਥ ਕਰੇ ਉਜਿਆਲਾ ।
ਖੱਪਰ ਦਿਤਾ ਨਾਥ ਜੀ, ਪਾਣੀ ਭਰ ਲੈਵਣਿ ਉਠਿ ਚਾਲਾ ।
ਬਾਬਾ ਆਇਆ ਪਾਣੀਐ, ਡਿਠੇ ਰਤਨ ਜਵਾਹਰ ਲਾਲਾ ।
ਸਤਿਗੁਰ ਅਗਮ ਅਗਾਧਿ ਪੁਰਖੁ, ਕੇਹੜਾ ਝਲੇ ਗੁਰੂ ਦੀ ਝਾਲਾ ।
ਫਿਰਿ ਆਇਆ ਗੁਰ, ਨਾਥ ਜੀ! ਪਾਣੀ ਠਉੜ ਨਹੀ ਉਸਿ ਤਾਲਾ ।



ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਆਪਣਾ ਪੰਥੁ ਨਿਰਾਲਾ ।
ਕਲਿਜੁਗਿ, ਨਾਨਕ ਨਾਮੁ ਸੁਖਾਲਾ ॥੩੧॥ (ਵਾਰ ੧ ਪ: ੩੧)

ਜਦੋਂ ਸਤਿਗੁਰੂ ਜੀ ਨੂੰ ਹੀਰੇ ਰਤਨ ਜਵਾਹਰਾਤ ਵਿਖਾਕੇ ਭੁਲਾ ਨਾ ਸਕੇ । ਤਾਂ ਸਿੱਧਾਂ ਕਿਹਾ ਚਲੋ ਮਹਾਰਾਜ ਜੀ ਆਪ ਜੀ ਨੂੰ ਤੀਰਥਾਂ ਤੇ ਇਸ਼ਨਾਨ ਕਰਵਾ ਲਿਆਈਏ । ਸਿੱਧਾਂ ਦਾ ਖਿਆਲ ਸੀ ਕਿ ਸਤਿਗੁਰੂ ਜੀ ਸਾਡੇ ਤਰ੍ਹਾਂ ਸ਼ਕਤੀ ਨਾਲ ਉੱਡ ਨਹੀਂ ਸਕਣਗੇ ਤਾਂ ਸਾਡੀ ਜਿੱਤ ਹੋ ਜਾਵੇਗੀ । ਇਹ ਸੁਣਕੇ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ।

**ਤੀਰਥਿ ਨਾਵਾ ਜੇ ਤਿਸੁ ਭਾਵਾ** :- ਹੇ ਸਿੱਧੋ ! ਤੀਰਥਾਂ ਤੇ ਤਾਂ ਨ੍ਹਾਉਣ ਜਾਈਏ ਜੇ (ਤਿਸੁ) ਪ੍ਰਮੇਸ਼ਰ ਨੂੰ (ਭਾਵਾ) ਭਾਈਏ, ਜੇ ਤਿਸ ਪਰਮੇਸਰ ਦੀ ਰਜ਼ਾ ਵਿਚ ਚਲੀਏ ਵਾ ਭਾਵਨਾ ਸਰਧਾ ਹੋਵੇ । ਜੇ ਤਿਸ ਪਰਮੇਸਰ ਦਾ ਭਾਣਾ ਮੰਨੀਏ ।

ਏਸੇ ਤਰ੍ਹਾਂ ਸਿੱਧਾਂ ਨੇ ਹੋਰ ਥਾਈਂ ਭੀ ਤੀਰਥਾਂ ਦੇ ਇਸ਼ਨਾਨ ਬਾਰੇ ਪ੍ਰੇਰਿਆ ਸੀ ਪਰ ਸਤਿਗੁਰੂ ਜੀ ਨੇ ਉੱਤਰ ਦਿਤਾ :-

'ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥' (ਅੰਗ ੬੮੭)

ਹੇ ਸਿਧੋ ! ਤੁਸੀਂ ਹੀ ਜਾਉ ਤੀਰਥਾਂ ਤੇ ਇਸ਼ਨਾਨ ਕਰੋ, ਸਾਡਾ ਤੀਰਥ ਤਾਂ ਪਰਮੇਸਰ ਦਾ ਨਾਮ ਹੀ ਹੈ ।

**ਵਿਣੁ ਭਾਣੇ, ਕਿ ਨਾਇ ਕਰੀ** :- ਤਿਸ ਵਾਹਿਗੁਰੂ ਦਾ (ਭਾਣੇ) ਭਾਣਾ ਮੰਨੇ ਤੋਂ ਬਿਨਾ ਨਹਾ ਕੇ ਕੀ ਕਰੋਗੇ ? ਵਾ :- ਪਰਮੇਸਰ ਨੂੰ (ਭਾਣੇ) ਭਾਉਂਦਾ ਹੀ ਨਹੀਂ ਤਾਂ ਨਹਾ ਕੇ (ਕਿ) ਕੀ (ਕਰੀ) ਕਰੀਏ ? ਵਾ :- ਬਿਨਾ ਪਰਮੇਸਰ ਦੀ (ਭਾਣੇ) ਚਾਹਨਾ ਤੋਂ ਨਹਾ ਕੇ ਕੀ ਲਾਭ ਪ੍ਰਾਪਤ ਹੋਵੇਗਾ ? ਨਹਾਉਣਾ ਕੀ ਕਰੇਗਾ ? ਭਾਵ ਕੁਝ ਪ੍ਰਾਪਤ ਨਹੀਂ ਹੋਵੇਗਾ ।

'ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ ॥' (ਅੰਗ ੪੮੪)
'ਤੀਰਥਿ, ਤੇਜੁ ਨਿਵਾਰਿ ਨ ਨ੍ਹਾਤੇ; ਹਰਿ ਕਾ ਨਾਮੁ ਨ ਭਾਇਆ ॥ (ਅੰਗ ੧੨੫੫)
'ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥' (ਅੰਗ ੭੮੯)
'ਪਾਪ ਕਰਹਿ ਪੰਚਾ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥

ਬਹੁਰਿ ਕਮਾਵਹਿ ਹੋਇ ਨਿਸਕੰ ॥ ਜਮਪੁਰਿ ਬਾਂਧਿ ਖਰੇ ਕਾਲੰਕ ॥'
(ਅੰਗ ੧੩੪੮)

ਹੇ ਸਿਧੋ ! ਭਾਵਨਾ (ਸ਼ਰਧਾ) ਕੀਤਾ ਤੋਂ ਬਿਨਾਂ ਤੀਰਥਾਂ ਤੇ ਨਹਾਉਣ ਤੋਂ ਕੁਝ ਭੀ ਪ੍ਰਾਪਤ ਨਹੀਂ ਹੁੰਦਾ।

## ੧. ਸਾਖੀ ਤੂੰਬੀ ਦੀ

ਭਗਤ ਸ੍ਰੀ ਕਬੀਰ ਜੀ ਕਾਂਸ਼ੀ ਵਿੱਚ ਰਹਿੰਦੇ ਅਤੇ ਪ੍ਰਮੇਸ਼ਰ ਦੇ ਸਿਮਰਨ ਭਜਨ ਵਿੱਚ ਜੁੜਕੇ ਅਨੰਦ ਮਾਣਦੇ ਸਨ। ਇੱਕ ਵਾਰੀ ਪੰਡਿਤ ਮਿਲਕੇ ਭਗਤ ਜੀ ਪਾਸ ਆਏ ਤੇ ਬੇਨਤੀ ਕੀਤੀ । ਹੇ ਭਗਤ ਜੀ ! ਤੁਹਾਨੂੰ ਤੀਰਥ ਯਾਤਰਾ ਕਰਵਾ ਲਿਆਈਏ। ਕਬੀਰ ਜੀ ਨੇ ਕਿਹਾ, ਅਸੀਂ ਇਥੇ ਰਹਿਕੇ ਹੀ ਪ੍ਰਸੰਨ ਹਾਂ, ਤੁਸੀਂ ਤੀਰਥਾਂ ਤੇ ਇਸ਼ਨਾਨ ਕਰਨ ਜਾਉ। ਸਾਨੂੰ ਤਾਂ ਅਕਾਲ ਪੁਰਖ ਦਾ ਨਾਮ ਹੀ ਤੀਰਥ ਹੈ। ਪਰ ਉਨ੍ਹਾਂ ਪੰਡਿਤਾਂ ਨੇ ਬਹੁਤੀ ਵਾਰ ਕਿਹਾ ਕਿ ਚੱਲੋ ਜੀ, ਜ਼ਰੂਰ ਚੱਲੋ। ਤਾਂ ਕਬੀਰ ਜੀ ਨੇ ਕਿਹਾ ਚੰਗਾ ਸਾਡੀ ਇਹ ਤੂੰਬੀ ਲੈ ਜਾਉ। ਇਸ ਨੂੰ ਤੀਰਥਾਂ ਤੇ ਚੰਗੀ ਤਰ੍ਹਾਂ ਇਸ਼ਨਾਨ ਕਰਵਾ ਕੇ ਲਿਆਇਉ। ਇਹ ਤੂੰਬੀ ਲੈਕੇ ਤੀਰਥ ਯਾਤਰਾ ਲਈ ਚੱਲ ਪਏ । ਕੁਝ ਸਮੇਂ ਤੋਂ ਬਾਅਦ ਜਦ ਤੀਰਥ ਯਾਤਰਾ ਕਰਕੇ ਆਏ, ਤਾਂ ਕਬੀਰ ਜੀ ਨੇ ਸਭਨਾਂ ਦਾ ਬੜਾ ਭਾਰੀ ਆਦਰ ਕੀਤਾ। ਪੁੱਛਿਆ ! ਕਿ ਸਾਰੇ ਤੀਰਥਾਂ ਤੇ ਨਹਾਕੇ ਆਏ ਹੋ ? ਕਹਿੰਦੇ ਹਾਂ ਜੀ ! ਫਿਰ ਕਬੀਰ ਜੀ ਨੇ ਪੁਛਿਆ, ਕੀ ਸਾਡੀ ਤੂੰਬੀ ਦਾ ਵੀ ਇਸ਼ਨਾਨ ਕਰਵਾਇਆ ਸੀ ? ਤਾਂ ਉਨ੍ਹਾਂ ਉੱਤਰ ਦਿਤਾ ਹਾਂ ਜੀ ਅਸੀਂ ਆਪ ਤਾਂ ਭਾਵੇਂ ਇਕ ਇਕ ਟੁੱਭਾ ਲਾਉਂਦੇ ਸੀ, ਪਰ ਤੂੰਬੀ ਦੇ ਪੰਜ ਪੰਜ ਟੁੱਭੇ ਜ਼ਰੂਰ ਹਰੇਕ ਥਾਂ ਲੁਵਾਉਂਦੇ ਰਹੇ। ਕਬੀਰ ਜੀ ਨੇ ਤੂੰਬੀ ਲੈ ਲਈ । ਫੇਰ ਸਭ ਪੰਡਤਾ ਨੂੰ ਸੋਹਣੇ ਸੁਆਦਲੇ ਭੋਜਨ ਬਣਾ ਕੇ ਛਕਾਏ ਅਤੇ ਉਸ ਤੂੰਬੀ ਦਾ ਤੁਰਤ ਪਲਾ (ਚਟਣੀ) ਬਣਾ ਕੇ ਥੋੜ੍ਹੀ ਥੋੜ੍ਹੀ ਸਭ ਨੂੰ ਵਰਤਾਈ। ਜਦੋਂ ਤੁਰਤ ਪਲਾ ਜਾਣਕੇ ਗਰਾਹੀ ਮੂੰਹ ਵਿਚ ਪਾਉਣ ਤਾਂ ਪਹਿਲੀ ਖਾਧੀ ਭੀ ਬਾਹਰ ਨੂੰ ਆਵੇ । ਕਹਿਣ ਲੱਗੇ ਭਗਤ ਜੀ ਇਤਨੀ ਸੇਵਾ ਕਰਕੇ ਛੱਤੀ ਪ੍ਰਕਾਰ ਦੇ ਭੋਜਨ ਛਕਾਕੇ ਪਿਛੋਂ ਇਹ ਮਖੌਲ ਕੀਤਾ ਹੈ? ਜ਼ਹਿਰ ਵਰਗੀ ਕੌੜੀ ਇਹ ਕੀ ਚੀਜ ਛਕਾਈ ਹੈ ? ਭਗਤ ਜੀ ਨੇ ਕਿਹਾ, ਨਹੀਂ ਇਹ ਤਾਂ ਉਸ ਤੂੰਬੀ ਦਾ ਪ੍ਰਸਾਦਿ ਤੁਹਾਨੂੰ ਵਰਤਾਇਆ ਹੈ। ਜਿਸਦਾ ਤੁਸੀਂ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਵਾ ਕੇ ਲਿਆਏ ਸੀ। ਤਾਂ ਪੰਡਿਤਾਂ ਨੇ ਕਿਹਾ ਜੀ ਇਹ ਤਾਂ ਕੌੜੀ ਹੈ। ਤਾਂ ਕਬੀਰ ਜੀ ਨੇ ਉਚਾਰਿਆ :-



'ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥' (ਅੰਗ ੬੫੬)

ਸੋ ਭਾਵ ਇਹ ਹੈ ਕਿ ਜੇ ਕੇਵਲ ਸਰੀਰ ਦੇ ਗੋਤੇ ਹੀ ਪਾਣੀ ਵਿਚ ਲੁਵਾਉਂਦੇ ਰਹੇ, ਪਰ ਅੰਦਰੋਂ ਪਾਪਾਂ ਵਿਕਾਰਾਂ ਦੀ ਮੈਲ ਨਹੀਂ ਲਾਹੀ ਤਾਂ ਤੂੰਬੀ ਵਾਂਗ ਹੈ। ਜਿਵੇਂ ਬਾਹਰੋਂ ਬਾਹਰੋਂ ਨੁਹਾਉਣ ਤੋਂ ਵੀ ਕਉੜੀ ਹੀ ਰਹੀ। ਇਸੇ ਤਰ੍ਹਾਂ ਜੇ ਭਾਵਨਾ ਨਹੀਂ ਤਾ ਤੀਰਥਾਂ ਤੇ ਇਸ਼ਨਾਨ ਕਰਨ ਤੋਂ ਕੋਈ ਲਾਭ ਨਹੀਂ ਪ੍ਰਾਪਤ ਹੋਣਾ। ਜੇ ਨਹਾਕੇ ਵਿਕਾਰ ਹੀ ਦੂਰ ਨਹੀਂ ਕੀਤੇ ਤਾਂ ਕੇਵਲ ਨਹਾਉਣ ਦਾ ਕੋਈ ਫਾਇਦਾ ਨਹੀਂ।

"ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ ॥
(ਸ੍ਵੈਯੇ ਪਾ: ੧੦ ਸ੍ਰਾਵਗ ਸੁਧ)

ਜੇ ਮਨ ਵਿਚ ਹੋਰ ਵਾਸ਼ਨਾ (ਲੀਏ) ਲੈ ਕੇ ਭਾਵੇਂ ਸਤਾਂ ਸਮੁੰਦਰਾਂ ਵਿਚ ਵੀ ਨਹੌਂਦਾ ਫਿਰੇ। ਸਿਮਰਨ ਤੋਂ ਹੀਣਾ ਹੋਣ ਕਰਕੇ ਉਸ ਦਾ ਇਹ ਲੋਕ ਵੀ ਗਿਆ ਤੇ ਪਰਲੋਕ ਵੀ ਕਲਿਆਣ ਨ ਹੋਣ ਕਰਕੇ, ਗਵਾ ਲਿਆ।

## ੨. ਸਾਖੀ ਤੁਲਸੀ ਦਾਸ ਜੀ ਦੀ

ਭਗਤ ਤੁਲਸੀ ਦਾਸ ਜੀ ਪਰਮੇਸਰ ਦੇ ਬਹੁਤ ਪਿਆਰੇ ਭਗਤ ਕਾਂਸ਼ੀ ਵਿਚ ਹੋਏ ਹਨ। ਇਕ ਵਾਰੀ ਜਗਨ ਨਾਥ ਦੀ ਯਾਤਰਾ ਕਰਨ ਗਏ। ਉਥੇ ਠਾਕੁਰਾਂ ਦੀਆਂ ਮੂਰਤੀਆਂ ਸਸਤੀਆਂ ਵਿਕਦੀਆਂ ਵੇਖੀਆਂ ਮੁਲ ਲੈ ਲਈਆਂ ਕਿ ਵੇਚਕੇ ਨਫਾ ਲਵਾਂਗਾ । ਪਰਮੇਸਰ ਸਾਧੂ ਦਾ ਭੇਸ ਧਾਰ ਕੇ ਇਨ੍ਹਾਂ ਦੇ ਘਰ ਪਹੁੰਚਿਆ ਅਤੇ ਪੁਛਿਆ ਕਿ ਭਗਤ ਜੀ ਕਿੱਥੇ ਹਨ ? ਉਨ੍ਹਾਂ ਦੇ ਦਰਸ਼ਨ ਕਰਨੇ ਹਨ। ਸੇਵਕਾਂ ਨੇ ਉੱਤਰ ਦਿਤਾ ਕਿ ਉਹ ਜਗਨ ਨਾਥ ਦੀ ਯਾਤਰਾ ਕਰਨ ਗਏ ਹਨ। ਸਾਧੂ ਦੇ ਭੇਸ ਵਿਚ ਪਰਮੇਸਰ ਨੇ ਕਿਹਾ ਕਿ ਉਹ ਤਾਂ ਸੌਦਾ ਖਰੀਦਣ ਗਏ ਹਨ, ਯਾਤਰਾ ਕਰਨ ਨਹੀਂ ਗਏ। ਆਪ ਜੀ ਇਹ ਗੱਲ ਕਹਿ ਕੇ ਉਥੋਂ ਚਲੇ ਗਏ।

ਤੁਲਸੀ ਦਾਸ ਜੀ ਯਾਤਰਾ ਕਰ ਕੇ ਅਤੇ ਠਾਕੁਰਾਂ ਦੀਆਂ ਮੂਰਤੀਆਂ ਖਰੀਦ ਕੇ ਆਪਣੇ ਘਰ ਕਾਂਸ਼ੀ ਵਿਖੇ ਪਹੁੰਚੇ । ਪੁੱਛਿਆ ਕਿ ਪਿੱਛੋਂ ਕੋਈ ਮਿਲਣ ਵਾਸਤੇ ਆਇਆ ਸੀ ? ਸੇਵਕਾਂ ਨੇ ਕਿਹਾ ਕਿ ਇਕ ਸਾਧੂ ਪਰਮੇਸਰ ਦੇ ਪਿਆਰੇ ਆਏ ਸਨ। ਉਨ੍ਹਾਂ ਨੇ ਆਪ ਜੀ ਦੇ ਬਾਰੇ ਪੁਛਿਆ, ਕਿ ਕਿੱਥੇ ਗਏ ਹਨ ? ਅਸਾਂ ਦੱਸਿਆ ਕਿ ਯਾਤਰਾ ਕਰਨ ਗਏ ਹਨ। ਉਨ੍ਹਾਂ ਨੇ ਅੱਗੋਂ ਉੱਤਰ ਦਿਤਾ, ਕਿ ਉਹ ਸੌਦਾ ਖ਼ਰੀਦਣ ਗਏ ਹਨ ਯਾਤਰਾ ਕਰਨ ਨਹੀਂ ਗਏ।

ਇਹ ਸੁਣਕੇ ਤੁਲਸੀ ਦਾਸ ਜੀ ਨੇ ਅਫਸੋਸ ਕੀਤਾ ਕਿ ਮੈਂ ਗ਼ਲਤੀ ਕੀਤੀ ਹੈ ਜੋ ਭਗਵਾਨ ਦੀਆਂ ਮੂਰਤੀਆਂ ਨੂੰ ਸਸਤਾ ਜਾਣ ਕੇ ਖਰੀਦ ਲਿਆਇਆ ਹਾਂ। ਪਰਮੇਸਰ ਤੇ ਮੇਰੀ ਸਰਧਾ ਕੀ ਹੋਈ ? ਭਗਤ ਜੀ ਉਸੇ ਵੇਲੇ ਹੀ ਮੂਰਤੀਆਂ ਵਾਪਸ ਕਰਨ ਚਲੇ ਗਏ। ਪਰਮੇਸਰ ਫਿਰ ਸਾਧੂ ਦਾ ਰੂਪ ਧਾਰ ਕੇ ਭਗਤ ਜੀ ਦੇ ਘਰ ਆਏ। ਪੁੱਛਿਆ, ਕਿ ਭਗਤ ਜੀ ਕਿੱਥੇ ਹਨ ?

ਸੇਵਕਾਂ ਨੇ ਉੱਤਰ ਦਿਤਾ, ਕਿ ਜਗਨ ਨਾਥ ਜੀ ਦੀ ਯਾਤਰਾ ਕਰਨ ਗਏ ਹਨ। ਪਰਮੇਸਰ ਨੇ ਕਿਹਾ, ਕਿ ਨਹੀਂ ਉਹ ਤਾਂ ਸੌਦਾ ਵਾਪਸ ਕਰਨ ਗਏ ਹਨ। ਇੰਨੀ ਗੱਲ ਕਹਿ ਕੇ ਉੱਥੋਂ ਚਲੇ ਗਏ।

ਠਾਕੁਰ ਵਾਪਸ ਕਰਕੇ ਤੁਲਸੀ ਦਾਸ ਜੀ ਆਏ ਤਾਂ ਸੇਵਕਾਂ ਨੇ ਕਿਹਾ, ਕਿ ਇੱਕ ਸਾਧੂ ਆਪ ਜੀ ਦੇ ਦਰਸ਼ਨਾਂ ਲਈ ਆਏ ਸਨ। ਸਾਥੋਂ ਪੁੱਛਿਆ, ਕਿ ਭਗਤ ਜੀ ਕਿਥੇ ਹਨ ? ਅਸੀਂ ਦੱਸਿਆ, ਕਿ ਯਾਤਰਾ ਕਰਨ ਗਏ ਹਨ। ਉਨ੍ਹਾਂ ਨੇ ਕਿਹਾ, ਕਿ ਨਹੀਂ ਉਹ ਤਾਂ ਸੌਦਾ ਵਾਪਸ ਕਰਨ ਗਏ ਹਨ।

ਇਹ ਸਾਰੀ ਗੱਲ ਸੁਣਕੇ ਭਗਤ ਜੀ ਨੇ ਵਿਚਾਰਿਆ, ਕਿ ਮੇਰੀ ਯਾਤਰਾ ਸਫਲ ਨਹੀਂ ਹੋਈ। ਕਾਮਨਾ ਤੋਂ ਰਹਿਤ ਹੋ ਕੇ ਫਿਰ ਯਾਤਰਾ ਕਰਨ ਗਏ। ਪਰਮੇਸਰ ਫਿਰ ਮਹਾਤਮਾ ਦੇ ਰੂਪ ਵਿਚ ਆਏ ਤੇ ਕਿਹਾ ਕਿ ਭਗਤ ਜੀ ਦੇ ਦਰਸ਼ਨ ਕਰਨੇ ਹਨ। ਸੇਵਕਾਂ ਨੇ ਉੱਤਰ ਦਿਤਾ, ਕਿ ਉਹ ਜਗਨ ਨਾਥ ਜੀ ਦੀ ਯਾਤਰਾ ਕਰਨ ਗਏ ਹਨ। ਪ੍ਰਮਿਸਰ ਨੇ ਕਿਹਾ, ਹਾਂ ਭਾਈ ਹੁਣ ਠੀਕ ਹੀ ਉਹ ਯਾਤਰਾ ਕਰਨ ਗਏ ਹਨ। ਹੁਣ ਉਨ੍ਹਾਂ ਦੀ ਯਾਤਰਾ ਸਫਲ ਹੋਈ ਹੈ।

ਭਾਵ ਇੱਛਾ ਕਾਮਨਾਂ ਅਤੇ ਮਾਇਕੀ ਲਾਲਚ ਤੋਂ ਰਹਿਤ ਹੋ ਕੇ ਇਸ਼ਨਾਨ ਕੀਤੇ ਸਫਲੇ ਹਨ। ਇਹ ਨਹੀਂ ਕਿ ਨਾਲੇ ਬਾਵਾ ਜੀ ਦੇ ਦਰਸ਼ਨ ਨਾਲੇ (ਮੁੰਞ) ਬਗੜ ਦਾ ਸੌਦਾ। ਇਉਂ ਇਸ਼ਨਾਨ ਕੀਤੇ ਸਫ਼ਲੇ ਨਹੀਂ ਹਨ।

ਪ੍ਰਸ਼ਨ :-ਸਿੱਧਾਂ ਨੇ ਪੁੱਛਿਆ ਕਿ ਹੇ ਸੱਚੇ ਪਾਤਸ਼ਾਹ ਜੀ ! ਬਿਨਾਂ ਭਾਗਾਂ ਤੋਂ ਵੀ ਕੁਝ ਪ੍ਰਾਪਤ ਹੁੰਦਾ ਹੈ ਕਿ ਨਹੀਂ ?

**ਉੱਤਰ :-ਜੇਤੀ ਸਿਰਠਿ ਉਪਾਈ ਵੇਖਾ** :-ਹੇ ਸਿਧੋ ! (ਜੇਤੀ) ਜਿਤਨੀ (ਸਿਰਠਿ) ਸ੍ਰਿਸਟੀ (ਉਪਾਈ) ਪੈਦਾ ਕੀਤੀ ਹੋਈ (ਵੇਖਾ) ਵੇਖਦੇ ਹਾਂ।

**ਵਿਣੁ ਕਰਮਾ ਕਿ ਮਿਲੈ ਲਈ** :-ਬਿਨਾ (ਕਰਮਾਂ) ਭਾਗਾਂ ਤੋਂ ਕਿਸੇ ਨੂੰ (ਕਿ) ਕੀ (ਮਿਲੈ) ਮਿਲਿਆ ਹੈ ? ਵਾ :-ਵਾਹਿਗੁਰੂ ਦੀ (ਕਰਮਾ) ਕਿਰਪਾ ਤੋਂ ਬਿਨਾ ਕੀ ਮਿਲੇਗਾ। ਜੇ ਮਿਲ ਭੀ ਗਿਆ ਹੈ ਤਾਂ ਕਿਸੇ ਨੇ ਕੀ



(ਲਈ) ਲਿਆ ਹੈ ? ਭਾਵ ਕਿਸੇ ਕੋਲ ਕੀ ਰਿਹਾ ਹੈ ? ਯਥਾ :-

'ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥' (ਅੰਗ ੧੮)

## ੧. ਸਾਖੀ ਲਛਮੀ ਤੇ ਕਰਮ ਦੇਵਤੇ ਦਾ ਸੰਬਾਦ

ਇੱਕ ਵਾਰੀ ਕਰਮ ਦੇਵਤੇ ਅਤੇ ਲੱਛਮੀ ਦਾ ਸੰਬਾਦ ਹੋਇਆ। ਲੱਛਮੀ ਨੇ ਕਿਹਾ ਮੈਂ ਵਡੀ ਹਾਂ। ਮੈਂ ਹੀ ਸਭ ਕੁਝ ਕਰ ਤੇ ਕਰਾ ਸਕਦੀ ਹਾਂ। ਹੇ ਕਰਮ ਦੇਵਤਾ ! ਤੂੰ ਨਾਮ ਮਾਤਰ ਹੈਂ। ਕਰਮ ਦੇਵਤੇ ਨੇ ਕਿਹਾ, ਕਰਮਾਂ ਤੋਂ ਬਿਨਾਂ ਤੂੰ ਕੁਝ ਭੀ ਨਹੀਂ ਦੇ ਸਕਦੀ। ਜੇ ਮੈਂ ਕਿਰਪਾ ਨਾ ਕਰਾਂ ਤਾਂ ਤੇਰਾ ਦਿਤਾ ਸਫਲਾ ਨਹੀਂ ਹੁੰਦਾ। ਜੀਵ ਕੰਗਾਲ ਹੀ ਰਹਿੰਦਾ ਹੈ। ਇਹ ਕਹਿੰਦੀ, ਕਿਵੇਂ ? ਕਰਮ ਦੇਵਤੇ ਨੇ ਆਖਿਆ, ਅਜ਼ਮਾ ਕੇ ਵੇਖ ਲੈ ! ਸਾਧ ਸੰਗਤ ਜੀ ! ਉਸ ਵਕਤ ਲੱਛਮੀ ਨੇ ਇਕ ਗਰੀਬ ਲਕੜਹਾਰੇ ਨੂੰ, ਜੋ ਜੰਗਲ ਵਿਚੋਂ ਲੱਕੜਾਂ ਚੁਗਕੇ ਗੁਜ਼ਾਰਾ ਕਰਦਾ ਸੀ। ਉਸਦਾ ਕੰਗਾਲਪੁਣਾ ਚੁੱਕਣ ਵਾਸਤੇ ਪੰਜ ਸੌ ਮੋਹਰਾਂ ਦੀ ਥੈਲੀ ਦਿਤੀ ਤੇ ਕਿਹਾ ਕਿ ਇਸ ਨਾਲ ਮੌਜਾਂ ਮਾਣ। ਜਦੋਂ ਥੈਲੀ ਲੈ ਕੇ ਘਰ ਆਇਆ। ਉਸ ਵਕਤ ਘਰ ਵਿਚ ਕੋਈ ਨਹੀਂ ਸੀ। ਉਸਨੇ ਥੈਲੀ ਕੰਧ ਉਤੋਂ ਦੀ ਆਪਣੇ ਘਰ ਵਿੱਚ ਸੁੱਟੀ, ਤਾਂ ਗੁਆਂਢਣ ਨੂੰ ਖੜਕਾ ਸੁਣ ਗਿਆ। ਲਕੜਹਾਰਾ ਘਰ ਵਾਲੀ ਨੂੰ ਸੱਦਣ ਗਿਆ। ਮਗਰੋਂ ਗੁਆਂਢਣ ਮੋਹਰਾਂ ਦੀ ਥੈਲੀ ਚੁਕ ਕੇ ਘਰ ਲੈ ਗਈ। ਜਦੋਂ ਇਹ ਘਰ ਵਾਲੀ ਨੂੰ ਸੱਦ ਕੇ ਲਿਆਇਆ, ਥੈਲੀ ਉਥੇ ਨਹੀਂ ਸੀ। ਇਹ ਵੇਖਕੇ ਬਹੁਤ ਹੀ ਦੁਖੀ ਹੋਇਆ।

ਫਿਰ ਦੂਜੇ ਦਿਨ ਜੰਗਲ ਵਿੱਚ ਲੱਕੜਾਂ ਲੈਣ ਗਿਆ। ਲੱਛਮੀ ਮਿਲੀ ਤੇ ਕਿਹਾ, ਤੈਨੂੰ ਮੋਹਰਾਂ ਦੀ ਥੈਲੀ ਦਿਤੀ ਸੀ ਉਸ ਦਾ ਕੀ ਕੀਤਾ ਹੈ ? ਤਾਂ ਉਸਨੇ ਦਸਿਆ, ਕੋਈ ਚੁਕਕੇ ਲੈ ਗਿਆ ਹੈ। ਤਾਂ ਫਿਰ ਲੱਛਮੀ ਨੇ ਇਕ ਹੀਰਿਆਂ ਦਾ ਹਾਰ ਦਿੱਤਾ ਅਤੇ ਪੱਕਿਆਂ ਕੀਤਾ, ਵੇਖੀਂ ਕੱਲ੍ਹ ਵਾਂਗ ਨਾ ਗਵਾ ਲਈਂ। ਇਸ ਨੇ ਹੁਸ਼ਿਆਰੀ ਨਾਲ ਪੱਗ ਵਿੱਚ ਟੰਗ ਲਿਆ ਤੇ ਤੁਰ ਪਿਆ। ਗਰਮੀ ਲੱਗੀ ਤਾਂ ਪਾਣੀ ਵੇਖਕੇ ਇਸ਼ਨਾਨ ਕਰਨ ਵਾਸਤੇ ਕਪੜੇ ਲਾਹਕੇ ਰੱਖ ਦਿਤੇ। ਹਾਰ ਸਮੇਤ ਪੱਗ ਭੀ ਰੱਖ ਦਿਤੀ। ਇਹ ਇਸ਼ਨਾਨ ਕਰ ਰਿਹਾ ਸੀ। ਇਕ ਇੱਲ ਆਈ ਖਾਣ ਵਾਲੀ ਵਸਤੂ ਸਮਝਕੇ ਹਾਰ ਸਮੇਤ ਪੱਗ ਚੁਕ ਕੇ ਲੈ ਗਈ। ਤੇ ਆਪਣੇ ਆਲ੍ਹਣੇ ਵਿਚ ਰੱਖ ਦਿੱਤਾ। ਇਹ ਖਾਲੀ ਦਾ ਖਾਲੀ ਮਨ ਵਿਚ ਝੂਰਦਾ ਹੀ ਰਹਿ ਗਿਆ।

ਫੇਰ ਤੀਜੇ ਦਿਨ ਸਿਰੋਂ ਨੰਗਾ ਲੱਕੜਾਂ ਵਾਸਤੇ ਜੰਗਲ ਵਿਚ ਗਿਆ।
ਲੱਛਮੀ ਨੇ ਹੈਰਾਨ ਹੋ ਕੇ ਪੁਛਿਆ, ਤੇਰੇ ਨਾਲ ਕੀ ਗੱਲ ਬਣੀ ? ਤਾਂ ਇਸ ਨੇ
ਸਾਰੀ ਵਾਰਤਾ ਸੁਣਾਈ। ਸੁਣ ਕੇ ਫੇਰ ਇਕ ਬੜਾ ਕੀਮਤੀ ਲਾਲ ਦਿਤਾ, ਅਤੇ
ਕਿਹਾ ਕਿ ਹੁਣ ਚੰਗੀ ਤਰ੍ਹਾਂ ਸਾਂਭਕੇ ਰੱਖੀਂ। ਉਸ ਨੇ ਸੰਭਾਲ ਕੇ ਉਪਰਲੀ ਜੇਬ
ਵਿਚ ਪਾ ਲਿਆ। ਰਸਤੇ ਵਿਚ ਤੁਰੇ ਆਉਂਦੇ ਨੂੰ ਪਿਆਸ ਲੱਗੀ । ਦਰਿਆ ਦੇ
ਕੰਢੇ ਤੇ ਬੈਠਕੇ ਪਾਣੀ ਪੀਣ ਲੱਗਾ। ਜਦੋਂ ਨੀਵਾਂ ਹੋਇਆ ਤਾਂ ਲਾਲ ਪਾਣੀ
ਵਿਚ ਡਿਗ ਪਿਆ ਅਤੇ ਮੱਛੀ ਨੇ ਨਿਗਲ ਲਿਆ ਤਾਂ ਅਤਿਅੰਤ ਹੀ ਦੁਖੀ ਹੋਕੇ
ਘਰ ਗਿਆ। ਮਾਇਆ ਨੇ ਫੇਰ ਚੌਥੇ ਦਿਨ ਉਸਨੂੰ ਜੰਗਲ ਵਿੱਚ ਪਹਿਲੇ ਵਾਂਗ
ਲਕੜਾਂ ਲੈਣ ਜਾਂਦਾ ਵੇਖਿਆ। ਵਿਥਿਆ ਪੁਛਣ ਤੋਂ ਪਤਾ ਲੱਗਾ ਕਿ ਪਾਣੀ ਪੀਣ
ਸਮੇਂ ਲਾਲ ਪਾਣੀ ਵਿੱਚ ਡਿੱਗ ਪਿਆ ਤੇ ਇਹ ਗਰੀਬ ਦਾ ਗਰੀਬ ਹੀ ਰਿਹਾ।
'ਵਿਣੁ ਕਰਮਾ ਕਿਛੁ ਪਾਈਐ ਨਾਹੀ, ਜੇ ਬਹੁਤੇਰਾ ਧਾਵੈ ॥' (ਅੰਗ ੭੨੨)

ਸੋ ਲਛਮੀ ਨੇ ਕਰਮ ਦੇਵਤੇ ਨੂੰ ਆਖਿਆ, ਕਿ ਮੈਂ ਹਾਰੀ। ਹੁਣ ਤੂੰ
ਇਸ ਤੇ ਕਿਰਪਾ ਕਰ ਤੇ ਇਸ ਨੂੰ ਕੁਝ ਦੇਹ। ਕਰਮ ਦੇਵਤੇ ਨੇ ਕਿਹਾ, ਮੈਂ
ਬਹੁਤਾ ਨਹੀਂ ਦੇਣਾ, ਕੇਵਲ ਦੋ ਪੈਸੇ ਹੀ ਦਿੰਦਾ ਹਾਂ। ਸੋ ਕਰਮ ਦੇਵਤੇ ਨੇ
ਲਕੜਹਾਰੇ ਨੂੰ ਦੋ ਪੈਸੇ ਹੀ ਦਿੱਤੇ ਤੇ ਕਿਹਾ ਕਿ ਬਾਜ਼ਾਰੋਂ ਕੁਝ ਲੈ ਕੇ ਖਾ ਲਈਂ।
ਉਹ ਗਰੀਬ ਦੋ ਪੈਸੇ ਲੈ ਕੇ ਗਿਆ ਤੇ ਬਜ਼ਾਰੋਂ ਇਕ ਮੱਛੀ ਖ਼ਰੀਦ ਕੇ ਘਰ ਲੈ
ਗਿਆ। ਕੁਦਰਤੀ ਇਹ ਉਹੀ ਮੱਛੀ ਸੀ ਜਿਸ ਨੇ ਉਹ ਲਾਲ ਨਿਗਲਿਆ ਸੀ।
ਮੱਛੀ ਚੀਰਨ ਤੋਂ ਵਿਚੋਂ ਉਹ ਲਾਲ ਨਿਕਲ ਆਇਆ। ਵੇਖ ਕੇ ਲਕੜਹਾਰਾ
ਖ਼ੁਸ਼ ਹੋ ਕੇ ਕਹਿਣ ਲੱਗਾ, ਕਿ ਲੱਭ ਪਿਆ, ਲੱਭ ਪਿਆ।

ਇਹ ਸੁਣ ਕੇ ਗੁਆਂਢਣ ਡਰ ਗਈ ਕਿ ਮੇਰਾ ਪਤਾ ਲੱਗ ਗਿਆ ਹੈ।
ਉਸੇ ਵੇਲੇ ਉਸ ਨੇ ਮੋਹਰਾਂ ਦੀ ਥੈਲੀ ਕੰਧ ਦੇ ਉਤੋਂ ਦੀ ਚਲਾ ਕੇ ਲੜਕਹਾਰੇ ਦੇ
ਘਰ ਵਿਚ ਸੁਟ ਦਿਤੀ । ਇਸ ਪ੍ਰਕਾਰ ਉਹ ਧਨ ਭੀ ਆ ਗਿਆ। ਫਿਰ
ਮੱਛੀ ਰਿੰਨ੍ਹਣ ਵਾਸਤੇ ਇਕ ਪਿੱਪਲ ਤੋਂ ਲੱਕੜਾਂ ਲਾਹੁਣ ਵਾਸਤੇ ਚੜ੍ਹਿਆ।
ਅੱਗੇ ਕੀ ਵੇਖਿਆ ਇੱਲ ਦੇ ਆਲ੍ਹਣੇ ਵਿਚੋਂ ਹਾਰ ਸਮੇਤ ਉਹੋ ਹੀ ਪੱਗ ਮਿਲ
ਗਈ। ਉਤਰ ਕੇ ਖੁਸ਼ੀ ਖੁਸ਼ੀ ਘਰ ਆਇਆ। ਇਸ ਪ੍ਰਕਾਰ ਸਾਰੀਆਂ ਚੀਜ਼ਾਂ
ਮਿਲਣ ਕਰਕੇ ਬੜਾ ਸੁਖ ਭੋਗਣ ਲੱਗੇ । ਲੱਛਮੀ ਨੇ ਹਾਰ ਮੰਨੀ ਅਤੇ ਕਰਮ
ਦੇਵਤੇ ਦੀ ਜਿੱਤ ਹੋਈ।

ਸੋ ਸਤਿਗੁਰੂ ਜੀ ਫ਼ੁਰਮਾਉਂਦੇ ਹਨ :–
(ਵਿਣੁ ਕਰਮਾ ਕਿ ਮਿਲੈ ਲਈ) ਬਿਨਾ ਕਰਮਾਂ ਤੋਂ ਕਿਸੇ ਨੂੰ ਕੀ ਮਿਲਦਾ



ਹੈ ? ਜੇ ਕਿਸੇ ਨੇ ਲੈ ਭੀ ਲਿਆ ਤਾਂ ਉਸ ਦੇ ਪਾਸ ਕੀ ਰਿਹਾ ਹੈ ? ਭਾਵ ਨਹੀਂ
ਰਿਹਾ, ਲਕੜਹਾਰੇ ਦੀ ਨਿਆਈਂ। ਲਛਮੀ ਮੋਹਰਾਂ ਦੀ ਥੈਲੀ, ਹਾਰ ਅਤੇ
ਲਾਲ ਦੇ ਚੁਕੀ। ਪਰ ਕੁਝ ਵੀ ਪ੍ਰਾਪਤ ਨਾ ਹੋਇਆ। ਕਰਮਾਂ ਕਰਕੇ ਸਭ ਕੁਝ
ਮਿਲ ਗਿਆ। ਸ੍ਰੀ ਮੁਖਵਾਕ :–

'ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ ॥' (ਅੰਗ ੧੦੯੧)
'ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ ॥' (ਅੰਗ ੯੫੦)
'ਵਿਣੁ ਕਰਮਾ ਕਿਛੁ ਪਾਈਐ ਨਹੀ, ਕਿਆ ਕਰਿ ਕਹਿਆ ਜਾਇ॥'(ਅੰਗ੪੩੦)

## ੨. ਸਾਖੀ ਇਸਤ੍ਰੀ ਤੋਂ ਸੂਰੀ ਬਣਨ ਦੀ

ਇਕ ਆਦਮੀ ਤੇ ਇਕ ਉਸਦੀ ਇਸਤ੍ਰੀ ਤੇ ਤੀਜਾ ਇਨ੍ਹਾਂ ਦਾ ਪੁਤ੍ਰ ਸੀ।
ਇਹ ਬਹੁਤ ਗਰੀਬ ਸਨ । ਜੰਗਲ ਚੋਂ' ਲੱਕੜਾਂ ਆਦਿ ਇਕੱਠੀਆਂ ਕਰਕੇ
ਬਜ਼ਾਰ ਵਿਚ ਵੇਚ ਕੇ ਉਸ ਦਾ ਅੰਨ ਆਦਿ ਲੈ ਕੇ ਗੁਜ਼ਾਰਾ ਕਰਦੇ ਸਨ। ਇਕ
ਦਿਨ ਉਸ ਗਰੀਬ ਆਦਮੀ ਨੂੰ ਇਕ ਸ਼ਿਵਜੀ ਦਾ ਉਪਾਸ਼ਕ ਮਿਲਿਆ ਤਾਂ
ਇਸ ਨੇ ਆਪਣਾ ਗਰੀਬੀ ਦਾ ਹਾਲ ਦੱਸਿਆ । ਉਸਨੂੰ ਇਸ ਤੇ ਤਰਸ
ਆਇਆ ਤੇ ਕਿਹਾ ਤੁਸੀਂ ਸ਼ਿਵ ਭਗਵਾਨ ਦੀ ਉਪਾਸ਼ਨਾ ਕਰੋ, ਉਹ ਛੇਤੀ
ਪ੍ਰਸੰਨ ਹੋ ਜਾਂਦੇ ਹਨ । ਉਨ੍ਹਾਂ ਪਾਸੋਂ ਤੁਸੀਂ ਆਪਣੀ ਗਰੀਬੀ ਦੂਰ ਕਰਵਾ
ਲਇਓ। ਇਹ ਸੁਣ ਕੇ ਤਿੰਨੇ ਹੀ ਜੰਗਲ ਵਿਚ ਜਾਕੇ ਸ਼ਿਵਜੀ ਦੀ ਉਪਾਸ਼ਨਾ
ਵਿਚ ਜੁੜ ਗਏ। ਕੁਝ ਸਮਾਂ ਬੀਤਣ ਤੋਂ ਪਿਛੋਂ ਸ਼ਿਵ ਭਗਵਾਨ ਪ੍ਰਸੰਨ ਹੋਏ
ਆ ਕੇ ਉਸ ਪੁਰਸ਼ ਦੀ ਇਸਤ੍ਰੀ ਨੂੰ ਕਿਹਾ 'ਵਰੰਬ੍ਰੂ' ਵਰ ਮੰਗ! ਤਾਂ ਉਸ ਨੇ
ਕਿਹਾ ਮੇਰਾ ਸਰੂਪ ਸੁੰਦਰ ਤੇ ਸਰੀਰ ਨੌਜਵਾਨ ਹੋ ਜਾਵੇ ਤਾਂ ਸ਼ਿਵਜੀ ਨੇ ਕਿਹਾ
'ਤਥਾ ਅਸਤੂ' ਇਸੇ ਤਰ੍ਹਾਂ ਹੋਵੇਗਾ। ਉਸੇ ਵਕਤ ਉਸ ਦਾ ਸੁੰਦਰ ਸਰੂਪ ਹੋ
ਗਿਆ। ਇਤਨੇ ਚਿਰ ਨੂੰ ਇਕ ਰਾਜਾ ਘੋੜੇ ਤੇ ਚੜਿਆ ਸ਼ਿਕਾਰ ਖੇਡਦਾ ਖੇਡਦਾ
ਇਸੇ ਪਾਸੇ ਆ ਨਿਕਲਿਆ। ਜਦੋਂ ਇਸ ਇਸਤ੍ਰੀ ਦਾ ਸੁੰਦਰ ਸਰੂਪ ਵੇਖਿਆ
ਤਾਂ ਉਸ ਦਾ ਚਿੱਤ ਲੁਭਾਇਮਾਨ ਹੋ ਗਿਆ ਤੇ ਉਸ ਨੂੰ ਆਪਣੀ ਰਾਣੀ ਬਣੌਣ
ਵਾਸਤੇ ਆਪਣੇ ਪਿੱਛੇ ਚੜ੍ਹਾ ਲਿਆ ਤੇ ਸ਼ਹਿਰ ਵਲ ਵਾਪਸ ਤੁਰ ਪਿਆ । ਇਸ
ਇਸਤ੍ਰੀ ਦੇ ਪਤੀ ਨੂੰ ਇਹ ਵੇਖ ਕੇ ਕ੍ਰੋਧ ਆਇਆ ਕਿ ਮੇਰੀ ਇਸਤ੍ਰੀ ਕਿਸੇ ਹੋਰ
ਨਾਲ ਤੁਰ ਚੱਲੀ ਹੈ। ਇਹ ਇਉਂ ਵਿਚਾਰ ਹੀ ਕਰ ਰਿਹਾ ਸੀ ਕਿ ਸ਼ਿਵ ਜੀ
ਨੇ ਇਸਨੂੰ ਆ ਕੇ ਦਰਸ਼ਨ ਦੇਕੇ ਕਿਹਾ ਹੇ ਪੁਰਸ਼ਾ ! ਵਰ ਮੰਗ ਤਾਂ ਇਸ ਨੇ
ਗੁਸੇ ਨਾਲ ਕਿਹਾ ਮੇਰੇ ਘਰ ਵਾਲੀ ਸੂਰੀ ਬਣ ਜਾਵੇ । ਤਾਂ ਸ਼ਿਵਜੀ ਨੇ ਕਿਹਾ

ਇਸੇ ਤਰ੍ਹਾਂ ਹੋ ਜਾਏਗਾ। ਤਾਂ ਉਸੇ ਵਕਤ ਘੋੜੇ ਤੇ ਬੈਠੀ ਸੂਰੀ ਬਣਕੇ ਘੁਰ ਘੁਰ ਕਰਨ ਲੱਗੀ ਤਾਂ ਉਸ ਰਾਜੇ ਨੇ ਸੋਚਿਆ ਇਹ ਤਾਂ ਕੋਈ ਜੰਗਲ ਦੀ ਬਲਾ ਹੈ ਇਸ ਨੇ ਰੂਪ ਵਟਾਕੇ ਮੇਰੇ ਨਾਲ ਛਲ ਕੀਤਾ ਹੈ। ਉਸੇ ਵੇਲੇ ਘਬਰਾ ਕੇ ਘੋੜੇ ਤੋਂ ਥੱਲੇ ਸੁਟ ਦਿਤੀ ਤੇ ਘੁਰ ਘੁਰ ਕਰਦੀ ਫੇਰ ਆਪਣੇ ਪੁਤਰ ਪਾਸ ਆ ਗਈ, ਤਾਂ ਪੁਤਰ ਨੂੰ ਤਰਸ ਆ ਗਿਆ ਤੇ ਹੈਰਾਨ ਹੋਇਆ, ਇੱਛਾ ਕੀਤੀ ਕਿ ਮੇਰੀ ਮਾਤਾ ਉਸੇ ਸਰੂਪ ਵਿਚ ਹੋ ਜਾਏ। ਉਸੇ ਵੇਲੇ ਸ਼ਿਵਾਂ ਨੇ ਆ ਕੇ ਕਿਹਾ, ਹੇ ਬੱਚੇ! ਅਸੀਂ ਤੇਰੇ ਤੇ ਪ੍ਰਸੰਨ ਹਾਂ ਤੂੰ ਵਰ ਮੰਗ, ਤਾਂ ਆਪਣੀ ਜੋ ਇਛਾ ਸੀ ਪ੍ਰਗਟ ਕੀਤੀ ਕਿ ਮੇਰੀ ਮਾਤਾ ਉਸੇ ਰੂਪ ਵਿਚ ਹੋ ਜਾਵੇ। ਜਿਵੇਂ ਪਹਿਲਾਂ ਸੀ। ਭਗਵਾਨ ਸ਼ਿਵਜੀ ਨੇ ਕਿਹਾ 'ਤਥਾ ਅਸਤੂ' ਇਹ ਕਹਿ ਕੇ ਚਲੇ ਗਏ ਤੇ ਉਹ ਸੂਰੀ ਤੋਂ ਬਦਲਕੇ ਪਹਿਲੇ ਰੂਪ ਤਰਾਂ ਇਸਤਰੀ ਹੀ ਬਣ ਗਈ। ਤਿੰਨਾਂ ਨੇ ਵਰ ਭੀ ਮੰਗ ਲਏ ਤੇ ਪ੍ਰਾਪਤੀ ਭੀ ਕੁਝ ਨਾ ਹੋਈ। ਸ੍ਰੀ ਮੁਖਵਾਕ :–

'ਸੰਪੈ ਕਉ ਈਸਰ ਧਿਆਈਐ ॥ ਸੰਪੈ ਪੁਰਬ ਲਿਖੇ ਕੀ ਪਾਈਐ ॥'

(ਸੰਪੈ) ਬਿਭੂਤੀ ਦੀ ਪ੍ਰਾਪਤੀ ਵਾਸਤੇ ਸ਼ਿਵਜੀ ਨੂੰ (ਧਿਆਈਐ) ਧਿਆਉਂਦੇ ਹਨ ਪਰ ਪ੍ਰਾਪਤੀ ਨਹੀਂ ਹੁੰਦੀ। ਪੂਰਬਲੇ ਕੀਤੇ ਹੋਏ ਚੰਗੇ ਕਰਮ ਹੋਣ ਤਾਂ ਪ੍ਰਾਪਤੀ ਹੁੰਦੀ ਹੈ ਨਹੀਂ ਤਾਂ ਇਨ੍ਹਾਂ ਤਿੰਨਾਂ ਵਾਂਗ ਖਾਲੀ ਰਹਿ ਜਾਂਦੇ ਹਨ। ਇਸ ਵਾਸਤੇ 'ਵਿਣੁ ਕਰਮਾਂ ਕਿ ਮਿਲੈ ਲਈ' ਬਿਨਾਂ ਕਰਮਾਂ ਤੋਂ ਕੀ ਕਿਸੇ ਨੂੰ ਮਿਲਦਾ ਹੈ, ਭਾਵ ਨਹੀਂ ਮਿਲਦਾ। ਯਥਾ :–ਵਿਣੁ ਕਰਮਾ ਕਿਛੁ ਪਾਈਐ ਨਾਹੀ, ਜੇ ਬਹੁਤੇਰਾ ਧਾਵੈ ॥ (ਅੰਗ ੭੨੨)

ਪ੍ਰਸ਼ਨ :–ਸਿੱਧਾਂ ਨੇ ਹਜ਼ੂਰ ਤੋਂ ਪੁਛਿਆ ਕਿ ਰਤਨ ਜਵਾਹਰ ਮਾਣਿਕ ਆਦਿਕਾਂ ਦਾ ਗਿਆਨ ਤੇ ਪਰਖ ਕਿਵੇਂ ਪ੍ਰਾਪਤ ਹੁੰਦੀ ਹੈ?

## ਉੱਤਰ :–(ਮਤਿ ਵਿਚਿ ਰਤਨ ਜਵਾਹਰ ਮਾਣਿਕ)

ਹੇ ਸਿੱਧੋ! (ਮਤਿ) ਬੁੱਧੀ ਵਿਚ ਹੀ ਰਤਨਾਂ ਜਵਾਹਰਾਤਾਂ ਅਤੇ (ਮਾਣਿਕ) ਮੋਤੀਆਂ ਦਾ ਗਿਆਨ ਹੁੰਦਾ ਹੈ ਭਾਵ ਜੇ ਸਰੀਰ ਵਿਚ (ਮਤਿ) ਬੁਧੀ ਹੋਵੇ ਤਾਂ ਹੀ ਰਤਨ ਜਵਾਹਰ ਮਾਣਿਕ ਆਦਿਕ ਦੀ ਪਰਖ ਤੇ ਗਿਆਨ ਪ੍ਰਾਪਤ ਹੁੰਦਾ ਹੈ। ਤੇ ਕੰਮ ਆਉਂਦੇ ਹਨ, ਨਹੀਂ ਤਾਂ :–

'ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥
ਜੋਤਿ ਇਨਾ ਜਗਦੀਸ ਕੀ ਜਗਤ ਉਲੰਘੇ ਜਾਇ ॥' (ਅੰਗ ੧੩੭੦)

(ਸਾਖੀ ਲੱਕੜਹਾਰੇ ਦੇ ਅੰਨ੍ਹਾ ਬਣਨ ਦੀ)



**ਜੇ ਇਕ ਗੁਰ ਕੀ ਸਿਖ ਸੁਣੀ :–** ਜੇ ਸਤਿਗੁਰੂ ਸਾਹਿਬ ਜੀ ਦੀ ਕੇਵਲ ਇਕ ਸਿੱਖਿਆ ਸੁਣ ਲਵੇ ਤਾਂ ਹੀ ਬੁਧੀ ਵਿਚੋਂ ਇਹ ਸਾਰੇ ਗੁਣ ਪ੍ਰਾਪਤ ਹੁੰਦੇ ਹਨ। ਅਥਵਾ :–ਜੇ ਕਰਕੇ (ਮਤਿ) ਬੁਧੀ ਵਿਚ ਗੁਰਾਂ ਦੀ ਇਕ ਸਿਖਿਆ (ਸੁਣੀ) ਸੁਣੀਏ ਭਾਵ ਧਾਰਨ ਕਰੀਏ ਤਾਂ ਰਤਨ, ਜਵਾਹਰ, ਮਾਣਿਕ ਆਦਿ ਅਮੋਲਕ ਪਦਾਰਥ ਪ੍ਰਾਪਤ ਹੋ ਜਾਂਦੇ ਹਨ।

## ਸਾਖੀ ਭਾਈ ਮਰਦਾਨੇ ਦੀ

ਜਦੋਂ, 'ਜਾਹਰ ਪੀਰ ਜਗਤ ਗੁਰ ਬਾਬਾ'। ਸਤਿਗੁਰੂ ਜੀ ਜੀਵਾਂ ਦਾ ਉਧਾਰ ਕਰਨ ਲਈ ਵਿਚਰ ਰਹੇ ਸਨ। ਤਾਂ ਇਕ ਸਮੇਂ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਘਰੋਂ ਨਿਕਲਿਆਂ ਨੂੰ ਬਹੁਤ ਸਮਾਂ ਹੋ ਗਿਆ ਹੈ, ਪਿਛੇ ਬਾਲ ਬੱਚਿਆਂ ਦਾ ਕੀ ਹਾਲ ਹੋਵੇਗਾ? ਤੁਹਾਨੂੰ ਤਾਂ ਲੋੜ ਨਹੀਂ ਪਰ ਮੇਰੇ ਵਾਸਤੇ ਹੀ ਵਾਪਸ ਚਲੋ, ਪਰਵਾਰ ਦੀ ਖ਼ਬਰ ਲੈ ਆਈਏ। ਮਰਦਾਨੇ ਦੀ ਬੇਨਤੀ ਪ੍ਰਵਾਨ ਕਰਕੇ ਸਤਿਗੁਰੂ ਜੀ ਨੇ ਕਿਹਾ, "ਮਰਦਾਨਿਆਂ ਮੀਟ ਅੱਖਾਂ" ਆਪ ਧੁਰ ਕੀ ਬਾਣੀ ਦਾ ਕੀਰਤਨ ਆਰੰਭ ਕੀਤਾ ਤੇ ਕੁਝ ਸਮੇਂ ਪਿਛੋਂ ਕਿਹਾ, ਅੱਖਾਂ ਖੋਲ ਕੇ ਵੇਖ ਕਿਥੇ ਆ ਗਏ ਹਾਂ? ਤਾਂ ਕਿਹਾ ਜੀ ਇਸ ਵੇਲੇ ਤਾਂ ਭਾਈ ਬਾਲਾ ਜੀ ਦੇ ਪਿਤਾ ਚੰਦਰ ਭਾਨ ਜੀ ਦੇ ਖੂਹ ਤੇ ਰਾਏ ਭੋਏ ਦੀ ਤਲਵੰਡੀ ਵਿਚ ਬੈਠੇ ਹਾਂ। ਜਦੋਂ ਦੋ ਘੜੀਆਂ ਗੁਜ਼ਰੀਆਂ ਤਾਂ ਇਸਨੇ ਬੇਨਤੀ ਕੀਤੀ ਕਿ ਮਹਾਰਾਜ ਆਗਿਆ ਦਿਉ ਮੈਂ ਘਰ ਜਾਕੇ ਪ੍ਰਵਾਰ ਦੀ ਖਬਰ ਲੈ ਆਵਾਂ। ਸਤਿਗੁਰੂ ਜੀ ਨੇ ਕਿਹਾ ਕਿ ਜਾ ਕੇ ਖਬਰ ਤਾਂ ਲੈ ਆ ਪ੍ਰੰਤੂ ਪਰਵਾਰ ਦੇ ਮੋਹ ਵਿਚ ਨਾ ਫਸੀਂ ਛੇਤੀ ਵਾਪਸ ਆ ਜਾਵੀਂ। ਸਤ ਬਚਨ ਕਹਿ ਕੇ ਮਰਦਾਨਾ ਤੁਰਨ ਲਗਾ ਤੇ ਬੇਨਤੀ ਕੀਤੀ, ਜੀ ਇਤਨੇ ਸਮੇਂ ਪਿਛੋਂ ਮੈਂ ਘਰ ਚਲਿਆ ਹਾਂ ਬੱਚੇ ਮੇਰੇ ਹੱਥਾਂ ਵੱਲ ਤੱਕਣਗੇ ਜੇ ਕੁਝ ਪਲੇ ਵਿਚ ਹੋਵੇ ਤਾਂ ਮੈਂ ਬੱਚਿਆਂ ਨੂੰ ਦੇਵਾਂਗਾ ਤਾਂ ਉਹ ਪਰਚ ਜਾਣਗੇ। ਇਹ ਬੇਨਤੀ ਸੁਣਕੇ ਸਤਿਗੁਰੂ ਜੀ ਨੇ ਕਿਹਾ ਲੈ ਫਿਰ ਪੱਲਾ ਕਰ, ਜਦੋਂ ਪੱਲਾ ਕੀਤਾ ਤਾਂ ਰੋੜਾਂ ਦਾ ਬੁਕ ਭਰ ਕੇ ਪਾ ਦਿੱਤਾ ਤੇ ਕਿਹਾ ਬੰਨ੍ਹ ਕੇ ਲੈ ਜਾ ਤੇ ਘਰ ਜਾ ਕੇ ਖੋਲ੍ਹੀਂ ਜੋ ਤੇਰੀ ਇੱਛਾ ਹੈ ਕਰਤਾਰ ਪੂਰੀ ਕਰੇਗਾ। ਜਦੋਂ ਸਿਦਕੀ ਭਾਈ ਮਰਦਾਨਾ ਜੀ ਘਰ ਪਹੁੰਚੇ ਪਰਵਾਰ ਨੂੰ ਮਿਲੇ ਪ੍ਰਸੰਨ ਹੋਏ ਤੇ ਗੰਢ ਖੋਲ੍ਹ ਕੇ ਵੇਖੀ ਤਾਂ ਸਚਮੁਚ ਉਹਨਾਂ ਰੋੜਾਂ ਦੀ ਥਾਂ ਕੀਮਤੀ ਰਤਨ ਜਵਾਹਰਾਤ ਆਦਿਕ ਬਣੇ ਵੇਖਕੇ ਬਹੁਤ ਖੁਸ਼ ਹੋ ਕੇ ਆਪਣੇ ਪਰਵਾਰ ਨੂੰ ਦਿੱਤੇ ਤੇ ਮਰਦਾਨਾ ਧੰਨ ਨਿਰੰਕਾਰ ਦੀ ਧੁਨੀ ਵਿਚ ਝੂਮਣ ਲੱਗ ਪਿਆ। ਸੋ ਜੇ (ਮਤਿ ਵਿਚਿ) ਬੁਧੀ ਵਿਚ

ਇਕ ਗੁਰੂ ਨਾਨਕ ਸਾਹਿਬ ਜੀ ਦੀ ਸਿਖਿਆ ਸੁਣੀ ਤੇ ਸਰਧਾ ਨਾਲ ਮੰਨੀ ਤਾਂ ਰਤਨ ਆਦਿਕ ਪ੍ਰਾਪਤ ਹੋਏ। ਯਥਾ :–

'ਅੰਤਰਿ ਰਤਨ ਜਵੇਹਰ ਮਾਣਕੁ ਗੁਰ ਕਿਰਪਾ ਤੇ ਲੀਜੈ ॥'
'ਗੁਰ ਉਪਦੇਸਿ ਜਵਾਹਰ ਮਾਣਿਕ ਸੇਵੇ ਸਿਖੁ ਸੋ ਖੋਜਿ ਲਹੈ ॥'(ਅੰਗ ੧੩੨੮)

ਜੋ ਸਿਖ ਭਾਈ ਮਰਦਾਨੇ ਜੀ ਵਾਂਗ ਸਤਿਗੁਰੂ ਜੀ ਦੀ ਸੇਵਾ ਕਰੇ ਤੇ ਸਰਧਾ ਨਾਲ ਉਪਦੇਸ਼ ਮੰਨੇ ਸੋ ਅਮੋਲਕ ਜਵਾਹਰਾਤ ਤੇ ਮਾਣਕ ਮੋਤੀ ਖੋਜ ਲੈਂਦਾ ਹੈ ਭਾਵ ਪ੍ਰਾਪਤ ਕਰ ਲੈਂਦਾ ਹੈ।

**ਗੁਰਾ; ਇਕ ਦੇਹਿ ਬੁਝਾਈ** :–ਸਤਿਗੁਰੂ ਸਾਹਿਬ ਜੀ ਨੇ ਇਕ (ਬੁਝਾਈ) ਸਿਖਿਆ ਸਮਝਾ (ਦੇਹਿ) ਦਿਤੀ ਹੈ।

**ਸਭਨਾ ਜੀਆ ਕਾ ਇਕੁ ਦਾਤਾ** :–ਸਾਰਿਆਂ ਜੀਆਂ ਦਾ ਇਕ ਅਦ੍ਵੈਤ ਸਰੂਪ ਵਾਹਿਗੁਰੂ ਹੀ ਦਾਤਾ ਹੈ।

**ਸੋ ਮੈ, ਵਿਸਰਿ ਨ ਜਾਈ** :–(ਸੋ) ਉਹ (ਮੈ) ਮੈਨੂੰ ਕਦੇ (ਵਿਸਰਿ) ਭੁਲ ਨਾ ਜਾਵੇ।

**ਅਰਥ ਨੰ: ੨**—ਪ੍ਰਸ਼ਨ :–ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿਖਾਂ ਸਮੇਤ ਬੇਨਤੀ ਕੀਤੀ, ਕਿ ਹੇ ਸਤਿਗੁਰੂ ਸਾਹਿਬ ਜੀ! ਅਸੀਂ ਆਤਮਾ ਰੂਪੀ ਤੀਰਥ ਤੇ ਕਿਸ ਤਰ੍ਹਾਂ ਇਸ਼ਨਾਨ ਕਰੀਏ ?

ਉੱਤਰ :–(ਤੀਰਥਿ ਨਾਵਾ ਜੇ ਤਿਸੁ ਭਾਵਾ) ਜੋ ਸਾਰਿਆਂ ਦੇ ਅੰਦਰ ਆਤਮਾ ਰੂਪੀ ਤੀਰਥ ਹੈ। ਹੇ ਗੁਰਸਿੱਖ! ਉਸ ਵਿਚ–'ਸੁਣਿਆ ਮੰਨਿਆ ਮਨਿ ਕੀਤਾ ਭਾਉ ॥' (ਅੰਗ ੪) ਰੂਪ ਇਸਨਾਨ ਤੂੰ ਤਾਂ ਕਰ ਸਕੇਂਗਾ (ਜੇ ਤਿਸੁ ਭਾਵਾ) ਜੇ (ਤਿਸੁ) ਤਿਸ ਵਾਹਿਗੁਰੂ ਦੀ (ਭਾਵਾ) ਭਾਵਨਾ ਹੋਵੇਗੀ, ਸਰਧਾ ਹੋਵੇਗੀ।

'ਸਰਧਾ ਲਾਗੀ ਸੰਗਿ ਪ੍ਰੀਤ ਮੈ ਇਕੁ ਤਿਲੁ ਰਹਣੁ ਨ ਜਾਇ ॥' (ਅੰਗ ੯੨੮)

ਯਥਾ :–'ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥' (ਅੰਗ ੧੩੫)

'ਜਿਨ ਸਰਧਾ ਰਾਮ ਨਾਮਿ ਲਗੀ ਤਿਨ ਦੂਜੈ ਚਿਤੁ ਨ ਲਾਇਆ ਰਾਮ ॥
ਜੇ ਧਰਤੀ ਸਭ ਕੰਚਨ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥'
(ਅੰਗ ੪੪੪)

(ਵਿਣੁ ਭਾਣੇ ਕਿ ਨਾਇ ਕਰੀ) (ਵਿਣੁ ਭਾਣੇ) ਵਾਹਿਗੁਰੂ ਦਾ ਭਾਣਾ



ਮੰਨੇ, ਤੋਂ ਬਿਨਾਂ, ਭਾਵ ਰਜਾ ਵਿਚ ਚਲੇ ਬਿਨਾਂ ਆਤਮਾ ਰੂਪੀ ਤੀਰਥ ਤੇ (ਕਿ) ਕਿਵੇਂ (ਨਾਇ ਕਰੀ) ਇਸ਼ਨਾਨ ਕਰਾਂਗੇ ? ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਤੋਂ ਬਿਨਾਂ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਨਹੀਂ ਹੋ ਸਕਣਾ। ਸਰਧਾ ਭਾਵਨਾ ਅਤੇ ਰਜਾ ਵਿਚ ਚਲੇ ਬਿਨਾਂ ਇਸ਼ਨਾਨ ਨਹੀਂ ਹੋ ਸਕਦਾ।

ਵਾ :–ਜਿੰਨਾ ਚਿਰ ਵਾਹਿਗੁਰੂ ਤੇ ਭਾਵਨਾ ਨਹੀਂ ਕਰਦਾ ਅਤੇ ਭਾਣਾ ਨਹੀਂ ਮੰਨਦਾ। ਉਤਨਾ ਚਿਰ ਤੀਰਥਾਂ ਤੇ ਨਹਾ ਕੇ ਕੀ ਕਰੇਂਗਾ ? ਕੀ ਫਲ ਪ੍ਰਾਪਤ ਹੋਵੇਗਾ ? ਆਤਮਾ ਰੂਪੀ ਤੀਰਥ ਤੇ ਤੇਰਾ ਇਸ਼ਨਾਨ ਨਹੀਂ ਹੋ ਸਕੇਗਾ।

(ਜੇਤੀ ਸਿਰਠਿ ਉਪਾਈ ਵੇਖਾ) (ਜੇਤੀ) ਜਿਤਨੀ (ਸਿਰਠਿ) ਸ੍ਰਿਸ਼ਟੀ ਹੈ। ਉੱਤਮ, ਮਧਮ, ਕਨਿਸ਼ਟ, ਰਜੋ ਤਮੋ ਸਤੋ ਆਦਿ ਪਰਮੇਸਰ ਦੀ (ਉਪਾਈ) ਪੈਦਾ ਕੀਤੀ ਹੋਈ ਹੈ। ਉਹ ਸਾਰੀ ਨੂੰ (ਵੇਖਾ) ਦ੍ਰਿਸ਼ਟਾਰੂਪ ਹੋ ਕੇ ਵੇਖਦਾ ਹੈ।

(ਵਿਣੁ ਕਰਮਾ ਕਿ ਮਿਲੈ ਲਈ) (ਵਿਣੁ ਕਰਮਾ) ਬਿਨਾ (ਕਰਮਾ) ਨਿਸ਼ਕਾਮ ਕਰਮਾਂ ਤੋਂ ਜਾਂ ਆਪ ਕਮਾਈ ਕੀਤੀ ਤੋਂ ਬਗੈਰ ਕਿਸੇ ਨੂੰ (ਕਿ ਮਿਲੈ ਲਈ) ਕੀ ਮਿਲਿਆ ਹੈ? ਜੇ ਮਿਲਿਆ ਹੈ ਤਾਂ ਕਿਸੇ ਨੇ ਕੀ ਸਾਂਭ ਕੇ ਰਖਿਆ ਹੈ ?

'ਕਵਨੁ ਸੁ ਦਾਤਾ ਲੇ ਸੰਚਾਰੇ ॥' (ਅੰਗ ੧੮੧) ......
'ਅਪਨੀ ਵਸਤੁ ਤੂ ਆਪਿ ਪਛਾਨੁ ॥ (ਅੰਗ ੮੯੨)

ਕਈ ਪਾਠੀ 'ਕਿਮਿ ਲੈ ਲਈ' ਪਾਠ ਕਰਦੇ ਹਨ। ਬਿਨਾਂ ਕਰਮਾਂ ਤੋਂ ਕਿਸੇ ਨੇ ਕਿਵੇਂ ਲੈ ਲਿਆ ਹੈ ? ਪੰਡਿਤ ਕਰਤਾਰ ਸਿੰਘ ਜੀ ਦਾਖੇ ਵਾਲਿਆਂ ਨੇ ਭੀ 'ਕਿਮਿ ਲੈ ਲਈ' ਪਾਠ ਮੰਨਿਆ ਹੈ ਪਰ ਇਹ ਪਾਠ ਨਹੀਂ ਹੈ। 'ਕਿ ਮਿਲੈ ਲਈ' ਸੁਧ ਪਾਠ ਹੈ। ਇਹ ਨਿਸਚਾ ਕਰੋ ਜੀ।

ਵਾ :–(ਵਿਣੁ ਕਰਮਾ) ਬਿਨਾਂ ਸਤਿਗੁਰੂ ਸਾਹਿਬ ਜੀ ਦੀ (ਕਰਮਾ) ਕਿਰਪਾ ਤੋਂ ਕਿਸੇ ਨੂੰ ਕੁਝ ਪ੍ਰਾਪਤ ਨਹੀਂ ਹੋਇਆ। ਨ ਕਿਸੇ ਨੇ ਕੁਝ ਲਿਆ ਹੈ। ਸੋ ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਬਣਨਾ ਚਾਹੀਦਾ ਹੈ।

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥
ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥
ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥
ਸਤਿਗੁਰ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥

ਇਕ ਗੁਰੂ ਨਾਨਕ ਸਾਹਿਬ ਜੀ ਦੀ ਸਿਖਿਆ ਸੁਣੀ ਤੇ ਸਰਧਾ ਨਾਲ ਮੰਨੀ ਤਾਂ ਰਤਨ ਆਦਿਕ ਪ੍ਰਾਪਤ ਹੋਏ। ਜਥਾ :-

'ਅੰਤਰਿ ਰਤਨ ਜਵੇਹਰ ਮਾਣਕੁ ਗੁਰ ਕਿਰਪਾ ਤੇ ਲੀਜੈ ॥'
'ਗੁਰ ਉਪਦੇਸਿ ਜਵਾਹਰ ਮਾਣਿਕ ਸੇਵੇ ਸਿਖੁ ਸੋ ਖੋਜਿ ਲਹੈ ॥'(ਅੰਗ ੧੩੨੮)

ਜੋ ਸਿਖ ਭਾਈ ਮਰਦਾਨੇ ਜੀ ਵਾਂਗ ਸਤਿਗੁਰੂ ਜੀ ਦੀ ਸੇਵਾ ਕਰੇ ਤੇ ਸਰਧਾ ਨਾਲ ਉਪਦੇਸ਼ ਮੰਨੇ ਸੋ ਅਮੋਲਕ ਜਵਾਹਰਾਤ ਤੇ ਮਾਣਕ ਮੋਤੀ ਖੋਜ ਲੈਂਦਾ ਹੈ ਭਾਵ ਪ੍ਰਾਪਤ ਕਰ ਲੈਂਦਾ ਹੈ।

**ਗੁਰਾ; ਇਕ ਦੇਹਿ ਬੁਝਾਈ** :-ਸਤਿਗੁਰੂ ਸਾਹਿਬ ਜੀ ਨੇ ਇਕ (ਬੁਝਾਈ) ਸਿਖਿਆ ਸਮਝਾ (ਦੇਹਿ) ਦਿਤੀ ਹੈ।

**ਸਭਨਾ ਜੀਆ ਕਾ ਇਕੁ ਦਾਤਾ** :-ਸਾਰਿਆਂ ਜੀਆਂ ਦਾ ਇਕ ਅਦ੍ਵੈਤ ਸਰੂਪ ਵਾਹਿਗੁਰੂ ਹੀ ਦਾਤਾ ਹੈ।

**ਸੋ ਮੈ, ਵਿਸਰਿ ਨ ਜਾਈ** :-(ਸੋ) ਉਹ (ਮੈ) ਮੈਨੂੰ ਕਦੇ (ਵਿਸਰਿ) ਭੁਲ ਨਾ ਜਾਵੇ।

**ਅਰਥ ਨੰ: ੨**-ਪ੍ਰਸ਼ਨ :-ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿਖਾਂ ਸਮੇਤ ਬੇਨਤੀ ਕੀਤੀ, ਕਿ ਹੇ ਸਤਿਗੁਰੂ ਸਾਹਿਬ ਜੀ! ਅਸੀਂ ਆਤਮਾ ਰੂਪੀ ਤੀਰਥ ਤੇ ਕਿਸ ਤਰ੍ਹਾਂ ਇਸ਼ਨਾਨ ਕਰੀਏ ?

ਉੱਤਰ :-(ਤੀਰਥਿ ਨਾਵਾ ਜੇ ਤਿਸੁ ਭਾਵਾ) ਜੋ ਸਾਰਿਆਂ ਦੇ ਅੰਦਰ ਆਤਮਾ ਰੂਪੀ ਤੀਰਥ ਹੈ। ਹੇ ਗੁਰਸਿੱਖ ! ਉਸ ਵਿਚ-'ਸੁਣਿਆ ਮੰਨਿਆ ਮਨਿ ਕੀਤਾ ਭਾਉ ॥' (ਅੰਗ ੪) ਰੂਪ ਇਸਨਾਨ ਤੂੰ ਤਾਂ ਕਰ ਸਕੇਂਗਾ (ਜੇ ਤਿਸੁ ਭਾਵਾ) ਜੇ (ਤਿਸੁ) ਤਿਸ ਵਾਹਿਗੁਰੂ ਦੀ (ਭਾਵਾ) ਭਾਵਨਾ ਹੋਵੇਗੀ, ਸਰਧਾ ਹੋਵੇਗੀ।

'ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥' (ਅੰਗ ੯੨੮)

ਜਥਾ :-'ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥' (ਅੰਗ ੧੩੫)

'ਜਿਨ ਸਰਧਾ ਰਾਮ ਨਾਮਿ ਲਗੀ ਤਿਨ ਦੂਜੈ ਚਿਤੁ ਨ ਲਾਇਆ ਰਾਮ ॥
ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥' (ਅੰਗ ੪੪੪)

(ਵਿਣੁ ਭਾਣੇ ਕਿ ਨਾਇ ਕਰੀ) (ਵਿਣੁ ਭਾਣੇ) ਵਾਹਿਗੁਰੂ ਦਾ ਭਾਣਾ



ਮੰਨੇ, ਤੋਂ ਬਿਨਾਂ, ਭਾਵ ਰਜਾ ਵਿਚ ਚਲੇ ਬਿਨਾਂ ਆਤਮਾ ਰੂਪੀ ਤੀਰਥ ਤੇ (ਕਿ) ਕਿਵੇਂ (ਨਾਇ ਕਰੀ) ਇਸ਼ਨਾਨ ਕਰਾਂਗੇ ? ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਤੋਂ ਬਿਨਾਂ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਨਹੀਂ ਹੋ ਸਕਣਾ। ਸਰਧਾ ਭਾਵਨਾ ਅਤੇ ਰਜਾ ਵਿਚ ਚਲੇ ਬਿਨਾਂ ਇਸ਼ਨਾਨ ਨਹੀਂ ਹੋ ਸਕਦਾ।

ਵਾ :-ਜਿੰਨਾ ਚਿਰ ਵਾਹਿਗੁਰੂ ਤੇ ਭਾਵਨਾ ਨਹੀਂ ਕਰਦਾ ਅਤੇ ਭਾਣਾ ਨਹੀਂ ਮੰਨਦਾ। ਉਤਨਾ ਚਿਰ ਤੀਰਥਾਂ ਤੇ ਨਹਾ ਕੇ ਕੀ ਕਰੇਂਗਾ ? ਕੀ ਫਲ ਪ੍ਰਾਪਤ ਹੋਵੇਗਾ ? ਆਤਮਾ ਰੂਪੀ ਤੀਰਥ ਤੇ ਤੇਰਾ ਇਸ਼ਨਾਨ ਨਹੀਂ ਹੋ ਸਕੇਗਾ।

(ਜੇਤੀ ਸਿਰਠਿ ਉਪਾਈ ਵੇਖਾ) (ਜੇਤੀ) ਜਿਤਨੀ (ਸਿਰਠਿ) ਸ੍ਰਿਸ਼ਟੀ ਹੈ। ਉੱਤਮ, ਮਧਮ, ਕਨਿਸ਼ਟ, ਰਜੋ ਤਮੋ ਸਤੋ ਆਦਿ ਪਰਮੇਸ਼ਰ ਦੀ (ਉਪਾਈ) ਪੈਦਾ ਕੀਤੀ ਹੋਈ ਹੈ। ਉਹ ਸਾਰੀ ਨੂੰ (ਵੇਖਾ) ਦ੍ਰਿਸ਼ਟਾਰੂਪ ਹੋ ਕੇ ਵੇਖਦਾ ਹੈ।

(ਵਿਣੁ ਕਰਮਾ ਕਿ ਮਿਲੈ ਲਈ) (ਵਿਣੁ ਕਰਮਾ) ਬਿਨਾ (ਕਰਮਾ) ਨਿਸ਼ਕਾਮ ਕਰਮਾਂ ਤੋਂ ਜਾਂ ਆਪ ਕਮਾਈ ਕੀਤੀ ਤੋਂ ਬਗੈਰ ਕਿਸੇ ਨੂੰ (ਕਿ ਮਿਲੈ ਲਈ) ਕੀ ਮਿਲਿਆ ਹੈ? ਜੇ ਮਿਲਿਆ ਹੈ ਤਾਂ ਕਿਸੇ ਨੇ ਕੀ ਸਾਂਭ ਕੇ ਰਖਿਆ ਹੈ ?

'ਕਵਨੁ ਸੁ ਦਾਤਾ ਲੇ ਸੰਚਾਰੈ ॥' (ਅੰਗ ੧੮੧) ......
'ਅਪਨੀ ਵਸਤੁ ਤੂ ਆਪਿ ਪਛਾਨੁ ॥ (ਅੰਗ ੮੯੨)

ਕਈ ਪਾਠੀ 'ਕਿਮਿ ਲੈ ਲਈ' ਪਾਠ ਕਰਦੇ ਹਨ। ਬਿਨਾਂ ਕਰਮਾਂ ਤੋਂ ਕਿਸੇ ਨੇ ਕਿਵੇਂ ਲੈ ਲਿਆ ਹੈ ? ਪੰਡਿਤ ਕਰਤਾਰ ਸਿੰਘ ਜੀ ਦਾਖੇ ਵਾਲਿਆਂ ਨੇ ਭੀ 'ਕਿਮਿ ਲੈ ਲਈ' ਪਾਠ ਮੰਨਿਆ ਹੈ ਪਰ ਇਹ ਪਾਠ ਨਹੀਂ ਹੈ। 'ਕਿ ਮਿਲੈ ਲਈ' ਸੁਧ ਪਾਠ ਹੈ। ਇਹ ਨਿਸਚਾ ਕਰੋ ਜੀ।

ਵਾ :-(ਵਿਣੁ ਕਰਮਾ) ਬਿਨਾਂ ਸਤਿਗੁਰੂ ਸਾਹਿਬ ਜੀ ਦੀ (ਕਰਮਾ) ਕਿਰਪਾ ਤੋਂ ਕਿਸੇ ਨੂੰ ਕੁਝ ਪ੍ਰਾਪਤ ਨਹੀਂ ਹੋਇਆ। ਨ ਕਿਸੇ ਨੇ ਕੁਝ ਲਿਆ ਹੈ। ਸੋ ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਬਣਨਾ ਚਾਹੀਦਾ ਹੈ।

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥
ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥
ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥
ਸਤਿਗੁਰ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥

ਨਵਨਿਧਿ ਪਾਈਐ ॥
ਸਤਿਗੁਰੁ ਹੋਇ ਦਇਆਲੁ ਤਾ ਸਚਿ ਸਮਾਈਐ ॥ (ਅੰਗ ੧੪੯)
ਸਤਿਗੁਰੁ ਹੋਇ ਦਇਆਲੁ ਤ ਮਾਣਿਕ) (ਮਤਿ) ਆਤਮ ਵਿਸ਼ੈਣੀ
(ਮਤਿ ਵਿਚਿ ਰਤਨ ਜਵਾਹਰ ਮਾਣਿਕ) (ਮਤਿ) ਆਤਮ ਵਿਸ਼ੈਣੀ ਬੁੱਧੀ ਦੇ ਵਿਚਿ (ਰਤਨ) ਜਿਸ ਕਰਕੇ ਹੋਰ ਪਦਾਰਥਾਂ ਦੀ (ਰਤ) ਪ੍ਰੀਤ (ਨ) ਰਹੇ।
ਐਸਾ ਕੌਣ ਹੈ ? ਵੈਰਾਗ ? ਤਰ ਤੀਬਰ, ਤਰ ਤਮ ਵੈਰਾਗ।

(ਰੂਪ ਵੈਰਾਗ) 'ਬ੍ਰਹਮ ਲੋਕ ਲਉ ਭੋਗ ਜੋ ਕਾਗ ਬਿਸਟ ਸਮ ਤਿਆਗ।' (ਵਿਚਾਰ ਸਾਗਰ) ਅਤੇ (ਜਵਾਹਰ) ਜੋ ਆਪਣੇ (ਜਵ) ਜੌਹਰ ਵਿਖਾ ਕੇ ਗਾਹਕ ਦੇ ਚਿਤ ਨੂੰ (ਹਰ) ਚੁਰਾ ਲਵੇ। ਜਾਂ ਜਿਹੜਾ ਆਪ ਦੀ (ਜਵ) ਚਾਲ ਵਿਖਾ ਕੇ ਕਾਹਲੀ ਦੇ ਨਾਲ ਗਾਹਕ ਦੇ ਚਿਤ ਨੂੰ (ਹਰ) ਚੁਰਾ ਲਵੇ।
ਇਸ ਪ੍ਰਕਾਰ ਦਾ ਜਵਾਹਰ ਕੌਣ ਹੈ ? ਗਿਆਨ।

ਅਤੇ (ਮਾਣਿਕ) ਜੋ ਮਾਣ ਦੀ ਕਨਾਇਤ ਕਰ ਦੇਵੇ, ਰੋਕ ਦੇਵੇ। ਐਸਾ ਕੌਣ ਹੈ ? 'ਜੋ ਸ੍ਰਵਣ, ਮੰਨਣ, ਨਿਧਿਆਸਣ ਕਰਨਾ ਹੈ।' ਇਹ ਸੰਕੇਤੀ ਅਰਥ ਹੈ, ਮਾਣਿਕ ਸ਼ਬਦ ਜਿਥੇ ਵੀ ਬਾਣੀ ਵਿਚ ਆਵੇ। ਇਹ ਅਰਥ ਲਾਉਣਾ, (ਰਤਨ) ਸ਼ਬਦ ਸਤਿਗੁਰੂ ਜੀ ਦੇ ਸ਼ਬਦ ਦਾ ਵਾਚਕ ਭੀ ਆਉਂਦਾ ਹੈ। ਜਿਵੇਂ :-
'ਗੁਰ ਕਾ ਸਬਦੁ ਰਤੰਨੁ ਹੈ ॥' (ਅੰਗ ੯੨੦)

ਸੋ (ਮਤਿ) ਆਤਮ ਵਿਸ਼ੈਣੀ ਬੁੱਧੀ ਵਿਚ ਹੀ (ਰਤਨ) ਤਰ ਤੀਬਰ, ਤਰਤਮ ਵੈਰਾਗ, (ਜਵਾਹਰ) ਗਿਆਨ ਅਤੇ (ਮਾਣਿਕ) ਸ੍ਰਵਣ, ਮੰਨਣ, ਨਿਧਿਆਸਣ ਹਨ। ਪਰ ਬੁੱਧੀ ਦੇ ਅੰਦਰੋਂ ਪ੍ਰਾਪਤ ਤਾਂ ਹੁੰਦੇ ਹਨ।
(ਜੇ ਇਕ ਗੁਰ ਕੀ ਸਿਖ ਸੁਣੀ) ਜੇ ਕਰਕੇ (ਗੁਰ ਕੀ) ਸਤਿਗੁਰੂ ਸਾਹਿਬ ਜੀ ਦੀ (ਇਕ) ਇਕ ਅਦਵੈਤ ਸਰੂਪ ਦੀ ਪ੍ਰਾਪਤੀ ਵਾਲੀ ਜਾਂ (ਇਕ) ਜੀਵ ਈਸ਼ ਦੀ ਏਕਤਾ ਵਾਲੀ (ਸਿਖ) ਸਿਖਿਆ, ਭੇਦ ਬਾਦ ਨੂੰ ਬਾਧ (ਨਾਸ) ਕਰਕੇ, ਸ਼ਰਧਾ ਤੇ ਵਿਸ਼ਵਾਸ਼ ਰੂਪੀ ਕੰਨਾਂ ਨਾਲ (ਸੁਣੀ) ਸ੍ਰਵਣ ਕਰੇ।
(ਗੁਰਾ, ਇਕ ਦੇਹਿ ਬੁਝਾਈ) ਸਤਿਗੁਰੂ ਜੀ ਨੇ (ਅਸੱਤ ਜੜ੍ਹ ਦੁਖ ਰੂਪ ਦੇਹ ਦਾ ਅਧਿਆਸ ਛੁਡਾਕੇ) ਸਤ ਚੇਤਨ ਅਨੰਦ, ਅਖੰਡ ਚੇਤਨ ਦੇਹ (ਬੁਝਾਈ) ਸਮਝਾ ਦਿਤੀ ਹੈ।

ਵਾ :-ਇਕ ਸਤ ਸਰੂਪ ਦੀ ਪ੍ਰਾਪਤੀ ਦੀ ਸਿਖਿਆ ਸਮਝਾ ਦਿਤੀ ਹੈ।
(ਸਭਨਾ ਜੀਆ ਕਾ ਇਕੁ ਦਾਤਾ) ਸਾਰਿਆਂ ਜੀਆਂ ਦਾ ਇਕੋ ਦਾਤਾ ਹੈ। ਹੇ ਸਿੱਖ ! ਸੋ ਤੇਰਾ ਵਾਸਤਵ ਰੂਪ ਹੈ। 'ਤਤ ਤ੍ਵੰ ਅਸੀ' ਵਾਕ ਕਹਿ ਦਿਤੇ।

ਪ੍ਰਸ਼ਨ :-ਫੇਰ ਉਸਦਾ ਅਭਿਆਸ ਕਦੋਂ ਕਰਦੇ ਹੋ ?



ਉੱਤਰ :-(ਸੋ ਮੈ ਵਿਸਰਿ ਨਾ ਜਾਈ) (ਸੋ) ਉਹ (ਮੈ) ਮੈਨੂੰ ਕਦੇ ਭੁਲਦਾ ਹੀ ਨਹੀਂ ਹੈ ਜੋ ਆਪਣਾ ਆਪ ਸਰੂਪ ਹੈ ਸਦਾ ਸਾਖਿਆਤ ਸਫੁਰਨ ਰਹਿੰਦਾ ਹੈ। ਵਾ (ਸੋ) ਤੱਤ ਪਦ ਦਾ ਲੱਖ ਅਰਥ ਰੂਪ (ਮੈ) ਮੇਰਾ ਆਪਣਾ ਆਪ ਸਰੂਪ ਹੈ ਜੋ ਸਦਾ ਸਾਖਿਆਤ ਤੇ ਸਫੁਰਨ ਰਹਿੰਦਾ ਹੈ ਆਪਣਾ ਆਪ ਸਰੂਪ ਹੋਣ ਕਰਕੇ (ਵਿਸਰਿ ਨ ਜਾਈ) ਭੁੱਲ ਨਹੀਂ (ਜਾਈ) ਜਾਂਦਾ ਭਾਵ ਭੁਲਦਾ ਨਹੀਂ ਹੈ।

---

## ❀ ਸਤਵੀਂ ਪਉੜੀ ਪ੍ਰਾਰੰਭ ❀

**ਜੇ ਜੁਗ ਚਾਰੇ ਆਰਜਾ; ਹੋਰ ਦਸੂਣੀ ਹੋਇ ॥ ਨਵਾ ਖੰਡਾ ਵਿਚਿ ਜਾਣੀਐ; ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ; ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ; ਤ ਵਾਤ ਨ ਪੁਛੈ ਕੇ ॥
ਕੀਟਾ ਅੰਦਰਿ ਕੀਟੁ ਕਰਿ; ਦੋਸੀ ਦੋਸੁ ਧਰੇ ॥
ਨਾਨਕ, ਨਿਰਗੁਣਿ ਗੁਣੁ ਕਰੇ; ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ; ਜਿ ਤਿਸੁ ਗੁਣੁ ਕੋਇ ਕਰੇ ॥੭॥**

ਸਿੱਧ ਕਹਿਣ ਲੱਗੇ ਹੇ ਸਤਿਗੁਰੂ ਜੀ ! ਆਪ ਜੋਗ ਮੱਤ ਧਾਰਨ ਕਰ ਲਉ। ਜੋਗਾ ਅਭਿਆਸ ਕਰਕੇ ਆਪ ਜੀ ਦੀ ਉਮਰ ਬਹੁਤ ਵੱਡੀ ਹੋ ਜਾਵੇਗੀ। ਆਪ ਜੀ ਦਾ ਨਾਮ ਸਾਰਿਆਂ ਵਿਚ ਚੰਗਾ (ਉੱਘਾ, ਪ੍ਰਸਿੱਧ) ਹੋ ਜਾਵੇਗਾ। ਨਵਾਂ ਖੰਡਾਂ (ਸਾਰੀ ਸ੍ਰਿਸ਼ਟੀ) ਵਿਚ ਚੰਗੀ ਤਰ੍ਹਾਂ ਜਾਣੇ ਜਾਓਗੇ। ਸਭ ਲੋਕ ਤੁਹਾਡੇ ਮੂੰਹ ਤੇ ਭਾਵ ਸਾਹਮਣੇ ਜਸ ਅਤੇ ਮਗਰੋਂ ਪਿੱਠ ਪਿੱਛੇ ਭੀ ਕੀਰਤੀ ਮਹਿਮਾਂ ਕਰਿਆ ਕਰਨਗੇ। ਇਹ ਸੁਣ ਕੇ ਹਜ਼ੂਰ ਇਸ ਸੱਤਵੀਂ ਪਉੜੀ ਵਿਚ ਵੈਰਾਗਮਈ ਉਪਦੇਸ਼ ਬਖਸ਼ਦੇ ਹਨ।

### ਅਰਥ ਨੰ: ੧ :-(ਜੇ ਜੁਗ ਚਾਰੇ ਆਰਜਾ)

ਹੇ ਸਿੱਧੋ ! ਜੋਗਾਭਿਆਸ ਹਠ ਜੋਗ ਕਰਕੇ ਜੇ (ਚਾਰੇ) ਚਾਰ ਜੁਗਾਂ ਜਿੰਨੀ

ਹੋਰ ਦਸੂਣੀ ਹੋਇ :—ਚਾਰ ਜੁਗਾਂ ਨਾਲੋਂ ਹੋਰ (ਦਸੂਣੀ) ਦਸ ਗੁਣੀ ਭਾਵ ਚਾਲ੍ਹੀ ਜੁਗਾਂ ਦੀ ਹੋ ਜਾਵੇ। ਅਥਵਾ (ਚਾਰੇ) ਚਾਰ ਜੁਗਾਂ ਦੀ ਅਤੇ ਹੋਰ (ਦਸੂਣੀ) ਚਾਲੀ ਜੁਗਾਂ ਦੀ, ਇਹ ਸਾਰੀ ਮਿਲਾ ਕੇ ਚੁਤਾਲੀ ਜੁਗਾਂ ਦੀ ਲੰਮੀ (ਆਰਜਾ) ਉਮਰ ਹੋ ਜਾਵੇ। ਲੰਮੀ ਤਰਤਾਲੀ ਲੱਖਵੀਹ ਹਜ਼ਾਰ ਵਰ੍ਹੇ ਦੀ (ਆਰਜਾ) ਉਮਰ ਹੋ ਜਾਵੇ।* ਪਰ ਭਾਉ ਭਗਤੀ, ਭਜਨ, ਤੋਂ ਬਗੈਰ ਤਾਂ 'ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥' (ਅੰਗ ੧੨੦੪) ਤਾਂ ਬਿਅਰਥ ਹੀ ਹੈ। ਸਿਮਰਨ ਤੋਂ ਬਿਨਾਂ ਲੰਮੀਂ ਉਮਰ ਸਗੋਂ ਦੁਖਦਾਇਕ ਹੁੰਦੀ ਹੈ । ਜਿਵੇਂ ਸੱਪ ਦੀ ਉਮਰ ਜਿਉਂ ਜਿਉਂ ਵਧੇ ਨਾਲ ਨਾਲ ਜ਼ਹਿਰ ਵੀ ਬਹੁਤੀ ਵਧਦੀ ਜਾਂਦੀ ਹੈ।

'ਬਿਨੁ ਸਿਮਰਨੁ ਜੋ ਜੀਵਨੁ ਬਲਨਾ ਸਰਪ ਜੈਸੇ ਆਰਜਾਰੀ ॥
ਨਵ ਖੰਡਨ ਕੋ ਰਾਜ ਕਮਾਵੈ, ਅੰਤਿ ਚਲੈਗੋ ਹਾਰੀ ॥' (ਅੰਗ ੭੧੨)

ਲੰਮੀ ਉਮਰ ਦਾ ਮਾਣ ਹੋ ਜਾਂਦਾ ਹੈ।

## ਗੁਰੂ ਗੋਬਿੰਦ ਸਿੰਘ ਜੀ ਤੇ ਲੰਮੀ ਉਮਰ ਵਾਲੇ ਜੋਗੀ ਦੀ ਸਾਖੀ

ਸਾਧ ਸੰਗਤ ਜੀਉ ! ਜਦੋਂ ਸ੍ਰੀ ਮੁਕਤਸਰ ਸਾਹਿਬ ਜੀ ਦਾ ਜੰਗ ਹੋਇਆ ਉਸ ਵਕਤ ਸ੍ਰੀ ਕਲਗੀਧਰ ਸਤਿਗੁਰੂ ਜੀ ਨੇ ਟੁਟੀ ਗੰਢੀ ਅਤੇ ਭਾਈ ਮਹਾਂ ਸਿੰਘ ਜੀ ਨੂੰ ਵਰ ਦਿਤਾ ਸੀ ਕਿ,

'ਮਹਾਂ ਸਿੰਘ ਬਨਿ ਮਹਾਂ ਸਿੰਘ ਅਬਿ। ਬਰ ਲੈ ਦੇਸ਼ ਉਧਾਰ ਦਯੋ ਸਭ।
ਇਮ ਸ੍ਰੀ ਪ੍ਰਭੁ ਬਹੁ ਬਾਰ ਉਚਾਰੀ । ਟੂਟੀ ਮੇਲਨ ਬਾਤ ਚਿਤਾਰੀ।'
(ਸੂਰਜ ਪ੍ਰਤਾਪ)

ਹੇ ਭਾਈ ਮਹਾਂ ਸਿੰਘਾ ! ਤੂੰ ਸ਼ੇਰ ਬਣਕੇ ਸਾਡੇ ਪਾਸੋਂ ਵਰ ਲੈ ਕੇ ਮਾਝੇ ਦੀ ਟੁਟੀ ਗੰਢਾ ਲਈ ਹੈ। ਐਸੀਆਂ ਬਖਸ਼ਸ਼ਾਂ ਕਰਕੇ ਸਤਿਗੁਰੂ ਜੀ ਨੇ ਪਾਣੀ ਦੀ ਘਾਟ ਹੋਣ ਕਰਕੇ ਉਥੋਂ ਅੱਗੇ ਚਾਲੇ ਪਾਏ ਤਾਂ ਨਾਲ ਰਹਿਣ ਵਾਲੇ ਕੁਝ ਸਿੰਘਾਂ ਨੂੰ ਕਿਹਾ, 'ਇਸ ਉਜਾੜ ਤੋਂ ਲੰਘਕੇ ਜਿਥੇ ਪਾਣੀ ਵੇਖੋ ਉਥੇ ਡੇਰਾ ਕਰ ਦਿਉ। ਕੁਝ ਅਗੇ ਗਏ ਤਾਂ ਇਕ ਸੁੰਦਰ ਥਾਂ ਤੇ ਸਰਾਂਇ ਦੇਖੀ ਉਸ ਦੇ ਨੇੜੇ ਸੁੰਦਰ ਤਲਾ ਸੀ। ਉਸ ਅਸਥਾਨ ਤੇ ਸਤਿਗੁਰੂ ਜੀ ਨੇ ਡੇਰਾ ਕੀਤਾ ਸਿੰਘਾਂ ਨੇ

*ਸਤਜੁਗ ਦੀ ਉਮਰ ੧੭੨੮੦੦੦ ਸਾਲ, ਤ੍ਰੇਤੇ ਦੀ ਉਮਰ ੧੨੯੬੦੦੦ ਸਾਲ, ਦੁਆਪਰ ਦੀ ਉਮਰ ੮੬੪੦੦੦ ਸਾਲ ਅਤੇ ਕਲਜੁਗ ਦੀ ਉਮਰ ੪੩੨੦੦੦ ਸਾਲ ਹੈ। ਇਕ ਚੌਕੜੀ ਦੀ ਉਮਰ ੪੩੨੦੦੦੦ ਸਾਲ ਹੈ।



ਉੱਤਰ ਕੇ ਜਿਥੇ ਕਿਥੇ ਘੋੜੇ ਬੰਨ੍ਹ ਦਿਤੇ ਅਤੇ ਘੋੜਿਆਂ ਵਾਸਤੇ ਘਾਹ ਕੱਖ ਆਦਿ ਇਕੱਠੇ ਕੀਤੇ ਅਤੇ ਇਧਰ ਉਧਰ ਫਿਰਨ ਤੁਰਨ ਲੱਗ ਪਏ। ਉਸੇ ਤਲਾਅ ਦੇ ਦੂਸਰੇ ਕਿਨਾਰੇ ਤੇ ਇਕ ਜੋਗਾਅਭਿਆਸੀ ਦਾ ਆਸ਼ਰਮ ਸੀ। ਉਸਨੇ ਸਿੰਘਾਂ ਨੂੰ ਵਿਚਰਦਿਆਂ ਹੋਇਆਂ ਵੇਖ ਕੇ ਆਪਣੇ ਸੇਵਕਾਂ ਪਾਸੋਂ ਪੁਛਿਆ ਕਿ ਤਲਾਅ ਦੇ ਦੂਸਰੇ ਪਾਸੇ ਕਿਸ ਨੇ ਡੇਰਾ ਕੀਤਾ ਹੈ ? ਕਿਧਰੋਂ ਆਏ ਹਨ ਤੇ ਕਿਧਰ ਜਾਣਾ ਹੈ ? ਸੇਵਕਾਂ ਨੇ ਦਸਿਆ ਕਿ ਸਤਿਗੁਰੂ ਦਸਮ ਪਾਤਿਸ਼ਾਹ ਫ਼ੌਜ ਸਮੇਤ ਏਥੇ ਪਹੁੰਚੇ ਹਨ। ਜਿਨ੍ਹਾਂ ਨੇ ਤੁਰਕਾਂ ਨਾਲ ਭਾਰੀ ਜੰਗ ਕਰਕੇ ਧਰਮ ਦੀ ਰਖਿਆ ਕੀਤੀ ਤੇ ਮਹਾਨ ਜਿੱਤ ਪ੍ਰਾਪਤ ਕੀਤੀ ਹੈ। ਇਹ ਸੁਣ ਕੇ ਉਸ ਨੇ ਪੁਛਿਆ ਕਿ ਸਤਿਗੁਰੂ ਜੀ ਦੀ ਉਮਰ ਕਿੰਨੀ ਕੁ ਹੈ ? ਏਨੇ ਚਿਰ ਨੂੰ ਕੁਝ ਕੁ ਸਿੰਘ ਭੀ ਵਿਚਰਦੇ ਹੋਏ ਉਸ ਦੇ ਪਾਸ ਪੁਜ ਗਏ। ਇਕ ਸਿੰਘ ਨੇ ਦੱਸਿਆ ਕਿ ਸਤਿਗੁਰਾਂ ਦੀ ੩੫ (ਪੈਂਤੀ) ਕੁ ਸਾਲ ਦੀ ਅਵਸਥਾ ਹੈ। ਉਸ ਜੋਗੀ ਨੂੰ ਆਪਣੀ ਲੰਬੀ ਉਮਰ ਦਾ ਮਾਣ ਸੀ ਤਾਂ ਉਸ ਨੇ ਸੁਣ ਕੇ ਕਿਹਾ,

'ਸੁਨਤਿ ਸਾਧ ਤਰਕਤਿ ਕਹਿ ਬੈਨਾ। ਤਿਸ ਗੁਰ ਤੇ ਹਮ ਨੇ ਕਯਾ ਲੈਨਾ।
ਸਧੀ ਸਾਧਨਾ ਹੋਇ ਨ ਕੋਈ । ਸ਼ਾਂਤ ਸਮੇਤ ਨਹੀਂ ਚਿੱਤ ਹੋਈ ॥'
(ਐਨ ੧ ਅੰਸੂ ੧੩)

ਇਤਨੀ ਛੋਟੀ ਉਮਰ ਹੈ ਕੋਈ ਸਾਧਨਾ ਨਹੀਂ ਸਾਧੀ ਹੋਣੀ, ਇਸ ਵਾਸਤੇ ਉਨ੍ਹਾਂ ਦਾ ਚਿੱਤ ਸ਼ਾਂਤ ਨਹੀਂ ਹੋਣਾ ਇਸ ਲਈ ਮੈਂ ਉਨ੍ਹਾਂ ਤੋਂ ਕੀ ਲੈਣਾ ਹੈ ? ਇਹ ਤਰਕ ਕੀਤੀ। ਸਿੰਘਾਂ ਨੇ ਸੁਣਕੇ ਆ ਕੇ ਸਤਿਗੁਰੂ ਜੀ ਨੂੰ ਦੱਸਿਆ। ਸਤਿਗੁਰੂ ਜੀ ਨੇ ਕਿਹਾ ਕਿ ਇਹ ਸਾਧ ਬੜੇ ਚਿਰ ਦਾ ਹੈ ਇਸ ਨੂੰ ਆਪਣੀ ਲੰਮੀ ਉਮਰ ਦਾ ਮਾਣ ਹੈ। ਉਸ ਵਕਤ ਉਸ ਸਾਧ ਦੇ ਸੇਵਕ ਭੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਸਿੰਘਾਂ ਦੇ ਨਾਲ ਹੀ ਆਏ ਸਨ । ਸਿੰਘਾਂ ਨੇ ਪੁਛਿਆ ਹੇ ਸਤਿਗੁਰੂ ਜੀ ! ਉਸ ਦੀ ਕਿੰਨੀ ਕੁ ਉਮਰ ਹੈ ਜਿਸ ਦਾ ਉਹ ਮਾਣ ਕਰਦਾ ਹੈ ? ਸਤਿਗੁਰੂ ਜੀ ਨੇ ਕਿਹਾ :-

'ਗੁਰ ਕਹਿੰ ਪੰਚ ਹਜਾਰਨ ਬਰਸ। ਖਟ ਵੀਹਾਂ ਉਪਰ ਭੇ ਸਰਸ।
ਸ੍ਵਾਸ ਟਿਕਾਇ ਸਮਾਧਿ ਲਗਾਵੈ। ਬੈਸੇ ਸੰਮਤ ਕਿਤਿਕ ਬਿਤਾਵੈ ॥੩੧॥
ਕਬਿ ਕਬਿ ਤਜਨ ਸਮਾਧੀ ਕਰੈ । ਬੋਲ ਬਿਲੋਕਹਿ ਇਤ ਉਤ ਫਿਰੈ ॥'
(ਐਨ ੧ ਅੰਸੂ ੧੩)

ਇਸ ਦੀ ਉਮਰ ਪੰਜ ਹਜ਼ਾਰ ਇਕ ਸੌ ਵੀਹ (੫੧੨੦) ਸਾਲਾਂ ਦੀ ਹੈ। ਸੁਆਸ ਟਿਕਾ ਕੇ ਸਮਾਧੀ ਲਾਉਂਦਾ ਹੈ ਅਤੇ ਸਮਾਧੀ ਵਿਚ ਹੀ ਕਈ ਕਈ

ਸਾਲ ਗੁਜਾਰ ਦਿੰਦਾ ਹੈ। ਇਹ ਬਚਨ ਸੁਣ ਕੇ ਉਸ ਸਾਧ ਦੇ ਚੇਲੇ ਬਹੁਤ ਹੈਰਾਨ ਹੋਏ ਅਤੇ ਜਾ ਕੇ ਉਸ ਨੂੰ ਸਾਰੀ ਗੱਲ ਦੱਸੀ। ਇਹ ਸੁਣ ਕੇ ਸਾਧ ਨੇ ਹੈਰਾਨਹੋ ਕੇ ਕਿਹਾ ਇਤਨੀ ਕੁ ਉਮਰ ਵਿਚ ਇਤਨੀ ਭਾਰੀ ਸੋਝੀ! ਉਹ ਤਾਂ ਪੂਰਨ ਸਤਿਗੁਰੂ ਹਨ ਉਹਨਾਂ ਦਾ ਦਰਸ਼ਨ ਜ਼ਰੂਰ ਕਰਨਾ ਚਾਹੀਦਾ ਹੈ। ਹੱਥ ਵਿਚ ਸੋਟੀ ਫੜ ਕੇ ਤੁਰ ਪਿਆ। ਅੱਗੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੀਵਾਨ ਸਜਿਆ ਹੋਇਆ ਸੀ। ਸ੍ਰੀ ਰਹਿਰਾਸ ਸਾਹਿਬ ਜੀ ਦਾ ਪਾਠ ਹੋ ਰਿਹਾ ਸੀ, ਇਹ ਜੋਗੀ ਆ ਕੇ ਖੜਾ ਰਿਹਾ। ਸਤਿਗੁਰੂ ਜੀ ਨੇ ਕਿਹਾ ਹੇ ਸਾਧੋ! ਖੜੇ ਕਿਉਂ ਹੋ? ਬੈਠ ਜਾਉ। ਇਹ ਸੁਣ ਕੇ ਪ੍ਰਣਾਮ ਕੀਤੀ ਤੇ ਸੰਗਤ ਵਿਚ ਬੈਠ ਗਿਆ। ਜਦੋਂ ਅਰਦਾਸ ਹੋਈ ਤਾਂ ਉਸ ਤੋਂ ਪਿਛੋਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੈਨੂੰ ਆਪਣਾ ਸਿੱਖ ਬਣਾ ਲਉ ਜੀ। ਸਤਿਗੁਰੂ ਜੀ ਨੇ ਕਿਹਾ ਤੂੰ ਤਾਂ ਪਹਿਲੇ ਹੀ ਸਿੱਖ ਹੈਂ ਕੇਵਲ ਮੁਕਤੀ ਲਈ ਬੜੇ ਸਾਧਨ ਸਾਧੇ ਹਨ ਅਤੇ ਸਮਾਧੀ ਵਿਚ ਇਸਥਿਤ ਹੋ ਕੇ ਪਰਮੇਸਰ ਨੂੰ ਅਰਾਧਣਾ ਕੀਤਾ ਹੈ। ਅਕਾਲ ਪੁਰਖ ਅੱਗੇ ਨਮਸਕਾਰ ਕਰ ਜਿਸ ਕਰਕੇ ਸਭ ਬੰਧਨ ਕੱਟੇ ਜਾਣ। ਇਉਂ ਕਹਿ ਕੇ ਕ੍ਰਿਪਾ ਦ੍ਰਿਸ਼ਟੀ ਦੁਆਰਾ ਤੱਕਿਆ ਤਾਂ ਸਾਧ ਦੇ ਰਿਦੇ ਵਿਚ ਪ੍ਰਕਾਸ਼ ਹੋ ਗਿਆ, ਅਨੰਦ ਸਹਿਤ ਹੋ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਮੁੜ ਮੁੜ ਕੇ ਨਮਸਕਾਰਾਂ ਕੀਤੀਆਂ ਤੇ ਪੁਛਿਆ ਕਿ ਇਤਨੀ ਛੋਟੀ ਅਵਸਥਾ ਵਿਚ ਇਤਨੀ ਸੋਝੀ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਤੂੰ ਪੁਰਾਣਾ ਗੋਦੜਾ ਰੱਖਿਆ ਹੋਇਆ ਹੈ ਅਸੀਂ ਸਰੀਰ ਰੂਪ ਚੋਲਾ ਨਵਾਂ ਬਦਲਿਆ ਹੈ। ਇਹ ਸੁਣ ਕੇ ਬੜਾ ਭਾਰੀ ਅਨੰਦ ਵਿਚ ਲੀਨ ਹੋਇਆ ਅਤੇ ਆਪਣੇ ਆਸ਼ਰਮ ਵਿਚ ਚਲਾ ਗਿਆ।

ਸੋ ਸਿਮਰਨ ਕਰਨ ਤੋਂ ਬਿਨਾਂ ਭਾਵੇਂ ੪੪ ਜੁਗ ਲੰਮੀ ਉਮਰ ਭੀ ਹੋ ਜਾਵੇ ਹੰਕਾਰ ਹੀ ਵਧਦਾ ਹੈ ਆਤਮਾਨੰਦ ਦੀ ਪ੍ਰਾਪਤੀ ਨਹੀਂ ਹੁੰਦੀ। ਜਿਵੇਂ ਇਸ ਜੋਗੀ ਨੇ ਆਪਣੀ ਲੰਬੀ ਉਮਰ ਜਾਣ ਕੇ ਸਤਿਗੁਰੂ ਜੀ ਦੀ ਉਮਰ ਤੇ ਤਰਕ ਕੀਤੀ ਸੀ, ਪਰ ਰਿਦੇ ਵਿਚ ਕੋਈ ਗਿਆਨ ਨਹੀਂ ਸੀ।

**ਨਵਾ ਖੰਡਾ ਵਿਚਿ ਜਾਣੀਐ** :—ਹੇ ਸਿਧੋ! ਜੇ ਕੋਈ *ਨਵਾਂ

*ਅਜਨਾਭ ਰਾਜੇ ਦੇ ਪੁੱਤਰ ਭਾਰਤ ਦੇ ਨਾਮ ਤੇ ਭਰਤ ਖੰਡ ਨਾਮ ਪਿਆਂ ਹੈ ਅਤੇ ਉਸਦੇ ਬਾਕੀ ਪੁੱਤਰਾਂ ਦੇ ਨਾਮਾਂ ਤੇ ਬਾਕੀ ਦੇ ਖੰਡਾਂ ਦੇ ਨਾਮ ਪਏ ਹਨ। ਜੋ ਨਦੀਆਂ ਮੇਰੂ ਤੋਂ ਉਤਰਦੀਆਂ ਹਨ ਉਨ੍ਹਾਂ ਦੇ ਵਿਚਾਲੇ ਦੀ ਧਰਤੀ ਦਾ ਨਾਮ ਖੰਡ ਪਿਆ ਹੈ। ਜੰਬੂ ਦੀਪ ਅੰਦਰ ਇਹ ਨੌਂ ਖੰਡ ਹਨ। ੧. ਕੁਰੂ ਖੰਡ ੨. ਹਿਰਨਮਯ ਖੰਡ ੩. ਇਲਾਬ੍ਰਤ ਖੰਡ ੪, ਕੇਤਮਾਲ ੫. ਹਰੀ ਵਰਖ ੬. ਰੰਮਯਕ ੭, ਕਿੰਪੁਰਸ਼ ੮, ਭੱਦਰ ੯. ਭਾਰਤ ਖੰਡ।



ਖੰਡਾਂ ਭਾਰਤ ਖੰਡ ਆਦਿਕਾਂ ਵਿਚ (ਮਸ਼ਹੂਰੀ ਨਾਲ ਪ੍ਰਤਾਪ ਕਰਕੇ, ਆਪਣੀਆਂ ਸ਼ਕਤੀਆਂ ਦੇ ਬਲ ਕਰਕੇ, ਰਿੱਧੀਆਂ ਸਿੱਧੀਆਂ ਦੇ ਬਲ ਕਰਕੇ) ਜਾਣਿਆ ਜਾਵੇ।

**ਨਾਲਿ ਚਲੈ ਸਭੁ ਕੋਇ** :—ਜਿਥੇ ਜਾਣਾ ਚਾਹੇ ਸਾਰੇ ਉੱਠਕੇ ਨਾਲ ਹੀ ਚੱਲ ਪੈਣ। ਜਿਸ ਪਾਸੇ ਨੂੰ ਜਾਵੇ ਸਤਿਕਾਰ ਕਰਨ ਵਾਸਤੇ ਸਾਰੇ ਪਹਿਲਾਂ ਹੀ ਆ ਮਿਲਿਆ ਕਰਨ। ਐਨਾ ਵੱਧ ਪ੍ਰੇਮ ਪੈਦਾ ਹੋਵੇ ਸਭ ਕੋਈ ਦਰਸ਼ਨਾਂ ਤੇ ਮੋਹਿਤ ਹੋ ਕੇ ਅਧੀਨ ਹੋ ਜਾਵੇ।

**ਚੰਗਾ ਨਾਉ ਰਖਾਇ ਕੈ** :—ਹੇ ਸਿਧੋ ! ਫੇਰ ਆਪ ਦਾ (ਚੰਗਾ) ਵੱਡਾ ਨਾਉਂ ਦੁਨੀਆਂ ਵਿਚ ਰਖਾ ਲਵੇ ਕਿ ਅਸੀਂ ਬ੍ਰਹਮ ਹਾਂ। ਯਥਾ :–

ਜੇ ਕੋ ਨਾਉ ਧਰਾਇ ਵਡਾ ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥ (ਅੰਗ ੩੬੦)

ਪੀਰ ਪੈਗੰਬਰ ਔਲੀਏ ਅਵਤਾਰ ਜੋ ਚੰਗੇ ਹੋਏ ਹਨ ਉਨ੍ਹਾਂ ਦਾ ਚੰਗਾ ਨਾਉਂ ਆਪਣਾ ਨਾਮ ਰਖਾ ਕੇ ਆਪਣੇ ਆਪ ਨੂੰ ਉਹੋ ਹੀ ਰੂਪ ਕਹਾਵੇ। ਮੈਂ ਫਲਾਨਾ ਅਵਤਾਰ ਜਾਂ ਪੈਗੰਬਰ ਹਾਂ ਪੀਰ ਹਾਂ।

**ਜਸੁ ਕੀਰਤਿ ਜਗਿ ਲੇਇ** :—ਜਸ ਸਾਹਮਣੇ ਲੋਕਾਂ ਤੋਂ ਕਰਾ ਲਵੇ (ਬਹੁਤ ਸਾਰੇ ਲੋਕ ਸਾਹਮਣੇ ਜਸ ਕਰਦੇ ਹਨ ਤੇ ਪਿਛੋਂ ਨਿੰਦਿਆ ਕਰਦੇ ਹਨ) ਪਰ ਜੋ ਜੱਗ ਤੋਂ ਪਿਛੋਂ (ਪਿੱਠ ਪਿਛੇ ਵੀ) 'ਕੀਰਤੀ' ਮਹਿਮਾ ਕਰਵਾ ਲਵੇ (ਲੋਕ ਮੁਖ ਉਤੇ ਭੀ ਜਸ ਕਰਨ ਮਗਰੋਂ ਭੀ ਕੀਰਤੀ ਕਰਨ) ਜੱਗ ਵਿਚ ਵਡਿਆਈ ਲੈ ਲਵੇ। ਏਡਾ ਵੱਡਾ ਬਣ ਜਾਵੇ (ਜਸੁ) ਅਪ੍ਰੋਖ ਹੋਵੇ (ਕੀਰਤਿ) ਪ੍ਰੋਖ ਪਿਛੋਂ ਭੀ ਹੋਵੇ। ਜਸ ਕਰਾਉਣ (ਕੀ) ਦੀ, (ਰਤਿ) ਪ੍ਰੀਤੀ ਲਵੇ ਭਾਵ ਆਪ ਦਾ ਜਸ ਕਰਵਾ ਲਵੇ।

**ਜੇ ਤਿਸੁ ਨਦਰਿ ਨ ਆਵਈ** :—ਹੇ ਸਿਧੋ ! ਭਾਵੇਂ ਐਡੀ ਤਾਕਤ ਵਾਲਾ ਭੀ ਬਣ ਜਾਵੇ। ਪਰ ਜੇ ਤਿਸੁ ਵਾਹਿਗੁਰੂ ਦੀ (ਨਦਰਿ) ਮੇਹਰ ਦੀ ਨਿਗ੍ਹਾ ਵਿਚ ਨ ਆਵੇ। ਭਾਵ ਵਾਹਿਗੁਰੂ ਦੀ ਕਿਰਪਾ ਦਾ ਪਾਤਰ ਨ ਬਣੇ।

**ਤ ਵਾਤ ਨ ਪੁਛੈ ਕੇ** :—ਤਾਂ ਇੱਕ ਦਿਨ ਐਸੀ ਹਾਲਤ ਹੁੰਦੀ ਹੈ। (ਕੇ) ਕੋਈ (ਵਾਤ) ਗੱਲ ਭੀ ਨਹੀਂ ਪੁਛਦਾ। ਕੋਈ ਬੁਲਾਉਂਦਾ ਭੀ ਨਹੀਂ ਐਸੀ ਦੂਰ ਦਸ਼ਾ ਹੋ ਜਾਂਦੀ ਹੈ। ਇਸ ਕਰਕੇ ਹੇ ਸਿੱਧੋ ! ਇਸ ਪ੍ਰਤਾਪ ਨੂੰ ਪਾਕੇ ਕੀ ਲੈਣਾ ਹੈ ? ਪ੍ਰਮੇਸ਼ਰ ਦੀ ਕਿਰਪਾ ਭਰੀ ਨਿਗ੍ਹਾ ਤੋਂ ਬਿਨਾਂ ਤਾਂ :–

ਤੱਕ ਕੇ ਕਿਹਾ ਕਿ ਇਸ ਨੂੰ ਯੋਗ ਉੱਤਰ ਦੇਕੇ ਇਸ ਦਾ ਸੰਸਾ ਨਿਵਿਰਤ ਕਰੋ। ਸਤਿਗੁਰੂ ਜੀ ਦਾ ਹੁਕਮ ਮੰਨਕੇ ਪੰਡਤ ਜੀ ਨੂੰ ਕਿਹਾ :–

'ਗੁਰ ਰੁਖ ਪਾਇ ਕਹਯੋ ਗੁਰਦਾਸ । ਸੁਨਹੁ ਬਿੱਪ ਸਚਿ ਕਹਿੰ ਤੁਮ ਪਾਸ।
ਕਹੋ ਬਯਾਸ ਕੇ ਸਕਲ ਪੁਰਾਨ । ਹੈਂ ਸਾਚੇ ਸਭਿ ਸੁਨਹਿ ਜਹਾਨ ॥੧੫॥
ਸਤਿਗੁਰ ਕੇ ਸਿਖ ਸੋ ਭੀ ਸਾਚੇ। ਸਦਾ ਉਪਾਸ਼ਨ ਗੁਰ ਕੀ ਰਾਚੇ।
ਕਰਮ ਕਾਂਡ ਮੈਂ ਜੋ ਜਗ ਜੀਵਾ। ਕਰਹਿੰ ਸੁਭਾਸੁਭ ਸਰਬ ਸਦੀਵਾ ॥੧੬॥
ਤਿਨ ਕੋ ਪੰਥ ਤਥਾ ਹੀ ਜਾਨਾ। ਪੁੰਨੀ ਕੇ ਅਸਵਾਰੀ ਨਾਨਾ ॥' (ਰਾਸ ੬ ਅੰਸੂ ਪ੨)

ਜੋ ਜੀਵ ਕਰਮ ਕਾਂਡ ਕਰਨ ਵਾਲੇ ਹਨ ਉਹ ਚੰਗੇ ਮਾੜੇ ਕੰਮ ਕਰਦੇ ਹਨ ਇਸ ਲਈ ਉਨ੍ਹਾਂ ਜੀਵਾਂ ਨੂੰ ਉਸੇ ਤਰਾਂ ਹੀ ਜਾਣਾ ਪੈਂਦਾ ਹੈ ਜਿਵੇਂ ਤੂੰ ਕਥਾ ਵਿਚ ਸੁਣਾਇਆ ਹੈ। ਪੁਰਾਨ ਕੇਵਲ ਪਾਪੀ ਤੇ ਪੁੰਨੀ ਜੀਵਾਂ ਦਾ ਹੀ ਕਥਨ ਕਰਦਾ ਹੈ। ਸਤਿਗੁਰੂ ਜੀ ਦੇ ਸਿਖਾਂ ਬਾਰੇ ਕੁਝ ਨਹੀਂ ਕਥਨ ਕਰਦਾ । ਕਿਉਂਕਿ ਸਿੱਖ ਤਾਂ ਸਤਿਗੁਰੂ ਜੀ ਦੀ ਉਪਾਸਨਾ ਕਰਦੇ ਹਨ। ਭਾਵ ਨਾਮ ਜਪਦੇ ਹਨ ਅਤੇ ਪਾਪ ਤਾਂ ਕਰਦੇ ਹੀ ਨਹੀਂ ਤੇ ਮਨ ਵਿਚ ਕੋਈ ਸੁਰਗ ਦੀ ਪ੍ਰਾਪਤੀ ਦੀ ਇਛਾ ਰੱਖ ਕੇ ਦਾਨ ਨਹੀਂ ਕਰਦੇ ਇਸ ਲਈ 'ਪੁੰਨੀ ਪਾਪੀ ਆਖਣ ਨਾਹਿ ॥'

ਸਤਿਗੁਰਾਂ ਦੇ ਸਿਖ ਪੁੰਨੀ ਤੇ ਪਾਪੀ ਕਹੇ ਨਹੀਂ ਜਾਂਦੇ ਤੇ ਪੁਰਾਨ ਪਾਪੀ ਤੇ ਪੁੰਨੀਆ ਬਾਰੇ ਕਥਨ ਕਰਦਾ ਹੈ। ਸਤਿਗੁਰੂ ਜੀ ਦੇ ਸਿਖਾਂ ਦੇ ਨੇੜੇ ਤਾਂ ਜਮ ਭੀ ਨਹੀਂ ਆਉਂਦੇ। ਸਗੋਂ ਕਿਤੇ ਧਰਮਰਾਜਾ ਪਾਸ ਆਪਣੀ ਇੱਛਾ ਅਨੁਸਾਰ ਚਲੇ ਭੀ ਜਾਣ ਤਾਂ ਉਹ ਅਗੋਂ ਸਤਿਕਾਰ ਕਰਦਾ ਹੈ।

'ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥'
'ਜਮ ਕਾਲ ਮਿਲੇ ਦੇ ਭੇਟ ਸੇਵਕ ਨਿਤ ਹੋਈ ॥'

ਕਿਉਂਕਿ :–'ਸ੍ਰੀ ਨਾਨਕ ਕੀ ਸਿਖੀ ਮਹਾਂ। ਮਹਾਂ ਮਹਾਤਮ ਹੈ ਜਹਿੰ ਕਹਾਂ।
ਜੇਤਕ ਬਲ ਜਿਸ ਮਹਿੰ ਹੋਇ ਆਵੈ। ਤੇਤਕ ਕਹੇ ਨ ਕੂਰ ਅਲਾਵੈ ॥'

ਇਹ ਪੰਡਤ ਕਹਿਣ ਲੱਗਾ ਜੀ ਮੈਨੂੰ ਨਿਸਚਾ ਕਿਵੇਂ ਆਵੇ ਮੈਨੂੰ ਵੀ ਦਿਖਾ ਦਿਓ ਜੀ। ਸਤਿਗੁਰੂ ਜੀ ਨੇ ਕਿਹਾ ਸਾਡੇ ਪਾਸ ਹਜ਼ੂਰੀ ਵਿਚ ਰਹਿ ਕੇ ਕਮਾਈ ਕਰ। ਹੁਕਮ ਮੰਨ ਕੇ ਹਜ਼ੂਰੀ ਵਿਚ ਰਹਿ ਕੇ ਵਾਹਿਗੁਰੂ ਮੰਤਰ ਦੀ ਕਮਾਈ ਕਰਨ ਲੱਗ ਪਿਆ। ਕਮਾਈ ਕਰਦੇ ਨੂੰ ਛੇ ਮਹੀਨੇ ਹੋ ਗਏ। ਹਜ਼ੂਰ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਕਿਹਾ ਪੰਡਤ ਜੀ ਹੁਣ ਦੱਸੋ। ਤਾਂ ਪੰਡਤ ਨੇ ਬੇਨਤੀ ਕੀਤੀ ਹੇ ਮਹਾਰਾਜ! ਹੁਣ ਮੇਰੇ ਅੰਦਰ ਕੋਈ ਜਾਤੀ ਅਭਿਮਾਨ ਨਹੀਂ ਰਿਹਾ ਕ੍ਰਿਪਾ ਕਰੋ ਮੈਨੂੰ ਆਪਣਾ ਸਿੱਖ ਬਣਾਉ ਤੇ ਮੇਰੇ ਸਭ ਬੰਧਨ ਨਾਸ ਕਰ ਦਿਉ ਜੀ।



ਸਤਿਗੁਰੂ ਜੀ ਇਹ ਜਾਣਕੇ ਕਿ ਇਸ ਦੇ ਭਾਗ ਜਾਗ ਪਏ ਹਨ, ਮੁਸਕ੍ਰਾਏ ਅਤੇ ਆਪਣਾ ਸਿੱਖ ਬਣਾ ਕੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ ਤਾਂ ਇਸ ਨੂੰ ਸਭ ਪਤਾਲਾਂ ਅਕਾਸ਼ਾਂ ਦੀ ਸੋਝੀ ਹੋ ਗਈ। ਜੋ ਇਕ ਸਾਲ ਦਾ ਰਸਤਾ ਦੱਸਦਾ ਸੀ ਇਉਂ ਇਕ ਨਿਮਖ ਵਿਚ ਹੀ ਵੇਖ ਲਿਆ ਤੇ ਭਾਰੀ ਅਨੰਦ ਸਹਿਤ ਹੋਇਆ ਤੇ ਕਿਹਾ ਕਿ ਆਪ ਜੀ ਦੇ ਸਿੱਖ ਸਚੇ ਹਨ। ਹੁਣ ਮੇਰੀ ਵੀ ਗੰਮਤਾ ਹੋ ਗਈ ਹੈ। ਮੈਂ ਵੀ ਇਕ ਨਿਮਖ ਵਿਚ ਜਾ ਸਕਦਾ ਹਾਂ।

ਸੋ ਇਸ ਤਰ੍ਹਾਂ ਭਾਈ ਗੁਰਦਾਸ ਜੀ ਤੋਂ ਨਾਮ ਦੀ, ਸਿਖੀ ਦੀ ਮਹਿਮਾ ਸ੍ਰਵਣ ਕੀਤੀ ਤੇ ਸਤਿਗੁਰਾਂ ਨੇ ਮਿਹਰ ਕੀਤੀ ਤਾਂ ਇਸ ਦੀ ਸਾਰੇ ਲੋਕਾਂ ਵਿਚ ਗੰਮਤਾ ਹੋ ਗਈ। ਇਉਂ ਨਾਮ ਦੀ ਮਹਿਮਾ ਸ੍ਰਵਣ ਕਰਨੇ ਕਰਕੇ ਸਭ ਥਾਵਾਂ ਦੀ ਗੰਮਤਾ ਹੋ ਜਾਂਦੀ ਹੈ।

ਇਸ ਪ੍ਰਕਾਰ ਪਰਮੇਸ਼ਰ ਦੇ ਨਾਮ ਸ੍ਰਵਣ ਦੀ ਕਮਾਈ ਕਰਨ ਕਰਕੇ ਸੱਤਾਂ ਦੀਪਾਂ, ਲੋਕਾਂ, ਪਾਤਾਲਾਂ ਵਿਚ ਗੰਮਤਾ ਹੋ ਜਾਂਦੀ ਹੈ।

੭. ਵਾਹਿਗੁਰੂ ਦੇ ਨਾਮ ਸ੍ਰਵਣ ਕਰਕੇ ਦੀਪਾਂ, ਪਾਤਾਲਾਂ ਨੂੰ ਜੋ (ਲੋਅ) ਪ੍ਰਕਾਸ਼ਨ ਵਾਲਾ ਹੈ ਤਿਸ ਨੂੰ ਜਾਣ ਲਈਦਾ ਹੈ।

੮. ਪਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ (ਪਾ+ਤਾਲ) (ਤਾਲ) ਰਿਦੇ ਵਿਚੋਂ (ਦੀਪ) ਅਪ੍ਰੋਖ ਗਿਆਨ ਰੂਪੀ ਦੀਵੇ ਦੇ(ਲੋਅ)ਪ੍ਰਕਾਸ਼ ਨੂੰ (ਪਾ) ਪਾ ਲਈਦਾ ਹੈ।

**ਸੁਣਿਐ ਪੋਹਿ ਨ ਸਕੈ ਕਾਲੁ :–**ਵਾਹਿਗੁਰੂ ਪਰਮੇਸਰ ਦੇ ਨਾਮ ਦਾ ਸ੍ਰਵਣ ਕਰਨੇ ਕਰਕੇ ਕਾਲ ਨਹੀਂ ਪੋਹ ਸਕਦਾ ਅਤੇ ਜਮਦੂਤ ਜਾਂ ਧਰਮਰਾਜਾ ਆਦਿ ਵੀ ਪੋਹ ਨਹੀਂ ਸਕਦੇ । ਨਾਮ ਸੁਣਨੇ ਕਰਕੇ ਤਾਂ ਮਰੇ ਹੋਏ ਜੀਉਂਦੇ ਹੋ ਜਾਂਦੇ ਹਨ। ਜੀਉਂਦਿਆਂ ਨੂੰ ਕਾਲ ਨੇ ਕੀ ਪੋਹਣਾ ਹੈ। ਜਿਸ ਪ੍ਰਕਾਰ :–

## ਸਾਖੀ ਬਾਬਾ ਅਟੱਲ ਰਾਇ ਜੀ ਦੀ

ਇਕ ਦਿਨ ਛੇਵੇਂ ਪਾਤਿਸ਼ਾਹ ਜੀ ਦੇ ਸਾਹਿਬਜ਼ਾਦੇ ਬਾਬਾ ਅਟੱਲ ਰਾਇ ਜੀ ਆਪਣੇ ਹਾਣੀ ਲੜਕਿਆਂ ਨਾਲ ਖੇਲ ਰਹੇ ਸਨ। ਖੇਡਦਿਆਂ ਖੇਡਦਿਆਂ ਸਾਰਾ ਦਿਨ ਲੰਘ ਗਿਆ। ਜਦੋਂ ਸ਼ਾਮ ਹੋ ਗਈ ਤਾਂ ਉਸ ਵੇਲੇ, ਸੁਇਨੀ ਖਤ੍ਰੀ ਦੇ ਮੁੰਡੇ ਮੋਹਣ ਦੇ ਸਿਰ ਬਾਜੀ ਆ ਗਈ ਅਤੇ ਬਾਬਾ ਜੀ ਨੇ ਖੇਲ ਬੰਦ ਕਰ ਦਿਤੀ। ਮੋਹਣ ਨੂੰ ਕਿਹਾ ਕਲ੍ਹ ਨੂੰ ਆ ਕੇ ਸਾਡੀ ਬਾਜੀ ਦੇਵੀਂ । ਕਹਿੰਦਾ ਚੰਗਾ ਜੀ। ਇਉਂ ਕਹਿਕੇ ਚਲਾ ਗਿਆ। ਰਾਤ ਨੂੰ ਘਰ ਜਾ ਕੇ ਜਦੋਂ ਮੋਹਣ ਸੁੱਤਾ ਤਾਂ ਸੱਪ ਲੜਨ ਕਰਕੇ ਮਰ ਗਿਆ । ਦੂਜੇ ਦਿਨ ਸਵੇਰ ਨੂੰ ਬਾਬਾ ਅਟੱਲ ਰਾਇ ਜੀ

ਖੇਡਣ ਵਾਲੀ ਥਾਂ ਤੇ ਜਦੋਂ ਆਏ ਤਾਂ ਬਾਕੀ ਦੇ ਲੜਕੇ ਸਾਰੇ ਪਹੁੰਚ ਗਏ ਪਰ ਮੋਹਨ ਨਾ ਆਇਆ। ਇਕ ਬਾਲਕ ਨੂੰ ਸੱਦਣ ਭੇਜਿਆ। ਉਸਨੇ ਆ ਕੇ ਦੱਸਿਆ ਕਿ ਬਾਬਾ ਜੀ ਮੋਹਨ ਤਾਂ ਮਰ ਗਿਆ ਹੈ। ਬਾਬਾ ਜੀ ਉਸਦੇ ਘਰ ਗਏ। ਜਾ ਕੇ ਮੋਹਨ ਨੂੰ ਵਾਹਿਗੁਰੂ ਨਾਮ ਸੁਣਾਇਆ ਅਤੇ ਖੂੰਡੀ ਗਲ ਵਿੱਚ ਪਾ ਕੇ ਕਿਹਾ, ਉੱਠ ਸਾਡੀ ਬਾਜੀ ਦੇਹ। ਵਾਹਿਗੁਰੂ ਦਾ ਨਾਮ ਸ੍ਰਵਣ ਕਰਨੇ ਕਰਕੇ ਉਹ ਜੀਊਂਦਾ ਹੋ ਗਿਆ। ਇਸ ਪ੍ਰਕਾਰ ਨਾਮ ਦਾ ਸ੍ਰਵਣ ਕਰਨੇ ਕਰਕੇ ਮਰੇ ਹੋਏ ਵੀ ਜੀਊਂਦੇ ਹੋ ਜਾਂਦੇ ਹਨ।

ਸੋ ਨਾਮ ਸ੍ਰਵਣ ਕਰਨੇ ਕਰਕੇ ਕਾਲ (ਪੋਹਿ) ਪੋਹ ਨਹੀਂ ਸਕਦਾ। ਇਸੇ ਪ੍ਰਕਾਰ ਪ੍ਰਮੇਸ਼ਰ ਦੇ ਨਾਮ ਦੀ ਮਹਿਮਾਂ ਨੂੰ ਚਿਰਜੀਵੀ ਲੋਮਸ ਅਤੇ ਬਗਦਾਲਭ ਵਰਗੇ ਰਿਖੀ ਵੀ ਗਾਉਂਦੇ ਹਨ ਕਿ ਸਾਨੂੰ ਨਾਮ ਦਾ ਸ੍ਰਵਣ ਕਰਨੇ ਕਰਕੇ ਕਾਲ ਪੋਹ ਨਹੀਂ ਸਕਦਾ।

ਭਗਤ ਪ੍ਰਹਲਾਦ ਜੀ ਨੂੰ ਉਨ੍ਹਾਂ ਦੇ ਪਿਤਾ ਹਰਣਾਖਸ਼ ਨੇ ਮਾਰਨਾ ਚਾਹਿਆ ਸੀ। ਉਸਨੇ ਭਗਤ ਜੀ ਨੂੰ ਜ਼ਹਿਰ ਦਿਤੀ, ਸੱਪ ਲੜਾਇਆ, ਤਲਵਾਰ ਨਾਲ ਕੱਟਣਾ ਚਾਹਿਆ ਪਰ ਭਗਤ ਜੀ ਨੂੰ ਕਿਸੇ ਪ੍ਰਕਾਰ ਵੀ ਕਾਲ ਪੋਹ ਨਹੀਂ ਸਕਿਆ। ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਦੀ ਐਸੀ ਮਹਿਮਾ ਹੈ।

'ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰਪਰਸਾਦਿ॥ (ਵਾਰ ੧੦ ਪ: ੨)
'ਨਾਮ ਸੁਣਿਐ ਜਮ ਦੂਰਹੁ ਭਾਗੈ ਮਤ ਮਾਰੋ ਹਰਿ ਜੀਉ ਵੇਪਰਵਾਹਾ ਹੇ॥
'ਜਹ ਸਾਧੂ ਗੋਬਿੰਦ ਭਜਨ ਕੀਰਤਨੁ ਨਾਨਕ ਨੀਤ ॥ ਣਾ ਹਉ ਣਾ ਤੂੰ ਣਹਿ ਛੁਟਹਿ ਨਿਕਟਿ ਨ ਜਾਈਅਹੁ ਦੂਤ॥' (ਅੰਗ ੨੫੬)

੨. ਜੋ ਵਾਹਿਗੁਰੂ ਦੇ ਨਾਮ ਦਾ ਸ੍ਰਵਣ ਕਰਦੇ ਹਨ (ਕਾਲ) ਕਾਲਾ ਅਗਿਆਨ ਵੀ ਉਹਨਾਂ ਨੂੰ ਪੋਹ ਨਹੀਂ ਸਕਦਾ। ਵਾ (ਕਾਲ) ਕਾਲੇ ਕਰਮ ਪਾਪ ਵੀ ਉਨਾਂ ਨੂੰ ਪੋਹ ਨਹੀਂ ਸਕਦੇ। ਸਭ ਪਾਪ ਵੀ ਨਾਸ ਹੋ ਜਾਂਦੇ ਹਨ।

੩. ਪ੍ਰਮੇਸ਼ਰ ਦੇ ਨਾਮ ਦਾ ਜੋ ਸ੍ਰਵਣ ਕਰਦੇ ਹਨ ਉਨਾਂ ਨੂੰ (ਕਾਲ) ਭੂਤ, ਭਵਿਖਤ, ਵਰਤਮਾਨ ਜਨਮ ਅਤੇ ਅੰਤ ਦਾ ਸਮਾਂ (ਪੋਹਿ) ਪੋਹ ਨਹੀਂ ਸਕਦਾ। ਉਹ ਕਾਲ ਤੋਂ ਅਕਾਲ ਰੂਪ ਹੋ ਜਾਂਦੇ ਹਨ। ਉਹ ਸੁਤੰਤਰ ਆਪਣੀ ਇਜ਼ਤ ਦੇ ਸਹਿਤ ਵਾਹਿਗੁਰੂ ਪਰਮੇਸ਼ਰ ਦੇ ਦਰ ਵਿਚ ਪਹੁੰਚ ਜਾਂਦੇ ਹਨ।

'ਮੀਤ ਤੁਮਾਰੇ, ਤੁਮਰੇ ਪ੍ਰੀਤਮ; ਤਿਨ ਕਉ ਕਾਲ ਨ ਖਾਤੇ॥
ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ॥' (ਅੰਗ ੫੨੯)
'ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥' (ਅੰਗ ੮੫੫)



'ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ॥' (ਅੰਗ ੫੫)
'ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦ ਅਪਾਰੁ॥' (ਅੰਗ ੫੫)

੪. ਰਾਜਸੀ, ਸਾਂਤਕੀ, ਤਾਮਸੀ, ਆਦਿ ਗੁਣ ਜੋ ਕਾਲਕੀ ਪਦਾਰਥ ਹਨ। ਉਹ ਤਿਸ ਨੂੰ ਪੋਹ ਨਹੀਂ ਸਕਦੇ। ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਤੁਰੀਆਪਦ ਵਿਚ ਪ੍ਰਾਪਤ ਹੁੰਦਾ ਹੈ। 'ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ, ਤ੍ਰਿਗੁਨ ਅਤੀਤ ਚੀਤ ਆਸਾ ਮੈ ਨਿਰਾਸ ਹੈ॥੧੯੦॥' (ਕਬਿੱਤ ਸਵੈਯੇ ਭਾ: ਗੁ: ਜੀ)

**ਨਾਨਕ ਭਗਤਾ ਸਦਾ ਵਿਗਾਸੁ :—** ੧. ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ ਜੋ ਪਰਮੇਸਰ ਦੀ ਭਗਤੀ* ਕਰਨ ਵਾਲੇ ਪਰੇਮੀ ਭਗਤ ਜਨ ਹਨ। ਉਨ੍ਹਾਂ ਦੇ ਹਿਰਦੇ ਵਿਚ ਹੋਰਨਾਂ ਦੇ ਸ੍ਰਵਣ ਨਾਲੋਂ ਵਿਸ਼ੇਸ਼ ਸ੍ਰਵਣ ਹੈ। ਉਹ ਭਗਤ ਜਨ ਵਾਹਿਗੁਰੂ ਦੇ ਨਾਮ ਨੂੰ ਸਰਧਾ ਭਾਵਨਾ ਨਾਲ ਸੁਣਦੇ ਹਨ। ਉਨ੍ਹਾਂ ਦਾ ਚਿੱਤ ਸਦਾ (ਵਿਗਾਸੁ) ਖਿੜਾ ਦੇ ਸਹਿਤ ਰਹਿੰਦਾ ਹੈ।

'ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥'
'ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥' (ਅੰਗ ੪੬੬) (੨੭੫)
'ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥' (ਅੰਗ ੧੩੦੨)

---

*ਭਗਤੀ ਨੌਂ ਪ੍ਰਕਾਰ ਦੀ ਹੈ :–

[1]ਸਤਿ ਸੰਗਤਿ ਕੀ ਸੇਵਾ ਕਰਨੀ। ਮਿਲ ਸੰਗਤਿ ਮੇਂ ਉਮਰ ਗੁਜਰਨੀ।
[2]ਦੂਜੀ ਇਤਿਹਾਸ ਹਰੀ ਗੁਰ ਸੁਣੀਏ। ਮਨ ਏਕਾਗਰ ਰਾਖੇ ਗੁਨੀਏ॥੨੩੩॥
[3]ਸਤਿਗੁਰ ਧਿਆਨ ਰਿਦੇ ਮੇਂ ਧਾਰੈ। ਪਦ ਅਰਬਿੰਦ ਮਨ ਭੌਰ ਵਿਚਾਰੈ।
[4]ਚੌਥੀ ਪਰੇਮ ਸਹਿਤ ਗੁਨ ਗਾਵਨ। ਗਾਵਤ ਪੁਲਕਾਵਲ ਤਨ ਆਵਨ॥੨੩੪॥
[5]ਮਨ ਸਮ ਕਰ, ਦਮ ਇੰਦ੍ਰੇ ਕੀਨੇ। ਸੁਰਗ ਚਾਹ ਕੇ ਕਰਮ ਤਜੀਨੇ।
[6]ਪਰ ਕੇ ਦੋਖ ਨ ਮਨ ਮੇਂ ਧਾਰੈ। ਹਾਣ ਲਾਭ ਜਗ ਸਮਤਾ ਵਾਰੈ॥੨੩੫॥
ਛਲ ਬਿਨ ਰਹੈ ਹਰਖ ਤਜ ਸ਼ੋਕਾ। [7]ਸਤਵੀਂ ਬਿਧ ਭਗਤੀ ਹਰਿ ਲੋਕਾ।
[8]ਨਿਹਚਾ ਪੱਕਾ ਰਾਖੈ ਸਦਹੀ। ਸ੍ਰੀ ਕਰਤਾਰ ਵਲੋਂ ਡੋਲ ਨ ਕਦਹੀ॥੨੩੬॥
[9]ਵਾਹਿਗੁਰੂ ਰੂਪ ਸਭੈ ਕੋ ਜਾਨੈ। ਬਿਆਪਕ ਸਭ ਕੇ ਬੀਚ ਪਛਾਨੈ।
ਭਗਤਿ ਕਰਤ ਮਾਯਾ ਨਹਿ ਮੋਹੈ। ਹਰਿ ਕੇ ਰੰਗਿ ਰਚਿਯੋ ਮਨ ਸੋਹੈ॥੨੩੭॥
ਇਹ ਨਵ ਬਿਧ ਕੀ ਭਗਤਿ ਬਖਾਨੀ। ਇਕ ਧਾਰੇ ਉਧਰੈ ਸੋ ਪ੍ਰਾਨੀ।
ਕੁਲਾਂ ਸਹਿਤ ਭਵ ਸਾਗਰ ਤਰੈ। ਸੰਗ ਸਮੂੰਹ ਪ੍ਰੇਮੀ ਉਧਰੈ॥੨੩੮॥
(ਅੰਗ ੭੨੦ ਸ੍ਰੀ ਗੁਰਮੁਖ ਪ੍ਰਕਾਸ਼)

੨. ਭਗਤ ਜਨ ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ (ਸਦਾ) ਹਮੇਸ਼ਾਂ (ਵਿ) ਵਿਸ਼ੇਸ਼ ਕਰਕੇ (ਗਾਸੁ) ਪ੍ਰਕਾਸ਼ ਦੇ ਸਹਿਤ ਹੋ ਜਾਂਦੇ ਹਨ। ਉਹਨਾਂ ਨੂੰ ਕਰੋੜਾਂ ਸੂਰਜਾਂ ਵਰਗਾ ਪ੍ਰਕਾਸ਼ ਹੋ ਜਾਂਦਾ ਹੈ।

'ਕੋਟਿ ਸੂਰ ਨਾਨਕ ਪਰਗਾਸ ॥' (ਅੰਗ ੭੧੭)

'ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥ (ਅੰਗ ੭੦੦)

੩. ਭਗਤ ਜਨਾ ਨੇ ਮਹਾਰਾਜ ਸਾਹਿਬ ਜੀ ਤੋਂ ਨਾਮ ਦੇ ਸ੍ਰਵਣ ਦਾ ਮਹਾਤਮ ਇਹੋ ਹੀ ਮੰਗਿਆ ਹੈ ਕਿ ਸਾਡਾ ਚਿੱਤ ਸਦਾ (ਵਿਗਾਸੁ) ਖਿੜਿਆ ਰਹੇ।

**ਸੁਣਿਐ ਦੂਖ ਪਾਪ ਕਾ ਨਾਸੁ :–** ਵਾਹਿਗੁਰੂ ਦਾ ਨਾਮ (ਸੁਣਿਐ) ਸੁਨਣੇ ਕਰਕੇ ਦੁਖਾਂ ਦੀ ਨਵਿਰਤੀ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਜਿਸ ਪ੍ਰਕਾਰ ਰੰਚਕ (ਥੋੜ੍ਹੇ ਮਾਤ੍ਰ) ਅਗਨੀ ਨਾਲ ਲਕੜਾਂ ਦੇ ਢੇਰਾਂ ਦੇ ਢੇਰ ਨਾਸ ਹੋ ਜਾਂਦੇ ਹਨ। ਇਸੇ ਪ੍ਰਕਾਰ ਵਾਹਿਗੁਰੂ ਜੀ ਦੇ ਨਾਮ ਦੇ ਸ੍ਰਵਣ ਕਰਨੇ ਕਰਕੇ ਸਮੂੰਹ ਪਾਪ ਨਾਸ ਹੋ ਜਾਂਦੇ ਹਨ। ਅਤੇ ਪਾਪਾਂ ਦੇ ਨਾਸ ਹੋਣ ਕਰਕੇ ਸਾਰੇ ਦੁਖ ਮਿਟ ਜਾਂਦੇ ਹਨ। ਯਥਾ :–

'ਈਧਨੁ ਅਧਿਕ ਸਕੇਲੀਐ ਭਾਈ, ਪਾਵਕੁ ਰੰਚਕ ਪਾਇ ॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ, ਨਾਨਕ ਮਿਲਣੁ ਸੁਭਾਇ ॥' (੬੩੭)
'ਈਧਣੁ ਕੀਤੋਮੂ ਘਣਾ, ਭੋਰੀ ਦਿਤੀਮੁ ਭਾਹਿ ॥
ਮਨਿ ਵਸੰਦੜੋ ਸਚੁ ਸਹੁ, ਨਾਨਕ ਹਭੇ ਡੁਖੜੇ ਉਲਾਹਿ ॥' (ਅੰਗ ੭੦੬)
'ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ ॥' (੩੫੯)

## ਸਾਖੀ ਕੋੜ੍ਹੀ ਫ਼ਕੀਰ ਰਾਜ਼ੀ ਕੀਤਾ, ਪਾ: ੧

ਕਲਜੁਗੀ ਜੀਵਾਂ ਦਾ ਉਧਾਰ ਕਰਦੇ ਹੋਏ,ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਭਾਈ ਬਾਲੇ ਤੇ ਮਰਦਾਨੇ ਜੀ ਸਮੇਤ ਜ਼ਿਲਾ ਮਿੰਟਗੁਮਰੀ ਦੇ ਸ਼ਹਿਰ ਸੱਤਿਘਰਾ ਵਿਚ ਭਾਰੀ ਧਨਾਢ ਸ਼ਾਹੂਕਾਰ ਤੇ ਸ਼ਾਹੂਕਾਰਨੀ ਅਤੇ ਹੋਰ ਸੰਗਤਾਂ ਦਾ ਉਧਾਰ ਕਰਕੇ ਅੱਗੇ ਇਸੇ ਜ਼ਿਲੇ ਦੇ ਪਿੰਡ ਦੀਪਾਲ ਪੁਰ ਵਿੱਚ ਰਾਤ ਨੂੰ ਪਹੁੰਚੇ। ਤਾਂ ਹਜ਼ੂਰ ਨੂੰ ਬੈਠਣ ਵਾਸਤੇ ਕੋਈ ਥਾਂ ਨ ਦੇਵੇ। ਜਿਥੇ ਜਾ ਕੇ ਬੈਠਣ ਮੰਦੀ ਮੱਤ ਵਾਲੇ ਲੋਕ ਉਥੋਂ ਹੀ ਉਠਾ ਦੇਣ। ਕ੍ਰੋੜਾਂ ਬ੍ਰਹਮੰਡਾਂ ਨੂੰ ਰਚਣ ਵਾਲੇ, 'ਖਿਨ ਮਹਿ ਨੀਚ ਕੀਟ ਕਉ ਰਾਜ' ਬਖਸ਼ਣ ਵਾਲੇ ਸਤਿਗੁਰੂ ਜੀ ਕੌਤਕ ਵਰਤਾਉਣ ਵਾਸਤੇ ਚੁਪ ਕਰਕੇ ਸਭ ਕੁਝ ਸਹਾਰੀ ਗਏ। ਅਖੀਰ ਕ੍ਰਿਪਾ ਨਿਧਾਨ ਸਤਿਗੁਰੂ ਜੀ ਨਗਰ ਤੋਂ ਬਾਹਰ ਆ ਗਏ। ਖੇਤਾਂ ਵਿਚ ਇਕ ਕੁੱਲੀ ਦੇਖ ਕੇ ਉਸ ਵਲ ਚਲ



ਪਏ। ਜਾ ਕੇ ਕੀ ਦੇਖਿਆ ! ਕਿ ਇਕ ਕੋੜ੍ਹੀ ਫਕੀਰ ਕਸ਼ਟ ਸਹਿਤ ਦੁਖੀ ਹੋ ਕੇ ਵਿਰਲਾਪ ਕਰ ਰਿਹਾ ਹੈ।

'ਹੁਤੋ ਕਸ਼ਟ ਯੁਤ ਏਕ ਫਕੀਰਾ। ਨਿਸ ਬਾਸੁਰ ਬਹੁ ਪਾਵਤਿ ਪੀਰਾ ॥
ਦੇਖ ਦਯਾਨਿਧ ਕਰੁਣਾ ਆਈ। ਖ਼ੁੰਗੀ ਢਿਗ ਬੈਠੇ ਜੱਗ ਸਾਈਂ' ॥
(ਗੁਰਪ੍ਰਤਾਪ ਸੂਰਜ)

ਕੋੜ੍ਹੀ ਫ਼ਕੀਰ ਨੇ ਜਦੋਂ ਦਇਆ ਦੇ ਸਮੁੰਦਰ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਕੀਤੇ ਤਾਂ ਉਹ ਜੋ ਕੋੜ੍ਹ ਦੇ ਦੁਖ ਕਰਕੇ ਵਿਰਲਾਪ ਕਰ ਰਿਹਾ ਸੀ। ਦਰਸ਼ਨ ਕਰਦਿਆਂ ਸਾਰ ਵਿਰਲਾਪ ਕਰਨੋ ਹਟ ਗਿਆ। ਜਿੰਨਾਂ ਚਿਰ ਲੋਅ ਰਹੀ ਉਸਨੂੰ ਦਰਸ਼ਨ ਹੁੰਦੇ ਰਹੇ। ਉਤਨਾ ਚਿਰ ਉਸ ਦੀ ਸਾਰੀ ਪੀੜ ਮਿਟੀ ਰਹੀ। ਜਦੋਂ ਹਨੇਰਾ ਹੋਣ ਕਰਕੇ ਦਰਸ਼ਨ ਹੋਣੋ ਹਟ ਗਏ ਤਾਂ ਫਿਰ ਪੀੜ ਹੋਣ ਨਾਲ ਵਿਰਲਾਪ ਕਰਨ ਲੱਗ ਪਿਆ ਤਾਂ ਫ਼ਕੀਰ ਨੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ :–

'ਕਹੈ ਫਕੀਰ ਬੰਦ ਕਰ ਦੋਊ। ਮੋਰ ਸਮੀਪ ਨ ਆਵਤਿ ਕੋਊ ॥
ਖਗ ਭਾਗੈ ਪਿਖ, ਗਿਨਤੀ ਕਿਆ ਨਰ। ਤੁਮ ਆਏ ਹੋ, ਮੋ ਪਰ ਕਰੁਣਾ ਕਰ ॥'

ਬੇਨਤੀ ਸੁਣਿ ਕੇ ਗਰੀਬ ਨਿਵਾਜ ਸਤਿਗੁਰੂ ਜੀ ਕਰੁਣਾਰਸ ਵਿਚ ਢਲ ਗਏ ਅਤੇ ਕਿਹਾ ਮਰਦਾਨਿਆ ਰਬਾਬ ਵਜਾ ਬਾਣੀ ਆਈ ਹੈ। ਮਰਦਾਨੇ ਦੇ ਰਬਾਬ ਵਜਾਉਣ ਤੋਂ ਹਜ਼ੂਰ ਨੇ ਸ਼ਬਦ ਉਚਾਰਿਆ।

'ਧਨਾਸਰੀ ਮਹਲਾ ੧ ॥ ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ॥ ਜੈ ਤਨਿ ਬਾਣੀ ਵਿਸਰਿ ਜਾਇ॥ਜਿਉ ਪਕਾ ਰੋਗੀ ਬਿਲਲਾਇ॥'੬੬੧॥

ਸਤਿਗੁਰੂ ਜੀ ਦੀ ਪਵਿੱਤਰ ਰਸਨਾਂ ਤੋਂ ਇਸ ਸ਼ਬਦ ਦਾ ਅੰਮ੍ਰਿਤ ਰੂਪ ਕੀਰਤਨ ਸੁਣਦਿਆਂ ਸਾਰ ਹੀ ਉਸ ਦਾ ਕੋੜ੍ਹ ਰੋਗ ਤੇ ਦੁਖ ਮਿਟ ਗਿਆ। ਸ਼ਾਂਤੀ ਦੀ ਪ੍ਰਾਪਤੀ ਹੋ ਗਈ, ਬੁਧੀ ਉੱਜਲ ਤੇ ਚਿੱਤ ਇਕਾਗਰ ਹੋ ਗਿਆ। ਰਿਦੇ ਅੰਦਰ ਪਰੇਮਾ ਭਗਤੀ ਜਾਗ ਪਈ ਅਤੇ ਮੁਖੋਂ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਦੀ ਮਿੱਠੀ ਮਿੱਠੀ ਧੁਨ ਉਚਾਰਨ ਲੱਗ ਪਿਆ।

ਸੋ ਇਸ ਪ੍ਰਕਾਰ ਪਰਮੇਸ਼ਰ ਦਾ ਨਾਮ ਸੁਣ ਕੇ ਦੁਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਅੰਮ੍ਰਿਤ ਰੂਪ ਬਾਣੀ ਦੀ ਮਹਿਮਾਂ ਬੇਅੰਤ ਤੋਂ ਬੇਅੰਤ ਹੈ। ਸਰਧਾ ਤੇ ਭਰੋਸੇ ਨਾਲ ਜੋ ਭੀ ਗੁਰੂ ਕੀ ਬਾਣੀ ਨਾਲ ਚਿਤ ਜੋੜਦਾ ਹੈ, ਉਹ ਸਾਰੇ ਦੁਖਾਂ ਪਾਪਾਂ ਦਾ ਨਾਸ ਕਰਕੇ ਸੁਖ ਪਾ ਲੈਂਦਾ ਹੈ। ਜਿਵੇਂ ਗਿਆਨੀ ਭਗਤ ਰਾਮ ਜੀ ਨੇ ਇਕ ਪਰੇਮੀ ਨੂੰ ਇੱਕੀ ਦਿਨਾਂ ਵਿਚ ਪੰਜਵੇਂ ਪਾਤਸ਼ਾਹ ਜੀ ਦੀ ਬਾਣੀ 'ਗਉੜੀ ਬਾਵਨ ਅਖਰੀ' ਦੀ ਕਥਾ ਸੁਣਾਈ। ਤਾਂ ਕਥਾ ਸੁਣਕੇ ਉਸਦਾ ਕੋੜ੍ਹ ਦਾ ਦੁਖ

ਨਿਵਿਰਤ ਹੋ ਗਿਆ ਸੀ। ਸੋ ਨਿਸਚੇ ਸਹਿਤ ਬਾਣੀ ਵਿਚ ਚਿੱਤ ਜੋੜਨਾ ਚਾਹੀਦਾ ਹੈ। ਬਾਣੀ ਹੀ ਗੁਰੂ ਹੈ। ਬਾਣੀ ਤੋਂ ਬਿਨਾਂ ਕੋਈ ਕਲਿਆਣ ਕਰਨ ਨੂੰ ਸਮਰਥ ਨਹੀਂ ਹੈ। ਸੋ

'ਗੁਰਦੁਆਰੈ ਹਰਿ ਕੀਰਤਨੁ ਸੁਣੀਐ। ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥ ਕਲਿ ਕਲੇਸ ਮਿਟਾਇ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥' (ਅੰਗ ੧੦੭੫)
'ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ ॥' (ਅੰਗ ੬੨੯)

੨. (ਦੂਖ ਨਾਸੁ) ਦੁਖਾਂ ਦੇ ਮੇਟਣ ਵਾਲਾ ਧਨੰਤਰ ਵੈਦ ਭੀ ਅਤੇ (ਪਾਪ ਕਾ ਨਾਸੁ) ਪੁਰਾਣਾਂ ਦੁਆਰਾ ਪਾਪਾਂ ਨੂੰ ਨਾਸ਼ ਕਰਨ ਵਾਲੇ ਜੋ ਬਿਆਸ ਰਿਖੀ ਜੀ ਹਨ ਉਹ ਭੀ ਪ੍ਰਮੇਸ਼ਰ ਦੇ ਨਾਮ ਸ੍ਰਵਣ ਦੀ ਮਹਿਮਾ ਨੂੰ ਗਾਉਂਦੇ ਹਨ।

੩. (ਦੂਖ) (ਦੁ) ਕਠਨ ਹੋਵੇ ਜਿਸਦਾ: (ਖ) ਸਹਾਰਨਾ, ਜੰਮਨ ਮਰਨ ਦੇ ਦੁਖਾਂ ਦਾ, (ਪਾਪ) ਨਖਿਧ ਕਰਮ ਭਾਵ ਜਿਨੇ ਨਖਿਧ ਕਰਮ ਕੀਤੇ ਹਨ ਉਨ੍ਹਾਂ ਸਾਰਿਆਂ ਦਾ ਨਾਸ਼ ਪ੍ਰਮੇਸ਼ਰ ਦੇ ਨਾਮ ਦੇ ਸੁਨਣੇ ਕਰਕੇ ਹੀ ਹੁੰਦਾ ਹੈ।

੪. ਪ੍ਰਮੇਸ਼ਰ ਦੇ ਨਾਮ ਸੁਨਣੇ ਕਰਕੇ ਦੁਖਾਂ ਦੇ ਨਾਸ਼ ਕਰਨੇ ਵਾਲੇ ਧਨੰਤਰ ਆਦਿਕ ਜੋ ਵੈਦ ਹਨ। ਅਤੇ ਪਾਪਾਂ ਦੇ ਨਾਸ਼ ਕਰਨੇ ਵਾਲੇ ਬਿਆਸ ਆਦਿਕ ਜੋ ਪੰਡਿਤ ਹਨ, ਨਾਮ ਦੇ ਸੁਨਣੇ ਕਰਕੇ ਹੀ, ਇਨ੍ਹਾਂ ਨੂੰ ਦੁਖ ਤੇ ਪਾਪ ਨਾਸ ਕਰਨ ਦੇ ਗੁਣ ਪ੍ਰਾਪਤ ਹੋਏ ਹਨ।

## ਨੌਵੀਂ ਪਉੜੀ ਪ੍ਰਾਰੰਭ

**ਸੁਣਿਐ; ਈਸਰੁ ਬਰਮਾ ਇੰਦੁ॥ ਸੁਣਿਐ; ਮੁਖਿ ਸਾਲਾਹਣ ਮੰਦੁ॥
ਸੁਣਿਐ; ਜੋਗ ਜੁਗਤਿ ਤਨਿ ਭੇਦ॥ ਸੁਣਿਐ; ਸਾਸਤ ਸਿਮ੍ਰਿਤਿ ਵੇਦ॥
ਨਾਨਕ ਭਗਤਾ; ਸਦਾ ਵਿਗਾਸੁ॥ ਸੁਣਿਐ; ਦੂਖ ਪਾਪ ਕਾ ਨਾਸੁ॥੯॥**

**ਸੁਣਿਐ ਈਸਰੁ ਬਰਮਾ ਇੰਦੁ** :–੧. ਸੁਣ ਕੇ ਹੀ ਪਤਾ ਲਗਦਾ ਹੈ ਕਿ (ਈਸਰੁ) ਸ਼ਿਵ ਜੀ ਗਲ ਵਿਚ ਸੱਪਾਂ ਦਾ ਹਾਰ ਪਾਉਂਦਾ ਹੈ। ਹੱਥ ਵਿਚ ਤ੍ਰਿਸੂਲ ਰੱਖਦਾ ਹੈ, ਅਤੇ 'ਅੱਕ ਧਤੂਰਾ ਖਾਵਣਾ ਰਾਤੀਂ ਵਾਸਾ ਮੜੀ ਮਸਾਣੇ' ਰਖਦਾ ਹੈ। (ਬਰਮਾ) ਬ੍ਰਹਮਾਂ ਚਾਰ ਮੂੰਹ ਵਾਲਾ ਹੈ (ਇੰਦੁ) ਇੰਦ੍ਰ ਸੁਰਗ ਦੇ



ਦੇਵਤਿਆਂ ਦਾ ਰਾਜਾ ਹੈ। ਵਾ:–(ਇੰਦੁ) ਚੰਦ੍ਰਮਾ ਹੈ। ਇਉਂ ਸੁਣ ਕੇ ਹੀ ਪਤਾ ਲੱਗਦਾ ਹੈ ਕਿ ਈਸਰ, ਬ੍ਰਹਮਾ, ਇੰਦ੍ਰ ਕੌਣ ਹਨ।

੨. ਵਾਹਿਗੁਰੂ ਨਾਮ ਦੀ ਮਹਿਮਾ ਨੂੰ (ਈਸਰੁ) ਸ਼ਿਵ ਜੀ ਸਨਕ ਸਨੰਦਨ ਆਦਿਕਾਂ ਦੇ ਪਾਸ ਜਾ ਕੇ ਸ੍ਰਵਣ ਕਰਦੇ ਹਨ। (ਬਰਮਾ) ਬ੍ਰਹਮਾ ਜੀ ਭੀ ਨਾਮ ਦੀ ਮਹਿਮਾਂ ਨੂੰ ਸੁਣਦੇ ਹਨ। (ਇੰਦੁ) ਚੰਦ੍ਰਮਾ ਭੀ ਨਾਮੁ ਦੀ ਮਹਿਮਾਂ ਨੂੰ ਸੁਣਦਾ ਹੈ। ਵਾ:–(ਇੰਦੁ) ਇੰਦ੍ਰ ਦੇਵਤਾ ਭੀ ਪਰਮੇਸਰ ਦੇ ਨਾਮ ਦੀ ਮਹਿਮਾਂ ਨੂੰ ਸੁਣਦਾ ਹੈ। ਜਦੋਂ ਗੌਤਮ ਰਿਖੀ ਦੇ ਸਰਾਪ ਕਰਕੇ ਸਰੀਰ ਤੇ ਹਜ਼ਾਰ ਭਗਾਂ ਹੋ ਗਈਆਂ ਸਨ। ਨਾਮ ਸ੍ਰਵਣ ਕਰਕੇ ਹਜ਼ਾਰ ਨੇਤ੍ਰ ਹੋ ਗਏ ਸਨ।

ਵਾ (ਇੰਦੁ) ਚੰਦ੍ਰਮਾ ਵੀ ਨਾਮ ਸ੍ਰਵਣ ਕਰਕੇ ਸ਼ਾਂਤਿ ਹੋਇਆ ਸੀ। ਇਸ ਨੂੰ ਰੂਪ ਦਾ ਬਹੁਤ ਮਾਣ ਸੀ। ਇਕ ਵਾਰੀ ਦੇਵਤਿਆਂ ਦਾ ਗੁਰੂ ਬ੍ਰਿਹਸਪਤ ਇਸਨੂੰ ਆਪਣੇ ਘਰ ਛੱਡ ਕੇ ਕਿਤੇ ਬਾਹਰ ਚਲਿਆ ਗਿਆ। ਤਾਂ ਚੰਦ੍ਰਮਾ ਨੇ ਮਗਰੋਂ ਆਪਣੇ ਗੁਰੂ ਬ੍ਰਿਹਸਪਤ ਦੀ ਇਸਤ੍ਰੀ ਤੋਂ ਬੁਧ ਨਾਮੇ ਪੁਤ੍ਰ ਪੈਦਾ ਕਰ ਲਿਆ ਸੀ। ਜਦੋਂ ਬ੍ਰਿਹਸਪਤ ਵਾਪਸ ਆਇਆ ਤਾਂ ਉਸਨੇ ਪਤਾ ਲੱਗਣ ਤੋਂ ਚੰਦ੍ਰਮਾਂ ਨੂੰ ਸਰਾਪ ਦੇ ਦਿਤਾ ਕਿ ਜਾਹ ਤੂੰ ਵਧਦਾ ਘਟਦਾ ਰਹੇਂਗਾ। ਦਸਮ ਪਾਤਿਸ਼ਾਹ ਜੀ ਨੇ ਲਿਖਿਆ ਹੈ "ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥" (ਦਸਮ ਅੰਗ ੮੪੨ ਚਰਿਤ੍ਰ ੨੧) ਇਤਿ ਆਦਿਕ ਇਸ ਵਿਚ ਦੋਸ਼ ਸਨ, ਸੋ ਚੰਦ੍ਰਮਾ ਭੀ ਨਾਮ ਸ੍ਰਵਣ ਕਰਕੇ ਸ਼ਾਂਤ ਹੋਇਆ।

੩. (ਈਸਰੁ) ਸ੍ਰਵਣ ਦੇ ਮਹਾਤਮ ਨੂੰ ਸ਼ਿਵ ਜੀ ਵੀ ਅਠਾਸੀ ਹਜ਼ਾਰ ਵਰ੍ਹਾ ਸਮਾਧੀ ਲਾ ਕੇ ਗਾਉਂਦਾ ਹੈ। ਮੋਹਣੀ ਅਵਤਾਰ ਵੇਲੇ ਜਦੋਂ ਚੌਦਾਂ ਰਤਨ ਵੰਡ ਕਰ ਲਈ ਸੀ। ਇਸ ਨੂੰ ਜ਼ਹਿਰ ਲਿਆ ਕੇ ਦਿਤੀ। ਤਾਂ ਇਸਨੇ ਕੰਠ ਵਿਚ ਧਾਰੀ। ਭਾਵ ਹਜ਼ਮ ਨਾਮ ਦੇ ਸੁਨਣੇ ਕਰਕੇ ਇਸ ਨੂੰ ਸਾੜ ਨਾ ਸਕੀ।

(ਬਰਮਾ) ਸ੍ਰਵਣ ਸਿਮਰਨ ਕਰਕੇ ਬ੍ਰਹਮਾ ਸ੍ਰਿਸ਼ਟੀ ਨੂੰ (ਸਾਜਿਆ) ਪੈਦਾ ਕੀਤਾ ਹੈ। ਇਸਨੇ ਪਹਿਲਾਂ ੧੦ ਲੱਖ ਵਰ੍ਹਾ ਦੇਵੀ ਦੀ ਉਪਾਸ਼ਨਾ ਕੀਤੀ। ਦੇਵੀ ਨੇ ਪ੍ਰਗਟ ਹੋ ਕੇ ਕਿਹਾ ਅਕਾਲ ਪੁਰਖ ਦਾ ਚਿੰਤਨ ਕਰ। ਫੇਰ ਇਸਨੇ ੧੦ ਲੱਖ ਵਰ੍ਹਾ ਅਕਾਲ ਪੁਰਖ ਦਾ ਸ੍ਰਵਣ ਸਿਮਰਣ ਕੀਤਾ। ਤਾਂ ਇਸ ਵਿੱਚ ਸ੍ਰਿਸ਼ਟੀ ਰਚਣ ਦੀ ਤਾਕਤ ਹੋਈ। ਇਸ ਪ੍ਰਕਾਰ ਬ੍ਰਹਮਾ ਜੀ ਭੀ ਨਾਮ ਸ੍ਰਵਣ ਦੇ ਮਹਾਤਮ ਨੂੰ ਕਹਿੰਦੇ ਹਨ। ('ਬ੍ਰਹਮਾ ਅਵਤਾਰ' ਦੇ ਪ੍ਰਸੰਗ ਵਿਚ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਸਵੇਂ ਪਾਤਸ਼ਾਹ ਜੀ ਨੇ ਇਹ ਪ੍ਰਸੰਗ ਲਿਖਿਆ ਹੈ।)

(ਇੰਦੁ) ਇੰਦ੍ਰ ਭੀ ਨਾਮ ਸ੍ਰਵਣ ਦੇ ਮਹਾਤਮ ਨੂੰ ਕਹਿੰਦਾ ਹੈ।

੪. (ਈਸਰੁ) ਸ਼ਿਵ ਸੰਘਤਾ ਵਿਚ ਲਿਖਿਆ ਹੈ ਕਿ ਸ਼ਿਵ ਜੀ ਨੇ ਕਿਹਾ ਹੈ ਕਿ ਮੈਂ ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਸ਼ਿਵ ਪਦਵੀ ਨੂੰ ਪ੍ਰਾਪਤ ਹੋਇਆ ਹਾਂ। (ਬਰਮਾ) ਬ੍ਰਹਮਾ ਜੀ ਬ੍ਰਹਮ ਪੁਰਾਣ ਵਿਚ ਲਿਖਦੇ ਹਨ ਕਿ ਮੈਂ ਵਾਹਿਗੁਰੂ ਪ੍ਰਮੇਸ਼ਰ ਦੇ ਨਾਮ ਨੂੰ ਸ੍ਰਵਣ ਕਰਕੇ ਬ੍ਰਹਮ ਪਦਵੀ ਨੂੰ ਪਾਇਆ ਹੈ।

ਇਸੇ ਤਰ੍ਹਾਂ ਵਸ਼ਿਸ਼ਟ ਪੁਰਾਣ ਵਿੱਚ ਵਸ਼ਿਸ਼ਟ ਮੁਨੀ ਦੇ ਪ੍ਰਸੰਗ ਵਿਚ ਲਿਖਿਆ ਹੈ ਕਿ ਇੰਦ੍ਰ ਨਾਮੇ ਬ੍ਰਾਹਮਣ ਦੇ ਦਸ ਪੁਤਰਾਂ ਨੇ ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਦਸ ਬ੍ਰਹਮੇ ਬਣ ਕੇ ਦਸ ਸ੍ਰਿਸ਼ਟੀਆਂ ਰਚੀਆਂ ਸਨ । ਇਉਂ ਇਹ ਸਾਰੇ ਅਕਾਲ ਪੁਰਖ ਜੀ ਦੇ ਨਾਮ ਦੇ ਸ੍ਰਵਣ ਦੀ ਮਹਿਮਾਂ ਨੂੰ ਕਹਿੰਦੇ ਹਨ। ਵਾ:—ਜੋ, ਬ੍ਰਹਮ ਸ਼ਿਵ ਆਦਿ ਬਨਣ ਵਾਸਤੇ ਸ੍ਰਵਣ ਕਰਦੇ ਹਨ ਉਹ ਉਨ੍ਹਾਂ ਪਦਵੀਆਂ ਨੂੰ ਪ੍ਰਾਪਤ ਕਰ ਲੈਂਦੇ ਹਨ। (ਬਰਮਾ ਇੰਦੁ) ਬ੍ਰਹਮਾ ਦਾ (ਇੰਦੁ) ਪਾਤਿਸ਼ਾਹ ਵਿਸ਼ਨੂੰ ਜੀ ਨਰਸਿੰਘ ਤਾਪਨੀ ਉਪਨਿਸ਼ਦ ਵਿਚ ਲਿਖਦੇ ਹਨ ਕਿ ਮੈਂ ੧੦ ਹਜ਼ਾਰ ਵਰ੍ਹੇ ਪ੍ਰਮੇਸ਼ਰ ਦੇ ਨਾਮ ਨੂੰ ਸ੍ਰਵਣ ਕਰਕੇ ਵਿਸ਼ਨੂੰ ਦੀ ਪਦਵੀ ਨੂੰ ਪ੍ਰਾਪਤ ਕੀਤਾ ਹੈ। ਵਾ (ਇੰਦੁ) ਇੰਦ੍ਰ ਰਾਜਾ ਵਾ (ਇੰਦੁ) ਚੰਦ੍ਰਮਾ ਆਦਿ ਸਾਰਿਆਂ ਨੇ ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਹੀ ਇਹ ਪਦਵੀਆਂ ਪ੍ਰਾਪਤ ਕੀਤੀਆਂ ਹਨ।

੫. (ਈਸਰੁ) ਅਧਿਆਤਮ ਰਾਮਾਇਣ ਵਿਚ ਸ੍ਰੀ ਰਾਮ ਚੰਦਰ ਜੀ ਦੀ ਕਥਾ ਰਾਮ ਰਿਦਾ ਹੈ। ਉਸ ਵਿੱਚ ਲਿਖਿਆ ਹੈ ਸੀਤਾ ਹੈ ਜਾਂ ਰਾਮ ਹੈ ਸੀਤਾ ਸਭ ਕੁਝ ਹੈ। ਸੀਤਾ ਸਭ ਕੁਝ ਹੈ। ਸੀਤਾ ਨੇ ਹੀ ਸਾਰੇ ਆਕਾਰ ਧਾਰੇ ਹਨ। ਰਾਮ ਸਾਰਿਆਂ ਨੂੰ ਸੱਤਾ ਸਫੁਰਤੀ ਦੇ ਰਿਹਾ ਹੈ। ਉਸ ਵਿਚ (ਈਸਰੁ) ਸ਼ਿਵਜੀ ਪਾਰਬਤੀ ਨੂੰ ਪ੍ਰਮੇਸ਼ਰ ਦਾ ਨਾਮ ਸ੍ਰਵਣ ਕਰਾ ਰਹੇ ਹਨ ਇਉਂ ਸ੍ਰਵਣ ਦੀ ਮਹਿਮਾਂ ਕਰ ਰਹੇ ਹਨ।

(ਬਰਮਾ) ਬ੍ਰਹਮਾ ਜੀ ਬ੍ਰਹਮ ਪੁਰਾਨ ਵਿਚ ਆਪਣੇ ੬੦ ਹਜ਼ਾਰ ਬਾਲ ਖਿਲ ਪੁੱਤਰਾਂ ਨੂੰ, ਰਿਖੀਆਂ ਨੂੰ, ਅਤੇ ਸਨਕਾਦਿਕਾਂ ਨੂੰ ਰਾਮ ਨਾਮ ਦੀ ਮਹਿਮਾ ਸੁਣਾ ਰਹੇ ਹਨ।

(ਬਰਮਾ ਇੰਦੁ) ਬ੍ਰਹਮਾ ਦਾ (ਇੰਦੁ) ਪਾਤਸ਼ਾਹ ਵਿਸ਼ਨੂੰ ਜੀ ਆਪਣੇ ਭਗਤਾਂ ਨੂੰ ਨਾਮ ਸ੍ਰਵਣ ਦਾ ਹੀ ਉਪਦੇਸ਼ ਦੇ ਰਹੇ ਹਨ। ਵਾ :—(ਇੰਦੁ) ਚੰਦ੍ਰਮਾਂ ਵਲੋਂ ਗੋਪਾਲ ਤਾਪਨੀ ਉਪਨਿਸ਼ਦ ਵਿਚ ਅੰਤਰਿਕ ਲੋਕਾਂ ਦੇ ਮੁਨੀਆਂ ਤਾਈਂ ਉਪਦੇਸ਼ ਦੇਂਦਿਆਂ ਪਰਮੇਸਰ ਨੂੰ ਮਿਲਣ ਦਾ ਸਾਧਨ ਨਾਮ ਸ੍ਰਵਣ ਹੀ ਕਥਨ ਕੀਤਾ ਹੈ। ਇਸ ਪ੍ਰਕਾਰ ਇਹ ਸਾਰੇ ਵਾਹਿਗੁਰੂ ਜੀ ਦੇ ਨਾਮ ਸ੍ਰਵਣ ਦੀ ਮਹਿਮਾਂ ਦਾ ਉਚਾਰਨ ਕਰਦੇ ਹਨ।

੬. ਨਾਮ ਦਾ ਸ੍ਰਵਣ ਕਰਕੇ ਹੀ (ਇੰਦੁ) ਜੋ ਪ੍ਰਕਾਸ਼ ਸਰੂਪ (ਬਰਮਾ) ਬ੍ਰਹਮ



ਵਿਆਪਕ (ਈਸਰੁ) ਈਸ੍ਵਰ ਹੈ ਤਿਸ ਦਾ ਰੂਪ ਹੋ ਜਾਈਦਾ ਹੈ।

੭. ਨਾਮ ਸ੍ਰਵਣ ਕਰਕੇ (ਈਸਰੁ) ਸ਼ਿਵ ਜੀ (ਬਰਮਾ) ਬ੍ਰਹਮਾ ਜੀ ਦੇ (ਇੰਦੁ) ਮਾਲਕ ਬਣ ਜਾਈਦਾ ਹੈ।

੮. ਜੋ ਨਾਮ ਸੁਣਦੇ ਹਨ ਉਹ (ਈਸਰੁ) ਪ੍ਰਮੇਸਰ (ਬਰਮਾ) ਵਿਆਪਕ ਬ੍ਰਹਮ (ਇੰਦੁ) ਪ੍ਰਕਾਸ਼ ਸਰੂਪ ਦਾ ਰੂਪ ਹੋ ਜਾਂਦੇ ਹਨ।

੯. ਸੁਨਣੇ ਕਰਕੇ ਹੀ ਸ਼ਿਵ, ਬ੍ਰਹਮਾ ਅਤੇ ਇੰਦ੍ਰ ਆਦਿ ਦਾ ਸਰੂਪ ਗੁਣ, ਕ੍ਰਿਆ, ਸੁਭਾਵ ਜਾਣਿਆ ਜਾਂਦਾ ਹੈ।

**ਸੁਣਿਐ ਮੁਖਿ ਸਾਲਾਹਣ ਮੰਦੁ :**—ਜਿਨ੍ਹਾਂ ਜਿਨ੍ਹਾਂ ਨੇ ਵਾਹਿਗੁਰੂ ਦੇ ਸਚੇ ਨਾਮੁ ਨੂੰ ਸ੍ਰਵਣ ਕੀਤਾ ਹੈ, ਉਹ ਭਾਵੇਂ (ਬਾਲਮੀਕ ਵਰਗੇ) (ਮੰਦੁ) ਮੰਦੇ ਪਾਪੀ ਸਨ, ਸੰਸਾਰ ਵਿਚ (ਮੁਖਿ) ਮੁਖੀ (ਕ੍ਰਿਸ਼ਨਾਦਿਕ ਅਵਤਾਰਾਂ ਦੇ ਭੀ) (ਸਾਲਾਹਣ) ਸਲਾਹੁਣੇ ਜੋਗ ਹੋ ਗਏ।

## ਸਾਖੀ ਬਾਲਮੀਕ ਬਟਵਾਰੇ ਦੀ

ਬਾਲਮੀਕ ਜੀ ਪਹਿਲਾਂ ਬੜਾ ਦੁਸ਼ਟਪੁਣਾ ਕਰਿਆ ਕਰਦੇ ਸੀ। ਜਿਹੜਾ ਭੀ ਕੋਈ ਗਰੀਬ ਹੋਵੇ ਭਾਵੇਂ ਅਮੀਰ, ਰਾਹ ਤੋਂ ਲੰਘਦਾ ਵੇਖਦਾ, ਉਸਨੂੰ ਮਾਰ ਕੁਟ ਕੇ ਸਭ ਕੁਝ ਖੋਹ ਲੈਂਦਾ ਸੀ। ਏਸੇ ਤਰ੍ਹਾਂ ਸਾਰੀ ਉਮਰ ਬਿਅਰਥ ਬੀਤਦੀ ਜਾ ਰਹੀ ਸੀ। ਇਕ ਦਿਨ ਦੇਵਨੇਤ ਨਾਲ ਪਰਮੇਸ਼ਰ ਜੀ ਦੇ ਪਿਆਰੇ ਮਹਾਤਮਾਂ ਪੁਰਖ ਰਾਹ ਵਿਚ ਜਾਂਦੇ ਮਿਲੇ। ਇਸਨੇ ਸੁਭਾਵ ਅਨੁਸਾਰ ਉਹਨਾਂ ਨੂੰ ਵੀ ਰੋਕ ਲਿਆ ਅਤੇ ਕਿਹਾ ਕਿ ਜੋ ਕੁਛ ਭੀ ਤੁਹਾਡੇ ਪਾਸ ਹੈ, ਮੈਨੂੰ ਦੇ ਦਿਓ, ਨਹੀਂ ਤਾਂ ਮੈਂ ਮਾਰ ਦੇਵਾਂਗਾ। ਮਹਾਤਮਾਂ ਨੇ ਕਿਹਾ, ਕਿ ਸਾਡੇ ਪਾਸ ਤਾਂ ਇਕ ਚਿੱਪੀ ਹੈ ਤੇ ਗੇਰੂ ਦੇ ਰੰਗੇ ਹੋਏ ਬਸਤ੍ਰ ਹਨ। ਇਹ ਤੇਰੇ ਕਿਸੇ ਕੰਮ ਨਹੀਂ ਅਤੇ ਇਹ ਜੋ ਸਾਡੇ ਹੱਥ ਵਿਚ ਤੂੰਬੀ ਹੈ, ਇਸਦਾ ਤਾਂ ਬਾਜ਼ਾਰ ਵਿਚੋਂ ਧੇਲਾ ਭੀ ਨਹੀਂ ਮਿਲਣਾ। ਮਹਾਤਮਾਂ ਦੇ ਬਚਨ ਸੁਣਕੇ ਕਹਿਣ ਲੱਗਾ ਕਿ ਮੇਰੀ ਮਾਤਾ ਬਹੁਤ ਸਿਆਣੀ ਹੈ ਉਹ ਆਪੇ ਸਵਾਰ ਲਵੇਗੀ, ਰੰਗ ਲਾਹ ਕੇ ਵਰਤ ਲਵੇਗੀ। ਇਸ ਤਰ੍ਹਾਂ ਇਹ ਕਪੜੇ ਤਾਂ ਮੇਰੇ ਕੰਮ ਆ ਹੀ ਜਾਣਗੇ। ਜਦ ਬਾਲਮੀਕ ਨੇ ਇਹ ਕਿਹਾ ਤਾਂ ਮਹਾਤਮਾ ਕਹਿਣ ਲੱਗੇ, ਕਿ ਹੇ ਪੁਰਖਾ ! ਜਿਨ੍ਹਾਂ ਦੇ ਵਾਸਤੇ ਤੂੰ ਕੁਕਰਮ, ਪਾਪ, ਅਪਰਾਧ ਕਰਦਾ ਹੈਂ, ਉਹਨਾਂ ਸੰਬੰਧੀਆਂ ਨੇ ਤੈਨੂੰ ਜਮਰਾਜ ਦੇ ਦੰਡ ਤੋਂ ਨਹੀਂ ਛੁਡਾਉਣਾ ਤੇ ਇਨ੍ਹਾਂ ਪਾਪਾਂ ਦਾ ਫਲ ਤੈਨੂੰ ਆਪ ਨੂੰ ਹੀ ਭੋਗਣਾ ਪਏਗਾ। ਜੇ ਤੂੰ ਸਾਡੇ ਕਹੇ ਉੱਪਰ ਪ੍ਰਤੀਤ ਨਹੀਂ ਕਰਦਾ ਤਾਂ ਜਾਹ

ਆਪਣੇ ਘਰ ਦੇ ਸੰਬੰਧੀਆਂ ਪਾਸੋਂ ਪੁਛ ਆ। ਅਸੀਂ ਤੇਰੇ ਆਉਣ ਤੱਕ ਏਥੇ ਹੀ ਰਹਾਂਗੇ। ਤਾਂ ਬਾਲਮੀਕ ਨੇ ਕਿਹਾ, ਮੈਂ ਸਭ ਜਾਣਦਾ ਹਾਂ ਇਹ ਤੁਸੀਂ ਛੁਟਣ ਦਾ ਉਪਰਾਲਾ ਕਰ ਰਹੇ ਹੋ। ਮਹਾਤਮਾਂ ਕਿਹਾ ਸਾਡਾ ਬਚਨ ਹੋਇਆ, ਅਸੀਂ ਏਥੇ ਹੀ ਰਹਾਂਗੇ। ਤਾਂ ਬਾਲਮੀਕ ਆਪਣੇ ਘਰ ਗਿਆ ਜਾ ਕੇ ਇਸਨੇ ਸਾਰਿਆਂ ਤੋਂ ਵੱਖੋ ਵੱਖ ਪੁਛਿਆ ਕਿ ਜਿਸ ਵੇਲੇ ਮੇਰਾ ਅੰਤ ਦਾ ਸਮਾਂ ਆਵੇਗਾ ਤਾਂ ਤੁਸੀਂ ਮੇਰੀ ਸਹਾਇਤਾ ਕਰੋਗੇ ? ਤਾਂ ਮਾਤਾ ਪਿਤਾ ਨੇ ਕਿਹਾ, ਅਸੀਂ ਤੈਨੂੰ ਪਾਲਿਆ ਪੋਸਿਆ ਹੈ, ਵੱਡਾ ਕੀਤਾ ਹੈ, ਵਿਆਹਿਆ ਹੈ, ਆਪਣਾ ਫ਼ਰਜ਼ ਨਿਬਾਹ ਦਿਤਾ ਹੈ। ਹੁਣ ਤੂੰ ਆਪਣਾ ਫ਼ਰਜ਼ ਨਿਬਾਹੁਣਾ ਕਰ। ਅਸੀਂ ਬ੍ਰਿਧ ਹੋ ਗਏ ਹਾਂ, ਜਿਥੋਂ ਮਰਜ਼ੀ ਖੱਟ ਕਮਾ ਕੇ ਸਾਡੀ ਪਾਲਣਾ ਕਰ। ਇਸਤ੍ਰੀ ਨੇ ਭੀ ਇਹੋ ਗੱਲ ਕਹੀ, ਕਿ ਮੈਂ ਤੇਰੇ ਲੜ ਲੱਗੀ ਹਾਂ। ਤੇਰਾ ਧਰਮ ਹੈ ਮੇਰਾ ਖ਼ਿਆਲ ਰੱਖਣਾ। ਪਰ ਮੈਂ ਤੇਰੇ ਪਾਪਾਂ ਦੀ ਜਿੰਮੇਵਾਰ ਨਹੀਂ ਹਾਂ। ਪੁੱਤਰ ਨੇ ਭੀ ਕੋਰਾ ਜਵਾਬ ਦੇ ਦਿੱਤਾ, ਕਿ ਤੁਸੀਂ ਮੇਰੇ ਪਿਤਾ ਹੋ ਮੇਰੀ ਪਾਲਣਾ ਭੀ ਤੁਸਾਂ ਨੇ ਹੀ ਕਰਨੀ ਹੈ। ਤੁਸੀਂ ਪਾਪ ਕਰਮ ਛਡ ਕੇ ਨੇਕ ਕਮਾਈ ਕਰਕੇ ਆਪਣਾ ਫ਼ਰਜ਼ ਨਿਭਾਓ। ਅਸੀਂ ਪਾਪਾਂ ਦੇ ਭਾਗੀ ਨਹੀਂ ਬਣਨਾ। ਜਦੋਂ ਸਾਰਿਆਂ ਦੇ ਪਾਸੋਂ ਇਸ ਤਰ੍ਹਾਂ ਦੇ ਜਵਾਬ ਸੁਣੇ ਤਾਂ ਉਨ੍ਹਾਂ ਦੇ ਬਚਨ ਬਾਣਾਂ ਦੀ ਨਿਆਈਂ ਉਸ ਦੇ ਹਿਰਦੇ ਨੂੰ ਵਿੰਨ੍ਹ ਗਏ। ਬਾਲਮੀਕ ਉਦਾਸ ਹੋ ਕੇ ਵਾਪਸ ਮਹਾਤਮਾ ਪਾਸ ਆ ਕੇ ਪੁੱਜਾ ਤੇ ਚਰਨੀਂ ਪੈ ਕੇ ਮਾਫ਼ੀ ਮੰਗੀ ਅਤੇ ਬੇਨਤੀ ਕੀਤੀ, ਹੇ ਸੁਆਮੀ ਜੀ! ਮੇਰੀ ਰੱਖਿਆ ਕਰੋ, ਤੁਹਾਡੀ ਸ਼ਰਨ ਹਾਂ। ਮੇਰੀ ਸਾਰੀ ਉਮਰ ਕੁਕਰਮ ਕਰਨ ਵਿਚ ਬਿਅਰਥ ਹੀ ਬੀਤ ਗਈ ਹੈ। ਹੁਣ ਤਾਂ ਤੁਹਾਡੇ ਬਿਨਾਂ ਮੇਰਾ ਕੋਈ ਭੀ ਰੱਖਯਕ ਨਹੀਂ ਹੈ। ਇਸ ਲਈ ਜਿਸ ਤਰ੍ਹਾਂ ਚਾਹੋ ਮੇਰੀ ਸਹਾਇਤਾ ਕਰੋ। ਜਦ ਮਹਾਤਮਾ ਨੇ ਉਸ ਦੀ ਇਹ ਬੇਨਤੀ ਸੁਣੀ, ਤਾਂ ਪਰਉਪਕਾਰੀ ਮਹਾਂ ਪੁਰਖਾਂ ਨੇ ਇਸ ਦਾ ਭਲਾ ਕਰਨ ਵਾਸਤੇ ਉਪਦੇਸ਼ ਦਿਤਾ। ਇਸ ਨੂੰ ਨੀਚ ਕਰਮਾਂ ਦੇ ਕਰਨ ਵਾਲਾ ਜਾਣ ਕੇ ਰਾਮ ਰਾਮ ਦੇ ਥਾਂ 'ਮਰਾ' 'ਮਰਾ' ਦਾ ਉਪਦੇਸ਼ ਦੇ ਦਿਤਾ ਕਿ ਆਪੇ ਜਾਪ ਕਰਦਿਆਂ ਕਰਦਿਆਂ 'ਰਾਮ' 'ਰਾਮ' ਮੰਤ੍ਰ ਬਣ ਜਾਵੇਗਾ। ਅਤੇ ਨਾਲ ਹੀ ਨਾਮ ਦੀ ਮਹਿਮਾ ਚੰਗੀ ਤਰ੍ਹਾਂ ਸ੍ਰਵਣ ਕਰਾ ਦਿਤੀ ਕਿ ਇਸ ਦੇ ਜਪਣ ਨਾਲ ਹੀ ਤੇਰਾ ਉਧਾਰ ਹੋਵੇਗਾ। ਸੋ ਬਾਲਮੀਕ ਨੇ ਉਪਦੇਸ਼ ਸੁਣ ਕੇ ਐਸਾ ਅਭਿਆਸ ਕੀਤਾ, ਕਿ ਸਾਰਿਆਂ ਦੇ ਸਲਾਹੁਣ ਜੋਗ ਹੋ ਗਿਆ।

ਜਦੋਂ ਮਹਾਂ ਭਾਰਤ ਦੇ ਯੁੱਧ ਵਿਚ ਹੋਈ ਜੀਵ ਹੱਤਿਆ ਦੇ ਪ੍ਰਾਸਚਿਤ ਵਜੋਂ ਪਾਂਡਵਾਂ ਨੇ ਯੱਗ ਕੀਤਾ। ਉਸ ਵਿਚ ਸਾਰੇ ਮਹਾਤਮਾਂ ਨੂੰ ਨਿਓਂਦੇ ਦਿਤੇ।



ਪਰ ਬਾਲਮੀਕ ਜੀ ਨੂੰ ਨ ਸੱਦਿਆ। ਜਦੋਂ ਸਾਰੇ ਰਿਖੀ, ਮੁਨੀ, ਮਹਾਤਮਾਂ ਭੋਜਨ ਖਾ ਚੁਕੇ ਤਾਂ ਯੱਗ ਦੀ ਸੰਪੂਰਨਤਾ ਦਾ ਘੰਟਾ ਨ ਖੜਕਿਆ। ਪਾਂਡਵਾਂ ਨੇ ਸ੍ਰੀ ਕ੍ਰਿਸ਼ਨ ਜੀ ਤੋਂ ਇਸਦਾ ਕਾਰਨ ਪੁਛਿਆ, ਤਾਂ ਉਨ੍ਹਾਂ ਨੇ ਦਸਿਆ ਕਿ ਤੁਸੀਂ, 'ਬਾਲਮੀਕ ਜੋ ਨਿਰਾਸ਼ਾ ਪੁਰਸ਼ ਹੈ' ਉਸ ਨੂੰ ਨਹੀਂ ਸੱਦਿਆ ਇਸ ਕਰਕੇ ਯੱਗ ਸੰਪੂਰਨ ਨਹੀਂ ਹੋਇਆ। ਜਾਓ ਉਨ੍ਹਾਂ ਨੂੰ ਲੈ ਕੇ ਆਓ। ਪਾਂਡਵ ਲੈਣ ਵਾਸਤੇ ਗਏ ਤਾਂ ਬਾਲਮੀਕ ਜੀ ਨੇ ਕਿਹਾ ਕਿ ਸੌ ਅਸੁਮੇਧ ਯੱਗ ਦਾ ਫਲ ਮੈਨੂੰ ਦਿਓ ਤਾਂ ਚਲਦਾ ਹਾਂ। ਵਾਪਸ ਮੁੜ ਆਏ ਕਿ ਸਾਥੋਂ ਤਾਂ ਇਕ ਯੱਗ ਸੰਪੂਰਨ ਨਹੀਂ ਹੋ ਰਿਹਾ, ਸੌ ਜੱਗ ਦਾ ਫਲ ਕਿਥੋਂ ਦੇਈਏ ? ਪਰ ਫੇਰ ਦ੍ਰੋਪਤੀ ਨੇ ਜਾ ਕੇ ਬੇਨਤੀ ਕੀਤੀ ਕਿ ਸ਼ਾਸਤ੍ਰਾਂ ਵਿਚ ਲਿਖਿਆ ਹੈ, ਮਹਾਤਮਾਂ ਕੋਲ ਚਲਕੇ ਜਾਈਏ ਤਾਂ ਪੈਰ ਪੈਰ ਤੇ ਅਸੁਮੇਧ ਯੱਗ ਦਾ ਫਲ ਮਿਲਦਾ ਹੈ। ਇਕ ਸੌ ਦਾ ਫਲ ਤੁਸੀਂ ਰੱਖ ਲਵੋ ਬਾਕੀ ਦਾ ਮੈਨੂੰ ਦੇ ਦੇਵੋ ਤੇ ਨਾਲ ਚਲੋ। ਬਾਲਮੀਕ ਜੀ ਜਦੋਂ ਆਏ ਤਾਂ ਕ੍ਰਿਸ਼ਨ ਜੀ ਨੇ ਆਪ ਉਨ੍ਹਾਂ ਦੇ ਚਰਨ ਧੋਤੇ ਅਤੇ ਕੋਲ ਬੈਠ ਕੇ ਪ੍ਰਸ਼ਾਦ ਛਕਾਇਆ ਤਾਂ ਯੱਗ ਸੰਪੂਰਨ ਹੋਇਆ।

ਸੋ ਦੇਖ ਲਓ ਭਾਵੇਂ ਬਾਲਮੀਕ ਭੀਲਾਂ ਦੇ ਘਰ ਜਨਮਿਆ, ਰਾਹੀ ਮੁਸਾਫ਼ਰਾਂ ਤੇ ਮਹਾਤਮਾਂ ਨੂੰ ਲੁਟਦਾ ਰਿਹਾ। ਪਰ ਜਦੋਂ ਮਹਾਤਮਾਂ ਤੋਂ ਪਰਮੇਸ਼ਰ ਦਾ ਨਾਮ ਸੁਣਿਆ ਤੇ ਕਮਾਈ ਕੀਤੀ ਤਾਂ ਮੰਦੇ ਕਰਮ ਕਰਨ ਵਾਲੇ ਬਟਵਾਰੇ ਦੀ ਸਿਫ਼ਤ ਵਿਸ਼ਨੂੰ ਜੀ ਦੇ ਅਵਤਾਰ ਕ੍ਰਿਸ਼ਨ ਜੀ ਨੂੰ ਭੀ ਕਰਨੀ ਪਈ। ਭਾਵੇਂ ਮੌਕੇ ਦੇ ਅਵਤਾਰ ਆਪ ਹਾਜਰ ਸਨ, ਪਰ ਬਾਲਮੀਕ ਜੀ ਦੇ ਯੱਗ ਵਿਚ ਆਉਣ ਤੋਂ ਬਿਨਾਂ ਯੱਗ ਸੰਪੂਰਨ ਨ ਹੋ ਸਕਿਆ।

'ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਵਿਸੇਖ॥੧॥ (੧੧੨੪)

੨. ਜੋ ਜੋ ਭੀ ਵਾਹਿਗੁਰੂ ਨਾਮ ਦਾ ਸ੍ਰਵਣ ਤੇ (ਸਾਲਾਹਣ) ਸਿਫ਼ਤ ਕਰਦੇ ਹਨ, ਭਾਵੇਂ ਉਹ ਦੁਨੀਆਂ ਵਿਚ (ਮੰਦੁ) ਮੰਦੇ ਹਨ ਪਰ ਉਹ ਸਿਫ਼ਤ ਕਰਨੇ ਕਰਕੇ ਮੁਖੀਆਂ ਪੁਰਖਾਂ ਦੇ ਭੀ ਸਲਾਹੁਣੇ ਜੋਗ ਹੋ ਜਾਂਦੇ ਹਨ।

੩. ਪ੍ਰਮੇਸ਼ਰ ਦੇ ਨਾਮ ਦੇ ਸੁਨਣ (ਦੇ ਮਹਾਤਮ ਨੂੰ ਜਾਣਕੇ) ਹੀ (ਮੰਦੁ) ਮੰਤ੍ਰ ਨੂੰ (ਮੁਖਿ) ਮੁਖੋਂ ਸਾਲਾਹੁਣ ਲੱਗ ਜਾਈਦਾ ਹੈ।

ਵਾ:-(ਮੰਦੁ) ਜੋ ਮੰਤ੍ਰ ਹੈ ਨਾਮ, ਉਸ ਨੂੰ ਗੁਰਾਂ ਤੋਂ ਸੁਣਿਕੇ ਹੀ ਮੁਖੋਂ ਸਲਾਹੁਣਾ ਕਰੀਦਾ ਹੈ। ਅਤੇ ਉਹ ਭੀ ਮੁਖੀਆਂ ਦੇ ਸਲਾਹੁਣੇ ਜੋਗ ਬਣ ਜਾਂਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਵਸ ਜਾਂਦਾ ਹੈ। ਜਿਵੇਂ ਕਹੀਦਾ ਹੈ ਤੂੰ ਕੀ ਮੰਦ ਪੜ੍ਹਿਆ ਹੈ। ਏਥੇ

(ਮੰਦੁ) ਮੰਤ੍ਰ ਦਾ ਵਾਚਕ ਹੈ।

੪. (ਮੰਦੁ) ਦਾ ਅਰਥ ਹੈ 'ਵਾਲੇ' ਜਿਵੇਂ ਅਕਲਮੰਦ, ਦੌਲਤਮੰਦ (ਅਕਲ ਵਾਲਾ, ਦੌਲਤ ਵਾਲਾ) ਜਿਹੜੇ ਵਾਹਿਗੁਰੂ ਨਾਮ ਨੂੰ (ਸੁਣਿਐ) ਸੁਨਣ (ਮੰਦੁ) ਵਾਲੇ ਹਨ, ਉਹ (ਮੁਖਿ) ਮੁਖੀ ਬਣ ਜਾਂਦੇ ਹਨ ਅਤੇ ਸਾਰਿਆਂ ਦੇ (ਸਾਲਾਹਣ) ਸਲਾਹੁਣ ਜੋਗ ਬਣ ਜਾਂਦੇ ਹਨ।

੫. ਜਿਨ੍ਹਾਂ ਜਿਨ੍ਹਾਂ ਨੇ (ਸੁਣਿਐ) ਨਾਮ ਸ੍ਰਵਣ ਕੀਤਾ ਹੈ ਉਹ ਮੁਖੋਂ ਵਾਹਿਗੁਰੂ ਨਾਮੁ ਦੀ (ਸਾਲਾਹਣ) ਸਿਫਤ ਕਰਦੇ ਹਨ ਅਤੇ ਉਹਨਾਂ ਦੇ ਹਿਰਦੇ ਅੰਦਰ (ਮੁਖਿ) ਮੁਖੀ ਸ਼ੋਸਣੀ ਸਚੇ ਪਾਤਸ਼ਾਹ ਜੀ ਦਾ (ਮੰਦੁ) ਮੰਤ੍ਰ ਵਸ ਜਾਂਦਾ ਹੈ।

(ਵ) (ਮੰਦੁ) ਨਾਮ ਸਲਾਹ, ਮਸ਼ਵਰੇ ਦਾ ਭੀ ਹੈ। ਯਥਾ :–

ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ ॥
ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ ॥ (ਅੰਗ ੧੨੫੦)

(ਵ) (ਮੰਦੁ) ਹੌਲੀ ਹੌਲੀ ਭਾਵ ਧੀਰਜ ਨਾਲ (ਸੁਣਿਐ) ਸ੍ਰਵਣ ਕਰਕੇ (ਮੁਖਿ) ਮੁਖੀ ਹੋ ਜਾਈਦਾ ਹੈ।

**ਸੁਣਿਐ ਜੋਗ ਜੁਗਤਿ ਤਨਿ ਭੇਦ :–** ੧. ਵਾਹਿਗੁਰੂ ਨਾਮ ਸ੍ਰਵਣ ਕਰਕੇ ਲੈ ਜੋਗ, ਮੰਤ੍ਰ ਜੋਗ, ਹਠ ਜੋਗ ਆਦਿਕ ਸਾਰੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ ਅਤੇ ਜੋਗ ਦੀ ਜੁਗਤੀ ਕਰਕੇ (ਤਨਿ ਭੇਦ) ਸਰੀਰ ਵਿੱਚ ੭੨ ਕ੍ਰੋੜ, ੭੨ ਲੱਖ, ੨੦ ਹਜ਼ਾਰ, ੨੦੧ ਨਾੜੀ ਹੈ। ਸਰੀਰ ਦੇ ਇਸ ਭੇਦ ਨੂੰ ਜਾਣ ਲਈਦਾ ਹੈ।

੨. ਪ੍ਰਮੇਸ਼ਰ ਦੇ ਨਾਮ ਨੂੰ ਸੁਨਣੇ ਕਰਕੇ 'ਆਤਮ ਨੀ ਪਰਮਾਤਮ ਨੀ ਜੁੰਜਤੀ ਸਾ ਜੋਗਾ' ਇਹ ਜੋਗ ਦੀ ਪ੍ਰਾਪਤੀ ਹੁੰਦੀ ਹੈ ਅਤੇ ਵਾਹਿਗੁਰੂ ਵਿਚ (ਜੁਗਤਿ) ਜੁੜ ਜਾਈਦਾ ਹੈ। (ਤਨਿ ਭੇਦ) (ਤਨਿ) ਸਰੀਰ ਅਸੱਤ ਜੜ੍ਹ ਦੁਖ ਰੂਪ ਹੈ ਅਤੇ ਆਤਮਾ ਸੱਤ, ਚੇਤਨ, ਅਨੰਦ ਸਰੂਪ ਹੈ। ਇਹ ਤਨ ਨਾਲੋਂ ਆਤਮਾ ਦਾ (ਭੇਦ) ਫ਼ਰਕ ਜਾਣ ਲਈਦਾ ਹੈ। (ਸਾਖੀ ਮਾਤਾ ਅਜੀਤ ਕੌਰ ਜੀ ਨੂੰ ਕਲਗੀਧਰ ਜੀ ਨੇ ਜੋਗ ਸਿਖਾਇਆ ਸੀ)।

੩. ਨਾਮ ਨੂੰ ਸੁਨਣੇ ਕਰਕੇ (ਤਨਿ ਭੇਦ) ਦੇਹ ਅਭਿਮਾਨ ਨੂੰ (ਭੇਦ) ਵਿੰਨ੍ਹ ਕਰਕੇ (ਜੋਗ ਜੁਗਤਿ) ਜੁੜਨੇ ਜੋਗ ਪਰਮੇਸਰ ਵਿਚ ਜੁੜ ਜਾਈਦਾ ਹੈ।

੪. ਨਾਮ ਸ੍ਰਵਣ ਕਰਕੇ (ਜੋਗ) ਪੰਜਾਂ ਤੱਤਾਂ ਦਾ ਧਿਆਨ ਰੂਪ ਜੋ ਜੋਗ ਹੈ। ਗੋਡਿਆਂ ਤਕ ਧਰਤੀ ਦਾ ਧਿਆਨ, ਲੱਕ ਤੱਕ ਜਲ ਦਾ, ਨਾਭੀ ਤੱਕ ਅਗਨੀ



ਦਾ, ਕੰਠ ਤਕ ਪਉਣ ਦਾ ਅਤੇ ਦਸਵੇਂ ਦੁਆਰ ਤੱਕ ਆਕਾਸ਼ ਦਾ ਧਿਆਨ ਧਰਦੇ ਹਨ। ਫੇਰ ਧਰਤੀ ਵਿਚ ਦੱਬਿਆ ਨਹੀਂ ਜਾਂਦਾ ਤੇ ਮਰਦਾ ਨਹੀਂ, ਜਲ ਵਿਚ ਡੁਬਦਾ ਨਹੀਂ, ਅਗਨੀ ਵਿਚ ਸੜਦਾ ਨਹੀਂ, ਪਉਣ ਦਾ ਧਿਆਨ ਧਾਰ ਕੇ ਜਿਥੋਂ ਦੀ ਭੀ ਗੱਲ ਸੁਨਣੀ ਚਾਹੇ ਸੁਣ ਸਕਦਾ ਹੈ। ਆਕਾਸ਼ ਦਾ ਧਿਆਨ ਕਰਕੇ ਅਕਾਸ਼ ਵਿਚ ਉੱਡ ਸਕਦਾ ਹੈ। ਇਹ ਜੋਗ ਦੀ (ਜੁਗਤਿ) ਜੁਗਤੀ ਦਾ ਪਤਾ ਲੱਗਦਾ ਹੈ ਅਤੇ (ਤਨਿ ਭੇਦ) ਸਰੀਰ ਦੇ ਜੋ ਭੇਤ ਹਨ ਤੱਤਾਂ ਦਾ ਨਿਰਣਾ ਕਰਨ ਰੂਪ ਵਾ ਤਨ ਦੇ ਭੇਦ ਜੋ ਚੱਕ੍ਰ ਹਨ :–

| ਨਾਮ ਚੱਕਰ | ਕਿਥੇ ਹੈ | ਪਤਰ ਕਿਤਨੇ | ਰੰਗ | ਵਾਸਾ ਕਿਸ ਦਾ |
|---|---|---|---|---|
| ੧. ਮੂਲਾਧਾਰ ਚੱਕ੍ਰ | ਮੂਲ ਦੁਆਰੇ ਵਿਚ | ਪੰਜ ਪੱਤ੍ਰੇ | ਲਾਲ ਰੰਗ ਹੈ | ਗਣੇਸ਼ ਦਾ ਵਾਸਾ |
| ੨ ਸੁਧਾਰਾਸ਼ਟਾਨ ਚੱਕ੍ਰ | ਕਾਮ ਕੁੰਡੇ ਵਿਚ | ਛੇ ਪੱਤਰੇ | ਪੀਲਾ ਰੰਗ ਹੈ | ਬ੍ਰਹਮਾ ਦਾ " |
| ੩. ਮਣੀ ਪੂਰਕ ਚੱਕ੍ਰ | ਨਾਭੀ ਵਿਚ | ਚਾਰ ਪੱਤਰੇ | ਨੀਲਾ ਰੰਗ ਹੈ | ਵਿਸ਼ਨੂੰ ਦਾ " |
| ੪. ਅਨਾਹਤ ਚੱਕ੍ਰ | ਰਿਦੇ ਵਿਚ | ਬਾਰਾਂ ਪੱਤਰੇ | ਚਿਟਾ ਰੰਗ ਹੈ | ਸ਼ਿਵਜੀ ਦਾ " |
| ੫. ਬਸੁੱਧ ਚੱਕ੍ਰ | ਕੰਠ ਵਿਚ | ਸੋਲ੍ਹਾਂ ਪੱਤਰੇ | ਸਾਵਾ ਰੰਗ ਹੈ | ਜੀਵ ਦਾ " |
| ੬. ਆਗਿਆ ਚੱਕ੍ਰ | ਤ੍ਰਿਕੁਟੀ ਵਿਚ | ਦੋ ਪੱਤਰੇ | ਗਾੜ੍ਹਾ ਲਾਲ ਰੰਗ | ਗੁਰੂ ਦਾ " |

ਇਨ੍ਹਾਂ ਦੇ ਭੇਦ ਨੂੰ ਜਾਣ ਲਈਦਾ ਹੈ ਅਤੇ ਇਹਨਾਂ ਛੇ ਚੱਕ੍ਰਾਂ ਨੂੰ (ਭੇਦ) ਵਿੰਨ੍ਹ ਲਈਦਾ ਹੈ। 'ਉਲਟਤ ਪਵਨ ਚਕ੍ਰ ਖਟ ਭੇਦੇ ਸੁਰਤਿ ਸੁੰਨ ਅਨੁਰਾਗੀ ॥'(੩੩੩) ਜੋਗ ਮੱਤ ਦੇ ਗ੍ਰੰਥਾਂ ਅਨੁਸਾਰ ਪਦਮ ਤੇ ਨਿਰਬਾਣ ਦੋ ਚੱਕ੍ਰ ਹੋਰ ਭੀ ਹਨ।

੫. ਜੋਗ ਵਿਚ (ਜੁਗਤਿ) ਜੁੜੇ ਹੋਏ ਜੋਗੀ ਕਹਿੰਦੇ ਹਨ ਕਿ ਸਰੀਰ ਦੇ ਜੋ ਭੇਦ ਹਨ ਤਿੰਨਾਂ ਦੇਹਾਂ ਅਤੇ ਪੰਜਾਂ ਕੋਸ਼ਾਂ ਆਦਿ ਦੇ, ਤਿਨ੍ਹਾਂ ਦੀ ਗਿਆਤ ਨਾਮੁ ਦੇ ਸੁਨਣੇ ਕਰਕੇ ਹੀ ਹੁੰਦੀ ਹੈ।

੬. ਨਾਮ ਸੁਨਣ ਵਾਲਿਆਂ ਨੇ (ਜੋਗ) ਕਹੀਏ ਦੋਨੋਂ ਜੀਵ ਤੇ ਈਸ਼ਰ ਇਨ੍ਹਾਂ ਦੇ (ਜੁਗਤਿ) ਜੋੜਨ ਦਾ (ਏਕਤਾ ਦਾ) ਜੋ (ਭੇਦ) ਭੇਤ ਹੈ ਸੋ (ਤਨਿ) ਸਰੀਰ ਵਿਚ ਹੀ ਜਾਣ ਲਇਆ ਹੈ।

੭. ਨਾਮ ਦੇ ਸ੍ਰਵਣ ਦੇ ਮਹਾਤਮ ਨੂੰ ਜੋਗ ਦੇ ਵਿਚ ਜੁੜਨ ਦੀਆਂ (ਜੁਗਤਿ) ਜੁਗਤੀਆਂ ਜਾਨਣ ਵਾਲੇ। ਵਾ:–ਜੋਗ ਵਿਚ (ਜੁਗਤਿ) ਜੁੜੇ ਕਪਲਮੁਨੀ ਆਦਿਕ ਸਮਾਧੀ ਲਾ ਕੇ ਬੈਠਣ ਵਾਲੇ ਅਤੇ (ਤਨਿ ਭੇਦ) ਸਰੀਰ ਦੇ ਭੇਤ ਨੂੰ ਜਾਨਣ ਵਾਲੇ ਭੀ ਵੱਡਾ ਕਹਿੰਦੇ ਹਨ।

**ਸੁਣਿਐ ਸਾਸਤ ਸਿਮ੍ਰਿਤਿ ਵੇਦ:**—੧.ਸੁਨਣੇ ਕਰਕੇ ਹੀ ਪਤਾ ਲੱਗਦਾ ਹੈ ਕਿ ਇਹ ਛੇ ਸ਼ਾਸਤ੍ਰ[1] ਹਨ, ੨੭ ਸਿਮ੍ਰਤੀਆਂ[2] ਹਨ, ਚਾਰ ਵੇਦ[3] ਹਨ।

੨. ਵੇਦ ਆਦਿ ਜਿਨ੍ਹਾਂ ਨੇ ਰਚੇ ਹਨ ਉਨ੍ਹਾਂ ਨੇ ਨਾਮ ਨੂੰ ਸੁਣਕੇ ਹੀ ਰਚੇ ਹਨ।

੩. (ਨਾਮੁ) ਸ੍ਰਵਣ ਕਰਕੇ ਛੇ ਸ਼ਾਸਤ੍ਰ, ੨੭ ਸਿਮ੍ਰਿਤੀਆਂ, ਚਾਰ ਵੇਦਾਂ ਦਾ ਬਕਤਾ ਹੋ ਜਾਂਦਾ ਹੈ।

੪. ਜੋ ਕੁਝ ਵੇਦ, ਸ਼ਾਸਤ੍ਰ, ਸਿਮ੍ਰਿਤੀਆਂ ਕਹਿੰਦੇ ਹਨ ਉਹ ਕੇਵਲ ਨਾਮ ਸ੍ਰਵਣ ਕਰਕੇ ਹੀ ਪ੍ਰਾਪਤ ਹੋ ਜਾਂਦਾ ਹੈ। ਜਿਹੜੇ ਨਾਮੁ ਸੁਣਦੇ ਹਨ ਉਹਨਾਂ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਸਾਰੇ ਵੇਦ, ਸ਼ਾਸਤ੍ਰ, ਸਿਮ੍ਰਿਤੀਆਂ ਸੁਨੈਹਿਰੀ ਅੱਖਰਾਂ ਵਿੱਚ ਉਹਨਾਂ ਦੇ ਸਾਹਮਣੇ ਆ ਜਾਂਦੀਆਂ ਹਨ ਪਰ ਜਿਹੜਾ ਪੁਰਖ ਨਾਮੁ ਦੇ ਸ੍ਰਵਣ ਸਿਮਰਨ ਵਾਲਾ ਹੈ ਉਹ ਇਸ ਤਰ੍ਹਾਂ ਦੇ ਰਾਗਾਂ ਰੰਗਾਂ ਨੂੰ ਵੇਖਕੇ ਇਨ੍ਹਾਂ ਵਿਚ ਨਹੀਂ ਪਰਚਦਾ ਫੇਰ ਭੀ ਵਾਹਿਗੁਰੂ ਨਾਮੁ ਦੇ ਸ੍ਰਵਣ ਸਿਮਰਨ ਨੂੰ ਵੱਡਾ ਸਮਝਦਾ ਹੈ।

੫. (ਸਾਸਤ) (ਸਾ+ਸਤ) (ਸਾ) ਉਹ ਜੋ (ਸਤ) ਸਤ ਸਰੂਪ ਪ੍ਰਮੇਸ਼ਰ ਹੈ ਤਿਸ ਦੇ ਨਾਮ ਨੂੰ ਸੁਣਕੇ (ਸਿਮ੍ਰਿਤਿ) ਪੁਨਾਂ ਪੁਨਾਂ ਸਿਮਰਕੇ (ਵੇਦ) ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ।

---

੧. ਛੇ ਸ਼ਾਸਤ੍ਰਾਂ ਦੇ ਨਾਮ :—੧. ਸਾਂਖ ਸ਼ਾਸਤ੍ਰ ਕਰਤਾ ਕਪਿਲ ਮੁਨੀ ! ੨. ਯੋਗ ਸ਼ਾਸਤ੍ਰ ਕਰਤਾ ਪਾਤੰਜਲ ਰਿਸ਼ੀ । ੩. ਵਿਸ਼ੇਸ਼ਕ ਸ਼ਾਸਤ੍ਰ ਕਰਤਾ ਕਣਾਦਿ ਰਿਸ਼ੀ ਜੀ। ੪. ਨਯਾਯ ਸ਼ਾਸਤ੍ਰ ਕਰਤਾ ਗੌਤਮ ਰਿਸ਼ੀ ਜੀ ! ੫.ਪੂਰਵ ਮੀਮਾਂਸਾ ਕਰਤਾ ਜੈਮਨੀ ਰਿਸ਼ੀ ਜੀ। ੬. ਵੇਦਾਂਤ ਸ਼ਾਸਤ੍ਰ ਕਰਤਾ ਬਿਆਸ ਮੁਨੀ ਜੀ। ਇਨ੍ਹਾਂ ਬਾਰੇ ਹੋਰ ਵੇਰਵਾ ਤੀਜੀ ਪਉੜੀ ਵਿਚ ਦਿਤਾ ਹੈ।

੨. ਸਿਮ੍ਰਤੀਆਂ ਦੇ ਨਾਮ :—੧. ਮਨੂੰ ਸਿਮ੍ਰਤੀ, ੨. ਯਾਗਵਲਕ, ੩. ਲਘੂ ਅਤ੍ਰੀ, ੪. ਅਤ੍ਰੀ, ੫. ਬ੍ਰਿਧ ਅਤ੍ਰੀ, ੬. ਵਿਸ਼ਨੂੰ, ੭. ਲਘੂ ਹਾਰੀਤ, ੮. ਵ੍ਰਿਧ ਹਾਰੀਤ ੯. ਪਾਰਾਸ਼ਰ, ੧੦. ਔਸਨਸ, ੧੧. ਯਮ, ੧੨. ਆਪ ਸਤੰਬ, ੧੩. ਆਂਗਿਰਧ, ੧੪. ਸੰਵਰਤੰ, ੧੫. ਕਾਤਯਾਯਨ, ੧੬. ਬ੍ਰਿਹਸਪਤ, ੧੭. ਵ੍ਰਿਹਤ ਪਾਰਾਸੁਰੀ, ੧੮.ਬਿਆਸ ੧੯.ਲਘੂ ਵਾਸਕ, (ਲਘੂ ਬਿਆਸ) ੨੦. ਸੰਖ, ੨੧. ਲਿਖਤ, ੨੨. ਦੱਖ (ਦਕਸ) ੨੩. ਗੋਤਮ, ੨੪. ਬ੍ਰਿਧ ਗੋਤਮ, ੨੫. ਸੰਤਾਤਪ, ੨੬. ਵਸ਼ਿਸ਼ਟ, ੨੭. ਪੁਲਸਤ।
ਇਹ ਚਾਰ ਵਖਰੀਆਂ ਹੋਰ ਹਨ :—੧. ਬੁਧ, ੨. ਕਸ਼ਪ, ੩. ਨਾਰਦ, ੪. ਔਸਨਸ ਸੰਹਿਤਾ।

੩. ਚਾਰ ਵੇਦਾਂ ਦੇ ਨਾਮ :—੧. ਸ਼ਾਮ ਵੇਦ, ੨. ਰਿਗ ਵੇਦ, ੩. ਯੁਜਰ ਵੇਦ, ੪. ਅਥਰਬਣ ਵੇਦ।



੬. ਸ਼ਾਸਤ੍ਰ, ਸਿਮ੍ਰਿਤੀਆਂ, ਵੇਦ ਸਾਰੇ ਨਾਮ ਸ੍ਰਵਣ ਦੇ ਮਹਾਤਮ ਨੂੰ ਵੱਡਾ ਕਹਿੰਦੇ ਹਨ ਅਤੇ ਇਨ੍ਹਾਂ ਦੇ ਕਰਤੇ ਇਨ੍ਹਾਂ ਨੂੰ ਰਚਣ ਵਾਲੇ ਭੀ ਅਤੇ ਇਹਨਾਂ ਦੇ ਪੜ੍ਹਨ ਵਾਲੇ ਇਹਨਾਂ ਦੇ ਗਿਆਤੇ ਵੀ ਨਾਮ ਸ੍ਰਵਣ ਕਰਨ ਦੇ ਮਹਾਤਮ ਨੂੰ ਵਡਾ ਕਹਿੰਦੇ ਹਨ। ਯਥਾ ਸ੍ਰੀ ਮੁਖਵਾਕ :-

'ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥' (ਅੰਗ ੨੬੫)

੭. (ਸਾ) ਉਹ ਜੋ (ਸਤ) ਸਤ ਸਰੂਪ ਪ੍ਰਮੇਸ਼ਰ ਹੈ ਜਿਹੜੇ ਉਸਦੇ (ਸਿਮ੍ਰਿਤਿ) ਸਿਮਰਨ ਨੂੰ ਕਰਦੇ ਹਨ ਅਤੇ ਜੋ (ਵੇਦ) ਗਿਆਨ ਨੂੰ ਜਾਣਦੇ ਹਨ ਸਾਰੇ ਨਾਮ ਸ੍ਰਵਣ ਦੀ ਮਹਿਮਾ ਵਡੀ ਕਹਿੰਦੇ ਹਨ।

**ਨਾਨਕ ਭਗਤਾ ਸਦਾ ਵਿਗਾਸੁ॥ਸੁਣਿਐ ਦੂਖ ਪਾਪ ਕਾ ਨਾਸੁ॥੯॥**

ਮਹਾਰਾਜ ਜੀ ਦਸਦੇ ਹਨ, ਕਿ ਫੇਰ ਐਸੇ ਭਗਤਾਂ ਨੂੰ ਸਦਾ (ਵਿਗਾਸੁ) ਅਨੰਦ ਪ੍ਰਸੰਨਤਾ, ਖਿੜਾਵਟ ਅਤੇ ਵਿਸ਼ੇਸ਼ ਕਰਕੇ (ਗਾਸੁ) ਪ੍ਰਕਾਸ਼ ਰਹਿੰਦਾ ਹੈ। ਨਾਮ ਸੁਣਕੇ ਸਾਰੇ ਦੁਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

---

## ਦਸਵੀਂ ਪਉੜੀ ਪ੍ਰਾਰੰਭ

ਸੁਣਿਐ; ਸਤੁ ਸੰਤੋਖੁ ਗਿਆਨੁ ॥
ਸੁਣਿਐ; ਅਠਸਠਿ ਕਾ ਇਸਨਾਨੁ ॥
ਸੁਣਿਐ; ਪੜਿ ਪੜਿ ਪਾਵਹਿ ਮਾਨੁ ॥
ਸੁਣਿਐ; ਲਾਗੈ ਸਹਜਿ ਧਿਆਨੁ ॥
ਨਾਨਕ ਭਗਤਾ; ਸਦਾ ਵਿਗਾਸੁ ॥
ਸੁਣਿਐ; ਦੂਖ ਪਾਪ ਕਾ ਨਾਸੁ ॥੧੦॥

**ਸੁਣਿਐ; ਸਤੁ ਸੰਤੋਖੁ ਗਿਆਨੁ :**—ਅਰਥ ੧. ਸਿਆਣਿਆਂ ਤੋਂ ਸੁਣ ਕੇ ਹੀ ਸਤੁ, ਸੰਤੋਖੁ ਤੇ ਗਿਆਨ ਦਾ ਪਤਾ ਲੱਗਦਾ ਹੈ। ਜਦੋਂ ਉਹ ਲੱਖਣ

ਕਰਦੇ ਹਨ, ਤਾਂ ਸੁਣਕੇ ਹੀ ਇਹਨਾਂ ਦਾ ਨਿਰਨਾ ਹੁੰਦਾ ਹੈ।

੨. (ਸਤੁ) ਸਤ ਰੱਖਣ ਵਾਲੇ ਦਸਰਥ, ਭ੍ਰਿਗੁ ਰਿਖੀ, ਹਰੀ ਚੰਦ, ਬਲ ਰਾਜਾ ਅਤੇ ਪ੍ਰਿਥੁ ਰਾਜਾ ਆਦਿਕ, (ਸੰਤੋਖੁ) ਸੰਤੋਖ ਰੱਖਣ ਵਾਲੇ ਚੁਣਕ ਰਿਖੀ ਆਦਿਕ, (ਗਿਆਨੁ) ਗਿਆਨਵਾਨ ਵਸ਼ਿਸ਼ਟ ਮੁਨੀ ਆਦਿਕ ਸਾਰੇ ਨਾਮ ਸ੍ਰਵਣ ਦੀ ਮਹਿਮਾਂ ਨੂੰ ਵਡੀ ਕਹਿੰਦੇ ਹਨ।

੩. ਵਾਹਿਗੁਰੂ ਨਾਮ ਦਾ ਸ੍ਰਵਣ ਕਰਕੇ ਹੀ (ਸਤੁ) ਸਚੁ ਬੋਲਣ ਵਾਲੇ, ਸੱਤ ਪੁਰਖਾਂ ਦੀ ਸੇਵਾ ਤੇ ਸੰਗਤ ਕਰਨ ਵਾਲੇ, ਸੱਤ ਦੀ ਕਮਾਈ ਵਾਲੇ, ਸੱਤ ਦੇ ਨਿਸਚੇ ਵਾਲੇ, ਸੱਤ ਪ੍ਰਤੱਗੀ ਅਤੇ ਸੱਚ ਸਰੂਪ ਦੀ ਪ੍ਰਾਪਤੀ ਵਾਲੇ, ਹੋਈਦਾ ਹੈ ਅਤੇ ਚਿੱਤ (ਸੰਤੋਖੁ) ਸੰਤੁਸ਼ਟ ਹੋ ਜਾਂਦਾ ਹੈ। ਐਸਾ ਸੰਤੋਖੀ ਹੁੰਦਾ ਹੈ, ਕਿਸੇ ਪ੍ਰਕਾਰ ਦੀ ਵਾਸ਼ਨਾ ਨਹੀਂ ਰਹਿੰਦੀ।

ਯਥਾ :–'ਜੇ ਤੂ ਦੇਹਿ ਤ ਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥' (੭੧੩)

'ਜੇ ਭੁਖ ਦੇਹ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥' (੭੫੭)

ਫੇਰ (ਗਿਆਨੁ) ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਨ੍ਹਾਂ ਜਿਨ੍ਹਾਂ ਨੂੰ ਗਿਆਨ ਦੀ ਪ੍ਰਾਪਤੀ ਹੋਈ ਹੈ ਪਹਿਲਾਂ ਉਹਨਾਂ ਨੇ ਉਪਦੇਸ਼ ਤੇ ਪ੍ਰਮੇਸ਼ਰ ਦੀ ਮਹਿਮਾ ਜਸ ਕੀਰਤਨ ਤੇ ਨਾਮ ਸੁਣਿਆ ਹੈ। ਤਾਂ ਹੀ ਪ੍ਰਾਪਤੀ ਹੋਈ ਹੈ। ਸ੍ਰਵਣ ਕਰਨ ਤੋਂ ਹੀ ਅਗੇ ਮੰਨਣ ਗਿਆਨ, ਨਿਧਿਆਸਨ ਗਿਆਨ ਤੇ ਤਤ ਤ੍ਵੰ ਦਾ ਸੋਧਨ ਗਿਆਨ ਹੁੰਦਾ ਹੈ।

ਜਿਨ੍ਹਾਂ ਨੇ ਸਤੁ, ਸੰਤੋਖੁ, ਤੇ ਗਿਆਨੁ ਦੀ ਪ੍ਰਾਪਤੀ ਵਾਸਤੇ ਨਾਮ ਨੂੰ ਸੁਣਿਆਂ, ਉਨ੍ਹਾਂ ਨੂੰ ਉਹੋ ਉਹੋ ਗੁਣ ਪ੍ਰਾਪਤ ਹੋ ਗਏ। ਜੋ ਅਕਾਲ ਪੁਰਖ ਦੇ ਨਾਮ ਦੇ ਸ੍ਰਵਣ ਤੋਂ ਬੇਮੁਖ ਹਨ ਉਨ੍ਹਾਂ ਦੇ ਅੰਦਰ ਨਾ ਸਤ ਹੈ, ਨਾ ਸੰਤੋਖ ਹੈ, ਨਾ ਗਿਆਨ ਹੈ।

**ਸੁਣਿਐ ਅਠਸਠਿ ਕਾ ਇਸਨਾਨੁ :–** ੧. ਨਾਮ ਸ੍ਰਵਣ ਕਰਕੇ ਹੀ (ਅਠਸਠਿ) ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਮਹਾਤਮ ਦਾ ਪਤਾ ਲੱਗਦਾ ਹੈ।

ਵਾ :–ਨਾਮ ਸ੍ਰਵਣ ਵਾਲਾ ਜੇ ਅਠਾਹਠ ਤੀਰਥਾਂ ਦੇ ਇਸ਼ਨਾਨ ਦੀ ਇੱਛਾ ਕਰੇ ਤਾਂ ਤੀਰਥ ਕਿਸੇ ਰੂਪ ਵਿਚ ਆ ਕੇ ਆਪ ਇਸ਼ਨਾਨ ਕਰੌਂਦੇ ਹਨ।

੨. ਪਰਮੇਸਰ ਦੇ ਨਾਮ ਦੇ ਸੁਨਣ ਨਾਲ ਹੀ (ਅਠਸਠਿ) ਅਠਾਹਠ ਤੀਰਥਾਂ



ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।*

## ੧. ਸਾਖੀ ਪਰੂਰਵ ਰਾਜੇ ਦੀ

ਰਾਜਾ ਪਰੂਰਵ ਹਰ ਵਕਤ ਨਾਮ ਨੂੰ ਸੁਣਦਾ ਤੇ ਜਪਦਾ ਰਹਿੰਦਾ ਸੀ ਅਤੇ ਇਸਦੀ ਲਿਵ ਲੱਗੀ ਹੋਈ ਸੀ। ਇੱਕ ਦਿਨ ਕਿਸੇ ਤੀਰਥਾਂ ਤੇ ਇਸ਼ਨਾਨ ਕਰਨ ਵਾਲੇ ਨੇ ਕਿਹਾ ਕਿ ਹੇ ਰਾਜਾ ! ਜੇ ਅਠਾਹਠ ਤੀਰਥਾਂ ਤੇ ਇਸ਼ਨਾਨ ਕਰੀਏ ਤਾਂ ਬਹੁਤ ਫ਼ਲ ਪ੍ਰਾਪਤ ਹੁੰਦਾ ਹੈ। ਇਸ ਨੇ ਸੁਣਕੇ ਸੰਕਲਪ ਕੀਤਾ ਕਿ ਮੈਂ ਭੀ ਅਠਾਹਠ ਤੀਰਥਾਂ ਤੇ ਇਸ਼ਨਾਨ ਅਤੇ ਯਾਤਰਾ ਕਰਾਂ। ਅੰਤਰਜਾਮੀ ਜੀ ਨੇ ਇਸਦਾ ਸੰਕਲਪ ਜਾਣ ਕੇ ਇਸਨੂੰ ਇਹ ਨਿਸਚਾ ਕਰਾਉਣ ਵਾਸਤੇ ਕਿ ਨਾਮ ਦੀ ਮਹਿਮਾ ਵਡੀ ਹੈ। ਅਕਾਸ਼ ਬਾਣੀ ਦੁਆਰਾ ਕਿਹਾ ਕਿ ਹੇ ਰਾਜਾ ! ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਅਤੇ ਸਿਮਰਨ ਕਰਨ ਦੇ ਬਰਾਬਰ ਤੀਰਥਾਂ ਦਾ ਇਸ਼ਨਾਨ ਨਹੀਂ ਹੋ ਸਕਦਾ। 'ਨਾਮ ਤੁਲਿ ਕਛੁ ਅਵਰੁ ਨ ਹੋਇ ॥' (ਅੰਗ ੨੬੫)

---

*ਅਠਾਹਠ ਤੀਰਥਾਂ ਦੇ ਨਾਮ :–

ਹਿੰਦੂ ਮੱਤ ਦੇ ਗ੍ਰੰਥਾਂ ਵਿਚ ਮਤ ਭੇਦ ਕਰਕੇ ਤੀਰਥਾਂ ਦੀ ਗਿਣਤੀ ਵਿਚ ਬਹੁਤ ਫ਼ਰਕ ਹੈ। ਮਤਸਜ ਪੁਰਾਣ ਦੇ ਸ੍ਰਾਧ ਕਲਪ ਦੇ ੨੨ਵੇਂ ਅਧਯਾਯ ਵਿਚ ੨੨੨ ਤੀਰਥ ਦਸੇ ਹਨ। ਭਵਿੱਖਤ ਪੁਰਾਣ ਦੇ ਨਾਗਰ ਖੰਡ ਦੇ ਅਧਯਾਯ ੧੦੨ ਵਿਚ ਹੋਰ ਗਿਣਤੀ ਹੈ।

ਕਪਿਲ ਤੰਤ੍ਰ ਵਿਚ ਅਠਾਹਠ ਤੀਰਥ ਇਹ ਲਿਖੇ ਹਨ :–

੧. ਓਅੰਕਾਰ, ੨. ਅਜੋਧਯਾ, ੩. ਅਵੰਤਿਕਾ, ੪. ਏਰਾਵਤੀ (ਰਾਵੀ) ੫. ਸਤਦ੍ਰ, ੬. ਸਰਸਵਤੀ, ੭. ਸਰਯੂ, ੮. ਸਿੰਧ, ੯. ਸ੍ਰਿਪ੍ਰਾ, ੧੦. ਸ਼ੋਣ, ੧੧. ਸ੍ਰੀ ਸੈਲ, ੧੨. ਸ੍ਰੀ ਰੰਗ, ੧੩. ਹਰਿਦ੍ਵਾਰ, ੧੪. ਕਪਾਲ ਮੋਚਨ, ੧੫. ਕਪਿਲੇਸ਼ਵਰ, ੧੬. ਕਾਸ਼ੀ, ੧੭. ਕਾਂਚੀ, ੧੮. ਕਾਲੰਜਰ, ੧੯. ਕਾਵੇਰੀ, ੨੦. ਕੁਰਕੁਛੇਤ੍ਰ, ੨੧. ਕੇਦਾਰ ਨਾਥ, ੨੨. ਕੋਸਿਕੀ, ੨੩. ਗਯਾ, ੨੪. ਗੋਕਰਣ, ੨੫. ਗੋਦਾਵਰੀ, ੨੬. ਗੋਮਤੀ, ੨੭. ਗੋਵਰਧਨ, ੨੮. ਗੰਗਾ ਸਾਗਰ, ੨੯. ਗੰਡਕਾ, ੩੦. ਘਰਘਰਾ, ੩੧. ਚਰਮਨ੍ਵਤੀ, ੩੨. ਚਿਤ੍ਰ ਕੂਟ, ੩੩ ਚੰਦ੍ਰਭਗਾ ੩੪. ਜਗੰਨਾਥ, ੩੫. ਜ੍ਵਾਲਾ ਮੁਖੀ, ੩੬. ਤਪਤੀ, ੩੭. ਤਾਮ੍ਰਪ੍ਰਣੀ, ੩੮. ਤੁੰਗ ਭੱਦ੍ਰਾ, ੩੯. ਦਸਾਸ੍ਵਮੇਧ, ੪੦. ਦ੍ਰਿਸਦਵਤੀ, ੪੧. ਦ੍ਵਾਰਿਕਾ, ੪੨. ਧਾਰਾ. ੪੩. ਨਰਬਦਾ, ੪੪. ਨਾਗ ਤੀਰਥ, ੪੫. ਨੈਮਿਸ, ੪੬. ਪੁਸਕਰ, ੪੭. ਪ੍ਰਾਗਯ ਤ੍ਰਿਬੇਣੀ ਸੰਗਮ, ੪੮. ਪ੍ਰਿਥੂਦਕ, ੪੯. ਬਦਰੀ ਨਾਰਾਇਣ, ੫੦. ਭੱਦ੍ਰੇਸ੍ਵਰ, ੫੧. ਭੀਮੇਸੁਰ, ੫੨. ਭ੍ਰਿਗਤੁੰਗ ੫੩ ਮਹਾਕਾਲ, ੫੪. ਮਹਾਬੋਧ, ੫੫. ਮਥੁਰਾ, ੫੬. ਮਾਨਸਰੋਵਰ, ੫੭. ਮਾਯਾਪੁਰੀ, ੫੮. ਮੰਦਾਕਿਨੀ, ੫੯. ਯਮੁਨਾ, ੬੦. ਰਾਮੇਸ੍ਵਰ, ੬੧. ਵਿਤਸਤਾ, ੬੨. ਵਿੰਧਯ, ੬੩. ਵਿਪਾਸ਼, ੬੪. ਵਿਮਲੇਸ੍ਵਰ, ੬੫. ਵੇਣਾ, ੬੬. ਵੇਤ੍ਰਵਤੀ, ੬੭. ਵੈਸ਼ਨਵੀ, ੬੮. ਵੈਦਯਨਾਥ।

ਕਰਦੇ ਹਨ, ਤਾਂ ਸੁਣਕੇ ਹੀ ਇਹਨਾਂ ਦਾ ਨਿਰਨਾ ਹੁੰਦਾ ਹੈ।

੨. (ਸਤੁ) ਸਤ ਰੱਖਣ ਵਾਲੇ ਦਸਰਥ, ਭ੍ਰਿਗੂ ਰਿਖੀ, ਹਰੀ ਚੰਦ, ਬਲ ਰਾਜਾ ਅਤੇ ਪ੍ਰਿਥੂ ਰਾਜਾ ਆਦਿਕ, (ਸੰਤੋਖੁ) ਸੰਤੋਖ ਰੱਖਣ ਵਾਲੇ ਚੁਣਕ ਰਿਖੀ ਆਦਿਕ, (ਗਿਆਨੁ) ਗਿਆਨਵਾਨ ਵਸ਼ਿਸ਼ਟ ਮੁਨੀ ਆਦਿਕ ਸਾਰੇ ਨਾਮ ਸ੍ਰਵਣ ਦੀ ਮਹਿਮਾਂ ਨੂੰ ਵਡੀ ਕਹਿੰਦੇ ਹਨ।

੩. ਵਾਹਿਗੁਰੂ ਨਾਮ ਦਾ ਸ੍ਰਵਣ ਕਰਕੇ ਹੀ (ਸਤੁ) ਸਚੁ ਬੋਲਣ ਵਾਲੇ, ਸੱਤ ਪੁਰਖਾਂ ਦੀ ਸੇਵਾ ਤੇ ਸੰਗਤ ਕਰਨ ਵਾਲੇ, ਸੱਤ ਦੀ ਕਮਾਈ ਵਾਲੇ, ਸੱਤ ਦੇ ਨਿਸਚੇ ਵਾਲੇ, ਸੱਤ ਪ੍ਰਤੱਗੀ ਅਤੇ ਸੱਚ ਸਰੂਪ ਦੀ ਪ੍ਰਾਪਤੀ ਵਾਲੇ, ਹੋਈਦਾ ਹੈ ਅਤੇ ਚਿੱਤ (ਸੰਤੋਖੁ) ਸੰਤੁਸ਼ਟ ਹੋ ਜਾਂਦਾ ਹੈ। ਐਸਾ ਸੰਤੋਖੀ ਹੁੰਦਾ ਹੈ, ਕਿਸੇ ਪ੍ਰਕਾਰ ਦੀ ਵਾਸ਼ਨਾ ਨਹੀਂ ਰਹਿੰਦੀ।

ਯਥਾ :–'ਜੇ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥' (੭੧੩)

'ਜੇ ਭੁਖ ਦੇਹ ਤ ਇਤ ਹੀ ਰਾਜਾ ਦੂਖ ਵਿਚਿ ਸੂਖ ਮਨਾਈ॥' (੭੫੭)

ਫੇਰ (ਗਿਆਨੁ) ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਨ੍ਹਾਂ ਜਿਨ੍ਹਾਂ ਨੂੰ ਗਿਆਨ ਦੀ ਪ੍ਰਾਪਤੀ ਹੋਈ ਹੈ ਪਹਿਲਾਂ ਉਹਨਾਂ ਨੇ ਉਪਦੇਸ਼ ਤੇ ਪ੍ਰਮੇਸ਼ਰ ਦੀ ਮਹਿਮਾ ਜਸ ਕੀਰਤਨ ਤੇ ਨਾਮ ਸੁਣਿਆ ਹੈ। ਤਾਂ ਹੀ ਪ੍ਰਾਪਤੀ ਹੋਈ ਹੈ। ਸ੍ਰਵਣ ਕਰਨ ਤੋਂ ਹੀ ਅਗੇ ਮੰਨਣ ਗਿਆਨ, ਨਿਧਿਆਸਨ ਗਿਆਨ ਤੇ ਤਤ ਤ੍ਵੰ ਦਾ ਸੋਧਨ ਗਿਆਨ ਹੁੰਦਾ ਹੈ।

ਜਿਨ੍ਹਾਂ ਨੇ ਸਤੁ, ਸੰਤੋਖੁ, ਤੇ ਗਿਆਨੁ ਦੀ ਪ੍ਰਾਪਤੀ ਵਾਸਤੇ ਨਾਮ ਨੂੰ ਸੁਣਿਆਂ, ਉਨ੍ਹਾਂ ਨੂੰ ਉਹੋ ਉਹੋ ਗੁਣ ਪ੍ਰਾਪਤ ਹੋ ਗਏ। ਜੋ ਅਕਾਲ ਪੁਰਖ ਦੇ ਨਾਮ ਦੇ ਸ੍ਰਵਣ ਤੋਂ ਬੇਮੁਖ ਹਨ ਉਨ੍ਹਾਂ ਦੇ ਅੰਦਰ ਨਾ ਸਤ ਹੈ, ਨਾ ਸੰਤੋਖ ਹੈ, ਨਾ ਗਿਆਨ ਹੈ।

**ਸੁਣਿਐ ਅਠਸਠਿ ਕਾ ਇਸਨਾਨੁ :**–੧. ਨਾਮ ਸ੍ਰਵਣ ਕਰਕੇ ਹੀ (ਅਠਸਠਿ) ਅਠਾਹਠ ਤੀਰਥਾਂ ਦੇ ਇਸ਼ਨਾਨ ਦੇ ਮਹਾਤਮ ਦਾ ਪਤਾ ਲੱਗਦਾ ਹੈ।

ਵਾ :–ਨਾਮ ਸ੍ਰਵਣ ਵਾਲਾ ਜੇ ਅਠਾਹਠ ਤੀਰਥਾਂ ਦੇ ਇਸ਼ਨਾਨ ਦੀ ਇੱਛਾ ਕਰੇ ਤਾਂ ਤੀਰਥ ਕਿਸੇ ਰੂਪ ਵਿਚ ਆ ਕੇ ਆਪ ਇਸ਼ਨਾਨ ਕਰੌਂਦੇ ਹਨ।

੨. ਪਰਮੇਸਰ ਦੇ ਨਾਮ ਦੇ ਸੁਨਣ ਨਾਲ ਹੀ (ਅਠਸਠਿ) ਅਠਾਹਠ ਤੀਰਥਾਂ



ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।*

## ੧. ਸਾਖੀ ਪਰੂਰਵ ਰਾਜੇ ਦੀ

ਰਾਜਾ ਪਰੂਰਵ ਹਰ ਵਕਤ ਨਾਮ ਨੂੰ ਸੁਣਦਾ ਤੇ ਜਪਦਾ ਰਹਿੰਦਾ ਸੀ ਅਤੇ ਇਸਦੀ ਲਿਵ ਲੱਗੀ ਹੋਈ ਸੀ। ਇੱਕ ਦਿਨ ਕਿਸੇ ਤੀਰਥਾਂ ਤੇ ਇਸ਼ਨਾਨ ਕਰਨ ਵਾਲੇ ਨੇ ਕਿਹਾ ਕਿ ਹੇ ਰਾਜਾ! ਜੇ ਅਠਾਹਠ ਤੀਰਥਾਂ ਤੇ ਇਸ਼ਨਾਨ ਕਰੀਏ ਤਾਂ ਬਹੁਤ ਫ਼ਲ ਪ੍ਰਾਪਤ ਹੁੰਦਾ ਹੈ। ਇਸ ਨੇ ਸੁਣਕੇ ਸੰਕਲਪ ਕੀਤਾ ਕਿ ਮੈਂ ਭੀ ਅਠਾਹਠ ਤੀਰਥਾਂ ਤੇ ਇਸ਼ਨਾਨ ਅਤੇ ਯਾਤਰਾ ਕਰਾਂ। ਅੰਤਰਜਾਮੀ ਜੀ ਨੇ ਇਸਦਾ ਸੰਕਲਪ ਜਾਣ ਕੇ ਇਸਨੂੰ ਇਹ ਨਿਸਚਾ ਕਰਾਉਣ ਵਾਸਤੇ ਕਿ ਨਾਮ ਦੀ ਮਹਿਮਾ ਵਡੀ ਹੈ। ਅਕਾਸ਼ ਬਾਣੀ ਦੁਆਰਾ ਕਿਹਾ ਕਿ ਹੇ ਰਾਜਾ! ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਅਤੇ ਸਿਮਰਨ ਕਰਨ ਦੇ ਬਰਾਬਰ ਤੀਰਥਾਂ ਦਾ ਇਸ਼ਨਾਨ ਨਹੀਂ ਹੋ ਸਕਦਾ। 'ਨਾਮ ਤੁਲਿ ਕਛੁ ਅਵਰੁ ਨ ਹੋਇ॥' (ਅੰਗ ੨੬੫)

---

*ਅਠਾਹਠ ਤੀਰਥਾਂ ਦੇ ਨਾਮ :–

ਹਿੰਦੂ ਮੱਤ ਦੇ ਗ੍ਰੰਥਾਂ ਵਿਚ ਮਤ ਭੇਦ ਕਰਕੇ ਤੀਰਥਾਂ ਦੀ ਗਿਣਤੀ ਵਿਚ ਬਹੁਤ ਫ਼ਰਕ ਹੈ। ਮਤਸਯ ਪੁਰਾਣ ਦੇ ਸ੍ਰਧ ਕਲਪ ਦੇ ੨੨ਵੇਂ ਅਧਯਾਯ ਵਿਚ ੨੨੨ ਤੀਰਥ ਦਸੇ ਹਨ। ਭਵਿੱਖਤ ਪੁਰਾਣ ਦੇ ਨਾਗਰ ਖੰਡ ਦੇ ਅਧਯਾਯ ੧੦੨ ਵਿਚ ਹੋਰ ਗਿਣਤੀ ਹੈ।

ਕਪਿਲ ਤੰਤ੍ਰ ਵਿਚ ਅਠਾਹਠ ਤੀਰਥ ਇਹ ਲਿਖੇ ਹਨ :–

੧. ਓਅੰਕਾਰ, ੨. ਅਜੋਧਿਆ, ੩. ਅਵੰਤਿਕਾ, ੪. ਏਰਾਵਤੀ (ਰਾਵੀ) ੫. ਸਤਦ੍ਰ, ੬. ਸਰਸਵਤੀ, ੭. ਸਰਜੂ, ੮. ਸਿੰਧ, ੯. ਸ਼ਿਪ੍ਰਾ, ੧੦. ਸੋਣ, ੧੧. ਸ੍ਰੀ ਸੈਲ, ੧੨. ਸ੍ਰੀ ਰੰਗ, ੧੩. ਹਰਿਦ੍ਵਾਰ, ੧੪. ਕਪਾਲ ਮੋਚਨ, ੧੫. ਕਪਿਲੇਂਦ੍ਰ, ੧੬. ਕਾਸ਼ੀ, ੧੭. ਕਾਂਚੀ, ੧੮. ਕਾਲੰਜਰ, ੧੯. ਕਾਵੇਰੀ, ੨੦. ਕੁਰਕੁਛੇਤ੍ਰ, ੨੧. ਕੇਦਾਰ ਨਾਥ, ੨੨. ਕੌਸ਼ਿਕੀ, ੨੩. ਗਯਾ, ੨੪. ਗੋਕਰਣ, ੨੫. ਗੋਦਾਵਰੀ, ੨੬. ਗੋਮਤੀ, ੨੭. ਗੋਵਰਧਨ, ੨੮. ਗੰਗਾ ਸਾਗਰ, ੨੯. ਗੰਡਕਾ, ੩੦. ਘਰਘਰਾ, ੩੧. ਚਰਮਨ੍ਵਤੀ, ੩੨. ਚਿਤ੍ਰ ਕੂਟ, ੩੩ ਚੰਦ੍ਰਭਾਗਾ ੩੪. ਜਗੰਨਾਥ, ੩੫. ਜ੍ਵਾਲਾ ਮੁਖੀ, ੩੬. ਤਪਤੀ, ੩੭. ਤਾਮ੍ਰਪੁਟੀ, ੩੮. ਤੁੰਗ ਭੱਦ੍ਰਾ, ੩੯. ਦਸਾਸ੍ਵਮੇਧ, ੪੦. ਦ੍ਰਿਸਦਵਤੀ, ੪੧. ਦ੍ਵਾਰਿਕਾ, ੪੨. ਧਾਰਾ, ੪੩. ਨਰਬਦਾ, ੪੪. ਨਾਗ ਤੀਰਥ, ੪੫. ਨੈਮਿਸ, ੪੬. ਪੁਸ਼ਕਰ, ੪੭. ਪ੍ਰਾਗਜ ਤ੍ਰਿਬੇਣੀ ਸੰਗਮ, ੪੮. ਪ੍ਰਿਥੂਦਕ, ੪੯. ਬਦਰੀ ਨਾਰਾਇਣ, ੫੦. ਭੱਦ੍ਰੇਸ੍ਵਰ, ੫੧. ਭੀਮੇਸ੍ਵਰ, ੫੨. ਭ੍ਰਿਗੁਤੁੰਗ ੫੩ ਮਹਾਕਾਲ, ੫੪. ਮਹਾਬੰਧ, ੫੫. ਮਥੁਰਾ, ੫੬. ਮਾਨਸਰੋਵਰ, ੫੭. ਮਾਯਾਪੁਰੀ, ੫੮. ਮੰਦਾਕਿਨੀ, ੫੯. ਯਮੁਨਾ, ੬੦. ਰਾਮੇਸ੍ਵਰ, ੬੧. ਵਿਤਸਤਾ, ੬੨. ਵਿੰਧ੍ਯ, ੬੩. ਵਿਪਾਸ਼, ੬੪. ਵਿਮਲੇਸ੍ਵਰ, ੬੫. ਵੇਣਾ, ੬੬. ਵੇਤ੍ਰਵਤੀ, ੬੭. ਵੈਸ਼ਨਵੀ, ੬੮. ਵੈਦ੍ਯਨਾਥ।

ਨਾਮ ਸਭ ਤੋਂ ਵੱਡਾ ਹੈ। ਜੇ ਤੇਰੀ ਇੱਛਾ ਹੈ ਤਾਂ ਸਾਰੇ ਤੀਰਥ ਤੇਰੇ ਕੋਲ ਰੂਪ ਧਾਰਕੇ ਆ ਜਾਣਗੇ ਤੂੰ ਇਸ਼ਨਾਨ ਕਰ ਲਵੀਂ। ਭਗਤ ਮਾਲਾ ਵਿਚ ਇਹ ਪ੍ਰਸੰਗ ਆਉਂਦਾ ਹੈ। ਜਿਥੇ ਅੰਮ੍ਰਿਤ ਵੇਲੇ ਰਾਜਾ ਭਗਤੀ ਕਰਦਾ ਸੀ ਉਸ ਥਾਂ ਇਸਦੇ ਕੋਲ ਸਾਰੇ ਤੀਰਥ ਰੂਪ ਧਾਰਕੇ ਆ ਗਏ। ਅਤੇ ਆਵਾਜ਼ ਆਈ ਕਿ ਲਉ ਤੁਸੀਂ ਅਠਾਹਠ ਤੀਰਥਾਂ ਦੇ ਜਲ ਵਿਚ ਇਸ਼ਨਾਨ ਕਰ ਲਵੋ। ਇਸਨੇ ਇਸ਼ਨਾਨ ਕਰ ਲਿਆ ਅਤੇ ਸਾਰੇ ਸੰਕਲਪ ਮੇਟ ਕੇ ਸਭ ਤੋਂ ਵੱਡਾ ਨਾਮ ਨੂੰ ਜਾਣਕੇ ਨਾਮ ਦੇ ਸ੍ਰਵਣ ਅਤੇ ਸਿਮਰਨ ਵਿਚ ਜੁੜ ਗਿਆ। ਇਸ ਪ੍ਰਕਾਰ ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਅਠਾਹਠ ਤੀਰਥਾਂ ਦਾ ਇਸ਼ਨਾਨ ਭੀ ਹੋ ਜਾਂਦਾ ਹੈ। ਯਥਾ :-

'ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥(ਅੰਗ ੧੭)

## ੨. ਸਾਖੀ ਜਗਤ ਮਲ ਸੇਠ ਦੀ

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਰੇਮੀ ਸਿੱਖ ਸੇਠ ਭਾਈ ਜਗਤਾ ਜੀ ਸ੍ਰੀ ਪਟਨਾ ਸਾਹਿਬ ਜੀ ਵਿੱਚ ਰਹਿੰਦੇ ਸਨ। ਜਿਸ ਵੇਲੇ ਨੌਵੇਂ ਪਾਤਸ਼ਾਹ ਜੀ ਨੇ ਸ੍ਰੀ ਪਟਨੇ ਸਾਹਿਬ ਇਸ ਨੂੰ ਦਰਸ਼ਨ ਬਖਸ਼ੇ। ਉਸ ਵੇਲੇ ਸਿੱਖਾਂ ਨੇ ਬੇਨਤੀ ਕੀਤੀ ਹੇ ਸਤਿਗੁਰੂ ਅੰਤਰਜਾਮੀ ਜੀ ! ਭਾਈ ਜਗਤੇ ਜੀ ਨੂੰ ਅਸੀਂ ਕਦੇ ਇਸ਼ਨਾਨ ਕਰਦਾ ਨਹੀਂ ਵੇਖਿਆ। ਸਤਿਗੁਰੂ ਜੀ ਦਾ ਉਤਾਰਾ ਗਊ ਘਾਟ ਗੁਰਦਵਾਰੇ ਸਾਹਿਬ ਜੀ ਵਾਲੇ ਥਾਂ ਸੀ। ਇਹੋ ਇਨ੍ਹਾਂ ਦਾ ਘਰ ਸੀ। ਸਤਿਗੁਰੂ ਜੀ ਨੇ ਕਿਹਾ ਚੰਗਾ ਭਾਈ ਤੁਹਾਨੂੰ ਦਿਖਾਉਂਦੇ ਹਾਂ। ਅੱਜ ਸਾਰੀ ਸੰਗਤ ਰਾਤ ਨੂੰ ਸਾਡੇ ਕੋਲ ਠਹਿਰੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਸਰੂਪ ਆਪ ਨਾਲ ਰੱਖਿਆ ਕਰਦੇ ਸਨ ਅਤੇ ਜਿਸ ਸਰੂਪ ਨਾਲ ਆਪ ਜੀ ਨੇ ਦਸਵੇਂ ਪਾਤਸ਼ਾਹ ਜੀ ਦੇ ਪ੍ਰਕਾਸ਼ ਆਗਮਨ ਦੀ ਖੁਸ਼ੀ ਵਿੱਚ ਇੱਕ ਸ੍ਰੀ ਅਖੰਡ ਪਾਠ ਕੀਤਾ ਸੀ। ਓਸੇ ਸਰੂਪ ਨਾਲ ਮਹਾਰਾਜ ਜੀ ਦਾ ਪਵਿੱਤਰ ਅਖੰਡ ਪਾਠ ਪ੍ਰਕਾਸ਼ ਕਰਕੇ ਸਾਰੀ ਰਾਤ ਜਗਰਾਤਾ ਕੀਤਾ। ਸਾਰੀ ਰਾਤ ਅੰਮ੍ਰਿਤ ਕੀਰਤਨ ਹੋਇਆ। ਅੰਮ੍ਰਿਤ ਵੇਲੇ ਦੀਵਾਨ ਸਜਿਆ ਹੋਇਆ ਸੀ ਅਤੇ ਜਿਸ ਥਾਂ ਭਾਈ ਜੀ ਦੇ ਇਸ਼ਨਾਨ ਲਈ ਚੁਬੱਚਾ ਬਣਿਆ ਹੋਇਆ ਸੀ। ਉਸ ਥਾਂ ਗੰਗਾ ਗਊ ਦਾ ਰੂਪ ਧਾਰ ਕੇ ਆਈ ਜਿਵੇਂ ਕਿਸੇ ਨਾਲ੍ਹ ਵਿਚੋਂ ਜਲ ਨਿਕਲਦਾ ਹੈ ਇਉਂ ਮੁੱਖ ਵਿਚੋਂ ਜਲ ਕੱਢ ਕੇ ਚੁਬੱਚਾ ਭਰ ਦਿੱਤਾ, ਅਤੇ ਗਊ ਅਲੋਪ ਹੋ ਗਈ। ਭਾਈ ਜੀ ਨੇ ਚੁਬੱਚੇ ਵਿੱਚ ਬੈਠਕੇ ਇਸ਼ਨਾਨ ਕਰ ਲਿਆ। ਹੁਣ ਤੱਕ ਭਾਈ ਦੀ ਯਾਦਗਾਰ ਵਿਚ ਸ੍ਰੀ ਪਟਨਾ ਸਾਹਿਬ ਜੀ ਵਿਚ ਗਊ ਘਾਟ ਗੁਰਦਵਾਰਾ ਸਾਹਿਬ ਕਾਇਮ



ਹੈ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਸਿੱਖਾਂ ਨੂੰ ਦਿਖਾਇਆ ਕਿ ਵੇਖਹੁ ਭਾਈ ਗੁਰਸਿਖਹੁ ! ਭਾਈ ਜੀ ਕਿੱਡੇ ਕਰਨੀ ਵਾਲੇ ਸਿੱਖ ਹਨ। ਗੰਗਾ ਗਊ ਦਾ ਰੂਪ ਧਾਰਕੇ ਇਨ੍ਹਾਂ ਦੇ ਘਰ ਆਕੇ ਹਰ ਰੋਜ਼ ਇਨ੍ਹਾਂ ਦਾ ਇਸ਼ਨਾਨ ਕਰਾਉਂਦੀ ਹੈ। ਇਸ ਪ੍ਰਕਾਰ ਸ੍ਰੀ ਪਟਨੇ ਸਾਹਿਬ ਤਕ ੭੨ ਨਦੀਆਂ ਗੰਗਾ ਵਿਚ ਮਿਲਦੀਆਂ ਹਨ। ਨਾਮ ਦੇ ਸ੍ਰਵਣ ਕਰਕੇ ਭਾਈ ਜਗਤੇ ਸੇਠ ਦਾ ਇਸ਼ਨਾਨ ਗੰਗਾ ਗਊ ਦਾ ਰੂਪ ਧਾਰ ਕੇ ਨਿਤਾ ਪ੍ਰਤੀ ਕਰਾਇਆ ਕਰਦੀ ਸੀ।

## ੩. ਸਾਖੀ ਮਾਤਾ ਨਾਨਕੀ ਜੀ ਦੀ

ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਿਰਧ ਮਾਤਾ ਨਾਨਕੀ ਜੀ ਸਤਿਗੁਰੂ ਜੀ ਦੇ ਨਾਲ ਕਾਂਸ਼ੀ ਵਿਚ ਗਏ ਸਨ। ਕਾਂਸ਼ੀ ਵਿਚ ਵਡੀ ਸਿੱਖ ਸੰਗਤ ਨਾਮੇ ਗੁਰਦੁਆਰਾ ਸਾਹਿਬ ਯਾਦਗਾਰ ਬਣੀ ਹੋਈ ਹੈ। ਹੁਣ ਸੰਗਤਾਂ ਨੇ ਨਵਾਂ ਗੁਰਦੁਆਰਾ ਸਾਹਿਬ ਬਣਾ ਦਿਤਾ ਹੈ। ਉਸ ਗੁਰਦੁਆਰੇ ਸਾਹਿਬ ਵਿਚ ਇਕ ਖੂਹੀ ਹੈ ਜਿਥੋਂ ਹੁਣ ਸੰਗਤਾਂ ਚਰਨਾਂਮ੍ਰਿਤ ਛਕਦੀਆਂ ਹਨ। ਇਕ ਦਿਨ ਮਾਤਾ ਜੀ ਨੇ ਫੁਰਮਾਇਆ ਕਿ ਸਾਡਾ ਗੰਗਾ ਵਿਚ ਇਸ਼ਨਾਨ ਕਰਨ ਨੂੰ ਚਿੱਤ ਕਰਦਾ ਹੈ। ਸਤਿਗੁਰੂ ਜੀ ਨੇ ਕਿਹਾ ਕਿ ਮਾਤਾ ਜੀ! ਤੁਹਾਡਾ ਇਸ਼ਨਾਨ ਗੰਗਾ ਇਥੇ ਆ ਕੇ ਕਰਾਵੇਗੀ। ਉਸ ਵਕਤ ਗੰਗਾ ਦੇ ਪਾਣੀ ਦਾ ਸੋਮਾ ਧਰਤੀ ਵਿਚੋਂ ਫੁਟ ਨਿਕਲਿਆ। ਉਸ ਜਲ ਦੇ ਨਾਲ ਜਗਤ ਮਾਤਾ ਜੀ ਨੇ ਇਸ਼ਨਾਨ ਕੀਤਾ। ਹੁਣ ਉਸ ਥਾਂ ਮਾਤਾ ਜੀ ਦੀ ਯਾਦਗਾਰ ਵਿਚ ਇਤਿਹਾਸਕ ਖੂਹੀ ਹੈ।

ਇਉਂ ਨਾਮ ਦੇ ਸ੍ਰਵਣ ਕਰਨੇ ਵਾਲਿਆਂ ਦਾ ੬੮ ਤੀਰਥ ਕੋਲ ਆ ਕੇ ਆਪ ਇਸ਼ਨਾਨ ਕਰੌਂਦੇ ਹਨ।

੩. ਜੋ ਨਾਮ ਦਾ (ਸੁਣਿਐ) ਸ੍ਰਵਣ ਕਰਦੇ ਹਨ (ਅਠਸਠਿ) ੬੮ ਤੀਰਥਾਂ ਦਾ ਇਸ਼ਨਾਨ (ਕਾ) ਕੀ ਚੀਜ਼ ਹੈ? ਉਹਨਾਂ ਦੇ ਅੱਗੇ। ਨਾਮ ਦਾ ਸ੍ਰਵਣ ਹੀ ਸਭ ਤੋਂ ਵੱਡਾ ਹੈ।

੪. ਜਿਹੜੇ ਗੁਰਮੁਖ ਨਾਮ ਦਾ (ਸੁਣਿਐ) ਸ੍ਰਵਣ ਕਰਦੇ ਹਨ ਉਹਨਾਂ ਨੂੰ (ਅਠ) ਅੱਠੇ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ; ਨਿਦਿਆਸਣ, ਅਤੇ ਤੱਤ ਤ੍ਵੰ ਦਾ ਸੋਧਨ ਇਹ ਅੱਠੇ ਸਾਧਨ ਪ੍ਰਾਪਤ ਹੋ ਜਾਂਦੇ ਹਨ। ਅਤੇ ਉਹ ਮਹਾਰਾਜ ਸਾਹਿਬ ਜੀ ਦੇ ਬਖਸ਼ੇ ਹੋਏ ਇਹਨਾਂ ਗੁਣਾਂ ਵਿਚ ਐਸਾ ਇਸ਼ਨਾਨ ਕਰਦੇ ਹਨ ਕਿ ਜਿਹੜੀ (ਕਾ) ਨਾਮ 'ਕਾਈ' ਹੈ 'ਛੋਈ' ਹੈ

ਅਵਿਦਿਆ ਦੀ। ਯਥਾ :—

ਜਨ ਨਾਨਕ ਬਿਨੁ ਆਪਾ ਚੀਨੇ ਮਿਟੈ ਨ ਭ੍ਰਮ ਕੀ ਕਾਈ ॥' (ਅੰਗ ੬੮੪) ਅਤੇ (ਸਠਿ) ਮੂਰਖਤਾਈ ਦੀ ਜਿਹੜੀ (ਕਾਈ) ਛੋਈ ਪਈ ਹੈ, ਜਾਲਾ ਹੈ, ਉਸਨੂੰ ਲਾਹ ਲੈਂਦੇ ਹਨ। ਗੁਰਮੁਖਾਂ ਦਾ ਐਸਾ ਇਸ਼ਨਾਨ ਹੈ।

੫. ਪ੍ਰਾਣ ਸੰਗਲੀ ਵਿੱਚ ਪ੍ਰਸੰਗ ਔਂਦਾ ਹੈ ਕਿ ਹਾਸ ਘਾਟ ਅਨੰਤ ਘਾਟਾਦਿ ਅਠਸਠ ਘਾਟ ਜੋਗੀਆਂ ਨੇ ਸਰੀਰ ਦੇ ਅੰਦਰ ਮੰਨੇ ਹਨ। ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਨੇ ਕਰਕੇ ਅੰਤਰ ਮੁਖ ਬ੍ਰਿਤੀ ਹੋਕੇ ਇਹ ਘਾਟਾਂ ਰੂਪ ਸਾਰੇ ਪੜਦੇ ਖੁਲ੍ਹ ਜਾਂਦੇ ਹਨ। ਫੇਰ ਗੁਰਮੁਖ ਪਿਆਰੇ ਪ੍ਰਮੇਸ਼ਰ ਦੇ ਨਾਮ ਦੇ ਭਜਨ ਸਿਮਰਨ, ਰੂਪ ਜਲ ਦੇ ਪਰਵਾਹ ਵਿਚ ਇਸ਼ਨਾਨ ਕਰਦੇ ਹਨ। ਵਾ :—ਇਨ੍ਹਾਂ ਅਠਾਹਠ ਘਾਟਾਂ ਤੋਂ ਸੁਤੰਤਰ ਹੋਣਾ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਨਾ ਹੈ।

੬. ਪ੍ਰਮੇਸਰ ਦੇ ਨਾਮ ਦਾ ਸ੍ਰਵਣ ਕਰਨੇ ਕਰਕੇ ਹੀ (ਅਠ) ਪੰਜੇ ਗਿਆਨ ਇੰਦ੍ਰੇ ਅਤੇ ਤਿੰਨੇ ਗੁਣ ਇਹ ਜੋ ਅੱਠ ਹਨ ਇਨ੍ਹਾਂ ਵਿਚ ਜੋ (ਸਠਿ) ਮੂਰਖਤਾਈ ਕਰਕੇ ਲੱਗਾ ਹੈ, ਇਸਦੀ ਨਵਿਰਤੀ ਕਰਕੇ ਨਿੰਮ੍ਰਿਤਾ ਧਾਰਨ ਰੂਪ ਇਸ਼ਨਾਨ ਹੋ ਜਾਂਦਾ ਹੈ।

੭. ਜਿਨ੍ਹਾਂ ਨੇ ਅਠਸਠਿ ਤੀਰਥਾਂ ਦਾ ਇਸ਼ਨਾਨ (ਕਾ) ਕੀਤਾ ਹੈ ਉਹ ਭੀ ਨਾਮ ਦੇ ਸ੍ਰਵਨ ਦੀ ਹੀ ਮਹਿਮਾ ਕਰਦੇ ਹਨ। ਵਾ ਮਹਿਮਾ ਇਸ਼ਨਾਨ ਨਾਲੋਂ ਅਧਿਕ ਕਹਿੰਦੇ ਹਨ। ਭਾਵ ਨਾਮ ਦੇ ਜਪਣ ਤੇ ਸੁਣਨ ਨਾਲ ਹੀ ਤੀਰਥ ਯਾਤ੍ਰਾ ਸਫਲੀ ਹੈ। ਸਿਮਰਨ ਤੋਂ ਬਿਨਾ ਨਹੀਂ।

**ਸੁਣਿਐ ਪੜਿ ਪੜਿ ਪਾਵਹਿ ਮਾਨੁ :—**੧. ਪਹਿਲਾਂ ਸੁਣਦੇ ਹਨ ਤਾਂ ਹੀ ਪੜ੍ਹਦੇ ਹਨ। ਜੇ ਸੁਣਨ ਨਾ ਤਾਂ ਪੜ੍ਹ ਕਿਵੇਂ ਸਕਦੇ ਹਨ ? ਇਸ ਪ੍ਰਕਾਰ ਨਾਮ ਨੂੰ ਸੁਣਕੇ ਅਤੇ ਨਾਮ ਦੀ (ਪੜਿ) ਪੜ੍ਹਾਈ ਪੜ੍ਹਕੇ (ਮਾਨੁ) ਸਤਿਕਾਰ (ਪਾਵਹਿ) ਪਾਉਂਦੇ ਹਨ। ਵਾ :—ਵਾਹਿਗੁਰੂ ਦੇ ਨਾਮੁ ਨੂੰ ਸ੍ਰਵਣ ਕਰਕੇ ਹੀ ਪੜ੍ਹੀਦਾ ਹੈ ਅਤੇ (ਪੜਿ) ਪੜ੍ਹ ਕੇ ਉਪਨਿਸ਼ਦਾਂ ਨੂੰ (ਪੜਿ) ਪੜ੍ਹਕੇ ਗੀਤਾ ਆਦਿਕਾਂ ਨੂੰ ਦੁਨੀਆਂ ਵਿਚ ਲੋਕ (ਮਾਨੁ) ਸਤਿਕਾਰ (ਪਾਵਹਿ) ਪਾਉਂਦੇ ਹਨ।

ਵਾ :—ਜਿਹੜੇ ਵੇਦਾਂ ਸ਼ਾਸਤ੍ਰਾਂ ਨੂੰ (ਪੜਿ) ਪੜ੍ਹ ਕੇ, ਕਾਵ, ਕੋਸ਼, ਵਿਆਕਰਣ ਆਦਿਕਾਂ ਨੂੰ (ਪੜਿ) ਪੜ੍ਹ ਕੇ ਸੰਸਾਰ ਵਿਚ (ਮਾਨੁ) ਮਾਣ ਸਤਿਕਾਰ ਪਾਉਂਦੇ ਹਨ ਉਹ ਸਾਰੇ ਸਤਿਗੁਰੂ ਜੀ ਦੇ ਨਾਮੁ ਸ੍ਰਵਣ ਦੀ ਮਹਿਮਾ ਨੂੰ ਕਹਿੰਦੇ ਹਨ ਭਾਵ ਗਾ ਰਹੇ ਹਨ।



੨. ਜੋ ਵਾਹਿਗੁਰੂ ਦੇ ਨਾਮੁ ਦਾ ਸ੍ਰਵਣ ਕਰਦੇ ਹਨ ਉਹ ਗੁਰਮੁਖ; ਜਿਹੜੇ (ਪੜਿ) ਪੜਦੇ ਹਨ ਅਵਿਦਿਆ ਦੇ ਵਾ ਦ੍ਵੈਤ ਦੇ ਇਹਨਾਂ ਨੂੰ (ਪਾੜਿ) ਪਾੜ ਕਰਕੇ (ਮਾਨੁ) ਵਾਹਿਗੁਰੂ ਦਾ ਮੰਨਣ ਗਿਆਨ (ਪਾਵਹਿ) ਪਾਉਂਦੇ ਹਨ। ਵਾ ਖਟ ਪ੍ਰਮਾਣਾਂ ਦੇ ਅਵਿਸ਼ੇ ਜੋ ਸ੍ਵੈ ਅਨਭਵ ਪ੍ਰਮਾਣ ਪ੍ਰਕਾਸ਼ ਸਰੂਪ ਬ੍ਰਹਮ ਹੈ ਉਸਦੇ ਗਿਆਨ ਨੂੰ ਪੌਂਦੇ ਹਨ।

੩. ਉਹ (ਪੜਿ ਪੜਿ) ਪਲ ਪਲ ਕਾਲ ਵਿੱਚ ਵਾਹਿਗੁਰੂ ਪ੍ਰਮੇਸਰ ਦੇ (ਮਾਨੁ) ਸਤਿਕਾਰ ਪਾਉਂਦੇ ਹਨ।

੪. ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਨ ਵਾਲੇ ਕਾਰਨ, ਸੂਖਮ ਤੇ ਸਥੂਲ ਦੇਹਾਂ ਦੇ ਅਭਿਆਸ ਦੇ (ਪੜਿ) ਪੜਦਿਆਂ ਨੂੰ (ਪੜਿ) ਪਾੜ ਕਰਕੇ ਵਾ ਜੀਵ ਈਸ ਦੇ ਭੇਦ ਗਿਆਨ ਦੇ ਜੋ ਪੜਦੇ ਹਨ ਇਨ੍ਹਾਂ ਨੂੰ ਪਾੜਕੇ ਪ੍ਰਮੇਸ਼ਰ ਦੇ (ਮਾਨੁ) ਮੰਨਣ ਗਿਆਨ ਨੂੰ ਪਾ ਲੈਂਦੇ ਹਨ।

੫. ਗੁਰਮੁਖ ਨਾਮ ਦਾ ਸ੍ਰਵਣ ਕਰਕੇ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਰਸਤੇ ਨੂੰ (ਪੜਿ) ਪਾੜਨ ਵਾਲੇ ਭਾਵ ਰੁਕਾਵਟ ਪਾਉਣ ਵਾਲੇ ਜੋ ਕਾਮਾਦਿਕ ਵਿਕਾਰ ਹਨ, ਤਿਨਾਂ ਨੂੰ (ਪੜਿ) ਪਾੜਕੇ ਭਾਵ ਨਾਸ ਕਰਕੇ (ਮਾਨੁ) ਸਤਿਕਾਰ ਪਾਉਂਦੇ ਹਨ। ਵਾ :—(ਮਾਨੁ) ਮੰਨਣੇ ਜੋਗ ਪ੍ਰਮੇਸ਼ਰ ਨੂੰ ਪਾ ਲੈਂਦੇ ਹਨ।

੬. (ਪੜਿ) ਪੜ੍ਹਨੇ ਵਾਲੇ ਅਤੇ (ਪੜਿ) ਪੜ੍ਹਾਉਣ ਵਾਲੇ ਨਾਮ ਸੁਣਕੇ ਹੀ ਆਦਰ ਪਾਉਂਦੇ ਹਨ।

**ਸੁਣਿਐ ਲਾਗੈ ਸਹਜਿ ਧਿਆਨੁ :—**੧. ਨਾਮ ਦੇ (ਸੁਣਿਐ) ਸੁਣਨੇ ਕਰਕੇ (ਸਹਜਿ) ਸਰੂਪ ਵਿਚ ਧਿਆਨ ਲਗ ਜਾਂਦਾ ਹੈ। ਕਈ ਕਹਿੰਦੇ ਹਨ ਕਿ ਅਸੀਂ ਸਿਮਰਨ ਕਰਨ ਲੱਗੇ ਧਿਆਨ ਕਿਥੇ ਕਰੀਏ ? ਮਹਾਰਾਜ ਸਾਹਿਬ ਕਹਿੰਦੇ ਹਨ ਕਿ ਚਿਤ ਨੂੰ ਸੁਨਣ ਵਿਚ ਲਾਇਆ ਕਰੋ।

ਜੋ ਗੁਰਮੁਖਿ ਹਰ ਵਕਤ ਅਕਾਲ ਪੁਰਖ ਦੇ ਨਾਮ ਨੂੰ ਲਗਾਤਾਰ ਸ੍ਰਵਣ ਕਰਨ ਵਿੱਚ ਲੱਗੇ ਰਹਿੰਦੇ ਹਨ ਉਨ੍ਹਾਂ ਨੂੰ ਹੋਰ ਕੋਈ ਮੂਰਤੀ ਰੱਖ ਕੇ ਧਿਆਨ ਕਰਨ ਦੀ ਲੋੜ ਨਹੀਂ। ਉਨ੍ਹਾਂ ਦਾ ਸਹਿਜੇ ਵਾਹਿਗੁਰੂ ਵਿਆਪਕ ਸਰੂਪ ਵਿੱਚ ਧਿਆਨ ਲੱਗ ਜਾਂਦਾ ਹੈ। ਸਹਿਜੇ ਹੀ ਸ੍ਰਵਣ ਕਰਨ ਨਾਲ ਉਹਨਾਂ ਦਾ ਚਿੱਤ ਟਿਕ ਜਾਂਦਾ ਹੈ।

ਫੇਰ ਜਦੋਂ ਸਿਮਰਨ ਕਰਦਿਆਂ ਕਰਦਿਆਂ ਅੰਦਰੋਂ ਨਾਮ ਦੀ ਆਵਾਜ਼ ਸੁਨਣ ਲੱਗ ਪੈਂਦੀ ਹੈ ਤਾਂ ਉਸ ਧੁਨੀ ਨੂੰ ਸੁਣਕੇ (ਸਹਜਿ) ਸ਼ਾਂਤਿ ਪ੍ਰਾਪਤ ਹੁੰਦੀ ਹੈ। ਸੰਤੋਖ ਪਰਾਪਤ ਹੁੰਦਾ ਹੈ, ਸਹਜਿ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਸਗਲਿ ਦੂਖ ਪਲਾਇਣੁ ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ
'ਰਸਨਾ ਗੁਣ ਗੋਪਾਲ ਨਿਧਿ ਗਾਇਣ ॥' (ਅੰਗ ੭੧੩) ਚਿੱਤ ਦੀਆਂ ਸਾਰੀਆਂ ਵਾਸ਼ਨਾਂ ਖੇ
ਸਗਲਿ ਦੂਖ ਪਲਾਇਣੁ ॥' (ਅੰਗ ੭੧੩) ਚਿੱਤ ਦੀਆਂ ਸਾਰੀਆਂ ਵਾਸ਼ਨਾਂ ਖੇ
ਹੋ ਜਾਂਦੀਆਂ ਹਨ। ਵਿਆਪਕ ਸਰੂਪ ਵਿਚ ਧਿਆਨ ਜੁੜ ਜਾਂਦਾ ਹੈ।

## ਸਾਖੀ ਭਾਈ ਗੋਂਦਾ ਜੀ ਦੀ

ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਚਰਨਾਂ ਵਿੱਚ ਗੁਰਮੁਖ ਪਿਆਰੇ ਭਾਈ ਗੋਂਦਾ ਜੀ ਸੇਵਾ ਸਿਮਰਨ ਵਿਚ ਲੀਨ ਰਹਿੰਦੇ ਸਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :-

'ਭਾਈ ਗੋਂਦਾ ਗੁਰ ਭਗਤ, ਗੁਰ ਮੂਰਤਿ ਕੋ ਧਯਾਨ।
ਦਰਸਹਿ ਦਰਸ਼ਨ ਰਿਦੇ ਮਹਿ ਸਦਾ ਨੇਮ ਇਮ ਜਾਨਿ॥' (ਗੁਰ ਪ੍ਰਤਾਪ ਸੂਰਜ)

ਸਤਿਗੁਰਾਂ ਦੇ ਦਰਸ਼ਨਾਂ ਵਿਚ ਲੀਨ, ਮਸਤ ਹੋਏ ਬੜੇ ਪ੍ਰੇਮ ਨਾਲ ਸੇਵਾ ਕਰਦੇ ਸਨ। ਭਾਈ ਸਾਹਿਬ ਜੀ ਦੀ ਸੇਵਾ ਤੇ ਪ੍ਰਸੰਨ ਹੋਕੇ ਇਕ ਦਿਨ ਸਤਿਗੁਰੂ ਜੀ ਨੇ ਕਿਹਾ, ਅਸੀਂ ਤੇਰੀ ਸੇਵਾ ਤੇ ਪ੍ਰਸੰਨ ਹਾਂ। ਹੁਣ ਤੁਸੀਂ ਕਾਬਲ ਦੇ ਵਿੱਚ ਜਾ ਕੇ ਸਿੱਖ ਸੰਗਤਾਂ ਨੂੰ ਗੁਰੂ ਕੀ ਸਿੱਖੀ ਦ੍ਰਿੜ ਕਰਾਓ ਅਤੇ ਜੋ ਗੁਰੂ ਕੀ ਕਾਰ ਭੇਟ ਸੰਗਤ ਵਲੋਂ ਆਵੇ ਉਸ ਨਾਲ ਲੰਗਰ ਚਲਾਓ। ਇਹ ਆਗਿਆ ਸੁਣ ਕਰਕੇ ਭਾਈ ਸਾਹਿਬ ਜੀ ਸਤਿਗੁਰਾਂ ਦੇ ਚਰਨਾਂ ਤੇ ਸੀਸ ਨਿਵਾਇਆ, ਪ੍ਰੇਮ ਦੇ ਵਿਚ ਲੀਨ ਹਨ, ਚਰਨ ਛਡਕੇ ਜਾਣ ਨੂੰ ਚਿਤ ਨਹੀਂ ਕਰਦਾ, ਪਰ ਹੁਕਮ ਨੂੰ ਅਮੋੜ ਜਾਣਕੇ ਕਾਬਲ ਨੂੰ ਚਲੇ ਗਏ। ਕਾਬਲ ਵਿਚ ਜਾ ਕੇ ਧਰਮਸਾਲ ਬਣਵਾਈ ਅਤੇ ਲੰਗਰ ਚਲਾਉਣ ਲੱਗ ਪਏ। ਧਰਮਸਾਲ ਵਿੱਚ ਦੀਵਾਨ ਸਜਾਉਂਦੇ ਅਤੇ ਨਿਤਾਪ੍ਰਤੀ ਸਤਿਗੁਰੂ ਜੀ ਦੇ ਪ੍ਰੇਮ ਵਿੱਚ ਚਿੱਤ ਲੀਨ ਕਰਕੇ ਵਾਹਿਗੁਰੂ ਮੰਤ੍ਰ ਦਾ ਅਭਿਆਸ ਕਰਦੇ ਅਤੇ ਕੰਨਾਂ ਨੂੰ ਸੁਨਣ ਵਿੱਚ ਲਾਉਂਦੇ। ਯਥਾ :-ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਇਉਂ ਕਰਦਿਆਂ ਕਰਦਿਆਂ ਸਹਿਜੇ ਹੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਧਿਆਨ ਜੁੜ ਗਿਆ। ਜਿਨ੍ਹਾਂ ਚਰਨਾਂ ਨੂੰ ਛੱਡ ਕੇ ਕੀਰਤਪੁਰ ਸਾਹਿਬ ਤੋਂ ਤੁਰਨ ਨੂੰ ਚਿੱਤ ਨਹੀਂ ਸੀ ਕਰਦਾ, ਉਨ੍ਹਾਂ ਵਿਚ ਸੁਤੇ ਸਿੱਧਹੀ ਧਿਆਨ ਜੁੜਨ ਲੱਗ ਪਿਆ। ਇਕ ਦਿਨ ਜਦੋਂ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਕੇ ਧਿਆਨ ਵਿਚ ਲੀਨ ਹੋਏ, ਤਾਂ ਐਸਾ ਚਿੱਤ ਜੁੜਿਆ 'ਧਯਾਨ ਬਿਖੈ ਗੁਰ ਕੇ, ਨਿਜ ਹਾਥ। ਪਦ ਅਰਬਿੰਦ ਗਹੇ ਰਤਿ ਸਾਥ ॥ ਇਸ ਅਨੰਦ ਮੈਂ ਲੈ ਹੁਇ ਗਯੋ। ਨਿਰਬਿਕਲਪ ਸਮਾਧਿ ਥਿਤ ਠਯੋ ॥'
(ਗੁਰ ਪ੍ਰਤਾਪ)



ਧਿਆਨ ਵਿਚ ਸਤਿਗੁਰੂ ਜੀ ਦੇ ਚਰਨ ਪਕੜ ਲਏ ਤੇ ਸਮਾਧੀ ਵਿਚ ਲੀਨ ਹੋ ਗਏ, ਸਰੀਰ ਦਾ ਚੇਤਾ ਭੁਲ ਗਿਆ।

'ਗੁਰ ਦਰਸ਼ਨ ਮਹਿੰ ਗਯੋ ਸਮਾਇ। ਸਾਗਰ ਬਿਖੈ ਬੂੰਦ ਕੇ ਭਾਇ।'

ਇਧਰ ਸਤਿਗੁਰੂ ਹਰਿ ਰਾਇ ਸਾਹਿਬ ਜੀ ਕੀਰਤਪੁਰ ਸਾਹਿਬ ਦੀਵਾਨ
ਸਜਾਈ ਸਿੰਘਾਸਨ ਤੇ ਬੈਠੇ ਹਨ। ਰਾਗੀ ਸਿੰਘ ਕੀਰਤਨ ਕਰ ਰਹੇ ਹਨ।
'ਦੋਨੋਂ ਚਰਨ ਇਕੱਤ੍ਰਹਿ ਕਰੇ। ਬੈਠ ਰਹੇ ਨਹਿੰ ਹਲਿਬੋ ਧਰੇ।' ਪਰ ਕਿਸੇ ਨੂੰ
ਵੀ ਪਤਾ ਨਾ ਲੱਗਾ ਕਿ ਕੀ ਕੌਤਕ ਵਰਤ ਰਿਹਾ ਹੈ ? ਪਰ ਸਤਿਗੁਰੂ ਜੀ ਅਡੋਲ,
ਸਭ ਅੰਗ ਹਰਕਤ ਤੋਂ ਬਿਨਾਂ, ਚਰਨ ਇੱਕੋ ਥਾਂ ਟਿਕੇ ਹਨ। ਦੋ ਪਹਿਰ ਦਿਨ
ਬਤੀਤ ਹੋ ਗਿਆ। ਲਾਂਗਰੀ ਸਿੱਖ ਨੇ ਆ ਕੇ ਬੇਨਤੀ ਕੀਤੀ, ਹਜ਼ੂਰ ਲੰਗਰ
ਤਿਆਰ ਹੈ। ਪਰ ਸਤਿਗੁਰੂ ਜੀ ਬੋਲੇ ਹੀ ਨਾ। ਇਹ ਵੇਖਕੇ ਸਾਰੇ ਹੈਰਾਨ
ਹੋ ਰਹੇ ਹਨ। ਪਰ 'ਲੀਲ੍ਹਾ ਮਹਾਂ ਪ੍ਰੇਮ ਕੀ ਸੁਆਮੀ। ਕੌਨ ਲਖੈ ਬਿਨ ਅੰਤਰਜਾਮੀ।'
ਕੌਣ ਜਾਣ ਸਕਦਾ ਸੀ ਕਿ ਸਤਿਗੁਰੂ ਜੀ ਪ੍ਰੇਮ ਦੇ ਬੱਧੇ ਹੋਏ ਬੈਠੇ ਹਨ। ਕਿਸੇ
ਨੂੰ ਕੀ ਪਤਾ ਸੀ ਕਿ ਭਾਈ ਗੋਂਦਾ ਜੀ ਕਾਬਲ ਵਿਚ ਬੈਠੇ ਨੇ ਪ੍ਰੇਮ ਰੂਪੀ ਹੱਥਾਂ
ਨਾਲ ਚਰਨ ਧਿਆਨ ਵਿਚ ਇਉਂ ਪਕੜੇ ਹੋਏ ਹਨ ਜਿਵੇਂ ਸੂਰਦਾਸ ਜੀ ਨੇ
ਅੰਤਰ ਧਿਆਨ ਵਾਹਿਗੁਰੂ ਜੀ ਦੇ ਸਰੂਪ ਨੂੰ ਜੱਫਾ ਮਾਰ ਕੇ ਪਕੜਿਆ ਸੀ।
ਭਾਈ ਗੋਂਦਾ ਜੀ ਸਵੇਰ ਤੋਂ ਲੈ ਕੇ ਪਿਛਲੇ ਪਹਿਰ ਤਕ, ਚਰਨ ਪਕੜੀ ਧਿਆਨ
ਵਿਚ ਐਸੇ ਮਗਨ ਰਹੇ ਕਿ ਸਰੀਰ ਤੱਕ ਦੀ ਸੁਧ ਹੀ ਨਹੀਂ ਰਹੀ। ਇਧਰ
ਸਤਿਗੁਰੂ ਜੀ ਵੀ 'ਹਮ ਪ੍ਰੇਮ ਬੰਧਨ ਤੁਮ ਬਾਧੇ ॥' ਪ੍ਰੇਮ ਦੀ ਜੇਵਰੀ (ਰੱਸੀ) ਵਿਚ
ਬੱਝੇ ਬੈਠੇ ਹਨ। ਹੋਰ ਦੋ ਘੜੀਆਂ ਬਿਤੀਤ ਹੋਣ ਤੋਂ ਸੇਵਕ ਨੇ ਫੇਰ ਅਰਦਾਸ
ਕੀਤੀ, ਚਾਰ ਘੜੀ ਮਗਰੋਂ ਫੇਰ ਬੇਨਤੀ ਕੀਤੀ ਕਿ ਲੰਗਰ ਠੰਢਾ ਹੋ ਗਿਆ ਹੈ,
ਆਪ ਜੀ ਤੋਂ ਬਿਨਾਂ ਕਿਸੇ ਨੇ ਵੀ ਨਹੀਂ ਛਕਿਆ। ਪਰ ਸਤਿਗੁਰੂ ਜੀ ਫੇਰ
ਵੀ ਚੁਪ ਕਰਕੇ ਸਿੰਘਾਸਨ ਤੇ ਟਿਕੇ ਰਹੇ। ਅਖੀਰ ਜਦੋਂ ਦੋ ਘੜੀਆਂ ਦਿਨ
ਰਹਿ ਗਿਆ ਤਾਂ ਸਤਿਗੁਰੂ ਜੀ ਨੇ ਨੇਤ੍ਰ ਖੋਲ੍ਹੇ ਅਤੇ ਚਰਨ ਹਿਲਾਏ। ਸੰਗਤ ਨੇ
ਬੇਨਤੀ ਕੀਤੀ ਮਹਾਰਾਜ ਜੀ ਕੀ ਕਾਰਨ ਹੈ, ਅੱਜ ਆਪ ਜੀ ਸਾਰਾ ਦਿਨ ਅਚੱਲ
ਟਿਕੇ ਰਹੇ ਹੋ ? ਸੰਗਤਾਂ ਨੂੰ ਹੈਰਾਨ ਹੋਈਆਂ ਵੇਖ ਕੇ ਸਤਿਗੁਰੂ ਜੀ ਨੇ ਦਸਿਆ
ਕਿ 'ਕਾਬਲ ਮਹਿੰ ਗੋਂਦਾ ਸਿਖ ਰਹੇ। ਧਰੇ ਧਯਾਨ ਦੋਨੋਂ ਪਦ ਗਹੇ।
ਕਿਸ ਬਿਧਿ ਤਿਸ ਤੇ ਚਰਨ ਛੁਟਾਵੋਂ। ਬਿਨਾਂ ਛੁਟੇ ਕਿਮ ਲੰਗਰ ਜਾਵੋਂ ॥੨੬॥
ਰਹਯੋ ਉਡੀਕਤਿ ਛੋਰਹਿ ਮੋਹੀ। ਦਿਢ ਗਹਿ ਰਾਖਯੋ ਤਯਾਗ ਨ ਹੋਹੀ।
ਜਬਿ ਸੰਧਯਾ ਹੋਈ ਦਿਨ ਗਯੋ। ਤਬਿ ਗੋਂਦਾ ਜਾਗਤਿ ਤਹਿੰ ਭਯੋ ॥੨੭॥

ਛੁਟੀ ਸਮਾਧਿ ਦੇਹਿ ਸੁਧ ਹੋਈ । ਤਜੇ ਚਰਨ ਗੁਰ ਕੇ ਤਬਿ ਦੋਈ ।
ਫੇਰ ਸਤਿਗੁਰੂ ਜੀ ਉੱਠ ਕੇ ਲੰਗਰ ਵਿਚ ਗਏ ਅਤੇ ਲੰਗਰ ਵਰਤਿਆ ।
ਸੰਗਤਾਂ ਬਹੁਤ ਬਿਸਮਾਦ ਹੋਈਆਂ । ਸੰਗਤਾਂ ਨੇ ਉਹ ਸਮਾਂ ਤੇ ਦਿਨ ਲਿਖ ਲਿਆ
ਕਿ ਪਤਾ ਕਰਾਂਗੇ । ਕੁਝ ਸਮੇਂ ਬਾਅਦ ਜਦੋਂ ਭਾਈ ਗੋਂਦਾ ਜੀ ਕਾਬਲ ਦੀ
ਸੰਗਤ ਨੂੰ ਲੈ ਕੇ ਦਰਸ਼ਨ ਵਾਸਤੇ ਆਏ ਤਾਂ ਸੰਗਤਾਂ ਨੇ ਭਾਈ ਸਾਹਿਬ ਜੀ ਦੇ
ਨਾਲ ਦੇ ਸੇਵਕਾਂ ਨੂੰ ਸਾਰਾ ਬ੍ਰਿਤਾਂਤ ਦਸਿਆ ਅਤੇ ਪੁੱਛਿਆ । ਤਾਂ ਸੇਵਕਾਂ ਨੇ
ਦੱਸਿਆ ਕਿ ਠੀਕ ਓਸੇ ਦਿਨ ਭਾਈ ਸਾਹਿਬ ਜੀ ਸਾਰਾ ਦਿਨ ਸਮਾਧੀ ਵਿਚ
ਲੀਨ ਬੈਠੇ ਰਹੇ ਸਨ । ਇਉਂ ਸੁਣ ਕੇ :–

'ਸੁਨਿ ਦੁਹਿਦਿਸ਼ਿ ਕੇ ਸਭਿ ਬਿਰਤਾਂਤ । ਬਿਸਮੈ ਹੋਏ ਲਖਿ ਸਿਧਾਂਤ' ॥੪੩॥
'ਸਤਿਗੁਰ ਮਹਿੰਮਾ ਮਹਾਂ ਮਹਾਨੇ । ਕਯਾ ਅਲਪੱਗਯ ਜੀਵ ਹਮ ਜਾਨੇ ।'
ਭਾਈ ਗੋਂਦੇ ਕੀ ਵਡਿਆਈ । ਭਈ ਅਧਿਕ ਸ੍ਰੀ ਮੁਖ ਤੇ ਗਾਈ ॥੪੪॥
ਪ੍ਰੇਮ ਅਧੀਨ ਪ੍ਰਮੇਸ਼ੁਰ ਜਾਨਾ । ਨਿਤ ਪ੍ਰੇਮੀ ਕੇ ਬਸੀ ਮਹਾਨਾ ।
ਅਸ ਪ੍ਰਭੁ ਕੋ ਜੋ ਮਨਹੁ ਬਿਸਾਰੇ । ਮਾਨੁਖ ਜਨਮ ਜਗਤ ਸੇ ਹਾਰੇ ॥੪੫॥

ਸੋ ਜਿਹੜੇ ਗੁਰਮੁਖ ਸਿਮਰਨ ਕਰਨ ਸਮੇਂ ਚਿਤ ਨੂੰ ਸੁਨਣ ਵਿਚ ਲਾਉਂਦੇ ਹਨ ਉਨ੍ਹਾਂ ਦਾ ਭਾਈ ਗੋਂਦਾ ਜੀ ਵਾਂਗ ਸੁਤੇ ਸਿਧ ਹੀ ਧਿਆਨ ਜੁੜ ਜਾਂਦਾ ਹੈ ਅਤੇ ਨਿਹਾਲ ਹੋ ਜਾਂਦੇ ਹਨ ।

੨. ਜਿਨ੍ਹਾਂ ਦਾ ਪਰਮੇਸਰ ਦੇ (ਸਹਜਿ) ਸਰੂਪ ਵਿਚ ਧਿਆਨ (ਲਾਗੈ) ਲਗ ਗਿਆ ਹੈ, ਉਹ ਵਾਹਿਗੁਰੂ ਦੇ ਨਾਮ ਦੇ ਸੁਨਣ ਦੀ ਮਹਿਮਾ ਤਾਂਈਂ ਕਹਿੰਦੇ ਹਨ ਕਿ ਸਾਡਾ ਧਿਆਨ ਨਾਮ ਸੁਣ ਕੇ ਹੀ ਲੱਗਾ ਹੈ ।

ਵਾ :–ਜੋ (ਸਹਜਿ) ਸ਼ਾਂਤੀ ਵਾਲੇ (ਧਿਆਨੁ) ਧਿਆਨ ਵਾਲੇ ਪੁਰਖ ਹਨ, ਉਹ ਸਾਰੇ ਵਾਹਿਗੁਰੂ ਜੀ ਦੇ ਨਾਮ ਸੁਨਣ ਦੀ ਮਹਿਮਾ ਦੇ ਕਹਿਣ ਵਿਚ (ਲਾਗੈ) ਲੱਗੇ ਰਹਿੰਦੇ ਹਨ ।

੩. ਪ੍ਰਮੇਸਰ ਦੇ ਨਾਮ ਦਾ ਸ੍ਰਵਣ ਕਰਕੇ ਨਿਰਗੁਨ ਦੇ (ਸਹਜਿ) ਗਿਆਨ ਅਤੇ ਸਰਗੁਣ ਦੇ ਧਿਆਨ ਵਿਚ (ਲਾਗੈ) ਲੱਗ ਜਾਈਦਾ ਹੈ ।

**ਨਾਨਕ ਭਗਤਾ ਸਦਾ ਵਿਗਾਸੁ :–** ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫੁਰਮਾਉਂਦੇ ਹਨ ਜੋ ਸਚੇ ਪਾਤਸ਼ਾਹ ਜੀ ਦੇ ਭਗਤ ਹਨ ਉਹਨਾਂ ਦੇ ਅੰਦਰ ਸਦਾ (ਵਿ) ਵਿਸ਼ੇਸ਼ ਕਰਕੇ (ਗਾਸੁ) ਪ੍ਰਕਾਸ਼ ਰਹਿੰਦਾ ਹੈ 'ਨਾਮੁ ਜਪਤ ਕੋਟਿ ਸੂਰ ਉਜਾਰਾ, ਬਿਨਸੈ ਭਰਮੁ ਅੰਧੇਰਾ ॥' ਹਰ ਵਕਤ ਚਿੱਤ ਅੰਦਰ ਬ੍ਰਹਮ ਗਿਆਨ ਦਾ ਖਿੜਾਅ ਬਣਿਆ ਰਹਿੰਦਾ ਹੈ ।



**ਸੁਣਿਐ ਦੂਖ ਪਾਪ ਕਾ ਨਾਸੁ :–** ਪ੍ਰਮੇਸ਼ਰ ਦਾ ਨਾਮ ਸੁਨਣ ਨਾਲ ਦੁੱਖ ਭੀ ਨਾਸ ਹੋ ਜਾਂਦੇ ਹਨ ਅਤੇ ਪਾਪਾਂ ਦਾ ਭੀ ਨਾਸ ਹੋ ਜਾਂਦਾ ਹੈ । ਦੁਖ ਪਾਪਾਂ ਕਰਕੇ ਪੈਦਾ ਹੁੰਦੇ ਹਨ । ਜਿਹੜਾ ਕਿਸੇ ਨੂੰ ਦੁਖ ਦਿੰਦਾ ਹੈ ਉਸਨੂੰ ਆਪ ਦੁਖੀ ਹੋਣਾ ਪੈਂਦਾ ਹੈ । ਇਉਂ ਜਿਹੜੇ ਜੀਆਂ ਨੂੰ ਦੁੱਖ ਦੇਣ ਰੂਪ ਪਾਪ ਕਰਮ ਕੀਤੇ ਹੋਏ ਹਨ ਉਨ੍ਹਾਂ ਪਾਪਾਂ ਦਾ ਭੀ ਨਾਸ ਹੋ ਜਾਂਦਾ ਹੈ ਅਤੇ ਜੰਮਣ ਮਰਨ ਦੇ ਦੁਖ ਕਲੇਸ਼ਾਂ ਦਾ ਭੀ ਨਾਸ ਹੋ ਜਾਂਦਾ ਹੈ ।

ਜਿਵੇਂ :–ਸ੍ਰੀ ਨਨਕਾਣਾ ਸਾਹਿਬ, ਗੁਰੂ ਕੇ ਬਾਗ, ਪੰਜਾ ਸਾਹਿਬ, ਅਤੇ ਜੈਤੋ ਦੇ ਸ਼ਹੀਦਾਂ ਨੇ ਪੁਰਾਤਨ ਸ਼ਹੀਦਾਂ ਨੂੰ ਯਾਦ ਕਰਕੇ ਅਕਹਿ ਤੇ ਅਸਹਿ ਕਸ਼ਟ ਸਹਾਰੇ, ਸ੍ਰੀ ਨਨਕਾਣਾ ਸਾਹਿਬ ਵਿਖੇ ਮਿੱਟੀ ਦਾ ਤੇਲ ਪਾਕੇ ਸਾੜੇ ਗਏ, ਗੁਰੂ ਕੇ ਬਾਗ ਜੈਤੋ ਦੇ ਮੋਰਚੇ ਵਿੱਚ ਗੋਲੀਆਂ, ਡਾਂਗਾਂ ਖਾ ਕੇ ਪੂਰਨ ਸ਼ਾਂਤ ਰਸ ਵਿੱਚ ਰਹੇ । ਗੁਰੂ ਗੁਰੂ ਜਪਦਿਆਂ ਤੇ ਸੁਣਦਿਆਂ ਦੁੱਖ ਭੁੱਖ ਤੇ ਮਾਰਾਂ ਸਹਾਰ ਕੇ ਸਬਰ ਸ਼ੁਕਰ ਵਿਚ ਰਹਿ ਕੇ ਸ਼ਹੀਦ ਹੋਏ । ਸੋ ਸਤਿਗੁਰਾਂ ਦੇ ਸਿਖਾਂ ਭਗਤਾਂ ਨੇ ਨਾਮੁ ਸ੍ਰਵਣ ਕੀਤਾ । ਦੁਖ ਪਾਪ ਨਾਸ ਹੋਏ ਅਤੇ ਸਦਾ ਵਿਗਾਸ ਵਿਚ ਰਹਿ ਕੇ ਐਡੀਆਂ ਐਡੀਆਂ ਕੁਰਬਾਨੀਆਂ ਕੀਤੀਆਂ ।

## ਗਿਆਰਵੀਂ ਪਉੜੀ ਪ੍ਰਾਰੰਭ

**ਸੁਣਿਐ; ਸਰਾ ਗੁਣਾ ਕੇ ਗਾਹ ॥ ਸੁਣਿਐ; ਸੇਖ ਪੀਰ ਪਾਤਿਸਾਹ ॥**
**ਸੁਣਿਐ; ਅੰਧੇ ਪਾਵਹਿ ਰਾਹੁ ॥ ਸੁਣਿਐ; ਹਾਥ ਹੋਵੈ ਅਸਗਾਹੁ ॥**
**ਨਾਨਕ ਭਗਤਾ; ਸਦਾ ਵਿਗਾਸੁ ॥ ਸੁਣਿਐ; ਦੂਖ ਪਾਪ ਕਾ ਨਾਸੁ ॥੧੧॥**

ਪ੍ਰਮੇਸ਼ਰ ਦੇ ਨਾਮ ਸੁਨਣ ਦੀ ਬੜੀ ਭਾਰੀ ਮਹਿਮਾ ਹੈ ।

**ਸੁਣਿਐ ਸਰਾ ਗੁਣਾ ਕੇ ਗਾਹ :–** ੧. ਸੁਣਨ ਕਰਕੇ ਪਤਾ ਲਗਦਾ ਹੈ ਕਿ ਇਹ (ਸਰਾ) ਤੀਰ ਹੈ, (ਗੁਣ) ਚਿੱਲਾ ਹੈ (ਗਾਹ) ਚਿੱਲੇ ਦਾ ਅਸਥਾਨ ਮੁੱਠੀ ਹੈ । ਇਉਂ ਸੁਣ ਕੇ ਸ਼ਸਤ੍ਰ ਵਿਦਿਆ ਦਾ ਪਤਾ ਲਗਦਾ ਹੈ ।

੨. (ਸਰਾ) ਤੀਰਾਂ ਵਾਲੇ, (ਗੁਣਾ) [illegible] ਨਾਮ [illegible] ਨਿਸ਼ਾਨੇ ਨੂੰ ਵਿੰਨ੍ਹਣ ਵਾਲੇ ਬਹਾਦਰ [illegible] ਕਹਿੰਦੇ ਹਨ।

੩. ਵਾਹਿਗੁਰੂ ਨਾਮੁ ਸ੍ਰਵਣ ਕਰਕੇ [illegible] ਰੂਪੀ (ਸਰਾ) ਤੀਰ, ਨਿਸ਼ਚਾ ਰੂਪੀ (ਗੁਣ) ਚਿੱਲਾ ਪ੍ਰਾਪਤ ਹੋ ਜਾਂਦਾ ਹੈ। ਅਤੇ ਆਤਮ ਵਿਸ਼ੇਣੀ ਬੁਧ ਰੂਪੀ ਜਾਂ ਭਗਤੀ ਰੂਪੀ ਕਮਾਣ ਪ੍ਰਾਪਤ ਹੋ ਜਾਂਦੀ ਹੈ। ਫੇਰ ਉਹ ਪ੍ਰੇਮ ਰੂਪੀ ਤੀਰ ਨੂੰ ਨਿਸ਼ਚੇ ਰੂਪੀ ਚਿੱਲੇ ਵਿਚ ਜੋੜ ਕਰਕੇ ਆਤਮ ਵਿਸ਼ੇਣੀ ਬੁਧੀ ਜਾਂ ਪ੍ਰੇਮ ਭਗਤੀ ਰੂਪੀ ਕਮਾਣ ਦੁਆਰਾ (ਗਾਹ) ਲਖਸ਼ ਰੂਪ ਦੀ ਪ੍ਰਾਪਤੀ ਰੂਪ ਨਿਸ਼ਾਨੇ ਨੂੰ ਵਿੰਨ੍ਹ ਲੈਂਦੇ ਹਨ। ਐਸਾ ਪਰਮੇਸਰ ਦੇ ਨਾਮ ਸ੍ਰਵਣ ਕਰਨ ਦਾ ਮਹਾਤਮ ਹੈ।

'ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥' (ਅੰਗ ੪੭੭)

ਵਾ:–ਨਾਮ ਸੁਨਣ ਵਾਲਿਆਂ ਨੇ (ਗਾਹ) ਧਰਮ ਰੂਪੀ ਧਨੁਖ ਦੇ (ਗੁਣਾ) ਗੁਣਾਂ ਰੂਪੀ ਚਿੱਲੇ ਤੇ (ਸਰਾ) ਪ੍ਰੇਮ ਰੂਪੀ ਤੀਰ ਚਾੜ੍ਹ ਕੇ ਲਖਸ਼ ਰੂਪ ਦੀ ਪ੍ਰਾਪਤੀ ਰੂਪ ਨਿਸ਼ਾਨੇ ਨੂੰ ਵਿੰਨ੍ਹਣਾ ਕੀਤਾ ਹੈ।

੪. (ਸਰਾ) ਸਰਗੁਣ ਜੋ ਗੁਣਾਂ ਦਾ (ਗਾਹ) ਅਸਥਾਨ ਹੈ ਇਹ ਭੀ ਸੁਣਕੇ ਹੀ ਪਤਾ ਲਗਦਾ ਹੈ।

੫. ਇਹ ਵੀ ਸੁਣ ਕੇ ਹੀ ਪਤਾ ਲਗਦਾ ਹੈ ਕਿ (ਸਰਾ) ਸਾਰਿਆਂ (ਗੁਣਾ) ਗੁਣਾਂ ਦਾ (ਗਾਹ) ਅਸਥਾਨ ਪ੍ਰਮੇਸ਼ਰ ਹੈ।

੬. (ਸਰਾ) ਸ੍ਰੇਸ਼ਟ (ਗੁਣਾ) ਸਤ, ਸੰਤੋਖਾਦਿ ਦਾ (ਗਾਹ) ਅਸਥਾਨ ਸਤਿਸੰਗਤ ਹੈ। ਇਹ ਭੀ ਸ੍ਰਵਣ ਦੀ ਮਹਿਮਾਂ ਨੂੰ ਕਹਿੰਦੀ ਹੈ।

੭. (ਸਰਾ) ਸ੍ਰੇਸ਼ਟ (ਗੁਣਾ) ਗੁਣ ਸਤ, ਸੰਤੋਖਾਦਿਕ ਦੇ (ਗਾਹ) ਅਸਥਾਨ ਤੱਤ ਵੇਤੇ ਸ੍ਰਵਣ ਦੇ ਮਹਾਤਮ ਨੂੰ ਕਹਿ ਰਹੇ ਹਨ।

੮. (ਸਰਾ) ਸਰ ਸਮੁੰਦਰ ਤੋਂ 'ਸੰਸਾਰ ਰੂਪੀ ਸਮੁੰਦਰ' ਜੋ ਨਾਮ ਸ੍ਰਵਣ ਕਰਦੇ ਹਨ ਉਹ (ਸਰਾ) ਸੰਸਾਰ ਰੂਪੀ ਸਮੁੰਦਰ ਵਿਚ (ਗੁਣਾ) ਜਿੰਨੇ ਗੁਣ ਪ੍ਰਮੇਸ਼ਰ ਨੇ ਦਿਤੇ ਹਨ, ਸਾਰਿਆਂ ਗੁਣਾਂ ਨੂੰ (ਗਾਹ) ਗ੍ਰਹਣ ਕਰਨ ਵਾਲੇ ਬਣ ਜਾਂਦੇ ਹਨ।

(ਵਾ) ਜਿਨ੍ਹਾਂ ਨੇ ਪ੍ਰਮੇਸ਼ਰ ਦੇ ਨਾਮੁ ਨੂੰ ਸੁਣਿਆ ਹੈ ਉਹ ਗੁਰਮੁਖ (ਸਰਾ) ਸਾਰਿਆਂ (ਗੁਣਾ) ਗੁਣਾਂ ਦੇ (ਗਾਹ) ਅਸਥਾਨ ਬਣ ਜਾਂਦੇ ਹਨ। ਸਾਰੇ ਗੁਣ ਸਤ, ਸੰਤੋਖ, ਦਇਆ, ਧਰਮ, ਵੀਚਾਰ, ਧੀਰਜ, ਨਿਮ੍ਰਤਾ, ਸ਼ਰਧਾ, ਖਿਮਾ, ਸ਼ਾਂਤੀ, ਸਹਿਨਸ਼ੀਲਤਾ ਆਦਿਕ ਉਹਨਾਂ ਦੇ ਅੰਦਰ ਆ ਜਾਂਦੇ ਹਨ। (ਵਾ) ਉਹ ਗੁਰਮੁਖ ਨਾਮ ਦਾ ਸ੍ਰਵਣ ਕਰਕੇ ਜੋ ਪ੍ਰਮੇਸ਼ਰ (ਸਰਾ ਗੁਣਾ) ਸਰਗੁਨ ਸਰੂਪ ਮਾਇਆ



ਸਬਲ ਹੈ ਉਸ ਦੇ ਤਾਈਂ (ਗਾਹ) ਗ੍ਰਹਣ ਕਰ ਲੈਂਦੇ ਹਨ।

੯. (ਸਰਾ) ਨਾਮ ਸਰੋਵਰ ਦਾ ਹੈ। (ਗੁਣਾ) ਵਿਸ਼ਿਆਂ ਦੇ (ਸਰਾ) ਸਰੋਵਰ ਜੋ ਇੰਦ੍ਰੇ ਹਨ ਇਹਨਾਂ ਇੰਦ੍ਰਿਆਂ ਨੂੰ ਉਹ ਗੁਰਮੁਖ (ਗਾਹ) ਦਬਾ ਲੈਂਦੇ ਹਨ, ਰੋਕ ਲੈਂਦੇ ਹਨ। ਸਾਰਿਆਂ ਇੰਦ੍ਰਿਆਂ ਦਾ ਦਮਨ ਕਰ ਲੈਂਦੇ ਹਨ ਜੋ ਗੁਰਮੁਖ ਸੂਰਮੇ, ਸਤਿਗੁਰੂ ਸਾਹਿਬ ਜੀ ਦੇ ਨਾਮੁ ਦਾ ਸ੍ਰਵਣ ਕਰਦੇ ਹਨ।

੧੦. ਨਾਮ ਸੁਣਕੇ ਹੀ (ਸਰਾ) ਸਾਰੇ (ਗੁਣਾ) ਸਬਦ, ਸਪਰਸ ਆਦਿ ਨੂੰ (ਗਾਹ) ਦਬਾ ਲਈਦਾ ਹੈ।

੧੧. ਪਰਮੇਸਰ ਦੇ ਨਾਮ ਨੂੰ ਸ੍ਰਵਣ ਕਰਨ ਵਾਲੇ ਪੁਰਖ (ਸਰਾ) ਸਾਰ ਰੂਪ ਬ੍ਰਹਮ ਦੇ (ਗੁਣ) ਗਿਆਨ ਦਾ (ਗਾਹ) ਅਸਥਾਨ ਬਣ ਜਾਂਦੇ ਹਨ। ਵਾ:–(ਗਾਹ) ਜਗਾ ਤੁਰੀਆ ਪਦ ਦੀ ਪ੍ਰਾਪਤੀ ਵਾਲੇ ਬਣ ਜਾਂਦੇ ਹਨ।

੧੨. ਪਰਮੇਸਰ ਦੇ ਨਾਮ ਨੂੰ ਸ੍ਰਵਣ ਕਰਕੇ ਤਿੰਨੇ ਜੋ ਰਜੋ, ਸਤੋ, ਤਮੋ ਆਦਿ (ਗੁਣਾ) ਗੁਣ ਹਨ, ਇਨ੍ਹਾਂ ਨੂੰ (ਸਰਾ) ਸਰ ਕਰਕੇ ਤੁਰੀਆ ਪਦ ਰੂਪੀ (ਗਾਹ) ਜਗ੍ਹਾ ਪ੍ਰਾਪਤ ਹੁੰਦੀ ਹੈ।

੧੩. ਜਿਹੜੇ ਪਰਮੇਸ਼ਰ ਦੇ ਨਾਮ ਨੂੰ ਸੁਣਦੇ ਹਨ ਉਹ (ਗੁਣਾ) ਗੁਣਾਂ ਦੇ (ਸਰਾ) ਸਰੋਵਰ ਜੋ ਵੇਦ ਹਨ ਤਿਨ੍ਹਾਂ ਨੂੰ (ਗਾਹ) ਵਿਚਾਰ ਲੈਂਦੇ ਹਨ।

**ਸੁਣਿਐ ਸੇਖ ਪੀਰ ਪਾਤਿਸਾਹ :–**੧. ਸੁਣ ਕੇ ਹੀ ਪਤਾ ਲਗਦਾ ਹੈ ਕਿ ਇਸਦਾ ਨਾਂ ਸ਼ੇਖ ਹੈ, ਇਸ ਦਾ ਨਾਂ ਪੀਰ ਹੈ, ਇਸਦਾ ਨਾਂ ਪਾਤਿਸ਼ਾਹ ਹੈ।

(ਸ਼ੇਖ) :–ਇਹ ਅਰਬੀ ਦਾ ਸ਼ਬਦ ਹੈ। ਜਿਸ ਦੇ ਅਰਥ 'ਬੁੱਢਾ, ਬਜ਼ੁਰਗ, ਵਿਦਵਾਨ, ਧਾਰਮਕ ਆਗੂ' ਦੇ ਹਨ। ਪੰਜਾਬ ਵਿਚ ਭਰਾਈ (ਸੁਲਤਾਨ ਦੇ ਉਪਾਸ਼ਕ) ਅਤੇ ਖੋਜਿਆਂ ਨੂੰ ਵੀ ਸ਼ੇਖ ਕਹਿੰਦੇ ਹਨ ਅਤੇ ਜਿਵੇਂ ਹਿੰਦੂਆਂ ਵਿਚ ਬ੍ਰਾਹਮਣ ਹਨ ਇਉਂ ਮੁਸਲਮਾਨਾਂ ਵਿਚ ਸ਼ੇਖ ਬ੍ਰਿਧ ਜਾਤੀ ਵਾਲੇ ਨੂੰ ਕਹਿੰਦੇ ਹਨ। ਹਿੰਦੂਓਂ ਮੁਸਲਮਾਨ ਹੋਏ ਨੂੰ ਭੀ ਸ਼ੇਖ ਆਮ ਆਖਦੇ ਸਨ। ਮੁਸਲਮਾਨ ਸਿਖਿਆ ਦਾਤੇ, ਉਸਤਾਦ ਯਾਂ ਡੇਰੇਦਾਰ ਨੂੰ ਭੀ ਸ਼ੇਖ ਕਹਿੰਦੇ ਹਨ। ਹਿੰਦੂ ਸ਼ੇਖ ਸ਼ਬਦ ਸ਼ੇਸ਼ਨਾਗ ਲਈ ਭੀ ਵਰਤਦੇ ਹਨ।

੨. (ਸੇਖ) ਸ਼ੇਖ ਫ਼ਰੀਦ ਆਦਿਕ ਅਤੇ ਉਸਦੇ (ਪੀਰ) ਮੁਰਸ਼ਦ ਸ਼ਾਹ ਸ਼ਰਫ਼ ਆਦਿਕ, (ਪਾਤਿਸਾਹ) ਰਾਇ ਬੁਲਾਰ, ਬਾਬਰ ਆਦਿਕ ਨਾਮ ਸ੍ਰਵਣ ਦੀ ਮਹਿਮਾ ਨੂੰ ਕਹਿੰਦੇ ਹਨ। ਇਸ ਪ੍ਰਕਾਰ ਵਾਹਿਗੁਰੂ ਦੇ ਨਾਮ ਦੇ ਸ੍ਰਵਣ ਦੀ

੨. (ਸਰਾ) ਤੀਰਾਂ ਵਾਲੇ, (ਗੁਣਾ) ਚਿੱਲਿਆਂ ਵਾਲੇ ਧਨਖਧਾਰੀ ਅਤੇ (ਗਾਹ) ਨਿਸ਼ਾਨੇ ਨੂੰ ਵਿੰਨ੍ਹਣ ਵਾਲੇ ਬਹਾਦਰ ਗੁਰਮੁਖਿ ਨਾਮ ਸ੍ਰਵਣ ਦੀ ਮਹਿਮਾ ਨੂੰ ਕਹਿੰਦੇ ਹਨ।

੩. ਵਾਹਿਗੁਰੂ ਨਾਮੁ ਸ੍ਰਵਣ ਕਰਕੇ ਪ੍ਰੇਮ ਰੂਪੀ (ਸਰਾ) ਤੀਰ, ਨਿਸਚਾ ਰੂਪੀ (ਗੁਣ) ਚਿੱਲਾ ਪ੍ਰਾਪਤ ਹੋ ਜਾਂਦਾ ਹੈ। ਅਤੇ ਆਤਮ ਵਿਸ਼ੈਣੀ ਬੁੱਧ ਰੂਪੀ ਜਾਂ ਭਗਤੀ ਰੂਪੀ ਕਮਾਣ ਪ੍ਰਾਪਤ ਹੋ ਜਾਂਦੀ ਹੈ। ਫੇਰ ਉਹ ਪ੍ਰੇਮ ਰੂਪੀ ਤੀਰ ਨੂੰ ਨਿਸਚੇ ਰੂਪੀ ਚਿੱਲੇ ਵਿਚ ਜੋੜ ਕਰਕੇ ਆਤਮ ਵਿਸ਼ੈਣੀ ਬੁਧੀ ਜਾਂ ਪ੍ਰੇਮ ਭਗਤੀ ਰੂਪੀ ਕਮਾਣ ਦੁਆਰਾ (ਗਾਹ) ਲਖਸ਼ ਰੂਪ ਦੀ ਪ੍ਰਾਪਤੀ ਰੂਪ ਨਿਸ਼ਾਨੇ ਨੂੰ ਵਿੰਨ੍ਹ ਲੈਂਦੇ ਹਨ। ਐਸਾ ਪਰਮੇਸ਼ਰ ਦੇ ਨਾਮ ਸ੍ਰਵਣ ਕਰਨ ਦਾ ਮਹਾਤਮ ਹੈ।

'ਕਹੁ ਕਬੀਰ ਜੋ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥' (ਅੰਗ ੪੭੭)

ਵਾ:–ਨਾਮ ਸੁਨਣ ਵਾਲਿਆਂ ਨੇ (ਗਾਹ) ਧਰਮ ਰੂਪੀ ਧਨੁਖ ਦੇ (ਗੁਣਾ) ਗੁਣਾਂ ਰੂਪੀ ਚਿੱਲੇ ਤੇ (ਸਰਾ) ਪ੍ਰੇਮ ਰੂਪੀ ਤੀਰ ਚਾੜ੍ਹ ਕੇ ਲਖਸ਼ ਰੂਪ ਦੀ ਪ੍ਰਾਪਤੀ ਰੂਪ ਨਿਸ਼ਾਨੇ ਨੂੰ ਵਿੰਨ੍ਹਣਾ ਕੀਤਾ ਹੈ।

੪. (ਸਰਾ) ਸਰਗੁਣ ਜੋ ਗੁਣਾਂ ਦਾ (ਗਾਹ) ਅਸਥਾਨ ਹੈ ਇਹ ਭੀ ਸੁਣਕੇ ਹੀ ਪਤਾ ਲਗਦਾ ਹੈ।

੫. ਇਹ ਵੀ ਸੁਣ ਕੇ ਹੀ ਪਤਾ ਲਗਦਾ ਹੈ ਕਿ (ਸਰਾ) ਸਾਰਿਆਂ (ਗੁਣਾ) ਗੁਣਾਂ ਦਾ (ਗਾਹ) ਅਸਥਾਨ ਪ੍ਰਮੇਸ਼ਰ ਹੈ।

੬. (ਸਰਾ) ਸ੍ਰੇਸ਼ਟ (ਗੁਣਾ) ਸਤ, ਸੰਤੋਖਾਦਿ ਦਾ (ਗਾਹ) ਅਸਥਾਨ ਸਤਿਸੰਗਤ ਹੈ। ਇਹ ਭੀ ਸ੍ਰਵਣ ਦੀ ਮਹਿਮਾਂ ਨੂੰ ਕਹਿੰਦੀ ਹੈ।

੭. (ਸਰਾ) ਸ੍ਰੇਸ਼ਟ (ਗੁਣਾ) ਗੁਣ ਸਤ, ਸੰਤੋਖਾਦਿਕ ਦੇ (ਗਾਹ) ਅਸਥਾਨ ਤੱਤ ਬੇਤੇ ਸ੍ਰਵਣ ਦੇ ਮਹਾਤਮ ਨੂੰ ਕਹਿ ਰਹੇ ਹਨ।

੮. (ਸਰਾ) ਸਰ ਸਮੁੰਦਰ ਤੋਂ 'ਸੰਸਾਰ ਰੂਪੀ ਸਮੁੰਦਰ' ਜੋ ਨਾਮ ਸ੍ਰਵਣ ਕਰਦੇ ਹਨ ਉਹ (ਸਰਾ) ਸੰਸਾਰ ਰੂਪੀ ਸਮੁੰਦਰ ਵਿਚ (ਗੁਣਾ) ਜਿੰਨੇ ਗੁਣ ਪ੍ਰਮੇਸ਼ਰ ਨੇ ਦਿਤੇ ਹਨ, ਸਾਰਿਆਂ ਗੁਣਾਂ ਨੂੰ (ਗਾਹ) ਗ੍ਰਹਿਣ ਕਰਨ ਵਾਲੇ ਬਣ ਜਾਂਦੇ ਹਨ।

(ਵਾ) ਜਿਨ੍ਹਾਂ ਨੇ ਪ੍ਰਮੇਸ਼ਰ ਦੇ ਨਾਮੁ ਨੂੰ ਸੁਣਿਆ ਹੈ ਉਹ ਗੁਰਮੁਖ (ਸਰਾ) ਸਾਰਿਆਂ (ਗੁਣਾ) ਗੁਣਾਂ ਦੇ (ਗਾਹ) ਅਸਥਾਨ ਬਣ ਜਾਂਦੇ ਹਨ। ਸਾਰੇ ਗੁਣ ਸਤ, ਸੰਤੋਖ, ਦਇਆ, ਧਰਮ, ਵੀਚਾਰ, ਧੀਰਜ, ਨਿਮ੍ਰਤਾ, ਸ਼ਰਧਾ, ਖਿਮਾ, ਸ਼ਾਂਤੀ, ਸਹਿਨਸ਼ੀਲਤਾ ਆਦਿਕ ਉਹਨਾਂ ਦੇ ਅੰਦਰ ਆ ਜਾਂਦੇ ਹਨ। (ਵਾ) ਉਹ ਗੁਰਮੁਖ ਨਾਮ ਦਾ ਸ੍ਰਵਣ ਕਰਕੇ ਜੋ ਪ੍ਰਮੇਸ਼ਰ (ਸਰਾ ਗੁਣਾ) ਸਰਗੁਨ ਸਰੂਪ ਮਾਇਆ



ਸਬਲ ਹੈ ਉਸ ਦੇ ਤਾਈਂ (ਗਾਹ) ਗ੍ਰਹਣ ਕਰ ਲੈਂਦੇ ਹਨ।

੯. (ਸਰਾ) ਨਾਮ ਸਰੋਵਰ ਦਾ ਹੈ। (ਗੁਣਾ) ਵਿਸ਼ਿਆਂ ਦੇ (ਸਰਾ) ਸਰੋਵਰ ਜੋ ਇੰਦ੍ਰੇ ਹਨ ਇਹਨਾਂ ਇੰਦ੍ਰਿਆਂ ਨੂੰ ਉਹ ਗੁਰਮੁਖ (ਗਾਹ) ਦਬਾ ਲੈਂਦੇ ਹਨ, ਰੋਕ ਲੈਂਦੇ ਹਨ। ਸਾਰਿਆਂ ਇੰਦ੍ਰਿਆਂ ਦਾ ਦਮਨ ਕਰ ਲੈਂਦੇ ਹਨ ਜੋ ਗੁਰਮੁਖ ਸੂਰਮੇ, ਸਤਿਗੁਰੂ ਸਾਹਿਬ ਜੀ ਦੇ ਨਾਮੁ ਦਾ ਸ੍ਰਵਣ ਕਰਦੇ ਹਨ।

੧੦. ਨਾਮ ਸੁਣਕੇ ਹੀ (ਸਰਾ) ਸਾਰੇ (ਗੁਣਾ) ਸਬਦ, ਸਪਰਸ ਆਦਿ ਨੂੰ (ਗਾਹ) ਦਬਾ ਲਈਦਾ ਹੈ।

੧੧. ਪਰਮੇਸਰ ਦੇ ਨਾਮ ਨੂੰ ਸ੍ਰਵਣ ਕਰਨ ਵਾਲੇ ਪੁਰਖ (ਸਰਾ) ਸਾਰ ਰੂਪ ਬ੍ਰਹਮ ਦੇ (ਗੁਣ) ਗਿਆਨ ਦਾ (ਗਾਹ) ਅਸਥਾਨ ਬਣ ਜਾਂਦੇ ਹਨ। ਵਾ:–(ਗਾਹ) ਜਗਾ ਤੁਰੀਆ ਪਦ ਦੀ ਪ੍ਰਾਪਤੀ ਵਾਲੇ ਬਣ ਜਾਂਦੇ ਹਨ।

੧੨. ਪਰਮੇਸਰ ਦੇ ਨਾਮ ਨੂੰ ਸ੍ਰਵਣ ਕਰਕੇ ਤਿੰਨੇ ਜੋ ਰਜੋ, ਸਤੋ, ਤਮੋ ਆਦਿ (ਗੁਣਾ) ਗੁਣ ਹਨ, ਇਨ੍ਹਾਂ ਨੂੰ (ਸਰਾ) ਸਰ ਕਰਕੇ ਤੁਰੀਆ ਪਦ ਰੂਪੀ (ਗਾਹ) ਜਗ੍ਹਾ ਪ੍ਰਾਪਤ ਹੁੰਦੀ ਹੈ।

੧੩. ਜਿਹੜੇ ਪਰਮੇਸ਼ਰ ਦੇ ਨਾਮ ਨੂੰ ਸੁਣਦੇ ਹਨ ਉਹ (ਗੁਣਾ) ਗੁਣਾਂ ਦੇ (ਸਰਾ) ਸਰੋਵਰ ਜੋ ਵੇਦ ਹਨ ਤਿਨ੍ਹਾਂ ਨੂੰ (ਗਾਹ) ਵਿਚਾਰ ਲੈਂਦੇ ਹਨ।

**ਸੁਣਿਐ ਸੇਖ ਪੀਰ ਪਾਤਿਸਾਹ :**–੧. ਸੁਣ ਕੇ ਹੀ ਪਤਾ ਲਗਦਾ ਹੈ ਕਿ ਇਸਦਾ ਨਾਂ ਸ਼ੇਖ ਹੈ, ਇਸ ਦਾ ਨਾਂ ਪੀਰ ਹੈ, ਇਸਦਾ ਨਾਂ ਪਾਤਿਸ਼ਾਹ ਹੈ।

(ਸ਼ੇਖ) :–ਇਹ ਅਰਬੀ ਦਾ ਸ਼ਬਦ ਹੈ। ਜਿਸ ਦੇ ਅਰਥ 'ਬੁੱਢਾ, ਬਜ਼ੁਰਗ, ਵਿਦਵਾਨ, ਧਾਰਮਕ ਆਗੂ' ਦੇ ਹਨ। ਪੰਜਾਬ ਵਿਚ ਭਰਾਈ (ਸੁਲਤਾਨ ਦੇ ਉਪਾਸ਼ਕ) ਅਤੇ ਖੋਜਿਆਂ ਨੂੰ ਵੀ ਸ਼ੇਖ ਕਹਿੰਦੇ ਹਨ ਅਤੇ ਜਿਵੇਂ ਹਿੰਦੂਆਂ ਵਿਚ ਬ੍ਰਾਹਮਣ ਹਨ ਇਉਂ ਮੁਸਲਮਾਨਾਂ ਵਿਚ ਸ਼ੇਖ ਬ੍ਰਿਧ ਜਾਤੀ ਵਾਲੇ ਨੂੰ ਕਹਿੰਦੇ ਹਨ। ਹਿੰਦੂਓਂ ਮੁਸਲਮਾਨ ਹੋਏ ਨੂੰ ਭੀ ਸ਼ੇਖ ਆਮ ਆਖਦੇ ਸਨ। ਮੁਸਲਮਾਨ ਸਿਖਿਆ ਦਾਤੇ, ਉਸਤਾਦ ਯਾਂ ਡੇਰੇਦਾਰ ਨੂੰ ਭੀ ਸ਼ੇਖ ਕਹਿੰਦੇ ਹਨ। ਹਿੰਦੂ ਸ਼ੇਖ ਸ਼ਬਦ ਸ਼ੇਸ਼ਨਾਗ ਲਈ ਭੀ ਵਰਤਦੇ ਹਨ।

੨. (ਸੇਖ) ਸ਼ੇਖ ਫ਼ਰੀਦ ਆਦਿਕ ਅਤੇ ਉਸਦੇ (ਪੀਰ) ਮੁਰਸ਼ਦ ਸ਼ਾਹ ਸ਼ਰਫ਼ ਆਦਿਕ, (ਪਾਤਿਸਾਹ) ਰਾਇ ਬੁਲਾਰ, ਬਾਬਰ ਆਦਿਕ ਨਾਮ ਸ੍ਰਵਣ ਦੀ ਮਹਿਮਾ ਨੂੰ ਕਹਿੰਦੇ ਹਨ। ਇਸ ਪ੍ਰਕਾਰ ਵਾਹਿਗੁਰੂ ਦੇ ਨਾਮ ਦੇ ਸ੍ਰਵਣ ਦੀ

ਮਹਿਮਾ ਨੂੰ ਸਾਰੇ ਗਾਉਂਦੇ ਹਨ।

੩. (ਸਿਖ) ਸ਼ੇਸ਼ਨਾਗ ਭੀ ਪਰਮੇਸ਼ਰ ਦੇ ਨਾਮ ਸ੍ਰਵਣ ਦੀ ਮਹਿਮਾ ਨੂੰ ਕਹਿੰਦਾ ਹੈ। ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥
ਰਟਤ ਅਬ ਲਗੈ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ॥(ਦਸਮ ੪੭)
ਅਤੇ ਸ਼ੇਸ਼ਨਾਗ ਦਾ ਪੀਰ, ਸ਼ੇਸ਼ਨਾਗ ਦੀ ਸੇਜਾ ਉਪਰ ਬਿਰਾਜਣ ਵਾਲਾ ਕੌਣ? ਵਿਸ਼ਨੂੰ ਜੀ ਭੀ ਨਾਮ ਨੂੰ ਸੁਣਦੇ ਜਾਣ ਕੇ ਆਪਣੇ ਭਗਤਾਂ ਦੀ ਰੱਖਿਆ ਕਰਦੇ ਹਨ। 'ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥
ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥' (ਅੰਗ ੪੫੬)
ਇਉਂ ਵਿਸ਼ਨੂੰ ਜੀ ਭੀ ਨਾਮ ਸ੍ਰਵਣ ਕਰਨ ਦੀ ਮਹਿਮਾ ਨੂੰ ਕਹਿੰਦੇ ਹਨ। ਵਾ (ਪੀਰ) ਮੁਸਲਮਾਨਾਂ ਦੇ ਮੁਰਸ਼ਦ ਪੈਗੰਬਰ ਭੀ (ਪਾਤਿਸਾਹ) (ਪਾਤਿ) ਤਖਤ ਦਾ (ਸਾਹ) ਮਾਲਕ ਮਹਾਂ ਵਿਸ਼ਨੂੰ ਵਾ ਜਨਕ ਵਰਗੇ ਜੋ ਹੋਏ ਹਨ ਉਹ ਭੀ ਪ੍ਰਮੇਸ਼ਰ ਦੇ ਨਾਮੁ ਸ੍ਰਵਣ ਦੀ ਮਹਿਮਾ ਨੂੰ ਕਹਿੰਦੇ ਹਨ।

੪. ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਨਾਮੁ ਦਾ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਸ੍ਰਵਣ ਕੀਤਾ ਹੈ ਉਹਨਾਂ ਦੀ (ਸਿਖ) ਬਾਕੀ ਜੋ ਜੰਮਣ ਮਰਣ ਦੀ (ਪੀਰ) ਪੀੜਾ ਸੀ ਉਸਨੂੰ ਉਹਨਾਂ ਨੇ ਨਿਵਿਰਤ ਕਰ ਲਿਆ। ਵਾ ਅਵਿਦਿਆ ਦੀ (ਪੀਰ) ਪੀੜ ਨੂੰ (ਸਿਖ) ਸੁਕਾ ਕੇ (ਪਾਤਿਸਾਹ) (ਪਾਤਿ) ਸਰੂਪ ਰੂਪੀ ਤਖਤ ਦੇ (ਸਾਹ) ਮਾਲਕ ਅਕਾਲ ਪੁਰਖ ਦਾ ਸਰੂਪ ਬਣ ਗਏ ਹਨ।
'ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥' (ਦਸਮ ਅੰਗ ੫੯)

੫. ਜਿਹੜੇ ਵਾਹਿਗੁਰੂ ਜੀ ਦਾ ਨਾਮ ਸ੍ਰਵਣ ਕਰਨਗੇ ਜੇ ਉਹ (ਸਿਖ) ਬਿਰਧ ਜਾਤੀ ਵਾਲੇ ਬਨਣਾ ਚਾਹੁਣਗੇ ਜਾਂ (ਪੀਰ) ਬਨਣਾ ਚਾਹੁਣਗੇ ਜਾਂ (ਪਾਤਿਸਾਹ) ਬਨਣਾ ਚਾਹੁਣਗੇ ਉਹ ਬਣ ਜਾਣਗੇ। ਜਿਹੜਾ ਫਲ ਚਾਹੁਣਗੇ ਉਹ ਵੀ ਫ਼ਲ ਉਹਨਾਂ ਨੂੰ ਪ੍ਰਾਪਤ ਹੋ ਜਾਵੇਗਾ।

**ਸੁਣਿਐ ਅੰਧੇ ਪਾਵਹਿ ਰਾਹੁ :—** ੧. ਜਿਵੇਂ ਸੂਰਮਾ ਅੰਨ੍ਹਾ ਹੁੰਦਾ ਹੈ ਉਸਨੂੰ ਕੁਝ ਨਹੀਂ ਦਿਸਦਾ ਕੋਈ ਸਮਝ ਨਹੀਂ ਹੁੰਦੀ ਕਿ ਕਿਧਰ ਨੂੰ ਜਾਣਾ ਹੈ। ਉਹ (ਸੁਣਿਐ) ਆਵਾਜ਼ ਨੂੰ ਸੁਣ ਕੇ ਕਿ ਇਧਰ ਆ ਜਾਉ ਮੈਂ ਰਾਹ ਤੇ ਖੜਾ ਹਾਂ, ਤਾਂ ਉਹ ਉਥੇ ਆ ਜਾਂਦਾ ਹੈ। ਇਉਂ ਸੁਣ ਕੇ ਅੰਧੇ ਪੁਰਖ ਭੀ ਰਾਹ ਦੀ ਪ੍ਰਾਪਤੀ ਕਰ ਲੈਂਦੇ ਹਨ।

੨. (ਅੰਧੇ) ਅਗਿਆਨੀ ਜੀਵ ਜੋ ਪਰਮੇਸਰ ਦੇ ਨਾਮ ਦਾ ਸ੍ਰਵਣ ਕਰਦੇ



ਹਨ ਉਹ ਭਗਤੀ ਸਹਿਤ ਗਿਆਨ ਦੇ (ਰਾਹੁ) ਰਸਤੇ ਨੂੰ (ਪਾਵਹਿ) ਪਾ ਲੈਂਦੇ ਹਨ। ਜੋ ਅਗਿਆਨੀ ਜੀਵ ਅੱਗੇ ਨੂੰ ਨਾਮੁ ਸ੍ਰਵਣ ਕਰਨਗੇ ਉਹ ਭੀ ਭਗਤੀ ਸਹਿਤ ਗਿਆਨ ਦੇ ਰਸਤੇ ਨੂੰ ਪਾ ਲੈਣਗੇ।

'ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥
ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥ (ਅੰਗ ੮੦੨)
'ਸੁਣਤੇ ਪੁਨੀਤ ਕਹਤੇ ਪਵਿਤ ॥' (ਅੰਗ ੯੨੨)

ਵਾ :—(ਅੰਧੇ) ਅਗਿਆਨੀ ਜੀਵ ਭਗਤੀ ਸਹਿਤ ਗਿਆਨ ਦਾ ਪ੍ਰਮਾਰਥ ਦਾ (ਰਾਹੁ) ਰਸਤਾ ਪਾ ਕੇ (ਸੁਣਿਐ) ਵਾਹਿਗੁਰੂ ਦੇ ਨਾਮ ਸ੍ਰਵਣ ਦੀ ਮਹਿਮਾ ਨੂੰ ਗਾਉਂਦੇ ਹਨ ਕਿ ਨਾਮ ਸ੍ਰਵਣ ਕਰਕੇ ਅਸੀਂ ਅੰਧੇ ਅਗਿਆਨੀਆਂ ਨੇ ਪ੍ਰਮਾਰਥ ਦੇ ਰਾਹ ਨੂੰ ਪਾਇਆ ਹੈ।

'ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥' (ਅੰਗ ੮੦੯)
'ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥' (ਅੰਗ ੬੬੭)
'ਮੂਕ ਉਚਰੈ ਸਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ ॥
ਅੰਧ ਲਖੈ ਬਧਰੋ ਸੁਨੈ ਜੋ ਕਾਲ ਕ੍ਰਿਪਾ ਕਰਾਇ ॥' (ਦਸਮ ਅੰਗ ੪੭)

੩. 'ਜਾ ਜਾਪੈ ਕਿਛੁ ਕਿਥਾਊ ਨਾਹੀ' (ਅੰਗ ੧੦੭੦) ਜਦੋਂ ਅਸੀਂ ਅਗਿਆਨ ਕਾਲ ਵਿਚ ਜਾਨਣਾ ਚਾਹੁੰਦੇ ਸਾਂ ਕਿ ਇਥੇ ਕੁਝ ਦਿਸੇ। ਅਸੀਂ ਸਮਝਦੇ ਸੀ ਕੋਈ ਚੀਜ਼ ਕਿਤੇ ਨਹੀਂ ਹੈ। ਵਾਹਿਗੁਰੂ ਦੀ ਹੋਂਦ ਸਾਨੂੰ ਕਿਸੇ ਥਾਂ ਪ੍ਰਤੀਤ ਨਹੀਂ ਹੁੰਦੀ ਸੀ। ਪਰ ਜਦ ਮਹਾਰਾਜ ਸਾਹਿਬ ਜੀ ਦੇ ਨਾਮ ਨੂੰ ਸ੍ਰਵਣ ਕਰਨ ਲੱਗ ਜਾਈਏ ਉਸ ਵੇਲੇ ਬ੍ਰਿਤੀ ਅੰਦਰ ਖਿੜਾਉ ਹੁੰਦਾ ਹੈ ਪ੍ਰਕਾਸ਼ ਹੁੰਦਾ ਹੈ। 'ਕੋਟਿ ਸੂਰ ਨਾਨਕ ਜਾਕੈ ਪਰਗਾਸ ॥' (ਅੰਗ ੭੧੭) ਹੋ ਜਾਂਦਾ ਹੈ। ਉਸ ਪ੍ਰਕਾਸ਼ ਨਾਲ ਅਸੀਂ ਅਗਿਆਨੀ ਜਿਨ੍ਹਾਂ ਦੇ ਮਨ ਬੁਧ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਨਹੀਂ ਹੈ, ਉਹ ਅਨਭਵ ਪ੍ਰਕਾਸ਼ ਸਰੂਪ ਪਰਮਾਰਥ ਦੇ (ਰਾਹੁ) ਰਸਤੇ ਨੂੰ ਸ੍ਰਵਣ ਕਰਕੇ ਪਾ ਲੈਂਦੇ ਹਾਂ। ਇਉਂ ਜਿਨ੍ਹਾਂ ਜਿਨ੍ਹਾਂ ਨੇ ਕੋਟ ਸੂਰਜਾਂ ਦੇ ਪ੍ਰਕਾਸ਼ਕ 'ਨਮੋ ਸੂਰਜ ਸੂਰਜੇ ॥ ਨਮੋ ਚੰਦ੍ਰ ਚੰਦ੍ਰੇ ॥' 'ਰਾਜਾਨ ਰਾਜ ॥ ਭਾਨਾਨ ਭਾਨ ॥ ਦੇਵਾਨ ਦੇਵ ॥ ਉਪਮਾ ਮਹਾਨ ॥' (ਜਾਪੁ ਸਾਹਿਬ) ਸੁਐ ਅਨਭਵ ਪ੍ਰਕਾਸ਼ ਦੇ ਰਸਤੇ ਨੂੰ ਪਾਇਆ ਹੈ। ਉਹ ਅਕਾਲ ਪੁਰਖ ਦੇ ਸ੍ਰਵਣ ਦੀ ਮਹਿਮਾ ਨੂੰ ਗਾਉਂਦੇ ਹਨ।

੪. (ਅੰਧੇ) ਜਿਥੇ ਬੁੱਧੀ ਕਰਕੇ ਅੰਨ੍ਹੇ ਹਾਂ। ਜਿਥੇ ਬੁਧੀ ਕੰਮ ਨਹੀਂ ਕਰਦੀ ਓਸ ਥਾਂ ਨੂੰ ਪਰਮਾਰਥ ਦੇ (ਰਾਹੁ) ਰਾਹ ਨੂੰ, ਵੱਡਿਆਂ ਬਜ਼ੁਰਗਾਂ ਦੀ ਸਿਖਿਆ

ਨੂੰ ਸੁਣਕੇ (ਪਾਵਹਿ) ਪਾ ਲਈਦਾ ਹੈ।

**ਸੁਣਿਐ ਹਾਥ ਹੋਵੈ ਅਸਗਾਹੁ :**–ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਜਿਹੜੇ (ਅਸਗਾਹੁ) ਡੂੰਘੇ ਦਰਿਆ ਹਨ, ਉਹ (ਹਾਥ) ਹੱਥ ਕੁ ਹੋ ਜਾਂਦੇ ਹਨ। ਉਨ੍ਹਾਂ ਵਿੱਚ ਹੱਥ ਹੱਥ ਪਾਣੀ ਰਹਿ ਜਾਂਦਾ ਹੈ ਜਿਵੇਂ :–

## (ਸਾਖੀ ਮਹਾਰਾਜਾ ਰਣਜੀਤ ਸਿੰਘ ਜੀ ਦੀ)

ਜਦੋਂ ਦਰਿਆ ਅਟਕ ਤੋਂ ਪਾਰ ਅਕਾਲੀ ਫੂਲਾ ਸਿੰਘ ਜੀ ਅਤੇ ਸ੍ਰ: ਹਰੀ ਸਿੰਘ ਜੀ ਨਲੂਆ ਜੰਗ ਕਰਦੇ ਹੋਏ ਸ਼ਹੀਦ ਹੋ ਗਏ ਤੇ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਇਨਾਂ ਦੇ ਸੱਚ ਖੰਡ ਜਾਣ ਦਾ ਪਤਾ ਲਗਾ ਤਾਂ ਸ਼ੇਰੇ ਪੰਜਾਬ ਜੀ ਬੜੀ ਤੇਜ਼ੀ ਨਾਲ ਫੌਜ ਤਿਆਰ ਕਰਕੇ ਆਪ ਜੰਗ ਕਰਨ ਲਈ ਚੜ੍ਹ ਪਏ। ਉਸ ਸਮੇਂ 'ਅਟਕ' ਦਰਿਆ ਬੜੀ ਤੇਜ਼ੀ ਨਾਲ ਵਗ ਰਿਹਾ ਸੀ। ਜਿਸ ਨੇ ਕਦੇ ਭੀ ਕਿਸੇ ਨੂੰ ਰਾਹ ਦਿਤਾ ਨਹੀਂ ਸੀ, ਪਾਰ ਹੋਣ ਵਿਚ ਅਟਕ ਪਾ ਦਿੰਦਾ ਸੀ। ਪ੍ਰੰਤੂ ਫੌਜ ਨੂੰ ਸਹਾਇਤਾ ਭੀ ਜਰੂਰ ਪਹੁੰਚਾਣੀ ਸੀ। ਉਸ ਸਮੇਂ ਸ਼ੇਰੇ ਪੰਜਾਬ ਦੇ ਨਾਲ ਸ੍ਰੀ ਮਾਨ ਬਾਬਾ ਵੀਰ ਸਿੰਘ ਜੀ ਔਰੰਗਾਬਾਦ ਵਾਲੇ ਵੀ ਸਨ। ਜਿਨ੍ਹਾਂ ਨੇ ਸ੍ਰੀ ਮਾਨ ਬਾਬਾ *ਸਾਹਿਬ ਸਿੰਘ ਜੀ ਬੇਦੀ ਊਨੇ ਵਾਲਿਆਂ ਤੋਂ ਅੰਮ੍ਰਿਤ ਛਕਿਆਸੀ।

ਬਾਬਾ ਵੀਰ ਸਿੰਘ ਜੀ ਨੇ ਸ਼ੇਰੇ ਪੰਜਾਬ ਦੇ ਚਿਹਰੇ ਵਲ ਤੱਕਿਆ ਤੇ ਕਿਹਾ ਅੱਜ ਕੀ ਗੱਲ ਹੈ ? ਚਿਹਰਾ ਉਦਾਸ ਹੈ, ਕਿਸ ਸੋਚ ਵਿਚ ਪਏ ਹੋ ? ਤਾਂ ਕਿਹਾ,

*ਬਾਬਾ ਸਾਹਿਬ ਸਿੰਘ ਜੀ ਬਾਰੇ ਦਸਵੇਂ ਪਾ: ਜੀ ਨੇ ਵਰ ਦਿੱਤੇ ਹੋਏ ਸਨ ! ਉਹ ਸੰਖੇਪ ਤੌਰ ਤੇ ਇਉਂ ਹੈ, ਕਿ ਬਾਬਾ ਕਲਾਧਾਰੀ ਜੀ ਸਤਿਗੁਰੂ ਕਲਗੀਧਰ ਜੀ ਦੇ ਦਰਸ਼ਨ ਕਰਿਆ ਕਰਦੇ ਸਨ। ਪਰ ਇਨਾਂ ਦੀ ਅਗੇ ਕੁਲ ਨਹੀਂ ਸੀ ਵਧਦੀ। ਇਕ ਦਿਨ ਸਤਿਗੁਰੂ ਜੀ ਸ਼ਿਕਾਰ ਖੇਡਣ ਗਏ ਤੇ ਬਾਬਾ ਕਲਾਧਾਰੀ ਜੀ ਵੀ ਨਾਲ ਸਨ। ਇਨਾਂ ਨੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ 'ਹੇ ਸਤਿਗੁਰੂ ਜੀ ! ਸਾਡੀ ਬੇਦੀਆਂ ਦੀ ਕੁਲ ਖਲੋ ਗਈ ਹੈ ਅਗੇ ਵਧਦੀ ਨਹੀਂ। ਆਪ ਕ੍ਰਿਪਾ ਕਰੋ ਸਾਡੀ ਕੁਲ ਜਿਸ ਕਰਕੇ ਚੱਲੇ। ਇਹ ਬੇਨਤੀ ਸੁਣਕੇ ਸਤਿਗੁਰੂ ਜੀ ਨੇ ਫੁਰਮਾਇਆ ਕਿ ਤੇਹਣਾਂ, ਭੱਲਿਆਂ ਤੇ ਸੋਢੀਆਂ ਨੇ ਅੰਮ੍ਰਿਤ ਛਕ ਲਿਆ ਹੈ ਤੇ ਉਨ੍ਹਾਂ ਦੀ ਕੁਲ ਵਧਦੀ ਫੁਲਦੀ ਹੈ ਪਰ ਬੇਦੀਆਂ ਨੇ ਅੰਮ੍ਰਿਤ ਨਹੀਂ ਛਕਿਆ ਇਸ ਲਈ ਕੁਲ ਖਲੋ ਗਈ ਹੈ। ਜੇ ਅੰਮ੍ਰਿਤ ਛਕੋਗੇ ਤਾਂ ਵੰਸ਼ ਵਧੇਗੀ। ਸਤਿਗੁਰੂ ਜੀ ਪਾਸੋਂ ਇਹ ਸੁਣਕੇ ਬਾਬਾ ਕਲਾਧਾਰੀ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੈਂ ਪੋਤੇ ਨੂੰ ਅੰਮ੍ਰਿਤ ਛਕਾਵਾਂਗਾ। ਸਤਿਗੁਰੂ ਜੀ ਨੇ ਕਿਹਾ, ਚੰਗਾ ਉਸਦਾ ਨਾਮ ਸਾਹਿਬ ਸਿੰਘ ਰਖਿਓ ਉਹ ਬੜਾ ਸ਼ਕਤੀ ਵਾਲਾ ਹੋਵੇਗਾ ਅਤੇ ਕਾਠ ਦੀਆਂ ਤੋਪਾਂ ਚਲਾਵੇਗਾ। ਸੋ ਉਹ ਫਿਰ ਬਾਬਾ ਸਾਹਿਬ ਸਿੰਘ ਜੀ ਊਨਾ ਸਾਹਿਬ ਵਾਲੇ ਹੋਏ।



ਜੀ ਪਾਰਲੇ ਪਾਸੇ ਫ਼ੌਜ ਦੀ ਸਹਾਇਤਾ ਕਰਨ ਵਾਸਤੇ ਇਸ ਅਟਕ ਨੂੰ ਪਾਰ ਕਰਨਾ ਹੈ ਪਰ ਦਰਿਆ ਬਹੁਤ ਚੜ੍ਹਿਆ ਹੋਇਆ ਹੈ। ਆਪ ਕ੍ਰਿਪਾ ਕਰੋ ਜਿਸ ਕਰਕੇ ਫੌਜ ਇਸ ਤੋਂ ਪਾਰ ਲੰਘ ਜਾਵੇ। ਇਹ ਬੇਨਤੀ ਸੁਣ ਕੇ ਬਾਬਾ ਜੀ ਨੇ ਅਰਦਾਸ ਕੀਤੀ ਅਤੇ ਆਪਣਾ ਹਾਥੀ ਦਰਿਆ ਵਿਚ ਖੜਾ ਕਰਕੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਅਰੰਭ ਕਰ ਦਿਤਾ ਪਾਠ ਪੜ੍ਹਦਿਆਂ ਪੜ੍ਹਦਿਆਂ ਸਾਰੀ ਫ਼ੌਜ ਪਾਰ ਹੋ ਗਈ ਤੇ ਪਾਣੀ ਗੋਡੇ ਗੋਡੇ ਹੀ ਰਿਹਾ। ਸ੍ਰੀ ਸੁਖਮਨੀ ਸਾਹਿਬ ਜੀ ਦਾ ਭੋਗ ਪਾ ਕੇ ਬਾਬਾ ਜੀ ਨੇ ਆਪਣਾ ਹਾਥੀ ਭੀ ਪਾਰ ਕਰ ਲਿਆ। ਪਰ ਇਕ ਮੁਸਲਮਾਨ ਫ਼ੌਜੀ ਦਸਤਾ ਜੋ ਭਰੋਸੇ ਤੋਂ ਰਹਿਤ ਸੀ ਗਾਫ਼ਲਤਾਈ ਕਰਕੇ ਨਾ ਲੰਘਿਆ। ਪਿਛੋਂ ਜਦੋਂ ਲੰਘਣ ਲੱਗੇ ਤਾਂ ਦਰਿਆ ਚੜ੍ਹ ਗਿਆ ਤੇ ਇਹ ਰੁੜ੍ਹ ਚਲੇ ਤਾਂ ਬਾਬਾ ਜੀ ਨੇ ਕਿਹਾ ਇਨ੍ਹਾਂ ਨੂੰ ਦਰਿਆ ਦੀ ਭੇਟਾ ਹੋਣ ਦਿਓ। ਇਉਂ ਇਹ ੨੦੦ ਸਿਪਾਹੀ ਭਰੋਸੇ ਤੋਂ ਹੀਣੇ ਹੋਣ ਕਰਕੇ ਰੁੜ੍ਹ ਗਏ ਸਨ, ਬਾਕੀ ਸਾਰੀ ਫ਼ੌਜ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੀ ਪਾਰ ਹੋ ਗਈ ਸੀ।

ਸੋ ਪਰਮੇਸਰ ਦਾ ਨਾਮ ਸੁਣਕੇ ਡੂੰਘਾ ਦਰਿਆ ਭੀ ਹਥ ਕੁ ਰਹਿ ਗਿਆ ਅਤੇ ਸਾਰੀ ਫ਼ੌਜ ਪਾਰ ਲੰਘ ਗਈ।

## ੨. ਸਾਖੀ ਗੂਜਰੀ ਦੀ

ਇੱਕ ਗੂਜਰੀ ਹਰ ਰੋਜ਼ ਦੁਧ ਲੈਕੇ ਸ਼ਹਿਰ ਵਿੱਚ ਵੇਚਿਆ ਕਰਦੀ ਸੀ। ਇਕ ਵਿਦਵਾਨ ਪੰਡਿਤ ਸ਼ਹਿਰ ਵਿਚ ਕਥਾ ਕਰਦਾ ਹੁੰਦਾ ਸੀ। ਇਕ ਦਿਨ ਉਸ ਗੂਜਰੀ ਨੇ ਵੀ ਕਥਾ ਸੁਣੀ। ਜਿਸ ਵਿੱਚ ਪੰਡਿਤ ਜੀ ਨੇ ਦੱਸਿਆ ਕਿ ਪ੍ਰਮੇਸ਼ਰ ਦਾ ਨਾਮ ਬੇੜੀ ਵਾਂਗ ਹੈ। ਜਿਵੇਂ ਬੇੜੀ ਦਰਿਆ ਤੋਂ ਪਾਰ ਕਰ ਦਿੰਦੀ ਹੈ ਇਵੇਂ ਸੰਸਾਰ ਸਮੁੰਦਰ ਤੋਂ ਨਾਮ ਪਾਰ ਕਰ ਦਿੰਦਾ ਹੈ। ਪਰਤੱਖ ਵੀ ਦਰਿਆ, ਸਮੁੰਦਰ ਤੋਂ ਨਾਮ ਦੇ ਆਸਰੇ ਪਾਰ ਹੋ ਜਾਈਦਾ ਹੈ। ਸੁਣਕੇ ਗੂਜਰੀ ਨੂੰ ਨਾਮ ਤੇ ਨਿਸਚਾ ਆ ਗਿਆ ਅਤੇ ਮਨ ਵਿਚ ਕਿਹਾ ਕਿ ਅਜ ਮੈਂ ਪ੍ਰਮਾਤਮਾ ਦੇ ਨਾਮ ਨੂੰ ਸ੍ਰਵਣ ਕੀਤਾ ਹੈ। ਅਜ ਦਰਿਆ ਦੇ ਘਾਟ ਨੂੰ ਕੀ ਜਾਣਾ ਹੈ ? ਸਿੱਧੇ ਰਸਤੇ ਹੀ ਪਾਰ ਹੋ ਚਲੀਏ। ਇਹ ਪੱਕਾ ਨਿਸਚਾ ਕਰਕੇ ਵਾਹਿਗੁਰੂ ਨਾਮ ਦਾ ਉਚਾਰਨ ਨਿਸਚੇ ਨਾਲ ਕਰਦੀ ਹੋਈ ਦਰਿਆ ਦੇ ਵਿਚ ਦੀ ਲੰਘ ਗਈ। ਗਿੱਟੇ ਗਿੱਟੇ ਕਿਤੇ ਗੋਡੇ ਗੋਡੇ ਪਾਣੀ ਆਇਆ। ਇਸੇ ਤਰ੍ਹਾਂ ਹਰ ਰੋਜ਼ ਆ ਜਾਇਆ ਕਰੇ ਅਤੇ ਅਕਾਲ ਪੁਰਖ ਦੇ ਨਾਮ ਨੂੰ ਜਪ ਕੇ ਪਾਰ ਹੋ ਜਾਇਆ ਕਰੇ। ਇਕ ਦਿਨ ਉਸਨੇ ਸੋਚਿਆ ਕਿ ਜਿਸ ਪੰਡਿਤ ਤੋਂ ਮੈਂ ਨਾਮ ਦੀ ਮਹਿਮਾ ਸੁਣੀ ਹੈ ਉਸ ਨੂੰ ਨਿਉਂਦਾ ਛਕਾਉਣਾ ਚਾਹੀਦਾ ਹੈ। ਇਹ ਸੋਚਕੇ ਪੰਡਿਤ ਜੀ ਨੂੰ ਕਿਹਾ

ਤੁਸੀਂ ਮੇਰੇ ਮੁਰਸ਼ਦ ਹੋ ਮੇਰੇ ਘਰ ਚੱਲ ਕੇ ਪ੍ਰਸ਼ਾਦਿ ਪਾਉ। ਪੰਡਿਤ ਜੀ ਮੰਨ ਗਏ ਅਤੇ ਨਾਲ ਤੁਰ ਪਏ। ਦਰਿਆ ਕੋਲ ਜਾਕੇ ਪੰਡਿਤ ਜੀ ਬੇੜੀ ਵੱਲ ਨੂੰ ਚੱਲੇ। ਤਾਂ ਗੂਜਰੀ ਕਹਿੰਦੀ ਜੀ ਇਧਰ ਦੀ ਮੇਰੇ ਮਗਰ ਮਗਰ ਆ ਜਾਉ। ਪਾਣੀ ਹੱਥ ਕੁ ਹੀ ਹੈ। ਜਦੋਂ ਵਿਚ ਦੀ ਲੰਘਣ ਲੱਗੇ ਤਾਂ ਗੂਜਰੀ ਨਾਮ ਤੇ ਨਿਸਚਾ ਕਰਕੇ ਪਾਰ ਹੋ ਗਈ ਤੇ ਪਾਣੀ ਹੱਥ ਹੱਥ ਆਇਆ ਪਰ ਪੰਡਿਤ ਜੀ ਨਿਸਚੇ ਤੋਂ ਹੀਣੇ ਵਿਚੇ ਡੁੱਬਣ ਲੱਗ ਪਏ। ਇਹ ਦੇਖਕੇ ਗੂਜਰੀ ਨੇ ਕਿਹਾ–

'ਪੜ੍ਹਦਾ ਪੜ੍ਹਦਾ ਪੜ੍ਹਿ ਗਿਆ, ਪੜ੍ਹ ਲਏ ਚਾਰੇ ਵੇਦ ॥
ਨਿਸਚਾ ਮਨ ਨ ਆਇਓ ਰਹਿਓ ਢੇਡ ਕੇ ਢੇਡ ॥'

ਮੈਂ ਇਕ ਦਿਨ ਨਾਮ ਸੁਣਕੇ ਨਿਸਚਾ ਕਰਕੇ ਪਾਰ ਉੱਤਰ ਗਈ ਹਾਂ। ਪਰ ਤੂੰ ਐਨੀ ਵਿਦਿਆ ਪੜ੍ਹ ਕੇ ਵੀ ਵਿਚੇ ਡੁੱਬੀ ਜਾਂਦਾ ਹੈਂ। ਇਸ ਪ੍ਰਕਾਰ ਪਰਮੇਸਰ ਦੇ ਨਾਮ ਸ੍ਰਵਣ ਦੀ ਮਹਿਮਾ ਬੜੀ ਭਾਰੀ ਹੈ।

## ੩. ਸਾਖੀ ਭਾਈ ਗੁਰਦਾਸ ਜੀ ਦੀ

ਭਾਈ ਗੁਰਦਾਸ ਜੀ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰ ਦਾਸ ਜੀ ਦੇ ਭਤੀਜੇ ਸਨ ਅਤੇ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸੋਂ ਸਿੱਖੀ ਪ੍ਰਾਪਤ ਕੀਤੀ ਸੀ। ਸਤਿਗੁਰੂ ਸਾਹਿਬ ਜੀ ਨੇ ਸਿੱਖ ਬਣਾ ਕੇ, ਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਇਨ੍ਹਾਂ ਨੂੰ ਆਗਰੇ ਭੇਜ ਦਿੱਤਾ ਸੀ ਉਥੇ ਇਨ੍ਹਾਂ ਨੇ ਸਿੱਖੀ ਦਾ ਭਾਰੀ ਪ੍ਰਚਾਰ ਕੀਤਾ। ਚਉਥੇ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਭਾਦਰੋਂ ਸੁਦੀ ਦੂਜ ਸੰ: ੧੬੩੮ ਬਿ: ਨੂੰ ਗੁਰਤਾ ਗੱਦੀ ਬਖਸ਼ੀ ਤੇ ਆਪ ਜੋਤੀ ਜੋਤ ਸਮਾ ਗਏ। ਜਦੋਂ ਭਾਈ ਗੁਰਦਾਸ ਜੀ ਨੂੰ ਇਹ ਪਤਾ ਲੱਗਾ ਤਾਂ ਪੰਜਵੇਂ ਪਾਤਸ਼ਾਹ ਜੀ ਦੇ ਪਵਿਤਰ ਦਰਸ਼ਨ ਕਰਨ ਵਾਸਤੇ ਸੰਗਤ ਸਮੇਤ ਚਾਲੇ ਪਾ ਦਿੱਤੇ।

ਜਿਸ ਵੇਲੇ ਦਰਿਆ ਬਿਆਸ ਦੇ ਕਿਨਾਰੇ ਪਹੁੰਚੇ। ਉਸ ਵਕਤ ਦਿਨ ਛਿਪਣ ਵਾਲਾ ਸੀ। ਸਿਆਲ ਦੀ ਰੁਤ ਹੋਣ ਕਰਕੇ ਠੰਢ ਬਹੁਤ ਸੀ। ਕਿਨਾਰੇ ਤੇ ਕੋਈ ਮਲਾਹ ਭੀ ਨਹੀਂ ਸੀ ਉਸ ਵਕਤ ਭਾਈ ਗੁਰਦਾਸ ਜੀ ਨੇ ਕਿਹਾ, ਸਾਧ ਸੰਗਤ ਜੀ, ਮੰਡ ਵਿਚ ਅਸੀਂ ਭੁਖੇ ਰਹਾਂਗੇ ਨਾਲੇ ਪਾਲਾ ਲੱਗੇਗਾ। ਤਕਲੀਫ਼ ਹੋਵੇਗੀ। ਇਸ ਵਾਸਤੇ ਦਰਿਆ ਲੰਘਕੇ ਸ੍ਰੀ ਗੋਇੰਦਵਾਲ ਸਾਹਿਬ ਹੀ ਪਹੁੰਚਨਾ ਚਾਹੀਦਾ ਹੈ। ਪਰ ਦਰਿਆ ਵਿਚ ਪਾਣੀ ਬੜਾ ਡੂੰਘਾ ਸੀ। ਜਦੋਂ ਇਹ ਵਿਚਾਰ ਕਰ ਰਹੇ ਸਨ ਤਾਂ ਉਸ ਵਕਤ ਇੱਕ ਸਿੱਖ ਪਾਸ ਖੜਾ ਪੜ੍ਹ ਰਿਹਾ ਸੀ :–

ਸ੍ਰੀ ਮੁਖਵਾਕ :–'ਗੁਰ ਕਾ ਬਚਨੁ ਬਸੈ ਜੀਅ ਨਾਲੇ ॥ ਜਲ ਨਹੀਂ ਡੂਬ



ਤਸਕਰੁ ਨਹੀ ਲੇਵੈ, ਭਾਹਿ ਨ ਸਾਕੈ ਜਾਲੇ ॥੧॥ਰਹਾਉ॥ ਵਾ :–ਜਪੁਜੀ ਸਾਹਿਬ ਦਾ ਪਾਠ ਕਰ ਰਿਹਾ ਸੀ ਇਹ ਪੰਗਤੀ ਸੁਣੀ, ਸੁਣਿਐ ਹਾਥ ਹੋਵੈ ਅਸਗਾਹੁ ॥ ਇਹ ਸੁਣ ਕੇ ਭਾਈ ਗੁਰਦਾਸ ਜੀ ਨੇ ਵਿਚਾਰ ਕੀਤੀ ਕਿ ਸਤਿਗੁਰੂ ਜੀ ਦੇ ਸ਼ਬਦ ਤੇ ਨਿਸਚਾ ਕਰਕੇ ਪਾਰ ਹੋਵਾਂਗੇ। ਇਹ ਨਿਸਚਾ ਧਾਰ ਕੇ, ਸਾਰੀ ਸੰਗਤ ਨੂੰ ਕਿਹਾ ਕਿ ਅਸੀਂ ਮੂਰਖ ਹਾਂ ਸਮਝਦੇ ਨਹੀਂ ਗੁਰੂ ਸਾਹਿਬ ਜੀ ਦਾ ਨਾਮ ਤਾਂ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ ਇਹ ਤੁੱਛ ਦਰਿਆ ਕੀ ਹੈ? ਜਿਸ ਵਿਚੋਂ ਨਾ ਲੰਘ ਸਕਾਂਗੇ। ਸਾਰੇ ਸ਼ਰਧਾ ਧਾਰ ਕੇ ਸਤਿਗੁਰੂ ਜੀ ਦਾ ਬਚਨ ਮੰਨੋ ਤੇ ਨਦੀ ਤੋਂ ਪਾਰ ਹੋਈਏ ਇਉਂ ਕਹਿ ਕੇ ਭਾਈ ਗੁਰਦਾਸ ਜੀ ਨੇ 'ਸਤਿਨਾਮ' ਵਾਹਿਗੁਰੂ ਉਚਾਰਿਆ ਤੇ ਪਹਿਲਾਂ ਆਪ ਨਦੀ ਵਿਚ ਪ੍ਰਵੇਸ਼ ਹੋ ਗਿਆ। ਇਨ੍ਹਾਂ ਦੇ ਗੋਡੇ ਤੱਕ ਪਾਣੀ ਆਇਆ ਸਾਰੀ ਸੰਗਤ ਵੇਖ ਕੇ ਵਾਹਿਗੁਰੂ ਨਾਮ ਜਪਦੀ ਹੋਈ ਇਨ੍ਹਾਂ ਦੇ ਪਿਛੇ ਲੱਗ ਕੇ ਲੰਘ ਗਈ ਪਰ ਕਿਸੇ ਦੇ ਭੀ ਲੱਕ ਤੱਕ ਪਾਣੀ ਨਹੀਂ ਆਇਆ ਥੋੜਾ ਥੋੜਾ ਹੀ ਰਿਹਾ। ਇਸ ਤਰੀਕੇ ਨਾਲ ਦਰਿਆ ਨੂੰ ਪਾਰ ਕਰਕੇ ਸਾਰੀ ਸੰਗਤ ਗੋਇੰਦਵਾਲ ਸਾਹਿਬ ਵਿਚ ਪ੍ਰਵੇਸ਼ ਹੋਈ ਤਾਂ ਉਥੇ ਤੀਸਰੇ ਪਾ: ਜੀ ਦੀ ਵੰਸ਼ ਦੇ ਸਾਰੇ ਬਾਲਕ ਖੇਲ ਰਹੇ ਸਨ। ਕਿਸੇ ਗੱਲ ਤੋਂ ਕਹਿ ਰਹੇ ਸਨ। ਕਿ ਜੇ ਸਤਿਗੁਰੂ ਜੀ ਨੂੰ ਭਾਇਆ ਤਾਂ ਇਉਂ ਹੋਵੇਗਾ। ਸੁਣ ਕੇ ਭਾਈ ਗੁਰਦਾਸ ਜੀ ਨੇ ਵਿਚਾਰਿਆ ਕਿ ਇਨ੍ਹਾਂ ਨੇ ਸਤਿਗੁਰੂ ਜੀਦੇ ਭਾਣੇ ਨੂੰ ਹਿਰਦੇ ਵਿਚ ਧਾਰਿਆ ਹੈ ਇਸ ਲਈ ਇਹ ਬੱਚੇ ਸਤਿਕਾਰ ਯੋਗ ਹਨ। ਇਉਂ ਜਾਣਕੇ ਬੱਚਿਆਂ ਨੂੰ ਨਮਸਕਾਰ ਕੀਤੀ। ਗੋਇੰਦਵਾਲ ਸਾਹਿਬ ਜੀ ਵਿਚ ਰਾਤ ਗੁਜਾਰ ਕੇ ਅੰਮ੍ਰਿਤ ਵੇਲੇ ਬਉਲੀ ਸਾਹਿਬ ਵਿਚ ਸਾਰੀ ਸੰਗਤ ਨੇ ਇਸ਼ਨਾਨ ਕੀਤਾ ਅਤੇ ਅੰਮ੍ਰਿਤਸਰ ਸਾਹਿਬ ਜੀ ਵੱਲ ਚੱਲ ਪਏ। ਭਾਈ ਗੁਰਦਾਸ ਜੀ ਨੇ ਮਨ ਵਿਚ ਸੰਕਲਪ ਕੀਤਾ ਕਿ ਜੇ ਸਤਿਗੁਰੂ ਜੀ ਅੰਤਰਜਾਮਤਾ ਨਾਲ ਜਾਣਕੇ ਦੱਸ ਦੇਣ ਕਿ 'ਤੂੰ ਬੱਚਿਆਂ ਨੂੰ ਤੂੰ ਮੱਥਾ ਟੇਕਿਆ ਸੀ' ਤਾਂ ਮੈਂ ਨਿਸਚੇ ਕਰਕੇ ਜਾਣਾਂਗਾ ਕਿ ਆਪ ਜੀ ਸਤਿਗੁਰੂ ਨਾਨਕ ਸਾਹਿਬ ਜੀ ਦਾ ਪੰਜਵਾਂ ਸਰੂਪ ਹਨ। ਜਦੋਂ ਸਾਰੀ ਸੰਗਤ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਭੇਟਾ ਹਾਜ਼ਰ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ ਤਾਂ ਸਤਿਗੁਰੂ ਜੀ ਨੇ ਸਭ ਨੂੰ ਆਪਣੇ ਪਾਸ ਬਿਠਾ ਲਿਆ। ਫੇਰ ਕਹਿਣ ਲਗੇ ਕਿ ਭਾਈ ਗੁਰਦਾਸ ਸੱਚ ਦਸ ਕਿ ਰਸਤੇ ਵਿਚ ਆਉਂਦਿਆਂ ਤੂੰ ਕਿਹੜੀ ਗਲ ਮਨ ਵਿਚ ਧਾਰ ਕੇ ਬੱਚਿਆਂ ਨੂੰ ਨਮਸਕਾਰ ਕੀਤੀ ਸੀ? ਇਹ ਸੁਣ ਕੇ ਭਾਈ ਗੁਰਦਾਸ ਜੀ ਬਹੁਤ ਪ੍ਰਸੰਨ ਹੋਏ ਅਤੇ ਸਤਿਗੁਰੂ ਜੀ ਦੀ ਬਹੁਤ ਮਹਿਮਾ ਕਰਨ

ਲੱਗ ਪਏ ਤੇ ਕਿਹਾ ਸਤਿਗੁਰੂ ਜੀ ਉਹ ਬੱਚੇ ਕਹਿੰਦੇ ਸਨ 'ਜੇ ਸਤਿਗੁਰੂ ਜੀ
ਨੂੰ ਭਾਇਆ ਤਾਂ ਇਉਂ ਹੋਵੇਗਾ ਮੈਂ ਇਹ ਜਾਣਿਆ ਕਿ ਇਨ੍ਹਾਂ ਨੇ ਮਨ ਵਿਚ
ਸਤਿਗੁਰੂ ਜੀ ਦੇ ਭਾਣੇ ਨੂੰ ਧਾਰਿਆ ਹੈ ਇਸ ਲਈ ਇਹ ਗੁਰਮੁਖ ਹਨ ਇਉਂ
ਜਾਣ ਕੇ ਮੈਂ ਨਮਸਕਾਰ ਕੀਤੀ ਸੀ। ਤਾਂ ਸਤਿਗੁਰੂ ਜੀ ਨੇ ਕਿਹਾ ਭਾਈ ਗੁਰਦਾਸ
ਤੂੰ ਧੰਨ ਹੈਂ। ਇਉਂ ਸੁਣ ਕੇ ਭਾਈ ਗੁਰਦਾਸ ਜੀ ਸਤਿਗੁਰੂ ਜੀ ਦੇ ਚਰਨੀਂ ਪਏ
ਤੇ ਸਾਰੀ ਉਮਰ ਸਤਿਗੁਰੂ ਜੀ ਤੇ ਨਿਸਚਾ ਰਖਿਆ।

ਸੋ ਸੰਗਤ ਪਾਸੋਂ ਨਾਮ ਸੁਣ ਕੇ ਦਰਿਆ ਜੋ ਬਹੁਤ ਡੂੰਘਾ ਸੀ ਹੱਥ ਕੁ ਹੋ ਗਿਆ ਤੇ ਸੰਗਤ ਪਾਰ ਲੰਘ ਗਈ।

੨. ਨਾਮ ਸੁਣ ਕੇ (ਅਸਗਾਹੁ) ਡੂੰਘਾ ਜੋ ਸੰਸਾਰ ਸਮੁੰਦਰ ਹੈ ਇਹ ਭੀ ਹੱਥ ਕੁ ਹੋ ਜਾਂਦਾ ਹੈ। ਹਾਥ ਆ ਜਾਂਦੀ ਹੈ। 'ਸਾਗਰੁ ਤਰਿਓ ਬਾਛਰ ਖੋਜ।' (ਅੰਗ ੯੯੯) ਜਿਵੇਂ ਵੱਛੇ ਦੀ ਪੈੜ ਉਲਾਂਘ ਭਰ ਕੇ ਲੰਘ ਜਾਈਦੀ ਹੈ। ਇਉਂ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ। ਪਾਰ ਪੈ ਜਾਈਦਾ ਹੈ।

ਜੇ ਕੀੜੀ ਉਸ ਪੈੜ ਵਿਚ ਪੈ ਜਾਵੇ ਤਾਂ ਡੁੱਬ ਜਾਂਦੀ ਹੈ। ਇਸੇ ਪ੍ਰਕਾਰ ਅਸੀਂ ਅਲਪੱਗ ਜੀਵ ਤਾਂ ਸੰਸਾਰ ਸਮੁੰਦਰ ਵਿਚ ਡੁਬਦੇ ਰਹਿੰਦੇ ਹਾਂ ਅਤੇ ਬ੍ਰਹਮ ਬੇਤੇ ਸੰਸਾਰ ਨੂੰ ਵੱਛੇ ਦੀ ਪੈੜ ਦੀ ਨਿਆਈਂ ਸਮਝ ਕੇ ਤਰ ਜਾਂਦੇ ਹਨ। 'ਤਰਤੀ ਸ਼ੋਕ ਮਾਤਰ ਆਤਮਬਿਤ।'

'ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥' (ਅੰਗ ੧੩)

੩. ਪਰਮੇਸਰ ਦੇ ਨਾਮ ਦਾ ਸ੍ਰਵਣ ਕਰਨੇ ਕਰਕੇ ਜਿਹੜਾ ਇਹ (ਹਾਥ) ਹੱਥ ਕੁ ਅਲਪੱਗ ਜੀਵ ਛੋਟਾ ਜਿਹਾ ਹੈ। ਇਹ (ਅਸਗਾਹੁ) ਸਮੁੰਦਰ ਰੂਪ ਗਹਿਰ ਗੰਭੀਰ ਅਕਾਲ ਪੁਰਖ ਦਾ ਰੂਪ ਹੀ ਹੋ ਜਾਂਦਾ ਹੈ। ਵਾ :—ਪਰਮੇਸਰ ਹਸਤਾਮਲ ਵਤ ਪ੍ਰਾਪਤ ਹੋ ਜਾਂਦਾ ਹੈ। ਸਾਖਿਆਤ ਹੋ ਜਾਂਦਾ ਹੈ।

੪. ਜਿਨ੍ਹਾਂ ਦੇ (ਅਸਗਾਹੁ) ਡੂੰਘਾ ਬ੍ਰਹਮ (ਹਾਥ) ਹੱਥ ਆ ਗਿਆ ਹੈ। ਵਾ :— ਹਸਤਾਮਲ ਵਤ ਜਿਨ੍ਹਾਂ ਨੂੰ (ਅਸਗਾਹ) ਸਮੁੰਦਰ ਰੂਪ ਵਾਹਿਗੁਰੂ ਸਾਖਿਆਤ ਹੋ ਜਾਂਦਾ ਹੈ ਉਹ ਭੀ ਪਰਮੇਸਰ ਦੇ ਨਾਮ ਸੁਣਨ ਦੀ ਮਹਿਮਾਂ ਨੂੰ ਕਹਿੰਦੇ ਹਨ।

**ਨਾਨਕ ਭਗਤਾ ਸਦਾ ਵਿਗਾਸੁ :**—ਸਤਿਗੁਰੂ ਨਾਨਕਦੇਵ ਸਾਹਿਬ ਜੀ ਕਹਿੰਦੇ ਹਨ ਕਿ ਜੋ ਸਚੇ ਪਾਤਸ਼ਾਹ ਜੀ ਦੇ ਭਗਤ ਹਨ, ਉਹਨਾਂ ਦੇ ਅੰਦਰ ਅਕਾਲ ਪੁਰਖ ਦੇ ਨਾਮ ਦੇ ਸ੍ਰਵਣ ਕਰਕੇ ਸਦਾ (ਵਿਗਾਸੁ) ਖਿੜਾਉ ਰਹਿੰਦਾ ਹੈ- ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥ (੩੧੩)



**ਸਾਖੀ :**—ਸਿਕੰਦਰ ਲੋਧੀ ਜ਼ਾਲਮ ਬਾਦਸ਼ਾਹ ਨੇ ਸ੍ਰੀ ਕਬੀਰ ਸਾਹਿਬ ਜੀ ਨੂੰ
ਮੁਸ਼ਕਾਂ ਬੰਨ੍ਹ ਕੇ ਗੰਗਾ ਵਿੱਚ ਰੋੜ੍ਹਿਆ ਖੂਨੀ ਹਾਥੀ ਅੱਗੇ ਸਿਟਿਆ ਪਰ ਭਗਤ
ਜੀ ਭਗਤੀ ਦੇ ਵਿਗਾਸ ਵਿਚ ਖਿੜੇ ਰਹੇ, ਦੁਖ ਨਹੀਂ ਮੰਨਿਆ। ਭਾਈ ਮਨੀ
ਸਿੰਘ ਜੀ ਨੇ ਬੰਦ ਬੰਦ ਕਟਾਏ ਅਤੇ ਭਾਈ ਤਾਰੂ ਸਿੰਘ ਜੀ ਨੇ ਖੋਪਰੀ ਲੁਹਾਈ,
ਭਾਈ ਮਤੀ ਦਾਸ ਜੀ ਨੇ ਆਪਣੇ ਆਪ ਨੂੰ ਆਰੇ ਨਾਲ ਚਿਰਾਇਆ, ਭਾਈ
ਦਇਆਲਾ ਜੀ ਨੇ ਦੇਗ ਵਿਚ ਉਬਾਲੇ ਖਾਧੇ, ਸਤਿਗੁਰਾਂ ਦੇ ਸਿੰਘ ਸਿੰਘਣੀਆਂ ਨੇ
ਪੁੱਠੀਆਂ ਖੱਲਾਂ ਲੁਹਾਈਆਂ, ਜੰਡਾਂ ਨਾਲ ਬੰਨ੍ਹ ਕੇ ਸਾੜੇ ਗਏ, ਭੱਠੀਆਂ ਵਿਚ ਝੋਕੇ
ਗਏ। ਡਾਂਗਾਂ ਦੀਆਂ ਮਾਰਾਂ ਤੇ ਗੋਲੀਆਂ ਖਾਧੀਆਂ। ਇਸੇ ਪ੍ਰਕਾਰ ਮਾਈਆਂ
ਬੀਬੀਆਂ ਨੇ ਸਵਾ ਸਵਾ ਮਣ ਦੇ ਪੀਸਣੇ ਪੀਸੇ, ਬੱਚਿਆਂ ਨੂੰ ਟੋਟੇ ਟੋਟੇ ਕਰਵਾ ਕੇ
ਝੋਲੀਆਂ ਵਿੱਚ ਪੁਆਇਆ, ਨੇਜ਼ਿਆਂ ਤੇ ਟੰਗਾਇਆ,ਗਲਾਂ ਵਿੱਚ ਹਾਰ ਪੁਆਏ,
ਜ਼ਾਲਮਾਂ ਨੇ ਬੱਚਿਆਂ ਦੇ ਕਾਲਜੇ ਮੂੰਹ ਵਿੱਚ ਦਿਤੇ, ਸਤਿਗੁਰੂ ਨਾਨਕ ਦੇਵ ਜੀ ਦੇ
ਸਿਦਕੀ ਭਗਤਾਂ ਨੇ ਨਾਮ ਸ੍ਰਵਣ ਦੇ ਪ੍ਰਤਾਪ ਕਰਕੇ ਖਿੜੇ ਮੱਥੇ ਜਾਨਾਂ ਵਾਰੀਆਂ।
ਕੁਰਬਾਨੀਆਂ ਤੇ ਸ਼ਹੀਦੀਆਂ ਦੇਣ ਸਮੇਂ ਸਦਾ (ਵਿਗਾਸੁ) ਖਿੜਾਵਟ ਵਿੱਚ ਰਹੇ।
ਸਿਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਬਾਹਿਆ, ਪ੍ਰਮੇਸ਼ਰ ਦਾ ਨਾਮ ਸ੍ਰਵਣ ਕਰਕੇ
ਹੀ ਐਨੀਆਂ ਕੁਰਬਾਨੀਆਂ ਕੀਤੀਆਂ।

**ਸੁਣਿਐ ਦੂਖ ਪਾਪ ਕਾ ਨਾਸੁ :**—ਧਨੰਤਰ ਵੈਦ ਦੁੱਖਾਂ ਦੇ ਨਾਸ ਕਰਨ ਵਾਲੇ ਅਤੇ ਬਿਆਸ ਰਿਖੀ ਪੁਰਾਣਾਂ ਦੁਆਰਾ ਪਾਪਾਂ ਦੇ ਨਾਸ ਕਰਨ ਵਾਲੇ ਸਭ ਅਕਾਲ ਪੁਰਖ ਦੇ ਨਾਮੁ ਸ੍ਰਵਣ ਕਰਨ ਦੇ ਮਹਾਤਮ ਨੂੰ ਕਹਿੰਦੇ ਹਨ।

ਚਉਥੇ ਪਾਤਸ਼ਾਹ ਜੀ ਨੇ ਵੀ ਸਾਰੰਗ ਦੀ ਵਾਰ ਵਿੱਚ ਤਿੰਨ ਪਉੜੀਆਂ ਸ੍ਰਵਣ ਦੀ ਮਹਿਮਾ ਤੇ ਉਚਾਰਨ ਕੀਤੀਆਂ ਹਨ।

'ਪਉੜੀ ॥ ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ ॥
ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ ॥
ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ ॥
ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ ॥
ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ ॥੬॥'

'ਪਉੜੀ ॥ ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ ॥
ਨਾਇ ਸੁਣਿਐ ਨਉਨਿਧਿ ਮਿਲੈ ਮਨ ਚਿੰਦਿਆ ਪਾਵੈ ॥
ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ ॥

ਨਾਇ ਸੁਣਿਐ ਸਹਜੁ ਉਪਜੈ ਸਹਜੇ ਸੁਖੁ ਪਾਵੈ ॥
ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥੭॥'
ਪਉੜੀ ॥ ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥
ਨਾਇ ਸੁਣਿਐ ਘਟਿ ਚਾਨਣਾ ਆਨੑੇਰੁ ਗਵਾਵੈ ॥
ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥੮॥' (੧੨੪੦)

## ਬਾਰ੍ਹਵੀਂ ਪਉੜੀ ਪ੍ਰਾਰੰਭ

**ਮੰਨੇ ਕੀ ਗਤਿ; ਕਹੀ ਨ ਜਾਇ ॥ ਜੇ ਕੋ ਕਹੈ; ਪਿਛੈ ਪਛੁਤਾਇ ॥**
**ਕਾਗਦਿ ਕਲਮ; ਨ ਲਿਖਣਹਾਰੁ ॥ ਮੰਨੇ ਕਾ; ਬਹਿ ਕਰਨਿ ਵੀਚਾਰੁ ॥**
**ਐਸਾ ਨਾਮੁ; ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੨॥**

ਹਜ਼ੂਰ ਨੇ ਚਾਰ ਪਉੜੀਆਂ ਵਿਚ ਸ੍ਰਵਣ ਦੀ ਮਹਿਮਾਂ ਕਹੀ, ਸੁਣ ਕੇ ਸਿਧਾਂ ਨੇ ਪੁਛਿਆ ਕਿ ਜਿਨ੍ਹਾਂ ਨੇ ਸੁਣ ਕੇ ਮੰਨਣ ਕੀਤਾਂ ਹੈ, ਉਨ੍ਹਾਂ ਦੀ ਬਾਬਤ ਤੇ ਮੰਨਣ ਦੀ ਮਹਿਮਾ ਭੀ ਦਸੋ ?

ਉੱਤਰ : *(**ਮੰਨੇ ਕੀ ਗਤਿ, ਕਹੀ ਨ ਜਾਇ**) ਹੇ ਸਿੱਧੋ ! ਨਾਮ ਦਾ ਮੰਨਣ ਕਰਨ ਵਾਲਿਆਂ ਦੀ ਜੋ (ਗਤਿ) ਰੀਤੀ (ਮ੍ਰਯਾਦਾ) ਹੈ ਵਾ:–ਜੋ (ਗਤਿ) ਅਵਸਥਾ ਹੈ। ਵਾ: ਮੰਨਣ ਵਾਲਿਆਂ ਨੂੰ ਜਿਹੜਾ (ਗਤਿ) ਗਿਆਨ ਪ੍ਰਾਪਤ ਹੋਇਆ ਹੈ, ਉਨ੍ਹਾਂ ਦੀ (ਗਤਿ) ਜੋ ਬਿਵਸਥਾ ਹੈ ਵਾ ਮਨ ਦੀ (ਗਤਿ) ਚਾਲ ਪਕੜਨ ਦੀ ਭਾਵ ਮਨ ਦੇ ਰੋਕਣ ਦੀ ਜੋ (ਗਤਿ) ਰੀਤੀ ਹੈ ਅਤੇ ਜੋ ਉਨ੍ਹਾਂ ਨੇ ਸਰੂਪ ਨੂੰ (ਗਤਿ) ਗ੍ਰਹਣ ਭਾਵ ਪ੍ਰਾਪਤ ਕੀਤਾ ਹੈ। ਕਿਸੇ ਪ੍ਰਕਾਰ ਕਿਹਾ ਨਹੀਂ (ਜਾਇ) ਜਾ ਸਕਦਾ। ਗੁਰੂ ਕਾ ਹੁਕਮ ਮੰਨਣ ਵਾਲਿਆਂ ਨੂੰ ਜੋ ਪ੍ਰਾਪਤੀ ਹੋਈ ਹੈ ਉਹ ਭੀ ਕਹੀ ਨਹੀਂ ਜਾ ਸਕਦੀ।

---

*ਮੰਨਣ ਦਾ ਸਰੂਪ ਪਿਛੇ ੨੧੬ ਅੰਗ ਤੇ ਪੜ੍ਹੋ।



## ਸਾਖੀ ਸਤਿਗੁਰੂ ਅਰਜਨ ਦੇਵ ਜੀ ਦੀ

ਸੋਢੀ ਸੁਲਤਾਨ, ਕਲਜੁਗੀ ਜੀਵਾਂ ਦੇ ਉਧਾਰ ਕਰਤਾ, ਸਤਿਗੁਰੂ ਰਾਮਦਾਸ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਸੰਗਤਾਂ ਨੂੰ ਪਵਿੱਤ੍ਰ ਉਪਦੇਸ਼ ਬਖਸ਼ ਰਹੇ ਸਨ :–

'ਸੁਨਹੁ ਸਿੱਖ ਤੁਮ ਮੋਕਹੁ ਪਯਾਰੇ। ਮਾਨੁਖ ਜਨਮ ਦੁਲਭ ਕੋ ਧਾਰੇ।
ਹਰਿ ਸਿਮਰਨ ਬਿਨ ਬ੍ਰਿਥਾ ਨ ਖੋਵਹੁ। ਨਰਕ ਸੁਰਗ ਨਹਿਂ ਪੁਨ ਪੁਨ ਜੋਵਹੁ ॥੩॥
ਹਰਟ ਟਿੰਡ ਜਯੋਂ ਆਵਨ ਜਾਨਾ। ਊਚ ਨੀਚ ਥਲ ਕਰਨ ਪਯਾਨਾ।
ਸਤਿਨਾਮੁ ਤੁਮ ਰਿਦੈ ਬਸਾਵਹੁ। ਮਨ ਕੇ ਸਕਲ ਬਿਕਾਰ ਨਸਾਵਹੁ ॥੪॥
ਰਮਹੁ ਪ੍ਰੇਮ ਧਰਿ ਗੁਰ ਉਪਦੇਸ਼। ਕਾਟਹੁ ਬਿਕਟ ਕਪਾਟ ਕਲੇਸ਼ ॥'
(ਸ੍ਰੀ ਗੁ: ਪ੍ਰ: ਸੂ:)

ਐਸਾ ਪਵਿੱਤ੍ਰ ਉਪਦੇਸ਼ ਸੁਣ ਕੇ ਧਾਰ ਕੇ ਸੰਗਤਾਂ ਨਿਹਾਲ ਹੋ ਰਹੀਆਂ ਸਨ। ਵੈਸਾਖ ਸੰਮਤ ੧੬੩੭ ਬਿ: ਨੂੰ ਸਤਿਗੁਰੂ ਜੀ ਦੇ ਤਾਏ ਦੇ ਪੁਤ੍ਰ ਭਾਈ ਸਹਾਰੀ ਮੱਲ ਜੀ ਨੇ ਆ ਕੇ ਬੇਨਤੀ, ਕਿ ਤੁਹਾਡੇ ਭਤੀਜੇ ਦਾ ਵਿਆਹ ਹੈ। ਆਪ ਜੀ ਕ੍ਰਿਪਾ ਕਰਕੇ ਮੇਰੇ ਨਾਲ ਚੱਲੋ। 'ਸਭ ਮਹਿਂ ਆਪ ਹੋਇ ਸਿਰਮੋਰ। ਕਰਹੁ ਬਯਾਹੁ ਚਲਿਕੈ ਤਿਸ ਠੌਰ।' ਉਸ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਪਿਆਰ ਨਾਲ ਸਤਿਕਾਰ ਰਖਣ ਵਾਸਤੇ ਬੋਲੇ, ਹੇ ਭ੍ਰਾਤਾ ਜੀ ਸੁਣੋ ! ਸਾਡੇ ਪਾਸ ਦੇਸ਼ਾਂ ਬਿਦੇਸ਼ਾਂ ਤੋਂ ਸਤਿਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਤੀਜੇ ਪਾ: ਜੀ ਤਕ ਦੀਆਂ ਸਿਖ ਸੰਗਤਾਂ ਆਉਂਦੀਆਂ ਹਨ। ਜੇ ਅਸੀਂ ਏਥੇ ਨ ਠਹਰੀਏ, ਤਾਂ ਉਹ ਨਿਰਾਸ ਹੋ ਕੇ ਮੁੜ ਜਾਣਗੇ। ਇਸ ਤਰ੍ਹਾਂ :

'ਗੁਰ ਸਿੱਖਜਨ ਕੋ ਹੁਇ ਅਪਮਾਨਾ। ਇਤੀ ਨ ਮੋ ਮਹਿਂ ਸ਼ਕਤਿ ਮਹਾਨਾ।
ਸਤਿਗੁਰ ਪਗ ਪੰਕਜ ਕੇ ਪ੍ਰੇਮੀ। ਜਿਨ ਕੋ ਦਰਸ਼ਨ ਨਿਤ ਸੁਖ ਛੇਮੀ ॥੩੩॥'

ਦੂਜੀ ਗੱਲ ਇਹ ਹੈ ਕਿ ਸਾਡੇ ਨਾਲ ਹਜ਼ਾਰਾਂ ਸਿੱਖ ਸੰਗਤਾਂ ਹੋਣਗੀਆਂ। ਤੇਰੇ ਸੰਬੰਧੀਆਂ ਨੂੰ ਪ੍ਰਬੰਧ ਕਰਨ ਵਿਚ ਦਿਕਤ ਆਵੇਗੀ। ਇਸ ਕਰਕੇ ਸਾਡਾ ਜਾਣਾ ਠੀਕ ਨਹੀਂ। ਇਹ ਸੁਣ ਕੇ ਭਾਈ ਸਹਾਰੀ ਮਲ ਨੇ ਬੇਨਤੀ ਕੀਤੀ ਕਿ ਫੇਰ ਆਪਣੇ ਸਪੁਤਰਾਂ ਵਿਚੋਂ ਕਿਸੇ ਨੂੰ ਭੇਜ ਦੇਵੋ। ਤਾਂ ਸਤਿਗੁਰੂ ਜੀ ਨੇ ਪ੍ਰਿਥੀ ਚੰਦ ਨੂੰ ਆਖਯਾ, ਆਪਣੇ ਤਾਏ ਸਹਾਰੀ ਮਲ ਦੇ ਪੁਤ੍ਰ ਦੇ ਵਿਆਹ ਵਿਚ ਤੁਸੀਂ ਲਾਹੌਰ ਜਾਓ। ਕਿਉਂਕਿ ਤੁਸੀਂ ਸਿਆਣੇ ਹੋ। ਨਾਲੇ ਸਾਰੇ ਭਾਈਚਾਰੇ ਤੇ ਸਾਕਾਂ ਅੰਗਾਂ ਦੀ ਜਾਣ ਪਛਾਣ ਹੋ ਜਾਵੇਗੀ। ਪ੍ਰਿਥੀ ਚੰਦ ਜੀ ਨੇ ਸੋਚਿਆ ਕਿ

ਨਾਇ ਸੁਣਿਐ ਸਹਜੁ ਉਪਜੈ ਸਹਜੇ ਸੁਖੁ ਪਾਵੈ ॥
ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥੭॥'
ਪਉੜੀ ॥ ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥
ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥
ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥੮॥' (੧੨੪੦)

## ਬਾਰ੍ਹਵੀਂ ਪਉੜੀ ਪ੍ਰਾਰੰਭ

**ਮੰਨੇ ਕੀ ਗਤਿ; ਕਹੀ ਨ ਜਾਇ ॥ ਜੇ ਕੋ ਕਹੈ; ਪਿਛੈ ਪਛੁਤਾਇ ॥
ਕਾਗਦਿ ਕਲਮ; ਨ ਲਿਖਣਹਾਰੁ ॥ ਮੰਨੇ ਕਾ; ਬਹਿ ਕਰਨਿ ਵੀਚਾਰੁ ॥
ਐਸਾ ਨਾਮੁ; ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੨॥**

ਹਜ਼ੂਰ ਨੇ ਚਾਰ ਪਉੜੀਆਂ ਵਿਚ ਸ੍ਰਵਣ ਦੀ ਮਹਿਮਾਂ ਕਹੀ, ਸੁਣ ਕੇ ਸਿਧਾਂ ਨੇ ਪੁਛਿਆ ਕਿ ਜਿਨ੍ਹਾਂ ਨੇ ਸੁਣ ਕੇ ਮੰਨਣ ਕੀਤਾਂ ਹੈ, ਉਨ੍ਹਾਂ ਦੀ ਬਾਬਤ ਤੇ ਮੰਨਣ ਦੀ ਮਹਿਮਾ ਭੀ ਦਸੋ ?

ਉੱਤਰ : ***(ਮੰਨੇ ਕੀ ਗਤਿ, ਕਹੀ ਨ ਜਾਇ)** ਹੇ ਸਿੱਧੋ ! ਨਾਮ ਦਾ ਮੰਨਣ ਕਰਨ ਵਾਲਿਆਂ ਦੀ ਜੋ (ਗਤਿ) ਰੀਤੀ (ਮ੍ਰਯਾਦਾ) ਹੈ ਵਾ:–ਜੋ (ਗਤਿ) ਅਵਸਥਾ ਹੈ। ਵਾ: ਮੰਨਣ ਵਾਲਿਆਂ ਨੂੰ ਜਿਹੜਾ (ਗਤਿ) ਗਿਆਨ ਪ੍ਰਾਪਤ ਹੋਇਆ ਹੈ, ਉਨ੍ਹਾਂ ਦੀ (ਗਤਿ) ਜੋ ਬਿਵਸਥਾ ਹੈ ਵਾ ਮਨ ਦੀ (ਗਤਿ) ਚਾਲ ਪਕੜਨ ਦੀ ਭਾਵ ਮਨ ਦੇ ਰੋਕਣ ਦੀ ਜੋ (ਗਤਿ) ਰੀਤੀ ਹੈ ਅਤੇ ਜੋ ਉਨ੍ਹਾਂ ਨੇ ਸਰੂਪ ਨੂੰ (ਗਤਿ) ਗ੍ਰਹਣ ਭਾਵ ਪ੍ਰਾਪਤ ਕੀਤਾ ਹੈ। ਕਿਸੇ ਪ੍ਰਕਾਰ ਕਿਹਾ ਨਹੀਂ (ਜਾਇ) ਜਾ ਸਕਦਾ। ਗੁਰੂ ਕਾ ਹੁਕਮ ਮੰਨਣ ਵਾਲਿਆਂ ਨੂੰ ਜੋ ਪ੍ਰਾਪਤੀ ਹੋਈ ਹੈ ਉਹ ਭੀ ਕਹੀ ਨਹੀਂ ਜਾ ਸਕਦੀ।

---

*ਮੰਨਣ ਦਾ ਸਰੂਪ ਪਿਛੇ ੨੧੬ ਅੰਗ ਤੇ ਪੜ੍ਹੋ।



## ਸਾਖੀ ਸਤਿਗੁਰੂ ਅਰਜਨ ਦੇਵ ਜੀ ਦੀ

ਸੋਢੀ ਸੁਲਤਾਨ, ਕਲਜੁਗੀ ਜੀਵਾਂ ਦੇ ਉਧਾਰ ਕਰਤਾ, ਸਤਿਗੁਰੂ ਰਾਮਦਾਸ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਸੰਗਤਾਂ ਨੂੰ ਪਵਿੱਤ੍ਰ ਉਪਦੇਸ਼ ਬਖ਼ਸ਼ ਰਹੇ ਸਨ :–

'ਸੁਨਹੁ ਸਿੱਖ ਤੁਮ ਮੋਕਹੁ ਪਯਾਰੇ। ਮਾਨੁਖ ਜਨਮ ਦੁਲਭ ਕੋ ਧਾਰੇ।
ਹਰਿ ਸਿਮਰਨ ਬਿਨ ਬ੍ਰਿਥਾ ਨ ਖੋਵਹੁ। ਨਰਕ ਸੁਰਗ ਨਹਿੰ ਪੁਨ ਪੁਨ ਜੋਵਹੁ ॥੩॥
ਹਰਟ ਟਿੰਡ ਜਯੋਂ ਆਵਨ ਜਾਨਾ। ਊਚ ਨੀਚ ਥਲ ਕਰਨ ਪਯਾਨਾ।
ਸਤਿਨਾਮੁ ਤੁਮ ਰਿਦੇ ਬਸਾਵਹੁ। ਮਨ ਕੇ ਸਕਲ ਬਿਕਾਰ ਨਸਾਵਹੁ ॥੪॥
ਰਮਹੁ ਪ੍ਰੇਮ ਧਰਿ ਗੁਰ ਉਪਦੇਸ਼। ਕਾਟਹੁ ਬਿਕਟ ਕਪਾਟ ਕਲੇਸ਼ ॥'
(ਸ੍ਰੀ ਗੁ: ਪ੍ਰ: ਸੂ:)

ਐਸਾ ਪਵਿੱਤ੍ਰ ਉਪਦੇਸ਼ ਸੁਣ ਕੇ ਧਾਰ ਕੇ ਸੰਗਤਾਂ ਨਿਹਾਲ ਹੋ ਰਹੀਆਂ ਸਨ। ਵੈਸਾਖ ਸੰਮਤ ੧੬੩੭ ਬਿ: ਨੂੰ ਸਤਿਗੁਰੂ ਜੀ ਦੇ ਤਾਏ ਦੇ ਪੁਤ੍ਰ ਭਾਈ ਸਹਾਰੀ ਮੱਲ ਜੀ ਨੇ ਆ ਕੇ ਬੇਨਤੀ, ਕਿ ਤੁਹਾਡੇ ਭਤੀਜੇ ਦਾ ਵਿਆਹ ਹੈ। ਆਪ ਜੀ ਕ੍ਰਿਪਾ ਕਰਕੇ ਮੇਰੇ ਨਾਲ ਚੱਲੋ। 'ਸਭ ਮਹਿੰ ਆਪ ਹੋਇ ਸਿਰਮੌਰ। ਕਰਹੁ ਬਯਾਹੁ ਚਲਿਕੈ ਤਿਸ ਠੌਰ।' ਉਸ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਪਿਆਰ ਨਾਲ ਸਤਿਕਾਰ ਰਖਣ ਵਾਸਤੇ ਬੋਲੇ, ਹੇ ਭ੍ਰਾਤਾ ਜੀ ਸੁਣੋ ! ਸਾਡੇ ਪਾਸ ਦੇਸ਼ਾਂ ਬਿਦੇਸ਼ਾਂ ਤੋਂ ਸਤਿਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਤੀਜੇ ਪਾ: ਜੀ ਤਕ ਦੀਆਂ ਸਿਖ ਸੰਗਤਾਂ ਆਉਂਦੀਆਂ ਹਨ। ਜੇ ਅਸੀਂ ਏਥੇ ਨ ਠਹਰੀਏ, ਤਾਂ ਉਹ ਨਿਰਾਸ ਹੋ ਕੇ ਮੁੜ ਜਾਣਗੇ। ਇਸ ਤਰ੍ਹਾਂ :

'ਗੁਰ ਸਿੱਖਜਨ ਕੋ ਹੁਇ ਅਪਮਾਨਾ। ਇਤੀ ਨ ਮੋ ਮਹਿੰ ਸ਼ਕਤਿ ਮਹਾਨਾ।
ਸਤਿਗੁਰ ਪਗ ਪੰਕਜ ਕੇ ਪ੍ਰੇਮੀ। ਜਿਨ ਕੋ ਦਰਸ਼ਨ ਨਿਤ ਸੁਖ ਛੇਮੀ ॥੩੩॥'

ਦੂਜੀ ਗੱਲ ਇਹ ਹੈ ਕਿ ਸਾਡੇ ਨਾਲ ਹਜ਼ਾਰਾਂ ਸਿੱਖ ਸੰਗਤਾਂ ਹੋਣਗੀਆਂ। ਤੇਰੇ ਸੰਬੰਧੀਆਂ ਨੂੰ ਪ੍ਰਬੰਧ ਕਰਨ ਵਿਚ ਦਿਕਤ ਆਵੇਗੀ। ਇਸ ਕਰਕੇ ਸਾਡਾ ਜਾਣਾ ਠੀਕ ਨਹੀਂ। ਇਹ ਸੁਣ ਕੇ ਭਾਈ ਸਹਾਰੀ ਮਲ ਨੇ ਬੇਨਤੀ ਕੀਤੀ ਕਿ ਫੇਰ ਆਪਣੇ ਸਪੁਤਰਾਂ ਵਿਚੋਂ ਕਿਸੇ ਨੂੰ ਭੇਜ ਦੇਵੋ। ਤਾਂ ਸਤਿਗੁਰੂ ਜੀ ਨੇ ਪ੍ਰਿਥੀ ਚੰਦ ਨੂੰ ਆਖਯਾ, ਆਪਣੇ ਤਾਏ ਸਹਾਰੀ ਮਲ ਦੇ ਪੁਤ੍ਰ ਦੇ ਵਿਆਹ ਵਿਚ ਤੁਸੀਂ ਲਾਹੌਰ ਜਾਓ। ਕਿਉਂਕਿ ਤੁਸੀਂ ਸਿਆਣੇ ਹੋ। ਨਾਲੇ ਸਾਰੇ ਭਾਈਚਾਰੇ ਤੇ ਸਾਕਾਂ ਅੰਗਾਂ ਦੀ ਜਾਣ ਪਛਾਣ ਹੋ ਜਾਵੇਗੀ। ਪ੍ਰਿਥੀ ਚੰਦ ਜੀ ਨੇ ਸੋਚਿਆ ਕਿ

ਕਿਤੇ ਮੇਰੇ ਜਾਣ ਪਿੱਛੋਂ ਭ੍ਰਾਤਾ ਅੱਗੇ ਨ ਆ ਜਾਣ। ਹੁਣ ਤਾਂ ਸਾਰੀ ਕਾਰ ਭੇਟਾ ਮੈਂ ਹੀ ਸੰਭਾਲਦਾ ਹਾਂ। ਇਹੋ ਜਿਹੀਆਂ ਖੋਟੀਆਂ ਵਿਚਾਰਾਂ ਕਰਕੇ ਕਹਿਣ ਲੱਗਾ ਜੀ! ਮੇਰੇ ਗਏ ਤੋਂ ਪਿਛੋਂ ਕੰਮ ਨਹੀਂ ਚਲੇਗਾ। ਆਏ ਗਏ ਦਾ ਯਥਾ ਯੋਗ ਆਦਰ ਕਰਨਾ, ਲੰਗਰ ਵਿਚ ਰਸਤ ਦੇਣੀ ਤੇ ਸੰਗਤ ਦੀ ਸੰਭਾਲ ਕਰਨੀ ਸਿਰੋਪਾਓ ਦੇਣੇ ਇਹ ਕਿਸੇ ਅਣਜਾਣ ਤੋਂ ਨਹੀਂ ਹੋ ਸਕਦੇ। ਤਾਂ ਹਜ਼ੂਰ ਨੇ ਕਿਹਾ ਤੈਨੂੰ ਹੀ ਜਾਣਾ ਜੋਗ ਹੈ। ਕਾਰਜ ਸਤਿਗੁਰੂ ਨਾਨਕ ਸਾਹਿਬ ਆਪ ਹੀ ਕਰਨ ਵਾਲੇ ਹਨ। ਪਰ ਇਸਨੇ ਜਬਾਬ ਦੇ ਦਿਤਾ ਕਿ ਮੈਂ ਨਹੀਂ ਜਾਣਾ। ਤਾਂ ਹਜ਼ੂਰ ਨੇ ਦੂਜੇ ਸਪੁਤ੍ਰ ਮਹਾਂਦੇਵ ਜੀ ਨੂੰ ਸੱਦਿਆ ਅਤੇ ਵਿਆਹ ਵਿਚ ਜਾਣ ਲਈ ਕਿਹਾ। ਤਾਂ ਉਹ ਮਸਤ ਸੁਭਾ ਵਿਚ ਬੋਲਿਆ 'ਸੁਨਿ ਕਰਿ ਬੋਲਜੋ ਮਸਤ ਸੁਭਾਊ। ਕੋ ਬੰਧੂ ਕਿਸ ਕੋ? ਕਿਤ ਜਾਊਂ? ਨਹਿਂ ਮੇਰੀ ਕਿਸ ਸਾਥ ਚਿਨਾਰੀ*। ਨਹਿਂ ਚਾਹੌਂ ਮੈ ਕਰਨ ਅਗਾਰੀ।' ਤਾਂ ਸਤਿਗੁਰੂ ਜੀ ਨੇ 'ਤਬਿ ਸ੍ਰੀ ਅਰਜਨ ਕੀ ਦਿਸ਼ ਦੇਖਾ। ਜਿਨ ਕੋ ਮ੍ਰਿਦੁਲ ਸੁਸ਼ੀਲ ਵਿਸੇਖਾ॥' ਅਤੇ ਜਾਣ ਵਾਸਤੇ ਕਿਹਾ। ਤਾਂ ਸ੍ਰੀ ਅਰਜਨ ਦੇਵ ਜੀ ਨੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ 'ਇਹ ਤੋ ਸੁਗਮ ਕਾਜ ਮਹਿਂ ਮੋਹਿ। ਪਠਹੁ ਆਪ ਜਹਿਂ ਆਨੰਦ ਹੋਹਿ ॥੧੧॥ ਜਹਿਂ ਜਾਵਨ ਮਹਿਂ ਜੀਵਨ ਸੰਸੇ। ਤਹਿਂ ਆਇਸੁ ਮੁਝ ਦੇਹੁ ਨਿਸੰਸੇ। ਦੇਰ ਨ ਕਰੋਂ ਪਿਤਾ ਜੀ ਉਹਾਂ। ਪ੍ਰਾਨ ਦੇਉਂ ਮੈਂ ਤੂਰਨ ਤਹਾਂ ॥ ਰਾਸ ੧੨ ॥ ਅੰਸੂ ੧ ॥

ਬੇਨਤੀ ਸੁਣ ਕੇ ਸਤਿਗੁਰੂ ਰਾਮਦਾਸ ਜੀ ਨੇ ਹੁਕਮ ਕੀਤਾ ਕਿ ਇੱਕ ਮਹੀਨਾ ਭਾਈ ਸਹਾਰੀ ਮੱਲ ਦੇ ਘਰ ਰਹਿ ਕੇ, ਵਿਆਹ ਦਾ ਕਾਰਜ ਸੰਪੂਰਨ ਕਰਕੇ ਫੇਰ ਸਾਡੇ ਜਨਮ ਅਸਥਾਨ ਨੂੰ ਧਰਮਸਾਲਾ ਬਣਾ ਕੇ ਓਥੇ ਸੰਗਤਾਂ ਨੂੰ ਉਪਦੇਸ਼ ਦੇਣਾ ਤੇ ਸਾਡੇ ਬੁਲਾਏ ਬਿਨਾਂ ਨਹੀਂ ਆਉਣਾ। ਸੱਤ ਬਚਨ ਕਹਿ ਕੇ (ਗੁਰੂ) ਅਰਜਨ ਦੇਵ ਜੀ ਨੇ ਤਿਆਰੀ ਕਰ ਲਈ। ਆਪਣੀ ਮਾਤਾ ਭਾਨੀ ਜੀ ਨੂੰ ਨਮਸਕਾਰ ਕਰਨ ਗਏ ਤਾਂ ਮਾਤਾ ਜੀ ਨੇ ਅਸੀਸ ਦਿਤੀ, 'ਮੈ ਤੁਮ ਆਸ਼ਿਖ ਕਰਵ ਉਚਾਰੀ। ਰਹੋ ਸਦਾ ਪਿਤ ਕੇ ਅਨੁਸਾਰੀ।' ਆਗਿਆ ਲੈ ਕੇ ਲਾਹੌਰ ਪਹੁੰਚੇ, ਵਿਆਹ ਵਿਚ ਸਭ ਨੂੰ ਮਿਲੇ ਤੇ ਸਭ ਨੂੰ ਖ਼ੁਸ਼ੀ ਰੱਖਯਾ। ਪਰ ਆਪ ਚਾਉ ਤਮਾਸ਼ੇ ਵਿਚ ਚਿਤ ਨ ਲਾਇਆ। ਇਕ ਮਹੀਨਾ ਸਹਾਰੀ ਜੀ ਦੇ ਘਰ ਰਹਿ ਕੇ, ਵਿਆਹ ਸੰਪੂਰਨ ਕਰਕੇ, ਧਰਮਸਾਲਾ ਬਣਾ ਕੇ, ਸੰਗਤਾਂ ਨੂੰ ਉਪਦੇਸ਼ ਕਰਦੇ ਰਹੇ। ਜਦ ਕਈ ਮਹੀਨੇ ਲਾਹੌਰ ਵਿਚ ਰਹੇ ਤਾਂ ਕੋਈ ਸੱਦਾ ਜਾਂ ਸੁਨੇਹਾ ਸਤਿਗੁਰੂ ਪਿਤਾ ਜੀ ਵਲੋਂ ਨਾ ਆਇਆ। ਤਾਂ ਪ੍ਰੇਮ ਵਿਚ

*ਸਿਆਣ।



ਹਾਲਤ ਬਿਹਬਲ ਹੋ ਗਈ। ਕਦੇ ਕੋਠੇ ਉਤੇ ਚੜ੍ਹਕੇ ਰਾਹ ਵੱਲ ਤੱਕਦੇ, ਕਦੇ ਸ਼ਹਿਰੋਂ ਬਾਹਰ ਰਾਹ ਉਤੇ ਜਾ ਖੜੇ ਹੁੰਦੇ। ਦਰਸ਼ਨਾਂ ਦਾ ਅਜੇਹਾ ਪ੍ਰੇਮ ਲੱਗਾ ਜੋ ਖਾਣਾ, ਪੀਣਾ, ਸੌਣਾ ਹੱਸਣਾ ਸਭ ਛੁੱਟ ਗਿਆ ਅਤੇ ਵੈਰਾਗ ਵਿੱਚ ਆ ਕੇ ਸ਼ਬਦ ਗਾਵਿਆ 'ਸੋਰਠਿ ਮਹਲਾ ਮਹਲਾ ੫ ॥ ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥ ਹੁਣਿ ਨਹੀ ਸੰਦੇਸ ਰੋਮਾਇਓ ॥ ਇਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥੧॥ਰਹਾਉ ॥ ... ... ... ...॥' (ਅੰਗ ੬੨੪)

ਏਹੋ ਜੇਹੇ ਕਈ ਸ਼ਬਦ ਪ੍ਰੇਮ ਦੇ ਵੱਸ ਹੋ ਕੇ ਉਚਾਰੇ ਤੇ ਗਾਉਂਦੇ ਰਹੇ। ਪਰ ਜਦ ਮੂਲੋਂ ਹੀ ਮਨ ਨਾ ਠਹਿਰ ਸਕਿਆ ਤਾਂ ਇਹ ਪ੍ਰਾਰਥਨਾ ਪੱਤ੍ਰ ਲਿਖ ਕੇ ਸਿੱਖ ਦੇ ਹੱਥ ਸਤਿਗੁਰੂ ਜੀ ਵੱਲ ਭੇਜ ਦਿਤਾ।

ਮਾਝ ਮਹਲਾ ੫ ਚਉਪਦੇ ਘਰੁ ੧ ॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥ (ਅੰਗ ੯੬)

ਪ੍ਰਿਥੀ ਚੰਦ ਨੇ ਇਹ ਚਿਠੀ ਸਿੱਖ ਤੋਂ ਲੈ ਕੇ ਪੜ੍ਹੀ ਤਾਂ ਸੋਚਿਆ ਕਿ ਜੇ ਇਹ ਚਿੱਠੀ ਪਿਤਾ ਜੀ ਨੂੰ ਦਿਖਾਈ ਤਾਂ ਮੇਰੇ ਛੋਟੇ ਭ੍ਰਾਤਾ ਨੂੰ ਬੁਲਾ ਕੇ ਗੁਰਿਆਈ ਦੇ ਦੇਣਗੇ। ਇਹ ਵਿਚਾਰ ਕੇ ਸਿੱਖ ਨੂੰ ਪ੍ਰਸ਼ਾਦ ਛਕਾ ਕੇ ਤੋਰ ਦਿੱਤਾ। ਸਤਿਗੁਰੂ ਜੀ ਦੇ ਸਾਹਮਣੇ ਹੋਣ ਹੀ ਨ ਦਿੱਤਾ। ਗੁਰੂ ਅਰਜਨ ਦੇਵ ਜੀ ਨੇ ਕਾਫ਼ੀ ਦਿਨ ਚਿੱਠੀ ਦਾ ਜਵਾਬ ਉਡੀਕ ਕੇ ਦੂਜੀ ਚਿੱਠੀ ਇਹ ਲਿਖ ਕੇ ਭੇਜੀ। ਯਥਾ:–'ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥

ਇਹ ਚਿੱਠੀ ਭੀ ਉਸੇ ਤਰ੍ਹਾਂ ਲੈ ਕੇ ਉਹੀ ਸਿਖ ਸ੍ਰੀ ਅੰਮ੍ਰਿਤਸਰ ਆਇਆ। ਪ੍ਰਿਥੀ ਚੰਦ ਨੇ ਚਿੱਠੀ ਆਪਣੇ ਪਾਸ ਰਖ ਲਈ। ਸਿੱਖ ਨੂੰ ਮੋੜ ਦਿਤਾ। ਸ੍ਰੀ (ਗੁਰੂ) ਅਰਜਨ ਦੇਵ ਜੀ ਨੇ ਫੇਰ ਇਕ ਮਹੀਨਾ ਉਡੀਕ ਕੇ ਇਹ ਤੀਜੀ ਚਿੱਠੀ ਲਿਖੀ :–'ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ

ਦਰਬਾਰੇ ਜੀਉ ॥੧॥ ਰਹਾਉ॥

ਏਹ ਅਰਦਾਸ ਦੇ ਕੇ ਹੋਰ ਸਿੱਖ ਨੂੰ ਭੇਜਿਆ ਤੇ ਕਿਹਾ ਕਿ ਬਿਨਾਂ ਸਤਿਗੁਰੂ ਜੀ ਦੇ ਹੋਰ ਕਿਸੇ ਦੇ ਹੱਥ ਨ ਦੇਵੀਂ। ਇਹ ਚਿੱਠੀ ਲੈ ਕੇ ਸਿੱਖ ਨੇ ਪ੍ਰਿਥੀ ਚੰਦ ਤੋਂ ਅੱਖ ਬਚਾ ਕੇ ਸਤਿਗੁਰੂ ਰਾਮਦਾਸ ਜੀ ਦੀ ਹਜ਼ੂਰੀ ਵਿਚ ਜਾ ਰੱਖੀ। ਜਾਂ ਤੀਜੀ ਚਿੱਠੀ ਪੜ੍ਹੀ ਤਾਂ ਹਜ਼ੂਰ ਬਹੁਤ ਪ੍ਰਸੰਨ ਹੋਏ। ਸਾਹਿਬਜ਼ਾਦੇ ਦੀ ਅਤਿਅੰਤ ਪਿਆਰ ਤੇ ਵਿਛੋੜੇ ਵਾਲੀ ਦਸ਼ਾ ਜਾਣ ਲਈ। ਕਿ :–

'ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥' (੩੭੫)
'ਮੋਹਨ ਨੀਂਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥
ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈਰੀ ॥੧॥ ਰਹਾਉ ॥ (ਅੰਗ ੮੩੦)
'ਬਿਨ ਮਿਲਬੇ ਨਾਹੀ ਸੰਤੋਖਾ ॥'

ਨਾਲੇ ਸਿੱਖ ਨੇ ਦੱਸਿਆ ਕਿ ਵਿਛੋੜੇ ਵਿਚ ਠੰਢੇ ਹੌਕੇ ਲੈਂਦੇ ਰਹਿੰਦੇ ਹਨ, ਨੇਤ੍ਰ ਵੈਰਾਗ ਦੇ ਨਾਲ ਭਿੱਜੇ ਰਹਿੰਦੇ ਹਨ। ਸਮਝ ਗਏ ਕਿ :–

'ਮਹਦ ਪ੍ਰੇਮ ਤੇ ਦਰਸਨ ਚਾਹੂ। ਨਹੀ ਸ਼ਾਂਤੀ ਨਿਸ ਬਾਸੁਰ ਮਾਂਹੂ ॥੯॥
ਪ੍ਰੇਮ ਮਹਾਂ ਤੇ ਬਜਾਕੁਲ ਹੋਵਾ। ਹਮਰੇ ਬਿਰਹਾਤੁਰ[1] ਸੁਤ ਜੋਵਾ ॥'

ਜਿਵੇਂ ਪੰਛੀ ਪਿੰਜਰੇ ਵਿਚ ਪਾਇਆ ਬਾਹਰ ਨਿਕਲਣਾ ਤਾਂ ਚਾਹੁੰਦਾ ਹੈ, ਪਰ ਪਿੰਜਰਾ ਨਹੀਂ ਉੱਡਣ ਦਿੰਦਾ। ਇਉਂ ਸਾਡੇ ਹੁਕਮ ਰੂਪੀ ਪਿੰਜਰੇ ਵਿਚ ਪਏ ਹਨ। ਆਗਿਆ ਸਿਰ ਮੱਥੇ ਤੇ ਮੰਨ ਕੇ ਵਿਛੋੜੇ ਦਾ ਕਸ਼ਟ ਸਹਾਰ ਰਹੇ ਹਨ। 'ਜਾਨਿ ਦਸ਼ਾ ਲੋਚਨ ਭਰਿਆਇ। ਰੁਕਯੋ ਕੰਠ ਨਹਿੰ ਬੋਲਯੋ ਜਾਇ।' ਕਸਵੱਟੀ ਦੇ ਤਾਉ ਵਿਚ ਪੂਰੇ ਉਤਰੇ ਹਨ। ਸਾਡੀ ਆਗਿਆ ਨੂੰ ਠੀਕ ਮੰਨਿਆ ਹੈ। ਇਹ ਵਿਚਾਰ ਕੇ ਕਿ ਹੁਣ ਆਪਣੇ ਪਾਸ ਬੁਲਾ ਲਈਏ।

'ਪੁਤ੍ਰਨ ਬਿਖੈ ਟੇਕ ਇਨ ਰਾਖੀ। ਰਹਿ ਆਇਸੁ ਮਹਿੰ ਦਰਸ਼ਨ ਕਾਂਖੀ।
ਸਰਬ ਸਹਾਰਹਿ ਗੁਰਤਾ ਭਾਰ। ਅਜਰ ਜਰਹਿਗੋ, ਨਹਿੰ ਹੰਕਾਰਿ[3] ॥੧੦॥

ਇਉਂ ਵਿਚਾਰਕੇ ਬਾਬਾ ਬੁਢਾ ਜੀ ਨੂੰ ਰਥ ਦੇ ਕੇ ਲਾਹੌਰ ਭੇਜਿਆ। ਜਦੋਂ ਬਾਬਾ ਜੀ ਲਾਹੌਰ ਪਹੁੰਚੇ ਤਾਂ ਪਰਸਪਰ ਡਾਢੇ ਪਿਆਰ ਨਾਲ ਮਿਲੇ। ਬਾਬਾ ਬੁਢਾ ਜੀ ਤੋਂ 'ਗੁਰ ਦਿਸ਼ ਕੇ ਸੁਨਿ ਕਰਿ ਸੰਦੇਸ਼। ਭਯੋ ਸਭਿਨਿ ਕੇ ਹਰਖ ਵਿਸ਼ੇਸ਼। ਆਯਹੁ ਤੁਮਹੁ ਲੈਨਿ,ਸੁਨਿ ਐਸੇ। ਕਰਨ ਪੁਟਨ ਪੀ ਅੰਮ੍ਰਿਤ ਜੈਸੇ॥੨੦॥

੧. ਵਿਛੋੜੇ ਕਰ ਦੁਖੀ। ੨. ਭਾਵ ਗੁਰਸਿਖੀ ਦੀ ਭਾਵਨਾਂ ਦੀ ਪ੍ਰੌੜਤਾ ਤਿੰਨਾਂ ਪੁਤਰਾਂ ਵਿਚੋਂ ਇਸ ਨੇ ਨਿਬਾਹ ਲਈ ਹੈ। ਅਰਥਾਤ ਇਹ ਪੂਰੇ ਉਤਰੇ ਹਨ। ੩. (ਇਸ ਪੁਤਰ ਵਿਚ) ਹੰਕਾਰ ਨਹੀਂ ਹੈ।



ਭਯੋ ਅਨੰਦ ਸੁ ਬਰਨੈ ਕੌਨ। ਲਹਯੋ ਕਲਪਤਰੁ ਮਾਨਹੁ ਭੌਨ।' (ਗੁਰ ਪ੍ਰਤਾਪ)

ਬਾਬਾ ਜੀ ਤੋਂ ਸੁਣ, ਝੱਟ ਤਿਆਰੇ ਕਰਕੇ, ਸੰਗਤ ਨੂੰ ਧੀਰਜ ਦੇ ਕੇ ਅੰਮ੍ਰਿਤਸਰ ਨੂੰ ਚਲ ਪਏ। ਰਸਤੇ ਵਿਚ ਪ੍ਰੇਮ ਦੇ ਬਚਨ ਬਿਲਾਸ ਕਰਦੇ ਗੁਰੂ ਕੀ ਨਗਰੀ ਪਹੁੰਚੇ। ਅੱਗੇ ਹਜ਼ੂਰ ਦੀਵਾਨ ਵਿਚ ਸਜੇ ਹੋਏ ਸਨ। ਸ੍ਰੀ ਅਰਜਨ ਦੇਵ ਜੀ ਚਿੱਤ ਵਿਚ 'ਪਿਤ ਮਿਲਿਬੇ ਕੇ ਅਨੰਦ ਬਿਚਾਰਹਿੰ। ਲੋਚਨ ਤੇ ਜਲਬੁੰਦਨਿ ਡਾਰਹਿੰ। ਬਹੁਤ ਦਿਵਸ ਕੋ ਬਿਰਹਿ ਬਿਦਾਰਹਿੰ। ਘਟੀ ਆਜ ਕੀ ਧੰਨ ਉਚਾਰਹਿ ॥੨੭॥ ਸਤਿਗੁਰ ਜਿਸ ਥਲ ਸਭਾ ਲਗਾਈ। ਉਤਰੇ ਆਨਿ ਸੰਗ ਬ੍ਰਿਧ ਭਾਈ। ਪਿਖੇ ਦੂਰ ਤੇ ਸਤਿਗੁਰ ਭਾਨੁ। ਕਮਲ ਪ੍ਰਫੁੱਲਤ ਬਦਨ ਮਹਾਨ ॥੨੮॥ ਪੂਰਨ ਚੰਦ, ਪਿਤਾ ਕੀ ਓਰਾ। ਲੋਚਨ ਕੀਨ ਚਕੋਰਨ ਜੋਰਾ। ਨੀਠ ਨੀਠ ਪਹੁੰਚੇ ਢਿਗ ਜਾਇ। ਪਰੇ ਚਰਨ ਪੰਕਜ ਉਤਲਾਇ ॥੨੯॥ ਦ੍ਰਿਗ ਜਲ ਤੇ ਪਗ ਮਨੋ ਪਖਾਰੇ। ਪ੍ਰੇਮ ਨਿਮਗਨ ਸਪੂਤ ਨਿਹਾਰੇ। ਪਕਰਿ ਭੁਜਾ ਤਤਕਾਲ ਉਠਾਏ। ਭਰੇ ਅੰਕ ਦੇਖਤਿ ਹਰਿਖਾਇ ॥੩੦॥

ਇਉਂ ਨੇਤਰਾਂ ਚੋਂ ਜਲ ਵਗਾ ਕੇ ਵਿਛੋੜੇ ਦੀ ਤਪਸ਼ ਨੂੰ ਬੁਝਾਇਆ। ਹਜ਼ੂਰ ਨੇ ਧੀਰਜ ਦੇ ਕੇ ਆਪਣੇ ਪਾਸ ਸਿੰਘਾਸਣ ਤੇ ਬਿਠਾ ਕੇ ਪੁਛਿਆ। ਕਿ ਚਿੱਠੀ ਤੇ ਤੀਜਾ ਅੰਕ ਕਿਉਂ ਲਿਖਿਆ ਹੈ ? ਤਾਂ ਬੇਨਤੀ ਕੀਤੀ ਕਿ ਪਹਿਲਾਂ ਵੀ ਦੋ ਚਿਠੀਆਂ ਭੇਜੀਆਂ ਸਨ। ਉਹ ਵੱਡੇ ਭਰਾਤਾ ਜੀ ਨੇ ਸਿਖ ਤੋਂ ਲੈ ਲਈਆਂ ਸਨ। ਇਹ ਸੁਣ ਕੇ ਹਜ਼ੂਰ ਨੇ ਪ੍ਰਿਥੀ ਚੰਦ ਨੂੰ ਸੱਦ ਕੇ ਪੁਛਿਆ ਕਿ ਤੇਰੇ ਪਾਸ ਅੱਗੇ ਵੀ ਕੋਈ ਚਿੱਠੀ ਆਈ ਹੈ ? ਇਹ ਮੁਕਰ ਗਿਆ। ਤਾਂ ਹਜ਼ੂਰ ਨੇ ਇਸਦਾ ਚੋਲਾ ਘਰੋਂ ਮੰਗਵਾ ਕੇ (ਜੋ ਇਹ ਕਾਹਲੀ ਵਿਚ ਘਰ ਭੁੱਲ ਆਇਆ ਸੀ) ਵਿਚੋਂ ਚਿੱਠੀਆਂ ਕਢਵਾ ਲਈਆਂ। ਇਹ ਸ਼ਰਮਿੰਦਾ ਹੋ ਕੇ ਗਰਦਨ ਨੀਵੀਂ ਕਰਕੇ ਬੈਠ ਗਿਆ। ਸਤਿਗੁਰੂ ਜੀ ਚਿੱਠੀਆਂ ਪੜ੍ਹਕੇ ਬੜੇ ਪ੍ਰਸੰਨ ਹੋਏ। ਬਾਬਾ ਬੁਢਾ ਜੀ ਨੂੰ ਚਿੱਠੀਆਂ ਪੜ੍ਹਾਈਆਂ ਅਤੇ ਕਿਹਾ ਕਿ ਸਾਡਾ ਖਿਆਲ ਹੁਣ ਇਨ੍ਹਾਂ ਨੂੰ ਗੁਰਤਾ ਗੱਦੀ ਸੌਂਪਣ ਦਾ ਹੈ। ਤੁਸੀਂ ਦੱਸੋ ਕੀ ਖਿਆਲ ਹੈ ? ਤਾਂ ਬਾਬਾ ਜੀ ਨੇ ਕਿਹਾ ਕਿ ਇਹ ਹਰ ਤਰ੍ਹਾਂ ਕਰਕੇ ਜੋਗ ਹਨ। ਆਪ ਜੀ ਦੀ ਆਗਿਆ ਵਿਚ ਸਦਾ ਵਾਸਤੇ ਰਹਿੰਦੇ ਹਨ। ਹੁਣ ਦੋ ਸਾਲ ਲਾਹੌਰ ਰਹਿਕੇ, ਆਪ ਜੀ ਦੀ ਆਗਿਆ ਪਾ ਕੇ ਦਰਸ਼ਨਾਂ ਨੂੰ ਆਏ ਹਨ। ਇਉਂ ਬਾਬਾ ਜੀ ਨਾਲ ਸੰਮਤੀ ਰਲਾ ਕੇ ਸਤਿਗੁਰੂ ਰਾਮਦਾਸ ਜੀ ਨੇ ਸਰਬੱਤ ਸੰਗਤਾਂ ਨੂੰ ਇਕੱਤਰ ਕਰਕੇ ਪੰਜ ਪੈਸੇ ਤੇ ਨਾਲੀਏਰ ਮੰਗਵਾ ਕੇ, ਭਾਦਰੋਂ ਸੁਦੀ ਦੂਜ ਸੰਮਤ ੧੬੩੮ ਬਿ: ਨੂੰ ਸ੍ਰੀ ਅਰਜਨ ਦੇਵ ਜੀ ਦੀਆਂ ਤਿੰਨ ਪ੍ਰਕਰਮਾਂ ਕਰਕੇ, ਪੰਜ ਪੈਸੇ ਇਕ ਨਾਲੀਏਰ ਅੱਗੇ ਧਰ ਕੇ

ਨਮਸਕਾਰ ਕਰ ਦਿਤੀ ਅਤੇ ਬਾਬਾ ਬੁਢਾ ਜੀ ਨੇ ਗੁਰਤਾ ਗੱਦੀ ਦਾ ਤਿਲਕ ਲਾ ਦਿਤਾ। ਇਉਂ ਗੁਰਤਾ ਬਖਸ਼ਕੇ ਸਤਿਗੁਰੂ ਜੀ ਨੇ ਹੁਕਮ ਕੀਤਾ :-

'ਸਭਿ ਸੋਂ ਸਤਿਗੁਰ ਬਾਕ ਉਚਾਰੇ। ਸੁਨਹੁ ਸਿੱਖ ਸਭਿ ਤੁਮ ਗੁਰ ਪਯਾਰੇ।
ਸ੍ਰੀ ਅਰਜਨ ਮਮ ਰੂਪ ਨਿਹਾਰਹੁ। ਜਿਮ ਮੁਝ ਲਖਹੁ ਤਥਾ ਉਰ ਧਾਰਹੁ ॥੭॥
ਗੁਰਤਾ ਗਾਦੀ ਪਰ ਇਹ ਥਿਰਯੇ। ਹਲਤ ਪਲਤ ਭਾਰ ਜੁ ਸਭ ਧਰਯੇ।
ਸੰਗਤ ਕੋ ਦੁਖ ਪਾਰ ਉਤਾਰਹਿ। ਕਾਰਜ ਅਨਿਕ ਜਗਤ ਮਹਿੰ ਸਾਰਹਿ ॥੮॥
ਉਠਹੁ ਸਕਲ ਬੰਦਨ ਇਸ ਕੀਜਹਿ। ਨਾਨਾ ਭਾਂਤਿ ਉਪਾਇਨ ਦੀਜਹਿ।'

ਓਸੇ ਸਮੇਂ ਸਭ ਨੇ ਜਥਾ ਜੋਗ ਭੇਟਾ ਧਰਕੇ ਮੱਥੇ ਟੇਕੇ ਤੇ ਗੁਰੂ ਅਰਜਨ ਦੇਵ ਜੀ ਨੂੰ ਆਪਣਾ ਸਤਿਗੁਰੂ ਮੰਨਿਆ।

'ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥ (੧੪੦੮)

ਸੋ ਜੋ ਸਤਿਗੁਰੂ ਜੀ ਦਾ ਹੁਕਮ ਮੰਨਦੇ ਹਨ, ਉਨ੍ਹਾਂ ਦੀ ਪ੍ਰਾਪਤੀ ਕਥਨ ਨਹੀਂ ਕੀਤੀ ਜਾ ਸਕਦੀ। ਸਭ ਦਾਤਾਂ ਬਚਨ ਮੰਨਣ ਵਾਲਿਆਂ ਨੂੰ ਪ੍ਰਾਪਤ ਹੋਈਆਂ।

## ੨. ਸਾਖੀ ਭਾਈ ਜੀਵਣ ਜੀ ਦੀ

ਗਰੀਬ ਨਿਵਾਜ਼ ਸਤਿਗੁਰੂ ਹਰਿ ਰਾਇ ਸਾਹਿਬ ਜੀ ਨੇ ੧੭੧੨ ਬਿ: ਦੀ ਵੈਸਾਖੀ ਦਾ ਜੋੜ ਮੇਲਾ ਸ੍ਰੀ ਕਰਤਾਰਪੁਰ ਜੀ ਵਿਖੇ ਧੂਮ ਧਾਮ ਨਾਲ ਮਨਾਇਆ। ਕਾਬਲ, ਕੰਧਾਰ, ਪਸ਼ੌਰ, ਤੇ ਸਾਰੇ ਹਿੰਦੁਸਤਾਨ ਵਿਚੋਂ ਬੇਅੰਤ ਸੰਗਤਾਂ ਹਜ਼ੂਰ ਦੇ ਪਵਿੱਤਰ ਦਰਸ਼ਨ ਕਰਨ ਵਾਸਤੇ ਆਈਆਂ। ਮਸੰਦ, ਜਪੀ, ਤਪੀ, ਦਿਗੰਬਰ, ਸੰਨਿਆਸੀ ਵੈਰਾਗੀ ਬਿਰੱਕਤ ਆਦਿ ਨਾਨਾ ਭੇਖਾਂ ਦੇ ਸੰਤ ਮਹੰਤ ਜਮਾਤਾਂ ਸਮੇਤ ਆਏ।

ਬਾਬੇ ਆਦਮ ਜੀ ਦੇ ਪੋਤਰੇ, ਭਾਈ ਭਗਤੂ ਜੀ ਦੇ ਲਾਇਕ ਸਪੁੱਤਰ ਸ਼ਾਂਤ ਚਿੱਤ ਪਵਿਤਰ ਆਤਮਾ ਭਾਈ ਜੀਵਣ ਜੀ, ਬੈਰਾੜ ਸਿੱਖ ਸੰਗਤਾਂ ਸਮੇਤ ਮਾਲਵੇ ਵਿਚੋਂ ਆਏ। ਹਜ਼ੂਰ ਨੇ ਪੰਜ ਲੰਗਰ ਲਾਏ, ਸੰਗਤਾਂ ਲੰਗਰ ਛਕ ਕੇ ਪ੍ਰਸੰਨ ਹੋ ਕੇ ਗੁਰੂ ਗੁਰੂ ਜਪਦੀਆਂ। ਗੁਰਸਿਖ ਆਪੋ ਵਿਚੀਂ ਮਿਲ ਕੇ ਬਹੁਤ ਖੁਸ਼ ਹੁੰਦੇ, ਗੁਰਬਾਣੀ ਦੇ ਸ਼ਬਦਾਂ ਦੀ ਵੀਚਾਰ, ਹਿਤੋਮੈ ਚਰਚਾ ਕਰਕੇ ਭਾਉ ਭਗਤੀ ਦ੍ਰਿੜ੍ਹ ਕਰਦੇ। ਹਜ਼ੂਰ ਨੇ ਹੁਕਮ ਕਰਕੇ ਸੁੰਦਰ ਦੀਵਾਨ ਸਜਾਇਆ। ਜਾਗਦੀ ਜੋਤ ਰੰਕਾਂ ਨੂੰ ਰਾਜ ਬਖਸ਼ਣ ਵਾਲੇ ਸਤਿਗੁਰੂ ਜੀ ਗੁਰਤਾ-ਗੱਦੀ ਸਿੰਘਾਸਣ ਤੇ ਬਿਰਾਜਮਾਨ ਹੋਏ। ਹਜ਼ਾਰਾਂ ਸਿੱਖ ਸੰਗਤਾਂ ਸ਼ਰਧਾ ਪ੍ਰੇਮ ਨਾਲ



ਹਜ਼ੂਰ ਦੇ ਪਵਿਤਰ ਦਰਸ਼ਨ ਕਰਕੇ ਗਦ ਗਦ ਹੋਈਆਂ। ਹਜ਼ੂਰ ਜਿਸ ਪਾਸੇ ਅੰਮ੍ਰਿਤ ਦ੍ਰਿਸ਼ਟੀ ਪਾਉਂਦੇ, ਸਭ ਦੇ ਮਨ ਇਕਾਗਰ ਕਰ ਦਿੰਦੇ। ਸੋਚਾਂ ਫ਼ਿਕਰਾਂ ਤੋਂ ਛੁੜਾ ਕੇ ਅਨੰਦ ਬਖ਼ਸ਼ਦੇ। ਗਿਆਨ ਦੇ ਸੂਰਜ ਸਤਿਗੁਰਾਂ ਦੇ ਪਵਿੱਤਰ ਦਰਸ਼ਨ ਕਰਕੇ, ਗੁਰਸਿਖਾਂ ਦੇ ਰਿਦੇ ਕੰਵਲ ਖਿੜ ਗਏ। ਗੁਰੂ ਘਰ ਦੇ ਵਿਚ ਖੁਸ਼ੀਆਂ ਵਾਧਾਈਆਂ ਬੱਝ ਰਹੀਆਂ ਹਨ। ਅਨੰਦ ਮੰਗਲ ਜੈਕਾਰ ਹੋ ਰਿਹਾ ਹੈ।

ਇਕ ਬ੍ਰਾਹਮਣ ਦਾ ਨੌਜਵਾਨ ਪੁਤਰ ਚੜ੍ਹਾਈ ਕਰ ਗਿਆ। ਪਤੀ ਸਤੀ ਉਚੀ ਉਚੀ ਵਿਰਲਾਪ ਕਰਨ ਲੱਗੇ। ਸੋਗ ਸਹਿਤ ਆਪਣੇ ਪੁਤਰ ਦੀ ਲੋਥ ਸਤਿਗੁਰਾਂ ਦੇ ਦਰਵਾਜ਼ੇ ਸਾਹਮਣੇ ਲਿਆ ਕੇ ਰੱਖੀ ਤੇ ਪਾਸ ਬੈਠ ਕੇ ਧਾਹਾਂ ਮਾਰਨ ਲੱਗ ਪਏ। ਸੰਗਤਾਂ ਸੁਣ ਕੇ ਇਕੱਤਰ ਹੋ ਗਈਆਂ। ਇਨ੍ਹਾਂ ਨੂੰ ਰੋਣੋ ਵਰਜਿਆ ਕਿ ਭਾਣਾ ਮੰਨੋ। ਮਸੰਦਾਂ ਆਦਿ ਕੁਝ ਪੁਰਸ਼ਾਂ ਨੇ ਸਤਿਗੁਰਾਂ ਦੇ ਪਾਸ ਆ ਕੇ ਹਾਲ ਦੱਸਿਆ ਕਿ ਬ੍ਰਾਹਮਣ ਦਾ ਪੁਤ੍ਰ ਮਰ ਗਿਆ ਹੈ ਉਸ ਨੇ ਬੇਨਤੀ ਕੀਤੀ ਹੈ ਕਿ ਸਤਿਗੁਰੂ ਜੀ ਮੇਰਾ ਪੁਤਰ ਜਿਊਂਦਾ ਕਰਨ, ਨਹੀਂ ਤਾਂ ਅਸੀਂ ਸਤਿਗੁਰਾਂ ਦੇ ਬੂਹੇ ਅੱਗੇ ਰੋ ਰੋ ਕੇ ਚੜ੍ਹਾਈ ਕਰ ਜਾਵਾਂਗੇ। ਹਜ਼ੂਰ ਨੇ ਕਿਹਾ 'ਬ੍ਰਾਹਮਣ ਨੂੰ ਕਹੋ ਕਿ ਪੂਰਬਲੇ ਕੀਤੇ ਕਰਮਾਂ ਅਨੁਸਾਰ ਪ੍ਰਾਣੀ ਸੰਸਾਰ ਵਿਚ ਜਨਮ ਧਾਰਦਾ ਹੈ। ਪਰਾਰਬਧ ਅਨੁਸਾਰ ਦੁੱਖ ਸੁੱਖ ਉਮਰ ਭੋਗ ਕੇ ਚੜ੍ਹਾਈ ਕਰ ਜਾਂਦਾ ਹੈ। 'ਆਵਨ ਜਾਨੁ ਇਕੁ ਖੇਲੁ ਬਨਾਇਆ ॥' (ਅੰਗ ੨੯੪) ਜੰਮਕੇ ਔਣਾ ਮਰ ਕੇ ਜਾਣਾ ਇਹ ਈਸਰ ਨੇ ਖੇਲ ਬਣੌਣਾ ਕੀਤਾ ਹੈ। ਇਸ ਮਰਯਾਦਾ ਨੂੰ ਸਿਧ ਪੀਰ ਦੇਵਤੇ ਆਦਿ ਭੀ ਨਹੀਂ ਹਟਾ ਸਕਦੇ ਸੋ ਬਿੱਪ੍ਰ ਨੂੰ ਕਹੋ ਕਿ ਲੋਥ ਨੂੰ ਚੁਕ ਕੇ ਲੈ ਜਾਵੇ। ਜਾ ਕੇ ਸਤਿਗੁਰਾਂ ਦਾ ਹੁਕਮ ਸੁਣਾਇਆ। ਬ੍ਰਾਹਮਣ ਨੇ ਰੋ ਰੋ ਕੇ ਕਿਹਾ ਕਿ ਜੇ ਸਤਿਗੁਰੂ ਜੀ ਮੇਰੇ ਰਾਖੇ ਨਹੀਂ ਬਣਦੇ ਤਾਂ ਮੈਂ ਕਿਸ ਦੇ ਬੂਹੇ ਦੇ ਅੱਗੇ ਜਾਵਾਂ ? ਇਉਂ ਕਹਿ ਕੇ ਆਪ ਦਾ ਸਿਰ ਪਿੱਟਣ ਲੱਗਾ ਤੇ ਨੇਤਰਾਂ ਵਿਚੋਂ ਹੰਝੂ ਸਿੱਟਣ ਲੱਗਾ। ਇਉਂ ਢਾਈ ਪਹਿਰ ਬਿਤੀਤ ਹੋ ਗਏ। ਫੇਰ ਦੂਜੀ ਵਾਰੀਂ ਕੁਝ ਕੁ ਪੁਰਸ਼ਾਂ ਨੇ ਆਕੇ ਸਤਿਗੁਰਾਂ ਨੂੰ ਦਸਿਆ ਕਿ ਉਹ ਆਪ ਜੀ ਦਾ ਬੂਹਾ (ਦਰ) ਛਡ ਕੇ ਨਹੀਂ ਜਾਂਦਾ ਕਿਰਪਾ ਕਰਕੇ ਉਸ ਦਾ ਪੁਤਰ ਜਿਉਂਦਾ ਕਰੋ। ਬੜਾ ਹੀ ਪੁੰਨ ਹੈ। ਆਪ ਜੀ ਦਾ ਭਾਰੀ ਜਸ ਹੋਵੇਗਾ। ਸਤਿਗੁਰਾਂ ਕਿਹਾ 'ਰਾਜੇ, ਕੰਗਾਲ ਬੇਅੰਤ ਹੀ ਮਰਨਗੇ ਸਭ ਸਾਡੇ ਬੂਹੇ ਤੇ ਲਿਆਕੇ ਪਾਇਆ ਕਰਨਗੇ, ਰੱਬ ਦੇ ਸ਼ਰੀਕ ਬਣਨਾ ਪਵੇਗਾ ਇਹ ਠੀਕ ਨਹੀਂ। ਹੇ ਭਾਈ ! ਭਾਣਾ ਮੰਨਣਾ ਹੀ ਚੰਗਾ ਹੈ। ਮਸੰਦਾਂ ਆਦਿ ਨੇ ਫੇਰ ਕਿਹਾ ਆਪ ਜੋ ਫਰਮਾਉਂਦੇ ਹੋ ਸਭ ਸੱਚ ਹੈ ਆਪ ਦੀ ਸ਼ਰਨ ਵਿਚ ਜ਼ਰਾ ਮਾਤਰ ਭੀ ਦੁੱਖ ਦਾ ਸੇਕ ਨਹੀਂ ਲੱਗਦਾ, ਆਪ ਸਰਬ

ਕਲਾ ਸਮਰਥ ਹੋ। ਭੰਨਣਾ ਘੜਨਾ ਆਪ ਜੀ ਦੇ ਵੱਸ ਹੈ ਆਪ ਗੁਰ ਪਰਮੇਸ਼ਰ ਸਰੂਪ ਹੋ ਇਸ ਕਰਕੇ ਮਾਰਨਾ ਜਿਵਾਉਣਾ ਆਪ ਜੀ ਦੇ ਵੱਸ ਹੈ। ਸਰਬਕਾਲ ਦੇ ਗਿਆਤੇ ਸਤਿਗੁਰਾਂ ਨੇ ਬਹੁਤ ਵਰਜਿਆ ਪਰ ਮਸੰਦਾਂ ਨੇ ਹਠ ਕੀਤਾ।

ਸਤਿਗੁਰਾਂ ਨੇ ਬੀਰ ਰਸ ਦੇ ਨਾਲ ਸਾਰੀ ਸਭਾ ਵਿੱਚ ਗੱਜ ਕੇ ਕਿਹਾ ਕਿ 'ਭਾਈ! ਜੇ ਤੁਸੀਂ ਸਫਾਰਸ਼ ਕਰਦੇ ਹੋ ਤਾਂ ਬ੍ਰਾਹਮਣ ਦੇ ਪੁੱਤਰ ਨੂੰ ਜਿਵਾਉਣ ਦੇ ਉਪਕਾਰ ਹਿੱਤ ਕੋਈ ਇੱਕ ਆਪਦੇ ਪ੍ਰਾਣ ਤਿਆਗੇ। ਇਹ ਸੁਣਕੇ ਸਭ ਚੁੱਪ ਹੋ ਗਏ, ਨੀਵੀਆਂ ਪਾ ਲਈਆਂ ਹਜ਼ੂਰ ਵੱਲ ਤੱਕਦੇ ਭੀ ਨਹੀਂ ਕਿ ਸਤਿਗੁਰੂ ਜੀ ਮੈਨੂੰ ਹੀ ਨਾ ਕਹਿ ਦੇਣ।

ਹਜ਼ੂਰ ਨੇ ਤਿੰਨ ਵਾਰੀ ਇਉਂ ਕਿਹਾ ਕਿ ਭਾਈ ਜੋ ਕੋਈ ਕੁਰਬਾਨੀ ਕਰੇਗਾ ਉਸਦੀ ਸ੍ਰੇਸ਼ਟ ਗਤੀ ਹੋਵੇਗੀ ਲੋਕ ਪ੍ਰਲੋਕ ਵਿਚ ਜੈਕਾਰ ਹੋਵੇਗਾ। ਤੀਜਾ ਬਚਨ ਹੋਣ ਤੋਂ ਭਾਈ ਸਾਹਿਬ ਜੀ ਨੇ ਵੀਚਾਰ ਕੀਤੀ 'ਜਿਯਨ ਝੂਠ ਜਗ ਮਹਿ ਸਚ ਮਰਨਾ। ਆਗੈ ਪਾਛੈ ਸਭ ਸਿਰ ਪਰਨਾ।' ਇਸ ਕਰਕੇ ਸਤਿਗੁਰਾਂ ਦੇ ਕਹੇ ਬਚਨ ਸਫਲੇ ਕਰਨ ਵਾਸਤੇ ਹੁਣ ਮਰ ਜਾਵਾਂ ਤਾਂ ਮਰਨਾ ਸਫਲ ਹੋਵੇਗਾ। ਸਤਿਗੁਰਾਂ ਦੇ ਬਚਨ ਨੂੰ ਸਿਰ ਮੱਥੇ ਤੇ ਮੰਨਣ ਵਾਲੇ ਭਾਈ ਜੀਵਨ ਜੀ ਸਤਿਗੁਰਾਂ ਦੀ ਨਿਗਾਹ ਦੇ ਓਹਲੇ ਬੈਠੇ ਸਨ ਸ਼ਾਂਤ ਰਸ ਵਿਚ ਲੀਣ ਚੁਪ ਚਾਪ ਉਠ ਕੇ ਬਾਹਰ ਚਲੇ ਗਏ। ਆਪਣੇ ਡੇਰੇ ਆਇ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਧਰ ਕੇ ਇਕਾਗਰ ਚਿੱਤ ਹੋ ਕੇ ਅਰਦਾਸ ਕਰਕੇ ਸੱਚਖੰਡ ਨੂੰ ਚਲੇ ਗਏ। ਧੰਨ ਸੇਵਕ 'ਨਾਨਕ ਸੇਵਕ ਸੋਈ ਆਖੀਐ ਜੋ ਸਿਰ ਧਰੇ ਉਤਾਰ॥' ਧੰਨ ਸਿਖੀ, ਸਤਿਗੁਰਾਂ ਦੇ ਬਚਨ ਸਫਲ ਕਰਨ ਵਾਸਤੇ ਸਿਰ ਦਿਤਾ।

ਉਸ ਵੇਲੇ ਬ੍ਰਾਹਮਣ ਦਾ ਮੁਰਦਾ ਪੁਤਰ ਜੀਊਂਦਾ ਹੋ ਕੇ ਬੈਠ ਗਿਆ। ਇਹ ਵੇਖ ਕੇ ਸਾਰੇ ਵਿਸਮਾਦ ਹੋਏ ਤੇ ਸਤਿਗੁਰਾਂ ਦਾ ਜੱਸ ਕਰਨ ਲੱਗੇ। ਸਤਵੇਂ ਪਾਤਸ਼ਾਹ ਜੀ ਨੇ ਅਚਨਚੇਤ ਸੁਣਿਆ ਤੇ ਵੈਰਾਗ ਸਹਿਤ ਕਾਹਲੀ ਨਾਲ ਪੁਛਿਆ ਕਿ ਸਾਡੇ ਕਿਸ ਸਪੁਤਰ ਨੇ ਪਰਉਪਕਾਰ ਵਾਸਤੇ ਪ੍ਰਾਣ ਦਿਤੇ ਹਨ? ਚੋਬਦਾਰ ਸਿੱਖ ਨੇ ਬੇਨਤੀ ਕੀਤੀ 'ਹਜ਼ੂਰ ਆਪ ਜੀ ਦੇ ਤੀਜਾ ਬਚਨ ਕਹਿਣ ਤੋਂ ਭਾਈ ਜੀਵਣ ਜੀ ਬਾਹਰ ਗਏ ਸਨ ਉਹ ਵਾਪਸ ਨਹੀਂ ਆਏ। ਦੈਵੀ ਗੁਣਾਂ ਨਾਲ ਦ੍ਰਵੇ ਹਿਰਦੇ ਵਾਲੇ ਸਤਿਗੁਰਾਂ ਕਿਹਾ 'ਛੇਤੀ ਖਬਰ ਲੈ ਕੇ ਸਾਨੂੰ ਦੱਸੋ?

ਹੁਕਮ ਸੁਣ ਕੇ ਤਿੰਨ ਸਿੱਖ ਭਜੇ ਗਏ। ਭਾਈ ਦੇ ਡੇਰੇ ਜਾ ਕੇ ਚੇਹਰੇ ਤੋਂ ਬਸਤਰ ਉਤਾਰਿਆ ਤਾਂ ਵੇਖਿਆ ਕਿ ਭਾਈ ਜੀਵਣ ਜੀ ਚੜ੍ਹਾਈ ਕਰ ਗਏ ਹਨ। ਆ ਕੇ ਹਜ਼ੂਰ ਨੂੰ ਬੇਨਤੀ ਕੀਤੀ ਕਿ ਆਪ ਜੀ ਦੇ ਆਗਿਆਕਾਰੀ



ਲਾਇਕ ਸਪੁਤਰ ਭਾਈ ਜੀਵਣ ਜੀ ਨੇ ਹੀ ਚੜ੍ਹਾਈ ਕੀਤੀ ਹੈ।

ਇਹ ਸੁਣ ਕੇ ਸਤਿਗੁਰੂ ਜੀ ਦਾ ਰਿਦਾ ਦ੍ਰਵਿਆ ਤੇ ਬੀਰ-ਰਸ ਨਾਲ ਕਿਹਾ ਕਿ 'ਤੁਸੀਂ ਰੱਬ ਦਾ ਭਾਣਾ ਨਹੀਂ ਮੰਨਿਆ, ਝੂਠੀਆਂ ਸਿਫ਼ਾਰਸ਼ਾਂ ਕੀਤੀਆਂ ਜਦੋਂ ਤੁਹਾਡੀ ਪ੍ਰਾਣ ਦੇਣ ਦੀ ਵਾਰੀ ਆਈ ਤਦੋਂ ਨੀਵੀਆਂ ਪਾ ਲਈਆਂ। ਸਾਡਾ ਸਪੁਤਰ ਮਾਰ ਕੇ ਬ੍ਰਾਹਮਣ ਦਾ ਪੁਤਰ ਜਿਵਾਇਆ ਹੈ ਇਹ ਤੁਸੀਂ ਬੜਾ ਭਾਰੀ ਗੁਨਾਹ ਕੀਤਾ ਹੈ। ਐਸਾ ਸੱਤ ਪੁਰਸ਼ ਨੇਕ ਜੀਵਣ ਵਾਲਾ ਗੁਰਮੁਖ ਪਰਉਪਕਾਰੀ ਆਗਿਆਕਾਰੀ ਨਾਮ ਜਪਣ ਤੇ ਜਪੌਣ ਵਾਲਾ ਭਾਲੀਏ ਤਾਂ ਨਹੀਂ ਲੱਭਦਾ। ਸਤਿਗੁਰਾਂ ਨੇ ਆਗਿਆਕਾਰੀ ਤੇ ਗੁਰੂ ਕੇ ਬਚਨਾਂ ਤੋਂ ਜਾਨ ਵਾਰਨ ਤਕ ਦੀ ਕੁਰਬਾਨੀ ਕਰਨ ਵਾਲਾ ਸਿਖ ਜਾਣ ਕੇ ਹੋਰ ਭੀ ਵੈਰਾਗ ਨਾਲ ਬਚਨ ਕਹੇ। ਅਤਿਅੰਤ ਪ੍ਰਸੰਨ ਹੋ ਕੇ ਹਜ਼ੂਰ ਨੇ ਵਰ ਦਿੱਤਾ ਕਿ ਇਸ ਦੀ ਅੰਸ਼ ਵੰਸ਼ ਬਹੁਤ ਵਧੇਗੀ। ਜੱਗ ਤੇ ਇਸ ਜੈਸਾ ਹੋਰ ਕੋਈ ਉਪਕਾਰੀ ਨਹੀਂ ਹੈ। ਇਸਦੀਆਂ ਸਭ ਕੁਲਾਂ ਉਧਰੀਆਂ। ਇਸਦੀ ਕੁਰਬਾਨੀ ਤੇ ਨੇਕੀ ਸਦਾ ਵਾਸਤੇ ਜੱਗ ਵਿਚ ਰਹੇਗੀ। ਇਸਦੇ ਮਾਤਾ ਪਿਤਾ ਭੀ ਧੰਨ ਹਨ। ਇਹ ਵਰ ਦੇ ਕੇ

'ਪੁਨ ਭਾਈ ਜੀਵਣ ਸਸਕਾਰਾ। ਜਿਨ ਦੇ ਪ੍ਰਾਣ ਕੀਨਿ ਉਪਕਾਰਾ।

ਕਵੀ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :—ਸਤਿਗੁਰ ਧੰਨ ਸਿੱਖ ਭੀ ਧੰਨੇ। ਪ੍ਰਭੁ ਕੇ ਬਾਕ ਦਾਸ ਜਿਨ ਮੰਨੇ। ਸੋ ਸੰਤ ਭਾਈ ਜੀਵਣ ਜੀ ਨੇ ਸਤਿਗੁਰਾਂ ਦਾ ਬਚਨ ਮੰਨ ਕੇ ਪਰਉਪਕਾਰ ਹਿੱਤ ਮਹਾਨ ਕੁਰਬਾਨੀ ਕੀਤੀ ਇਸ ਤਰ੍ਹਾਂ ਹੋਰ ਭੀ ਬੇਅੰਤ ਗੁਰਸਿਖਾਂ ਨੇ ਸਤਿਗੁਰਾਂ ਦੇ ਪਾਇਆਂ ਪੂਰਨਿਆਂ ਤੇ ਚੱਲਕੇ ਕੁਰਬਾਨੀਆਂ ਕੀਤੀਆਂ। ਜਿਨ੍ਹਾਂ ਨੇ ਸਤਿਗੁਰਾਂ ਦਾ ਹੁਕਮ ਮੰਨਿਆ ਹੈ। ਐਸੇ ਪਿਆਰਿਆਂ ਦੀ (ਗਤਿ) ਬਿਵਸਥਾ ਤੇ ਪ੍ਰਾਪਤੀ ਕਹੀ ਨਹੀਂ ਜਾਂਦੀ। ਆਪ ਤਰਦੇ ਤੇ ਸਾਰੀਆਂ ਕੁਲਾਂ ਭੀ ਤਾਰ ਲੈਂਦੇ ਹਨ।

'ਹੁਕਮਿ ਮੰਨਿਐ ਹੋਵੈ ਪਰਵਾਣੁ ਤਾਂ ਖਸਮੈ ਕਾ ਮਹਲੁ ਪਾਇਸੀ॥'(ਅੰਗ੪੭੧)
'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ' ॥ (੯੧੮)
'ਨਾਨਕ ਮੰਨਿਆ ਮੰਨੀਐ ਬੁਝੀਐ ਗੁਰਪਰਸਾਦਿ॥' (ਅੰਗ ੯੫੪)

ਜਿਵੇਂ ਪੰਜਾਂ ਪਿਆਰਿਆਂ ਨੇ ਹਜ਼ੂਰ ਦਾ ਹੁਕਮ ਮੰਨਕੇ ਆਪਣੇ ਸੀਸ ਭੇਟ ਕੀਤੇ ਤਾਂ ਸਦਾ ਵਾਸਤੇ ਕਿੱਡੀ ਉੱਚੀ ਪਦਵੀ ਦੀ ਪ੍ਰਾਪਤੀ ਕੀਤੀ। 'ਗੁਰੂ ਖਾਲਸਾ ਖਾਲਸਾ ਗੁਰੂ' ਦਾ ਵਰ ਪ੍ਰਾਪਤ ਕੀਤਾ ਤੇ ਸਤਿਗੁਰੂ ਜੀ ਨੇ ਉਹਨਾਂ ਹੀ ਪੰਜਾਂ ਪਿਆਰਿਆਂ ਤੋਂ 'ਹਥ ਜੋੜਕੇ' ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤੇ ਹਜ਼ੂਰ ਨੇ ਬਚਨ ਕੀਤੇ, ਖਾਲਸਾ ਮੇਰੋ ਸਜਨ ਸੂਰਾ॥ ਖਾਲਸਾ ਮੇਰੋ ਸਤਿਗੁਰ ਪੂਰਾ॥' ਇਹ

ਦਾਤਾਂ ਬਚਨ ਮੰਨਣ ਤੋਂ ਪ੍ਰਾਪਤ ਹੋਈਆਂ।

ਜੋ ਗੁਰਮੁਖ ਅਕਾਲ ਪੁਰਖ ਦੇ ਨਾਮ ਨੂੰ ਸੁਣਕੇ ਮੰਨ ਲੈਂਦੇ ਹਨ ਉਹ ਉਧਰ ਜਾਂਦੇ ਹਨ। 'ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥' (ਅੰਗ ੧੨੩੯)

ਪ੍ਰਸ਼ਨ :–ਕਿਸੇ ਨੇ ਮੰਨਣ ਕਰਨ ਵਾਲਿਆਂ ਦੀ ਰੀਤੀ ਮਰਯਾਦਾ ਕਹੀ ਤਾਂ ਹੋਵੇਗੀ ? ਤਾਂ ਕਹਿੰਦੇ ਹਨ।

**ਜੇ ਕੋ ਕਹੈ ਪਿਛੈ ਪਛੁਤਾਇ :**–(ਜੇ ਕੋ ਕਹੈ) ਜੇ ਕੋਈ ਮੰਨਣ ਕਰਨ ਵਾਲਿਆਂ ਗੁਰਮੁਖਾਂ ਦੀ ਰੀਤੀ ਜਾਂ ਗਿਆਨ ਜਾਂ ਅਵਸਥਾ ਨੂੰ ਕਹੇਗਾ ਤਾਂ ਉਹ ਪੂਰਾ ਨਹੀਂ ਕਹਿ ਸਕੇਗਾ। ਅਤੇ ਫੇਰ ਜੋ ਕਹਿਣ ਦਾ ਨਿਯਮ ਕੀਤਾ ਹੈ ਕਿ ਮੈਂ ਸਮੱਗਰ ਕਹਿ ਦਿਆਂਗਾ ਤਾਂ (ਪਿਛੈ ਪਛੁਤਾਇ) ਪਿਛੋਂ ਜਦੋਂ ਪੂਰਾ ਨਾ ਕਹਿ ਸੱਕਿਆ ਫੇਰ ਪਛੁਤਾਵਾ ਹੀ ਕਰੇਗਾ ਕਿ ਮੈਂ ਕਿਉਂ ਨਿਯਮ ਕੀਤਾ ਸੀ ਕਿ ਮੈਂ ਮੰਨਣ ਕਰਨ ਵਾਲਿਆਂ ਦੀ ਅਵਸਥਾ ਦੱਸ ਦਿਆਂਗਾ। ਵਾ:– ਜੇ ਕੋਈ ਕਹੇ ਕਿ ਮੈਂ ਪ੍ਰਮੇਸ਼ਰ ਦੇ ਨਾਮ ਦਾ ਮੰਨਣ ਪੂਰਾ ਕਥਨ ਕਰ ਦਿਆਂਗਾ ਉਹ ਕਹਿ ਨਹੀਂ ਸੱਕੇਗਾ ਪਿੱਛੋਂ ਪਛੁਤਾਵਾ ਹੀ ਕਰਦਾ ਰਹੇਗਾ।

ਸਿੱਧਾਂ ਨੇ ਕਿਹਾ ਹੇ ਸਤਿਗੁਰੂ ਜੀ ! ਜਿਸਦਾ ਜ਼ਬਾਨੀ ਹਿਸਾਬ ਨਾ ਆਵੇ ਉਸ ਨੂੰ ਕਾਗਜ਼, ਕਲਮ ਲੈ ਕੇ ਲਿਖਾਰੀ ਲਿਖ ਲੈਂਦੇ ਹਨ। ਹਿਸਾਬ ਹੋ ਜਾਂਦਾ ਹੈ। ਇਉਂ ਮੰਨਣ ਦਾ ਵੀ ਲਿਖ ਕੇ ਹਿਸਾਬ ਹੋ ਜਾਂਦਾ ਹੋਵੇਗਾ ਜੀ। ਆਪ ਕ੍ਰਿਪਾ ਕਰਕੇ ਦੱਸੋ ?

**ਕਾਗਦਿ ਕਲਮ ਨ ਲਿਖਣਹਾਰੁ :**–ਤਾਂ ਹਜ਼ੂਰ ਫ਼ੁਰਮਾਉਂਦੇ ਹਨ ਕਿ ਮੰਨਣ ਦੀ ਮਹਿਮਾ ਲਿਖਣ ਵਾਸਤੇ ਨਾ ਇਤਨਾ ਕਿਸੇ ਪਾਸ (ਕਾਗਦਿ) ਕਾਗਜ਼ ਹੈ ਨਾ ਕਲਮ ਹੈ ਅਤੇ ਨਾ ਕੋਈ ਲਿਖਣ ਵਾਲਾ ਲਿਖਾਰੀ ਹੈ। ਭਾਵ :–ਜੇ ਸਾਰੀ ਧਰਤੀ ਦਾ ਕਾਗਜ਼ ਬਣਾ ਕੇ 'ਬਸੁਧ ਕਾਗਦ ਬਨਰਾਜ ਕਲਮਾ ॥' ਸਾਰੀ ਬਨਸਪਤੀ ਦੀਆਂ ਕਲਮਾਂ ਬਣਾ ਦੇਈਏ ਅਤੇ ਜੇ ਕਰਕੇ 'ਲਿਖਣ ਕਉ ਜੇ ਹੋਇ ਪਵਨ ॥' (ਅੰਗ ੪੫੮) ਪਉਣ ਲਿਖਾਰੀ ਬਣਾ ਲਈਏ ਜਾਂ 'ਜੁਗਿ ਕੋਟਿ ਗਨੇਸ਼ਿ ਕੈ ਹਾਥ ਲਿਖੈ ਹੋਂ ॥' (ਅੰਗ ਦਸਮ ੪੬) ਗਣੇਸ਼ ਸਾਰਿਆਂ ਨਾਲੋਂ ਵੱਡਾ ਲਿਖਾਰੀ ਮੰਨਿਆ ਹੈ ਇਹੋ ਜਿਹੇ ਕ੍ਰੋੜਾਂ ਗਣੇਸ਼ਾਂ ਨੂੰ ਲਿਖਾਰੀ ਬਣਾ ਕੇ ਉਹਨਾਂ ਦੇ ਹੱਥੋਂ ਲਿਖਾਉਣ ਲੱਗ ਜਾਈਏ। ਸੁਰੱਸਤੀ ਆਦਿਕ ਕ੍ਰੋੜਾਂ ਰੂਪ ਧਾਰਕੇ ਬਕਤੇ ਬਣ ਜਾਣ, ਫੇਰ ਭੀ ਕਾਗਜ਼ ਕਰਕੇ ਤੇ ਐਨੀਆਂ ਬਨਸਪਤੀ ਦੀਆਂ ਕਲਮਾਂ ਤੇ ਲਿਖਾਰੀ ਵੀ ਲਿਖ ਨਹੀਂ ਸਕਦੇ। ਯਥਾ :–



'ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥' (ਅੰਗ ੧੩੬੮)

ਸਤਾਂ ਸਮੁੰਦਰਾਂ ਦਾ ਪਾਣੀ, ਲੋਕਾ ਲੋਕ ਪਰਬਤ ਸਿਆਹੀ ਦੇ ਥਾਂ ਵਿਚ ਪਾ ਲਈਏ। ਸਾਰੀ ਬਨਾਸਪਤੀ ਦੀਆਂ ਕਲਮਾਂ ਬਣਾਕੇ ਪਉਣ ਨੂੰ ਲਿਖਾਰੀ ਲਾ ਲਈਏ, ਫੇਰ ਵੀ ਲਿਖਣ ਵਾਲੇ ਲਿਖ ਨਹੀਂ ਸਕਦੇ।

ਕਾਗਦ ਦੀਪ ਸਭੈ ਕਰਿਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋਂ ॥
ਕਾਟ ਬਨਾਸਪਤੀ ਸਗਰੀ, ਲਿਖਬੇ ਹੂੰ ਕੇ ਲੇਖਨ ਕਾਜ ਬਨੈਹੋਂ ॥
ਸਾਰਸੁਤੀ ਬਕਤਾ ਕਰਿਕੈ ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈ ਹੋਂ ॥
ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋਂ ॥ (੪੬)

ਵਾ :–ਰਿਦੇ ਰੂਪ ਕਾਗਜ਼ ਤੇ ਜੀਵ ਰੂਪੀ ਲਿਖਾਰੀ ਭੀ ਸੁਰਤੀ ਰੂਪੀ ਕਲਮ ਨਾਲ ਮੰਨਣ ਦੀ ਮਹਿਮਾ ਨਹੀਂ ਲਿਖ ਸਕਦਾ। (ਮੰਨੇ ਕਾ ਬਹਿ ਕਰਨਿ ਵੀਚਾਰੁ) ਮੰਨਣ ਕਰਨ ਵਾਲਿਆਂ ਦਾ ਵਾ ਮੰਨੇ ਦੇ 'ਅਨੰਦ' ਦਾ ਵੀਚਾਰ (ਗਿਣਤੀ) ਬੈਠਕੇ ਕਰਨਾ ਚਾਹੇ ਤਾਂ ਕੋਈ ਲਿਖਾਰੀ ਕਾਗਜ਼ ਕਲਮ ਦੁਆਰਾ ਲਿਖ ਕੇ ਭੀ ਨਹੀਂ ਕਰ ਸਕਦਾ।

ਪ੍ਰਸ਼ਨ :–ਹੇ ਸਤਿਗੁਰੂ ਜੀ ਜੇ ਕਾਗਜ਼ ਕਲਮ ਤੇ ਕੋਈ ਲਿਖਾਰੀ ਵੀ ਨਹੀਂ ਤਾਂ ਮੰਨਣ ਦੀ ਵੀਚਾਰ ਕਿਵੇਂ ਹੋਵੇ ?

**ਉੱਤਰ :–ਮੰਨੇ ਕਾ ਬਹਿ ਕਰਨਿ ਵੀਚਾਰੁ :**–ਹੇ ਸਿੱਧੋ ! ਜਿਹੜੇ ਸਤਿਸੰਗਤਿ ਵਿਚ (ਬਹਿ) ਬੈਠਦੇ ਹਨ, ਇਸਥਿਤ ਹੁੰਦੇ ਹਨ, ਵਾ ਜਿਨ੍ਹਾਂ ਦੀਆਂ ਵਾਸ਼ਨਾਂ ਅੰਦਰੋਂ (ਬਹਿ) ਬੈਠ ਗਈਆਂ ਹਨ, ਭਾਵ ਅੰਦਰੋਂ ਅਭਾਵ ਹੋ ਗਈਆਂ ਹਨ 'ਗੁਰਪ੍ਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥' ਅਤੇ ਜਿਨ੍ਹਾਂ ਦਾ ਚਿੱਤ (ਬਹਿ) ਇਸਥਿਤ ਹੋ ਗਿਆ ਹੈ ਉਹ ਗੁਰਮੁਖ ਸੰਗਤ ਵਿੱਚ ਮਿਲਕੇ ਮੰਨਣ ਦਾ ਵੀਚਾਰ ਕਰਦੇ ਹਨ। ਵਾ ਪ੍ਰਮੇਸਰ ਦੀ ਪ੍ਰਾਪਤੀ ਦੀ ਵੀਚਾਰ ਕਰਦੇ ਹਨ, ਕਿ ਇਉਂ ਪ੍ਰਾਪਤੀ ਹੁੰਦੀ ਹੈ। ਵਾ :–ਸੰਸਾਰ ਦੀਆਂ ਵਾਸ਼ਨਾਂ ਵਲੋਂ ਜਦੋਂ ਚਿਤ (ਬਹਿ)ਬੈਠ ਜਾਵੇ ਫੇਰਮੰਨਣ ਦੀ(ਵੀਚਾਰੁ)(ਸਤਸੰਗਤ ਵਿਚੋਂ) ਪ੍ਰਾਪਤ ਹੁੰਦੀ ਹੈ। [ਨੋਟ:–ਪਾਠ (ਕਾ ਬਹਿ)ਕਰਨਾ, ਇਕੱਠਾ (ਕਾਬਹਿ) ਨਹੀਂ ਕਰਨਾ)]।

**ਐਸਾ ਨਾਮੁ ਨਿਰੰਜਨੁ ਹੋਇ :**–ਹੇ ਸਿਧੋ ! ਨਿਰੰਜਨ (ਨਿਰ+ ਅੰਜਨ) ਅੰਜਨ ਸੁਰਮਾ ਕਾਲਖ ਰੂਪ ਮਾਇਆ ਤੋਂ (ਨਿਰ) ਰਹਿਤ ਸੁਧ ਸਰੂਪ ਵਾਹਿਗੁਰੂ ਦੇ ਨਾਮ ਦੇ ਮੰਨਣ ਦਾ ਮਹਾਤਮ ਐਸਾ ਹੁੰਦਾ ਹੈ। ਵਾ:–ਪਰਮੇਸਰ

ਦਾ ਨਾਮ ਐਸਾ ਹੈ।

**ਜੇ ਕੋ ਮੰਨਿ ਜਾਣੈ ਮਨਿ ਕੋਇ :–**(ਜੇ ਕੋ) ਜੇ ਕੋਈ (ਮਨਿ) ਮਨ ਦੇ ਵਿਚ (ਜਾਣੈ) ਜਾਨਣਾ ਚਾਹੇ ਉਹ (ਮੰਨਿ) ਮੰਨਣ ਕਰੇ ਫੇਰ ਸਰੂਪ ਦੇ ਤਾਈਂ ਉਹ (ਕੋਇ) ਕੋਈ ਗੁਰਮੁਖ ਜਾਣ ਸਕਦਾ ਹੈ।

ਵਾ :–(ਜੇ ਕੋ) ਜੇ (ਕੋ) ਕੋਈ (ਮਨਿ) ਸਿਰੋਮਣੀ ਪਰਮੇਸਰ ਨੂੰ (ਜਾਣੈ) ਜਾਨਣਾ ਚਾਹੇ ਤਾਂ ਗੁਰਾਂ ਦੇ (ਮਨਿ) ਮੰਤ੍ਰ ਦਾ (ਮੰਨਿ) ਮੰਨਣ ਕਰਕੇ ਉਹ (ਕੋਇ) ਕੋਈ ਗੁਰਮੁਖ ਜਾਣ ਸਕਦਾ ਹੈ।

ਅਰਥ ੨. ਭਾਈ ਸੰਤੋਖ ਸਿੰਘ ਜੀ ਜਿਨ੍ਹਾਂ ਨੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਬਣਾਇਆ ਹੈ। ਉਹਨਾਂ ਨੇ ਪੰਡਿਤਾਂ ਨਾਲ ਚਰਚਾ ਕਰਦਿਆਂ ਸ੍ਰੀ ਜਪੁ ਜੀ ਸਾਹਿਬ ਜੀ ਦਾ ਟੀਕਾ ਗਰਬ ਗੰਜਨੀ ਲਿਖਿਆ ਹੈ। ਆਪ ਜੀ ਉਸ ਵਿੱਚ ਇਕ ਅਰਥ ਇਉਂ ਕਰਦੇ ਹਨ। (ਮੰਨੇ ਕੀ ਗਤਿ ਕਹੀ ਨ ਜਾਇ) (ਮੰਨੇ ਕੀ) ਨੱਨੇ ਦੀ ਲਾਂ ਵਿਚੋਂ ਈੜੀ ਨਿਕਲਦੀ ਹੈ। ਅੱਗੇ ਕੱਕਾ ਪਹਿਲਾਂ ਹੀ ਪਿਆ ਹੈ ਇਸ ਪ੍ਰਕਾਰ 'ਮੰਨ ਏਕੀ' ਅਖਰ ਬਣਿਆਂ। (ਮੰਨ ਏਕੀ) ਜਿਹੜੇ ਇਕ ਵਾਹਿਗੁਰੂ ਦਾ ਮੰਨਣ ਕਰਦੇ ਹਨ ਉਹ ਗੁਰਮੁਖ (ਗਤਿ) ਮੁਕਤ ਹੋ ਜਾਂਦੇ ਹਨ। (ਕਹੀ ਨ ਜਾਇ) ਕਿਤੇ ਜੂਨਾਂ ਵਿਚ ਨਹੀਂ ਜਾਂਦੇ। ਜੰਮਣ ਮਰਣ ਤੋਂ ਰਹਿਤ ਹੋ ਜਾਂਦੇ ਹਨ।

ਉਨ੍ਹਾਂ ਦੇ (ਗਤਿ) ਗਿਆਨ ਦਾ ਭੀ ਕਥਨ ਨਹੀਂ ਕੀਤਾ ਜਾਂਦਾ। ਅਤੇ ਜੋ ਉਹਨਾਂ ਨੂੰ (ਗਤਿ) ਕੈਵਲ ਮੋਖ ਦੀ ਪ੍ਰਾਪਤੀ ਹੋਈ ਹੈ। 'ਜਿਉਂ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥' (ਅੰਗ ੨੭੮) ਉਹ ਭੀ ਕਥਨ ਨਹੀਂ ਕੀਤੀ ਜਾਂਦੀ। ਵਾ ਲੇਖਾ ਹਿਸਾਬ ਕਿਤਾਬ ਦੇਣ ਵਾਸਤੇ ਧਰਮ ਰਾਜ ਪਾਸ (ਜਾਇ) ਨਹੀਂ ਜਾਂਦੇ।

(ਨ ਕਹੀ ਜਾਇ) ਵਾਸ਼ਨਾਂ ਕਰਕੇ (ਨ) ਨਹੀਂ (ਕਹੀ) ਕਿਸੇ ਜੂਨ ਵਿਚ (ਜਾਇ) ਪੈਂਦਾ ਹੁੰਦੇ।

ਗੁਰਮੁਖਾਂ ਦਾ ਸਰੀਰ ਜਦੋਂ ਸ਼ਾਂਤ ਹੋ ਜਾਵੇ ਤਾਂ ਵਾਸ਼ਨਾਂ ਕਰਕੇ ਸ੍ਵਰਗ ਲੋਕ, ਬ੍ਰਹਮ ਲੋਕ, ਪਾਤਾਲ ਲੋਕ ਆਦਿਕ ਨੂੰ ਨਹੀਂ ਜਾਂਦੇ। ਉਹ ਬ੍ਰਹਮ ਵਿੱਚ ਹੀ ਲੀਨ ਹੋ ਜਾਂਦੇ ਹਨ। ਫੇਰ ਆਉਂਦੇ ਜਾਂਦੇ ਨਹੀਂ। ਮੰਨਣ ਦਾ ਐਸਾ ਫਲ ਹੈ।

(ਜੇ ਕੋ ਕਹੈ ਪਿਛੈ ਪਛੁਤਾਇ) (ਜੇ ਕੋ ਕਹੈ) ਇਸ ਵਿਚ ਜੱਜੇ ਦੀ ਲਾਂਵ ਵਿਚੋਂ ਈੜੀ ਲੈ ਕੇ ਕੱਕੇ ਦੇ ਹੋੜੇ ਵਿਚੋਂ ਊੜਾ ਲਿਆ ਤਾਂ ਇਹ ਪਾਠ ਬਣਿਆ (ਜ ਏਕ ਓਕ ਹੈ) (ਜ) ਜਿਨ੍ਹਾਂ ਨੂੰ ਇਕ ਅਕਾਲ ਪੁਰਖ ਦਾ (ਓਕ) ਘਰ ਸਰੂਪ ਰੂਪੀ, ਜਾਂ ਸੱਚਖੰਡ ਰੂਪੀ ਪ੍ਰਾਪਤ ਹੋ ਗਿਆ ਹੈ। ਵਾ:–ਜਿਨ੍ਹਾਂ ਨੂੰ ਇਕ ਘਰ ਅਧਿਸਟਾਨ



ਰੂਪ ਪ੍ਰਾਪਤ ਹੋ ਗਿਆ ਹੈ। ਉਹਨਾਂ ਗੁਰਮੁਖਾਂ ਦੇ।

(ਪਿਛੈ ਪਛੁਤਾਇ) ਪਛਤਾਵੇ ਪਿੱਛੇ ਪੈ ਜਾਂਦੇ ਹਨ ਭਾਵ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਪਛੁਤਾਵਾ ਨਹੀਂ ਰਹਿੰਦਾ। ਵਾ :–ਸਰੀਰ ਦੇ ਸ਼ਾਂਤ ਹੋਣ ਤੋਂ ਪਿਛੋਂ (ਪਛੁ) ਪਛੁਤਾਵਾ ਨਰਕ ਵਿਚ ਜਾਂ ਗਰਭ ਵਿਚ (ਤਾਇ) ਤਾਉਣ ਦਾ ਹੈ, ਇਹ ਪਿੱਛੇ ਪੈ ਜਾਂਦਾ ਹੈ ਭਾਵ ਮਿਟ ਜਾਂਦਾ ਹੈ।

ਵਾ :–ਉਨ੍ਹਾਂ ਗੁਰਮੁਖਾਂ ਦੇ ਪਿੱਛੇ ਜੋ ਜਗਿਆਸਾ ਅਵਸਥਾ ਤੇ ਮੱਧਮ ਅਵਸਥਾ ਦੇ ਪਛੁਤਾਵੇ ਸਨ ਹੁਣ ਗਿਆਨ ਅਵਸਥਾ ਵਿਚ ਉਹ ਸਾਰੇ ਪਛਤਾਵੇ ਪਿਛੇ ਪੈ ਗਏ ਹਨ। ਉਹ ਨਿਹਾਲ ਹੋ ਗਏ ਹਨ। 'ਕਰੈ ਨ ਝੁਰੈ ਨ ਮਨੁ ਰੋਵਨਹਾਰਾ ॥' (ਅੰਗ ੩੭੬)

ਹੇ ਸਤਿਗੁਰੂ ਜੀ ! ਉਹਨਾਂ ਗੁਰਮੁਖਾਂ ਦੀ ਅਵਸਥਾ ਕੈਸੀ ਹੈ? ਉਹਨਾਂ ਨੂੰ ਰੋਗ ਤਾਂ ਕੋਈ ਰਹਿੰਦਾ ਹੋਣਾ ਹੈ?

(ਕਾਗਦਿ ਕਲਮ ਨ ਲਿਖਣਹਾਰੁ) ਜਿਸ ਪ੍ਰਕਾਰ (ਗਦਹਾ) ਸ਼ਬਦ ਜਿਹੜਾ ਹੈ (ਗਦ) ਰੋਗਾਂ ਦੇ (ਹਾ) ਨਾਸ ਕਰਨ ਵਾਲੇ ਵੈਦ ਦਾ ਨਾਮ ਹੁੰਦਾ ਹੈ।

(ਕਾ+ਗਦਿ) ਉਹਨਾਂ ਗੁਰਮੁਖਾਂ ਨੂੰ (ਗਦਿ) ਰੋਗ (ਕਾ) ਕੀ ਹੋਣਾ ਸੀ? ਉਹਨਾਂ ਨੂੰ ਕੋਈ ਰੋਗ ਨਹੀਂ ਲੱਗਦਾ 'ਹਉਮੈ ਦੀਰਘੁ ਰੋਗੁ ਹੈ ॥' (ਅੰਗ ੪੬੬) ਇਸ ਹਉਮੈ ਅਤੇ ਅਗਿਆਨ ਦੇ ਵੱਡੇ ਰੋਗਾਂ ਤੋਂ ਉਹ ਗੁਰਮੁਖ ਪਿਆਰੇ ਰਹਿਤ ਹੋ ਜਾਂਦੇ ਹਨ।

ਹੇ ਸਤਿਗੁਰੂ ਜੀ ! ਉਹਨਾਂ ਅੰਦਰ (ਕਲ) ਅਵਿਦਿਆ ਤਾਂ ਹੋਣੀ ਹੈ ਜਿਹੜੀ ਸ਼ਾਂਤੀ ਨਹੀਂ ਆਉਣ ਦਿੰਦੀ? ਉਹਨਾਂ ਦਾ ਮਨ ਕਾਲਾ ਹੋਣਾ ਹੈ ਅਤੇ ਮਮਤਾ ਹੋਣੀ ਹੈ?

(ਕਲਮ) (ਕਲ+ਮ) ਉਹਨਾਂ ਗੁਰਮੁਖਾਂ ਦੇ ਰਿਦੇ ਵਿਚ (ਕਲ) ਅਵਿਦਿਆ ਅਤੇ (ਮ) ਮਾਇਆ ਨਹੀਂ ਹੈ। ਵਾ :–(ਮ) ਮਮਤਾ ਤੇ ਹੰਗਤਾ ਕਰਕੇ ਉਹਨਾਂ ਦਾ ਮਨ (ਕਲ) ਕਾਲਾ ਨਹੀਂ ਰਹਿੰਦਾ। ਵਾ :–

(ਕਲ) ਅਵਿੱਦਿਆ ਦੀ (ਮ) ਮੈਲ ਕਰਕੇ ਉਹਨਾਂ ਦੇ ਮਨ (ਕਲ) ਕਾਲੇ ਨਹੀਂ ਹਨ।

(ਨ ਲਿਖਣਹਾਰੁ) ਅਤੇ ਨਾ ਲਿਖਾਰੀ ਧਰਮ ਰਾਜਾ ਤੇ ਚਿਤਰ ਗੁਪਤ ਉਹਨਾਂ ਗੁਰਮੁਖਾਂ ਦਾ ਲੇਖਾ ਹਿਸਾਬ ਲਿਖਣ ਵਾਲਾ ਹੈ। ਯਥਾ :–
'ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥' ਅੰਗ ੬੯੮)
'ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥(੩੯੩)

'ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥' (ਅੰਗ ੧੯੩)

ਉਨ੍ਹਾਂ ਦੇ ਕਾਗਜ਼ ਸਾਰੇ ਪਾੜ ਦਿਤੇ ਹਨ। ਜਿਸ ਪ੍ਰਕਾਰ ਭਾਈ ਮਹਾਂ ਸਿੰਘ ਜੀ ਦੇ ਬੇਨਤੀ ਕਰਨ ਤੋਂ ਦਸਵੇਂ ਪਾਤਸ਼ਾਹ ਜੀ ਨੇ ਬੇਦਾਵੇ ਵਾਲਾ ਕਾਗਜ਼ ਪਾੜ ਦਿਤਾ ਸੀ। ਐਉਂ ਕਾਗਜ਼ ਪਾੜ ਦਿੱਤੇ ਹਨ। ਅਤੇ ਸਾਰਿਆਂ ਸਰੀਰਾਂ ਦੇ ਅੰਦਰ 'ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥' ਜੋ ਹਨ। ਇਹ ਅੰਤਹਕਰਣ ਲਿਖਾਰੀ ਵੀ ਉਹਨਾਂ ਗੁਰਮੁਖਾਂ ਦਾ ਨਹੀਂ ਰਹਿੰਦਾ। ਅੰਤਹਕਰਣ ਦਾ ਅਭਿਮਾਨ ਵੀ ਨਹੀਂ ਰਹਿੰਦਾ। ਜਿਵੇਂ ਕਾਗਜ਼ ਸਾੜ ਦੇਈਏ। ਤਾਂ ਉਸ ਕਾਗਜ਼ ਦੀ ਸੜੀ ਹੋਈ ਸਿਆਹੀ ਅਤੇ ਸੜੇ ਹੋਏ ਕਾਗਜ਼ ਦੀ ਸੁਆਹ ਨਾਲ ਕੋਈ ਲਿਖਾਰੀ ਲਿਖ ਨਹੀਂ ਸਕਦਾ। ਇਉਂ ਅੰਤਹਕਰਣ ਦਾ ਅਭਿਮਾਨ ਉਹਨਾਂ ਦਾ ਸੜ ਗਿਆ ਹੈ। ਅੰਤਹਕਰਣ ਕਾਗਜ਼ ਵਾਸ਼ਨਾ ਰੂਪੀ ਕਲਮ ਦੇਹ ਧਿਆਸੀ (ਅਭਿਮਾਨੀ) ਜੀਵ ਉਥੇ ਲਿਖਾਰੀ ਨਹੀਂ ਹੈ। ਚਿਤ੍ਰ ਗੁਪਤ ਲਿਖਾਰੀ ਅਤੇ ਧਰਮਰਾਜਾ ਮੁਨਸ਼ੀ ਆਦਿ ਕੋਈ ਭੀ ਉਹਨਾਂ ਦੇ ਹਿਸਾਬ ਕਿਤਾਬ ਦੀ ਲਿਖਤ ਨਹੀਂ ਕਰ ਸਕਦਾ। ਫੇਰ ਉਹ ਕੀ ਕਰਦੇ ਹਨ?

(ਮੰਨੇ ਕਾ ਬਹਿ ਕਰਨਿ ਵੀਚਾਰੁ) ਵਿਆਕਰਣ ਦੀ ਰੀਤੀ ਅਨੁਸਾਰ (ਮੰਨੇ ਕਾ ਬਹਿ) ਮੰਨੇ ਦੇ ਨੰਨੇ ਦੀ ਲਾਮ ਵਿਚੋਂ ਈੜੀ ਲੈ ਕੇ ਅੱਗੇ ਕੱਕਾ ਲੈਣਾ ਹੈ ਅਤੇ ਅੱਗੇ ਕੱਕੇ ਦੇ ਕੰਨੇ ਵਿਚੋਂ ਐੜਾ ਨਿਕਲੇਗਾ ਇਸ ਪ੍ਰਕਾਰ ਇਹ (ਮੰਨ ਇਕ ਅਬਹਿ) ਬਣ ਗਿਆ। ਅਰਥ ਬਣਿਆ ਜਿਹੜੇ ਗੁਰਮੁਖ (ਇਕ ਅਬਹਿ) ਇਕ (ਅਬਿਨਾਸੀ) ਨਾਸ ਤੋਂ ਰਹਿਤ ਵਾਹਿਗੁਰੂ ਦਾ (ਮੰਨ) ਮੰਨਣ ਕਰਦੇ ਹਨ। ਜਿਹੜੇ ਜਗਿਆਸੂ ਉਨ੍ਹਾਂ ਦੀ ਸ਼ਰਨ ਲੈਂਦੇ ਹਨ, ਸੰਗਤ ਕਰਦੇ ਹਨ ਉਹਨਾਂ ਨੂੰ ਭੀ ਉਹ ਗੁਰਮੁਖ (ਕਰਨਿ ਵੀਚਾਰੁ) ਸਰੂਪ ਦੇ ਗਿਆਨ ਦੀ ਵੀਚਾਰ ਕਰਾ ਦਿੰਦੇ ਹਨ। ਉਹ ਜਗਿਆਸੂ ਭੀ ਸਰੂਪ ਦੀ ਵਿਚਾਰ ਨੂੰ ਪ੍ਰਾਪਤ ਕਰ ਲੈਂਦੇ ਹਨ।

ਵਾ:–ਉਹ ਗੁਰਮੁਖ (ਮੰਨ) ਮਨ ਕਰਕੇ (ਇਕ ਅਬਹਿ) ਇਕ ਅਬਿਨਾਸੀ ਸਰੂਪ ਵਿਚ ਜੁੜੇ ਹਨ ਅਤੇ ਬਾਣੀ ਕਰਕੇ (ਕਰਨਿ ਵੀਚਾਰੁ) ਉਸਦੀ ਵਿਚਾਰ ਕਰਦੇ ਹਨ।

ਇਸ ਪ੍ਰਕਾਰ ਜਿਵੇਂ ਵਿਆਕਰਣ ਦੇ ਤਰੀਕੇ ਨਾਲ ੳ, ਅ, ੲ ਅੱਖਰ ਮੁਹਾਰਨੀ ਦੀਆਂ ਲਗਾਂ ਵਿਚੋਂ ਨਿਕਲਦੇ ਹਨ ਇਸ ਤਰੀਕੇ ਨਾਲ ਭਾਈ ਸਾਹਿਬ ਜੀ ਨੇ ਅਰਥ ਕੀਤੇ ਹਨ।

(ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥)'

ਹੇ ਸਿਧੋ! ਇਹੋ ਜਿਹਾ (ਨਿਰੰਜਨੁ) ਸੁਧ ਸਰੂਪ ਵਾਹਿਗੁਰੂ ਦਾ ਨਾਮੁ ਹੈ।



ਜੇ ਕੋਈ ਗੁਰਮੁਖ ਮਨ ਦੇ ਵਿਚ ਮੰਨਣ ਕਰੇ ਤਾਂ (ਸੋਇ) ਉਹ (ਨਿਰੰਜਨੁ ਹੋਇ) ਵਾਹਿਗੁਰੂ ਦਾ ਰੂਪ ਹੀ ਹੋ ਜਾਂਦਾ ਹੈ। ਉਸਨੂੰ ਇਹ ਫ਼ਲ ਪ੍ਰਾਪਤ ਹੁੰਦਾ ਹੈ।

ਵਾ:–ਅੰਨਵੈ ਕਰਕੇ (ਜੇ ਕੋ ਐਸਾ ਨਾਮੁ ਮੰਨਿ ਜਾਣੈ ਮਨਿ ਕੋਇ ਨਿਰੰਜਨੁ ਹੋਇ) (ਜੇ ਕੋ) ਜੇ ਕੋਈ ਐਸੇ ਨਾਮੁ ਨੂੰ (ਮੰਨਿ ਜਾਣੈ) ਮਨ ਵਿਚ ਮੰਨਣ ਕਰਨ ਜਾਣਦਾ ਹੈ। ਉਹ (ਕੋਇ) ਕੋਈ (ਮਨਿ) ਮਨੁਖ (ਨਿਰੰਜਨੁ) (ਨਿਰ+ਅੰਜਨੁ) ਮਾਇਆ ਰੂਪੀ ਅੰਜਨ ਤੋਂ ਰਹਿਤ ਹੋ ਕੇ (ਹੋਇ) ਸ਼ੁੱਧ ਸਰੂਪ ਹੋ ਜਾਂਦਾ ਹੈ।

## ਤੇਰ੍ਹਵੀਂ ਪਉੜੀ ਪ੍ਰਾਰੰਭ

**ਮੰਨੈ; ਸੁਰਤਿ ਹੋਵੈ ਮਨਿ ਬੁਧਿ॥ ਮੰਨੈ; ਸਗਲ ਭਵਣ ਕੀ ਸੁਧਿ॥**
**ਮੰਨੈ; ਮੁਹਿ ਚੋਟਾ ਨ ਖਾਇ ॥ ਮੰਨੈ; ਜਮ ਕੈ ਸਾਥਿ ਨ ਜਾਇ ॥**
**ਐਸਾ ਨਾਮੁ; ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ; ਮਨਿ ਕੋਇ॥੧੩॥**

ਹੇ ਸਤਿਗੁਰੂ ਜੀ! ਮੰਨਣ ਦੀ ਮਹਿਮਾਂ ਤਾਂ ਪੂਰੀ ਕਹੀ ਨਹੀਂ ਜਾ ਸਕਦੀ, ਆਪ ਕ੍ਰਿਪਾ ਕਰਕੇ ਜਿੰਨੀ ਕੁ ਕਥਨ ਵਿੱਚ ਆ ਸਕਦੀ ਹੈ ਉਤਨੀ ਮਹਿਮਾ ਤਾਂ ਕਹੋ। ਜਿਸ ਕਰਕੇ ਸਾਡੀ ਸੁਰਤ ਮੰਨਣ ਵਿਚ ਲੱਗੇ?

**ਉੱਤਰ:–ਮੰਨੈ ਸੁਰਤਿ ਹੋਵੈ ਮਨਿ ਬੁਧਿ :–** ੧. ਹੇ ਸਿਧੋ! ਜੇ ਵਾਹਿਗੁਰੂ ਨਾਮੁ ਦਾ ਮੰਨਣ ਕਰੀਏ ਤਾਂ (ਮਨਿ) ਮਨ ਦੇ ਅੰਦਰ (ਬੁਧਿ) ਬੁਧੀ ਦੇ ਅੰਦਰ (ਸੁਰਤਿ ਹੋਵੈ) ਗਿਆਤ ਹੋ ਜਾਂਦੀ ਹੈ ਬ੍ਰਹਮ ਦੀ।

੨. (ਸੁਰਤਿ) ਨਾਮੁ ਚੇਤਨ ਦਾ ਹੈ। ਨਾਮੁ ਦਾ ਮੰਨਣ ਕਰਨੇ ਕਰਕੇ (ਸੁਰਤਿ) ਸ੍ਰੇਸ਼ਟ ਚੇਤਨ ਜੋ ਵਾਹਿਗੁਰੂ ਦਾ ਸਰੂਪ ਹੈ (ਮਨਿ) ਮਨ ਅੰਦਰ ਅਤੇ (ਬੁਧਿ) ਬੁਧੀ ਅੰਦਰ (ਹੋਵੈ) ਸਾਖਿਆਤ ਹੋ ਜਾਂਦਾ ਹੈ।

'ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ॥(ਸਾਰੰਗ ਵਾਰ ਮ:੪)

੩. ਪਰਮੇਸਰ ਦੇ ਨਾਮ ਦਾ ਮੰਨਣ ਕਰਕੇ (ਮਨਿ ਬੁਧਿ) ਮਨ ਤੋਂ ਬੁਧੀ ਵਿਚ (ਸੁਰਤਿ ਹੋਵੈ) ਉਸਦੀ ਸ੍ਰੇਸ਼ਟ ਪ੍ਰੀਤੀ ਜਾਗ ਪੈਂਦੀ ਹੈ। ਜਿਸ ਪਾਸੇ ਵਲ ਮਨ ਸੰਕਲਪ ਉਠਾਉਂਦਾ ਹੈ ਓਥੇ ਬ੍ਰਹਮ ਤੋਂ ਬਿਨਾ ਹੋਰ ਕੁਛ ਨਹੀਂ ਜਾਣਦਾ।

'ਜੱਤ੍ਰ ਜੱਤ੍ਰ ਮਨੋ ਜਾਤੀ। ਤੱਤ੍ਰ ਤੱਤ੍ਰ ਬ੍ਰਹਮ ਦ੍ਰਿਸਟਾਤੀ॥' 'ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ॥' ਤੇ ਬੁਧੀ ਬ੍ਰਹਮ ਤੋਂ ਬਿਨਾ ਹੋਰ ਕੋਈ ਨਿਸਚਾ ਨਹੀਂ ਕਰਦੀ ਹੈ।

੪. ਸੁਰਤਿ ਨਾਮੁ ਹੈ ਚਿੱਤ ਦਾ। ਵਾਹਿਗੁਰੂ ਨਾਮ ਦਾ ਮੰਨਣ ਕਰਨੇ ਕਰਕੇ (ਸੁਰਤਿ) ਚਿੱਤ ਚੇਤੇ ਕਰਨੇ ਵਾਲਾ (ਹੋਵੈ) ਹੋ ਜਾਂਦਾ ਹੈ। (ਬੁਧੀ) ਬੁਧ ਵਾਹਿਗੁਰੂ ਜੀ ਦੇ ਨਿਸਚੇ ਕਰਨ ਵਾਲੀ ਆਤਮ ਵਿਸ਼ੈਣੀ ਹੋ ਜਾਂਦੀ ਹੈ ਅਤੇ ਮਨ ਵਾਹਿਗੁਰੂ ਨਾਮ ਨੂੰ ਮੰਨਣ ਕਰਨ ਵਾਲਾ ਹੋ ਜਾਂਦਾ ਹੈ। ਵਾ :-ਉਸ ਗੁਰਮੁਖ ਨੂੰ ਮਨ ਵਿਚ (ਬੁਧਿ) ਬੋਧ ਗਿਆਨ ਸਰੂਪ ਦੀ ਸਾਰੀ (ਸੁਰਤਿ) ਗਿਆਤ ਹੋ ਜਾਂਦੀ ਹੈ।

੫. ਨਾਮ ਦਾ ਮੰਨਣ ਕਰਕੇ ਮਨ ਤੇ ਬੁਧੀ ਦੀ (ਸੁਰਤਿ) ਗਿਆਤ ਹੋ ਜਾਂਦੀ ਹੈ ਕਿ ਮਨ ਦਾ ਇਹ ਸਰੂਪ ਹੈ ਬੁਧੀ ਇਸ ਨੂੰ ਕਹਿੰਦੇ ਹਨ। ਅੰਤਰਮੁਖ ਬਿਰਤੀ ਹੋਣ ਤੋਂ ਇਹ ਪਤਾ ਲਗਦਾ ਹੈ।

੬. ਨਾਮੁ ਦਾ ਮੰਨਣ ਕਰਕੇ (ਮਨਿ) ਮਨ ਦੇ ਵਿਚ (ਸੁਰਤਿ) ਵੇਦਾਂ ਦੇ ਸਿਧਾਂਤ ਦਾ (ਬੁਧਿ) ਬੋਧ ਹੋ ਜਾਂਦਾ ਹੈ।

੭. ਪਰਮੇਸਰ ਦੇ ਨਾਮ ਦਾ ਮੰਨਣ ਕਰਨੇ ਕਰਕੇ (ਮਨਿ) ਮਨ ਦੇ ਰੋਕਣ ਦੀ (ਸੁਰਤਿ) ਸੁਰਤੀ ਸ਼ਬਦ ਵਿਚ ਜੋੜਨ ਦੀ (ਬੁਧਿ) ਬੁੱਧੀ ਦੇ ਟਿਕਾਉਣ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ। 'ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ॥'੫੪੮

੮. ਪਰਮੇਸਰ ਦੇ ਨਾਮ ਦਾ ਮੰਨਣ ਕਰਕੇ (ਸੁਰਤਿ) ਚਿੱਤ (ਮਨਿ) ਮਨ ਤੇ ਬੁਧ ਬੋਧ ਸਹਿਤ ਹੋ ਜਾਂਦੇ ਹਨ। ਵਾ ਚਤੁਸ਼ਟਾ ਅੰਤਹਕਰਨ ਸੁਧ ਹੋ ਜਾਂਦਾ ਹੈ। ਵਿਸ਼ਿਆਂ ਵਿਕਾਰਾਂ ਦੀ ਮੈਲ ਨਵਿਰਤ ਹੋ ਕੇ।

**ਮੰਨੈ, ਸਗਲ ਭਵਣ ਕੀ ਸੁਧਿ :-**੧. ਜੋ ਗੁਰਮੁਖ ਵਾਹਿਗੁਰੂ ਨਾਮੁ ਦਾ ਮੰਨਣ ਕਰਦੇ ਹਨ ਉਨ੍ਹਾਂ ਨੂੰ (ਸਗਲ) ਸਾਰਿਆਂ (ਭਵਣ) ਭਵਣਾਂ (ਵਿਚ ਜੋ ਵਰਤਾਰਾ ਵਰਤਦਾ ਹੈ) ਉਸ (ਕੀ) ਦੀ (ਸੁਧਿ) ਗਿਆਤ ਹੋ ਜਾਂਦੀ ਹੈ।

'ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ॥' (ਵਾਰ ਸਾਰੰਗ)

## ਸਾਖੀ ਭਾਈ ਰਾਮ ਕੁਇਰ ਜੀ ਦੀ

ਭਾਈ ਰਾਮ ਕੁਇਰ ਜੀ ਜਿਨ੍ਹਾਂ ਦਾ ਨਾਮ ਅੰਮ੍ਰਿਤ ਛਕ ਕੇ ਭਾਈ ਗੁਰਬਖਸ਼ ਸਿੰਘ ਸਾਹਿਬ ਹੋਇਆ ਅਤੇ ਜੋ ਬਾਬਾ ਬੁਢਾ ਸਾਹਿਬ ਜੀ ਦੇ ਸਤਵੇਂ ਥਾਂ ਹੋਏ ਹਨ। ਉਹਨਾਂ ਗੁਰਮੁਖਾਂ ਨੇ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਸਾਰਿਆਂ



ਕੌਤਕਾਂ ਨੂੰ ਧਿਆਨ ਨਾਲ ਵੇਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸਰੂਪ ਵਿਚ ਕੀ ਕੌਤਕ ਕੀਤੇ ਹਨ ਅਤੇ ਸ੍ਰੀ ਗੁਰੂ ਅੰਗਦ ਦੇਵ ਸਰੂਪ ਵਿਚ ਕੀ ਕੌਤਕ ਕੀਤੇ ਹਨ। ਪੰਜਵੇਂ ਸਰੂਪ ਵਿਚ ਜਿਵੇਂ ਤੱਤੀ ਤਵੀ ਤੇ ਅਚੱਲ ਸਮਾਧੀ ਲਾ ਰਹੇ ਹਨ, ਨੌਵੇਂ ਸਰੂਪ ਵਿਚ ਜਿਵੇਂ ਦਿੱਲੀ ਵਿਚ ਸੀਸ ਵਾਰ ਰਹੇ ਹਨ। ਦਸਵੇਂ ਸਰੂਪ ਵਿਚ ਜੋ ਕੌਤਕ ਕਰ ਰਹੇ ਹਨ। ਸਰਬੰਸ ਵਾਰ ਰਹੇ ਹਨ। ਇਉਂ ਦਸਾਂ ਸਰੂਪਾਂ ਵਿਚ ਕੀਤੇ ਕੌਤਕਾਂ ਨੂੰ ਧਿਆਨ ਨਾਲ ਵੇਖਿਆ। ਉਨ੍ਹਾਂ ਗੁਰਮੁਖਾਂ ਨੇ ਖਾਲਸਾ ਸੰਗਤਾਂ ਨੂੰ ਸਤਿਗੁਰੂ ਗਰੀਬ ਨਿਵਾਜ਼ ਜੀ ਦੀ ਪਵਿੱਤ੍ਰ ਕਥਾ ਜੋ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਆਉਂਦੀ ਹੈ ਸੁਣਾ ਕੇ ਬੜੀ ਭਾਰੀ ਸੰਗਤਾਂ ਤੇ ਕ੍ਰਿਪਾਲਤਾ ਕੀਤੀ ਹੈ। ਇਹ ਭੀ ਅੰਤਰਜਾਮਤਾ ਨਾਲ ਦਾਤ ਉਨ੍ਹਾਂ ਗੁਰਮੁਖਾਂ ਨੂੰ ਪ੍ਰਾਪਤ ਹੋਈ ਹੈ।

'ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭਿ ਲੋਈ॥' (ਵਾਰ ਸਾਰੰਗ)

੨. ਨਾਮ ਦੇ ਮੰਨਣ ਕਰਨ ਵਾਲਿਆਂ ਨੂੰ ਤਿੰਨਾ ਭਵਨਾਂ ਜਾਗ੍ਰਤ ਸੁਪਨ ਸਖੋਪਤ ਵਿਚ ਭੋਣ ਵਾਲੇ ਅਤੇ ਸਾਰੀ ਦੁਨੀਆਂ ਵਿਚ (ਭਵਣ) ਭ੍ਰਮਣ ਵਾਲੇ ਮਨ ਦੇ ਰੋਕਣ ਦੀ (ਸੁਧਿ) ਗਿਆਤ ਹੋ ਜਾਂਦੀ ਹੈ।

੩. ਜਾਗ੍ਰਤ, ਸੁਪਨ, ਸੁਖੋਪਤ ਤਿੰਨਾਂ (ਭਵਣ) ਭਵਣਾਂ ਵਿਚ ਤੁਰੀਆ ਰੂਪ ਜੋ ਸਭਦਾ ਸਾਖੀ ਹੈ ਤਿਸ ਦੀ ਮੰਨਣ ਕਰਨ ਵਾਲੇ ਨੂੰ (ਸੁਧਿ) ਗਿਆਤ ਹੋ ਜਾਂਦੀ ਹੈ।

੪. ਸਾਰਿਆਂ ਭਵਣਾਂ ਵਿਚ ਬ੍ਰਹਮ ਹੀ ਵਿਆਪਕ ਹੈ ਮੰਨਣ ਕਰ ਕੇ ਉਸਦੀ (ਸੁਧਿ) ਗਿਆਤ ਹੋ ਜਾਂਦੀ ਹੈ। ਵਾ :-(ਸੁਧਿ) ਸੁਧ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

੫. (ਸਗਲ ਭਵਣ) ਸੰਪੂਰਨ ਭਾਵਨਾ ਤਾਈਂ ਨਾਮੁ ਦੇ ਮੰਨਣ ਕਰਨ ਵਾਲਾ (ਸੁਧਿ) ਪਵਿਤ੍ਰ (ਕੀ) ਕਰ ਦਿੰਦਾ ਹੈ। 'ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥' (ਅੰਗ ੧੪੨੫) 'ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ॥'(ਅੰਗ ੮੭)

੬. ਜੋ ਨਾਮ ਦਾ ਮੰਨਣ ਕਰਦੇ ਹਨ ਉਨ੍ਹਾਂ ਦੇ ਮੁਕਾਬਲੇ ਵਿਚ (ਸਗਲ) ਸਾਰਿਆਂ ਭਵਣਾਂ ਦੀ (ਸੁਧਿ) ਪਵਿਤ੍ਰਤਾ ਕੀ ਹੈ? ਭਾਵ ਉਹ ਸਾਰਿਆਂ ਭਵਣਾਂ ਨਾਲੋਂ ਪਵਿੱਤਰ ਹਨ ਅਥਵਾ ਸਾਰੇ ਭਵਨਾਂ ਦੀ (ਸੁਧਿ) ਖਬਰ ਹੋ ਜਾਂਦੀ ਹੈ ਕਿ ਨਾਮ ਰੂਪ ਪਰਪੰਚ ਮਾਇਕੀ ਰਚਨਾ ਮਿਥਿਆ ਹੈ ਤੇ ਸਤ, ਚੇਤਨ, ਅਨੰਦ ਬ੍ਰਹਮ ਸੱਤ ਹੈ।

੭. ਪ੍ਰਮੇਸ਼ਰ ਦੇ ਨਾਮ ਦਾ ਮੰਨਣ ਕਰਕੇ (ਸਗਲ) ਸਾਰੇ (ਭਵਣ) ਘਰ

ਸ਼ਾਸਤਰਾਂ ਦੀ(ਸੁਧਿ) ਗਿਆਤ ਹੋ ਜਾਂਦੀ ਹੈ। ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ
ਦਾ ਹੁਕਮ ਮੰਨਣੇ ਕਰਕੇ ਜਿਵੇਂ ਗੂੰਗੇ ਛੱਜੂ ਝਿਉਰ ਨੂੰ ਗੀਤਾ ਦੇ ਅਰਥ ਫੁਰੇ ਸਨ।
੮. ਨਾਮ ਦੇ ਮੰਨਣ ਨਾਲ ਸਾਰਿਆਂ ਭਵਨਾਂ ਦੀ ਅਥਵਾ ਘਰਾਂ ਦੀ (ਸੁਧਿ)
ਪਵਿੱਤ੍ਰਤਾ ਹੁੰਦੀ ਹੈ ਭਾਵ ਸਾਰੇ ਭਵਣ ਪਵਿਤਰ ਹੁੰਦੇ ਹਨ।

'ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ ॥
ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਬਸਾਰੇ ॥' (ਅੰਗ ੧੨੧੫)

(ਮੰਨੈ ਮੁਹਿ ਚੋਟਾ ਨ ਖਾਇ) ਨਾਮ ਦਾ ਮੰਨਣ ਕਰਨ ਵਾਲਾ ਗੁਰਮੁਖ(ਮੁਹਿ)
ਮੂੰਹ ਤੇ (ਚੋਟਾ) ਜਮਾਂ ਦੀਆਂ ਚੋਟਾਂ, ਲੋਕਾਂ ਦੀਆਂ ਤਰਕਾਂ ਰੂਪ, ਵਾ ਲਾਨਤਾਂ
ਰੂਪ ਚੋਟਾਂ ਨਹੀਂ ਖਾਂਦਾ, ਜੂਨਾਂ ਵਿਚ ਭਟਕਣ ਰੂਪ ਚੋਟਾਂ ਅਤੇ ਪ੍ਰਤੱਖ ਮੂੰਹ ਤੇ
ਚੋਟਾਂ ਨਹੀਂ ਖਾਂਦਾ। ਯਥਾ:-

'ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ ॥' (ਵਾਰ ਸਾਰੰਗ)

ਅਥਵਾ :-(ਮੁਹਿ) ਮੋਹ ਦੀਆਂ ਚੋਟਾਂ ਨਹੀਂ ਖਾਂਦਾ।

## ਸਾਖੀ ਸਿੰਘਣੀਆਂ ਦੀ ਸ਼ਹੀਦੀ ਦੀ

ਜਦ ਆਹਮੋ ਸਾਹਮਣੇ ਮੁਕਾਬਲੇ ਦੀਆਂ ਲੜਾਈਆਂ ਵਿਚ ਮੁਸਲਮ ਫੌਜਾਂ,
ਸਿੰਘਾਂ ਦਾ ਕੁਝ ਵਿਗਾੜ ਨ ਸੱਕੀਆਂ। ਤਾਂ ਫਿਰ ਮੁਸਲਮ ਹਾਕਮਾਂ ਨੇ ਖੋਟੀਆਂ
ਚਾਲਾਂ ਚਲਣੀਆਂ ਸ਼ੁਰੂ ਕਰ ਦਿਤੀਆਂ। ਇਹ ਤਕਰੀਬਨ ਸੰਮਤ ੧੮੧੦ ਜਾਂ
੧੧ ਦੀ ਗੱਲ ਹੈ। ਸਿੰਘਾਂ ਦੇ ਪਿੰਡਾਂ ਵਿੱਚ ਆਰਾਮ ਨਾਲ ਰਹਿ ਰਹੇ ਬਾਲ
ਬਚਿਆਂ ਨੂੰ ਫੜਨਾ ਸ਼ੁਰੂ ਕਰ ਦਿਤਾ। ਮੁਸਲਮਾਨ ਫੌਜਾਂ ਸਿੰਘਾਂ ਦੇ ਘਰ ਲੁੱਟ
ਲੈਣ, ਬਾਲ ਬੱਚਿਆਂ ਨੂੰ ਫੜ ਲੈਣ ਤੇ ਘਰਾਂ ਨੂੰ ਵੀ ਢਾਹ ਦੇਣ। ਇਸ ਬਾਰੇ
ਜ਼ੁਲਮ ਨਾਲ ਦੇਸ਼ ਵਿੱਚ ਹਾਹਾਕਾਰ ਮੱਚ ਗਈ। ਕਈ ਸਿੰਘਣੀਆਂ ਤਾਂ ਫ਼ੌਜੀਆਂ
ਨਾਲ ਮੁਕਾਬਲਾ ਕਰਦੀਆਂ ਰਸਤੇ ਵਿੱਚ ਹੀ ਸ਼ਹੀਦ ਹੋ ਜਾਂਦੀਆਂ ਤੇ ਕਈ
ਵਿਚਾਰੀਆਂ ਫੜੀਆਂ ਲਾਹੌਰ ਪੁੱਜਣ ਲੱਗੀਆਂ। ਲਾਹੌਰ, ਜਿਥੇ ਕੁ ਅੱਜ ਕਲ੍ਹ
ਸਿੰਘਣੀਆਂ ਦਾ ਸ਼ਹੀਦ ਗੰਜ ਹੈ, ਇਥੇ ਭੋਰਿਆਂ ਵਿੱਚ ਸਭ ਸਿੰਘਣੀਆਂ ਨੂੰ ਡੱਕ
ਦਿਤਾ ਗਿਆ। ਕਈ ਦਿਨ ਖਾਣ ਲਈ ਕੁਝ ਵੀ ਨਾ ਦਿੱਤਾ ਗਿਆ। ਨਿੱਕੇ ਨਿੱਕੇ
ਬੱਚੇ ਦੁੱਧ ਪੀਣ ਵਾਲੇ, ਰੋ ਰੋ ਮਾਵਾਂ ਨੂੰ ਚੰਬੜਨ, ਪਰ ਮਾਵਾਂ ਕੁਝ ਖਾਣ ਤੇ
ਉਹਨਾਂ ਨੂੰ ਦੁੱਧ ਆਵੇ। ਬੱਚਿਆਂ ਵਿਚਾਰਿਆਂ ਨੂੰ ਉਹ ਦੁਧ ਕਿਥੋਂ ਪਿਆਉਣ?
ਸਬਰ ਸ਼ੁਕਰ ਦੇ ਘੇਰੇ ਵਿਚੋਂ ਬਾਹਰ ਨਹੀਂ ਨਿਕਲਦੀਆਂ ਸਨ। ਬੱਚਿਆਂ ਨੂੰ
ਬਾਣੀ ਦੇ ਪਾਠ ਨਾਲ ਲੋਰੀਆਂ ਦੇ ਦੇ ਚੁੱਪ ਕਰਾਉਂਦੀਆਂ ਸਨ। ਚੱਕੀ ਪੀਹਣ



ਲਈ ਮਿਲਦੀ ਹੈ ਤਾਂ ਸਵਾ ਸਵਾ ਮਣ ਦਾਣੇ ਪੀਹਣ ਦਾ ਹੁਕਮ ਮਿਲ ਜਾਂਦਾ ਹੈ।
ਕਈਆਂ ਦਿਨਾਂ ਪਿਛੋਂ ਅੱਧੀ ਅੱਧੀ ਰੋਟੀ ਤੇ ਪਾਣੀ ਦਾ ਪਿਆਲਾ ਸਭ ਨੂੰ ਪੀਣ
ਲਈ ਮਿਲਦਾ। ਸਤਿਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦਿਆਂ
ਪਰਸੰਗਾਂ ਨੂੰ ਯਾਦ ਕਰ ਕਰ ਕੇ ਉਹ ਜੀਵਨ ਦੇ ਪਲ ਬਿਤਾਉਂਦੀਆਂ। ਆਪਣੇ
ਦੁੱਖਾਂ ਤੇ ਤਕਲੀਫਾਂ ਨੂੰ ਸਬਰ ਸ਼ੁਕਰ ਦੀਆਂ ਠੋਕਰਾਂ ਨਾਲ ਦੂਰ ਕਰਨ ਦਾ
ਯਤਨ ਕਰਦੀਆਂ।

ਜਦ ਕਈ ਮਹੀਨੇ ਇਸੇ ਤਰ੍ਹਾਂ ਹੀ ਭੁਖੀਆਂ ਤਿਹਾਈਆਂ ਨੇ ਬੀਤ ਗਏ, ਪਰ
ਸਿਦਕ ਨ ਹਾਰੀਆਂ ਤਾਂ ਇੱਕ ਦਿਨ ਮੀਰ ਮੰਨੂੰ ਨੇ ਖੁਦ ਆਕੇ ਸਿੰਘਣੀਆਂ ਨੂੰ
ਆਖਿਆ 'ਜਿਨ੍ਹਾਂ ਸਿੰਘਾਂ ਪਿੱਛੇ ਤੁਸੀਂ ਆਪਣੀ ਜੁਆਨੀ ਨੂੰ ਬਰਬਾਦ ਕਰ
ਰਹੀਆਂ ਹੋ, ਉਹਨਾਂ ਨੇ ਤੁਹਾਨੂੰ ਕੀ ਸੁੱਖ ਦੇਣਾ ਹੈ? ਉਹ ਤਾਂ ਆਪ ਜੰਗਲਾਂ
ਵਿਚ ਰੁਲਦੇ ਫਿਰਦੇ ਹਨ।'

ਸਿੰਘਣੀਆਂ ਨੇ ਕਿਹਾ, 'ਸੂਬਿਆ! ਤੈਨੂੰ ਭੁਲੇਖਾ ਹੈ, ਅਸੀਂ ਸੁੱਖਾਂ ਲਈ ਕੁਝ
ਨਹੀਂ ਕਰਦੀਆਂ। ਅਸੀਂ ਤਾਂ ਸ੍ਰੀ ਕਲਗੀਧਰ ਜੀ ਦੇ ਅੰਮ੍ਰਿਤ ਪੀਤੇ ਦਾ ਸਦਕਾ
ਇਹ ਕੁਝ ਕਰ ਰਹੀਆਂ ਹਾਂ। ਤੇ ਇਹ ਜਿਸ ਨੂੰ ਤੂੰ ਦੁਖ ਤੇ ਮੁਸੀਬਤਾਂ ਕਹਿ ਕਹਿ
ਕੇ ਸਾਨੂੰ ਡੁਲਾਉਣ ਲਈ ਜ਼ੋਰ ਲਾਉਣਾ ਏਂ ਇਹ ਤਾਂ ਸਾਡੇ ਧਰਮ ਨੂੰ ਪੱਕਿਆਂ
ਕਰ ਰਹੇ ਹਨ। ਸਿੱਖੀ ਦੀ ਤਾਂ ਪ੍ਰੀਖਿਆ ਹੀ ਦੁੱਖ ਵਿਚ ਏ। ਜਿਸ ਇਸਲਾਮ
ਲਈ ਤੂੰ ਕਹਿਨਾ ਏਂ, ਇਹ ਸਾਨੂੰ ਮਨਜ਼ੂਰ ਨਹੀਂ। ਜਾਨ ਭਾਵੇਂ ਰਹੇ ਜਾਂ ਨਾ
ਰਹੇ, ਇਸਦੀ ਸਾਨੂੰ ਪਰਵਾਹ ਨਹੀਂ। ਸਿੱਖੀ ਤਾਂ ਅਸਾਂ ਪਹਿਲੋਂ ਹੀ ਸਿਰ ਦੇ ਕੇ
ਲਈ ਹੈ, ਜਦੋਂ ਅੰਮ੍ਰਿਤ ਛਕਿਆ ਸੀ। ਇਹ ਸਿਰ ਗੁਰੂ ਦਾ ਹੈ, ਇਹ ਤਾਂ ਸਿੱਖੀ
ਲਈ ਹੀ ਲੱਗੇਗਾ, ਜੀਵਨ ਦੇ ਸੁੱਖਾਂ ਲਈ ਇਹ ਸਤਿਗੁਰੂ ਜੀ ਵਲੋਂ ਬੇਮੁਖ
ਨਹੀਂ ਹੋਵੇਗਾ।'

ਇਹ ਸੁਣ ਕੇ ਜ਼ਾਲਮ ਮੰਨੂੰ ਨੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਇਹਨਾਂ
ਸਭਨਾਂ ਦੇ ਬੱਚੇ ਖੋਹ ਲਓ, ਤੇ ਇਨ੍ਹਾਂ ਦੇ ਸਾਹਮਣੇ ਹੀ ਟੁਕੜੇ ਟੁਕੜੇ ਕਰ ਦਿਓ।
ਦੇਖਦਾ ਹਾਂ ਕਿ ਕਿਵੇਂ ਮੇਰਾ ਇਹ ਹੁਕਮ ਨਹੀਂ ਮੰਨਦੀਆਂ? ਬੱਸ ਫੇਰ ਕੀ ਸੀ?
ਜ਼ਾਲਮਾਂ ਨੇ ਬੱਚੇ ਖੋਹ ਲਏ। ਰੋਂਦੇ ਚਿਚਲਾਂਦੇ ਬੱਚੇ, ਜਿਵੇਂ ਜੀਅ ਆਇਆ,
ਕੋਹ ਕੋਹ ਕੇ ਮਾਰ ਦਿਤੇ ਗਏ। ਕੋਈ ਨੇਜ਼ਿਆਂ ਤੇ ਟੰਗ ਟੰਗ ਕੇ, ਕੋਈ ਤਲਵਾਰਾਂ
ਨਾਲ। ਪਰ ਕੌਣ ਸੀ ਮੰਨੂੰ, ਤੇ ਕੀ ਸਨ ਇਹ ਜ਼ੁਲਮ? ਜੋ ਪੰਜਾਂ ਪਿਆਰਿਆਂ
ਤੋਂ ਅੰਮ੍ਰਿਤ ਛਕ ਕੇ ਸਤਿਗੁਰਾਂ ਦੇ ਉਪਦੇਸ਼ ਨੂੰ ਮੰਨਣ ਵਾਲੀਆਂ ਭਾਵ ਚਿੱਤ
ਵਿੱਚ ਧਾਰਨ ਵਾਲੀਆਂ ਮਾਈਆਂ ਨੂੰ ਡੁਲਾ ਸਕਦਾ। ਜਿਨ੍ਹਾਂ ਨੇ ਪੁਤਰਾਂ ਨੂੰ

ਪਹਿਲਾਂ ਹੀ ਆਪਣੇ ਨਹੀਂ ਸਮਝਿਆ। ਸਤਿਗੁਰਾਂ ਦੀ ਅਮਾਨਤ ਜਾਣ ਕੇ ਹਰ
ਵੇਲੇ ਚਿੱਤ ਵਿਚ 'ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ
ਮਾਥੈ ॥' ਲਈ ਤਿਆਰ ਰਹਿੰਦੀਆਂ ਸਨ। ਧੰਨ ਸਨ ਉਹ ਮਾਵਾਂ, ਜੋ ਸਾਹਮਣੇ
ਬੱਚਿਆਂ ਨੂੰ ਮਰਦਿਆਂ ਵੇਖਕੇ, ਧੰਨ ਸਤਿਗੁਰੂ ! ਧੰਨ ਵਾਹਿਗੁਰੂ ! ਆਖ
ਰਹੀਆਂ ਸਨ। ਤੇ ਇਹ ਆਖ ਰਹੀਆਂ ਸਨ 'ਹੇ ਸਚੇ ਪਾਤਸ਼ਾਹ ! ਇਹ ਵੀ
ਚੰਗਾ ਹੋਇਆ, ਜੋ ਸਾਡੇ ਬੱਚੇ ਸਿੱਖੀ ਲਈ ਸ਼ਹੀਦ ਹੋ ਰਹੇ ਹਨ। ਕਿਤੇ ਵੱਡੇ
ਹੋ ਕੇ ਧਰਮ ਹੀ ਨ ਹਾਰ ਜਾਂਦੇ। ਸੋ ਸ਼ੁਕਰ ਹੈ ਤੇਰਾ ਸਤਿਗੁਰੂ ਜੀ ! ਤੁਸੀਂ
ਜ਼ਾਲਮਾਂ ਨੂੰ ਪਾਪ ਕਰਨ ਤੋਂ ਨਹੀਂ ਰੋਕਿਆ ਤੇ ਸਾਡੀ ਕੁੱਖ ਨੂੰ ਦਾਗ ਨਹੀਂ
ਲੱਗਣ ਦਿਤਾ।'

ਜ਼ਾਲਮ ਏਨਾ ਜ਼ੁਲਮ ਕਰਕੇ ਵੀ ਨਾ ਪਸੀਜਿਆ। ਬੱਚਿਆਂ ਦੇ ਟੋਟੇ ਚੱਕ ਕੇ
ਹਾਰ ਪਰੋ ਪਰੋ ਕੇ ਸਿੰਘਣੀਆਂ ਦੇ ਗਲਾਂ ਵਿਚ ਪਾ ਕੇ ਕਹਿਣ ਲਗਾ 'ਅਜੇ ਵੀ
ਵੇਲਾ ਹੈ ਕਿ ਮੇਰਾ ਕਿਹਾ ਮੰਨ ਕੇ ਇਸਲਾਮ ਕਬੂਲ ਕਰ ਲਵੋ।' ਉਸ ਨੇ
ਸਿੰਘਣੀਆਂ ਨੂੰ ਸੁਖਾਂ ਦੇ ਲਾਲਚ ਵੀ ਦਿੱਤੇ। ਪਰ ਸਿੰਘਣੀਆਂ ਨੇ ਕਿਹਾ-'ਓ
ਜ਼ਾਲਮਾਂ ! ਜਿਸ ਮਜ਼ਹਬ ਦੇ ਲੋਕ ਏਨੇ ਜ਼ਾਲਮ, ਨਿਰਦਈ ਤੇ ਨੀਚ ਹੋਣ ਕਿ
ਮਾਸੂਮਾਂ ਨੂੰ ਵੀ ਮਾਰਨ ਤੋਂ ਨਾ ਝਿਜਕਣ, ਐਸੇ ਮਜ਼ਹਬ ਨੂੰ ਧਾਰਨ ਕੌਣ ਕਰੇਗਾ?
ਦੋਜ਼ਕਾਂ ਦੀ ਅੱਗ ਤੁਹਾਡੇ ਵਰਗੇ ਪਾਪੀਆਂ ਨੂੰ ਸਾੜਨ ਲਈ ਹੀ ਤਾਂ ਲੱਟ ਲੱਟ
ਬਲ ਰਹੀ ਹੈ। ਤੂੰ ਹੋਰ ਵੀ ਜੋ ਜ਼ੁਲਮ ਕਰਨਾ ਹੈ, ਬੇਸ਼ੱਕ ਰੱਜ ਕੇ ਕਰ ਲੈ, ਪਰ
ਇਹ ਆਸ ਛੱਡ ਦੇ ਕਿ ਅਸੀਂ ਮੁਸਲਮਾਨਣੀਆਂ ਬਣ ਜਾਵਾਂਗੀਆਂ। ਭਾਵੇਂ ਕੁਝ
ਵੀ ਹੋਵੇ ਤੇ ਸਾਡੇ ਟੋਟੇ ਟੋਟੇ ਕਿਉਂ ਨਾ ਹੋ ਜਾਣ, ਅਸੀਂ ਧਰਮ ਨਹੀਂ ਛੱਡਾਂਗੀਆਂ।'

ਇਹ ਸੁਣ ਕੇ ਮੰਨੂੰ ਪਾਪੀ ਨੇ ਸਿੰਘਣੀਆਂ ਨੂੰ ਕੋਰੜੇ ਮਰਵਾ ਮਰਵਾ ਕੇ
ਨਿਢਾਲ ਕਰ ਦਿਤਾ, ਪਰ ਕਿਸੇ ਉਸ ਦੀ ਗਲ ਨ ਮੰਨੀ।

ਭਾਵੇਂ ਮੰਨੂੰ ਨੇ ਸਾਰਾ ਜ਼ੋਰ ਲਾਇਆ ਕਿ ਪੁਤਰਾਂ ਦੇ ਮੋਹ ਵਿਚ ਸਿੰਘਣੀਆਂ
ਧਰਮ ਹਾਰ ਜਾਣਗੀਆਂ। ਪਰ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਨਾਮ ਨੂੰ ਮੰਨ ਕੇ
ਹਿਰਦੇ ਵਿਚ ਵਸਾਇਆ ਹੈ ਤੇ ਸ਼ਬਦ ਨੇ ਅੰਦਰੋਂ ਮੋਹ ਤੋੜ ਕੇ ਚਿੱਤ ਨੂੰ ਸਵਾਰ
ਦਿਤਾ ਹੈ ਯਥਾ:'ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥'
ਉਨ੍ਹਾਂ ਨੂੰ ਕੌਣ ਡੁਲਾ ਸਕਦਾ ਹੈ। ਮੋਹ ਦੀਆਂ ਚੋਟਾਂ ਉਨ੍ਹਾਂ ਦਾ ਕੀ
ਵਿਗਾੜ ਸਕਦੀਆਂ ਹਨ। ਉਨ੍ਹਾਂ ਨੇ ਜਾਣ ਲਿਆ ਹੈ ਕਿ "ਏਹੁ ਕੁਟੰਬੁ ਤੂ ਜਿ
ਦੇਖਦਾ ਚਲੈ ਨਾਹੀ ਤੇਰੈ ਨਾਲੇ॥ ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ
ਚਿਤੁ ਲਾਈਐ ॥' ਅਤੇ ਸਤਿਗੁਰੂ ਜੀ ਦੇ ਭਾਣੇ ਵਿਚ ਸਦਾ ਪ੍ਰਸੰਨ ਰਹਿੰਦੇ ਹਨ



ਤੇ ਹਸ ਹਸ ਕੇ ਸ਼ਹੀਦੀਆਂ ਪਾ ਜਾਂਦੇ ਹਨ। ਤੇ ਸੁਰਖਰੂ ਹੋ ਕੇ ਸਚਖੰਡ ਪਹੁੰਚਦੇ
ਹਨਾ ਧੀਆਂ ਪੁਤਰਾਂ ਸਰੀਰ ਦਾ ਜਾਨ ਦਾ ਮੋਹ ਕਰਕੇ ਜਮਦੂਤਾਂ ਦੀਆਂ ਚੋਟਾਂ ਨਹੀਂ
ਖਾਂਦੇ। ਜੋ ਕਾਮਾਦਿਕ ਪੰਜ ਚੋਰ ਹਨ ਯਥਾ-'ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥' ਇਹਨਾਂ ਤੋਂ ਸੁਭ ਗੁਣਾਂ ਰੂਪੀ ਧਨ ਨੂੰ(ਮੁਹਿ)
ਮੁਹਾ ਕੇ ਲੁਟਾ ਕੇ ਨਹੀਂ ਜਾਂਦੇ। ਯਥਾ :-

'ਜਮੁ ਜਾਗਾਤੀ ਨੇੜਿ ਨ ਆਵੈ ਨ ਕੋ ਤਸਕਰੁ ਚੋਰੁ ਲਗਈਆ ॥'

ਵਾ :-ਇਸ ਪੰਗਤੀ ਦਾ ਅਰਥ ਇਉਂ ਵੀ ਕਰਦੇ ਹਨ। (ਮੰਨੈ ਨ) ਜੋ ਨਾਮ
ਨੂੰ ਵਾ ਸਤਿਗੁਰਾਂ ਦੇ ਉਪਦੇਸ਼ ਨੂੰ ਨਹੀਂ ਮੰਨਦੇ ਉਹ (ਮੁਹਿ ਚੋਟਾ ਖਾਇ) ਮੋਹ
ਦੀਆਂ ਚੋਟਾਂ ਖਾਂਦੇ ਹਨ। ਮੋਹ ਵਿਚ ਪੈ ਕੇ ਜੂਨਾ ਵਿਚ ਭਉਂਦੇ ਹਨ। ਇਸ ਤੇ
ਸਾਖੀ ਬ੍ਰਿਧ ਜ਼ਿਮੀਂਦਾਰ ਦੀ ਲਾਉਂਦੇ ਹਨ। ਜਿਸ ਦਾ ਉਧਾਰ ਸਤਿਗੁਰੂ
ਨਾਨਕ ਦੇਵ ਜੀ ਨੇ ਕੀਤਾ ਸੀ। ਵਸ਼ਿਸ਼ਟ ਜੀ ਤੇ ਦਸਰਥ ਜੀ ਦੀ ਸਾਖੀ ਵੀ
ਲਾਉਂਦੇ ਹਨ। ਪਰ ਪ੍ਰਕਰਣ ਅਨੁਸਾਰ ਜੋ ਸਾਖੀ ਤੇ ਅਰਥ ਉਪਰ ਲਾਏ ਹਨ
ਉਹ ਠੀਕ ਹਨ।

**ਮੰਨੈ ਜਮ ਕੈ ਸਾਥਿ ਨ ਜਾਇ :-** ੧. ਅਕਾਲ ਪੁਰਖ ਵਾਹਿਗੁਰੂ
ਦੇ ਨਾਮ ਨੂੰ ਮੰਨਣ ਕਰਨ ਵਾਲੇ ਜਮਾਂ ਦੇ ਸਾਥ ਨਹੀਂ ਜਾਂਦੇ। 'ਹਰਿ ਗੁਣ
ਰਮਤ ਨਾਹੀ ਜਮ ਪੰਥ॥' ਉਨ੍ਹਾਂ ਨੂੰ ਰਾਮਗਣ ਲੈਣ ਵਾਸਤੇ ਆਉਂਦੇ ਹਨ।
ਗੁਰਸਿਖਾਂ ਨੂੰ ਸੰਤਾਂ ਦੇ ਦਰਸ਼ਨ ਹੁੰਦੇ ਹਨ ਜਾਂ ਪੰਜਾਂ ਪਿਆਰਿਆਂ ਦੇ ਦਰਸ਼ਨ
ਹੁੰਦੇ ਹਨ, ਜਾਂ ਕਈ ਪ੍ਰੇਮੀਆਂ ਮਹਾਂ ਪੁਰਸ਼ਾਂ ਨੂੰ ਮਹਾਰਾਜ ਸਾਹਿਬ ਜੀ ਦੇ ਦਰਸ਼ਨ
ਹੁੰਦੇ ਹਨ। ਜਿਵੇ :-

**ਸਾਖੀ ੧.** ਇਕ ਸਿੰਘ ਸਰਦਾਰਾ ਸਿੰਘ ਨਾਮੇ ਬੋਪਾਰਾਇ ਦੇ ਰਹਿਣ
ਵਾਲਾ ਸੀ। ਉਸ ਨੂੰ ਅੰਤਮ ਸਮੇਂ ਮਸਤੂਆਣੇ ਵਾਲੇ ਸੰਤ ਬਾਬਾ ਅਤਰ ਸਿੰਘ
ਜੀ ਦੇ ਦਰਸ਼ਨ ਹੋਏ ਸਨ। ਸੰਤਾਂ ਨੇ ਕਿਹਾ ਆ ਪ੍ਰੇਮੀਆ ਤੈਨੂੰ ਬੈਕੁੰਠ ਲੈ ਚਲੀਏ।
'ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥' (੩੯੩)

**ਸਾਖੀ ੨.** ਇਸੇ ਪ੍ਰਕਾਰ ਵੱਡੇ ਮਹਾਂ ਪੁਰਖ ਸੰਤ ਬਾਬਾ ਗੁਰਬਚਨ ਸਿੰਘ
ਜੀ 'ਖਾਲਸਾ' ਦੇ ਜਥੇ ਨਾਲ ਰਹਿਣ ਵਾਲਾ ਰਾਮਪੁਰ ਰੇਰੂ ਸਾਹਿਬ
ਦੇ ਪਾਸ ਪਿੰਡ ਮੰਗਲੀ ਜ਼ਿਲਾ ਪਟਿਆਲੇ ਦਾ ਭਾਈ ਸਰਦੂਲ ਸਿੰਘ ਸੀ।
ਉਸ ਨੇ ਜਥੇ ਵਿਚ ਹੀ ਸਰੀਰ ਛਡਿਆ ਸੀ। ਜਥਾ ਉਸ ਵਕਤ ਲਾਇਲਪੁਰ
ਸੀ। ਜਦੋਂ ਉਸ ਦਾ ਅੰਤਮ ਸਮਾਂ ਆਇਆ ਤਾਂ ਕਹਿਣ ਲੱਗਾ ਜੀ ਮੈਨੂੰ

ਪੰਜਾਂ ਪਿਆਰਿਆਂ ਦੇ ਦਰਸ਼ਨ ਹੋ ਰਹੇ ਹਨ। ਪੁਛਣ ਤੇ ਕਿ ਕਿਥੇ ਹਨ? ਤਾਂ ਕਹਿੰਦਾ ਆਹ ਵੇਖੋ ! ਭਾਈ ਦਇਆ ਸਿੰਘ ਜੀ ਖੜੇ ਹਨ। ਆਹ ਭਾਈ ਧਰਮ ਸਿੰਘ ਜੀ ਖੜੇ ਹਨ। ਆਹ ਭਾਈ ਹਿੰਮਤ ਸਿੰਘ ਜੀ, ਆਹ ਭਾਈ ਮੋਹਕਮ ਸਿੰਘ ਜੀ, ਅਤੇ ਆਹ ਭਾਈ ਸਾਹਿਬ ਸਿੰਘ ਜੀ ਖੜੇ ਹਨ। ਪਰ ਉਸ ਨੂੰ ਦਿਸਣ ਹੋਰ ਕਿਸੇ ਨੂੰ ਦਿੱਸਣ ਨਾ। ਫੇਰ ਸ੍ਰੀ ਅਨੰਦ ਸਾਹਿਬ ਦਾ ਸਾਰਾ ਪਾਠ ਕਰਕੇ ਆਪ ਅਰਦਾਸ ਕਰਕੇ ਉਸੇ ਵੇਲੇ ਸਭ ਨੂੰ ਫਤਹ ਬੁਲਾ ਕੇ ਚੜ੍ਹਾਈ ਕਰ ਗਿਆ ਸੀ।

'ਮੰਨੇ ਨਾਉ ਸੋਈ ਜਿਣਿ ਜਾਇ ॥' (ਰਾਮ: ਵਾਰ ਸਲੋਕ ਚੌਦਵਾਂ)

ਇਸ ਪ੍ਰਕਾਰ ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ ਉਹ ਜਮਾਂ ਦੇ ਸਾਥਿ ਨਹੀਂ ਜਾਂਦੇ। ਉਹਨਾਂ ਨੂੰ ਮਹਾਰਾਜ ਦੇ ਪਿਆਰਿਆਂ ਦੇ ਦਰਸ਼ਨ ਹੁੰਦੇ ਹਨ। ਜਾਂ ਰਾਮਗਣ ਲੈਣ ਆਉਂਦੇ ਹਨ।

ਅਜਾਮਲ ਵਰਗੇ ਪਾਪੀਆਂ ਨੂੰ ਵੀ ਜਦੋਂ ਉਨ੍ਹਾਂ ਨੇ ਪਰਮੇਸਰ ਦਾ ਨਾਮ ਭਾਵੇਂ 'ਪੁਤ੍ਰ ਹੇਤ ਨਾਰਾਇਣ ਕਹਿਓ ਜਮ ਕੰਕਰ ਮਾਰ ਬਿਦਾਰੇ॥' ਤਾਂ ਵੀ ਉਨ੍ਹਾਂ ਨੂੰ ਜਮਾਂ ਦੇ ਥਾਂ ਰਾਮਗਣ ਬੈਕੁੰਠ ਵਿਚ ਲੈ ਗਏ। ਯਥਾ :—ਸ੍ਰੀ ਮੁਖਵਾਕ :—

"ਅਜਾਮਲੁ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ ॥
ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥' (੯੦੨)

ਸੋ ਜੋ ਦਿਲੋਂ ਲਾਕੇ ਨਾਮ ਦਾ ਮੰਨਣ ਕਰੇ ਉਸ ਦੇ ਨੇੜੇ ਤਾਂ ਜਮਾਂ ਨੇ ਆਉਣਾ ਹੀ ਕੀ ਹੈ। ਵਾ ਗਨਿਕਾ ਅੰਤ ਸਮੇਂ :—

'ਗਈ ਬੈਕੁੰਠ ਬਿਬਾਣਿ ਚੜ੍ਹਿ ਨਰਕੇ ਵਿਚਿ ਨ ਖਾਧੋਸੁ ਗੋਤਾ ॥' (ਵਾਰ ੧੦ਵੀਂ)

੨. ਨਾਮ ਦਾ ਮੰਨਣ ਕਰਨ ਵਾਲਾ (ਜਮ) ਜ਼ਮਾਨੇ ਦੇ ਸਾਥਿ ਨਹੀਂ ਜਾਂਦਾ। ਨਿਰਲੇਪ ਰਹਿੰਦਾ ਹੈ। ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥ (੧੪੫)

'ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥' (ਅੰਗ ੭੬੫)

'ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥' (ਅੰਗ ੯੧੮)

ਵਾ :—(ਜਮ ਕੈ) ਜੰਮਨ ਮਰਨ ਵਾਲੇ ਸਰੀਰ ਦਾ (ਸਾਥਿ) ਸਾਥੀ ਹੋ ਕੇ (ਸੰਸਾਰ ਵਿਚ) (ਜਾਇ) ਜੰਮਕੇ ਨਹੀਂ ਆਉਂਦਾ। ਅਤੇ ਮਰਕੇ ਜੂਨਾਂ ਵਿਚ ਨਹੀਂ ਜਾਂਦਾ। ਵਾ:—(ਜਮ ਕੈ) ਜੰਮਣ ਮਰਨ ਦੇ ਦੇਣ ਵਾਲੀਆਂ ਵਾਸ਼ਨਾਂ ਸਹਿਤ ਪ੍ਰਲੋਕ ਨੂੰ ਨਹੀਂ ਜਾਂਦਾ 'ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥'

**ਐਸਾ ਨਾਮੁ ਨਿਰੰਜਨੁ ਹੋਇ :—**(ਐਸਾ) ਇਹੋ ਜਿਹਾ (ਨਿਰੰਜਨੁ) ਪ੍ਰਮੇਸਰ ਦੇ ਨਾਮ ਮੰਨਣ ਦਾ ਮਹਾਤਮ (ਹੋਇ) ਹੁੰਦਾ ਹੈ।



**ਜੇ ਕੋ ਮੰਨਿ ਜਾਣੈ ਮਨਿ ਕੋਇ :—**(ਜੇ ਕੋ) ਜੇ ਕੋਈ (ਮਨਿ) ਮਨ ਦੇ ਅੰਦਰ (ਮੰਨਿ ਜਾਣੈ) ਮੰਨਣ ਕਰਨਾ ਜਾਣੇ ਉਹ (ਕੋਇ) ਕੋਈ (ਨਿਰੰਜਨੁ) ਸ਼ੁੱਧ ਸਰੂਪ ਦਾ ਰੂਪ ਹੀ ਹੋ ਜਾਂਦਾ ਹੈ। ਵਾ :—ਜੇ ਕੋਈ ਨਾਮ ਦਾ ਮੰਨਣ ਕਰਦਾ ਹੈ ਉਹ ਕੋਈ ਹੀ ਮੰਨਣ ਵਾਲਿਆਂ ਦੇ ਪ੍ਰਯੋਜਨ ਨੂੰ ਜਾਣਦਾ ਹੈ।

---

## ਚੌਧਵੀਂ ਪਉੜੀ ਪ੍ਰਾਰੰਭ

**ਮੰਨੈ; ਮਾਰਗਿ ਠਾਕ ਨ ਪਾਇ॥ ਮੰਨੈ; ਪਤਿ ਸਿਉ ਪਰਗਟੁ ਜਾਇ॥
ਮੰਨੈ; ਮਗੁ ਨ ਚਲੈ ਪੰਥ ॥ ਮੰਨੈ; ਧਰਮ ਸੇਤੀ ਸਨਬੰਧੁ ॥
ਐਸਾ ਨਾਮੁ; ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ; ਮਨਿ ਕੋਇ॥੧੪॥**

ਸਤਿਗੁਰੂ ਸੱਚੇ ਪਾਤਸ਼ਾਹ ਜੀ ਮਹਾਨ ਬਖਸ਼ਸ਼ ਕਰਕੇ ਅੱਗੇ ਮੰਨਣ ਦਾ ਹੋਰ ਮਹਾਤਮ ਫੁਰਮੌਂਦੇ ਹਨ।

**ਮੰਨੈ ਮਾਰਗਿ ਠਾਕ ਨ ਪਾਇ :—**੧. ਜਦੋਂ ਪਾਪੀ ਜੀਵ ਨੂੰ ਜਮ ਪਕੜ ਕੇ ਧਰਮ ਰਾਜੇ ਪਾਸ ਲਜਾਂਦੇ ਹਨ। ਤਾਂ ਰਸਤੇ ਵਿਚ 'ਜਹ ਮਹਾ ਭਇਆਨ ਤਪਤਿ ਬਹੁ ਘਾਮ।' (ਅੰਗ ੨੬੪) (ਜਹ) ਜਿਥੇ ਜਮ ਮਾਰਗ ਵਿਚ ਬਹੁਤ ਤਪਸ਼ ਵਾਲੀ ਮਹਾਂ ਭਿਆਨਕ (ਘਾਮ) ਗਰਮੀ ਹੁੰਦੀ ਹੈ ਉਥੇ ਜੀਵ ਨੂੰ ਤਿਖੀ ਤੇਹ ਲਗਦੀ ਹੈ ਤਾਂ ਪਾਣੀ ਮੰਗਦਾ ਹੈ ਜਮਦੂਤ ਪਾਣੀ ਦੇਣ ਦੇ ਬਹਾਨੇ ਪੁੰਨ ਖੋਹ ਲੈਂਦੇ ਹਨ। ਧੁੱਪ ਲੱਗਣ ਤੋਂ ਛਾਂ ਮੰਗਦਾ ਹੈ ਤਾਂ ਛਾਂ ਦੇਣ ਦੇ ਬਹਾਨੇ ਭੀ ਪੁੰਨ ਖੋਹ ਲੈਂਦੇ ਹਨ ਯਥਾ :—'ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥' ਸੋ ਪਾਪੀ ਜੀਵ ਨੂੰ ਪਰਲੋਕ ਵਿਚ ਜਾਣ ਸਮੇਂ ਇਹ (ਠਾਕ) ਰੁਕਾਵਟਾਂ ਪੈਂਦੀਆਂ ਹਨ ਪਰ ਜੋ (ਮੰਨੈ; ਮਾਰਗਿ ਠਾਕ ਨ ਪਾਇ ॥) ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ ਉਨ੍ਹਾਂ ਨੂੰ ਪ੍ਰਲੋਕ ਦੇ (ਮਾਰਗਿ) ਰਸਤੇ ਵਿੱਚ ਜਮ, ਦੇਵਤੇ, ਦੈਂਤ ਕੋਈ (ਠਾਕ) ਰੁਕਾਵਟ ਨਹੀਂ ਪਾ ਸਕਦੇ। ਯਥਾ :—

'ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥' (੩੯੩)

ਜਿਥੇ ਲਾਲਚੀ ਜਾਗਾਤੀਆਂ ਦੇ ਘਾਟ ਤੇ ਜੀਵ ਦੇ ਪੁੰਨ ਲੁੱਟੇ ਜਾਂਦੇ ਹਨ (ਜਨ) ਭਗਤਾਂ ਤੋਂ ਉਹ ਰਸਤਾ ਦੂਰ ਰਹਿੰਦਾ ਹੈ।

ਪੰਜਾਂ ਪਿਆਰਿਆਂ ਦੇ ਦਰਸ਼ਨ ਹੋ ਰਹੇ ਹਨ। ਪੁਛਣ ਤੇ ਕਿ ਕਿਥੇ ਹਨ? ਤਾਂ ਕਹਿੰਦਾ ਆਹ ਵੇਖੋ ! ਭਾਈ ਦਇਆ ਸਿੰਘ ਜੀ ਖੜੇ ਹਨ। ਆਹ ਭਾਈ ਧਰਮ ਸਿੰਘ ਜੀ ਖੜੇ ਹਨ। ਆਹ ਭਾਈ ਹਿੰਮਤ ਸਿੰਘ ਜੀ, ਆਹ ਭਾਈ ਮੋਹਕਮ ਸਿੰਘ ਜੀ, ਅਤੇ ਆਹ ਭਾਈ ਸਾਹਿਬ ਸਿੰਘ ਜੀ ਖੜੇ ਹਨ। ਪਰ ਉਸ ਨੂੰ ਦਿਸਣ ਹੋਰ ਕਿਸੇ ਨੂੰ ਦਿੱਸਣ ਨਾ। ਫੇਰ ਸ੍ਰੀ ਅਨੰਦ ਸਾਹਿਬ ਦਾ ਸਾਰਾ ਪਾਠ ਕਰਕੇ ਆਪ ਅਰਦਾਸ ਕਰਕੇ ਉਸੇ ਵੇਲੇ ਸਭ ਨੂੰ ਫਤਹ ਬੁਲਾ ਕੇ ਚੜ੍ਹਾਈ ਕਰ ਗਿਆ ਸੀ।

'ਮੰਨੇ ਨਾਉ ਸੋਈ ਜਿਣਿ ਜਾਇ ॥' (ਰਾਮ: ਵਾਰ ਸਲੋਕ ਚੌਧਵਾਂ)

ਇਸ ਪ੍ਰਕਾਰ ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ ਉਹ ਜਮਾਂ ਦੇ ਸਾਥਿ ਨਹੀਂ ਜਾਂਦੇ। ਉਹਨਾਂ ਨੂੰ ਮਹਾਰਾਜ ਦੇ ਪਿਆਰਿਆਂ ਦੇ ਦਰਸ਼ਨ ਹੁੰਦੇ ਹਨ। ਜਾਂ ਰਾਮਗਣ ਲੈਣ ਆਉਂਦੇ ਹਨ।

ਅਜਾਮਲ ਵਰਗੇ ਪਾਪੀਆਂ ਨੂੰ ਵੀ ਜਦੋਂ ਉਨ੍ਹਾਂ ਨੇ ਪਰਮੇਸਰ ਦਾ ਨਾਮ ਭਾਵੇਂ 'ਪੁਤ੍ਰ ਹੇਤ ਨਾਰਾਇਣ ਕਹਿਓ ਜਮ ਕੰਕਰ ਮਾਰ ਬਿਦਾਰੇ॥' ਤਾਂ ਵੀ ਉਨ੍ਹਾਂ ਨੂੰ ਜਮਾਂ ਦੇ ਥਾਂ ਰਾਮਗਣ ਬੈਕੁੰਠ ਵਿਚ ਲੈ ਗਏ। ਯਥਾ :–ਸ੍ਰੀ ਮੁਖਵਾਕ :–

"ਅਜਾਮਲੁ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ ॥
ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥' (੯੦੨)

ਸੋ ਜੋ ਦਿਲੋਂ ਲਾਕੇ ਨਾਮ ਦਾ ਮੰਨਣ ਕਰੇ ਉਸ ਦੇ ਨੇੜੇ ਤਾਂ ਜਮਾਂ ਨੇ ਆਉਣਾ ਹੀ ਕੀ ਹੈ। ਵਾ ਗਨਿਕਾ ਅੰਤ ਸਮੇਂ :–

'ਗਈ ਬੈਕੁੰਠ ਬੇਬਾਣਿ ਚੜਿ ਨਰਕੈ ਵਿਚਿ ਨ ਖਾਧੋਸੁ ਗੋਤਾ ॥' (ਵਾਰ ੧੦ਵੀਂ)

੨. ਨਾਮ ਦਾ ਮੰਨਣ ਕਰਨ ਵਾਲਾ (ਜਮ) ਜ਼ਮਾਨੇ ਦੇ ਸਾਥਿ ਨਹੀਂ ਜਾਂਦਾ। ਨਿਰਲੇਪ ਰਹਿੰਦਾ ਹੈ। ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥ (੧੪੫)

'ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥' (ਅੰਗ ੭੬੫)

'ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥' (ਅੰਗ ੯੧੮)

ਵਾ :–(ਜਮ ਕੈ) ਜੰਮਨ ਮਰਨ ਵਾਲੇ ਸਰੀਰ ਦਾ (ਸਾਥਿ) ਸਾਥੀ ਹੋ ਕੇ (ਸੰਸਾਰ ਵਿਚ) (ਜਾਇ) ਜੰਮਕੇ ਨਹੀਂ ਆਉਂਦਾ। ਅਤੇ ਮਰਕੇ ਜੂਨਾਂ ਵਿਚ ਨਹੀਂ ਜਾਂਦਾ। ਵਾ:–(ਜਮ ਕੈ) ਜੰਮਣ ਮਰਨ ਦੇ ਦੇਣ ਵਾਲੀਆਂ ਵਾਸ਼ਨਾਂ ਸਹਿਤ ਪ੍ਰਲੋਕ ਨੂੰ ਨਹੀਂ ਜਾਂਦਾ 'ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥'

**ਐਸਾ ਨਾਮੁ ਨਿਰੰਜਨੁ ਹੋਇ :–**(ਐਸਾ)ਇਹੋ ਜਿਹਾ (ਨਿਰੰਜਨੁ) ਪ੍ਰਮੇਸਰ ਦੇ ਨਾਮ ਮੰਨਣ ਦਾ ਮਹਾਤਮ (ਹੋਇ) ਹੁੰਦਾ ਹੈ।



**ਜੇ ਕੋ ਮੰਨਿ ਜਾਣੈ ਮਨਿ ਕੋਇ :–**(ਜੇ ਕੋ) ਜੇ ਕੋਈ (ਮਨਿ) ਮਨ ਦੇ ਅੰਦਰ (ਮੰਨਿ ਜਾਣੈ)ਮੰਨਣ ਕਰਨਾ ਜਾਣੇ ਉਹ (ਕੋਇ) ਕੋਈ (ਨਿਰੰਜਨੁ) ਸ਼ੁੱਧ ਸਰੂਪ ਦਾ ਰੂਪ ਹੀ ਹੋ ਜਾਂਦਾ ਹੈ। ਵਾ :–ਜੇ ਕੋਈ ਨਾਮ ਦਾ ਮੰਨਣ ਕਰਦਾ ਹੈ ਉਹ ਕੋਈ ਹੀ ਮੰਨਣ ਵਾਲਿਆਂ ਦੇ ਪ੍ਰਯੋਜਨ ਨੂੰ ਜਾਣਦਾ ਹੈ।

---

## ਚੌਧਵੀਂ ਪਉੜੀ ਪ੍ਰਾਰੰਭ

**ਮੰਨੈ; ਮਾਰਗਿ ਠਾਕ ਨ ਪਾਇ॥ਮੰਨੈ;ਪਤਿ ਸਿਉ ਪਰਗਟੁਜਾਇ॥
ਮੰਨੈ; ਮਗੁ ਨ ਚਲੈ ਪੰਥ ॥ ਮੰਨੈ; ਧਰਮ ਸੇਤੀ ਸਨਬੰਧੁ ॥
ਐਸਾ ਨਾਮੁ;ਨਿਰੰਜਨੁਹੋਇ॥ਜੇ ਕੋ ਮੰਨਿ ਜਾਣੈ;ਮਨਿਕੋਇ॥੧੪॥**

ਸਤਿਗੁਰੂ ਸੱਚੇ ਪਾਤਸ਼ਾਹ ਜੀ ਮਹਾਨ ਬਖਸ਼ਸ਼ ਕਰਕੇ ਅੱਗੇ ਮੰਨਣ ਦਾ ਹੋਰ ਮਹਾਤਮ ਫੁਰਮੌਂਦੇ ਹਨ।

**ਮੰਨੈ ਮਾਰਗਿ ਠਾਕ ਨ ਪਾਇ :–**੧. ਜਦੋਂ ਪਾਪੀ ਜੀਵ ਨੂੰ ਜਮ ਪਕੜ ਕੇ ਧਰਮ ਰਾਜੇ ਪਾਸ ਲਜਾਂਦੇ ਹਨ। ਤਾਂ ਰਸਤੇ ਵਿਚ 'ਜਹ ਮਹਾ ਭਇਆਨ ਤਪਤਿ ਬਹੁ ਘਾਮ।' (ਅੰਗ ੨੬੪) (ਜਹ) ਜਿਥੇ ਜਮ ਮਾਰਗ ਵਿਚ ਬਹੁਤ ਤਪਸ਼ ਵਾਲੀ ਮਹਾਂ ਭਿਆਨਕ (ਘਾਮ) ਗਰਮੀ ਹੁੰਦੀ ਹੈ ਉਥੇ ਜੀਵ ਨੂੰ ਤਿਖੀ ਤੇਹ ਲਗਦੀ ਹੈ ਤਾਂ ਪਾਣੀ ਮੰਗਦਾ ਹੈ ਜਮਦੂਤ ਪਾਣੀ ਦੇਣ ਦੇ ਬਹਾਨੇ ਪੁੰਨ ਖੋਹ ਲੈਂਦੇ ਹਨ। ਧੁੱਪ ਲੱਗਣ ਤੋਂ ਛਾਂ ਮੰਗਦਾ ਹੈ ਤਾਂ ਛਾਂ ਦੇਣ ਦੇ ਬਹਾਨੇ ਭੀ ਪੁੰਨ ਖੋਹ ਲੈਂਦੇ ਹਨ ਯਥਾ :–'ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥' ਸੋ ਪਾਪੀ ਜੀਵ ਨੂੰ ਪਰਲੋਕ ਵਿਚ ਜਾਣ ਸਮੇਂ ਇਹ (ਠਾਕ) ਰੁਕਾਵਟਾਂ ਪੈਂਦੀਆਂ ਹਨ ਪਰ ਜੋ (ਮੰਨੈ; ਮਾਰਗਿ ਠਾਕ ਨ ਪਾਇ ॥) ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ ਉਨ੍ਹਾਂ ਨੂੰ ਪ੍ਰਲੋਕ ਦੇ(ਮਾਰਗਿ) ਰਸਤੇ ਵਿੱਚ ਜਮ, ਦੇਵਤੇ, ਦੈਂਤ ਕੋਈ (ਠਾਕ) ਰੁਕਾਵਟ ਨਹੀਂ ਪਾ ਸਕਦੇ। ਯਥਾ :–

'ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥' (੩੯੩)

ਜਿਥੇ ਲਾਲਚੀ ਜਾਗਾਤੀਆਂ ਦੇ ਘਾਟ ਤੇ ਜੀਵ ਦੇ ਪੁੰਨ ਲੁੱਟੇ ਜਾਂਦੇ ਹਨ (ਜਨ) ਭਗਤਾਂ ਤੋਂ ਉਹ ਰਸਤਾ ਦੂਰ ਰਹਿੰਦਾ ਹੈ।

ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰ ਸੀਨਾ ਹੇ ॥(੧੦੨੮)
'ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰ ਸੀਨਾ ਹੇ ॥(੧੦੨੯)
'ਠਾਕਿ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁ ਪ੍ਰਸੰਨ ॥' (ਅੰਗ ੨੫੫)
'ਤਿਰਸਕਾਰ ਨਹ ਭਵੰਤਿ ਨਹ ਭਵੰਤ ਮਾਨ ਭੰਗਨਹ ॥
ਸੋਭਾਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੂਖਨਹ ॥' (੧੩੫੬)

੨. ਜੋ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ ਉਨ੍ਹਾਂ ਨੂੰ (ਮਾਰਗਿ) ਭਗਤੀ ਸਹਿਤ ਗਿਆਨ ਦੇ ਧਰਮ ਦੇ ਰਸਤੇ ਵਿਚ, ਕਾਮਾਦਿ (ਠਾਕ) ਰੋਕ ਭਾਵ ਵਿਘਨ ਨਹੀਂ ਪਾ ਸਕਦੇ। ਵਾ :-ਜਿਨ੍ਹਾਂ ਨੇ ਨਾਮ ਦਾ ਮੰਨਣ ਕੀਤਾ ਹੈ ਕੋਈ ਈਰਖਾਲੂ ਉਨ੍ਹਾਂ ਨੂੰ ਸਰਾਪ ਦੇ ਕੇ ਉਨ੍ਹਾਂ ਦੇ ਭਜਨ ਸਿਮਰਨ ਦੇ ਰਾਹ ਵਿੱਚ ਰੁਕਾਵਟ ਨਹੀਂ ਪਾ ਸਕਦਾ। ਯਥਾ :-

'ਲਗੂ ਵਰ ਨ ਸਰਾਪ ਨ ਆਪ ਜਣਾਵਈ ॥ (ਵਾ: ੩ ਪਉੜੀ ੭)

੩. ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ ਉਹਨਾਂ ਗੁਰਮੁਖਾਂ ਦੇ ਬਿਰਤੀ ਦਾ ਨਿਰੋਧ ਕਰਕੇ ਪ੍ਰਮਾਰਥ ਵਲ ਚੱਲਣ ਵੇਲੇ ਕਖਾਏ ਦੋਸ਼ ਰਾਗ ਦ੍ਵੈਖ ਜਾਂ ਕਾਮ ਕ੍ਰੋਧ ਆਦਿਕ ਵਾ ਭੇਦਵਾਦੀ ਪਰਮਾਰਥ ਦੇ (ਮਾਰਗਿ) ਰਸਤੇ ਵਿਚ (ਠਾਕ) ਰੋਕ ਨਹੀਂ ਪਾ ਸਕਦੇ। ਯਥਾ :-

'ਸਚੇ ਸਬਦਿ ਨੀਸਾਣਿ ਠਾਕ ਨ ਪਾਈਐ ॥' (ਅੰਗ ੧੪੬)

**ਮੰਨੈ; ਪਤਿ ਸਿਉ ਪਰਗਟੁ ਜਾਇ :**—੧. ਜੋ ਜੋ ਗੁਰਮੁਖ ਪ੍ਰਮੇਸਰ ਦੇ ਨਾਮ ਦਾ ਮੰਨਣ ਕਰਦੇ ਹਨ ਉਹ (ਪਤਿ) ਇਜ਼ਤ (ਸਿਉ) ਸਮੇਤ ਇਸ ਸੰਸਾਰ ਵਿਚ ਭੀ ਅਤੇ ਪ੍ਰਲੋਕ ਵਿਚ ਭੀ ਪਰਗਟ ਹੋ ਜਾਂਦੇ ਹਨ। 'ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥' (ਅੰਗ ੭੩੦) 'ਢੋਲੁ ਰਬਾਬੀ ਬਲਦੁ ਪਖਾਵਜ ਕਉਆ ਤਾਲ ਬਜਾਵੈ ॥' (ਅੰਗ ੪੭੭) ਸਭ ਦੇਵਤੇ ਸਤਿਕਾਰ ਲਈ ਅਗੋਂ ਲੈਣ ਆਉਂਦੇ ਹਨ।

ਸਾਰੀ ਦੁਨੀਆਂ ਉਨ੍ਹਾਂ ਗੁਰਮੁਖਾਂ ਨੂੰ ਜਾਣਦੀ ਹੈ, ਉਹ ਲੁਕੇ ਛਿਪੇ ਹੋਏ ਨਹੀਂ, ਚੜ੍ਹਦੇ ਸੂਰਜ ਵਾਂਗ ਪ੍ਰਕਾਸ਼ਵਾਨ ਹਨ।

੨. ਨਾਮ ਦਾ ਮੰਨਣ ਕਰਨ ਵਾਲੇ (ਪਤਿ) ਪਤੀ ਵਾਹਿਗੁਰੂ ਪਰਮੇਸਰ ਦੇ (ਸਿਉ) ਸਾਥ ਮਿਲ ਜਾਂਦੇ ਹਨ ਅਤੇ (ਜਾਇ) ਸਾਰੀਆਂ ਜਗ੍ਹਾ ਵਿਚ 'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥' (ਅੰਗ ੨੭੩) ਹੋ ਕੇ ਪ੍ਰਗਟ ਹੋ ਜਾਂਦੇ ਹਨ। 'ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋਪਾਲ ਨੀਸਾਨੁ ਬਜਈਆ ॥' (ਅੰਗ ੮੩੩)



'ਨਾਮਿ ਰਤਾ ਜਨੁ ਪਰਗਟੁ ਹੋਇ ॥' (ਅੰਗ ੧੧੭੪)
'ਭਗਤੁ ਭਗਤੁ ਜਗਿ ਵਜਿਆ ਚਹੁ ਚੱਕਾਂ ਦੇ ਵਿਚਿ ਚਮਿਰੇਟਾ॥'(ਵਾ:੧੦ ਪ:੧੭)
'ਉਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥' (ਅੰਗ ੬੩੮)
'ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈਕਾਰੁ ਕਰੇ ਸਭੁ ਕੋਈ ॥ (ਅੰਗ ੬੨੯)

੩. ਜਿਹੜੇ ਨਾਮ ਦਾ ਮੰਨਣ ਕਰਦੇ ਹਨ ਉਹ (ਪਤਿ) ਇੱਜ਼ਤ ਦੇ ਦੇਣ ਵਾਲੇ ਸਤਿ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਗੁਣਾਂ ਦੇ (ਸਿਉ) ਸਮੇਤ ਪ੍ਰਗਟ ਹੋ ਜਾਂਦੇ ਹਨ। ਵਾ :-ਉਨ੍ਹਾਂ ਨੂੰ ਵਾਹਿਗੁਰੂ ਦੀ ਸਰੂਪ ਰੂਪੀ (ਜਾਇ) ਜਗ੍ਹਾ ਪ੍ਰਗਟ ਹੋ ਜਾਂਦੀ ਹੈ।

ਨਾਮੁ ਨਿਰੰਜਨ ਉਚਰਾਂ ਪਤਿ ਸਿਉ ਘਰਿ ਜਾਂਈ ॥' (ਅੰਗ ੧੨੩੯)
'ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥' (ਅੰਗ ੩੧੬)
'ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥' (ਅੰਗ ੨੬੫)

**ਮੰਨੈ; ਮਗੁ ਨ ਚਲੈ ਪੰਥੁ :**—੧. ਵਾਹਿਗੁਰੂ ਜੀ ਦੇ ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਦੁਨੀਆਂ ਦੀ ਦੇਵਤਿਆਂ ਦੀ ਉਪਾਸ਼ਨਾਂ 'ਕੋਈ ਹੰਨੇ ਦੀ, ਕੋਈ ਬੰਨੇ ਦੀ, ਕੋਈ ਪਹਾੜਾਂ ਵਾਲੀ ਰੰਨੇ ਦੀ, ਢੋਲ ਢਮੱਕਾ ਸਰਵਰ ਦਾ।" ਆਦਿ ਉਪਾਸ਼ਨਾਂ ਹਨ ਇਨ੍ਹਾਂ ਦੀ ਉਪਾਸ਼ਨਾਂ (ਵ) ਨਾਨ੍ਹਾ ਭੇਖ ਰੂਪ (ਮਗੁ) ਪਗਡੰਡੀਆਂ ਦੇ (ਪੰਥੁ) ਰਸਤੇ (ਨ) ਨਹੀਂ ਚਲਦੇ। ਉਹ ਫੇਰ ਕਿਸ ਰਸਤੇ ਚਲਦੇ ਹਨ ਜੀ ? ਤਾਂ ਫ਼ੁਰਮਾਉਂਦੇ ਹਨ (ਚਲੈ ਪੰਥੁ) 'ਗੁਰਮੁਖਿ ਗਾਡੀ ਰਾਹੁ ਚਲਾਇਆ ॥' (ਵਾਰ ੫ ਪਉੜੀ ੧੩ ਭਾ: ਗੁ:) ਜੋ ਗੁਰਮਤਿ ਦਾ ਭਗਤੀ ਸਹਿਤ ਗਿਆਨ ਦਾ ਰਸਤਾ ਹੈ ਇਸ ਰਸਤੇ ਵਿਚ ਉਹ ਗੁਰਮੁਖ ਚਲਦੇ ਹਨ। ਜਿਵੇਂ :-'ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥' (ਅੰਗ ੧੪੦੬)

'ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ ਪੈਰੀ ਪਾਇਆ ॥'
(ਵਾਰ ੬ ਪਉੜੀ ੨ ਭਾ: ਗੁ:)

੨. ਨਾਮ ਦਾ ਮੰਨਣ ਕਰਨ ਵਾਲਾ ਗੁਰਮੁਖ (ਮਗੁ) ਮੌਤ ਦੇ (ਪੰਥੁ) ਰਸਤੇ (ਨ ਚਲੈ) ਨਹੀਂ ਚਲਦਾ। ਭਾਵ ਮੁਕਤ ਹੋ ਜਾਂਦਾ ਹੈ।

੩. ਜੋ ਗੁਰਮੁਖ ਅਕਾਲ ਪੁਰਖ ਦੇ ਨਾਮ ਨੂੰ ਮੰਨਣ ਵਾਲਾ ਹੈ ਉਹ ਦੁਨੀਆਂ ਦੇ (ਮਗੁ) ਮਾਰਗਾਂ ਵਿਚ ਜੰਮਣ ਮਰਨ ਨੂੰ ਨਹੀਂ ਚਲਦਾ। (ਨ ਚਲੈ ਪੰਥੁ) ਪਰਮਾਰਥ ਦੇ (ਪੰਥੁ) ਰਸਤੇ ਵਿਚੋਂ ਚਲਾਇਮਾਨ ਨਹੀਂ ਹੁੰਦਾ। ਹਰ ਵਕਤ ਉਹ ਪ੍ਰਮਾਰਥ ਦੇ ਪ੍ਰੇਮ ਰੂਪ ਰਸਤੇ ਵਿਚ ਪ੍ਰੇਮਾ-ਭਗਤੀ ਸਹਿਤ ਚਲਦਾ ਹੈ।

'ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਇ ॥' (੧੪੦)

੪. ਗੌਣੀ ਪਾਠ ਮੰਨ ਕੇ (ਮੰਨੈ ਮਗੁਨ ਚਲੈ ਪੰਥ) ਵਾਹਿਗੁਰੂ ਦੇ ਨਾਮੁ ਦਾ ਮੰਨਣ ਕਰਨ ਵਾਲਾ (ਮਗੁ ਨ) ਮਸਤ ਹੋ ਕੇ (ਪੰਥੁ) ਪ੍ਰਮਾਰਥ ਦੇ, ਪ੍ਰੇਮ ਦੇ ਰਸਤੇ ਵਿੱਚ ਚਲਦਾ ਹੈ।

ਪਰ ਪਾਠ (ਮੰਨੈ; ਮਗੁ ਨ ਚਲੈ ਪੰਥੁ) ਨੰਨਾ ਵਖਰਾ ਕਰਨਾ। ਇਹ ਪਾਠ ਹੀ ਨਿਸਚੇ ਕਰਕੇ ਸ਼ੁੱਧ ਹੈ। ਏਥੇ ਗੱਗੇ ਨੂੰ ਔਂਕੁੜ ਹੈ। ਪਹਿਲੇ ਪਾਤਸ਼ਾਹ ਜੀ ਦੇ ਜਿਥੇ ਇਕ ਥਾਂ ਬਚਨ ਆਉਂਦੇ ਹਨ ਉਨ੍ਹਾਂ ਦੇ ਦੂਜੇ ਥਾਂ ਪ੍ਰਮਾਣ ਆ ਜਾਂਦੇ ਹਨ। ਜਿਵੇਂ ਇਸੇ ਪਾਠ ਬਾਰੇ ਮਲਾਰ ਦੀਆਂ ਅਸਟਪਦੀਆਂ ਵਿਚ ਆਇਆ ਹੈ। 'ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ ॥' (ਅੰਗ ੧੨੭੫)

**ਮੰਨੈ; ਧਰਮ ਸੇਤੀ ਸਨਬੰਧੁ :—** ੧. ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਨ ਵਾਲੇ ਹਨ, ਉਨ੍ਹਾਂ ਦਾ ਧਰਮ ਨਾਲ ਸਬੰਧ ਹੁੰਦਾ ਹੈ। ਉਹ ਧਰਮੀ ਪੁਰਸ਼ ਬਣ ਜਾਂਦੇ ਹਨ। ਸਤਿਗੁਰੂ ਜੀ ਦੇ ਬਖਸ਼ੇ ਹੋਏ ਪੰਜਾਂ ਕਕਾਰਾਂ ਦੀ ਰਹਿਤ ਵਾਲੇ ਧਰਮ ਦੇ ਨਾਲ ਐਸਾ ਪੱਕਾ ਸਬੰਧ ਹੋ ਜਾਂਦਾ ਹੈ। ਫੇਰ ਸਰੀਰ ਭਾਵੇਂ ਨਾਸ ਹੋ ਜਾਵੇ ਪਰ ਧਰਮ ਨਾਲੋਂ ਸਬੰਧ ਨਹੀਂ ਟੁਟਦਾ। ਕੋਈ ਤਾਕਤ ਤੋੜ ਨਹੀਂ ਸਕਦੀ। ਜਿਵੇਂ :—

## ਸਾਖੀ ਸਿੰਘਾਂ ਦੇ ਸ਼ਹੀਦ ਹੋਣ ਦੀ

੨੯ ਫ਼ਰਵਰੀ ਸੰਨ ੧੭੧੬ ਮੁਤਾਬਕ ੧੭੭੩ ਨੂੰ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਨਾਲ ੭੪੦ ਹੋਰ ਕੈਦੀ ਸਿੰਘ ਜਲੂਸ ਦੀ ਸ਼ਕਲ ਵਿਚ ਦਿੱਲੀ ਪੁਜੇ। ਸਭ ਤੋਂ ਮੋਹਰੇ ਦੋ ਹਜ਼ਾਰ ਸਿੰਘਾਂ ਦੇ ਸੀਸ ਨੇਜ਼ਿਆਂ ਤੇ ਟੰਗੇ ਹੋਏ ਸਨ ਤੇ ਮਗਰ ਸਾਰੇ ਸਿੰਘ ਕੈਦੀ ਸਨ। ਇਤਿਹਾਸ ਵਿਚ ਲਿਖਿਆ ਹੈ ਕਿ ਇਸ ਤੋਂ ਬਿਨਾਂ ਸ਼ਹੀਦ ਸਿੰਘਾਂ ਦੇ ਸੀਸ ਦੇ ਲੱਦੇ ਹੋਏ ਸੱਤ ਸੌ ਗੱਡੇ ਵੀ ਨਾਲ ਸਨ। ਰਸਤੇ ਵਿਚ ਸਿੰਘ 'ਸਾਧੋ ਇਹ ਤਨ ਮਿਥਿਆ ਜਾਨੋ' ਆਦਿਕ ਵੈਰਾਗਮਈ ਸ਼ਬਦ ਪੜ੍ਹਦੇ ਤੇ ਜੈਕਾਰੇ ਛੱਡਦੇ ਰਹੇ। ਸਿੰਘਾਂ ਨੂੰ ਬਾਜ਼ਾਰਾਂ ਵਿਚ ਫੇਰ ਕੇ ਫਿਰ ਕੈਦ ਕਰ ਦਿਤਾ ਗਿਆ। ਬਾਦਸ਼ਾਹ ਫ਼ਰੁਖਸੀਅਰ ਨੇ ਹੁਕਮ ਦਿਤਾ ਕਿ ਸਾਰੇ ਸਿੰਘਾਂ ਨੂੰ ਕਤਲ ਕੀਤਾ ਜਾਵੇ। ਕਤਲ ਤੋਂ ਬਚਣ ਦੀ ਇਕੋ ਸ਼ਰਤ ਹੈ ਕਿ ਸਿੰਘ ਮੁਸਲਮਾਨ ਹੋਣਾ ਕਬੂਲ ਕਰ ਲੈਣ, ਜੇਹੜਾ ਮੁਸਲਮਾਨ ਨ ਹੋਵੇ ਉਸ ਨੂੰ ਕਤਲ ਕਰ ਦਿਤਾ ਜਾਵੇ।

ਇਸ ਹੁਕਮ ਪਿਛੋਂ ਸੌ ਸਿੰਘ ਰੋਜ਼ ਦਾ ਕਤਲ ਕਰਨ ਦੀ ਗੋਂਦ ਗੁੰਦੀ ਗਈ।



ਸ਼ਹਿਰ ਵਿਚ ਢੌਂਡੀ ਪਿਟਵਾਈ ਗਈ ਕਿ ਲੋਕ ਸਿੰਘਾਂ ਨੂੰ ਕਤਲ ਹੁੰਦਿਆਂ ਹੋਇਆਂ ਦੇਖਣ ਆਉਣ, ਸਿੰਘਾਂ ਨੂੰ ਖੁਲ੍ਹੀ ਥਾਂ ਕਤਲ ਕੀਤਾ ਜਾਵੇਗਾ। ਦੁਨੀਆਂ ਮੌਤ ਕੋਲੋਂ ਡਰਦੀ ਹੈ ਪਰ ਸਿੰਘ ਮੌਤ ਨਾਲ ਪਿਆਰ ਕਰਦੇ ਹਨ। ਕਤਲੇ-ਆਮ ਦੇ ਮੈਦਾਨ ਵਿਚ ਕਾਜ਼ੀ, ਇਕ ਇਕ ਸਿੰਘ ਨੂੰ ਪੁਛਦਾ 'ਕੀ ਤੂੰ ਮੁਸਲਮਾਨ ਹੋਣ ਨੂੰ ਤਿਆਰ ਹੈਂ? ਜੇ ਮੁਸਲਮਾਨ ਹੋ ਜਾਵੇਂਗਾ ਤਾਂ ਤੇਰੀ ਸਜ਼ਾਏ ਮੌਤ ਮੁਆਫ ਕੀਤੀ ਜਾਵੇਗੀ।' ਪਰ ਧੰਨ ਸਤਿਗੁਰੂ ਜੀ ਤੇ ਧੰਨ ਸਤਿਗੁਰੂ ਜੀ ਦੇ ਸਿੰਘ। ਜਿਨ੍ਹਾਂ ਦੀਆਂ ਰਗਾਂ ਵਿੱਚੋਂ ਖੰਡੇ ਦਾ ਅੰਮ੍ਰਿਤ ਲੰਘਿਆ ਸੀ ਉਨ੍ਹਾਂ ਨੇ ਮੌਤ ਤੋਂ ਕੀ ਡਰਨਾ ਸੀ? ਜਿਨ੍ਹਾਂ ਪਹਿਲਾਂ ਹੀ ਸਿਰ ਗੁਰੂ ਕੀ ਭੇਟਾ ਕਰਕੇ ਅੰਮ੍ਰਿਤ ਲਿਆ ਸੀ। ਸਿੰਘ ਅੱਗੋਂ ਉੱਤਰ ਦਿੰਦੇ 'ਕਾਜ਼ੀ ਅਸੀਂ ਸਤਿਗੁਰਾਂ ਤੋਂ ਬੇਮੁਖ ਨਹੀਂ ਹੋਣਾ, ਛੇਤੀ ਕਰ ਸਾਨੂੰ ਜਿਸ ਮੌਤ ਦਾ ਡਰ ਦਿੰਦਾ ਹੈਂ, ਉਹ ਸ਼ਹੀਦੀ ਦਾ ਜਾਮ ਪਿਲਾ ਦੇ। ਜਿਸ ਨੂੰ ਪੀ ਕੇ ਅਸੀਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਛੇਤੀ ਜਾ ਕੇ ਫ਼ਤੇ ਗਜਾਈਏ। ਸਿੰਘ ਕੀ? ਜੋ ਮੌਤ ਕੋਲੋਂ ਡਰ ਜਾਵੇ। ਸੋ ਪਹਿਲੇ ਦਿਨ ਸੌ ਦਾ ਸੌ ਸਿੰਘ ਸ਼ਹੀਦ ਹੋ ਗਿਆ। ਇਸੇ ਪ੍ਰਕਾਰ ਹਰ ਰੋਜ਼ ਸਿੰਘ ਸ਼ਹੀਦ ਹੋਣ ਲੱਗੇ। ਠੀਕ ਇਸੇ ਸਮੇਂ ਇਕ ਅਸਚਰਜ ਘਟਨਾ ਹੋਈ। ਮੁਸਲਮਾਨ ਫੌਜੀਆਂ ਨੇ ਰਸਤੇ ਵਿਚ ਆਉਂਦਿਆਂ ਹੀ ਇੱਕ ਵਿਆਹ ਕਰਕੇ ਡੋਲੀ ਲਈ ਆਉਂਦਾ ੧੯-੨੦ ਸਾਲ ਦਾ ਭੁਝੰਗੀ ਸਿੰਘ ਭੀ ਫੜ ਲਿਆ ਸੀ, ਜੋ ਬੰਦਾ ਸਿੰਘ ਜੀ ਦੇ ਨਾਲ ਦਿੱਲੀ ਪੁਜ ਗਿਆ ਸੀ। ਇਹ ਮਾਂ ਦਾ ਇਕਲੌਤਾ ਪੁਤਰ ਸੀ। ਉਸਦੀ ਮਾਂ ਦਿੱਲੀ ਵਿਚ ਪੁੱਜੀ ਤੇ ਉਸਨੇ ਪੁਤਰ ਨੂੰ ਛੁਡਾਉਣ ਵਾਸਤੇ ਭਾਰੇ ਯਤਨ ਕੀਤੇ, ਪਰ ਕੋਈ ਸਫਲਤਾ ਨਾ ਹੋਈ। ਅਖੀਰ ਇੱਕ ਦਿਨ ਮਾਈ ਬਾਦਸ਼ਾਹ ਦੀ ਸਵਾਰੀ ਅੱਗੇ ਲੇਟ ਗਈ ਅਤੇ ਬਹੁਤ ਵਿਰਲਾਪ ਕਰਕੇ ਪੁਕਾਰ ਕੀਤੀ। ਫ਼ਰੁਖਸੀਅਰ ਨੇ ਹਾਥੀ ਰੋਕ ਲਿਆ ਤੇ ਮਾਈ ਨੂੰ ਪੁਛਿਆ, 'ਤੂੰ ਕਿਉਂ ਰੋਂਦੀ ਹੈਂ?' ਮਾਈ ਨੇ ਕਿਹਾ, ਜਹਾਂ ਪਨਾਹ ਅੱਜ ਮੇਰੇ ਬੇਕਸੂਰ ਪੁੱਤਰ ਨੇ ਕਤਲ ਹੋ ਜਾਣਾ ਹੈ, ਓਹ ਸਿੱਖ ਨਹੀਂ, ਹਿੰਦੂ ਹੈ। ਉਸਨੂੰ ਰਸਤੇ ਵਿਚੋਂ ਤੁਹਾਡੇ ਫੌਜੀ ਐਵੇਂ ਫੜ ਲਿਆਏ ਹਨ।' ਇਹ ਸੁਣਕੇ ਬਾਦਸ਼ਾਹ ਨੇ ਉਸੇ ਵੇਲੇ ਆਪਣੇ ਪਾਸ ਖੜ੍ਹੇ ਅਹਿਦੀਏ ਨੂੰ ਦੁੜਾਇਆ ਕਿ ਛੇਤੀ ਜਾਹ, ਉਸਨੂੰ ਕਿਤੇ ਜਲਾਦ ਕਤਲ ਨਾ ਕਰ ਦੇਣ। ਜਦ ਬਾਦਸ਼ਾਹ ਦੇ ਭੇਜੇ ਦੂਤ ਨੇ ਜਾਕੇ ਵੇਖਿਆ ਤਾਂ ਉਹ ਲੜਕਾ ਕਤਲਗਾਹ ਵਿਚ ਸ਼ਹੀਦ ਹੋਣ ਲਈ ਤਿਆਰ ਖਲੋਤਾ ਸੀ। ਉਸ ਆਦਮੀ ਨੇ ਉਸ ਨੂੰ ਛੁਡਾ ਕੇ ਬਾਦਸ਼ਾਹ ਕੋਲ ਲੈ ਆਂਦਾ। ਲੜਕੇ ਨੇ ਆਉਂਦਿਆਂ ਹੀ ਪੁਛਿਆ 'ਕੀ ਕਾਰਨ ਹੈ ਬਾਦਸ਼ਾਹ! ਮੈਨੂੰ ਮੇਰੇ ਭਰਾਵਾਂ ਨਾਲੋਂ ਕਿਉਂ

ਵਿਛੋੜ ਦਿਤਾ ਗਿਆ ਹੈ? ਬਾਦਸ਼ਾਹ ਨੇ ਕਿਹਾ:– 'ਤੇਰੀ ਮਾਂ ਨੇ ਕਿਹਾ ਕਿ ਤੂੰ ਸਿੱਖ ਨਹੀਂ, ਇਸ ਲਈ ਤੈਨੂੰ ਰਹਿਮ ਕਰਕੇ ਛਡਿਆ ਜਾ ਰਿਹਾ ਹੈ।'

ਭੁਝੰਗੀ ਸਿੰਘ :–ਹੈਂ ਕੌਣ ਕਹਿੰਦਾ ਹੈ, ਮੈਂ ਸਿੱਖ ਨਹੀਂ, ਮੇਰੀ ਤਾਂ ਮਾਤਾ ਮਰ ਚੁਕੀ ਹੈ। ਜੇਕਰ ਇਹ ਮੇਰੀ ਮਾਤਾ ਹੁੰਦੀ ਤਾਂ ਜ਼ਰੂਰ ਮੈਨੂੰ ਸਿੱਖ ਦੱਸਦੀ। ਮੈਨੂੰ ਹਿੰਦੂ ਦੱਸਣ ਵਾਲੀ ਕਮਜ਼ੋਰ ਦਿਲ ਮੇਰੀ ਮਾਤਾ ਨਹੀਂ। ਮੇਰੀ ਧਰਮ ਦੀ ਮਾਤਾ ਸਾਹਿਬ ਕੌਰ ਜੀ ਹੈ। ਮੈਂ ਤਾਂ ਸਿੱਖ ਹਾਂ! ਪੱਕਾ ਸਿੱਖ। ਮੈਂ ਸਤਿਗੁਰੂ ਜੀ ਦਾ ਅੰਮ੍ਰਿਤ ਪਾਨ ਕੀਤਾ ਹੈ। ਛੇਤੀ ਕਰੋ ਮੈਨੂੰ ਸ਼ਹੀਦ ਕਰੋ, ਤਾਂ ਕਿ ਮੈਂ ਆਪਣੇ ਸੱਚਖੰਡ ਜਾ ਰਹੇ ਵੀਰਾਂ ਤੋਂ ਪਿੱਛੇ ਨਾ ਰਹਿ ਜਾਵਾਂ।' ਬਾਦਸ਼ਾਹ ਨੇ ਕਿਹਾ :–ਤੇਰੀ ਮਾਂ ਝੂਠ ਨਹੀਂ ਕਹਿੰਦੀ, ਨਾਲੇ ਤੂੰ ਸਿੱਖੀ ਲਈ ਕੁਮੌਤੇ ਕਿਉਂ ਮਰਦਾ ਹੈਂ? ਜਾਹ! ਅਜੇ ਤੇਰੀ ਉਮਰ ਖਾਣ ਹੰਡਾਣ ਦੀ ਹੈ। ਮਾਂ ਨੂੰ ਜਾ ਕੇ ਸੁਖ ਦੇ।' ਭੁਝੰਗੀ ਸਿੰਘ ਨੇ ਕਿਹਾ :–'ਨਾ ਬਾਦਸ਼ਾਹ! ਖ਼ੁਦਾ ਤੇਰਾ ਭਲਾ ਕਰੇ, ਤੂੰ ਮੈਨੂੰ ਵਾਪਸ ਕਤਲਗਾਹ ਵੱਲ ਹੀ ਭੇਜ ਦੇ। ਚਾਰ ਦਿਨਾਂ ਦੇ ਜੀਵਨ ਲਈ ਮੇਰੀ ਵੈਰਨ ਮਾਂ, ਮੈਨੂੰ ਮੇਰੇ ਸਤਿਗੁਰਾਂ ਤੋਂ ਵਿਛੋੜ ਰਹੀ ਹੈ। 'ਛੇਤੀ ਕਰੋ, ਮੈਨੂੰ ਮੇਰੇ ਭਰਾਵਾਂ ਕੋਲ ਹੀ ਭੇਜ ਦਿਉ। ਮੈਂ ਬੇਮੁਖ ਨਹੀਂ ਹੋਣਾ ਚਾਹੁੰਦਾ, ਦੇਰ ਨਾ ਲਾਓ, ਮੇਰੇ ਰਸਤੇ ਵਿਚ ਰੋਕ ਨਾ ਪਾਓ। ਦੇਖੋ ਮੇਰੇ ਕਤਲ ਹੋ ਰਹੇ ਸਾਥੀਆਂ ਲਈ ਆਕਾਸ਼ ਵਿੱਚ ਬਿਬਾਣ ਖੜੇ ਹਨ, ਉਹ ਉਨ੍ਹਾਂ ਤੇ ਚੜ੍ਹਕੇ ਗੁਰਪੁਰੀ ਜਾ ਰਹੇ ਹਨ, ਹਾਇ ਮੈਨੂੰ ਉਨ੍ਹਾਂ ਨਾਲ ਜਾਣ ਤੋਂ ਨਾ ਰੋਕੋ।'

ਸਿਦਕੀ ਸਿੰਘ ਦੀਆਂ ਗੱਲਾਂ ਨੇ ਪੱਥਰ ਦਿਲਾਂ ਨੂੰ ਵੀ ਮੋਮ ਕਰ ਦਿਤਾ। ਬਾਦਸ਼ਾਹ ਦੇ ਮਨ ਤੇ ਵੀ ਅਸਰ ਹੋਇਆ ਤੇ ਕਹਿਣ ਲੱਗਾ, ਹੱਛਾ ਜਾਹ, ਮੈਂ ਤੈਨੂੰ ਸਿੱਖ ਹੋਣ ਤੇ ਵੀ ਛੱਡਦਾ ਹਾਂ।' ਪਰ ਭੁਝੰਗੀ ਸਿੰਘ ਓਥੋਂ ਹਿੱਲੇ ਹੀ ਨਾ ਤੇ ਅੱਖਾਂ ਚੋਂ ਨੀਰ ਵਗੀ ਤੇ ਕਹੀ ਜਾਏ :–'ਬਾਦਸ਼ਾਹ, ਮੈਂ ਕੱਲਿਆਂ ਜੀਉਣਾ ਨਹੀਂ ਚਾਹੁੰਦਾ। 'ਮੇਰਾ ਸਿਰ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨਾ ਜਾਵੇ' ਕਹਿੰਦਾ ਕਹਿੰਦਾ ਖੁਸ਼ੀ ਨਾਲ ਸ਼ਹੀਦ ਹੋ ਗਿਆ।*

ਜੋ ਸੰਬੰਧ ਪੰਜਾਂ ਪਿਆਰਿਆਂ ਦੁਆਰਾ ਅੰਮ੍ਰਿਤ ਛਕ ਕੇ ਸਿਖੀ ਧਰਮ ਨਾਲ

---

*ਕਈਆਂ ਨੇ ਲਿਖਿਆ ਹੈ ਕਿ ਭੁਝੰਗੀ ਸਿੰਘ ਨੇ ਕਿਹਾ ਜੇ ਮੈਨੂੰ ਜ਼ਰੂਰ ਹੀ ਛਡਣਾ ਹੈ ਤਾਂ ਬਾਕੀ ਦੇ ਸਿੰਘਾਂ ਨੂੰ ਵੀ ਛਡ। ਤਾਂ ਫਰੁਖਸੀਅਰ ਨੇ ਹੁਕਮ ਦਿਤਾ ਕਿ ਇਸ ਨੂੰ ਵੀ ਛਡ ਦਿਓ ਤੇ ਬਾਕੀ ਸਿੰਘਾਂ ਨੂੰ ਵੀ ਛੱਡ ਦਿਓ। ਸੋ ਕਤਲ ਹੋਣ ਤੋਂ ੬੦ ਕੁ ਸਿੰਘਾਂ ਨੂੰ ਇਸ ਲੜਕੇ ਦੇ ਸਿਦਕ ਨੇ ਬਚਾ ਲਿਆ।



ਪੈ ਚੁਕਾ ਸੀ, ਉਸ ਤੋਂ 'ਨਾ ਮੌਤ ਦਾ ਡਰ, ਨਾ ਲਾਲਚ, ਨਾ ਮਾਂ ਦਾ ਮੋਹ ਹਿਲਾ ਸਕਿਆ। ਸਿੰਘ ਆਪਣੇ ਸਿਦਕ ਵਿਚ ਅਡੋਲ ਰਿਹਾ। ਕੋਈ ਵੀ ਸਿੰਘ ਧਰਮ ਤੋਂ ਪਿੱਛੇ ਨਹੀਂ ਹਟਿਆ।

ਉਸ ਮੌਕੇ ਤੇ ਹਾਜ਼ਰ ਜਿਨ੍ਹਾਂ ਹਿੰਦੁਸਤਾਨੀਆਂ ਤੇ ਯੂਰਪੀਨਾਂ ਨੇ ਸਭ ਕੁਝ ਅੱਖੀਂ ਡਿੱਠਾ, ਉਹ ਲਿਖਦੇ ਹਨ ਕਿ ਆਪਣੇ ਗੁਰੂ ਉੱਪਰ ਇਨ੍ਹਾਂ ਦੀ ਸ਼ਰਧਾ ਤੇ ਭਗਤੀ ਹੈਰਾਨ ਕਰਨ ਵਾਲੀ ਸੀ। ਮੌਤ ਤੋਂ ਰਤੀ ਭਰ ਭੈ ਨਹੀਂ ਸਨ ਖਾਂਦੇ। ਉਹ ਜਲਾਦ ਨੂੰ 'ਮੁਕਤ' ਜਾਂ 'ਆਜ਼ਾਦੀ-ਦਾਤਾ' ਕਹਿੰਦੇ ਸਨ, ਅਤੇ ਬੜੇ ਚਾਅ ਉਤਸ਼ਾਹ ਨਾਲ ਉਸ ਨੂੰ ਆਵਾਜ਼ਾਂ ਮਾਰ ਮਾਰ ਕਹਿੰਦੇ ਸਨ, 'ਮੁਕਤ ਮਿੱਤਰਾ' ਮੈਨੂੰ ਪਹਿਲਾਂ ਸ਼ਹੀਦ ਕਰ।

ਇਸਿ ਸਬੰਧੀ ਇਕ ਹੋਰ ਮੁਸਲਮਾਨ ਇਤਿਹਾਸਕਾਰ ਗੁਲਾਮ ਹੁਸੈਨ ਖਾਂ, ਆਪਣੀ ਰਚਨਾ 'ਸਿਆਰੁਲ ਮੁਤਾਖਰੀਨ' ਵਿਚ ਲਿਖਦਾ ਹੈ ਕਿ ਅਨੋਖੀ ਗੱਲ ਇਹ ਹੈ ਕਿ ਇਹ ਲੋਕ ਕਤਲ ਸਮੇਂ ਨਾ ਕੇਵਲ ਪੱਕੇ ਤੇ ਅਡੋਲ ਹੀ ਰਹੇ, ਸਗੋਂ ਮਰਨ ਲਈ ਪਹਿਲ ਬਾਰੇ ਆਪੋ ਵਿਚ ਝਗੜਦੇ ਸਨ। ਹਰ ਕੋਈ ਕਹਿੰਦਾ ਸੀ ਕਿ ਪਹਿਲਾਂ ਮੇਰੀ ਵਾਰੀ ਹੈ। ਹਰੇਕ ਜੱਲਾਦ ਨੂੰ ਮਨਾਉਣ ਤੇ ਪਰੇਰਨ ਦੇ ਯਤਨ ਕਰਦਾ ਸੀ ਕਿ ਮੈਨੂੰ ਵਾਰੀ ਪਹਿਲਾਂ ਦੇਵੀਂ।

ਸੋ ਜੋ ਵੀ ਸਤਿਗੁਰੂ ਜੀ ਦੇ ਨਾਮ ਨੂੰ, ਉਪਦੇਸ਼ ਨੂੰ ਮੰਨ ਕੇ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਰਹਿੰਦਾ ਹੈ ਉਸਦਾ ਧਰਮ ਨਾਲ ਪੱਕਾ ਸੰਬੰਧ ਪੈ ਜਾਂਦਾ ਹੈ ਉਸ ਨੂੰ ਫੇਰ ਕੋਈ ਤਾਕਤ ਵੀ ਤੋੜ ਨਹੀਂ ਸਕਦੀ। ਸਰੀਰ ਭਾਵੇਂ ਨਾਸ ਹੋ ਜਾਵੇ ਪਰ ਸਿੰਘ ਦਾ ਸਿਦਕ ਸਤਿਗੁਰੂ ਜੀ ਆਪ ਕਾਇਮ ਰਖਦੇ ਹਨ। ਜਿਵੇਂ ਭਾਈ ਤਾਰੂ ਸਿੰਘ ਜੀ ਨੇ ਖੋਪਰਾ ਲੁਹਾ ਲਿਆ ਪਰ ਕੇਸ ਤੇ ਦਾਹੜਾ ਨਹੀਂ ਕਤਲ ਹੋਣ ਦਿਤੇ। ਭਾਈ ਸ਼ਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਆਦਿਕ ਬੇਅੰਤ ਸਿੰਘ ਸ਼ਹੀਦ ਹੋਏ ਪਰ ਸਿਖੀ ਸਿਦਕ ਨਹੀਂ ਛਡਿਆ। ਤੇ ਉਨ੍ਹਾਂ ਦਿਆਂ ਕਾਰਨਾਮਿਆਂ ਸ਼ਹੀਦੀਆਂ ਨੂੰ ਦੇਖ ਕੇ ਆਪ-ਮੁਹਾਰੇ ਹੀ ਸਾਰਿਆਂ ਦੇ ਮੂੰਹੋਂ ਨਿਕਲ ਪੈਂਦਾ ਕਿ 'ਧੰਨ ਸਤਿਗੁਰੂ, ਧੰਨ ਸਿੱਖੀ, ਧੰਨ ਸਤਿਗੁਰੂ ਦੇ ਸਿਦਕੀ ਸਿੰਘ!' ਸੋ ਭਾਗਾਂ ਵਾਲਿਓ ਆਓ ਆਪਾਂ ਵੀ ਅੰਮ੍ਰਿਤ ਛਕ ਕੇ ਸਤਿਗੁਰੂ ਜੀ ਨਾਲ ਪੱਕਾ ਧਰਮ ਦਾ ਸਬੰਧ ਪਾ ਕੇ ਲੋਕ ਸੁਖੀ ਪ੍ਰਲੋਕ ਸੁਹੇਲੇ ਹੋਈਏ।

੨. ਜਿਹੜੇ ਗੁਰਮੁਖ ਪਿਆਰੇ ਅਕਾਲ ਪੁਰਖ ਦੇ ਨਾਮ ਦਾ ਮੰਨਣ ਕਰਨ ਵਾਲੇ ਹਨ ਉਹਨਾਂ ਦਾ ਸਤਿ, ਸੰਤੋਖ, ਦਇਆ, ਧਰਮ, ਵੀਚਾਰ, ਕਰੁਣਾ,

ਮੁਦਤਾ, ਮੈਤ੍ਰੀ, ਉਪੇਖਿਆ ਆਦਿ ਗੁਣਾਂ ਦੇ (ਸਨ) ਸਹਿਤ (ਬੰਧੁ) ਸੰਬੰਧ ਹੋ ਜਾਂਦਾ ਹੈ। ਉਹ ਧਰਮੀ ਪੁਰਖ ਮੰਨਿਆ ਜਾਂਦਾ ਹੈ। ਉਸਦਾ ਧਰਮ ਤੇ ਗੁਣਾਂ ਨਾਲ ਸੰਬੰਧ ਹੋ ਜਾਂਦਾ ਹੈ। ਪਾਪਾਂ ਨਾਲ ਸੰਬੰਧ ਨਹੀਂ ਰਹਿੰਦਾ।

ਵਾ:-ਉਹਨਾਂ ਦਾ ਸਤਿ, ਸੰਤੋਖਾਦਿ ਗੁਣਾਂ ਦੇ (ਸਨ) ਸਹਿਤ ਹੋਕੇ ਪ੍ਰਮੇਸਰ ਨਾਲ (ਬੰਧੁ) ਸੰਬੰਧ ਪੈ ਜਾਂਦਾ ਹੈ।*

੩. ਜਿਵੇਂ ਜਨਕ ਰਾਜੇ ਨੂੰ ਇੱਛਾ ਹੋਈ ਕਿ ਧਰਮ ਰਾਜੇ ਨੂੰ ਮਿਲ ਚਲੀਏ। ਜਮਪੁਰੀ ਵੇਖੀਏ, ਫਿਰ ਸਾਰੀ ਜਮਪੁਰੀ ਖਾਲੀ ਕਰਵਾਈ ਸੀ:-

'ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚ ਉਦਾਸੀ।
ਦੇਵ ਲੋਕ ਨੂੰ ਚਲਿਆ ਗਣ ਗੰਧਰਬ ਸਭਾ ਸੁਖ ਵਾਸੀ।
ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ।
ਧਰਮਰਾਇ ਨੋ ਆਖਿਓਨ ਸਭਨਾ ਦੀ ਕਰਿ ਬੰਦ ਖਲਾਸੀ।
ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ।
ਗਹਿਣੇ ਧਰਿਅਨੁ, ਇਕ ਨਾਉ; ਪਾਪਾਂ ਨਾਲਿ ਕਰੈ ਨਿਰਜਾਸੀ।
ਪਾਸੰਗਿ ਪਾਪ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ।
ਨਰਕਹੁ ਛੁਟੇ ਜੀਅ ਜੰਤ ਕਟੀ ਗਲੋ ਸਿਲਕ ਜਮ ਫਾਸੀ।
ਮੁਕਤਿ ਜੁਗਤਿ ਨਾਵੈ ਕੀ ਦਾਸੀ॥ (ਵਾਰ ੧੦ ਪਉੜੀ ੩)

'ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ॥ (੧੦੭੬)

ਇਉਂ ਜੋ ਨਾਮ ਦਾ ਮੰਨਣ ਕਰਨ ਵਾਲਾ ਗੁਰਮੁਖ ਧਰਮ ਰਾਜਾ ਪਾਸ ਜਮ ਪੁਰੀ ਵਿਚ ਚਲਿਆ ਜਾਵੇ ਤਾਂ ਉਸਦਾ ਧਰਮਰਾਜਾ ਵੀ ਆਦਰ ਸਤਿਕਾਰ ਕਰਦਾ ਹੈ। ਉਸਦਾ ਧਰਮ ਰਾਜੇ (ਸੇਤੀ) ਨਾਲ (ਸਨਬੰਧੁ) ਸੰਬੰਧ ਹੋ ਜਾਂਦਾ ਹੈ।

ਯਥਾ:-'ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ॥' (ਅੰਗ ੧੨੪੮)

ਜਮਕਾਲ ਭੇਟਾ ਦੇ ਕੇ ਮਿਲਦਾ ਹੈ। ਨਿੱਤ ਦਾ ਸੇਵਕ ਹੋ ਜਾਂਦਾ ਹੈ।

੪. ਨਾਮ ਦੇ ਮੰਨਣ ਵਾਲੇ ਜੋ ਗੁਰਮੁਖ ਸੰਤ ਭਗਤ ਹਨ ਉਹਨਾਂ ਦਾ ਧਰਮ, ਅਰਥ, ਕਾਮ, ਮੋਖ ਆਦਿ ਪਦਾਰਥਾਂ ਦੇ ਨਾਲ ਸੰਬੰਧ ਹੋ ਜਾਂਦਾ ਹੈ ਭਾਵ ਇਨ੍ਹਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

---

*ਵਾ:-ਜੋ ਨਾਮ ਦਾ ਮੰਨਣ ਕਰਦੇ ਹਨ ਉਹਨਾਂ ਦਾ ਧਰਮ ਨਾਲ ਸਬੰਧ ਹੋ ਜਾਂਦਾ ਹੈ ਵਿਆਹਾਦਿਕ ਵੀ ਤੇ ਹੋਰ ਕੰਮ ਵੀ ਪੁੰਨਾਅਰਥੀ ਪ੍ਰਮੇਸਰ ਕਰ ਦਿੰਦਾ ਹੈ। ਉਹਨਾਂ ਨੂੰ ਮਾਇਆ ਖਰਚ ਨਹੀਂ ਕਰਨੀ ਪੈਂਦੀ। ਜਿਵੇਂ ਨਾਮਦੇਵ ਦੀ ਛਪਰੀ ਬੰਨ੍ਹੀ, ਦੇਹੁਰਾ ਫੇਰਿਆ, ਕਬੀਰ ਜੀ ਦਾ ਜੱਗ ਸੰਪੂਰਨ ਕੀਤਾ, ਧੰਨੇ ਦੀਆਂ ਗਊਆਂ ਚਾਰੀਆਂ।



**ਐਸਾ ਨਾਮੁ ਨਿਰੰਜਨੁ ਹੋਇ:-** ਸਤਿਗੁਰੂ ਜੀ ਫੁਰਮਾਉਂਦੇ ਹਨ ਐਹੋ ਜਿਹਾ (ਨਿਰੰਜਨੁ) ਸੁੱਧ ਸਰੂਪ ਪ੍ਰਮੇਸਰ ਦੇ ਨਾਮ ਦਾ ਮਹਾਤਮ (ਹੋਇ) ਹੁੰਦਾ ਹੈ।

**ਜੇ ਕੋ ਮੰਨਿ ਜਾਣੈ ਮਨਿ ਕੋਇ:-** ਜੇ ਕੋਈ ਪ੍ਰਮੇਸ਼ਰ ਦੇ ਨਾਮ ਦਾ ਮੰਨਣ ਕਰਨਾ ਮਨ ਵਿਚ ਜਾਨਣਾ ਕਰੇ ਤਾਂ ਉਹ ਪੁਰਖ ਉਸ (ਨਿਰੰਜਨੁ) ਸੁੱਧ ਸਰੂਪ ਦਾ ਰੂਪ ਹੀ ਹੋ ਜਾਂਦਾ ਹੈ।

## ਪੰਦ੍ਰਵੀਂ ਪਉੜੀ ਪ੍ਰਾਰੰਭ

**ਮੰਨੈ; ਪਾਵਹਿ ਮੋਖੁ ਦੁਆਰੁ॥ ਮੰਨੈ; ਪਰਵਾਰੈ ਸਾਧਾਰੁ॥
ਮੰਨੈ; ਤਰੈ ਤਾਰੇ ਗੁਰੁ ਸਿਖ॥ ਮੰਨੈ; ਨਾਨਕ ਭਵਹਿ ਨ ਭਿਖ॥
ਐਸਾ ਨਾਮੁ; ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ; ਮਨਿ ਕੋਇ॥੧੫॥**

ਹਜ਼ੂਰ ਕ੍ਰਿਪਾ ਕਰਕੇ ਮੰਨਣ ਦਾ ਹੋਰ ਮਹਾਤਮ ਫੁਰਮਾਉਂਦੇ ਹਨ ਕਿਤੇ ਜਾਣ ਦੀ ਲੋੜ ਨਹੀਂ ਪੈਂਦੀ।

**ਮੰਨੈ; ਪਾਵਹਿ ਮੋਖੁ ਦੁਆਰੁ:-** ੧. ਜੋ ਗੁਰਮੁਖ ਪ੍ਰਮੇਸਰ ਦੇ ਨਾਮ ਦਾ ਮੰਨਣ ਕਰਦੇ ਹਨ ਉਹ (ਮੋਖੁ ਦੁਆਰੁ) ਮੁਕਤੀ ਦਾ ਦੁਆਰਾ ਪਾ ਲੈਂਦੇ ਹਨ ਜਾਂ ਉਹ (ਦੁਆਰੁ) ਸੰਸਾਰ ਵਿਚ ਹੀ (ਮੋਖੁ) ਮੁਕਤੀ (ਪਾਵਹਿ) ਪਾ ਲੈਂਦੇ ਹਨ। ਭਾਵ ਆਵਾਗਉਣ ਤੋਂ ਰਹਿਤ ਹੋ ਜਾਂਦੇ ਹਨ। ਵਾ:-(ਦੁਆਰੁ) ਦਰਵਾਜ਼ੇ ਵਿਚ ਹੀ ਭਾਵ ਘਰ ਵਿਚ ਬੈਠੇ ਹੀ (ਮੋਖੁ) ਮੁਕਤੀ (ਪਾਵਹਿ) ਪਾ ਲੈਂਦੇ ਹਨ।

'ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥' (ਅੰਗ ੧੪੨੦)

ਵਾ:-ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਨੌਂ ਗੋਲਕਾਂ ਰੂਪ (ਦੁਆਰੁ) ਦੁਆਰਿਆਂ ਵਾਲੇ ਸਰੀਰ ਤੋਂ (ਮੋਖੁ) ਮੁਕਤੀ (ਪਾਵਹਿ) ਪਾ ਲੈਂਦੇ ਹਨ।

ਯਥਾ:-'ਗੁਰਮਤਿ ਮਾਨਿਆ ਮੋਖੁ ਦੁਆਰੁ॥' (ਅੰਗ ੮੩੩)

'ਜੰਮਣ ਮਰਨੋ ਬਾਹਰੇ ਪਰਉਪਕਾਰੀ ਜਗ ਵਿਚ ਆਏ॥' (ਭਾ: ਗੁਰਦਾਸ ਜੀ)

ਵਾ:-ਮੁਕਤੀ ਦੇ ਚਾਰ ਦਰਵਾਜ਼ੇ ਮੰਨੇ ਹਨ:-੧. (ਸਮ) ਮਨ ਦੀਆਂ ਵਾਸ਼ਨਾਂ ਰੋਕਣੀਆਂ, ੨. ਸੰਤੋਖ, ੩. ਸਤਿਸੰਗਤਿ, ੪. ਬ੍ਰਹਮ ਗਿਆਨ।

ਵਾਹਿਗੁਰੂ ਦੇ ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ (ਮੋਖੁ) ਮੁਕਤੀ ਦਾ (ਦੁਆਰੁ) ਦੁਆਰਾ (ਦਰਵਾਜ਼ਾ) ਬ੍ਰਹਮ ਗਿਆਨ ਪ੍ਰਾਪਤ ਕਰ ਲੈਂਦੇ ਹਨ। (ਸਤਿਸੰਗਤ ਵਿਚ ਮਿਲ ਕੇ ਸਮ ਸਾਧਨ ਤੇ ਸੰਤੋਖ ਧਾਰਨ ਕਰਕੇ)।

**ਮੰਨੈ ਪਰਵਾਰੈ ਸਾਧਾਰੁ** :—ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖਿ ਆਪ ਸੁਧਰਦੇ ਤੇ ਆਪਦੇ ਪਰਵਾਰ ਨੂੰ ਨਾਮ ਦੇ ਮੰਨਣ ਵਿਚ ਲਾ ਕੇ ਸੁਧਾਰ ਲੈਂਦੇ ਹਨ ਜਿਵੇਂ ਕਬੀਰ ਸਾਹਿਬ ਜੀ ਨੇ 'ਸਣ ਕਿਕਾ ਕਿਕੀ' ਕਮਾਲੇ ਤੇ ਕਮਾਲੀ ਤੇ ਲੋਈ ਸਮੇਤ ਸਾਰੇ ਪਰਵਾਰ ਨੂੰ ਨਾਮ ਦੇ ਮੰਨਣ ਵਿੱਚ ਲਾਕੇ ਲਾਇਕ ਗੁਰਮੁਖਿ ਜੀਵਨ ਵਾਲੇ ਬਣਾਕੇ ਭਗਤੀ ਸਹਿਤ ਗਿਆਨ ਦੇ ਬੇੜੇ ਤੇ ਚਾੜ੍ਹ ਕੇ, ਸੁਧਾਰ ਕੇ, ਤਾਰਿਆ ਹੈ ਯਥਾ :—'ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥' (ਅੰਗ ੩੩੭) ਇਉਂ ਨਹੀਂ ਚਾਹੀਦਾ ਕਿ ਸਿੰਘ ਦੇ ਕਛਹਿਰਾ ਪਾਇਆ ਹੋਵੇ ਤੇ ਸਿੰਘਣੀ ਸਾਹੜੀ ਜਾਂ ਧੋਤੀ ਹੀ ਬੰਨ੍ਹੀ ਫਿਰੇ। ਜੋ ਗੁਰੂ ਕਾ ਸਿੰਘ ਹੈ ਉਸਦੇ ਘਰ ਵਾਲੀ ਨੂੰ ਸਾੜ੍ਹੀ, ਲਾਂਗੜ ਧੋਤੀ ਆਦਿ ਨਹੀਂ ਬੰਨ੍ਹਣੀ ਚਾਹੀਦੀ। ਪੰਜਾਂ ਕਕਾਰਾਂ ਦੀ ਪੂਰੀ ਰਹਿਤ ਰੱਖਣੀ ਚਾਹੀਦੀ ਹੈ। ਹਜ਼ੂਰ ਨੇ 'ਨਰ ਮਨੁਖਾ ਨੋ ਏਕੁ ਨਿਧਾਨਾ ॥' (ਅੰਗ ੭੯੭) ਦੀ ਮਹਾਨ ਬਖਸ਼ਸ਼ ਕੀਤੀ ਹੈ। ਗੁਰਸਿਖ ਆਪ ਅੰਮ੍ਰਿਤ ਛਕਦੇ ਤੇ ਸਾਰੇ ਪਰਵਾਰ ਨੂੰ ਛਕਾ ਕੇ ਪੰਜਾਂ ਕਕਾਰਾਂ ਦੀ ਰਹਿਤ ਰਖਾਉਂਦੇ ਹਨ, ਭਜਨ ਸਿਮਰਨ ਵਿਚ ਲੌਂਦੇ ਹਨ। 'ਸਿੱਖ ਸਿੱਖਣੀ ਮਿਲ ਬਹੇ ਚਰਚਾ ਕਰੇ ਅਪਾਰ। ਭਜਨ ਸਿਖਾਏ ਪੁਤ੍ਰ ਕਉ ਹਰਿ ਭਜ ਬਾਰੰਬਾਰ॥'(ਸੌ ਸਾਖੀ) ਯਥਾ :—'ਪ੍ਰਭ ਤੂ ਠਾਕੁਰ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ ॥' ਇਉਂ ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਨ ਵਾਲੇ ਹਨ। ਉਹ ਪਰਵਾਰਾਂ ਦੇ ਪ੍ਰਵਾਰਾਂ ਨੂੰ ਲਾਇਕ ਬਣਾ ਕੇ ਉਧਾਰ ਦਿੰਦੇ ਹਨ। ਯਥਾ :—

'ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥' (ਅੰਗ ੬੦੯)
'ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥' (ਅੰਗ ੧੨੪੧)
'ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥' (ਅੰਗ ੭੧੦)

## ਸਾਖੀ ਭਾਈ ਆਕਲ ਦੀ ਪੁਤਰੀ ਦੀ

'ਘਰ ਵੱਡੇ ਇਕ ਗ੍ਰਾਮ ਮਹਿਂ ਗੁਰਸਿਖ ਬਸਹਿ ਤਿਖਾਨ।
ਰਾਮਦਾਸ ਸਤਿਗੁਰੂ ਤੇ ਸਿੱਖੀ ਧਰੀ ਮਹਾਨ ॥'

ਭਾਈ ਆਕਲ ਜੀ ਚੌਥੇ ਪਾਤਿਸ਼ਾਹ ਜੀ ਦੇ ਸਿੱਖ ਸਨ। 'ਵੱਡੇ ਘਰ' ਇਨ੍ਹਾਂ ਦੇ ਪਿੰਡ ਦਾ ਨਾਮ ਸੀ। ਸ਼ਰਧਾ ਤੇ ਭਰੋਸੇ ਸਹਿਤ ਛੇ ਮਹੀਨੇ ਪਿਛੋਂ ਸਤਿਗੁਰੂ



ਜੀ ਦੇ ਦਰਸ਼ਨ ਕਰਨ ਜਾਇਆ ਕਰਦਾ ਸੀ। ਉਸਦੇ ਘਰ ਇਕ ਪੁੱਤਰੀ ਨੇ ਜਨਮ ਲਿਆ। ਜਦੋਂ ਸੱਤ ਬਰਸਾਂ ਦੀ ਹੋਈ ਤਾਂ ਭਾਈ ਆਕਲ ਜੀ ਨੇ ਇਸ ਦਾ ਸਨਬੰਧ ਕਿਸੇ ਥਾਂ ਕਰਨਾ ਚਾਹਿਆ। ਉਸ ਸਮੇਂ ਦੇ ਰਿਵਾਜ ਅਨੁਸਾਰ ਬਾਮ੍ਹਣ ਨੂੰ ਬੁਲਾ ਕੇ ਕਿਹਾ ਕਿ ਜਾਹ ਮੇਰੀ ਲੜਕੀ ਦੀ ਕਿੱਤੇ ਸਗਾਈ (ਕੁੜਮਾਈ) ਕਰਿ ਆ। ਉਹ ਭਾਲਦਾ ਭਾਲਦਾ 'ਫਿਰਯੋ ਕਿਤਿਕ ਥਲ ਮਿਲਯੋ ਨ ਹਾਣੀ। ਖੋਜਤ ਆਯੋ ਪੁਰ ਤੁਕਲਾਣੀ।' ਤੁਕਲਾਣੀ ਨੱਗਰ ਵਿਚ ਪਹੁੰਚ ਗਿਆ। ਉਸ ਪਿੰਡ ਵਿਚ ਇਕ ਸਾਦਾ ਨਾਮੇ ਤ੍ਰਿਖਾਣ ਰਹਿੰਦਾ ਸੀ। ਉਸਦੇ ਪੁਤਰ ਸਾਧੂ ਨੂੰ ਯੋਗ ਜਾਣ ਕੇ ਉਸ ਨਾਲ ਭਾਈ ਆਕਲ ਦੀ ਲੜਕੀ ਦੀ ਕੁੜਮਾਈ ਕਰ ਦਿਤੀ। ਜਦੋਂ ਵਾਪਸ ਆ ਕੇ ਭਾਈ ਆਕਲ ਜੀ ਨੂੰ ਦੱਸਿਆ ਤਾਂ 'ਸੁਨਿ ਆਕੁਲ ਨੇ ਬੂਝਣ ਕਰਯੋ। ਗੁਰ ਕੇ ਸਿੱਖ ਕਿ ਨਹੀਂ ਨਿਹਰਯੋ ? ਬਿਪ੍ਰ ਕਹੈ ਮੈਂ ਨਹੀਂ ਬਿਚਾਰਾ। ਨੀਕੋ ਏਕ ਨਿਕੇਤ ਨਿਹਾਰਾ।' ਕਈ ਸਾਲਾਂ ਮਗਰੋਂ ਵਿਆਹ ਦਾ ਦਿਨ ਨੀਅਤ ਕੀਤਾ। ਜੰਞ ਆ ਗਈ, ਭਲੀ ਪ੍ਰਕਾਰ ਸੇਵਾ ਕਰਕੇ ਆਪਣੀ ਸਪੁਤਰੀ ਦਾ ਅਨੰਦ ਕਾਰਜ ਭਾਈ ਸਾਧੂ ਨਾਲ ਕਰ ਦਿਤਾ। ਪਰ ਭਾਈ ਆਕਲ ਜੀ ਨੇ ਪਛਾਣ ਲਏ ਕਿ ਇਹ ਮੇਰੇ ਸੰਬੰਧੀ ਤਾਂ ਸੁਲਤਾਨ ਦੇ ਉਪਾਸ਼ਕ ਹਨ। ਬੜਾ ਦੁਖੀ ਹੋਇਆ ਅਤੇ ਆਪਣੀ ਪੁੱਤਰੀ ਜਿਸ ਨੂੰ ਜਨਮ ਤੋਂ ਲੈਕੇ ਸਿਖਿਆ ਦੇ ਦੇ ਕੇ ਗੁਰਸਿੱਖੀ ਵਿਚ ਪ੍ਰਪੱਕ ਕੀਤਾ ਸੀ। ਹੁਣ ਉਸਨੂੰ ਫੇਰ ਦ੍ਰਿੜ ਰਹਿਣ ਵਾਸਤੇ ਉਪਦੇਸ਼ ਦੇਣ ਲੱਗਾ ਕਿ ਹੇ ਪੁੱਤਰੀ ! ਤੇਰੇ ਸਹੁਰੇ ਸੁਲਤਾਨ ਦੇ ਉਪਾਸ਼ਕ ਹਨ, ਪਰ ਤੂੰ ਕਿਸੇ ਨੂੰ ਨਹੀਂ ਮੰਨਣਾ। ਤੇਰਾ ਮੱਥਾ ਸਤਿਗੁਰੂ ਜੀ ਤੋਂ ਬਿਨਾਂ ਹੋਰ ਕਿਸੇ ਦੇ ਅੱਗੇ ਨ ਝੁਕੇ। ਸਤਿਗੁਰੂ ਜੀ ਭਲੀ ਕਰਨਗੇ। ਬੀਬੀ ਦ੍ਰਿੜ ਨਿਸਚੇ ਵਾਲੀ ਇਹ ਗਲ ਸੁਣਕੇ ਬਹੁਤ ਦੁਖੀ ਹੋਈ। ਸੋਚਣ ਲਗੀ ! ਬੜੀ ਅਣਬਣ ਗੱਲ ਬਣ ਗਈ ਹੈ। ਪਰ ਚਿਤ ਡੋਲਿਆ ਨਹੀਂ, ਸਗੋਂ ਅਰਦਾਸ ਵਿਚ ਜੁੜਕੇ ਬੇਨਤੀਆਂ ਕਰਨ ਲਗੀ ਹੇ ਸਚੇ ਪਾਤਸ਼ਾਹ, ਮੀਰੀ ਪੀਰੀ ਦੇ ਮਾਲਕ ਹੁਣ ਆਪ ਮੇਰੀ ਸਹਾਇਤਾ ਕਰੋ। ਜਿਸ ਤਰ੍ਹਾਂ ਜੁੱਗਾਂ ਤੋਂ ਲੈ ਕੇ ਕਰਦੇ ਆਏ ਹੋ 'ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ ॥' ਦ੍ਰੋਪਦੀ ਦੀ ਲਾਜ ਰਖੀ, ਪ੍ਰਹਲਾਦ ਦੀ ਰਖਿਆ ਕੀਤੀ, ਨਾਮ ਦੇਵ ਦੀ ਸਹਾਇਤਾ ਕੀਤੀ, ਉਸੇ ਤਰ੍ਹਾਂ ਮੇਰੀ ਸਹਾਇਤਾ ਕਰੋ। ਤੇ ਮੇਰੇ ਸਹੁਰੇ ਆਪਣੇ ਸਿਖ ਬਣਾ ਲਓ। ਮੇਰੇ ਤੇ ਮਿਹਰ ਕਰੋ, ਤਰਸ ਕਰੋ। 'ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥ ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥' ਹੇ ਜਗਤ ਗੁਰੂ ਜੀ, ਫੇਰ ਤੁਹਾਡਾ ਕੀ ਉਪਕਾਰ ਹੋਇਆ ਜੇ ਕਰਮ ਹੀ ਨਾ ਨਾਸ ਹੋਇ। ਸ਼ੇਰ ਦੀ ਸ਼ਰਨ ਵਿਚ ਜਾਣ ਦਾ ਕੀ

ਲਾਭ ਜੇ ਫੇਰ ਵੀ ਗਿਦੜ ਹੀ ਗ੍ਰਸਦੇ ਰਹਿਣ ? ਸ਼ੇਰ ਰੂਪ ਸਤਿਗੁਰੂ ਜੀ ਤੁਹਾਡੀ ਸ਼ਰਨ ਲੈਣ ਦਾ ਫੇਰ ਕੀ ਲਾਭ ਜੇ ਕਰਮਾਂ ਰੂਪੀ ਗਿੱਦੜ ਫੇਰ ਵੀ ਗ੍ਰਸਦੇ ਰਹੇ ? 'ਤੁਧਨੋ ਛੋਡਿ ਜਾਈਐ ਪ੍ਰਭ ਕੈ ਧਰਿ ॥' ਫੇਰ ਤੁਹਾਨੂੰ ਛਡਕੇ ਹੋਰ ਕਿਸ ਪਾਸੇ ਜਾਈਏ। 'ਆਨ ਨ ਬੀਆ ਤੇਰੀ ਸਮਸਰਿ ॥' ਤੁਹਾਡੇ ਬਰਾਬਰ ਹੋਰ (ਬੀਆ) ਦੂਜਾ ਕੋਈ ਨਹੀਂ ਹੈ। ਸੋ ਕ੍ਰਿਪਾ ਕਰੋ ਜੇ ਮੇਰੇ ਮੱਥੇ ਤੇ ਕੋਈ ਮਾੜਾ ਲੇਖ ਮੇਰੇ ਕੀਤੇ ਕਰਮਾਂ ਅਨੁਸਾਰ ਪਿਆ ਵੀ ਹੈ ਤਾਂ ਵੀ ਆਪ ਕ੍ਰਿਪਾ ਕਰੋ ਮੇਰਾ ਬੁਰਾ ਲੇਖ ਮੇਟ ਦਿਓ। ਲੋਕ ਪ੍ਰਲੋਕ ਵਿਚ ਤੁਸੀਂ ਹੀ ਲੇਖ ਲਿਖਣ ਵਾਲੇ ਹੋ। ਤੇ ਤੁਸੀਂ ਹੀ ਮੇਟਣ ਨੂੰ ਸਮਰਥ ਹੋ। ਇਉਂ ਬੇਨਤੀਆਂ ਕਰਨ ਲਗ ਪਈ। ਸਹੁਰੇ ਘਰ ਪਿੰਡ ਤੁਕਲਾਣੀ ਨੂੰ ਜਾਂਦਿਆਂ ਰਸਤੇ ਵਿਚ ਹੀ ਸਤਿਗੁਰੂ ਛੇਵੇਂ ਪਾਤਸ਼ਾਹ ਜੀ ਦਾ ਡੇਰਾ ਪਿੰਡ ਡਰੋਲੀ ਭਾਈ ਸਾਈਂ ਦਾਸ ਜੀ ਦੇ ਘਰ ਸੀ। ਗਰਮੀਆਂ ਦੀ ਰੁਤ ਹੋਣ ਕਰਕੇ ਅੰਮ੍ਰਿਤ ਵੇਲੇ ਹੀ ਜੰਞ ਵਿਦਾ ਕਰ ਦਿਤੀ ਗਈ। ਰਾਹ ਵਿਚ ਜਾਂਦਿਆਂ ਭਾਈ ਸਾਦਾ ਹੋਰ ਜਾਂਞੀਆਂ ਸਮੇਤ ਅਗੇ ਨਿਕਲ ਗਿਆ ਤੇ ਡੋਲੀ ਨੂੰ ਕਹਾਰਾਂ ਨੇ ਚੁਕਿਆ ਹੈ ਤੇ ਭਾਈ ਸਾਧੂ ਜੀ ਕੁਛ ਪਿਛੇ ਰਹਿ ਗਏ। ਦੂਰੋਂ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਦੀ ਆਵਾਜ਼ ਜਦੋਂ ਭਾਈ ਆਕਲ ਦੀ ਪੁਤਰੀ ਦੇ ਕੰਨਾਂ ਵਿਚ ਪਈ ਤਾਂ ਚਿਤ ਖੁਸ਼ੀ ਨਾਲ ਖਿੜ ਗਿਆ। ਕਹਾਰਾਂ ਨੂੰ ਪੈਸੇ ਦੇ ਕੇ ਕਿਹਾ ਕਿ ਡੋਲਾ ਸਤਿਗੁਰੂ ਜੀ ਦੇ ਡੇਰੇ ਵਲ ਲੈ ਚੱਲੋ। ਕਹਾਰ ਲਾਲਚ ਵੱਸ ਹੋਕੇ ਉਸ ਪਾਸੇ ਨੂੰ ਤੁਰ ਪਏ। ਡੇਰੇ ਤੋਂ ਕੁਝ ਦੂਰੀ ਤੇ ਹੀ ਬੀਬੀ ਡੋਲੀ ਵਿਚੋਂ ਉੱਤਰ ਗਈ ਤੇ ਤੁਰ ਕੇ ਸਤਿਗੁਰਾਂ ਦੇ ਚਰਨਾਂ ਵਿਚ ਪਹੁੰਚੀ ਅਤੇ 'ਜੁਗ[1] ਕਰਿ ਜੋਰਿ ਬੰਦਨਾ ਕੀਨਿ। ਬੈਠੀ ਸ਼ਬਦ ਬਿਖੈ ਚਿਤ ਦੀਨਿ ॥'

ਜਦੋਂ ਸ੍ਰੀ ਆਸਾ ਜੀ ਦੀ ਵਾਰ ਦਾ ਭੋਗ ਪਿਆ ਤਾਂ ਸਤਿਗੁਰੂ ਜੀ ਨੇ ਪੁਛਿਆ ਬੀਬੀ ਵਿਆਹ ਵਾਲੇ ਕੱਪੜੇ ਪਾਏ ਹੋਏ ਹਨ ਕਿਧਰੋਂ ਆਈ ਹੈਂ, ਕੀ ਕਾਰਨ ਹੈ ? ਤਾਂ ਬੀਬੀ ਨੇ ਸਾਰੀ ਬੇਨਤੀ ਕਹਿ ਸੁਣਾਈ ਕਿ 'ਸਰਵਰ ਕੇ ਸੇਵਕ ਸਸੁਰਾਰੇ। ਇਹ ਚਿੰਤਾ ਚਿਤ ਭਈ ਉਦਾਰੇ। ਅਬਿ ਮੈਂ ਦਰਸ਼ਨ ਕਰਿ ਹੌਂ ਗੁਰ ਕਾ। ਪੂਰਨ ਹੋਇ ਮਨੋਰਥ ਉਰ ਕਾ। ਸੁਨਿ ਕੰਨਯਾ ਤੇ ਭਏ ਕ੍ਰਿਪਾਲ। ਹੇਰੀ ਸ਼ਰਧਾ ਭਾਉ ਬਿਸਾਲ ॥ ਸ੍ਰੀ ਮੁਖ ਤੇ ਅੰਮ੍ਰਿਤ ਸਮ ਕਹਯੋ। ਤੇਰੋ ਲੇਖ ਇਸੀ ਬਿਧਿ ਲਹਯੋ। ਚਲਿ ਆਈ ਸਤਿ ਸੰਗਤਿ ਸ਼ਰਨੀ। ਲਿਖਹਿੰ ਲੇਖ ਅਬਿ ਜਿਉਂ ਸ਼ੁਭ ਕਰਨੀ ॥' ਫੇਰ ਬੀਬੀ ਨੇ ਭੇਟਾ ਚਰਨਾਂ ਵਿਚ ਰਖੀ ਜੋ ਘਰੋਂ ਲੈਕੇ ਆਈ ਸੀ ਅਤੇ ਹੋਰ ਨਿੰਮ੍ਰਤਾ ਨਾਲ ਬੇਨਤੀਆਂ ਕੀਤੀਆਂ। 'ਸੁਨਿ ਪ੍ਰਸੰਨ ਗੁਰ ਬਾਕ

1. ਦੋਵੇਂ ਹਥ ਜੋੜ ਕੇ।



ਬਖਾਨਾ। ਨਵੋਂ ਲੇਖ ਲਿਖਿਬੋ ਤੁਵ ਠਾਨਾ। ਪਿਤਾ ਤੋਹਿ ਸਿਖ, ਸੋ ਤੇ ਤਰਯੋ। ਘਰ ਸਸੁਰਾਰ ਕ੍ਰਿਤਾਰਥ ਕਰਯੋ ॥੩੫॥ ਸਿਖੀ ਦਾਨ ਦੀਨਿ ਹਮ ਤੋਹੀ। ਅਧਿਕ ਸਿਖ ਸੁਤ ਤੇਰੋ ਹੋਹੀ। ਪਤਿ ਭੀ ਸਿਖ ਹੋਇ ਹੈ ਭਲੇ। ਗੁਰ ਸਿੱਖੀ ਕੇ ਮਾਰਗ ਚਲੇ ॥੩੬॥' ਇਤਨੀ ਦੇਰ ਨੂੰ ਭਾਈ ਸਾਧੂ ਭੀ ਚਰਨਾਂ ਵਿਚ ਆ ਪਹੁੰਚਾ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਉਸਦਾ ਚਿਤ ਵੀ ਠੰਢਾ ਹੋ ਗਿਆ ਤੇ ਨਮਸਕਾਰ ਕਰਕੇ ਬੈਠ ਗਿਆ। ਹਜ਼ੂਰ ਨੇ ਕਿਹਾ ਭਾਈ ਸਾਧੂ ਤੇਰਾ ਸਹੁਰਾ ਗੁਰੂ ਕਾ ਸਿਖ ਹੈ ਅਤੇ ਉਸਦੀ ਲੜਕੀ ਨਾਲ ਤੇਰਾ ਸੰਬੰਧ ਹੋਇਆ ਹੈ। ਤੂੰ ਹੁਣ ਤੁਰਕ ਦੀ ਸੇਵਾ ਛਡ ਕੇ ਗੁਰੂ ਨਾਨਕ ਸਾਹਿਬ ਦਾ ਸਿਖ ਬਣ ਜਾ। ਹਿੰਦੂ ਘਰ ਵਿਚੋਂ ਜਨਮ ਪ੍ਰਾਪਤ ਕਰਕੇ ਕਿਉਂ ਤੁਰਕ ਦੀ ਸੇਵਾ ਵਿਚ ਬਿਅਰਥ ਗਵਾਉਂਦਾ ਹੈ ? ਤੁਰਕ ਦਾ ਜੂਠਾ ਖਾਣਾ ਇਹ ਮੰਦਮਤੀ ਦੀ ਗੱਲ ਹੈ, ਇਹ ਛਡ ਦੇ। ਭਾਈ ਸਾਧੂ ਜੋ ਦਰਸ਼ਨ ਕਰਕੇ ਸਤਿਗੁਰਾਂ ਤੋਂ ਕੁਰਬਾਨ ਹੋ ਚੁੱਕਾ ਸੀ। ਸਤਿਗੁਰੂ ਜੀ ਨੇ ਐਸੀ ਕ੍ਰਿਪਾ ਦ੍ਰਿਸ਼ਟੀ ਪਾਈ ਨਿਹਾਲ ਕਰ ਦਿਤਾ। ਚਰਨੀਂ ਪੈ ਗਿਆ, ਲੱਗਾ ਬੇਨਤੀਆਂ ਕਰਨ, ਕਿ ਮੈਨੂੰ ਵੀ ਆਪਣਾ ਸਿਖ ਬਣਾ ਲਓ। ਸਤਿਗੁਰੂ ਜੀ ਨੇ ਉਸਦੇ ਚਿੱਤ ਸ਼ਰਧਾ ਵਧੀ ਦੇਖਕੇ ਆਪਣਾ ਸਿਖ ਬਣਾ ਲਿਆ ਤੇ ਸਤਿਨਾਮੁ ਦਾ ਉਪਦੇਸ਼ ਦਿਤਾ। ਸਿਖ ਬਣ ਕੇ ਡੋਲਾ ਲੈਕੇ ਵਿਦਾ ਹੋਇਆ। ਜਦੋਂ ਘਰ ਪਹੁੰਚਾ ਤਾਂ ਸਾਰਾ ਪ੍ਰਵਾਰ ਸੰਬੰਧੀ ਨਾਲ ਲੈਕੇ ਦੋਹਾਂ (ਪਤੀ ਸਤੀ) ਨੂੰ ਸਰਵਰ ਦੇ ਮੁਕਾਮ ਤੇ ਮੱਥਾ ਟਿਕਾਉਣ ਲਈ ਲੈਕੇ ਗਏ, ਜਾਂਦਿਆਂ ਸਾਰ ਭਾਈ ਸਾਧੂ ਨੇ ਲੱਤ ਮਾਰੀ ਅਤੇ ਕਹਿਣ ਲਗਾ ਮੈਂ ਗੁਰੂ ਕਾ ਸਿਖ ਬਣ ਗਿਆ ਹਾਂ ਇਸ ਮੁਕਾਮ ਨੂੰ ਢਾਹ ਦੇਵਾਂਗਾ। ਸਾਰਿਆਂ ਨੇ ਬੜਾ ਜ਼ੋਰ ਲਾਇਆ ਪਰ ਸਾਧੂ ਨੇ ਇਕ ਨ ਮੰਨੀ। ਮੱਥਾ ਤਾਂ ਕੀ ਟੇਕਣਾ ਸੀ ਸਗੋਂ ਢਾਹੁਣ ਦੀ ਤਿਆਰੀ ਕਰ ਲਈ। ਸਾਰੇ ਕਹਿਣ ਲਗ ਪਏ ਕਿ ਇਸ ਨੂੰ ਸਰਵਰ ਨੇ ਕਮਲਾ ਕਰ ਦਿਤਾ ਹੈ, ਇਹ ਬਾਵਰਾ ਹੋ ਗਿਆ ਹੈ। ਇਉਂ ਕਹਿੰਦੇ ਸਾਰੇ ਸੌਂ ਗਏ। ਭਾਈ ਸਾਧੂ ਨੇ ਉਠ ਕੇ ਕਹੀ ਲੈ ਕੇ ਮੁਕਾਮ ਢਾਹ ਦਿਤਾ। ਉਹ ਦਿਨੇ ਉਠਕੇ ਬਣਾ ਦਿਆ ਕਰਨ ਇਹ ਰਾਤ ਨੂੰ ਢਾਹ ਦਿਆ ਕਰੇ। ਤੇ ਅਖੀਰ ਨਿਸ਼ਾਨ ਮਿਟਾ ਕੇ ਹੀ ਹਟਿਆ। ਕੁਝ ਸਮੇਂ ਮਗਰੋਂ ਇਸਦੇ ਘਰ ਪੁੱਤਰ ਪੈਦਾ ਹੋਇਆ। ਸਤਿਗੁਰੂ ਜੀ ਦੇ ਚਰਨਾਂ ਵਿਚ ਲੈ ਕੇ ਪਹੁੰਚਾ ਤੇ ਨਾਮ ਰਖਣ ਲਈ ਬੇਨਤੀ ਕੀਤੀ। ਹਜ਼ੂਰ ਨੇ ਭਾਈ ਰੂਪਾ ਨਾਮ ਰਖਿਆ। ਜੋ ਬੜਾ ਸਿਦਕੀ ਸਿਖ ਹੋਇਆ। ਪਿਉ ਪੁਤਰ ਐਹੋ ਜਿਹੇ ਸ਼ਰਧਾ ਵਾਲੇ ਹੋਏ। ਇਕ ਦਿਨ ਬਾਹਰ ਲਕੜਾਂ ਕੱਟਦਿਆਂ ਤੇਹ ਲਗੀ, ਕੂੰਨੇ ਦਾ ਪਾਣੀ ਠੰਢਾ ਜਾਣ ਕੇ ਸੰਕਲਪ ਕੀਤਾ ਕਿ ਸਤਿਗੁਰੂ ਜੀ ਨੂੰ ਛਕਾ ਕੇ ਛਕਾਂਗੇ। ਐਸੀ

ਸਿਖਰ ਦੁਪੈਹਰੇ ਭਾਈ ਕੀ ਡਰੋਲੀ ਕੋਹ ਤੋਂ ਤੀਹ ਹਜ਼ੂਰ ਪਈ, ਖਿਚ ਦੀ ਪ੍ਰੇਮ
ਪ੍ਰੇਮ ਦੀ ਖਿਚ ਪਈ, ਹਜ਼ੂਰ ਤੀਹ ਕੋਹ ਤੋਂ ਸਿਖਰ ਦੁਪੈਹਰੇ ਭਾਈ ਕੀ ਡਰੋਲੀ
ਤੋਂ ਪ੍ਰੇਮ ਦੇ ਖਿਚੇ ਹੋਏ ਜਲ ਛਕਣ ਆਏ । ਤੇ ਇਨ੍ਹਾਂ ਦਾ ਪ੍ਰੇਮ ਦੇਖਕੇ ਬਖਸ਼ਸ਼ਾਂ
ਕੀਤੀਆਂ। ਲੰਗਰ ਚਲਾਉਣ ਲਈ ਹੁਕਮ ਕੀਤਾ ਤੇ ਬਚਨ ਕੀਤੇ ਕਿ ਤੁਹਾਡੇ
ਲੰਗਰ ਵਿਚ ਗਿੱਲਾ ਬਾਲਣ ਤਾਜ਼ਾ ਵਢਿਆ ਹੋਇਆ ਵੀ ਬਲ ਜਾਇਆ
ਕਰੇਗਾ। ਸੋ ਲੰਗਰ ਚਲਾਉਂਦੇ ਰਹੇ । ਹੁਣ ਤਕ ਉਨ੍ਹਾਂ ਦੀ ਉਲਾਦ ਲੰਗਰ
ਚਲਾਉਂਦੀ ਹੈ। ਤੇ ਪਿੰਡ ਬਾਗੜੀਆਂ ਮਲੇਰ ਕੋਟਲੇ ਦੇ ਕੋਲ ਰਹਿੰਦੇ ਹਨ।
ਦਾਸ ਨੇ ਆਪ ਅਖੀਂ ਉਨ੍ਹਾਂ ਦੇ ਲੰਗਰ ਵਿਚ ਗਿੱਲਾ ਬਾਲਣ ਬਲਦਾ ਡਿੱਠਾ ਹੈ।

ਸੋ ਇਸ ਪ੍ਰਕਾਰ ਜੋ ਸਤਿਗੁਰੂ ਜੀ ਦਾ ਉਪਦੇਸ਼ ਮੰਨਣ ਵਾਲੇ ਹਨ ਉਹ ਆਪ ਤਾਂ ਤਰਦੇ ਹੀ ਹਨ ਨਾਲ ਪ੍ਰਵਾਰ ਨੂੰ ਵੀ ਗੁਰੂ ਕਾ ਸਿਖ ਬਣਾਕੇ ਸੁਧਾਰ ਲੈਂਦੇਹਨ।

੨. ਅਕਾਲ ਪੁਰਖੁ ਦੇ ਨਾਮੁ ਦਾ ਮੰਨਣ ਕਰਨ ਵਾਲੇ ਗੁਰਮੁਖ (ਪਰਵਾਰ) ਇੰਦ੍ਰੀਆਂ ਦੇ ਨੂੰ, ਜਿਵੇਂ ਨੇਤ੍ਰ ਬਿਗਾਨੇ ਰੂਪ ਨੂੰ ਭੁਖੇ ਬਾਜਾਂ ਵਾਂਗ ਦੇਖਣ ਭਜਦੇ ਹਨ। ਕੰਨ ਪਰਾਈ ਨਿੰਦਿਆ ਅਤੇ ਆਪਦੀ ਉਸਤਤੀ ਸੁਣਨ ਵਾਸਤੇ ਖੜੇ ਹੋ ਕੇ ਲਗਦੇ ਹਨ, ਰਸਨਾਂ ਸੁਆਦਾਂ ਵਿੱਚ ਲਗਦੀ ਹੈ, ਚਮੜੀ ਸਪਰਸ਼ ਵਿਚ ਲਗਦੀ ਹੈ। ਇਸ ਇੰਦ੍ਰੀਆਂ ਰੂਪ ਪਰਵਾਰ ਨੂੰ ਵਾਹਿਗੁਰੂ ਨਾਮ ਦੇ ਸਿਮਰਨ ਦੇ ਆਸਰੇ ਸਹਿਤ ਕਰਕੇ ਰੋਕ ਲੈਂਦੇ ਹਨ। ਇਹਨਾਂ ਦਾ ਸੁਧਾਰ ਕਰ ਲੈਂਦੇ ਹਨ। ਯਥਾ:-

'ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥' (੫੧੭)

ਇਸਿ ਪ੍ਰਕਾਰ ਗੁਰਸਿਖ ਨੇਤ੍ਰਾਂ ਨੂੰ ਸਿਖਿਆ ਦਿੰਦੇ ਹਨ। 'ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥ (ਅੰਗ ੯੨੨) ਅਤੇ (ਕੰਨਾ) ਸ੍ਰਵਣਾਂ ਨੂੰ ਸਿਖਿਆ ਦਿੰਦੇ ਹਨ 'ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ। ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥ ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥' (ਅੰਗ ੯੨੨)

ਇਸ ਪ੍ਰਕਾਰ ਸਤਿਗੁਰੂ ਜੀ ਦੀ ਪਵਿਤ੍ਰ ਸਿਖਿਆ ਧਾਰਕੇ ਗੁਰਮੁਖਿ ਇੰਦ੍ਰੀਆਂ ਰੂਪੀ ਪਰਵਾਰ ਨੂੰ ਸੁਧਾਰ ਲੈਂਦੇ ਹਨ। ਬੁਰੇ ਪਾਸਿਓਂ ਹਟਾ ਲੈਂਦੇ ਹਨ। ਯਥਾ :-

'ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥ (੧੩੭੪)

ਸਤਿਗੁਰਾਂ ਨੇ ਜਦੋਂ ਧਰਮ ਰੂਪੀ ਧਣਖ ਵਿਚੋਂ ਪ੍ਰੇਮ ਦਾ ਬਾਣ ਮਾਰਿਆ ਤਾਂ ਪੈਰਾਂ ਕਰਕੇ ਕੁਸੰਗਤ ਵਲ ਨਹੀਂ ਤੁਰਦਾ । ਪਿੰਗਲੇ ਦੀ ਨਿਆਈਂ ਹੋ ਗਿਆ ਹੈ। ਜ਼ਬਾਨ ਕਰਕੇ ਕਿਸੇ ਦੀ ਨਿੰਦਾ ਨਹੀਂ ਕਰਦਾ ਇਸ ਕਰਕੇ ਗੂੰਗਾ



ਹੋ ਗਿਆ ਹੈ ਅਤੇ ਕੰਨਾਂ ਕਰਕੇ ਕਿਸੇ ਦੀ ਨਿੰਦਿਆ ਨਹੀਂ ਸੁਣਦਾ ਇਸ ਕਰਕੇ ਬੋਲਾ ਹੋ ਗਿਆ ਹੈ। ਯਥਾ:-'ਸਲੋਕ ਮ: ੨॥ ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਨਾ ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥' (ਅੰਗ ੧੩੯)

੩. (ਪਰਵਾਰ) ਜਿਹੜੀਆਂ ਬ੍ਰਿਤੀਆਂ ਹਨ । ਪ੍ਰਮਾਣ*, ਵਿਪਰਜੇ, ਨਿੰਦ੍ਰਾ, ਸਿਮ੍ਰਿਤੀ,ਵਿਕਲਪ । ਇਹ ਭੀ ਮਨ ਦਾ ਪਰਵਾਰ ਹੈ ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਬ੍ਰਿਤੀਆਂ ਰੂਪੀ ਪਰਵਾਰ ਦਾ ਭੀ (ਸਾਧਾਰੁ) ਸੁਧਾਰ ਕਰ ਲੈਂਦੇ ਹਨ।

੪. ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਸੰਸਾਰ ਦੀ ਜੰਮਣ ਮਰਣ ਦੀ, ਦੇਹ ਅਧਿਆਸ ਦੀ, ਸ੍ਵਰਗ ਲੋਕ ਬ੍ਰਹਮ ਲੋਕ ਦੇ ਸੁਖ ਦੀ, (ਪਰਵਾਰੈ) (ਵਾਰੈ) ਵਾੜ ਤੋਂ, ਹੱਦ ਤੋਂ (ਪਰ) ਪਰੇ ਹੋ ਜਾਂਦੇ ਹਨ । ਅਤੇ ਨਾਮ ਦੇ (ਸਾਧਾਰ) (ਸ+ਅਧਾਰੁ) ਆਧਾਰੁ ਦੇ (ਸਾ) ਸਹਿਤ ਹੋ ਜਾਂਦੇ ਹਨ ਵਾ ਉਨ੍ਹਾਂ ਮਨ ਧਾਰਨਾ ਤੋਂ ਹੀਣਾ (ਧਾਰੁ) ਧਾਰਨਾ ਦੇ (ਸ) ਸਹਤ ਹੋ ਜਾਂਦਾ ਹੈ । ਭਾਵ ਸੁਭ ਗੁਣ ਤੇ ਕਰਣਾਦਿਕ ਧਾਰਦਾ ਹੈ ਅਤੇ ਹੋਰਨਾਂ ਅਧਿਕਾਰੀਆਂ ਨੂੰ (ਸਾ) ਉਹ ਗੁਰਮੁਖ ਪ੍ਰਮਿਸਰ ਨੂੰ ਗੁਰੂ (ਧਾਰੁ) ਧਾਰਨ ਕਰਾਕੇ ਦੇਹ ਅਭਿਮਾਨ ਦੀ ਵਾੜ ਤੋਂ ਪਰੇ ਕਰ ਦਿੰਦੇ ਹਨ।

---

* ੧. ਪ੍ਰਮਾਣ :—ਦਿਸਣ ਵਾਲੀਆਂ ਚੀਜ਼ਾਂ ਵਿਚ ਮਨ ਦਾ ਪਰਚੇ ਰਹਿਣਾ।
ਨਿਵਿਰਤੀ='ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ ॥' (ਅੰਗ ੧੨੩੦)

੨. ਵਿਪਰਜੇ :—ਬੇਦ, ਸ਼ਾਸਤ੍ਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਸਭ ਜਗਤ ਨੂੰ ਸੱਤ (ਸੱਚਾ) ਜਾਨਣਾ ਅਤੇ ਬ੍ਰਹਮ ਨੂੰ ਅਸੱਤ ਕਰਕੇ ਜਾਨਣਾ। ਨਿਵਿਰਤੀ = ਯਥਾ :-
'ਇਹੁ ਜਗੁ ਧੂਏਂ ਕਾ ਪਹਾਰ। ਤੈ ਸਾਚਾ ਮਾਨਿਆ ਕਿਹ ਬਿਚਾਰਿ ॥' (ਅੰਗ ੧੧੮੬)

੩. ਨਿੰਦ੍ਰਾ :—ਜਾਗ੍ਰਤ ਸੁਪਨ ਦਾ ਅਭਾਵ ਤੇ ਮਨ ਬੁੱਧ ਨੇ ਅਵਿਦਿਆ ਵਿਚ ਲੀਨ ਹੋਣਾ। ਪ੍ਰਤੱਖ ਨੀਂਦ ਸੁਖੋਪਤ ਦੀ ਅਵਸਥਾ। ਨਿਵਿਰਤੀ :-
'ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥ (ਅੰਗ ੪੫੯)

੪. ਵਿਕਲਪ :—ਬ੍ਰਿਤੀ ਇਕਾਗਰ ਤਾਂ ਹੋ ਨ ਸਕਣੀ, ਫਲ ਦੀ ਇਛਾ ਬਹੁਤੀ ਕਰਨੀ। ਯਥਾ :—'ਸੇਵਾ ਥੋਰੀ ਮਾਗਨ ਬਹੁਤਾ।'' (ਅੰਗ ੭੩੮)
ਨਿਵਿਰਤੀ :- ਸੇਵਾ ਕਰਤ ਹੋਇ ਨਿਹਕਾਮੀ ॥' (ਅੰਗ ੨੮੬)

੫. ਸਿਮ੍ਰਿਤੀ :—ਭਜਨ ਸਿਮਰਨ ਦੇ ਵਕਤ ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ।
ਨਿਵਿਰਤੀ :—'ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥' (ਅੰਗ ੮੦੦)
'ਚਿਤਵਨ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥' (ਅੰਗ ੧੨੦੭)

**ਮੰਨੈ ਤਰੈ ਤਾਰੇ ਗੁਰੁਸਿਖ** :--੧. ਜੋ (ਗੁਰੁ) ਸਤਿਗੁਰੂ ਜੀ ਆਪ ਨਾਮ ਦਾ ਮੰਨਣ ਕਰਦੇ ਹਨ ਉਹ ਆਪ ਵੀ ਤਰਦੇ ਹਨ ਤੇ ਹੋਰਨਾਂ (ਸਿਖ) ਗੁਰਸਿਖਾਂ ਨੂੰ ਨਾਮ ਦਾ ਮੰਨਣ ਕਰਾ ਕੇ, ਲਿਵ ਲਗਾਕੇ ਤਾਰ ਦਿੰਦੇ ਹਨ। ਯਥਾ:-
'ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥' (ਅੰਗ ੧੪੨੩)
'ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤਿ ਮੋਹਿ ਤਾਰੈ ॥' (੧੩੦੧)
'ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ ॥'
'ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ ॥' (੧੨੪੧)

ਸਤਿਗੁਰੂ ਜੀ ਨੇ ਆਪ ਨਾਮ ਦਾ ਮੰਨਣ ਕੀਤਾ, ਭਾਰੀ ਤਪੱਸਿਆ ਤੇ ਨਿਗਰ ਕਮਾਈ ਕੀਤੀ। ਯਥਾ :-
'ਭਾਰੀ ਕਰੀ ਤਪਸਿਆ ਵਡੇਭਾਗੁ ਹਰਿ ਸਿਉ ਬਣਿ ਆਈ।' (ਵਾ: ੧ ਪ: ੨੪)
'ਇਹ ਬਿਧਿ ਕਰਤ ਤਪੱਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥ (ਦਸਮ ੫੫)

ਦਸਾਂ ਹੀ ਸਰੂਪਾਂ ਵਿਚ ਆਪ ਨਾਮ ਦਾ ਮੰਨਣ ਕੀਤਾ ਤੇ ਸਿੱਖਾਂ ਤੋਂ ਕਰਾਕੇ ਸਭ ਸ੍ਰਿਸ਼ਟੀ ਨੂੰ ਤਾਰਿਆ।
'ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ ॥' (ਵਾ: ੧ ਪ: ੨੭)
'ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰੁ ਸੁਣਾਇਆ ॥
ਕਲਿ ਤਾਰਣਿ ਗੁਰੁ ਨਾਨਕ ਆਇਆ ॥' (ਵ: ੧ ਪ: ੨੩)

ਕਿਸੇ ਪ੍ਰੇਮੀ ਨੇ ਲਿਖਿਆ ਹੈ। 'ਤਾਰੇ ਗਨੇ ਜਾਤ ਤੇਰੇ ਤਾਰੇ ਨ ਗਿਨਾਤੁ ਹੈ॥'

੨. ਜੋ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ, ਉਹ ਆਪ ਭੀ (ਤਰੈ) ਤਰ ਜਾਂਦੇ ਹਨ। ਅਤੇ ਹੋਰਨਾਂ ਅਧਿਕਾਰੀਆਂ ਨੂੰ (ਗੁਰੁ ਸਿਖ) ਗੁਰੂ ਸਾਹਿਬ ਜੀ ਦੀ ਸਿਖਿਆ ਦੇ ਕੇ (ਤਾਰੇ) ਤਾਰ ਦਿੰਦੇ ਹਨ।

ਜਿਵੇਂ (ਤਾਰੇ) ਜਹਾਜ਼ ਹੁੰਦਾ ਹੈ, ਭਾਵੇਂ ਸਾਰਾ ਪਿੰਡ ਲੱਦ ਲਈਏ ਪਾਰ ਕਰ ਦਿੰਦਾ ਹੈ। ਇਉਂ ਗੁਰਸਿਖ ਜਹਾਜ਼ ਦੀ ਨਿਆਈਂ ਹਨ। ਆਪ ਸੰਸਾਰ ਸਮੁੰਦਰ ਦੇ ਵਿਸ਼ਿਆਂ ਰੂਪ ਪਾਣੀ ਤੋਂ (ਤਰੈ) ਤਰਦੇ ਹਨ। ਅਤੇ ਹੋਰਨਾਂ ਨੂੰ ਭੀ (ਗੁਰੁ ਸਿਖ) ਸਤਿਗੁਰੂ ਸਾਹਿਬ ਜੀ ਦੀ ਸਿਖਿਆ ਦੇ ਕੇ (ਤਾਰੇ) ਤਾਰ ਦਿੰਦੇ ਹਨ।

ਯਥਾ :-ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥' (ਅੰਗ ੬੦੮)
'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥' (ਅੰਗ ੨੯੫)
'ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥' (੧੪੦)
'ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥' (ਅੰਗ ੯੨੯)
'ਆਪਿ ਤਰੈ ਤਾਰੇ ਭੀ ਸੋਇ ।।' (ਅੰਗ ੯੪੪)



'ਆਪ ਤਰੇ ਤਾਰੇਨ ਸਰਿਠਾ ॥' (ਵਾਰ ੧੨ ਪ: ੧)

ਜਿਵੇਂ ਅਤਿਅੰਤ ਸੇਵਾ ਕਰਕੇ ਤਨ ਮਨ ਧਨ ਗੁਰੂ ਕੇ ਚਰਨਾਂ ਵਿਚ ਸੌਂਪ ਕੇ ਗੁਰੂ ਕੇ ਅਨੰਨ ਸੇਵਕ ਬਣਕੇ, ਹਰੇਕ ਆਗਿਆ ਨੂੰ ਖਿੜੇ ਮੱਥੇ ਮੰਨਕੇ, ਆਪਣੀ ਹੰਗਤਾ ਛਡ ਕੇ 'ਗੁਰ ਕੈ ਗ੍ਰਿਹਿ ਸੇਵਕ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥' ਅਨੁਸਾਰ ਸੇਵਾ ਕਰਕੇ ਭਾਈ ਮੰਝ ਨੇ ਵਰ ਪ੍ਰਾਪਤ ਕੀਤਾ ਸੀ।
'ਮੰਝ ਪਿਆਰਾ ਗੁਰੂ ਨੂੰ ਗੁਰ ਮੰਝ ਪਿਆਰਾ ॥ ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ ॥'
'ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ
'ਤਿਸੁ ਲਗਿ ਮੁਕਤੁ ਭਏ ਘਨੇਰੇ ॥' (ਅੰਗ ੧੦੧)
'ਆਪ ਤਰੇ ਗੁਰਸਿਖ ਤਰੇਹੀ ॥' (ਵਾਰ ੧ ਪਉੜੀ ੩)

ਸਤਿਗੁਰੂ ਅਮਰਦਾਸ ਜੀ ਨੇ ਬਾਈ ਮੰਜੀਆਂ ਸਿੱਖਾਂ ਨੂੰ ਅਤੇ ੭੨ ਪੀਹੜੇ ਮਾਈਆਂ ਨੂੰ ਪ੍ਰਚਾਰ ਕਰਨ ਵਾਸਤੇ ਬਖਸ਼ੇ। ਉਹਨਾਂ ਪ੍ਰਚਾਰ ਕਰਕੇ ਬੇਅੰਤ ਜੀਆਂ ਨੂੰ ਤਾਰਿਆ।

ਏਸੇ ਪ੍ਰਕਾਰ ਭਾਈ ਅਦਲੀ ਨੇ ਬਾਬਾ ਬਿਧੀ ਚੰਦ ਨੂੰ ਤੇ ਬਾਬਾ ਬਿਧੀ ਚੰਦ ਨੇ ਸੁੰਦਰ ਸ਼ਾਹ ਨੂੰ ਤਾਰਿਆ।

## ਸਾਖੀ ਭਾਈ ਬਿਧੀ ਚੰਦ ਜੀ ਦੀ

ਇਕ ਵੇਰੀ ਛੇਵੇਂ ਪਾ: ਸਤਿਗੁਰੂ ਜੀ ਨੇ ਆਪਣੇ ਮਹਿਲ ਸਾਡੇ ਮਾਤਾ ਮਰਵਾਹੀ ਜੀ ਅਤੇ ਨਾਨਕੀ ਜੀ ਪਾਸ ਭਾਈ ਬਿਧੀ ਚੰਦ ਦੀ ਬਹਾਦਰੀ ਦੀ ਸਿਫਤ ਕੀਤੀ ਤਾਂ ਸ੍ਰੀ ਨਾਨਕੀ ਜੀ ਨੇ ਬੇਨਤੀ ਕੀਤੀ। ਮਹਾਰਾਜ ਜੀ! ਐਸੇ ਸਿੱਖ ਦੇ ਦਰਸ਼ਨ ਕਰਾਉ ਜੀ, ਤਾਂ ਸਤਿਗੁਰੂ ਜੀ ਨੇ ਇਕ ਸਿੱਖ ਨੂੰ ਭੇਜ ਕੇ ਭਾਈ ਬਿਧੀ ਚੰਦ ਜੀ ਨੂੰ ਬੁਲਾਇਆ ਅਤੇ ਕਿਹਾ ਕਿ ਆਪਣੀ ਪਹਿਲੀ ਵਿਥਿਆ ਸੁਣਾਉ, ਤੇਰੀਆਂ ਇਹ ਮਾਤਾਵਾਂ ਸੁਣਨਾ ਚਾਹੁੰਦੀਆਂ ਹਨ। ਤਾਂ ਬਿਧੀ ਚੰਦ ਨੇ ਕਿਹਾ 'ਮੈਂ ਪਹਿਲੇ ਚੋਰੀਆਂ ਕਰਦਾ ਸੀ। ਇਕ ਵੇਰੀ ਮੈਂ ਸਰਹਾਲੀ 'ਚੋਂ ਮੱਝਾਂ ਕੱਢੀਆਂ ਅਤੇ ਕੁਝ ਚਿਰ ਪਿਛੋਂ ਪਿੰਡ ਵਿਚ ਰੌਲਾ ਪੈ ਗਿਆ ਤੇ ਮੇਰੇ ਪਿਛੇ ਪਿਛੇ ਵਾਹਰ ਤੁਰ ਪਈ ਅਤੇ ਚੋਲ੍ਹੇ ਸਾਹਿਬ ਪਾਸ ਇਕ ਛਪੜ ਸੀ ਉਸ ਵਿਚ ਮੈਂ ਮੱਝਾਂ ਵਾੜ ਦਿਤੀਆਂ ਅਤੇ ਆਪ ਭਾਈ ਅਦਲੀ ਪਾਸ ਬੈਠ ਗਿਆ ਜੋ ਉਸ ਛੱਪੜ ਦੇ ਨੇੜੇ ਰਹਿੰਦਾ ਸੀ। ਮੈਂ ਹੱਥ ਜੋੜਕੇ ਬੇਨਤੀ ਕੀਤੀ ਹੇ ਗੁਰੂ ਕੇ ਸਿੱਖ ਮੈਂ ਤੇਰੀ ਸ਼ਰਨ ਪਿਆ ਹਾਂ ਕ੍ਰਿਪਾ ਕਰਕੇ ਮੈਨੂੰ ਦੁਸ਼ਮਣਾਂ ਤੋਂ ਬਚਾ ਲੈ, ਮੈਂ ਫੇਰ ਕਦੇ ਕੋਈ ਚੋਰੀ

ਆਦਿਕ ਨਹੀਂ ਕਰਾਂਗਾ। ਤਾਂ ਭਾਈ ਅਦਲੀ ਨੇ ਸ਼ਰਨ ਪਿਆ ਜਾਣਕੇ ਕਿਹਾ ਇਥੇ ਬੈਠ ਕੇ ਸਤਿਗੁਰੂ ਅਰਜਨ ਸਾਹਿਬ ਜੀ ਦਾ ਸਿਮਰਨ ਕਰ ਤੇਰੀ ਲੱਜਿਆ ਰੱਖ ਲੈਣਗੇ। ਇੰਨੇ ਚਿਰ ਨੂੰ ਪਿਛੋਂ ਵਾਹਰ ਭੀ ਮੱਝਾਂ ਦਾ ਪੈੜ (ਖੁਰਾ) ਖੋਜ ਵੇਖਦੀ ਆ ਗਈ ਅਤੇ ਉਸ ਛਪੜ ਤੋਂ ਅਗੇ ਕੋਈ ਖੋਜ ਨਾ ਮਿਲਿਆ ਤਾਂ ਭਾਈ ਅਦਲੀ ਜੀ ਨੂੰ ਪੁਛਿਆ ਕਿ ਸਾਡੀਆਂ ਮੱਝਾਂ ਨੂੰ ਕੋਈ ਚੋਰ ਕਢ ਲਿਆਇਆ ਹੈ ਤੁਹਾਡੇ ਪਾਸ ਤਾਂ ਨਹੀਂ ਆਇਆ? ਭਾਈ ਜੀ ਨੇ ਕਿਹਾ ਜੋ ਮੱਝਾਂ ਪਾਂਣੀ ਵਿਚ ਵੜੀਆਂ ਹਨ ਇਨ੍ਹਾਂ ਤੋਂ ਬਿਨਾਂ ਮੈਂ ਕੋਈ ਨਹੀਂ ਵੇਖੀਆਂ ਅਤੇ 'ਚੋਰ' ਆਹ ਬੈਠਾ ਹੈ, ਵੇਖ ਲਉ ਸਾਧ ਹੈ ਕਿ ਚੋਰ ਹੈ? ਤਾਂ ਉਨ੍ਹਾਂ ਕਿਹਾ ਇਹ ਮੱਝਾਂ ਤਾਂ ਜ਼ਰੂਰ ਗਿਣਤੀ ਵਿਚ ਵੀ ਓਨੀਆਂ ਹੀ ਹਨ ਜਿੰਨੀਆਂ ਚੋਰੀ ਹੋਈਆਂ ਸਨ। ਪਰ ਇਨ੍ਹਾਂ ਦੇ ਹੁਲੀਏ ਤੇ ਰੰਗ ਨਹੀਂ ਰਲਦੇ। "ਕਿਉਂਕਿ ਜੋ ਬੂਰੀਆਂ ਸਨ ਉਹ ਕਾਲੀਆਂ ਤੇ ਕਾਲੀਆਂ ਬੂਰੀਆਂ ਹੋ ਗਈਆਂ। ਜੋ ਛੇਪਰੀਆ ਸਨ ਉਹ ਕੈਂਢੀਆਂ ਤੇ ਕੈਂਢੀਆਂ ਛੇਪਰੀਆਂ। ਜੋ ਅਊਸਰਾਂ ਸਨ ਉਹ ਸੂਈਆਂ ਜੋ ਸੂਈਆਂ ਸਨ ਉਹ ਫੰਡਰਾਂ ਪ੍ਰਤੀਤ ਹੋਣ ਲਗੀਆਂ ਸਨ। ਕਹਿੰਦੇ ਇਹ ਸਾਡੀਆਂ ਨਹੀਂ। ਭਾਈ ਅਦਲੀ ਜੀ ਮਹਾਨ ਤਪਸਵੀ ਸੇਵਾ ਦੇ ਪੁੰਜ ਜੋ ਬਚਨ ਮੂੰਹੋਂ ਨਿਕਲਦਾ ਪੂਰਾ ਹੁੰਦਾ ਜਾਣਕੇ ਉਹਨਾਂ ਜਿਮੀਦਾਰਾਂ ਖਿਆਲ ਕੀਤਾ ਕਿ ਬਾਬਾ ਜੀ ਪਾਸ ਚੋਰ ਦਾ ਕੰਮ ਕੀ। ਇਹ ਤਾਂ ਕੋਈ ਜਗਿਆਸੂ ਜੀਵਨ ਸੁਧਾਰਨ ਹਿਤ ਆਇਆ ਹੈ। ਇਹ ਕਹਿਕੇ ਪਿੰਡ ਨੂੰ ਚਲੇ ਗਏ। ਪਿਛੋਂ ਭਾਈ ਅਦਲੀ ਨੇ ਕਿਹਾ ਵੇਖ ਭਾਈ ਸਤਿਗੁਰੂ ਜੀ ਦੀ ਸ਼ਕਤੀ ਨੇ ਮੱਝਾਂ ਦਾ ਰੰਗ ਬਦਲ ਦਿਤਾ ਤੇ ਤੇਰੀ ਰਖਿਆ ਕੀਤੀ ਹੈ। ਜੋ ਭੀ ਸਤਿਗੁਰਾਂ ਨੂੰ ਯਾਦ ਕਰਦਾ ਹੈ ਉਨ੍ਹਾਂ ਦੀ ਲੋਕ ਪ੍ਰਲੋਕ ਵਿਚ ਸਹਾਇਤਾ ਹੁੰਦੀ ਹੈ। ਇਸ ਲਈ ਤੂੰ ਜਾ ਕੇ ਸਤਿਗੁਰੂ ਅਰਜਨ ਦੇਵ ਜੀ ਦੀ ਸ਼ਰਨ ਪੈ ਜਾਹ, ਤੇਰੀ ਕਲਿਆਣ ਹੋਵੇਗੀ। ਮੱਝਾਂ ਜਿਨ੍ਹਾਂ ਦੀਆਂ ਸਨ, ਉਹਨਾਂ ਦੇ ਘਰੀਂ ਵਾਪਸ ਭੇਜ ਦਿਤੀਆਂ। ਫਿਰ ਮੈਂ ਬੇਨਤੀ ਕਰਕੇ ਭਾਈ ਅਦਲੀ ਜੀ ਨੂੰ ਨਾਲ ਲਿਆ ਤੇ ਪੰਜਵੇਂ ਪਾ: ਜੀ ਦੇ ਚਰਨਾਂ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜਾ। ਭਾਈ ਅਦਲੀ ਜੀ ਨੇ ਮੇਰੀ ਸਾਰੀ ਵਾਰਤਾ ਸਤਿਗੁਰਾਂ ਨੂੰ ਸੁਣਾਈ ਅਤੇ ਬੇਨਤੀ ਕੀਤੀ ਕਿ ਆਪ ਜੀ ਨੂੰ ਲੋਕ ਪ੍ਰਲੋਕ ਦੇ ਰੱਖਿਅਕ ਜਾਣ ਕੇ ਆਪ ਜੀ ਦੀ ਸਿੱਖੀ ਧਾਰਨ ਲਈ ਆਇਆ ਹੈ ਅਤੇ ਮੁਕਤੀ ਚਾਹੁੰਦਾ ਹੈ। ਸਤਿਗੁਰੂ ਜੀ ਨੇ ਕਿਹਾ ਭਾਈ ਚੋਰੀ ਛਡ, ਜੋ ਤੇਰੇ ਪਾਸ ਚੋਰੀ ਦਾ ਮਾਲ ਹੈ ਉਹ ਵਾਪਸ ਕਰ। ਸੁਭਾ ਬਦਲ, ਸੇਵਾ ਸਿਮਰਨ ਕਰ ਤਾਂ ਭਲਾ ਹੋਵੇਗਾ। ਤਾਂ ਮੈਂ ਹਥ ਜੋੜ ਕੇ ਸਭ ਹੁਕਮ ਸਿਰ ਮੱਥੇ ਤੇ ਮੰਨਿਆ ਤਾਂ ਹਜ਼ੂਰ ਬਹੁਤ ਪ੍ਰਸੰਨ ਹੋਏ ਤੇ ਸਿੱਖੀ ਬਖਸ਼ੀ। ਸਤਿਗੁਰੂ ਜੀ ਦੇ ਚਰਨਾਂ ਵਿਚ



ਰਹਿਕੇ ਤਨੋ ਮਨੋ ਹੋ ਕੇ ਸੇਵਾ ਕਰਨ ਲੱਗਾ। ਪੰਜਵੇਂ ਪਾ: ਜੀ ਅਤੇ ਛੇਵੇਂ ਪਾ: ਜੀ ਦੀ ਸੇਵਾ ਕਰਦਿਆਂ ਉਮਰ ਬਿਤੀਤ ਕੀਤੀ। ਇਹ ਭਾਈ ਅਦਲੀ ਜੀ ਨੇ ਕ੍ਰਿਪਾ ਕੀਤੀ ਗੁਰੂ ਕੇ ਚਰਨੀ ਆਇਆ ਤਾਂ ਤਰਿਆ।

ਇਕ ਦਿਨ ਛੇਵੇਂ ਪਾ: ਜੀ ਦੇ ਚਰਨਾਂ ਵਿਚ ਦੋ ਸਿੱਖ ਆਏ, ਉਨ੍ਹਾਂ ਪਾਸ ਸੰਗਤ ਨੇ ਅਰਦਾਸ ਲਿਖ ਕੇ ਭੇਜੀ ਕਿ ਸਤਿਗੁਰੂ ਜੀ ਆਪ ਕ੍ਰਿਪਾ ਕਰਕੇ ਦਰਸ਼ਨ ਦਿਉ। ਛੇਵੇਂ ਪਾ: ਜੀ ਨੇ ਭਾਈ ਬਿਧੀ ਚੰਦ ਨੂੰ ਕਿਹਾ ਤੂੰ ਜਾਹ ਅਤੇ ਕਾਰ ਭੇਟਾ ਸੰਭਾਲ ਲਵੀਂ ਤੇ ਸੰਗਤ ਨੂੰ ਉਪਦੇਸ਼ ਦੇ ਕੇ ਨਿਹਾਲ ਕਰੀਂ। ਇਸਨੂੰ ਸੇਵਾ, ਸਿਮਰਨ ਤੇ ਗੁਰੂ ਕੀਆਂ ਖੁਸ਼ੀਆਂ ਲੈ ਕੇ ਅੰਤ੍ਰਜਾਮਤਾ ਭੀ ਹੋ ਚੁੱਕੀ ਸੀ। ਹੁਕਮ ਸੁਣ ਕੇ ਭਾ: ਬਿਧੀ ਚੰਦ ਤੁਰ ਪਿਆ ਅਤੇ ਗੁਜਰਾਤ ਦੇ 'ਦੇਉ' ਨਗਰ ਵਿਚ ਪੁੱਜਾ ਅਤੇ ਸੁੱਕੇ ਬ੍ਰਿਛ ਥੱਲੇ ਬੈਠਾ ਉਹ ਬ੍ਰਿਛ ਹਰਿਆ ਹੋ ਗਿਆ। ਪੁਰੀ ਦੇ ਲੋਕਾਂ ਮਹਾਤਮਾ ਜਾਣ ਕੇ ਸਤਿਕਾਰ ਕੀਤਾ। ਇਸ ਦੇ ਨੇੜੇ ਹੀ ਜੰਗਲ ਵਿਚ ਸੁੰਦਰ ਸ਼ਾਹ ਫਕੀਰ ਰਹਿੰਦਾ ਸੀ ਇਸ ਨੂੰ ਆਪਣੀ ਕਰਾਮਾਤ ਦਾ ਮਾਣ ਸੀ। ਜਦੋਂ ਇਸ ਨੇ ਭਾਈ ਸਾਹਿਬ ਜੀ ਦੀ ਮਹਿਮਾ ਸੁਣੀ ਤਾਂ ਸ਼ੇਰ ਦੀ ਸਵਾਰੀ ਕਰਕੇ ਆਇਆ ਅਤੇ ਬਾਬਾ ਬਿਧੀ ਚੰਦ ਜੀ ਨੂੰ ਡਰਾਉਣਾ ਚਾਹਿਆ ਪਰ ਬਾਬਾ ਬਿਧੀ ਚੰਦ ਜੀ ਨੇ ਅੱਖਾਂ ਤਾੜ ਕੇ ਸ਼ੇਰ ਵੱਲ ਤੱਕਿਆ ਤਾਂ ਸ਼ੇਰ ਪੱਥਰ ਦੀ ਨਿਆਈਂ ਜੜ੍ਹ ਹੋ ਗਿਆ। ਸੁੰਦਰ ਸ਼ਾਹ ਨੇ ਆਪਣੀ ਕਰਾਮਾਤ ਦਾ ਜ਼ੋਰ ਲਾਇਆ ਪਰ ਸ਼ੇਰ ਇਕ ਪੈਰ ਭੀ ਨਾ ਹਿੱਲਿਆ। ਤਾਂ ਮਾਣ ਛੱਡ ਕੇ ਸ਼ਰਨੀ ਪੈ ਗਿਆ ਤੇ ਕਿਹਾ ਤੁਸੀਂ ਭਾਰੀ ਤਪ ਵਾਲੇ ਮਹਾਂ ਪੁਰਖ ਹੋ, ਹੁਣ ਮੈਂ ਜੋ ਗਲਤੀ ਕੀਤੀ ਹੈ ਮੈਨੂੰ ਬਖਸ਼ੋ ਤੇ ਸ਼ੇਰ ਦੀ ਮੁਕਤੀ ਕਰ ਦਿਉ ਤਾਂ ਬਾਬਾ ਬਿਧੀ ਚੰਦ ਜੀ ਨੇ ਕਿਹਾ ਇਸ ਉਤੇ ਪਾਣੀ ਛਿੜਕ ਕੇ ਸਤਿਨਾਮੁ ਸ੍ਰੀ ਵਾਹਿਗੁਰੂ ਕਹੋ। ਜਦੋਂ ਇਉਂ ਕੀਤਾ ਤਾਂ ਸ਼ੇਰ ਦੇ ਪ੍ਰਾਣਾਂ ਦਾ ਅੰਤ ਹੋ ਗਿਆ ਅਤੇ ਪ੍ਰਕਾਸ਼ ਰੂਪ ਧਾਰ ਕੇ ਭਾਈ ਬਿਧੀ ਚੰਦ ਜੀ ਨੂੰ ਮੱਥਾ ਟੇਕ ਕੇ ਪ੍ਰਲੋਕ ਨੂੰ ਚਲਾ ਗਿਆ। ਇਹ ਵੇਖ ਕੇ ਸੁੰਦਰ ਸ਼ਾਹ ਹੈਰਾਨ ਹੋਇਆ। ਜਦੋਂ ਭਾਈ ਬਿਧੀ ਚੰਦ ਜੀ ਉਥੋਂ ਅਗੇ ਜਾਣ ਲਗੇ ਤਾਂ ਇਸ ਨੇ ਬੇਨਤੀ ਕੀਤੀ ਕ੍ਰਿਪਾ ਕਰੋ ਮੈਨੂੰ ਆਪਣੇ ਨਾਲ ਪ੍ਰਲੋਕ ਨੂੰ ਲੈ ਚਲਿਓ। ਇਹ ਸੁਣ ਕੇ ਭਾਈ ਬਿਧੀ ਚੰਦ ਜੀ ਨੇ ਕਿਹਾ ਮੇਰੀ ਤੇ ਤੇਰੀ ਇਕੋ ਜਿੰਨੀ ਉਮਰ ਬਾਕੀ ਹੈ ਤੇ ਇਕੋ ਸਮੇਂ ਹੀ ਚਲਾਣਾ ਕਰਨਾ ਹੈ। ਤਾਂ ਇਸ ਨੇ ਕਿਹਾ ਕ੍ਰਿਪਾ ਕਰਿਉ ਤੁਸੀਂ ਮੇਰੇ ਪਾਸ ਹੋਇਉ। ਤਾਂ ਕਿਹਾ ਸਤ ਬਚਨ ਫੇਰ ਕਿਹਾ ਸਿਮਰਨ ਦਿਨੇ ਰਾਤ ਕਰਨਾ। ਕਰਾਮਾਤ ਦਾ ਮਾਣ ਨਹੀਂ ਕਰਨਾ, ਨਿੰਮ੍ਰਤਾ ਧਾਰਨੀ, ਸੋ ਸੁੰਦਰ ਸ਼ਾਹ ਇਸੇ ਤਰ੍ਹਾਂ ਦਾ ਗੁਰਮੁਖ ਜੀਵਨ ਵਾਲਾ ਹੋਇਆ। ਸੋ

ਅੰਤ ਸਮੇਂ ਉਸਦੇ ਪਾਸ ਭਾਈ ਬਿਧੀ ਚੰਦ ਜੀ ਗਏ, ਇਕੱਠਿਆਂ ਨੇ ਚੜ੍ਹਾਈ ਕੀਤੀ ਤੇ ਸਚ ਖੰਡ ਗਏ।

ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਮਹਾਨ ਬਖਸ਼ਸ਼ ਦੁਆਰਾ ਬਾਬਾ ਬਿਧੀ ਚੰਦ ਜੀ ਦੀ ਕੁਲ ਵਿਚ ਇਸਿਤਰ੍ਹਾਂ ਚੜ੍ਹਦੀ ਕਲਾ ਵਿਚ ਸੇਵਾ ਭਗਤੀ ਪਰਉਪਕਾਰ, ਸਿਖੀ ਪ੍ਰਚਾਰ ਹੋ ਰਿਹਾ ਹੈ ਅਤੇ ਦਲ ਚਲ ਰਿਹਾ ਹੈ।

ਬਾਬਾ ਬਿਧੀ ਚੰਦ ਜੀ 'ਛੀਨਾ' ਆਪ ਜੀ ਦਾ ਜਨਮ ਪਿੰਡ ਛੀਨਾ ਵਿਚ ਹੋਇਆ। ਤੇ ਸਤਿਗੁਰਾਂ ਦੀ ਸੇਵਾ ਕਰਕੇ ਵਰ ਪ੍ਰਾਪਤ ਕੀਤੇ। ਜਿਵੇਂ ਬਿਧੀਆ ਛੀਨਾਂ। ਗੁਰੂ ਕਾ ਸੀਨਾਂ ਆਦਿ। ਬਾਬਾ ਜੀ ਦੇ ਸਚ ਖੰਡ ਜਾਨ ਤੋਂ ਛੇਵੇਂ ਪਾਤਸ਼ਾਹ ਜੀ ਨੇ ਭਾਈ ਬਿਧੀ ਚੰਦ ਦੇ ਪੁਤਰ ਭਾਈ ਲਾਲ ਚੰਦ ਜੀ ਨੂੰ ਬਖਸ਼ਸ਼ ਕਰਕੇ ਪਿੰਡ ਸੁਰ ਸਿੰਘ ਵਿਚ ਵਸਾਇਆ। ਇਥੇ ਹੀ ਬਾਬਾ ਜੀ ਦੀ ਕੁਲ ਰਹਿੰਦੀ ਹੈ ਅਤੇ ਹੁਣ ਪਟੀ ਆਦਿ ਬਾਬਾ ਜੀ ਦੀ ਜਗ੍ਹਾ ਤੇ ਗੁਰਦੁਆਰਾ ਬਣਾ ਕੇ ਸੇਵਾ ਕਰ ਰਹੇ ਹਨ।

ਬਾਬਾ ਬਿਧੀ ਚੰਦ ਜੀ ਦੀ ਪਵਿਤਰ ਬੰਸਾਵਲੀ

| | |
|---|---|
| ੧. ਬਾਬਾ ਬਿਧੀ ਚੰਦ ਜੀ 'ਛੀਨਾ' | ੨. ਬਾਬਾ ਲਾਲ ਚੰਦ ਜੀ। |
| ੩. ਬਾਬਾ ਗੁਰਦਿਆਲ ਜੀ | ੪. ਬਾਬਾ ਹੁਕਮ ਚੰਦ ਜੀ। |
| ੫. ਬਾਬਾ ਜੀਉਣ ਜੀ। | ੬. ਬਾਬਾ ਜਸਪਤ ਜੀ। |
| ੭. ਬਾਬਾ ਭਗ ਸਿੰਘ ਜੀ। | ੮. ਬਾਬਾ ਲਾਭ ਸਿੰਘ ਜੀ। |
| ੯. ਬਾਬਾ ਨਥਾ ਸਿੰਘ ਜੀ। | ੧੦. ਬਾਬਾ ਮੋਹਣ ਸਿੰਘ ਜੀ। |
| ੧੧. ਬਾਬਾ ਦਇਆ ਸਿੰਘ ਜੀ। | |

ਗੁਰ ਸਿਖਹੁੰ ਗੁਰਸਿਖ ਹੈ, ਪੀਰ ਪੀਰਹੁੰ ਕੋਈ।

ਸੋ ਭਾਈ ਭਗੀਰਥ ਤੋਂ ਭਾਈ ਮਨਸੁਖ ਸ਼ਾਹੂਕਾਰ ਲਾਹੌਰ ਵਾਸੀ, ਉਸ ਤੋਂ ਸ਼ਿਵਨਾਭ ਰਾਜਾ ਸੰਗਲਾਦੀਪ ਦਾ ਉਸ ਤੋਂ ਸਾਰੇ ਦੇਸ਼ ਦਾ ਭਲਾ। ਸਤਿਗੁਰੂ ਜੀ ਨੇ ਉਪਦੇਸ਼ ਦੇ ਕੇ ਨਿਹਾਲ ਕਰਕੇ ਉਨ੍ਹਾਂ ਤੋਂ ਅਗੇ ਪ੍ਰਚਾਰ ਕਰਾਕੇ ਬੇਅੰਤ ਤਾਰੇ, ਇਉਂ ਗੁਰਸਿਖ ਆਪ ਤਰਦੇ ਹਨ ਤੇ ਹੋਰਨਾਂ ਨੂੰ ਤਾਰਦੇ ਹਨ।

ਜਿਵੇਂ ਭਗਤ ਧੰਨੇ ਜੀ ਨੇ ਬ੍ਰਾਹਮਣ ਤ੍ਰਲੋਚਨ ਨੂੰ ਅਤੇ ਗੋਰਖ ਜੀ ਨੇ ਆਪਣੇ ਗੁਰੂ ਮਛਿੰਦਰ ਨਾਥ ਜੀ ਨੂੰ ਤਾਰਿਆ ਸੀ।

**ਮੰਨੈ ਨਾਨਕ ਭਵਹਿ ਨਾ ਭਿਖ :**—੧.ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਮੰਗਤੇ ਬਣ ਕੇ (ਭਿਖ) ਭਿਖਿਆ ਨਹੀਂ ਮੰਗਦੇ (ਭਵਹਿ) ਫਿਰਦੇ।



ਯਥਾ :-'ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤ ਮਿਲੈ ਸੋ ਪਾਏ॥'

ਸਲੋਕੁ ਮ: ੩ ॥ ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥ (੧੦੮੯)
ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ ॥ (੯੫੩)

੨. ਜਿਹੜੇ ਗੁਰਮਖ ਨਾਮ ਦਾ ਮੰਨਣ ਕਰਦੇ ਹਨ ਉਹ (ਭਵਹਿ ਨ ਭਿਖ) (ਭਿਖ) ਭੇਖਾਂ ਵਿਚ ਨਹੀਂ ਭਉਂਦੇ ਫਿਰਦੇ। ਜਿਥੇ ਗਏ ਓਹੋ ਜਿਹਾ ਭੇਖ ਬਣਾ ਲਿਆ, ਗੰਗਾ ਗਏ 'ਗੰਗਾ ਰਾਮ' ਜੇ ਜਮਨਾ ਗਏ 'ਜਮਨਾ ਦਾਸ'। ਇਉਂ ਨਾਨਾ ਭੇਖਾਂ ਵਿਚ ਨਹੀਂ ਜਾਂਦੇ ਦੁਨੀਆਂ ਦੇ ਮਗਰ ਲਗਕੇ ਭੇਖਾਂ ਵਿਚ ਨਹੀਂ ਭਉਂਦੇ। ਉਹ ਇਉਂ ਨਹੀਂ ਕਰਦੇ ਕਿ 'ਜਗਤ ਕੀ ਭੇਡਾ ਚਾਲ ਚਲਤੇ ਕੇ ਪਾਛੇ ਚਲੈਂ। ਪ੍ਰਮਾਰਥ ਨ ਸਮ੍ਹਾਲ ਦੇਖੋ ਜਗਤ ਕੀ ਮੂੜਤਾ॥' ਉਹ ਗੁਰਮੁਖ ਪਿਆਰੇ ਇੱਕ ਚਿੱਤ ਇਕਾਗਰ ਮਨ ਸਾਵਧਾਨ ਹੋ ਕੇ ਵਾਹਿਗੁਰੂ ਸਾਹਿਬ ਜੀ ਵਿਚ ਜੁੜੇ ਰਹਿੰਦੇ ਹਨ। ਜਿਵੇਂ ਵਾਹਿਗੁਰੂ ਨੇ ਬਣਾਇਆ ਹੈ ਸਾਬਤ ਸੂਰਤ ਵਿਚ ਰਹਿੰਦੇ ਹਨ।

**ਸਾਖੀ :**—ਇਕ ਵਾਰੀਂ 'ਦੇਵ ਪੁਰੀ' ਨਾਮ ਵਾਲਾ ਰਾਏ ਪੁਰ ਦਾ ਸਾਧੂ ਸੱਚਖੰਡ ਵਾਸੀ ਬ੍ਰਹਮਗਿਆਨੀ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਦਰਸ਼ਨ ਕਰਨ ਮਸਤੂਆਣੇ ਆਇਆ। ਅਤੇ ਸੰਤਾਂ ਨੂੰ ਪੁੱਛਣ ਲੱਗਾ ਕਿ ਮਹਾਰਾਜ ਤੁਸੀਂ ਮਾਇਆ ਵਿਚ ਨਿਰਲੇਪ ਕਿਵੇਂ ਰਹਿੰਦੇ ਹੋ?

ਉਸ ਵੇਲੇ ਸੰਤਾਂ ਮਹਾਂ ਪੁਰਖਾਂ ਦੇ ਪਾਸ ਇਕ ਕੀਮਤੀ ਭੂਰੀ ਸੀ। ਪਟਿਆਲੇ ਵਾਲੇ ਰਾਜੇ ਦੀ ਰਾਣੀ ਨੇ ਭੇਟਾ ਕੀਤੀ ਸੀ। ਸਾਧੂ ਨੇ ਭੂਰੀ ਲੈਣ ਦਾ ਸੰਕਲਪ ਕੀਤਾ ਪਰ ਮੂੰਹੋਂ ਨਾ ਮੰਗਿਆ। ਸੰਤਾਂ ਨੇ ਉਸੇ ਵੇਲੇ ਭੂਰੀ ਆਪਣੇ ਉਪਰੋਂ ਲਾਹ ਕੇ ਸਾਧੂ ਦੇ ਉੱਤੇ ਦੇ ਦਿੱਤੀ। ਸਾਧ ਕਹਿੰਦਾ ਮੈਂ ਨਹੀਂ ਲੈਣੀ। ਸੰਤਾਂ ਨੇ ਕਿਹਾ ਤੂੰ ਸੰਕਲਪ ਕਿਉਂ ਉਠਾਇਆ ਸੀ? ਅਸੀਂ ਜੋ ਚੀਜ਼ ਦੇ ਦਿੰਦੇ ਹਾਂ ਫੇਰ ਵਾਪਸ ਨਹੀਂ ਲੈਂਦੇ। ਜਿਵੇਂ ਭੂਰੀ ਪਾਸੇ ਕਰ ਦਿਤੀ ਹੈ ਇਉਂ ਅਸੀਂ ਮਾਇਆ ਤੋਂ ਨਿਰਲੇਪ ਰਹਿੰਦੇ ਹਾਂ। ਮਹਾਰਾਜ ਸਾਹਿਬ ਜੀ ਭਾਵੇਂ ਸਾਡੇ ਕੋਲੋਂ ਕਿੰਨੀ ਸੇਵਾ ਕਰਾ ਲੈਣ ਸਾਨੂੰ ਕੀ ਲਗਦਾ ਹੈ? ਜਿਵੇਂ ਕਈ ਸਾਧ ਮਹਾਤਮਾ ਕੋਲੇ ਨਾਲ ਲਕੀਰਾਂ ਕੱਢ ਕੱਢ ਕੇ ਮੇਟਦੇ ਹਨ। ਇਉਂ ਸਾਡਾ ਕੀਰਤਨ ਕਰਨਾ, ਭਜਨ ਕਰਨਾ, ਕਥਾ ਕਰਨੀ ਇਹ ਲਕੀਰਾਂ ਵਾਂਗ ਸਾਡੀ ਚੇਸ਼ਟਾ ਹੈ। ਹਰ ਵੇਲੇ ਚਿਤ ਸਿਮਰਨ ਭਜਨ ਵਿਚ ਹੀ ਪਰਚਿਆ ਰਹਿੰਦਾ ਹੈ। ਫੇਰ ਉਸਨੇ ਪੁਛਿਆ, ਜੀ ਮੈਂ (ਭੇਖ) ਕਿਹੜਾ ਧਾਰਨ ਕਰਾਂ? ਤਾਂ ਸੰਤਾਂ ਮਹਾਂ ਪੁਰਖਾਂ ਨੇ ਕਿਹਾ ਭੋਲਿਆ! ਭੇਖ ਤਾਂ ਇਕੋ ਹੈ। ਜਿਵੇਂ ਮਾਤਾ ਦੇ ਗਰਭ ਵਿਚੋਂ ਪੈਦਾ ਹੋਇਆ ਹੈ। ਕੈਂਚੀ

ਉਸਤਰੇ ਨਾਲ ਇਸ ਨੂੰ ਖਰਾਬ ਨ ਕਰੇ ਮੁੰਨੇ ਨਾ। ਨਾ ਕੰਨ ਨੱਕ ਪਾੜੇ। ਜਿਵੇਂ
ਭਗਤ ਕਬੀਰ ਜੀ ਨੇ ਕਿਹਾ ਹੈ।
ਸਕਤ ਸਨੇਹੁ ਕਰ ਸੁੰਨਤ ਕਰੀਐ ਮੈ ਨ ਬਦਉਗਾ ਭਾਈ ॥
ਜੋ ਰੱਬ ਦਾ ਪੰਥ ਹੈ ਇਸ ਨੂੰ ਧਾਰਨ ਕਰੇ, 'ਮੰਨੈ ਨਾਨਕ ਭਵਹਿ ਨ ਭਿਖ ॥'
ਹੋਰਨਾਂ ਬਨੌਟੀ ਭੇਖਾਂ ਵਿਚ ਨਾ ਭਰਮੇ। ਕਛਹਿਰਾ ਧਾਰੇ, ਜਤ ਸਤ ਦੀ
ਨਿਸ਼ਾਨੀ ਹੈ ਅਤੇ ਸਤਿਗੁਰੂ ਸਾਹਿਬ ਜੀ ਨੇ ਕਛਹਿਰਾ ਪੁਆ ਕੇ ਜੀਉਂਦੇ ਤੇ
ਮਰਿਆਂ ਦਾ ਲੋਕ ਪ੍ਰਲੋਕ ਦਾ ਪੜਦਾ ਢਕਿਆ ਹੈ। ਕਿਰਪਾਨ ਸੁਐ ਰਖਿਆ
ਮਜ਼ਲੂਮਾਂ ਦੀ ਸਹੈਤਾ ਵਾਸਤੇ ਅਤੇ ਗ਼ਰੀਬਾਂ ਦੀ ਰਖਿਆ ਵਾਸਤੇ ਧਾਰਨ ਕਰੇ।
ਸੁਣ ਕੇ ਸਾਧ ਨੇ ਦਾੜ੍ਹਾ ਤੇ ਕੇਸ ਰਖ ਲਏ। ਸਾਵਧਾਨ ਹੋਇਆ ਅਤੇ ਸੰਤਾਂ ਦੀ
ਨਿਸ਼ਾਨੀ ਕੰਬਲੀ ਉਸਨੇ ਆਪਣੇ ਉਤੇ ਰੱਖੀ।
੨. ਜਿਹੜੇ ਗੁਰਮੁਖ ਨਾਮ ਦਾ ਮੰਨਣ ਕਰਦੇ ਹਨ ਉਹ (ਭਿਖ) ਭਵਿੱਖਤ
ਕਾਲ, ਵਰਤਮਾਨ ਕਾਲ, ਵਿਚ ਦੇਹ ਅਧਿਆਸ ਸਹਿਤ ਨਹੀਂ ਭਉਂਦੇ।
੩. ਨਾਮ ਦਾ ਮੰਨਣ ਕਰਨ ਵਾਲੇ ੮੪ ਲੱਖ ਜੂਨਾਂ ਰੂਪ (ਭਿਖ) ਭੇਖਾਂ ਵਿਚ
ਨਹੀਂ ਭਉਂਦੇ ਫਿਰਦੇ। ਵਾ ਜੰਮਣ ਮਰਣ ਰੂਪ ਭਿਖਿਆ ਵਿਚ ਨਹੀਂ ਭਉਂਦੇ।
ਭਟਕਦੇ ਨਹੀਂ ਫਿਰਦੇ। 'ਗੁਣ ਗਾਵੈ ਨਿਤ ਨਿਤ ਨਿਤ ਨਵੇ ॥ ਲਖ ਚਉਰਾਸੀਹ
ਜੋਨਿ ਨ ਭਵੇ ॥' (ਅੰਗ ੧੩੪੦)।

੪. (ਭਿ) ਨਾਮੁ ਹੈ ਧਰਤੀ। ਉਹ ਗੁਰਮੁਖਿ ਧਰਤੀ ਦੀਆਂ ਜੂਨਾਂ ਵਿਚ
ਜਾਂ ਜਿਵੇਂ ਲੋਕ ਧਰਤੀ ਤੇ ਵਿਚਰਦੇ ਹਨ ਅਤੇ (ਖ) ਨਾਮੁ ਹੈ ਆਕਾਸ਼ ਦਾ।
ਅਕਾਸ਼ ਦੀਆਂ ਜੂਨਾਂ ਵਿਚ ਜਿਵੇਂ ਆਕਾਸ਼ ਵਿਚ ਸਿਧ ਉਡਾਰੀਆਂ ਲਾਉਂਦੇ
ਹਨ। ਇਸ ਪ੍ਰਕਾਰ ਨਹੀਂ ਵਿਚਰਦੇ, ਭਾਵ ਨਹੀਂ ਭਉਂਦੇ।
ਅਥਵਾ :-(ਭਿ) ਧਰਤੀ (ਖ) ਆਕਾਸ਼ ਆਦਿਕ ਪੰਜ ਤੱਤਾਂ ਰਚਤ ਸਰੀਰਾਂ
ਵਿਚ ਮੁੜ ਮੁੜ ਨਹੀਂ ਪੈਂਦੇ। ਨਹੀਂ ਭਉਂਦੇ। ਤੇ ਧਰਤੀ ਤੇ ਆਕਾਸ਼ ਸਭ ਥਾਂ
ਪਰਮੇਸਰ ਨੂੰ ਬਿਆਪਕ ਜਾਣ ਲੈਂਦੇ ਹਨ ਫਿਰ ਜੂਨਾਂ ਵਿਚ ਵਿਚਰਨ ਰੂਪ ਭਿਖ
ਨਹੀਂ ਮੰਗਦੇ। ਵਾ:-ਦੇਵੀ ਦੇਵਤਿਆਂ ਤੇ ਕਬਰਾਂ, ਮੜ੍ਹੀਆਂ ਮਟਾ ਭੂਤਾਂ ਪ੍ਰੇਤਾਂ
ਪਹਾੜਾਂ-ਪਖੰਡੀਆਂ ਗੁਰੂਆਂ ਦੇ ਦਰਾਂ ਦਰਾਂ ਤੇ (ਭਿਖ) ਭਿਖਿਆ ਮੰਗਦੇ
ਨਹੀਂ ਫਿਰਦੇ।
'ਸਤਿਗੁਰ ਸਾਹਿਬ ਛਡ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।' (ਵਾ: ੧੫ ਪ: ੪)
ਇਉਂ ਨਹੀਂ ਮੰਗਦੇ ਫਿਰਦੇ। 'ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ
ਜਾਤ ਨ ਸੋਹੀ ॥' ਹੋਰ ਕਿਸੇ ਦੇ ਦਰ ਦੇ ਮੰਗਤੇ ਨਹੀਂ ਬਣਦੇ।



**ਐਸਾ ਨਾਮੁ; ਨਿਰੰਜਨੁ ਹੋਇ :**-ਐਹੋ ਜਿਹਾ ਭਾਈ ਪਰਮੇਸਰ
ਨਿਰੰਜਨ ਦੇ ਨਾਮ ਦਾ ਮਹਾਤਮਾ ਹੁੰਦਾ ਹੈ।

**ਜੇ ਕੋ ਮੰਨਿ ਜਾਣੈ; ਮਨਿ ਕੋਇ :**-ਜੇ ਕੋਈ ਮੰਨਣ ਕਰਕੇ ਮਨ
ਵਿਚ ਜਾਣੇ ਉਹ ਐਸਾ ਕੋਈ ਨਿਰੰਜਨ ਦਾ ਸਰੂਪ ਹੋ ਜਾਂਦਾ ਹੈ।
ਇਉਂ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਇਹ ਚਾਰ ਮੰਨਣ ਦੀਆਂ
ਪਉੜੀਆਂ ਉਚਾਰਨ ਕਰਕੇ ਸੰਗਤਾਂ ਨੂੰ ਮੰਨਣ ਦਾ ਮਹਾਤਮ ਦਿਖਾਇਆ ਹੈ।
ਨਾਮ ਦੇ ਮੰਨਣ ਦੀ ਮਹਿਮਾ, ਚਾਰ ਪਉੜੀਆਂ, ਚਉਥੇ ਪਾਤਸ਼ਾਹ ਜੀ ਨੇ
ਵੀ ਸਾਰੰਗ ਦੀ ਵਾਰ ਵਿਚ ਕਥਨ ਕੀਤੀਆਂ ਹਨ।
ਪਉੜੀ ॥ ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ ॥ ਨਾਇ ਮੰਨਿਐ
ਪਤਿ ਪਾਈਐ ਹਿਰਦੈ ਹਰਿ ਸੋਈ ॥ ਨਾਇ ਮੰਨਿਐ ਭਵਜਲੁ ਲੰਘੀਐ ਫਿਰਿ
ਬਿਘਨੁ ਨ ਹੋਈ ॥ ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ ॥ ਨਾਨਕ
ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ ॥੯॥ (ਅੰਗ ੧੨੪੧)
ਪਉੜੀ ॥ ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥ ਨਾਇ
ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ ॥ ਨਾਇ ਮੰਨਿਐ ਸੁਣਿ ਉਧਰੇ
ਜਿਨ ਰਸਨ ਰਸਾਇਆ ॥ ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ
ਲਾਇਆ ॥ ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ ॥੧੦॥
ਪਉੜੀ ॥ ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀਆਇਆ ॥ ਨਾਇ
ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ ॥ ਨਾਇ ਮੰਨਿਐ ਨਾਮੁ ਊਪਜੈ
ਸਹਜੇ ਸੁਖੁ ਪਾਇਆ ॥ ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ ॥
ਨਾਨਕ ਨਾਮੁ ਰਤੰਨ ਹੈ ਗੁਰਮੁਖਿ ਹਰਿ ਧਿਆਇਆ ॥੧੧॥ (ਅੰਗ ੧੨੪੨)
ਪਉੜੀ ॥ ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ ॥ ਨਾਇ ਮੰਨਿਐ
ਗੁਣ ਉਚਰੈ ਨਾਮੇ ਸੁਖਿ ਸੋਈ ॥ ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ
ਹੋਈ ॥ ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ ॥ ਨਾਨਕ ਪੂਰੇ ਗੁਰ ਤੇ
ਨਾਉ ਮੰਨੀਐ ਜਿਨ ਦੇਵੈ ਸੋਈ ॥੧੨॥
(ਅੰਗ ੧੨੪੨)

# ਸੋਲ੍ਹਵੀਂ ਪਉੜੀ ਪ੍ਰਾਰੰਭ

ਪੰਚ ਪਰਵਾਣ; ਪੰਚ ਪਰਧਾਨੁ॥ਪੰਚੇ ਪਾਵਹਿ; ਦਰਗਹਿ ਮਾਨੁ॥
ਪੰਚੇ ਸੋਹਹਿ; ਦਰਿ ਰਾਜਾਨੁ ॥ ਪੰਚਾ ਕਾ; ਗੁਰੁ ਏਕੁ ਧਿਆਨੁ ॥
ਜੇ ਕੋ ਕਹੈ; ਕਰੈ ਵੀਚਾਰੁ ॥ ਕਰਤੇ ਕੈ ਕਰਣੈ; ਨਾਹੀ ਸੁਮਾਰੁ ॥
ਧੌਲੁ ਧਰਮੁ;ਦਇਆਕਾ ਪੂਤੁ॥ਸੰਤੋਖੁ ਥਾਪਿਰਖਿਆ;ਜਿਨਿ ਸੂਤਿ॥
ਜੇ ਕੋ ਬੁਝੈ; ਹੋਵੈ ਸਚਿਆਰੁ ॥ ਧਵਲੈ ਉਪਰਿ; ਕੇਤਾ ਭਾਰੁ ॥
ਧਰਤੀ ਹੋਰੁ ਪਰੈ, ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ; ਕਵਣੁ ਜੋਰੁ ॥
ਜੀਅ ਜਾਤਿ; ਰੰਗਾ ਕੇ ਨਾਵ॥ਸਭਨਾ ਲਿਖਿਆ; ਵੁੜੀ ਕਲਾਮ॥
ਏਹੁ ਲੇਖਾ; ਲਿਖਿ ਜਾਣੈ ਕੋਇ ॥ ਲੇਖਾ ਲਿਖਿਆ; ਕੇਤਾ ਹੋਇ॥
ਕੇਤਾ ਤਾਣੁ; ਸੁਆਲਿਹੁ ਰੂਪੁ ॥ ਕੇਤੀ ਦਾਤਿ; ਜਾਣੈ ਕੌਣੁ ਕੂਤੁ ॥
ਕੀਤਾ ਪਸਾਉ;ਏਕੋ ਕਵਾਉ ॥ ਤਿਸ ਤੇ ਹੋਏ; ਲਖ ਦਰੀਆਉ ॥
ਕੁਦਰਤਿ ਕਵਣ;ਕਹਾ ਵੀਚਾਰੁ॥ਵਾਰਿਆ ਨ ਜਾਵਾ;ਏਕ ਵਾਰ॥
ਜੋਤੁਧੁ ਭਾਵੈ;ਸਾਈਭਲੀਕਾਰ॥ਤੂਸਦਾਸਲਾਮਤਿ;ਨਿਰੰਕਾਰ॥੧੬॥

[‘ਧੌਲੁ’, ‘ਕੌਣੁ’ ਪਾਠ ਇਥੇ ਕਨੌੜੇ ਨਾਲ ਹਨ। ਸਾਰੇ ਸਰੂਪ ਵਿਚ ਹੋਰਨਾਂ ਥਾਵਾਂ ਤੇ ਉਤੇ ਨੂੰ ਔਂਕੜ ਨਾਲ ਹਨ]।

ਕਈ ਵਿਦਵਾਨਾਂ ਨੇ ਇਹ ਸ਼ੰਕਾ ਕੀਤੀ ਹੈ ਕਿ ਪਹਿਲਾਂ ਸਤਿਗੁਰਾਂ ਨੇ ਨਿਧਿਆਸਣ ਦੀਆਂ ਦੋ ਪਉੜੀਆਂ ਉਚਾਰੀਆਂ ਸਨ । ਸਿੱਖਾਂ ਨੇ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਕੇ ਮੁਰਦਾ ਜੀਉਂਦਾ ਕਰ ਦਿਤਾ। ਇਸ ਕਰਕੇ ਸਤਿਗੁਰੂ ਸਾਹਿਬ ਜੀ ਨੇ ਇੱਕ ਪਉੜੀ ਘਟਾ ਦਿਤੀ ਅਤੇ ਉਹ ਅੱਖਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਲਾ ਦਿਤੇ ਹਨ। ਇਹ ਸ਼ੰਕਾ ਹੀ ਹੈ। ਪੰਡਿਤ ਲੋਕਾਂ ਦਾ ਕਿਆਸ ਹੈ। ਪਰ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਤਾਂ ਨਿਧਿਆਸਣ ਦਾ ਵਿਸ਼ਾ ਇਸ ਪਉੜੀ ਵਿੱਚ ਹੀ ਕਥਨ ਕੀਤਾ ਹੈ।

ਇਹ ਸ਼ੰਕਾ ਗਾਇਤ੍ਰੀ ਵਾਲਿਆਂ ਨੇ ਪਾਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ



ਵਿੱਚ ਪੰਗਤੀਆਂ ਆਉਂਦੀਆਂ ਹਨ :-

‘ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥’ (ਅੰਗ ੮੭੪)

ਇਸ ਅਟੱਕਣ ਨੂੰ ਮੇਟਣ ਵਾਸਤੇ ਈਰਖਾ ਨਾਲ ਸ੍ਰੀ ਜਪੁ ਸਾਹਿਬ ਬਾਰੇ ਸ਼ੰਕਾ ਪਾਇਆ ਹੈ। ਪਰ ਹਜ਼ੂਰਿ ਨੇ ਤਾਂ ਉਚਾਰਨ ਕੀਤਾ ਹੈ।

‘ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਹੀ ॥’ (ਅੰਗ ੧੪੧੨)

ਜੋ ਕੁਝ ਮਹਾਰਾਜ ਸਾਹਿਬ ਜੀ ਨੇ ਉਚਾਰਨ ਕੀਤਾ ਤੇ ਲਿਖਿਆ ਹੈ ਸੰਪੂਰਨ ਹੈ। ਇਸ ਵਿੱਚ ਘਾਟ ਵਾਧ ਨਹੀਂ ਹੈ। ਇਸ ਤੇ ਸ਼ੰਕਾ ਨਹੀਂ ਬਣਦੀ। ਸਤਿਗੁਰੂ ਸਾਹਿਬ ਜੀ ਦੇ ਪਿਆਰੇ ਨਾਮ ਲੇਵਾ ਪ੍ਰੇਮੀ ਤਾਂ ਇੱਕ ਅੱਖਰ ਨਾਲ ਮੁਰਦਾ ਜੀਉਂਦਾ ਕਰ ਸਕਦੇ ਹਨ। ਐਸੇ ਜੀਵਨ ਵਾਲੇ ਗੁਰਸਿੱਖ ਹੋ ਚੁਕੇ ਹਨ। ਇਹ ਕਹਿਣਾ ਕਿ ਜਪੁ ਸਾਹਿਬ ਉਚਾਰ ਕੇ ਮੁਰਦਾ ਜੀਉਂਦਾ ਕਰਨ ਕਰਕੇ ਮਹਾਰਾਜ ਸਾਹਿਬ ਜੀ ਨੇ ਇੱਕ ਪਉੜੀ ਘਟਾ ਦਿਤੀ। ਇਹ ਨਿਸ਼ਰਧਕ ਲੋਕਾਂ ਨੇ ਬਾਣੀ ਤੇ ਸ਼ੰਕਾ ਪਉਣ ਲਈ ਕਿਆਸ ਕੀਤਾ ਹੈ। ਬਾਣੀ ਤਾਂ ਸਾਰੀਆਂ ਸ਼ਕਤੀਆਂ ਸਪੰਨ ਹੈ। ਬਾਣੀ ਦੇ ਇੱਕ ਇੱਕ ਅੱਖਰ ਨਾਲ ਮੁਰਦਾ ਜੀਉਂਦਾ ਹੋ ਸਕਦਾ ਹੈ। ਪਰ ਕਮਾਈ ਦੀ ਲੋੜ ਹੈ।

ਸਤਿਗੁਰਾਂ ਨੇ ਚਾਰ ਪੌੜੀਆਂ ਵਿੱਚ ਸ੍ਰਵਣ ਦਾ ਅਤੇ ਚਾਰ ਪੌੜੀਆਂ ਵਿਚ ਮੰਨਣ ਦਾ ਮਹਾਤਮ ਕਥਨ ਕੀਤਾ ਹੈ।

ਹੁਣ ਇਸ ਪਉੜੀ ਵਿਚ ਨਿਧਿਆਸਣ ਦਾ ਵਿਸ਼ਾ, ਨਿਧਿਆਸਣ ਦਾ ਸਰੂਪ, ਸੰਤਾਂ ਦੇ ਲੱਖਣਾ ਦੁਆਰਾ ਕਥਨ ਕੀਤਾ ਹੈ। ਭਵਿਖਤ ਬਚਨ, ਜੋਗ ਮਾਰਗ ਅਤੇ ਖਟ ਪ੍ਰਮਾਣਾਂ ਦਾ ਵੀ ਕਥਨ ਕੀਤਾ ਹੈ। ਇਉਂ ਸਾਰੇ ਗੁਣ ਇਸ ਪਉੜੀ ਵਿਚ ਹਨ ।

**ਅਰਥ ੧:-** ਸਿੱਧਾਂ ਨੇ ਸਤਿਗੁਰੂ ਸਾਹਿਬ ਜੀ ਦੇ ਪਵਿੱਤ੍ਰ ਚਰਨ ਕਮਲਾਂ ਤੇ ਨਿੰਮ੍ਰਤਾ ਸਹਿਤ ਮੱਥਾ ਟੇਕਿਆ ਅਤੇ ਬੇਨਤੀ ਕਹੀ, ਹੇ ਸਤਿਗੁਰੂ ਗਰੀਬ ਨਿਵਾਜ ਜੀ ! ਆਪ ਕ੍ਰਿਪਾ ਕਰਕੇ ਨਿਧਿਆਸਣ ਦਾ ਵਿਸ਼ਾ ਕਥਨ ਕਰੋ ਜੀ ?

**ਉੱਤਰ :-ਪੰਚ ਪਰਵਾਣ :-**ਹੇ ਸਿੱਧੋ ! (ਪੰਚ) ਨਾਮ ਸ੍ਰੇਸ਼ਟ ਦਾ ਹੈ । ਸ੍ਰੇਸ਼ਟ (ਜੋ ਸੰਤ, ਭਗਤ, ਗੁਰਮੁਖਿ ਹਨ) ਉਹ ਇਸ ਲੋਕ ਵਿਚ ਪਰਵਾਣੀਕ ਹਨ।

**ਪੰਚ ਪਰਧਾਨ** :–(ਅਤੇ ਪਤਾਲਾਂ ਦੇ ਅੰਦਰ ਭੀ) ਉਹ (ਪੰਚ) ਸ੍ਰੇਸ਼ਟ
ਗੁਰਮੁਖਿ ਸੰਤ ਭਗਤ (ਪਰਧਾਨ) ਮੁਖੀ ਹਨ।

**ਪੰਚੇ ਪਾਵਹਿ; ਦਰਗਹਿ ਮਾਨੁ** :–ਉਹ (ਪੰਚ) ਸ੍ਰੇਸ਼ਟ ਗੁਰਮੁਖਿ ਜੋ ਹਨ ਜੇ ਕਿਤੇ ਧਰਮ ਰਾਜਾ ਦੀ ਦਰਗਾਹ ਜਾਂ ਸ੍ਵਰਗ ਲੋਕ ਵਿਚ ਚਲੇ ਜਾਣ ਤਾਂ ਉਥੇ ਭੀ ਆਦਰ ਸਤਿਕਾਰ ਹੀ ਪਾਉਂਦੇ ਹਨ। ਯਥਾ ਸ੍ਰੀ ਮੁਖਵਾਕ :–
'ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥'
'ਨਾਨਕ ਧਰਮ ਐਸੇ ਚਵਹਿ ਕੀਤੇ ਭਵਨੁ ਪੁਨੀਤ।' (ਅੰਗ ੧੪੨੫)
'ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ ॥' (ਅੰਗ ੨੫੨)
'ਤਿਰਸਕਾਰ ਨਹ ਭਵੰਤਿ ਨਹ ਭਵੰਤ ਮਾਨ ਭੰਗਨਹ ॥
ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥' ਅੰਗ ੧੩੫੬)
ਜਨਕ ਰਾਜੇ ਦੀ ਤਰ੍ਹਾਂ ਨਰਕ ਵੀ ਖਾਲੀ ਕਰਾ ਦੇਂਦੇ ਹਨ :–

**ਪੰਚੇ ਸੋਹਹਿ; ਦਰਿ ਰਾਜਾਨੁ** :–ਜੇ ਕਰਕੇ ਉਹ(ਸੰਤ ਭਗਤ) ਵਿਸ਼ਨੂੰ ਜੀ ਦੇ (ਦਰਿ) ਬੈਕੁੰਠ ਵਿਚ ਚਲੇ ਜਾਣ ਤਾਂ ਓਥੇ ਭੀ (ਰਾਜਾਨੁ) ਰਾਜਾ ਰੂਪ ਹੋ ਕੇ (ਸੋਹਹਿ) ਸੋਭਦੇ ਹਨ। ਤਥਾ:–'ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥'

**ਪੰਚਾ ਕਾ; ਗੁਰੁ ਏਕੁ ਧਿਆਨੁ** :–ਉਹ ਜੋ (ਪੰਚ) ਸ੍ਰੇਸ਼ਟ ਮਹਾਂ ਪੁਰਖ ਹਨ ਉਹਨਾਂ ਦਾ ਹਰ ਵਕਤ ਇਕ ਸਤਿਗੁਰੂ ਸਾਹਿਬ ਜੀ ਦੇ ਪਵਿਤ੍ਰ ਚਰਨਾਂ ਦੇ ਧਿਆਨ ਵਿਚ ਚਿਤ ਜੁੜਿਆ ਰਹਿੰਦਾ ਹੈ। ਵਾ :–ਇਕ ਅਦ੍ਵੈਤ ਰੂਪ (ਗੁਰੁ) ਚੇਤਨ ਬ੍ਰਹਮ ਦਾ ਧਿਆਨ ਕਰਦੇ ਹਨ 'ਜੇਤਾ ਪੇਖਣ ਤੇਤਾ ਧਿਆਨ ॥'
ਇਸ ਵਿਚ ਨਿਧਿਆਸਣ ਦਾ ਵਿਸ਼ਾ ਦੱਸਿਆ ਹੈ।

**ਅਰਥ ੨** :–ਐਸੇ ਸ੍ਰੇਸ਼ਟ ਜੋ ਸੰਤ ਹਨ ਉਹ ਕਿਸ ਪ੍ਰਕਾਰ ਪ੍ਰਵਾਣੀਕ ਹਨ।
ਅਥਵਾ ਨਿਧਿਆਸਣ ਦਾ ਸਰੂਪ ਕਥਨ ਕਰੋ।

ਉੱਤਰ :–ਹੇ ਗੁਰਸਿੱਖੋ ! ਇਹ ਨਿਧਿਆਸਣ ਦਾ ਸਰੂਪ ਤੁਹਾਨੂੰ ਦਸਦੇ ਹਾਂ।

(ਪੰਚ ਪਰਵਾਣ) (ਪੰਚ) ਪੰਜਾਂ ਗੁਣਾਂ ਸਤ, ਸੰਤੋਖ, ਦਇਆ, ਧਰਮ, ਵੀਚਾਰ ਦੀ (ਧਾਰਨਾ) ਕਰਕੇ ਇਸ ਲੋਕ ਵਿਚ (ਪਰਵਾਣ) ਪਰਵਾਣੀਕ ਹਨ। ਇਸ ਵਿਚ ਗੁਣ ਗ੍ਰਹਿਣ ਕਰਾਏ ਹਨ। ਇਸ ਲਈ ਸਜਾਤੀ ਬ੍ਰਿਤੀ ਦਾ ਪ੍ਰਵਾਹ ਕਥਨ ਕੀਤਾ ਹੈ।



(ਪੰਚ ਪਰਧਾਨ) (ਪੰਚ) ਪੰਜਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਹਨਾਂ ਵਿਕਾਰਾਂ ਨੂੰ ਤਿਆਗ ਕੇ ਉਹ ਪਾਤਾਲ ਵਿਚ ਭੀ (ਪਰਧਾਨ) ਮੁਖੀ ਹਨ। ਇਸ ਵਿਚ ਔਗੁਣਾਂ ਦਾ ਤਿਆਗ ਹੈ। ਇਹ ਵਿਜਾਤੀ ਬ੍ਰਿਤੀ ਦਾ ਤ੍ਰਿਸਕਾਰ ਹੈ।

ਇਉਂ ਸਜਾਤੀ ਬ੍ਰਿਤੀ (ਪੰਜੇ ਸਤ, ਸੰਤੋਖਾਦਿ ਸੁਭ ਗੁਣਾਂ ਦਾ) ਪਰਵਾਹ ਪੌਣਾ, ਜੋ ਬ੍ਰਹਮ ਗਿਆਨ ਦੇ ਪੈਦਾ ਕਰਨ ਵਾਲੀ ਹੈ ਅਤੇ ਵਿਜਾਤੀ ਬ੍ਰਿਤੀ ਪੰਜੇ ਕਾਮਾਦਿਕਾਂ ਦਾ ਤ੍ਰਿਸਕਾਰ ਕਰਨਾ, ਜੋ ਬ੍ਰਿਤੀ ਅਗਿਆਨ ਦੇ ਪੈਦਾ ਕਰਨ ਵਾਲੀ ਹੈ। ਇਸ ਦਾ ਤ੍ਰਿਸਕਾਰ ਕਰਨਾ ਇਸਦਾ ਨਾਉਂ ਨਿਧਿਆਸਣ ਹੈ।

(ਪੰਚੇ ਪਾਵਹਿ ਦਰਗਹਿ ਮਾਨੁ) ਫੇਰ ਗੁਰਮੁਖਿ ਪੰਜਾਂ ਤੱਤਾਂ ਦੀ ਧਾਰਨਾ ਕਰਕੇ ਪ੍ਰਮੇਸ਼ਰ ਦੀ ਦਰਗਾਹ ਵਿੱਚ ਆਦਰ ਪੌਂਦੇ ਹਨ।

੧. ਆਕਾਸ਼ ਵਾਂਗ ਨਿਰਖੋਭ ਹੋਣਾ।

੨. ਪਾਣੀ ਦੀ ਨਿਆਈਂ ਹੋਰਨਾਂ ਦੀ ਮੈਲ ਲਾਹ ਕੇ ਭੀ ਉੱਜਲ ਰਹਿਣਾ।
ਯਥਾ :–'ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥
ਜੈਸੇ ਮੈਲੁ ਨ ਲਾਗੈ ਜਲਾ ॥' (ਅੰਗ ੨੭੨)
ਇਸ ਪ੍ਰਕਾਰ ਗੁਰਮੁਖ ਬ੍ਰਹਮ ਗਿਆਨ ਸਹਿਤ ਜਲ ਵਾਂਗ ਨਿਰਮਲ ਤੋਂ ਨਿਰਮਲ ਰਹਿੰਦੇ ਹਨ।

੩. ਧਰਤੀ ਦੀ ਨਿਆਈਂ ਖਿਮਾ ਧਾਰਨੀ।
ਯਥਾ :–'ਬ੍ਰਹਮ ਗਿਆਨੀ ਕੈ ਧੀਰਜੁ ਏਕ ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥' (ਅੰਗ ੨੭੨)

੪. ਅਗਨੀ ਦੀ ਨਿਆਈਂ ਗੁਰਮੁਖ ਪ੍ਰਕਾਸ਼ ਸਹਿਤ ਹੁੰਦੇ ਹਨ।
'ਸੁਭਾਇ ਅਭਾਇ ਜੋ ਨਿਕਟਿ ਆਵੈ ਸੀਤੁ ਤਾ ਕਾ ਜਾਇ ॥' (ਅੰਗ ੧੦੧੮)

੫. ਪਉਣ ਦੀ ਨਿਆਈਂ ਨਿਰਲੇਪਤਾ ਤੇ ਸਮਾਨਤਾ ਧਾਰਦੇ ਹਨ। ਯਥਾ :–
'ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥
ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥' (ਅੰਗ ੧੦੧੮)

ਇਸ ਪ੍ਰਕਾਰ ਗੁਰਮੁਖਿ ਪੰਜਾਂ ਤੱਤਾਂ ਦੀ ਧਾਰਨਾ ਕਰਕੇ ਵਾਹਿਗੁਰੂ ਦੀ ਦਰਗਾਹ ਸੱਚਖੰਡ ਵਿੱਚ (ਮਾਨੁ) ਸਤਿਕਾਰ ਪਾਉਂਦੇ ਹਨ। ਯਥਾ :–
'ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰ ਦੇਵਤ ਜਾਮ ॥' (ਜੈਤਸਰੀ ਮ: ੫)

(ਪੰਚੇ ਸੋਹਹਿ ਦਰਿ ਰਾਜਾਨੁ) ਸੰਤ, ਭਗਤ, ਬ੍ਰਹਮਗਿਆਨੀ ਪੰਜ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਦਾ ਤਿਆਗ ਕਰਕੇ (ਦਰਿ) ਸੰਸਾਰ ਰੂਪ ਦਰ ਵਿੱਚ ਰਾਜਾ ਰੂਪ ਹੋ ਕੇ (ਸੋਹਹਿ) ਸੋਭਨੀਕ ਹੁੰਦੇ ਹਨ। ਜਾਂ (ਦਰਿ)

ਹੋਕੇ ਸੋਭਨੀਕ ਹੁੰਦੇ ਹਨ। ਯਥਾ :-
ਬੈਕੁੰਠ ਵਿੱਚ ਰਾਜਿਆਂ ਦੇ ਰਾਜਾ ਰੂਪ ਸਰਬ ਕੇ ਰਾਜੇ ॥' (ਅੰਗ ੨੬੩)
'ਪ੍ਰਭ ਕਉ ਸਿਮਰਹਿ ਸਿ
ਪਾਤਸਾਹ ॥(੧੪੧੩)
ਤਥਾ :-'ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ
ਉਹ ਸੰਤ ਭਗਤ (ਪੰਚਾ) ਪੰਜੇ ਗਿਆਨ
(ਪੰਚਾ ਕਾ; ਗੁਰੁ ਏਕੁ ਧਿਆਨੁ ॥)
ਹਰ ਵਕਤ ਰੋਕਣ ਦੇ ਧਿਆਨ ਵਿੱਚ ਲੱਗੇ
ਇੰਦ੍ਰੀਆਂ ਦੇ ਗੁਰੂ ਇਕ ਮਨ ਨੂੰ
ਇਕ ਵਾਹਿਗੁਰੂ ਵਿੱਚ ਜੋੜੀ ਰਖਦੇ ਹਨ।
ਰਹਿੰਦੇ ਹਨ। ਮਨ ਨੂੰ ਰੋਕ ਕੇ
ਵਾ :-ਮਨ ਦੁਆਰਾ ਇਕ ਪ੍ਰਮੇਸ਼ਰ ਦਾ ਧਿਆਨ ਕਰਦੇ ਹਨ।
ਇਸ ਪ੍ਰਕਾਰ ਇਹ ਨਿਧਿਆਸਣ ਦਾ ਸਰੂਪ ਕਥਨ ਕੀਤਾ ਹੈ।

**ਅਰਥ ੩ :**—ਪ੍ਰਸ਼ਨ :-ਜਿਸ ਪਰਮੇਸਰ ਦਾ ਧਿਆਨ ਧਾਰਦੇ ਹਨ ਉਹ ਪਰਮੇਸਰ ਕੈਸਾ ਹੈ?

ਉਹ ਅਕਾਲ ਪੁਰਖ
(ਪੰਚ ਪਰਵਾਣ) ਉਹ (ਪੰਚ) ਨਾਮ ਸ੍ਰੇਸ਼ਟ ਦਾ ਹੈ।
ਵਾਹਿਗੁਰੂ (ਪਰਵਾਣ) ਪਰਮ ਅਣੂ ਰੂਪ 'ਸੂਛਮ ਤੇ ਸੂਛਮ ਕਰ ਚੀਨੇ (ਸ੍ਰੀ ਦਸਮ)
ਸੂਖਮ ਤੋਂ ਸੂਖਮ ਰੂਪ (ਪੰਚ) ਚੇਤਨ ਸਰੂਪ ਨਿਰਗੁਣ ਹੈ ਕਿਸੇ ਪ੍ਰਮਾਣ ਜਾਂ ਬੁਧ
ਆਦਿਕ ਦੇ ਵਿਸ਼ੇ ਨਹੀਂ।
(ਪੰਚ ਪਰਧਾਨ) ਉਹ ਸ੍ਰੇਸ਼ਟ ਅਕਾਲ ਪੁਰਖ ਵਾਹਿਗੁਰੂ ਬ੍ਰਿਧਨ ਬ੍ਰਿਧ ਬਤਾਏ
(ਸ੍ਰੀ ਦਸਮ) ਪ੍ਰਿਥਵੀ, ਅਕਾਸ, ਆਦਿਕਾਂ ਤੋਂ ਵੀ ਵਡਾ ਹੈ। ਇਸ ਕਰਕੇ ਸਾਰਿਆਂ
ਵਿਚ ਪਰਧਾਨ ਹੈ। 'ਕੋਟ ਬ੍ਰਹਮ ਕੋ ਠਾਕੁਰ ਸੁਆਮੀ ਸਰਬ ਜੀਆਂ ਕਾ
ਦਾਤਾ ਰੇ ॥' ਹੋਣੇ ਕਰਕੇ ਪਰਧਾਨ ਵਡਿਆਂ ਤੋਂ ਵਡਾ ਸਰਗੁਣ ਸਰੂਪ ਹੈ।
(ਪੰਚੇ ਪਾਵਹਿ ਦਰਗਹਿ ਮਾਨੁ) ਉਹ ਪੰਚ ਸ੍ਰੇਸ਼ਟ ਪਰਮਾਤਮਾ ਹੀ ਸ੍ਰੋਤ ਵ
ਨੇਤਰ (ਦਰ) ਇੰਦ੍ਰੀਆਂ ਦੁਆਰਾ ਨਿਕਲ ਕੇ ਵਸਤੂ ਦਾ (ਮਾਨੁ) ਜਾਨਣਾ
ਪਾਉਂਦਾ ਹੈ। ਕਿਉਂਕਿ ਵਸਤੂ ਦਾ ਗਿਆਨ ਤਦ ਹੁੰਦਾ ਹੈ ਜਦ ਬਿਰਤੀ ਅਰੂੜ
ਚੇਤਨ ਨੇਤਰ ਦੁਆਰਾ ਨਿਕਲ ਕੇ 'ਘਟ ਅਵਛਿੰਨ' ਚੇਤਨ ਨਾਲ ਮਿਲ ਜਾਵੇ।
(ਪੰਚੇ ਸੋਹਹਿ ਦਰਿ ਰਾਜਾਨੁ) ਪੰਚ ਸ੍ਰੇਸ਼ਟ ਪ੍ਰਮਾਤਮਾ ਰਾਜਾ ਰੂਪ ਸਭ ਦੇ
(ਦਰਿ) ਅੰਦਰ ਸੋਭ ਰਿਹਾ ਹੈ।
(ਪੰਚਾ ਕਾ ਗੁਰੁ ਏਕੁ ਧਿਆਨੁ) ਸਾਰਿਆਂ ਦਾ (ਗੁਰੁ) ਪੂਜਨੀਕ ਜੋ (ਪੰਚ)
ਸ੍ਰੇਸ਼ਟ ਪਰਮਾਤਮਾ ਹੈ ਹੇ ਸਿੱਧੋ ਉਸ ਇਕ ਦਾ ਧਿਆਨ ਧਾਰਨ ਕਰੋ।

**ਅਰਥ ੪ :**—ਜਿਸ ਸਰੀਰ ਕਰਕੇ ਉਸ ਦਾ ਧਿਆਨ ਕਰਨਾ ਹੈ। ਉਹ ਕਿਸ ਤੋਂ ਬਣਿਆ ਹੈ। ਉਸ ਵਿਚ ਮੁਖ ਵਸਤੂ ਕੀ ਹੈ।



(ਪੰਚ ਪਰਵਾਣ) ਸ਼ਬਦ ਸਪਰਸ਼ ਰੂਪ ਰਸ ਗੰਧ ਇਹ ਪੰਜ ਇਸ ਵਿਚ
(ਪਰਵਾਣ) ਪਰਮ ਅਣੂ ਸੂਖਮ ਤਤ ਹਨ। ਤੇ ਸੂਖਮ ਤਤਾਂ ਦੁਆਰਾ ਸੂਖਮ ਸ੍ਰੀਰਾਂ
ਦੀ ਉਤਪਤੀ ਹੋਈ ਹੈ।
(ਪੰਚ ਪਰਧਾਨ) ਧਰਤੀ ਪਾਣੀ ਅਗ ਹਵਾ ਅਕਾਸ਼ ਇਹ ਪੰਜ ਇਸ ਵਿਚ
ਅਸਥੂਲ ਤਤ ਹਨ। ਅਤੇ ਸਥੂਲ ਤਤਾਂ ਦੁਆਰਾ ਸਥੂਲ ਸਰੀਰਾਂ ਦੀ ਉਤਪਤੀ
ਹੋਈ ਹੈ।
(ਪੰਚੇ ਪਾਵਹਿ ਦਰਗਹਿ ਮਾਨੁ) ਜੋ (ਪੰਚੇ) ਪੰਜ ਗਿਆਨ ਇੰਦ੍ਰੀਏ ਹਨ।
ਉਹ (ਦਰ) ਅੰਦਰ (ਗਹਿ) ਅੰਤਹਕਰਨ ਜਗਾ ਵਿਚ (ਮਾਨੁ) ਮੰਨਣ ਗਿਆਨ
ਨੂੰ ਅਖੰਡ ਚੇਤਨ ਦੁਆਰਾ ਪਾਉਂਦੇ ਹਨ। ਅਥਵਾ ਸਾਰੇ ਪਦਾਰਥਾਂ ਦਾ ਗਿਆਨ
ਪਾਉਂਦੇ ਹਨ। 'ਸਤੋ ਅੰਸ ਭੂਤਨ ਕੀ ਜੋ ਹੈ। ਤਾ ਤੇ ਅੰਤਹਕਰਨ ਭਯੋ ਹੈ'।
ਸਤੋ ਅੰਸ਼ ਕਰਕੇ ਜਿਹੜੇ ਪੰਜੇ ਗਿਆਨ ਇੰਦ੍ਰੀਏ ਹਨ। ੧. ਨੇਤਰ ਚੇਤਨ ਸਤਾ
ਦੁਆਰਾ ਰੂਪਾਂ ਦਾ (ਮਾਨੁ) ਗਿਆਨ ਪਾਉਂਦੇ ਹਨ। ੨. ਕੰਨ ਚੇਤਨ ਸਤਾ
ਦੁਆਰਾ ਸਬਦ ਦਾ (ਮਾਨੁ) ਗਿਆਨ ਸਰਵਣ ਕਰਕੇ ਪਾਉਂਦੇ ਹਨ। ੩. ਰਸਨਾ
ਚੇਤਨ ਸਤਾ ਦੁਆਰਾ ਰਸ ਦਾ (ਮਾਨੁ) ਗਿਆਨ ਪਾਉਂਦੀ ਹੈ। ੪. ਚਮੜੀ ਚੇਤਨ
ਸੱਤਾ ਦੁਆਰਾ ਸਪਰਸ ਦਾ (ਮਾਨੁ) ਗਿਆਨ ਪਾਉਂਦੀ ਹੈ। ਠੰਡਾ ਤਤਾ ਪਰਖਦੀ
ਹੈ। ੫. ਨਕ ਚੇਤਨ ਸਤਾ ਦੁਆਰਾ ਗੰਧ ਦਾ (ਮਾਨੁ) ਗਿਆਨ ਪਾਉਂਦਾ ਹੈ।
(ਪੰਚੇ ਸੋਹਹਿ ਦਰਿ ਰਾਜਾਨੁ) ਇਹਨਾਂ ਪੰਜਾਂ ਦੇ ਅੰਦਰ ਪ੍ਰਾਣ ਜਿਹੜੇ
ਹਨ ਇਹ ਰਾਜਾ ਰੂਪ ਹੋ ਕੇ (ਸੋਹਹਿ) ਸੋਭ ਰਹੇ ਹਨ।

## ਸਾਖੀ ਪ੍ਰਾਣਾਂ ਤੇ ਇੰਦ੍ਰੀਆਂ ਦਾ ਝਗੜਾ

ਇਕ ਵਾਰੀ ਪ੍ਰਾਣਾਂ ਦਾ ਅਤੇ ਇੰਦ੍ਰੀਆਂ ਦਾ ਆਪੋ ਵਿਚ ਸੰਬਾਦ ਹੋਇਆ! ਇੰਦ੍ਰੇ ਕਹਿਣ ਅਸੀਂ ਵਡੇ ਹਾਂ, ਪ੍ਰਾਣ ਕਹਿੰਦੇ ਅਸੀਂ ਵਡੇ ਹਾਂ। ਫੇਰ ਸਾਰੇ ਫ਼ੈਸਲਾ ਕਰਾਉਣ ਲਈ ਬ੍ਰਹਮਾ ਜੀ ਕੋਲ ਗਏ। ਬ੍ਰਹਮਾ ਜੀ ਨੇ ਪਹਿਲਾਂ ਇੰਦ੍ਰਿਆਂ ਨੂੰ ਕਿਹਾ ਕਿ ਤੁਸੀਂ ਵਾਰੀ ਵਾਰੀ ਸਾਰੇ ਨਿਕਲ ਜਾਉ। ਪਹਿਲਾਂ ਨੇਤ੍ਰ ਗੁਪਤ ਹੋ ਗਏ ਅੰਨਾ ਹੋ ਗਿਆ। ਪਰ ਸਰੀਰ ਕਾਇਮ ਰਿਹਾ। ਕੰਨ ਗੁਪਤ ਹੋ ਗਏ ਬੋਲਾ ਤਾਂ ਹੋ ਗਿਆ ਪਰ ਸਰੀਰ ਕਾਇਮ ਰਿਹਾ। ਇਸ ਪ੍ਰਕਾਰ ਜਦੋਂ ਵਾਰੀ ਵਾਰੀ ਸਾਰੀਆਂ ਇੰਦ੍ਰੀਆਂ ਸਰੀਰ ਵਿਚੋਂ ਨਿਕਲ ਗਈਆਂ ਪਰ ਪ੍ਰਾਣ ਵਿਚ ਹੋਣ ਕਰਕੇ ਸਰੀਰ ਸਹਿਕਦਾ ਰਿਹਾ, ਜੀਉਂਦਾ ਰਿਹਾ। ਫੇਰ ਬ੍ਰਹਮਾ ਜੀ ਨੇ ਇੰਦ੍ਰੀਆਂ ਨੂੰ ਕਿਹਾ ਤੁਸੀਂ ਸਾਵਧਾਨ ਹੋ ਜਾਉ ਅਤੇ ਪ੍ਰਾਣਾਂ ਨੂੰ ਕਿਹਾ ਤੁਸੀਂ

ਨਿੱਕਲ ਗਏ ਤਾਂ ਸਾਰੀਆਂ ਇੰਦ੍ਰੀਆਂ ਸਮੇਤ,
ਨਿੱਕਲ ਜਾਓ। ਜਦੋਂ ਪ੍ਰਾਣ ਨਿੱਕਲ ਗਏ ਤਾਂ ਸਾਰੀਆਂ ਇੰਦ੍ਰੀਆਂ ਸਮੇਤ,
ਸਰੀਰ ਢਲਕ ਕੇ ਡਿਗ ਪਿਆ। ਯਥਾ ਸ੍ਰੀ ਮੁਖ ਵਾਕ :–

'ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥' (ਅੰਗ ੪੮੦)
'ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥' (ਅੰਗ ੩੯੨)
'ਛੀਜੈ ਦੇਹ ਖੁਲੈ ਇਕ ਗੰਢਿ ॥' (ਅੰਗ ੯੩੨)
'ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥' (ਅੰਗ ੧੧੨੨)
'ਧਰ ਤੂਟੀ ਗਾਡੋ ਸਿਰ ਭਾਰਿ ॥' (ਅੰਗ ੮੧੯)

ਇਹ ਹਾਲਤ ਜਦੋਂ ਹੋਈ ਤਾਂ ਬ੍ਰਹਮਾ ਜੀ ਨੇ ਪ੍ਰਾਣਾਂ ਨੂੰ ਕਿਹਾ ਤੁਸੀਂ ਫਿਰ ਸਰੀਰ ਵਿਚ ਪ੍ਰਵੇਸ਼ ਹੋ ਜਾਵੋ। ਪ੍ਰਾਣਾਂ ਦੇ ਪ੍ਰਵੇਸ਼ ਹੋਣ ਤੋਂ ਸਰੀਰ ਤੇ ਇੰਦ੍ਰੀਏ ਫੇਰ ਸਾਵਧਾਨ ਹੋ ਗਏ।

ਤਾਂ ਬ੍ਰਹਮਾ ਜੀ ਨੇ ਕਿਹਾ ਕਿ ਭਾਈ ਰਾਜਾ ਰੂਪ ਤੁਹਾਡੇ ਵਿਚ ਪ੍ਰਾਣ ਹੀ ਹੈਨ। ਪ੍ਰਾਣਾਂ ਦੇ ਆਸਰੇ ਤੁਹਾਡੇ ਸਰੀਰ ਦੀ ਕ੍ਰਿਆ ਹੋ ਰਹੀ ਹੈ।

ਇਸ ਪ੍ਰਕਾਰ (ਪੰਚੇ) ਪੰਜੇ ਪ੍ਰਾਣ (*ਪ੍ਰਾਨ, ਅਪਾਨ, ਬਿਆਨ, ਸਮਾਨ, ਤੇ ਉਦਿਆਨ) (ਦਰਿ) ਸਰੀਰ ਵਿਚ ਸਾਰਿਆਂ ਤਤਾਂ, ਇੰਦ੍ਰੀਆਂ ਅਤੇ ਬ੍ਰਿਤੀਆਂ ਦੇ ਰਾਜਾ ਰੂਪ ਹੋ ਕੇ ਸੋਭ ਰਹੇ ਹਨ।

(ਪੰਚਾ ਕਾ; ਗੁਰੁ ਏਕੁ ਧਿਆਨੁ) ਇਹਨਾਂ ਪੰਜਾਂ ਪ੍ਰਾਣਾਂ ਦਾ ਅਤੇ ਪੰਜਾਂ ਤਤਾਂ ਦਾ ਗੁਰੂ ਜੋ ਇਕ ਚੇਤਨ ਹੈ ਉਸ ਇਕ ਵਾਹਿਗੁਰੂ ਨੂੰ ਧਿਆਕਾਰ ਬ੍ਰਿਤੀ ਕਰਕੇ ਧਿਆਉਣਾ ਚਾਹੀਦਾ ਹੈ। ਭਾਵ ਉਸ ਦਾ ਧਿਆਨ ਕਰਨਾ ਚਾਹੀਦਾ ਹੈ।

ਅਰਥ ੫. ਪ੍ਰਸ਼ਨ :–ਹੇ ਸਤਿਗੁਰੂ ਜੀ ! ਉਹ ਨਿਰਗੁਣ ਨਿਰਾਕਾਰ ਬ੍ਰਹਮ ਕਿਸ ਪ੍ਰਮਾਣ ਦਾ ਵਿਸ਼ਾ ਤਾਂ ਹੋਣਾ ਹੈ ?

ਉੱਤਰ :–ਬਿਧੀ ਪਖ ਸੇ ਵਿਸ਼ੇ ਹੈ। ਨਿਖੇਧ ਪਖ ਸੇ ਅਵਿਸ਼ੇ ਹੈ। ਸੋ ਪਹਿਲਾਂ ਪ੍ਰਮਾਣ ਦਸਦੇ ਹਨ :–

(ਪੰਚ ਪਰਵਾਣ;)੧. ਸ਼ਬਦ ਪ੍ਰਮਾਣ ੨. ਅਨੁਮਾਨ ਪ੍ਰਮਾਣ ੩. ਉਪਮਾਨ ਪ੍ਰਮਾਣ ੪. ਅਰਥਾਪਤੀ ਪ੍ਰਮਾਣ ੫. ਅਨਉਪਲਬਧੀ ਜਾਂ ਅਈਤਿਜਕ ਪ੍ਰਮਾਣ। ਇਹ ਪੰਜ ਪ੍ਰਮਾਣ ਹਨ।

(ਪੰਚ ਪਰਧਾਨ) ਇਹਨਾਂ ਪੰਜਾਂ ਪ੍ਰਮਾਣਾਂ ਤੋਂ ਛੇਵਾਂ ਪ੍ਰਤੱਖ ਪ੍ਰਮਾਣ ਹੀ

---

*੧. ਪ੍ਰਾਨ :–ਹਿਰਦੇ ਵਿਚ ਰਹਿੰਦੇ ਹਨ। ੨. ਅਪਾਨ :–ਮੂਲ ਦੁਆਰੇ ਵਿਚ।
੩. ਬਿਆਨ :–ਸਾਰੇ ਸਰੀਰ ਵਿਚ। ੪. ਸਮਾਨ :—ਨਾਭੀ ਵਿਚ।
੪. ਉਦਿਆਨ :–ਕੰਠ ਵਿਚ।



ਪ੍ਰਧਾਨਤਾ ਵਾਲਾ ਹੈ ਕਿਉਂਕਿ ਸਾਰਿਆਂ ਪ੍ਰਮਾਣਾਂ ਦੀ ਇਸ ਕਰਕੇ ਸਿੱਧੀ ਹੁੰਦੀ ਹੈ।

(ਪੰਚੇ ਪਾਵਹਿ; ਦਰਗਹਿ ਮਾਨੁ) ਇਹ ਪੰਜੇ ਪ੍ਰਮਾਣ (ਦਰ) ਵਿਚ (ਗਹਿ) ਜਗ੍ਹਾ ਅੰਤਹਕਰਣ ਦੇ ਪ੍ਰਤੱਖ ਪ੍ਰਮਾਣ ਕਰਕੇ (ਮਾਨੁ) ਸਤਿਕਾਰ ਅਤੇ ਗਿਆਨ ਸਾਰੀਆਂ ਚੀਜ਼ਾਂ ਦਾ ਪਾਉਂਦੇ ਹਨ। ਭਾਵ ਅੰਤਹਕਰਣ ਰੂਪ ਜਗ੍ਹਾ ਅੰਦਰ ਪ੍ਰਤੱਖ ਪ੍ਰਮਾਣ ਦੁਆਰਾ ਹੀ (ਮਾਨੁ) ਗਿਆਨ ਪਾਈਦਾ ਹੈ।

(ਪੰਚੇ ਸੋਹਹਿ ਦਰਿ ਰਾਜਾਨੁ) ਇਹਨਾਂ ਪੰਜਾਂ ਪ੍ਰਮਾਣਾਂ ਵਿਚ ਰਾਜਾ ਰੂਪ ਹੋ ਕੇ ਪ੍ਰਤੱਖ ਪ੍ਰਮਾਣ ਸੋਭਨੀਕ ਹੋ ਰਿਹਾ ਹੈ।

(ਪੰਚਾ ਕਾ; ਗੁਰੁ ਏਕੁ ਧਿਆਨੁ) ਇਹਨਾਂ ਪੰਜਾਂ ਪ੍ਰਮਾਣਾਂ ਦਾ ਗੁਰੂ ਇਕ ਪ੍ਰਤੱਖ ਪ੍ਰਮਾਣ ਹੈ। ਉਸ ਪ੍ਰਤੱਖ ਪ੍ਰਮਾਣ ਦੁਆਰਾ ਸਤਿਗੁਰੂ ਸਾਹਿਬ ਜੀ ਨੂੰ ਧਿਆਉਣਾ ਕਰੋ।

ਅਥਵਾ :–(ਪੰਚ ਪਰਵਾਣ) *[3]ਉਪਮਾਨ ਪ੍ਰਮਾਣ :–ਉਪਮਾ ਦੇ ਕੇ ਕਿਸੇ ਵਸਤੂ ਨੂੰ ਸਿੱਧ ਕਰਨਾ। ਜਿਸ ਪ੍ਰਕਾਰ ਅਕਾਸ਼ ਦੀ ਨਿਆਈਂ ਵਾਹਿਗੁਰੂ ਚੇਤਨ ਸਰੂਪ ਵਿਆਪਕ ਹੈ। ਇਉਂ ਉਪਮਾ ਦੇ ਕੇ (ਪੰਚ) ਪ੍ਰਮੇਸਰ ਨੂੰ (ਪਰਵਾਣ) ਪ੍ਰਵਾਣੀਕ ਜਾਣੀਦਾ ਹੈ।

(ਪੰਚ ਪਰਧਾਨ) [2]ਅਨੁਮਾਨ ਪ੍ਰਮਾਣ ਦੁਆਰਾ (ਪੰਚ) ਪ੍ਰਮੇਸਰ ਨੂੰ ਪਰਧਾਨ ਜਾਣੀਦਾ ਹੈ।

(ਪੰਚੇ ਪਾਵਹਿ ਦਰਗਹਿ ਮਾਨੁ) [4]ਅਰਥਾਪਤੀ ਪ੍ਰਮਾਣ ਦੁਆਰਾ (ਦਰ) ਅੰਤਹਕਰਨ ਰੂਪੀ (ਗਹਿ) ਜਗ੍ਹਾ ਅੰਦਰ ਉਸ ਵਾਹਿਗੁਰੂ ਦੇ (ਮਾਨੁ) ਮੰਨਣ ਗਿਆਨ ਨੂੰ ਪਾਈਦਾ ਹੈ।

(ਪੰਚੇ ਸੋਹਹਿ ਦਰਿ ਰਾਜਾਨੁ) [5]ਅਈਤਿਜਕ ਪ੍ਰਮਾਣ ਦੁਆਰਾ (ਦਰਿ) ਸਤਿਸੰਗਤਿ ਵਿਚ (ਰਾਜਾਨੁ) ਰਾਜਾ ਰੂਪ ਹੋ ਕੇ ਸੰਤ ਮਹਾਤਮਾ ਸੋਭਨੀਕ ਹੋ ਕੇ, ਉਸ ਪ੍ਰਤਖ ਵਾਹਿਗੁਰੂ ਨੂੰ ਪਾਉਂਦੇ ਹਨ।

(ਪੰਚਾ ਕਾ ਗੁਰੁ ਏਕੁ ਧਿਆਨੁ) (ਗੁਰੁ) ਸਤਿਗੁਰਾਂ ਦੇ [1]ਸਬਦ ਪ੍ਰਮਾਣ ਕਰਕੇ [6]ਪ੍ਰਤੱਖ ਪ੍ਰਮਾਣ ਦੁਆਰਾ ਇਕ ਅਦ੍ਵੈਤ ਰੂਪ ਵਿੱਚ ਧਿਆਨ ਰੱਖੋ। ਵਾ ਪੰਜਾਂ ਪ੍ਰਮਾਣਾਂ ਦੇ ਅੰਤਰ ਜੋ ਗੁਰੂ ਬ੍ਰਹਮ ਪ੍ਰਤੱਖ ਚੇਤਨ ਹੈ, ਉਸਨੂੰ ਧਿਆਉਣਾ ਕਰੀਏ।

ਇਉਂ ਖਟ ਪ੍ਰਮਾਣਾਂ ਦੇ ਬਿਧੀ ਪੱਖ ਦੁਆਰਾ ਵਿਸ਼ੇ ਹੈ, ਅਤੇ ਨਿਖੇਧ ਪੱਖ ਦੁਆਰਾ ਸ੍ਵੈ ਅਨੁਭਵ ਸਰੂਪ ਆਪੇ ਆਪ ਵਾਹਿਗੁਰੂ ਹੈ। ਹੋਰ ਕਿਸੇ ਪ੍ਰਮਾਣ ਕਰਕੇ ਨਹੀਂ ਜਾਣਿਆ ਜਾ ਸਕਦਾ।

---

*ਖਟ ਪ੍ਰਮਾਣਾਂ ਦਾ ਨਿਰਨਾ ਵਿਆਖਿਆ ਸਹਿਤ ੨੧੧, ੧੨, ੧੩ ਸਫੇ ਤੇ ਦੇਖੋ।

**ਅਰਥ ੬ :**—ਜੋਗ ਮਾਰਗ ਸੰਬੰਧੀ ਦਸਦੇ ਹਨ।

(ਪੰਚ ਪਰਵਾਣ) ਪਹਿਲਾਂ ਜੋਗੀ ਪੰਜ ਪ੍ਰਕਾਰ ਦੇ ਪ੍ਰਾਣਾਂ (*ਪ੍ਰਾਨ, ਸਮਾਨ, ਬਿਆਨ, ਉਦਿਆਨ ਤੇ ਅਪਾਨ) ਨੂੰ ਰੋਕ ਕੇ ਵਾ ਸਾਧ ਕੇ ਪ੍ਰਵਾਣੀਕ ਹੋਏ ਹਨ।

(ਪੰਚ ਪਰਧਾਨ) ਫੇਰ ਉਹ (ਪੰਚ) ਪੰਜ ਪ੍ਰਕਾਰ ਦੀਆਂ ਕ੍ਰਿਕਲ, ਧਨੰਜੈ ਆਦਿ ਪੌਣਾਂ ਨੂੰ ਰੋਕ ਕੇ (ਪਰਧਾਨ) ਮੁਖੀ ਹੋਏ ਹਨ। ਪੰਜ ਪ੍ਰਕਾਰ ਦੀਆਂ ਪਉਣਾਂ :- ੧. ਕ੍ਰਿਕਲ ਛਿੱਕ ਲਿਆਉਣ ਵਾਲੀ, ੨. ਕੂਰਮ :—ਨੇਤ੍ਰਾਂ ਦੀਆਂ ਪਲਕਾਂ ਖੋਲ੍ਹਣ ਵਾਲੀ, ੩.ਨਾਗ :—ਡਕਾਰ ਲਿਆਉਣ ਵਾਲੀ, ੪.ਦੇਵਦਤ :—ਅਵਾਸੀ ਲਿਆਉਣ ਵਾਲੀ, ੫. ਧਨੰਜੈ :—ਮਰੇ ਤੋਂ ਮਗਰੋਂ ਪੇਟ ਫੁਲਾਉਣ ਵਾਲੀ ਪਉਣ ਦਾ ਨਾਮ ਹੈ।

(ਪੰਚੇ ਪਾਵਹਿ ਦਰਗਹਿ ਮਾਨੁ) ਪੰਜੇ ਅਵਸਥਾ, ਖੇਚਰੀ, ਭੂਚਰੀ, ਚਰਚਰੀ, ਅਗੋਚਰੀ ਤੇ ਉਨਮਨੀ ਦੁਆਰਾ (ਦਰ) ਦਸਵੇਂ ਦੁਆਰ ਰੂਪੀ (ਗਹਿ) ਜਗ੍ਹਾ ਵਿਚ ਮਾਨ ਪਾਉਂਦੇ ਹਨ। ਵਾ :-(ਦਰ) ਦਸਵੇਂ ਦੁਆਰ ਰੂਪੀ (ਗਹਿ) ਜਗ੍ਹਾ ਦੇ (ਮਾਨੁ) ਗਿਆਨ ਨੂੰ ਪਾਉਂਦੇ ਹਨ। ਪੰਜੇ ਅਵਸਥਾ ਇਸ ਪ੍ਰਕਾਰ ਹਨ।

੧. ਖੇਚਰੀ :—ਤਾਲਵੇ ਨਾਲ ਜਬਾਨ ਲਾ ਕੇ ਜੋਗ ਦਾ ਰਸ ਲੈਣਾ ਭਾਵ ਹਲਕ ਵਿਚ ਜਬਾਨ ਦੇ ਕੇ ਮਿਠੀ ਕੜ੍ਹ, ਰਸ ਧਾਤੂ ਦਾ ਰਸ ਲੈਣਾ। ਅਤੇ ਆਕਾਸ਼ ਵਿਚ ਵਿਚਰਨ ਵਾਲਿਆਂ ਨੂੰ ਵੇਖ ਲੈਣਾ ਅਤੇ ਆਕਾਸ਼ ਵਿਚ ਵਿਚਰਨ ਦੀ ਸ਼ਕਤੀ ਹੋ ਜਾਣੀ।

੨. ਭੂਚਰੀ :—ਭਰਵੱਟਿਆਂ ਵਿਚ ਨਿਗ੍ਹਾ ਟਿਕਾ ਲੈਣੀ ਅਤੇ ਪ੍ਰਿਥਵੀ ਤੇ ਵਿਚਰਨ ਦੀ ਤਾਕਤ ਹੋ ਜਾਣੀ।

੩. ਚਰਚਰੀ :—ਤ੍ਰਿਕੁਟੀ ਵਿਚ ਸੁਰਤ ਨੂੰ ਟਿਕਾ ਲੈਣਾ ਅਤੇ ਜਲ ਵਿਚ ਵਿਚਰਨ ਦੀ ਸ਼ਕਤੀ ਹੋ ਜਾਣੀ।

੪. ਅਗੋਚਰੀ :—ਛੇ ਚੱਕ੍ਰਾਂ ਦੀ ਕੈਦ ਤੋਂ ਪਰੇ ਹੋਣਾ ਵਾ ਦਸਵੇਂ ਦੁਆਰ ਵਿਚ ਪ੍ਰਵੇਸ਼ ਹੋਣ ਦਾ ਸਮਾਂ। ਵਾ ਦਸਵੇਂ ਦੁਆਰ ਦੇ ਸਹੰਸਰ ਦਲ ਕਵਲ ਨੂੰ ਵੇਖ ਲੈਣਾ।

੫. ਉਨਮਨੀ :—ਆਪਣੇ ਸਰੀਰ ਦੇ ਅੰਦਰ ਦਸਵੇਂ ਦੁਆਰ ਵਿਚ ਤਾਲੂ ਅਸਥਾਨ ਦੁਆਰਾ ਸੁਆਸਾਂ ਨੂੰ ਕੱਢ ਕੇ, ਖਿਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ ਇਹ ਉਨਮਨੀ ਅਵਸਥਾ ਹੈ। ਜਾਂ ਕਵਲ ਦੀਆਂ ਡੋਡੀਆਂ ਤੇ ਮਨ ਦੀ ਸ਼ਕਤੀ ਹੋਣੀ। ਜਾਂ ਦਸਵੇਂ ਦੁਆਰ ਵਿਚ ਚੇਤਨ ਦੀ ਲਾਟ ਨਾਲ ਮਿਲਣਾ ਅਤੇ

---

*ਗੁਰਮਤ ਦੁਆਰਾ :—੧. ਪ੍ਰਾਣ :—ਪ੍ਰਮੇਸਰ ਦੀ ਪਛਾਣ ਵਾਲੇ ਹੋਣਾ, ੨. ਅਪਾਨ :— ਦੁਨੀਆਂ ਦੀ ਪਛਾਣ ਤੋਂ ਰਹਿਤ ਹੋਣਾ, ੩. ਬਿਆਨ :—ਦ੍ਵੈਤ ਤੋਂ ਬਿਨਾਂ ਹੋਣਾ, ੪. ਸਮਾਨ :—ਬਿਆਪਕ ਸਮਝਣਾ। ੫. ਉਦਿਆਨ :—ਸੰਸਾਰ ਨੂੰ ਉਜਾੜ ਰੂਪ ਸਮਝਣਾ।



ਬ੍ਰਹਮਰੰਧ੍ਰ ਨੂੰ ਭੰਨ ਕੇ ਬ੍ਰਹਮ ਲੋਕ ਵਿਚ ਪ੍ਰਾਪਤ ਹੋਣਾ।

ਇਹ ਪੰਜ ਅਵਸਥਾ* ਜੋਗੀਆਂ ਦੀਆਂ ਹਨ।

ਇਸ ਪ੍ਰਕਾਰ ਇਨ੍ਹਾਂ ਪੰਜਾਂ ਅਵਸਥਾ ਦੁਆਰਾ ਦਸਵੇਂ ਦੁਆਰ ਰੂਪੀ ਜਗ੍ਹਾ ਦੇ ਗਿਆਨ ਨੂੰ ਪਾਉਂਦੇ ਹਨ।

ਵਾ :—ਇਨ੍ਹਾਂ ਪੰਜਾਂ ਅਵਸਥਾ ਦੁਆਰਾ (ਦਰਗਹਿ) ਬ੍ਰਹਮ ਲੋਕ ਵਿਚ ਜਾ ਕੇ (ਮਾਨੁ) ਸਤਿਕਾਰ ਨੂੰ ਪਾਉਂਦੇ ਹਨ।

(ਪੰਚੇ ਸੋਹਹਿ ਦਰਿ ਰਾਜਾਨੁ) ਪੰਚ ਜੋ ਜੋਗੀ ਹਨ।

ਪੰਜਾਂ ਕਲੇਸਾਂ ਅਵਿਦਿਆ, ਅਸਿਮਤਾ, ਅਭੀਨਿਵੇਸ਼, ਰਾਗ ਤੇ ਦ੍ਵੈਖ ਇਨ੍ਹਾਂ ਦੀ ਨਿਵਿਰਤੀ ਕਰਕੇ (ਰਾਜਾਨੁ) ਰਾਜਾ ਰੂਪ ਹੋ ਕੇ (ਦਰਿ) ਸੰਸਾਰ ਵਿਚ (ਸੋਹਹਿ) ਸੋਂਹਦੇ ਹਨ। ੧. ਅਵਿਦਿਆ :—ਸਰੂਪ ਦੇ ਪ੍ਰਕਾਸ਼ ਤੋਂ ਰਹਿਤ ਹੋਣਾ, ੨. ਅਸਿਮਤਾ :—ਸਮਾਨ ਬ੍ਰਿਤੀ ਨਾ ਹੋਣੀ, ੩. ਰਾਗ:—ਮੋਹ, ੪. ਦ੍ਵੈਖ :—ਵੈਰ, ੫. ਅਭੀ ਨਿਵੇਸ਼ :—ਉਲਟਾ ਹਠ, ਬੇਦ ਸ਼ਾਸਤ੍ਰ ਗੁਰਾਂ ਤੋਂ ਉਲਟੀ ਬਾਤ ਦਾ ਹਠ ਕਰਨਾ।

(ਪੰਚਾ ਕਾ ਗੁਰੁ ਏਕੁ ਧਿਆਨੁ) ਪੰਚ ਜੋ ਜੋਗੀ ਹਨ।

ਪੰਜਾਂ ਤਤਾਂ ਦਾ ਧਿਆਨ ਕਰਕੇ ਇਕ (ਗੁਰੁ) ਚੇਤਨ ਸਰੂਪ ਨੂੰ ਧਿਆਉਂਦੇ ਹਨ। ਚੇਤਨ ਦੀ ਲਾਟ ਦੇ ਦਰਸ਼ਨ, ਦਸਮ ਦੁਆਰ ਵਿਚ ਕਰਦੇ ਹਨ।

੧. ਧਰਤੀ ਦਾ ਧਿਆਨ ਗੋਡਿਆਂ ਤੱਕ ਕਰਦੇ ਹਨ। ਜਿਨ੍ਹਾਂ ਨੂੰ ਸਿਧ ਹੋ ਜਾਵੇ ਉਹ ਧਰਤੀ ਵਿਚ ਦੱਬੇ ਨਹੀਂ ਰਹਿੰਦੇ। ੨. ਲੱਕ ਤਕ ਪਾਣੀ ਦਾ ਧਿਆਨ ਕਰਦੇ ਹਨ। ਜਿਸ ਕਰਕੇ ਪਾਣੀ ਵਿਚ ਡੁਬਦੇ ਨਹੀਂ। ੩. ਨਾਭੀ ਤਕ ਅਗਨੀ ਦਾ ਧਿਆਨ ਕਰਦੇ ਹਨ। ਜਿਸ ਕਰਕੇ ਅਗਨੀ ਵਿਚ ਨਹੀਂ ਸੜਦੇ। ੪. ਨਾਭੀ ਤੋਂ ਲੈ ਕੇ ਕੰਠ ਤਕ ਪਉਣ ਦਾ ਧਿਆਨ ਕਰਦੇ ਹਨ। ਜਿਸ ਕਰਕੇ ਪਉਣ ਵਿਚ ਉਡਾਰੀਆਂ ਮਾਰਦੇ ਹਨ। ੫. ਕੰਠ ਤੋਂ ਦਸਵੇਂ ਦੁਆਰ ਤੱਕ ਅਕਾਸ਼ ਦਾ ਧਿਆਨ

---

*ਗੁਰਮਤ ਦੁਆਰਾ :—੧. ਖੇਚਰੀ :—(ਖੇ) ਚਿਦਾਕਾਸ ਵਿਚ ਵਿਚਰਨ ਵਾਲੇ ਹੋਣਾ, ੨. ਭੂਚਰੀ :—ਭੂਮਾ ਰੂਪ ਬ੍ਰਹਮ ਵਿਚ ਬ੍ਰਿਤੀ ਦਾ ਵਿਚਰਨਾ, ੩. ਚਰਚਰੀ :—ਪਰਮੇਸਰ ਦੇ ਚਾਅ ਉਤਸਾਹ ਵਿਚ ਬ੍ਰਿਤੀ ਚੜ੍ਹੀ ਰਹਿਣੀ, ੪. ਅਗੋਚਰੀ :—ਇੰਦ੍ਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ, ੫. ਉਨਮਨੀ :—ਤੁਰੀਆ ਅਵਸਥਾ।

ਵਾ :—੧. ਖੇਚਰੀ :—ਸਤਸੰਗੀ, ਧਰਮ ਖੰਡ, ੨. ਭੂਚਰੀ :—ਸੇਵਕ, ਗਿਆਨ ਖੰਡ, ੩. ਚਰਚਰੀ :—ਸਿਖ, ਸਰਮ (ਸੁਖ) ਖੰਡ, ੪. ਅਗੋਚਰੀ :—ਸਨਮੁਖ, ਕਰਮ (ਬਖਸ਼ਸ਼) ਖੰਡ ੫. ਉਨਮਨੀ :—ਗੁਰਮੁਖ, ਸਚਖੰਡ।

ਕਰਦੇ ਹਨ। ਜਿਸ ਕਰਕੇ ਇਕ ਥਾਂ ਬੈਠਿਆਂ ਨੂੰ ਸਾਰੀਆਂ ਗੱਲਾਂ ਜਿਥੋਂ ਚਾਹੁਣ ਸੁਣਨ ਲਗ ਜਾਂਦੀਆਂ ਹਨ।

ਇਹ ਜੋਗੀਆਂ ਦੀਆਂ ਮਿਹਨਤਾਂ ਦੀਆਂ ਅਵਸਥਾ ਹਨ। ਪਿਛਲੇ ਲੋਕ ਜੋਗ ਦੀਆਂ ਮਿਹਨਤਾਂ ਕਰਕੇ ਐਡੀਆਂ ਵਡੀਆਂ ਤਰੱਕੀਆਂ ਕਰ ਲੈਂਦੇ ਸਨ। ਪਰ ਅੱਜ ਕਲ੍ਹ ਸਾਇੰਸ ਵਾਲੇ ਸਾਇੰਸ ਨਾਲ ਤਰੱਕੀ ਕਰਦੇ ਹਨ।

ਇਸ ਪ੍ਰਕਾਰ ਜੋਗੀ ਪੰਜਾਂ ਤਤਾਂ ਦਾ ਧਿਆਨ ਕਰਕੇ, ਧਾਰਨਾ ਕਰਕੇ (ਗੁਰੁ) ਚੇਤਨ ਸਰੂਪ ਬ੍ਰਹਮ ਨੂੰ ਧਿਆਉਂਦੇ ਰਹਿੰਦੇ ਹਨ।

ਵਾ :- ਪੰਚ ਜੋ ਜੋਗੀ ਹਨ ਉਹਨਾਂ ਦਾ ਗੁਰੁ ਚੇਤਨ ਦੀ ਲਾਟ 'ਚਉਮੁਖ ਦੀਵਾ ਜੋਤਿ ਦੁਆਰ ॥' ਵਿਚ ਧਿਆਨ ਲਗਾ ਰਹਿੰਦਾ ਹੈ। ਇਸ ਪ੍ਰਕਾਰ ਜੋਗ ਦੇ ਫਲ ਨੂੰ ਪਾਉਂਦੇ ਹਨ। ਬ੍ਰਹਮ ਲੋਕ ਦੀ ਪ੍ਰਾਪਤੀ ਕਰਦੇ ਹਨ। ਅਤੇ ਬ੍ਰਹਮਾਂ ਦੀ ਉਮਰ ਜਿੰਨਾਂ ਚਿਰ ਉਥੇ ਰਹਿੰਦੇ ਹਨ। ਜਦੋਂ ਉਸਦੀ ਉਮਰ ਸਮਾਪਤ ਹੋ ਜਾਂਦੀ ਹੈ ਤਾਂ ਉਸੇ ਜਨਮ ਵਿਚ ਗਿਆਨ ਦੀ ਪ੍ਰਾਪਤੀ ਹੋ ਕੇ ਮੁਕਤੀ ਨੂੰ ਪਾ ਲੈਂਦੇ ਹਨ।

ਇਹ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਜੋਗਾ ਅਭਿਆਸ ਦੀ ਬਾਬਤ ਅਰਥ ਕਿਹਾ ਹੈ।

**ਅ: ੭:—***ਸਿੱਧਾਂ ਨੇ ਕਿਹਾ ਸਤਿਗੁਰੂ ਜੀ ਆਪ ਜੀ ਨੇ ਪਿਛੇ ਕਥਨ ਕੀਤਾ ਹੈ ਕਿ ਮੰਨਣ ਕਰਨ ਵਾਲਿਆਂ ਨੂੰ ਸਾਰੇ ਭਵਣਾਂ ਦੀ ਸੋਝੀ ਭਾਵ ਅੰਤਰਜਾਮਤਾ ਹੋ ਜਾਂਦੀ

---

*ਇਸ ਅਰਥ ਤੇ ਸ਼ੰਕਾ ਨਹੀਂ ਕਰਨੀ, ਇਹ ਭਵਿਖਤ ਵਾਕ ਕਹੇ ਹਨ। ਜਿਵੇਂ ਸਤਿਗੁਰੂ ਰਾਮਦਾਸ ਜੀ ਨੂੰ ਵੀ ਸਿਧਾਂ ਨੇ ਪੁਛਿਆ ਸੀ ਕਿ ਆਪ ਸਾਰੇ ਕਿੰਨੇ ਸਰੂਪ ਧਾਰੋਗੇ ? ਤਾਂ ਫੁਰਮਾਇਆ ਸੀ "ਹਰਿ ਜੁਗਹੁ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥' (ਸਿਰੀ ਰਾਗ ਦੇ ਛੰਤ ਅੰਗ ੮੦) (ਜੁਗ) ਨਾਮ ਹੈ ਦੋ ਦਾ। ਸੋ ਦਸ ਸਰੂਪ ਧਾਰਾਂਗੇ। "ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥' (ਅੰਗ ੮੦) ਏਸੇ ਪ੍ਰਕਾਰ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਕਥਨ ਹੈ। "ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ। ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।..........।

ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਿਲਾ ਤਕਿ ਦਰਸੁ ਨਿਹਾਰੀ। ਅਗਮ ਅਗੋਚਰ ਸਤਿਗੁਰੂ, ਬੋਲੇ ਮੁਖ ਤੇ, ਸੁਣਹੁ ਸੰਸਾਰੀ। ਕਲਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ। ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ। (ਵਾਰ ੧ ਪਉੜੀ ੪੮)

ਛੇਵੇਂ ਸਰੂਪ ਵਿਚ ਸਿੱਖਾਂ ਦੇ ਪੁਛਣ ਤੇ ਕਿ ਕਿਤਨੇ ਸਰੂਪ ਹੋਰ ਧਾਰੋਗੇ ? ਤਾਂ ਕਿਹਾ ਸੀ

(ਅਗੇ ਦੇਖੋ ਸਫ਼ਾ ੩੫੫ ਦੇ ਹੇਠ)



ਹੈ। ਆਪ ਤਾਂ ਮੰਨਣ ਕਰਾਉਣ ਵਾਲੇ ਹੋ। ਕਿਰਪਾ ਕਰਕੇ ਭਵਿਖਤ ਦੀ ਗਲ ਭੀ ਕੋਈ ਦਸੋ ? ਆਪ ਜੀ ਕਿੰਨੇ ਸਰੂਪ ਧਾਰੋਗੇ ?

ਤਾਂ ਬੇਨਤੀ ਸੁਣਕੇ ਹਜ਼ੂਰਿ ਫ਼ੁਰਮਾਉਂਦੇ ਹਨ। ਹੇ ਸਿਧੋ ! ਕਲਜੁਗੀ ਸੰਸਾਰ ਦੇ ਉਧਾਰਨ ਵਾਸਤੇ, ਸਤਿਨਾਮੁ ਵਾਹਿਗੁਰੂ ਨਾਮੁ ਜਪਾਉਣ ਵਾਸਤੇ ਪਵਿਤਰ ਦਸ ਸਰੂਪ ਧਾਰਾਂਗੇ।

ਫੇਰ ਮਹਾਰਾਜ ਸਾਹਿਬ ਜੀ ਦਸਵੇਂ ਸਰੂਪ ਵਿਚ ਕੀ ਕੌਤਕ ਕਰੋਗੇ ?

ਤਾਂ ਹਜ਼ੂਰ ਨੇ ਫੁਰਮਾਇਆ ਦਸਵਾਂ ਬੀਰ ਰਸੀ ਸਰੂਪ ਧਾਰ ਕੇ ਪੰਜਾਂ ਪਿਆਰਿਆਂ ਦੁਆਰਾ ਖਾਲਸਾ ਪੰਥ ਸਾਜਾਂਗੇ। ਅਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਗੁਰਤਾ ਗਦੀ ਬਖਸ਼ਾਂਗੇ। ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਵਜ਼ੀਰਾਂ ਤਰ੍ਹਾਂ ਸੇਵਾਦਾਰ ਹੋਣਗੇ ਅਤੇ ਆਪੋ ਵਿਚ ਦੀ ਗੁਰਭਾਈ ਹੋਣਗੇ। 'ਗੁਰਮਤਿ ਪੰਚ ਸਖੇ ਗੁਰਭਾਈ ॥' (੧੦੪੧) ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਫੇਰ ਉਹਨਾਂ ਤੋਂ ਹੀ ਆਪ ਛਕਾਂਗੇ। ਫੇਰ ਉਹਨਾਂ ਵਿਚ ਨਿਵਾਸ ਕਰਾਂਗੇ। ਤੇ ਬਖਸ਼ਸ਼ਾਂ ਕਰਾਂਗੇ।

ਖਾਲਸਾ ਮਹਾਤਮ ਪਾ: ੧੦ ਚੌਪਈ ॥ ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਾਹਿ ਹਉ ਕਰੋ ਨਿਵਾਸ ॥ ਖਾਲਸਾ ਮੇਰੋ ਮੁਖ ਹੈ ਅੰਗਾ ॥ ਖਾਲਸੇ ਕੇ ਹਉ ਬਸਤ ਸਦ ਸੰਗਾ ॥੧॥ ਖਾਲਸਾ ਮੇਰੋ ਇਸਟ ਸੁਹਿਰਦ ॥ ਖਾਲਸਾ ਮੇਰੋ ਕਹੀਅਤ ਬਿਰਦ ॥ ਖਾਲਸਾ ਮੇਰੋ ਪਖ ਅਰ ਪਾਦ ॥ ਖਾਲਸਾ ਮੇਰੋ ਸੁਖ ਅਹਿਲਾਦ ॥੨॥ ਖਾਲਸਾ ਮੇਰੀ ਸੋਭਾ ਸੀਲ ॥ ਖਾਲਸਾ ਬੰਧ ਸਦਾ ਸਦ ਡੀਲ ॥੩॥ ਖਾਲਸਾ ਮੇਰੋ ਸ੍ਵਜਨ ਪ੍ਰਵਾਰ ॥ ਖਾਲਸਾ ਮੇਰੋ ਕਰਤ ਉਧਾਰ ॥ ਖਾਲਸਾ ਮੇਰੋ ਪਿੰਡ ਪ੍ਰਾਨ ॥ ਖਾਲਸਾ ਮੇਰੀ ਜਾਨ ਕੀ ਜਾਨ ॥ ਖਾਲਸਾ ਮੇਰੋ ਧਰਮ ਅਰ ਕਰਮ ॥ ਖਾਲਸਾ

---

(ਸਫ਼ਾ ੩੫੪ ਦੇ ਫੁਟ ਨੋਟ ਦੀ ਬਾਕੀ)

ਕਿ (ਜੁਗਿ) ਦੋ (ਜੁਗਿ) ਦੋ, ਚਾਰ ਸਰੂਪ ਹੋਰ ਧਾਰਾਂਗੇ, ਫੇਰ ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਿਆਂਗੇ। ਏਸੇ ਪ੍ਰਕਾਰ ਪਹਿਲੇ ਪਾਤਸ਼ਾਹ ਜੀ ਨੇ ਏਮਨਾਬਾਦ ਵਿਚ ਭਵਿਖਤ ਬਚਨ ਉਚਾਰੇ ਸਨ। "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥..............॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ (ਅੰਗ ੭੨੨) 'ਆਵਨ ਅਠਤਰੈ ਜਾਨ ਸਤਾਨਵੈ' ਬਚਨ ਭਵਿਖਤ ਕਹੇ ਹਨ। ਜਦੋਂ ਭੀ ਸੰਮਤ ੭੮ ਤੇ ੯੭ ਆਉਂਦਾ ਹੈ ਰਾਜ ਵਿਚ ਪਲਟਾ ਜ਼ਰੂਰ ਹੁੰਦਾ ਹੈ।ਉਸ ਵੇਲੇ ਤੋਂ ਲੈ ਕੇ ਹੁਣ ਤਕ ਦਾ ਇਤਿਹਾਸ ਖੋਜ ਕੇ ਦੇਖ ਲਓ ਸੋ ਏਸੇ ਤਰ੍ਹਾਂ ਹੀ ਏਥੇ ਇਸ ਪਉੜੀ ਵਿਚ ਵੀ ਇਹ ਭਵਿਖਤ ਬਚਨ ਕਹੇ ਹਨ।

ਮੇਰੋ ਭੇਦ ਨਿਜ ਮਰਮ ॥ ਖਾਲਸਾ ਮੇਰੋ ਸਤਿਗੁਰ ਪੂਰਾ ॥ ਖਾਲਸਾ ਮੇਰੋ ਸ੍ਰਜਨ ਸੂਰਾ ॥ ਖਾਲਸਾ ਮੇਰੋ ਬੁਧ ਅਰ ਗਿਆਨ ॥ ਖਾਲਸਾ ਕਾ ਹਉ ਧਰੋਂ ਧਿਆਨ ॥ ਉਪਮਾ ਖਾਲਸਾ ਜਾਤ ਨ ਕਹੀ ॥ ਜਿਹਵਾ ਏਕ ਪਾਰ ਨਹਿ ਲਹੀ ॥ ਹਉ ਖਾਲਸੇ ਕਾ ਖਾਲਸਾ ਮੇਰੋ ॥ ਓਤ ਪੋਤ ਸਾਗਰ ਬੂੰਦੇਰੋ ॥ ਖਾਲਸਾ ਅਕਾਲ ਪੁਰਖ ਕੀ ਫੌਜ ॥ ਪ੍ਰਗਟਿਓ ਖਾਲਸਾ ਪ੍ਰਮਾਤਮ ਮੌਜ ॥'

ਪ੍ਰਸ਼ਨ :-ਫਿਰ ਸਿਧਾਂ ਨੇ ਪੁਛਿਆ ਸਚੇ ਪਾਤਸ਼ਾਹ ਜੀ ਜੋ ਪੰਜ ਪਿਆਰੇ ਸਾਜੋਗੇ। ਉਹ ਕਿਸ ਤਰਾਂ ਦੇ ਹੋਣਗੇ ?

ਉੱਤਰ :-(ਪੰਚ ਪਰਵਾਣ) ਹੇ ਸਿਧੋ ! ਉਹ ਜੋ (ਪੰਚ) ਪੰਜ ਪਿਆਰੇ ਗੁਰਮੁਖਿ ਸਿੰਘ ਹੋਣਗੇ ਉਹ (ਪਰਵਾਣ) ਪਰਵਾਣੀਕ ਮੰਨੇ ਪ੍ਰਮੰਨੇ ਹੋਣਗੇ।

੧. ਭਾਈ ਸਾਹਿਬ ਭਾਈ ਦਇਆ ਸਿੰਘ ਜੀ ਦੇ ਪਵਿਤ੍ਰ ਸੀਸ ਦੇਣ ਤੋਂ ਸਿੰਘਾਂ ਵਿਚ ਸਤਿਗੁਰੂ ਸਾਹਿਬ ਜੀ ਦੀ ਬਖਸ਼ਸ਼ ਦੁਆਰਾ ਦਇਆ ਆਵੇਗੀ।

੨. ਭਾਈ ਸਾਹਿਬ ਭਾਈ ਧਰਮ ਸਿੰਘ ਜੀ ਦੇ ਪਵਿਤ੍ਰ ਸੀਸ ਦੇਣ ਤੋਂ ਖਾਲਸਾ ਪੰਥ ਵਿਚ ਸਚਾ ਧਰਮ ਆਵੇਗਾ। "ਧੌਲੁ ਧਰਮੁ ਦਇਆ ਕਾ ਪੂਤੁ ॥' (ਅੰਗ ੩)

੩. ਭਾਈ ਸਾਹਿਬ ਭਾਈ ਹਿੰਮਤ ਸਿੰਘ ਜੀ ਦੇ ਸੀਸ ਕਰਨੇ ਕਰਕੇ ਸਿੰਘਾਂ ਵਿਚ ਸਤਿਗੁਰੂ ਸਾਹਿਬ ਜੀ ਦੇ ਭਜਨ ਸਿਮਰਨ ਕਰਨ ਦੀ, ਜੰਗ ਵਿਚ ਜੂਝਨ ਦੀ ਹਿੰਮਤ ਆਵੇਗੀ।

੪. ਭਾਈ ਸਾਹਿਬ ਭਾਈ ਮੁਹਕਮ ਸਿੰਘ ਜੀ ਦੇ ਪਵਿੱਤ੍ਰ ਸੀਸ ਭੇਟਾ ਕਰਨ ਤੋਂ ਗੁਰਮੁਖਾਂ ਸਿੰਘਾਂ ਦੇ ਮਨ ਇਕਾਗਰ ਹੋ ਕੇ ਸਤਿਗੁਰੂ ਸਾਹਿਬ ਜੀ ਦੇ ਪਵਿਤਰ ਚਰਨਾਂ ਵਿਚ (ਮੁਹਕਮ) ਇਸਥਿਤ ਹੋਵਣਗੇ, ਕਾਇਮ ਹੋ ਜਾਣਗੇ। ਮੋਹ ਕਮ, ਘੱਟ ਭਾਵ ਨਿਵਿਰਤ ਹੋ ਜਾਵੇਗਾ। ਮੋਹ ਨਹੀਂ ਰਹੇਗਾ। ਖਾਲਸਾ ਬਿਬੇਕੀ ਹੋਵੇਗਾ।

੫. ਭਾਈ ਸਾਹਿਬ ਭਾਈ ਸਾਹਿਬ ਸਿੰਘ ਜੀ ਦੇ ਸੀਸ ਭੇਟ ਕੁਰਬਾਨ ਕਰਨ ਤੋਂ ਸਿੰਘਾਂ ਨੂੰ ਅਕਾਲ ਪੁਰਖ ਵਾਹਿਗੁਰੂ 'ਸਾਹਿਬ' ਜੀ ਦੀ ਪ੍ਰਾਪਤੀ ਹੋਵੇਗੀ।

ਜਿਥੇ ਦਇਆ ਹੈ ਉਥੇ ਹੀ ਧਰਮ ਹੈ। ਦਿਆਲੂ ਪੁਰਖ ਧਰਮੀ ਹੋ ਸਕਦੇ ਹਨ ਅਤੇ ਧਰਮੀ ਪੁਰਖ ਹੀ ਹਿੰਮਤ ਵਾਲਾ ਹੁੰਦਾ ਹੈ। ਪਾਪੀਆਂ ਡਾਕੂਆਂ ਚੋਰਾਂ ਵਿਚ ਹਿੰਮਤ ਨਹੀਂ ਹੁੰਦੀ। ਜਿਥੇ ਹਿੰਮਤ ਹੈ ਓਥੇ ਮੁਹਕਮਤਾਈ ਹੈ। ਮਨ ਇਸਥਿਤ ਹੁੰਦਾ ਹੈ। ਦਇਆ, ਧਰਮ, ਹਿੰਮਤ ਭਾਵ ਉਦਮ ਅਤੇ ਮਨ ਇਸਥਿਤ ਵਾਲਿਆਂ ਨੂੰ ਸਾਹਿਬ ਦੀ ਪ੍ਰਾਪਤੀ ਹੁੰਦੀ ਹੈ। ਜਿਵੇਂ ਪੰਜਾਂ ਤਤਾਂ ਤੋਂ ਸ੍ਰਿਸ਼ਟੀ



ਸਾਜੀ ਹੈ। ਇਵੇਂ ਪੰਜਾਂ ਗੁਣਾਂ ਤੋਂ ਖਾਲਸਾ ਪੰਥ ਸਾਜਾਂਗੇ।*

ਇਸ ਪ੍ਰਕਾਰ ਪੰਜ ਪਿਆਰੇ, ਪੰਜ ਸਿੰਘ, ਸਤਿਗੁਰੂ ਸਾਹਿਬ ਜੀ ਦੇ ਪਿਆਰੇ ਪੰਜਾਂ ਕਕਾਰਾਂ ਦੀ ੧. ਕਛਹਿਰਾ ੨. ਕੜਾ ੩. ਕ੍ਰਿਪਾਨ ੪. ਕੰਘਾ ੫. ਕੇਸ 'ਸਾਬਤ ਸੂਰਤਿ ਦਸਤਾਰ ਸਿਰਾ ॥' (ਅੰਗ ੧੦੮੪) ਰਹਿਤ ਰਖਕੇ ਪਰਵਾਣੀਕ ਹੋ

*ਪੰਜ ਪਿਆਰੇ

੧. ਪਿਆਰੇ ਦਯਾ ਸਿੰਘ ਜੀ—ਲਊ ਦਾ ਅਵਤਾਰ ਸਨ। ਪਿਤਾ ਮਈਆ ਰਾਮ ਸੀ,ਮਾਤਾ ਸੰਭਾ ਦੇਈ ਸੀ. ਲਹੌਰ ਦੇ ਛੱਤਰੀ। ੧੭੨੫ ਬਿਕ੍ਰਮੀ ਨੂੰ ਫਗਣ ਦੀ ਸੰਗ੍ਰਾਂਦਿ ਅੰਮ੍ਰਿਤ ਵੇਲੇ ਐਤਵਾਰ ਜਨਮ ਹੋਇਆ। ੧੩ ਸਾਲ ਦੀ ਉਮਰ ਵਿਚ ਸਨ ਜਦੋਂ ਕਿ ਸ੍ਰੀ ਅਨੰਦਪੁਰ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸਰਨ ਵਿਚ ਆ ਰਹੇ। ਸੰਮਤ ੧੭੬੫ ਬਿਕ੍ਰਮੀ ਨੂੰ ਅੱਸੂ ਅਮਾਵਸ ਨੂੰ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਜੀ ਵਿਖੇ ਜੋਤੀਜੋਤਿ ਸਮਾਏ।

੨. ਪਿਆਰੇ ਧਰਮ ਸਿੰਘ ਜੀ :—ਭਗਤ ਧੰਨੇ ਜੀ ਦੇ ਅਵਤਾਰ ਸਨ। ਪਿਤਾ ਪਰਮ ਸੁਖ ਅਤੇ ਮਾਤਾ ਅਨੰਤੀ ਜੀ ਸੀ। ਦਿੱਲੀ ਸ਼ਹਿਰ ਦੇ ਵਸਨੀਕ ਜੱਟ ਸਨ। ੧੭੨੭ ਬਿਕ੍ਰਮੀ ਵੈਸਾਖ ੧੩ ਸੋਮਵਾਰ ਪਹਿਰ ਰਾਤ ਗਈ ਜਨਮ ਹੋਇਆ। ੨੫ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿਚ ਆਇ ਰਹੇ। ਸੰਮਤ ੧੭੬੮ ਬਿਕ੍ਰਮੀ ਵਿਚ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ।

੩. ਪਿਆਰੇ ਹਿੰਮਤ ਸਿੰਘ ਜੀ :—ਚੱਤ੍ਰ ਭੁਜੀ ਨੂੰ ਪਕੜਨ ਵਾਲੇ ਫੰਧਕ ਦਾ ਅਵਤਾਰ ਸਨ। ਪਿਤਾ ਮਾਲ ਦੇਉ ਅਤੇ ਮਾਤਾ ਲਾਲ ਦੇਈ ਸੀ। ਜਗਨ ਨਾਥ ਪੁਰੀ ਵਿਚ ਇਹ ਝੀਵਰ ਸਨ। ੧੭੨੧ ਬਿਕ੍ਰਮੀ ਜੇਠ ੧੫ ਨੂੰ ਜਨਮ ਹੋਇਆ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸੇਵਾ ਵਿਚ ਇਨ੍ਹਾਂ ਦੇ ਮਾਤਾ ਪਿਤਾ ਰਹਿੰਦੇ ਸਨ, ਬਾਬੇ ਬਕਾਲੇ ਜਨਮੇ। ੧੭੬੧ ਬਿਕ੍ਰਮੀ ਵਿਚ ਸਾਹਿਬਜ਼ਾਦਿਆਂ ਦੇ ਨਾਲ ਹੀ ਸ੍ਰੀ ਚਮਕੌਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ।

੪. ਪਿਆਰੇ ਮੁਹਕਮ ਸਿੰਘ ਜੀ :—ਭਗਤ ਨਾਮਦੇਵ ਜੀ ਦੇ ਅਵਤਾਰ ਸਨ। ਪਿਤਾ ਜਗਜੀਵਨ ਰਾਇ ਜੀ ਮਾਤਾ ਸੰਭਲੀ ਜੀ। ਦਵਾਰਕਾ ਵਾਸੀ ਨਾਮਾ ਵੰਸੀ ਸਨ। ੧੭੩੬ ਬਿਕ੍ਰਮੀ ੫ ਚੇਤ ਨੂੰ ਜਨਮ ਹੋਇਆ। ੧੫ ਸਾਲ ਦੀ ਉਮਰ ਵਿਚ ਮਾਤਾ ਪਿਤਾ ਦੇ ਸਹਿਤ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਸ਼ਰਨ ਵਿਚ ਆਇ ਰਹੇ। ਸੰਮਤ ੧੭੬੧ ਬਿਕ੍ਰਮੀ ਨੂੰ ਸ੍ਰੀ ਚਮਕੌਰ ਸਾਹਿਬ ਜੀ ਵਿਖੇ ਸ਼ਹੀਦ ਹੋ ਕੇ ਜੋਤਿ ਵਿਚ ਲੀਨ ਹੋਏ।

੫. ਪਿਆਰੇ ਸਾਹਿਬ ਸਿੰਘ ਜੀ :—ਸੈਨ ਭਗਤ ਦੇ ਅਵਤਾਰ ਸਨ ਪਿਤਾ ਗੁਰ ਨਾਰੇਣ, ਮਾਤਾ ਅਨਕੋਪਾ ਜੀ ਸੀ। ਸੰਮਤ ੧੭੩੨ ਬਿਕ੍ਰਮੀ ੫ ਮਘਰ ਨੂੰ ਜਨਮੇਂ। ਇਹਨਾਂ ਦੇ ਮਾਤਾ ਪਿਤਾ ਨੇ ਇਹਨਾਂ ਨੂੰ ੧੧ ਸਾਲ ਦੀ ਉਮਰ ਵਿਚ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਪਵਿਤਰ ਸਰਨ ਵਿਚ ਭੇਟਾ ਕੀਤਾ। ਸੰਮਤ ੧੭੬੧ ਬਿਕ੍ਰਮੀ ਵਿਚ ਸ੍ਰੀ ਚਮਕੌਰ ਸਾਹਿਬ ਜੀ ਦੇ ਜੰਗ ਵਿਚ ਸ਼ਹੀਦ ਹੋਏ। ਬਿਦਰਪੁਰ ਦੇ ਵਾਸੀ ਸਨ।

ਜਾਣਗੇ। ਅਤੇ ਇਹ ਪੰਜ ਕਕਾਰ ਕਦੇ ਵੀ ਮੁਆਫ਼ ਨਹੀਂ ਹੋ ਸਕਣਗੇ। ਕਈ ਕਹਿੰਦੇ ਹਨ ਮੈਂ ਕਿਰਪਾਨ ਮੁਆਫ਼ ਕਰਵਾ ਲਈ ਹੈ। ਕਈ ਅੰਮ੍ਰਿਤ ਛਕਾਉਣ ਵੇਲੇ ਦੋ ਦੋ ਦੇ ਪੈਰਾਂ ਵਿਚ ਇਕ ਕਛਹਿਰਾ ਪਾ ਦਿੰਦੇ ਹਨ। ਇਕ ਪੌਂਚਾ ਇਕ ਦੇ ਦੂਜਾ ਪੌਂਚਾ ਦੂਜੇ ਦੇ। ਪਰ ਇਸ ਤਰਾਂ ਕਰਨ ਵਾਲੇ ਮਨਮਤ ਕਰਦੇ ਹਨ। ਮਹਾਰਾਜ ਸਾਹਿਬ ਜੀ ਦਾ ਤਾਂ ਹੁਕਮ ਹੈ:–ਸ੍ਰੀ ਮੁਖ ਵਾਕ ਪਾਤਿਸ਼ਾਹੀ ੧੦॥ ਨਿਸ਼ਾਨੇ ਸਿਖੀ ਪੰਜ ਹਰਫ ਅਸਤ ਕਾਫ॥ ਹਰਗਿਜ਼ ਨਾ ਬਾਸ਼ਦ ਅਜ਼ੀਂ ਪੰਜ ਮੁਆਫ਼॥੧॥ ਕੜਾ ਕਾਰਦੋ ਕੱਛ ਕੰਘੇ ਬਿਦਾਂ॥ ਬਿਲਾ ਕੇਸ ਹੇਚ ਅਸਤ ਜੁਮਲੇ ਨਿਸ਼ਾਂ॥੨॥

ਇਸ ਕਰਕੇ ਇਹ ਪੰਜੇ ਕਰਾਰ ਜ਼ਰੂਰੀ ਹਨ। ੧. ਕ੍ਰਿਪਾਨ:–ਕਈ ਕ੍ਰਿਪਾਨ ਕੇਸਾਂ ਵਿਚ ਰਖਾਉਂਦੇ ਹਨ। ਪਰ ਸਤਿਗੁਰੂ ਸਾਹਿਬ ਜੀ ਨੇ ਤਾਂ ਕ੍ਰਿਪਾਨਾਂ ਗਾਤ੍ਰੇ ਪੁਆਈਆਂ ਸਨ। ਕੇਸਾਂ ਵਿਚ ਨਹੀਂ ਸਨ ਰਖਾਈਆਂ। ਭੋਗ ਲੁਆਉਣ ਵੇਲੇ ਕੰਘੇ ਵਾਲੀ ਕਿਰਪਾਨ ਵਿਚੇ ਲੁਕ ਜਾਵੇਗੀ। ਕ੍ਰਿਪਾਨ ਘਟੋ ਘਟ ਨੌਂ ਇੰਚ ਹੋਣੀ ਚਾਹੀਦੀ ਹੈ। ੨. ਕੰਘਾ:–ਕੰਘੇ ਦੰਦ ਮਸਾਲੇ ਦੇ ਨਹੀਂ ਸਨ ਕਾਠ ਦੇ ਜਾਂ ਚੰਦਨ ਦੇ ਕੰਘੇ ਸਨ। ਦਸਵੇਂ ਪਾਤਸ਼ਾਹ ਜੀ ਦਾ ਚੰਦਨ ਦਾ ਕੰਘਾ ਸ੍ਰੀ ਪਟਨੇ ਸਾਹਿਬ ਜੀ ਵਿਚ ਅਜ ਤਕ ਨਿਸ਼ਾਨੀ ਕਾਇਮ ਹੈ।

੩. ਕੜਾ:–ਕੜਾ ਬੀਣੀ ਬੰਦ ਸ਼ਸਤ੍ਰ ਹੈ। ਕੜਾ ਸਰਬ ਲੋਹ ਦਾ ਚਾਹੀਦਾ ਹੈ। ਉਜੈਨਪੁਰੀ ਦੇ ਬਿਸ਼ੰਭਰ ਦਾਸ ਦੇ ਪੁਤਰ ਹਰਿਗੁਪਾਲ ਨੂੰ ਦਸਵੇਂ ਪਾ: ਜੀ ਨੇ ਸਰਬ ਲੋਹ ਦੇ ਕੜੇ ਦੀ ਬਖਸ਼ਸ਼ ਕੀਤੀ ਸੀ।

੪. ਕਛਹਿਰਾ:–ਕਛੈਹਰੇ ਰੇਵ ਪੁਆਏ ਸਨ। ਬਾਂਦਰ ਕਛ ਨਹੀਂ ਪੌਣੀ, ਤਰਲੇ ਕਛ, ਗੋਡੇ ਢਕਣੀ ਕਛ ਨਹੀਂ ਸੀ ਪੁਆਈ। ਜਾਂ ਪਜਾਮਾ ਕਟ ਕੇ ਬਣਾਇਆ ਕੱਛਾ ਨਹੀਂ ਸੀ। ਰੇਵ ਕਛੈਹਰਾ ਪੁਆਇਆ ਸੀ। ਜਤ ਸਤ ਦੀ ਨਿਸ਼ਾਨੀ 'ਸੀਲ ਜਤ ਦੀ ਕਛ ਪਹਿਰ ਪਕੜਉ ਹਥਿਆਰਾ।'

੫. ਕੇਸ:–ਕੇਸ, ਕੰਘਾ, ਕੜਾ, ਕਿਰਪਾਨ, ਕਛਹਿਰਾ ਇਹ ਬਖਸ਼ਸ਼ ਕੀਤੀ ਸੀ। ਕੇਸਾਂ ਤੋਂ ਬਿਨਾਂ ਮੋਨਾ ਕਹੇ ਕਿ ਮੈਂ ਕੰਘਾ ਰਖ ਲਵਾਂ। ਤਾਂ ਕੰਘਾ ਕਿਥੇ ਰਖੇਗਾ ਕੇਸਾਂ ਤੋਂ ਬਿਨਾਂ? ਜੇ ਕਹੇ ਕੱਛ ਪਾ ਲਵਾਂ, ਕ੍ਰਿਪਾਨ ਪਾ ਲਵਾਂ। ਤਾਂ ਉਸ ਦੇ ਕਕਾਰ ਨਹੀਂ ਸਜ ਸਕਦੇ। ਕੇਸਾਂ ਵਾਲਾ ਹੀ ਅੰਮ੍ਰਿਤ ਛਕ ਕੇ, ਰਹਿਤ ਰਖੇ ਤਾਂ ਉਸਦੇ ਸਜਦੇ ਹਨ। ਇਸ ਪ੍ਰਕਾਰ ਪੰਜ ਪਿਆਰੇ ਪੰਜਾਂ ਕਕਾਰਾਂ ਦੀ ਰਹਿਤ ਰਖਕੇ ਪ੍ਰਵਾਣੀਕ ਹੋਣਗੇ।

(ਪੰਚ ਪਰਧਾਨ) ਉਹ ਗੁਰਮੁਖ ਪੰਜਾਂ ਬਾਣੀਆਂ ਸ੍ਰੀ ਜਪੁ ਜੀ ਸਾਹਿਬ, ਸ੍ਰੀ



ਜਾਪੁ ਸਾਹਿਬ, ਸਵੈਯੇ ਦਸ, ਚੌਪਈ ਸਾਹਿਬ ਤੇ ਅਨੰਦ ਸਾਹਿਬ ਪੂਰਾ (ਚਾਲੀ ਪੌੜੀਆਂ ਵਾਲਾ), ਇਨ੍ਹਾਂ ਬਾਣੀਆਂ ਦੇ ਨਿਤਨੇਮੀ ਹੋ ਕੇ (ਪਰਧਾਨ) ਮੁਖੀ ਹੋਣਗੇ।

'ਪੰਜ ਬਾਣੀ ਦਾ ਨਿਤ ਹੀ ਨੇਮ ਕਰਹਿ, ਪੰਜੇ ਮੇਰਾ ਹੀ ਰੂਪ ਦਿਸਾਵਹਿੰਗੇ॥'
(੧੫੭ਵੀਂ ਸਾਖੀ, ਪੰਜ ਸੌ ਸਾਖੀ ਵਿਚੋਂ)

ਇਉਂ ਪੰਜਾਂ ਬਾਣੀਆਂ ਦੇ ਨਿਤਨੇਮੀ ਸਾਡਾ ਰੂਪ ਸਦਾਵਣਗੇ। ਇਹ ਪੰਜੇ ਬਾਣੀਆ:–੧. ਸ੍ਰੀ ਜਪੁ ਜੀ ਸਾਹਿਬ:–ਬ੍ਰਹਮ ਗਿਆਨ ਵਾਸਤੇ। ੨. ਸ੍ਰੀ ਜਾਪੁ ਸਾਹਿਬ:–ਅਕਾਲ ਪੁਰਖ ਨੂੰ ਨਮਸਕਾਰ ਕਰਨ ਵਾਸਤੇ ਤੇ ਪ੍ਰਮੇਸ਼ਰ ਦੇ ਸਰੂਪ ਤੇ ਤਟਸਥੀ ਲਖਣ ਕਥਨ ਕੀਤੇ ਹਨ। ੩. ਸਵੈਯੇ:–ਪਖੰਡ ਦਾ ਖੰਡਣ ਕਰਨ ਵਾਸਤੇ ਅਤੇ ਵੈਰਾਗ ਪੈਦਾ ਕਰਨ ਵਾਸਤੇ। ੪. ਸ੍ਰੀ ਚੌਪਈ ਸਾਹਿਬ:–ਰਖਿਆ ਵਾਸਤੇ ਅਤੇ ਬੇਨਤੀਆਂ ਕਰਨ ਵਾਸਤੇ। ੫. ਸ੍ਰੀ ਅਨੰਦ ਸਾਹਿਬ:–ਜੀਵਨ ਮੁਕਤੀ ਦਾ ਅਨੰਦ ਮਾਨਣ ਵਾਸਤੇ ਬਖ਼ਸ਼ਸ਼ ਕੀਤੀ ਹੈ।

(ਪੰਚੇ ਪਾਵਹਿ ਦਰਗਹਿ ਮਾਨੁ) ਇਹ (ਪੰਚੇ) ਪੰਜ ਕੁਰਹਿਤਾਂ ਹਨ।

'ਹੁੱਕਾ ਹਜਾਮਤ ਹਲਾਲੋ ਹਰਾਮ॥ ਬਾਰੀਸ਼ੇ ਹਿਨਾ ਕਰਦ ਰੂ ਸ਼ਿਆਹ ਫਾਮ॥'

੧. ਹੁੱਕਾ, ਤਮਾਕੂ, ਸਿਗਰਟ, ਬੀੜੀ, ਨਸਵਾਰ, ਜ਼ਰਦਾ, ਖੈਣੀ, ਆਦਿ ਜਿਸ ਵਿਚ ਤਮਾਕੂ ਪੈਂਦਾ ਹੋਵੇ।

੨. ਹਜ਼ਾਮਤ:–ਸਿਰ ਮਨੋਣਾ, ਹਜ਼ਾਮਤ ਕਰਾਉਣੀ, ਧੌਲੇ ਚੁਗਣੇ ਆਦਿ ਰੋਮਾਂ ਦੀ ਕਿਸੇ ਥਾਂ ਤੋਂ ਵੀ ਬੇਅਦਬੀ ਕਰਨੀ। ਰੋਮ ਕਿਸੇ ਵੀ ਤਰੀਕੇ ਨਾਲ ਪਟਣੇ ਜਾਂ ਦੁਆਈ ਨਾਲ ਲਾਹੁਣੇ। ਬਸਮਾ ਜਾਂ ਕਲਫ਼ ਲਾ ਕੇ ਦਾੜ੍ਹੀ ਨੂੰ ਕਾਲੀ ਕਰਨਾ ਮਨ੍ਹਾ ਹੈ। 'ਜੇ ਜਰਵਾਣਾ ਪਰਹਰੈ ਜਰ ਵੇਸ ਕਰੇਦੀ ਆਈਐ॥'

੩. ਹਲਾਲ ਜਿਸ ਤੇ ਕਲਮਾਂ ਪੜ੍ਹਿਆ ਹੋਇਆ ਹੋਵੇ ਉਹ ਮਾਸ ਨਹੀਂ ਖਾਣਾ ਬਲਕਿ ਕੋਈ ਵੀ ਮਾਸ ਖਾਣ ਦੀ ਆਗਿਆ ਨਹੀਂ। ਸਗੋਂ ਮਨ੍ਹਾ ਗੁਰੂ ਕੀ ਬਾਣੀ ਵਿਚ ਜ਼ਰੂਰ ਕੀਤਾ ਹੈ*।

---

*ਜਿਸ ਚੀਜ ਦਾ ਮਾਸ ਖਾਈਏ ਉਹੋ ਜਿਹੀ ਬੁਧ ਹੋ ਜਾਂਦੀ ਹੈ। ਮਹਾਰਾਜ ਸਾਹਿਬ ਜੀ ਨੇ "ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ॥" (ਅੰਗ ੫੫੩) ਦਸਿਆ ਹੈ। "ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥ ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ॥' (ਅੰਗ ੧੪੦) ਬਚਨ ਕਹੇ ਹਨ। ਕਬੀਰ ਸਾਹਿਬ ਜੀ ਨੇ ਕਿਹਾ ਹੈ, "ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥' (ਅੰਗ ੧੩੭੪)

'ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥' (ਅੰਗ ੧੩੫੦)

(ਅਗੇ ਦੇਖੋ ਸਫ਼ਾ ੩੬੦ ਦੇ ਹੇਠ)

੪. ਪਰਾਈ ਇਸਤ੍ਰੀ ਜਾਂ ਪੁਰਸ਼ ਨਾਲ ਵਿਭਚਾਰ ਕਰਨਾ। ਸਿਖਿਆ "ਪਰ ਧਨ ਪਾਹਨ ਤੁਲ, ਤ੍ਰਿਆ ਪਰ ਮਾਤ ਹਮਾਰੇ" ॥ (ਸ੍ਰੀ ਦਸਮ) ਬਲਕਿ ਦੁਸ਼ਮਣਾਂ ਦੀਆਂ ਇਸਤ੍ਰੀਆਂ ਦੀ ਵੀ ਪਤ ਨਹੀਂ ਗਵਾਉਣਗੇ। ਮੁਸਲਿਆਂ ਦੇ ਘਰਾਂ ਦੀ ਭੀ ਬੇਅਦਬੀ ਨਹੀਂ ਕਰਨਗੇ। ਐਨਾ ਪ੍ਰਹੇਜ਼ ਰਖਣਗੇ। ਬੇ ਅੰਮ੍ਰਿਤੀਏ ਦਾ ਜੂਠਾ ਖਾਣਾ ਤੇ ਸ਼ਰਾਬ ਪੀਣੀ ਵੀ ਕੁਰਹਿਤ ਹੀ ਹੈ।

(ਪੰਚੇ) ਪੰਜ ਪਿਆਰੇ ਇਨ੍ਹਾਂ ਬੱਜਰ ਕੁਰਹਿਤਾਂ ਨੂੰ ਛੱਡ ਕੇ (ਦਰਗਹਿ) ਸਚਖੰਡ ਵਿਚ, ਸਤਿਸੰਗਤ ਵਿਚ (ਮਾਨੁ) ਸਤਿਕਾਰ ਪਾਉਣਗੇ।

(ਪੰਚੇ ਸੋਹਹਿ ਦਰਿ ਰਾਜਾਨੁ) ਪੰਜੇ ਜੋ ਹਨ:-[1]ਮੀਣੇ, [2]ਮਸੰਦ, [3]ਰਾਮਰਾਈਏ, [4]ਧੀਰ ਮਲੀਏ ਕਰਤਾਰਪੁਰ ਵਾਲੇ, [5]ਗੰਗੂ ਸ਼ਾਹੀਏ, ਇਹਨਾਂ ਦਾ ਵਿਸਾਹ ਨਹੀਂ ਕਰਨਾ। ਅਤੇ ੧. ਨੜੀਮਾਰ=ਤਮਾਕੂ ਪੀਣ ਵਾਲੇ। ੨. ਕੁੜੀ ਮਾਰ। ੩. ਕੁੜੀਆਂ ਵੇਚਣ ਵਾਲੇ। ੪. ਰੋਡੇ=ਸਾਰਾ ਸਿਰ ਮੁੰਨਾਉਣ ਵਾਲੇ। ੫. ਸਿਰ ਗੁੰਮ= ਆਲੇ ਦੁਆਲੇ ਕੇਸ ਰਖ ਲੈਣੇ ਵਿਚੋਂ ਮੁੰਨ ਦੇਣੇ। ਵਿਚਾਲਿਓਂ ਸਿਰ ਮੁੰਨਣ ਵਾਲੇ। ਗੁਰਸਿਖਾਂ ਨੇ ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ। ਇਨ੍ਹਾਂ ਦੇ ਨਾਲ ਕੁਰੀਤੀਆਂ ਛਡ ਕੇ, ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋਣ, ਤਾਂ ਮਿਲਾਪ ਕਰਨਾ ਹੈ।

ਇਸ ਪ੍ਰਕਾਰ ਉਹ ਇਨ੍ਹਾਂ ਪੰਜਾਂ ਦਾ ਤਿਆਗ ਕਰਕੇ (ਰਾਜਾਨੁ) ਰਾਜਿਆਂ ਦੇ ਰਾਜਾ ਰੂਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ (ਦਰਿ) ਸਭਾ ਸਤਿਸੰਗਤ ਵਿਚ ਸੋਭਾ ਵਡਿਆਈ ਪਾ ਕੇ (ਸੋਹਹਿ) ਸੋਭਨੀਕ ਹੋਣਗੇ। ਸਤਿਗੁਰੂ ਗਰੀਬ ਨਿਵਾਜ਼ ਜੀ ਇਉਂ ਕਹਿ ਕੇ ਵਡਿਆਈ ਬਖ਼ਸ਼ਣਗੇ। 'ਸਿਖ ਪੰਚਨ ਮਹਿ ਮੇਰੋ ਵਾਸਾ' ॥ 'ਰਹਿਤ ਸਹਿਤ ਜਹ ਪੰਚਹੁ ਮਿਲੈ ॥ ਮਮ ਸਰੂਪ ਤਹ ਦੇਖਹੁ ਭਲੈ ॥'। 'ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮੈਂ ਹੌਂ ਕਰੌਂ ਨਿਵਾਸ॥'

---

(ਸਫਾ ੩੫੯ ਦੇ ਫੁਟ ਨੋਟ ਦੀ ਬਾਕੀ)

"ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥" (ਅੰਗ ੧੩੭੫)
'ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥' (ਅੰਗ ੧੩੭੭)
"ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ (ਅੰਗ ੧੫)



ਇਤਿਆਦਿਕ ਵਾਕ ਕਹਿਕੇ ਵਡਿਆਉਣਗੇ।

ਪ੍ਰਸ਼ਨ :-ਸਿਧਾਂ ਨੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ ਸੱਚੇ ਪਾਤਸ਼ਾਹ ਜੀ! ਉਹ ਪੰਜ ਪਿਆਰੇ ਆਪਣੇ ਆਪ ਨੂੰ ਵੀ ਕੁਝ ਮੰਨਣਗੇ, ਭਾਵ ਹੰਕਾਰ ਕਰਨਗੇ ਕਿ ਅਸੀਂ ਗੁਰੂ ਹਾਂ? ਅਥਵਾ ਉਹਨਾਂ ਦਾ ਨਿਸਚਾ ਕੀ ਹੋਵੇਗਾ? ਪੰਜ ਪਿਆਰੇ ਕਉਣ ਬਣ ਸਕਣਗੇ?

ਉੱਤਰ :-(ਪੰਚਾ ਕਾ; ਗੁਰੁ ਏਕੁ ਧਿਆਨੁ)ਉਨ੍ਹਾਂ ਗੁਰਮੁਖ ਪੰਜਾਂ ਪਿਆਰਿਆਂ ਸਿੰਘਾਂ ਦਾ ਇਕ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਪੱਕਾ ਧਿਆਨ ਲੱਗਾ ਹੋਇਆ ਹੋਵੇਗਾ। ਆਪ ਕੁਝ ਨਹੀਂ ਬਣਨਗੇ ਸਭ ਕੁਝ ਉਹ ਸੂਰਮੇ ਬਹਾਦਰ ਸਤਿਗੁਰੂ ਜੀ ਨੂੰ ਹੀ ਜਾਨਣਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸੋਂ ਹੀ ਪਾਤਸ਼ਾਹੀਆਂ ਦੀ ਆਤਮਕ ਜੋਤ ਜਾਣ ਕੇ ਸੀਸ ਝੁਕਾਉਣਗੇ। ਹੋਰ ਕਿਸੇ ਦੇਹ ਨੂੰ, ਮਨੁਖ ਨੂੰ ਮੰਨਣ ਵਾਲੇ ਨਹੀਂ ਹੋਣਗੇ। ਇਕ (ਗੁਰੁ) ਚੇਤਨ ਬ੍ਰਹਮ ਦਾ ਧਿਆਨ ਕਰਨਗੇ।

'ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥੧॥' (ਦਸਮ)

ਐਸਾ ਖਾਲਸਾ ਪੰਥ ਰਚਾਂਗੇ। 'ਗੁਰਮਤਿ ਪੰਚ ਸਖੇ ਗੁਰ ਭਾਈ॥' (ਅੰਗ ੧੦੪੧) ਗੁਰਮਤਿ ਦੁਆਰਾ ਪੰਜ ਪਿਆਰੇ ਗੁਰ ਭਾਈ ਹੋਣਗੇ। ਦਸਵੇਂ ਪਾਤਸ਼ਾਹ ਜੀ ਧਰਮ ਦੇ ਪਿਤਾ, ਤੇ ਮਾਤਾ ਸਾਹਿਬ ਕੌਰ ਜੀ ਖਾਲਸੇ ਦੀ ਮਾਤਾ ਹੋਣਗੇ। ਵਾਸੀ ਅਨੰਦਪੁਰ ਸਾਹਿਬ ਦੇ, ਜਨਮ ਸ੍ਰੀ ਕੇਸਗੜ੍ਹ ਸਾਹਿਬ ਦਾ, ਇਸ਼ਟ ਇਕ ਅਕਾਲ ਪੁਰਖ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਣਗੇ।

**ਅਰਥ ੯ :-** *(ਪੰਚ ਪਰਵਾਣ) ਪੰਚ ਜੋ ਬ੍ਰਹਮ ਚੇਤਨ ਹੈ ਉਹ (ਪਰ) ਪਰਾ ਰੂਪ ਹੈ ਅਤੇ (ਵਾਣ) ਦੁਖਾਂ ਤੋਂ (ਪਰ) ਪਰੇ ਹੈ। ਵਾ :-ਭਗਤਾਂ ਨੂੰ (ਵਾਣ) ਅਸਥਨ ਵਤ ਹੈ। ਵਾ :-ਪੰਚ ਜੋ ਚੇਤਨ ਹੈ ਉਹ ਹੀ ਪਰਵਾਣੀਕ ਹੈ।

(ਪੰਚ ਪਰਧਾਨ) (ਪੰਚ) ਚੇਤਨ ਸਰੂਪ ਵਾਹਿਗੁਰੂ ਸਥੂਲ ਤੱਤਾਂ ਨੂੰ ਰਚਕੇ

---

*(ਪੰਚ)=ਕੇਸ਼ ਫੈਲਿਆ ਹੋਇਆ। ਵੇਦਾਂਤ=ਚੇਤਨ। ਕਾਵ=ਫੈਲਨੇ ਵਾਲਾ। ਪੰਜਾਬੀ=ਮੁਖੀ, ਪੰਜ ਗਿਣਤੀ। (ਪੰਚ)=ਸੰਤ। (ਪਰ)=ਦੁਸ਼ਮਣ, ਪਰੇ, ਉਤਕ੍ਰਿਸ਼ਟ, ਪੰਖ (ਖੰਭ) ਪੰਛੀ। (ਵਾਣ) ਦੁਖ, ਅਸਥਾਨ, ਤੀਰ, ਆਦਤ, ਵਾਣ=(ਰਸੀਆਂ) ਇਸ ਵਿਚ ਸਾਰੇ ਅਰਥ ਢੁਕਦੇ ਹਨ।

ਸਾਰਿਆਂ ਵਿਚ (ਪਰਧਾਨ) ਮੁਖੀ ਹੈ।
(ਪੰਚੇ ਪਾਵਹਿ ਦਰਗਹਿ ਮਾਨੁ) (ਪੰਚੇ) ਪੰਜੇ ਗਿਆਨ ਇੰਦ੍ਰੇ (ਦਰ) ਅੰਦਰ
(ਗਹਿ) ਜਗ੍ਹਾ ਵਿਚ (ਮਾਨੁ) ਗਿਆਨ ਉਸ ਵਾਹਿਗੁਰੂ ਚੇਤਨ ਦੇ ਆਸਰੇ ਪਾਉਂਦੇ
ਹਨ। ਵਾ :-(ਦਰ) ਸਰੀਰ ਰੂਪੀ (ਗਹਿ) ਜਗ੍ਹਾ ਵਿਚ ਜੋ ਪੰਜੇ ਗਿਆਨ ਇੰਦ੍ਰੇ
ਹਨ ਤਿਨਾਂ ਦਾ (ਮਾਨੁ) ਗਿਆਨੁ ਜਾਂ ਜਾਨਣਾ (ਪੰਚ) ਚੇਤਨ ਦੇ ਆਸਰੇ ਹੀ
ਸਾਰੀ ਸ੍ਰਿਸ਼ਟੀ ਦੇ ਲੋਕ ਪਾਉਂਦੇ ਹਨ। ਵਾ (ਪੰਚ) ਚੇਤਨ ਦੇ ਆਸਰੇ ਹੀ
ਪਾਈਦਾ ਹੈ।

(ਪੰਚੇ ਸੋਹਹਿ; ਦਰਿ ਰਾਜਾਨੁ) ਜੋ ਗੁਰਮੁਖਿ, ਸੰਤ, ਭਗਤ, ਬ੍ਰਹਮ ਗਿਆਨੀ
(ਪੰਚ) ਚੇਤਨ ਸਰੂਪ ਵਾਹਿਗੁਰੂ ਦੇ ਚਿੰਤਨ ਕਰਨੇ ਵਾਲੇ ਹਨ ਉਹ ਵਾਹਿਗੁਰੂ
ਸਾਹਿਬ ਜੀ ਦੇ (ਦਰਿ) ਦਰਵਾਜ਼ੇ ਵਿਚ (ਰਾਜਾਨੁ) ਰਾਜਾ ਰੂਪ ਹੋ ਕੇ (ਸੋਹਹਿ)
ਸੋਭਾ ਪਾਉਂਦੇ ਹਨ। ਜਥਾ :-'ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ
ਛਤ੍ਰੁ ਸਚਾ ਹਰਿ ਬਣਾਇ॥' (ਵਾਰ ਵਡਹੰਸ ਮਹਲਾ ੩-੧੧)

ਵਾ :-(ਪੰਚ) ਜੋ ਚੇਤਨ ਹੈ (ਦਰਿ) ਅੰਦਰ ਰਿਦੇ ਰੂਪ (ਗਹਿ) ਜਗ੍ਹਾ ਦੇ
(ਰਾਜਾਨੁ) ਰਾਜਾ ਰੂਪ ਹੋ ਕੇ ਸੋਭਨੀਕ ਹੋ ਰਿਹਾ ਹੈ।

ਵਾ :-(ਪੰਚੇ) ਮੁਖੀ ਪੁਰਸ਼ਾਂ ਦਾ (ਦਰਿ) ਸੰਸਾਰ ਅੰਦਰ (ਰਾਜਾਨੁ) ਰਾਜਾ
ਰੂਪ ਹੋਕੇ (ਸੋਹਹਿ) ਸੋਭਨੀਕ ਹੋਣਾ ਚੇਤਨ ਕਰਕੇ ਹੀ ਹੈ।

ਵਾ :-(ਰਾਜਾਨੁ) ਰਾਜੇ ਆਦਿਕ ਬਣਕੇ ਸੋਹਣਾਂ ਭੀ ਚੇਤਨ ਕਰਕੇ ਹੀ ਹੈ।

(ਪੰਚਾ ਕਾ; ਗੁਰੁ ਏਕੁ ਧਿਆਨੁ) ਉਸ ਅਕਾਲ ਪੁਰਖ ਵਾਹਿਗੁਰੂ (ਪੰਚ) ਚੇਤਨ
ਸਰੂਪ ਨੂੰ (ਗੁਰੁ ਏਕੁ) ਇਕ ਸਤਿਗੁਰਾਂ ਦੁਆਰਾ ਧਿਆਉਣਾ ਚਾਹੀਦਾ ਹੈ।

ਵਾ :-ਗੁਰਮੁਖ ਪਿਆਰੇ (ਪੰਚ) ਜੋ ਚੇਤਨ ਹੈ ਸਾਰਿਆਂ ਦੇ ਅੰਦਰ (ਗੁਰੁ)
ਚੇਤਨ ਸੱਤਾ ਦੇਣ ਵਾਲਾ, ਉਸੇ ਇਕ ਦੇ ਧਿਆਨ ਵਿਚ ਜੁੜੇ ਰਹਿੰਦੇ ਹਨ।

ਵਾ (ਪੰਚਾ ਕਾ) ਪੰਜਾਂ ਈਸ਼ਰਾਂ (ਵਿਸ਼ਨੂੰ, ਸ਼ਿਵ, ਸੂਰਜ, ਗਣੇਸ਼ ਤੇ ਸ਼ਕਤੀ)
ਦਾ (ਗੁਰੁ) ਗੁਰੂ ਜੋ ਚੇਤਨ ਹੈ ਤਿਸੁ ਇਕ ਵਿਚ ਧਿਆਨ ਜੋੜਨ ਦੀ ਲੋੜ ਹੈ।

ਪ੍ਰਸ਼ਨ :-ਹੇ ਮਹਾਰਾਜ ਸਾਹਿਬ ਜੀ ! ਕੋਈ ਤਾਂ ਪਰਮੇਸਰ ਦੀ ਵੀਚਾਰ
ਕਹਿੰਦਾ ਹੋਵੇਗਾ ?

ਉੱਤਰ :-(ਜੇ ਕੋ ਕਹੈ; ਕਰੈ ਵੀਚਾਰੁ) ਹੇ ਸਿੱਧੋ ! ਜੇ ਕੋਈ ਕਹੇ ਕਿ ਮੈਂ
ਪਰਮੇਸ਼ਰ ਦਾ (ਵੀਚਾਰੁ) ਨਿਰਨਾ ਕਰ ਸਕਦਾ ਹਾਂ। (ਇਸ ਪ੍ਰਕਾਰ ਹੰਕਾਰ
ਕਰੇ) ਤਾਂ ਅਸੀਂ ਦਸਦੇ ਹਾਂ :

(ਕਰਤੇ ਕੈ ਕਰਣੈ; ਨਾਹੀ ਸੁਮਾਰੁ) ਹੇ ਸਿੱਧੋ ! ਕਰਤਾ ਪੁਰਖ ਦੇ (ਕਰਣੇ)



ਕੀਤੇ ਹੋਏ ਕਰਤੱਬਾਂ ਦੀ ਵਾ ਕੀਤੇ ਹੋਏ ਸੰਸਾਰ ਦੀ ਹੀ (ਸੁਮਾਰੁ) ਗਿਣਤੀ
(ਨਾਹੀ) ਨਹੀਂ ਆ ਸਕਦੀ। ਉਸ ਪਰਮੇਸਰ ਦੀ ਵਿਚਾਰ ਤਾਂ ਕੀ ਹੋ ਸਕਣੀ ਹੈ?

ਪ੍ਰਸ਼ਨ :-ਤਾਂ ਸਿੱਧਾਂ ਨੇ ਕਿਹਾ ਹੇ ਸਤਿਗੁਰੂ ਸਾਹਿਬ ਜੀ ! ਕਰਤੱਬਾਂ ਦਾ
ਪਤਾ ਕਿਉਂ ਨਹੀਂ ਲਗਦਾ ? ਵੇਖੋ ਜੀ ! ਇਹ ਸੰਸਾਰ ਕਰਤੇ ਦਾ ਰਚਿਆ
ਹੋਇਆ ਹੈ। ਇਸ ਦੀਆਂ ੮੪ ਲੱਖ ਜੂਨਾਂ ਹਨ। ਸਾਰੀ (੫੦) ਪੰਜਾਹ ਕ੍ਰੋੜ
ਜੋਜਨ ਧਰਤੀ ਹੈ ਅਤੇ (ਧੌਲੁ) ਬਲਦ ਨੇ ਚੱਕੀ ਹੋਈ ਹੈ ?

ਨੋਟ :-ਅਰਥ ਸਪਸ਼ਟ ਕਰਨ ਵਾਸਤੇ ਅਗਲੀਆਂ ਦੋ ਪੰਗਤੀਆਂ ਦਾ ਅਰਥ
ਅੰਨਵੈ ਕਰਕੇ ਅਗੇ ਜਾ ਕੇ ਦਿਤਾ ਹੈ। ਧਿਆਨ ਨਾਲ ਦੇਖੋ।

ਉੱਤਰ (ਜੇ ਕੋ ਬੁਝੈ; ਹੋਵੈ ਸਚਿਆਰੁ) (ਜੇ ਕੋ) ਜੇ ਕੋਈ ਏਸ ਏਨੀ ਗੱਲ ਨੂੰ
(ਬੁਝੇ) ਬੁਝ ਕਰਕੇ, ਸਮਝ ਕਰਕੇ, (ਸਚਿਆਰੁ) ਸਚਿਆਈ ਵਾਲਾ ਬਨਣਾ
ਚਾਹੇ। ਤਾਂ ਅਸੀਂ ਪੁਛਦੇ ਹਾਂ।

(ਧਵਲੈ ਉਪਰਿ; ਕੇਤਾ ਭਾਰੁ) ਕਿ ਧੌਲੇ ਦੀ ਧਰਤੀ ਚੁਕੀ ਹੋਈ ਹੈ ਤਾਂ ਬਲਦ
ਉਸ (ਉਪਰਿ) ਉਤੇ (ਕੇਤਾ ਭਾਰੁ) ਕਿੰਨਾ ਭਾਰ ਹੈ ਦਸੋ ? ਇਸ ਭਾਰ ਦਾ
ਅੰਦਾਜ਼ਾ ਦਸੋ ? ਅਰਬਾਂ ਮਣ ਹੈ ਜਾਂ ਖਰਬਾਂ ਮਣ ਹੈ ?

ਤਾਂ ਸਿੱਧਾਂ ਨੇ ਕਿਹਾ ਗਰੀਬ ਨਿਵਾਜ ਜੀਓ ਇਹ ਨਹੀਂ ਅਸੀਂ ਦੱਸ ਸਕਦੇ।
ਅਸੀਂ ਸਿਰਫ਼ ਇਨ੍ਹਾਂ ਹੀ ਦੱਸ ਸਕਦੇ ਹਾਂ ਧਰਤੀ (ਧੌਲੁ) ਬੈਲ ਦੀ ਚੁਕੀ ਹੋਈ ਹੈ।
ਸੁਣਿ ਕੇ ਸਚੇ ਪਾਤਸ਼ਾਹ ਜੀ ਕਹਿਣ ਲੱਗੇ(ਧਰਤੀ ਹੋਰੁ ਪਰੈ; ਹੋਰੁ ਹੋਰੁ॥) ਅੱਛਾ,
ਹੇ ਸਿਧੋ ! ਇਹ ਦੱਸੋ ਧੌਲਾ ਕਿਸ ਦੇ ਆਸਰੇ ਖੜਾ ਹੈ ? ਸਿੱਧ ਕਹਿੰਦੇ ਜੀ ! ਹੋਰ
ਧਰਤੀ ਦੇ ਆਸਰੇ ਖੜਾ ਹੈ। ਉਹ ਧਰਤੀ ਕਿਸ ਦੇ ਆਸਰੇ ਖੜੀ ਹੈ ? ਅਖੇ ਜੀ
ਧੌਲੇ ਦੇ। ਹੋਰ ਉਹ ਧੌਲਾ ਕਿਸ ਦੇ ਆਸਰੇ ? ਅਖੇ ਜੀ, ਹੋਰ ਧਰਤੀ ਦੇ। ਇਉਂ
ਪਰੇ ਤੋਂ ਪਰੇ ਧਰਤੀ, ਤੇ ਹੋਰ ਤੋਂ ਹੋਰ ਬੈਲ, ਚੱਲੀ ਜਾਓ ਤਾਂ ਵੀ ਅੰਤ ਨਹੀਂ
ਆਵੇਗਾ। ਇਸ ਪ੍ਰਕਾਰ ਜੇ ਕਹੋਗੇ ਕਿ ਪਹਿਲਾ ਬਲਦ ਆਪਣੇ ਆਪ ਦੇ
ਆਸਰੇ ਖੜਾ ਹੈ, ਤਾਂ 'ਆਤਮ ਆਸਰੇ' ਦੋਸ਼ ਆਵੇਗਾ। ਕਿਉਂਕਿ ਆਪਣੇ
ਆਪਦੇ ਆਸਰੇ ਕੋਈ ਚੀਜ਼ ਖੜੀ ਨਹੀਂ ਹੋ ਸਕਦੀ। ਜੇ ਕਹੋਗੇ ਕਿ ਉਸਦੇ ਥੱਲੇ
(ਧਰਤੀ ਹੋਰੁ) ਹੋਰ ਧਰਤੀ ਹੈ। ਤਾਂ ਉਹ ਧਰਤੀ ਕਿਸ ਦੇ ਆਸਰੇ ਹੈ ? ਕਹਿੰਦੇ
(ਪਰੈ) ਪਰੇ ਹੋਰ ਬੈਲ ਹੈ ਉਸਦੇ ਆਸਰੇ ਹੈ। ਇਉਂ ਪਹਿਲਾ ਬਲਦ ਦੂਜੇ ਦੇ
ਆਸਰੇ, ਦੂਜਾ ਪਹਿਲੇ ਦੇ ਆਸਰੇ ਮੰਨੋਗੇ ਤਾਂ 'ਅੰਨਿਓ ਅੰਨ ਆਸਰੇ' ਦੋਸ਼
ਆਵੇਗਾ। ਜੇ (ਹੋਰੁ) ਤੀਜੀ ਧਰਤੀ ਹੋਰ ਮੰਨੋਗੇ ਕਿ ਉਹ ਬਲਦ ਉਸਦੇ ਆਸਰੇ
ਹੈ। ਇਉਂ ਪਹਿਲਾ ਬਲਦ ਦੂਜੇ ਦੇ ਆਸਰੇ, ਦੂਜਾ ਤੀਜੇ ਦੇ ਆਸਰੇ, ਤੀਜਾ

ਤਾਂ ਇਸ ਤਰਾਂ 'ਚੱਕ੍ਰਕਾ' ਦੋਸ਼ ਆਵੇਗਾ।
ਫਿਰ ਪਹਿਲੇ ਦੇ ਆਸਰੇ ਮੰਨੋਗੇ, ਕਿ ਉਸਦੇ ਆਸਰੇ ਉਹ ਧਰਤੀ ਜੇ (ਹੋਰੁ) ਉਸ ਤੋਂ ਥੱਲੇ ਹੋਰ ਬਲਦ ਮੰਨੋਗੇ, ਫੇਰ ਹੋਰ ਬਲਦ ਤੇ ਹੋਰ ਧਰਤੀ ਹੈ। ਤਾਂ ਇਉਂ ਚਉਥਾ ਬਲਦ ਤੇ ਫੇਰ ਧਰਤੀ, ਦੋਸ਼ ਆਵੇਗਾ। ਇਸੇ ਪ੍ਰਕਾਰ ਜੇ ਸਭ ਤੋਂ ਮੰਨੀ ਜਾਵਾਂਗੇ ਤਾਂ 'ਅਨ ਅਵਸਥਾ' ਦੋਸ਼ ਆਵੇਗਾ ਤਾਂ ਇਸ ਵਿਚ 'ਪ੍ਰਾਗਲੋਪ' ਦੋਸ਼ ਪਿਛਲੇ ਨੂੰ ਸਭ ਦਾ ਆਸਰਾ ਮੰਨ ਲਵੋਗੇ ਕਰਕੇ ਪਿਛਲੇ ਇਕ ਨੂੰ ਆਸਰਾ ਰੂਪ ਆਵੇਗਾ। ਭਾਵ ਪਹਿਲਿਆਂ ਦਾ ਅਭਾਵ ਇਕ ਨੂੰ ਆਸਰਾ ਰੂਪ ਮੰਨ ਲਵੋਗੇ, ਤਾਂ ਮੰਨ ਲੈਣਾ। ਜੇ ਸਾਰਿਆਂ ਵਿਚੋਂ ਕਿਸੇ ਹੋਰ ਨੂੰ ਮੰਨ ਲਿਆ। ਇਉਂ ਇਸ ਤੁਸੀਂ ਕਿਸੇ ਹੋਰ ਨੂੰ ਮੰਨਿਆ, ਅਸੀਂ ਕਿਸੇ 'ਬਿਨ ਗਮਨੇ ਬ੍ਰਿਹ' ਦੋਸ਼ ਆਵੇਗਾ। ਸੋ ਵਿਚ ਜੁਗਤੀ ਦਾ ਅਭਾਵ ਹੋਣ ਨਾਲ ਫੁਰੇਗੀ ਨਹੀਂ, ਭਾਵ ਨਹੀਂ ਚੱਲੇਗੀ। ਇਸ ਪ੍ਰਕਾਰ ਹੇ ਸਿਧੋ! ਤੁਹਾਡੀ ਜੁਗਤੀ ਅਸੀਂ ਪੁਛਦੇ ਹਾਂ ਜਿਹੜਾ (ਧੌਲੁ)

( ਤਿਸ ਤੇ ਭਾਰੁ ਤਲੈ; ਕਵਣੁ ਜੋਰੁ ) ਉਸ ਬੋਲਦ ਦੇ ਭਾਰ ਦੇ ਬਲਦ ਸਾਰਿਆਂ ਤੋਂ ਥੱਲੇ ਹੈ (ਤਿਸ ਤੇ ਭਾਰੁ ਤਲੈ) ਜਿਸ ਸਹਾਰੇ ਉਹ ਹੇਠਾਂ (ਕਵਣੁ ਜੋਰੁ) ਕਿਹੜਾ ਜੋਰ ਹੈ, ਆਸਰਾ ਹੈ, ਇਸਥਿਤ ਹੈ।

ਅਖੀਰ ਉਹ ਨਿਰਾਧਾਰ ਮੰਨਣਾ ਪਵੇਗਾ। ਪਰ ਪੰਚ ਭੂਤਕ ਰਚਨਾ ਨਿਰਾਧਾਰ ਹੋ ਨਹੀਂ ਸਕਦੀ। ਇਸ ਕਰਕੇ ਹੱਡ ਚੰਮ ਦੇ ਬਲਦ ਨੇ ਧਰਤੀ ਨਹੀਂ ਚੁੱਕੀ ਹੋਈ, ਅਤੇ ਨਾ ਹੀ ਕਿਸੇ ਕੱਛੂ, ਸੂਰ ਜਾਂ ਸ਼ੇਸ਼ਨਾਗ ਨੇ ਚੁੱਕੀ ਹੋਈ ਹੈ। ਸਗੋਂ ਪ੍ਰਮੇਸ਼ਰ ਨੇ ਆਪਣੇ ਖਾਸ ਨਿਯਮ ਯਾ ਹੁਕਮ ਵਿਚ ਟਿਕਾਈ ਹੋਈ ਹੈ। ਇਹ ਸੁਣਕੇ ਸਿੱਧ ਹਾਰ ਗਏ ਤੇ ਪੁਛਣ ਲੱਗੇ ਆਪ ਦਸੋ ਧਰਤੀ ਕਿਸ ਆਸਰੇ ਖੜੀ ਹੈ? ਤਾਂ ਦਸਦੇ ਹਨ। (ਧੌਲੁ ਧਰਮੁ) (ਧੌਲੁ) ਬਲਦ ਤਾਂ ਧਰਮ ਹੈ। ਧਰਮ ਰੂਪੀ ਬਲਦ ਨੇ ਧਰਤੀ ਚੁੱਕੀ ਹੋਈ ਹੈ। *ਧਰਮ ਦੇ ਆਸਰੇ ਸਾਰੀ ਧਰਤੀ ਖੜੋਤੀ ਹੈ।

---

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ (੨੬੬)
ਸਾਰੇ ਧਰਮਾਂ ਵਿਚੋਂ ਸਰੇਸ਼ਟ ਧਰਮ ਇਹੋ ਹੈ ਜੋ ਪ੍ਰਮੇਸ਼ਰ ਦਾ ਨਾਮ ਜਪਣਾ ਤੇ ਨਾਲ ਉਜਲ ਕਰਮ ਕਰਨੇ ਹਨ। ਉਹ ਕਰਮ ਹਨ 'ਖਿਮਾ ਅਹਿੰਸਾ, ਦਯਾ, ਮ੍ਰਿਦੁ, ਸੱਤਬਚਨ, ਤਪ, ਦਾਨ ॥ ਸ਼ੀਲ, ਸੌਚ, ਤ੍ਰਿਸ਼ਨਾ ਬਿਨਾ, ਧਰਮ ਲਿੰਗ ਦਸ ਜਾਨ ॥' (ਸਾਰਕੁਤਾਵਲੀ)
ਅਥਵਾ :—ਧਰਮ ਦੇ ਚਾਰ ਪੈਰ ਮੰਨੇ ਹਨ, ਯਥਾ :—'ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ' (ਭਾ: ਗੁ:) ਸੱਤ, ਤਪ, ਸੌਚ ਤੇ ਦਾਨ। ਜਦੋਂ ਇਹ ਕਮਜ਼ੋਰ ਪੈ ਜਾਣ ਜਾਂ ਨਸ਼ਟ ਹੋ ਜਾਣ ਤਾਂ ਪਾਪਾਂ ਦੇ ਵਧਣ ਤੇ ਧਰਮ ਦੇ ਭ੍ਰਿਸ਼ਟ ਹੋਣ ਤੋਂ ਧਰਤੀ ਡਾਵਾਂ ਡੋਲ ਹੋ ਜਾਂਦੀ ਹੈ। ਉਸਨੂੰ ਥੰਮ੍ਹਣ ਲਈ ਪ੍ਰਮੇਸ਼ਰ ਨੂੰ ਵਿਸ਼ੇਸ਼ ਅਵਤਾਰ ਧਾਰਨਾ ਪੈਂਦਾ ਹੈ।
(ਅਗੇ ਦੇਖੋ ਫੁਟ ਨੋਟ ਸਫਾ ੩੬੫ ਦੇ ਹੇਠ)



ਪ੍ਰਸ਼ਨ :—ਸਿੱਧ ਕਹਿੰਦੇ ਹੇ ਮਹਾਰਾਜ ਸਾਹਿਬ ਜੀ! (ਧੌਲੁ) ਬਲਦ ਤਾਂ ਗਊ ਦਾ ਪੁੱਤਰ ਹੁੰਦਾ ਹੈ। ਇਹ ਧਰਮ ਰੂਪੀ ਧੌਲਾ ਕਿਸ ਦਾ ਪੁੱਤਰ ਹੈ?

ਉੱਤਰ :—(ਦਇਆ ਕਾ ਪੂਤੁ ॥) ਇਹ ਧਰਮ ਰੂਪੀ ਧੌਲਾ ਦਇਆ ਰੂਪੀ ਗਊ ਦਾ ਪੁੱਤਰ ਹੈ।

ਜਿਥੇ ਦਇਆ ਹੈ ਓਥੇ ਧਰਮ ਕਾਇਮ ਰਹਿੰਦਾ ਹੈ। ਜਿਥੇ (ਦਇਆ) ਤਰਸ ਨਹੀਂ ਉਹ ਬੰਦਾ ਚੰਡਾਲ, ਕਸਾਈ ਹੁੰਦਾ ਹੈ। ਇਸ ਕਰਕੇ ਧਰਮ ਰੂਪੀ ਬਲਦ ਦਇਆ ਦਾ ਪੁਤਰ ਹੈ।

ਪ੍ਰਸ਼ਨ :—ਸਿੱਧ ਕਹਿੰਦੇ ਜੀ ਬਲਦ ਨੂੰ (ਪੱਠੇ) ਚਾਰਾ ਭੀ ਪਾਈਦਾ ਹੈ। ਇਸ ਧਰਮ ਰੂਪੀ ਧੌਲੇ ਨੂੰ ਕਿਹੜੇ ਪੱਠੇ ਪੈਂਦੇ ਹਨ?

ਇਹ ਸੁਣਿ ਕੇ ਦੁਰਜਨ ਤੋਸ਼ਨ ਨਿਆਇਨ' ਦੁਆਰਾ ਸਤਿਗੁਰੂ ਜੀ ਫੁਰਮਾਉਂਦੇ ਹਨ :—ਹੇ ਸਿੱਧੋ! ਤੁਸੀਂ ਪ੍ਰਸੰਨ ਰਹੋ।

(ਸੰਤੋਖੁ) ਧਰਮ ਰੂਪੀ ਬੈਲ ਸੰਤੋਖ ਰੂਪੀ ਚਾਰਾ ਚਰਦਾ ਹੈ।

(ਥਾਪਿ ਰਖਿਆ ਜਿਨਿ ਸੂਤਿ ॥) ਜਿਸ ਦਇਆ ਦੇ ਪੁੱਤਰ ਧਰਮ ਨੇ ਸੰਤੋਖ ਦੁਆਰਾ ਸਾਰੀ ਦੁਨੀਆਂ ਦੀ (ਸੂਤਿ) ਮਰਯਾਦਾ ਨੂੰ(ਥਾਪਿ)ਥਾਪ ਕੇ ਭਾਵ ਇਸਥਿਤ ਕਰਕੇ ਰਖਿਆ ਹੋਇਆ ਹੈ।

ਵਾ :—(ਜਿਨਿ) ਜਿਸ ਪਰਮੇਸਰ ਨੇ ਸੰਤੋਖ ਦੇ ਕੇ ਸਾਰੇ ਤਤਾਂਦਿਕ ਨੂੰ (ਸੂਤਿ) ਮ੍ਰਿਯਾਦਾ ਵਿਚ (ਥਾਪਿ ਰਖਿਆ) ਕਾਇਮ ਕਰ ਛਡਿਆ ਹੈ। ਵਿਰੋਧੀ ਤੱਤ ਵੀ ਹੁਕਮ ਵਿਚ ਬੱਧੇ ਹੋਏ ਇਕ ਦੂਜੇ ਨੂੰ ਨਾਸ ਨਹੀਂ ਕਰਦੇ। ਧਰਤੀ ਨਾਲੋਂ ਪਾਣੀ ਕਈ ਗੁਣਾਂ ਜ਼ਿਆਦਾ ਹੈ, ਪਰ ਆਪਣੇ ਵਿਚ ਨਹੀਂ ਡੋਬਦਾ। ਅੱਗ ਪਾਣੀ ਨੂੰ ਨਹੀਂ ਸਕੋਂਦੀ, ਅੱਗ ਨੂੰ ਪੌਣ ਨਹੀਂ ਉਡਾਉਂਦੀ, ਸਭ ਹੁਕਮ ਵਿਚ ਚਲਦੇ ਹਨ।

ਯਥਾ :—'ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥'

---

(ਸਫ਼ਾ ੩੬੪ ਦੇ ਫੁਟ ਨੋਟ ਦੀ ਬਾਕੀ)

ਜਿਵੇਂ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਧਰਮ ਅਤੇ ਧਰਤੀ ਦੀ ਹਾਲਤ ਡਾਵਾਂ ਡੋਲ ਸੀ। ਯਥਾ :—ਵਰਤਿਆ ਪਾਪ ਜਗਤ੍ਰ ਤੇ, ਧਉਲ ਉਡੀਣਾ ਨਿਸਦਿਨ ਰੋਆ। ਬਾਝੁ ਦਇਆ ਬਲਹੀਣ ਹੋਇ, ਨਿਘਰ ਚਲੋ ਰਸਾਤਲਿ ਟੋਆ। ਖੜਾ ਇਕਤੇ ਪੈਰ ਤੇ, ਪਾਪ ਸੰਗਿ ਬਹੁ ਭਾਰਾ ਹੋਆ। ਥੰਮੇ ਕੋਇ ਨ ਸਾਧੁ ਬਿਨੁ, ਸਾਧੁ ਨ ਦਿਸੈ ਜਗਿ ਵਿਚਿ ਕੋਆ। ਧਰਮ ਧਉਲ ਪੁਕਾਰੇ ਤਲੈ ਖੜੋਆ ॥੨॥ (ਭਾ: ਗੁ:) ਹਜੂਰ ਨੇ ਅਵਤਾਰ ਧਾਰ ਕੇ 'ਕਲਿਜੁਗਿ ਬਾਬੇ ਤਾਰਿਆ, ਸਤਿਨਾਮੁ ਪੜਿ ਮੰਤ੍ਰ ਸੁਣਾਇਆ। ਕਲਿ ਤਾਰਣਿ ਗੁਰੁ ਨਾਨਕ ਆਇਆ ॥' ਧਰਮ ਕਾਇਮ ਕੀਤਾ।

ਅਤੇ ਇਹ ਧਰਮ ਰੂਪੀ ਧੌਲੁ, ਸੰਤੋਖ ਰੂਪੀ (ਸੂਤਿ) ਰਸੇ ਨਾਲ ਪਰਮੇਸਰ ਨੇ ਬੰਨ੍ਹਿਆ ਹੈ ਤੇ ਸਾਰੇ ਸੰਸਾਰ ਦੀ ਮ੍ਰਿਯਾਦਾ ਧਰਮ ਉੱਪਰ ਸਥਾਪਤ ਕੀਤੀ ਹੈ।

ਨੋਟ :-ਇਹ ਦੋ ਪੰਗਤੀਆਂ ਅਰਥ ਸਪਸ਼ਟ ਕਰਨ ਵਾਸਤੇ ਅੰਨਵੇ ਕਰਕੇ ਲਾਈਆਂ ਹਨ।

ਪ੍ਰਸ਼ਨ :-ਹੇ ਸਤਿਗੁਰੂ ਜੀ ! ਤੁਸੀਂ ਕਹਿੰਦੇ ਹੋ ਅੰਤ ਨਹੀਂ ਆਉਂਦਾ ਕਰਤੱਬਾਂ ਦਾ, ਪਰ ਜਦੋਂ ਕਹਿ ਦਿਤਾ ਇਹ ੮੪ ਲੱਖ ਜੂਨ ਹੈ ਇਸ ਕਰਕੇ ਆਪੇ ਸ਼ੁਮਾਰ, ਅੰਤ ਆ ਗਿਆ ?

(ਜੀਅ ਜਾਤਿ; ਰੰਗਾ ਕੇ ਨਾਵ ॥) ਅੱਡਾ, ਹੇ ਸਿੱਧੋ ! ਦੱਸੋ ? ਕਿੰਨੀਆਂ (ਜਾਤਿ) ਜਾਤੀਆਂ ਹਨ ? ਇਕ ਇਕ ਜਾਤ ਵਿਚ ਕਿੰਨੇ ਕਿੰਨੇ (ਜੀਅ) ਜੀਵ ਹਨ ? ਕਿੰਨੇ ਕਿੰਨੇ (ਰੰਗਾ) ਰੰਗ ਹਨ ਅਤੇ ਕਿੰਨੇ ਕਿੰਨੇ ਉਹਨਾਂ ਦੇ (ਨਾਵ) ਨਾਮ ਹਨ ?

ਸਿੱਧ ਕਹਿੰਦੇ ਸਤਿਗੁਰੂ ਜੀ ਅਸੀਂ ਇਹ ਨਹੀਂ ਜਾਣਦੇ।

ਤਾਂ ਹਜ਼ੂਰਿ ਨੇ ਕਿਹਾ ਜੇ ਤੁਸੀਂ ਇਉਂ ਨਹੀਂ ਜਾਣਦੇ ਤਾਂ ਤੁਸੀਂ ਉਸਦੇ ਕਰਤੱਬਾਂ ਦਾ ਅੰਤ ਕਿਵੇਂ ਪਾ ਸਕਦੇ ਹੋ ? ਵਾਹਿਗੁਰੂ ਜੀ ਨੇ ਬੇਅੰਤ ਜੀਵ ਰਚੇ ਹਨ, ਬੇਅੰਤ ਜਾਤਾਂ ਰਚੀਆਂ ਹਨ, ਬੇਅੰਤ ਰੰਗ ਰਚੇ ਹਨ ਅਤੇ ਬੇਅੰਤ ਨਾਵ ਥਾਵ ਜੀਵਾਂ ਦੇ ਰਚੇ ਹਨ।

'ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥' (ਅੰਗ ੨੭੫)

ਪ੍ਰਸ਼ਨ :-ਸਿੱਧ ਵਾਹਿਗੁਰੂ ਸਾਹਿਬ ਜੀ ਦੀ ਹੋਂਦ ਵਲੋਂ ਸਰਬੱਗਤਾ ਵਲੋਂ ਭੀ ਮੁਕਰਨ ਲੱਗੇ। ਫੇਰ ਕਿਹਾ ਹੇ ਸਤਿਗੁਰੂ ਜੀ ! ਅਕਾਲ ਪੁਰਖ ਵਾਹਿਗੁਰੂ ਆਪ ਕਿਹੜਾ ਜਾਣਦਾ ਹੋਵੇਗਾ ?

(ਸਭਨਾ ਲਿਖਿਆ; ਵੁੜੀ ਕਲਾਮ) ਤਾਂ ਹਜ਼ੂਰਿ ਫ਼ੁਰਮਾਉਂਦੇ ਹਨ। ਹੇ ਸਿੱਧੋ! ਉਹ ਪਰਮੇਸਰ ਤਾਂ ਜਾਣਦਾ ਹੈ। ਸੁਣੋ ! (ਸਭਨਾ ਲਿਖਿਆ) ਜਿੰਨਾਂ ਚਿਰ ਕਿਸੇ ਨੇ ਜੀਉਣਾ ਹੈ, ਜਿੰਨਾ ਸੁਖ ਭੋਗਣਾ ਹੈ, ਜਿੰਨਾ ਦੁੱਖ ਭੋਗਣਾ ਹੈ 'ਸਭਨਾਂ' ਦੇ ਮੱਥੇ ਤੇ ਹੁਕਮ ਰੂਪੀ (ਕਲਾਮ) ਕਲਮ (ਵੁੜੀ) ਵਗੀ ਹੋਈ ਹੈ।

'ਕਰੀ ਲੋਹ ਕਲਮੰ ਲਿਖਣੋ ਲੇਖ ਮਾਥੰ ॥' (ਦਸਮ ਅੰਗ ੪੧)

ਤੁਸੀਂ ਕਿਵੇਂ ਕਹਿੰਦੇ ਹੋ, ਕਿ ਇਹ ਸ੍ਰਿਸ਼ਟੀ ਵਾਹਿਗੁਰੂ ਦੇ ਹਿਸਾਬ ਵਿੱਚ ਨਹੀਂ ਹੈ ? ਉਸ ਨੇ ਆਪ ਲਿਖਾਰੀ ਹੋ ਕੇ ਹੁਕਮ ਰੂਪੀ ਕਲਮ ਨਾਲ ਸਭਨਾਂ ਦੇ ਮੱਥਿਆਂ ਤੇ ਲੇਖ ਲਿਖੇ ਹਨ। 'ਕਰਮੀ ਵਹੈ ਕਲਾਮ' ਕਰਮਾਂ ਅਨੁਸਾਰ ਕਲਮ (ਵਹੈ) ਚਲਦੀ ਹੈ। ਪ੍ਰਾਰਬਧ ਰੂਪ ਲੇਖ ਲਿਖੇ ਹਨ। 'ਲਿਖੁ ਦਾਤਿ ਜੋਤਿ



ਵਡਿਆਈ ॥' (ਅੰਗ ੯੯੯) ਸਾਰਿਆਂ ਦੀ ਉਮਰ, ਰੋਜ਼ੀ, ਕਰਤੱਬ, ਦਾਤਿ, ਜੋਤਿ; ਬੁੱਧੀ, ਵਡਿਆਈ, ਛੁਟਿਆਈ, ਪ੍ਰਾਰਬਧ ਦਾ ਲੇਖ ਹੁਕਮ ਰੂਪੀ ਕਲਮ ਨਾਲ ਕਰਮਾਂ ਅਨੁਸਾਰ ਸਭਨਾ ਦੇ ਮੱਥੇ ਤੇ ਲਿਖਿਆ ਹੋਇਆ ਹੈ।

'ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥' (ਅੰਗ ੧੩੬੧)

'ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥' (ਅੰਗ ੭੪)

ਜਿਸਤਰਾਂ ਦੀ ਕਲਮ (ਵੁੜੀ) ਵਗੀ ਹੋਈ ਹੈ ਉਸੇ ਤਰ੍ਹਾਂ ਦੀ ਜੀਵ ਦੇ ਪਾਸ ਪ੍ਰਾਪਤ ਹੋਈ ਹੈ। ਦੱਸੋ ਉਸਦੇ ਹੁਕਮ ਤੇ ਗਿਣਤੀ ਤੋਂ ਬਾਹਰ ਕੋਈ ਕਿਵੇਂ ਹੋ ਸਕਦਾ ਹੈ ?

ਸਿੱਧਾਂ ਨੇ ਕਿਹਾ ਤੁਸੀਂ ਫੁਰਮਾਉਂਦੇ ਹੋ ਕਿ ਸਾਰਿਆਂ ਦੇ ਮੱਥੇ ਤੇ ਕਲਮ ਵਗੀ ਹੋਈ ਹੈ ਫਿਰ ਸਾਰੀ ਗੱਲ ਲਿਖਣ ਵਿੱਚ ਭਾਵ ਹਿਸਾਬ ਵਿਚ ਤਾਂ ਆ ਗਈ। ਕਰਤੇ ਦੇ ਕਰਤਬਾਂ ਦਾ ਹਿਸਾਬ ਆਪੇ ਆ ਹੀ ਗਿਆ।

ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿਧੋ ! ਇੰਨੀ ਚਤੁਰਾਈ ਨਾ ਕਰੋ। ਇਸ ਗੱਲ ਵਿੱਚ ਭੀ ਅਸੀਂ ਤੁਹਾਨੂੰ ਪੁਛਦੇ ਹਾਂ ?

(ਏਹੁ ਲੇਖਾ; ਲਿਖਿ ਜਾਣੈ ਕੋਇ) ਇਸ ਪ੍ਰਾਰਬਧ ਰੂਪ ਲਿਖੇ ਹੋਏ ਲੇਖੇ ਨੂੰ ਜੇ ਕੋਈ ਜਾਣਦਾ ਹੈ ਤਾਂ ਦਸੇ ?

(ਲੇਖਾ ਲਿਖਿਆ; ਕੇਤਾ ਹੋਇ) ਇਹ ਜੋ ਲੇਖਾ ਜੀਆਂ ਦੇ ਮੱਥੇ ਤੇ ਲਿਖਿਆ ਹੋਇਆ ਹੈ ਸਾਰਾ (ਕੇਤਾ) ਕਿਤਨਾ ਹੋਇਆ ?

ਸੋ ਜੇ ਕੋਈ ਇਸ ਲੇਖੇ ਨੂੰ ਲਿਖਣ ਜਾਣੇ ਤਾਂ ਲੇਖਾ ਲਿਖਿਆ ਦਸੇ (ਕੇਤਾ) ਕਿੰਨਾ ਹੋਇਆ ? ਭਾਵ ਪ੍ਰਮੇਸ਼ਰ ਤੋਂ ਬਿਨਾ ਕੋਈ ਭੀ ਨਹੀਂ ਜਾਣ ਸਕਦਾ।

ਸਿੱਧਾਂ ਨੇ ਕਿਹਾ ਹੇ ਗਰੀਬ ਨਿਵਾਜ ਜੀ ! ਅਸੀਂ ਇਹ ਤਾਂ ਨਹੀਂ ਜਾਣਦੇ।

ਹਜ਼ੂਰਿ ਨੇ ਕਿਹਾ, ਹਾਂ ਸਿਧੋ ਉਸ ਪਰਮੇਸਰ ਦੇ ਸਮੱਗਰ ਸਰੂਪ ਨੂੰ ਕੋਈ ਵੀ ਨਹੀਂ ਜਾਣ ਸਕਦਾ।

(ਕੇਤਾ ਤਾਣੁ; ਸੁਆਲਿਹੁ ਰੂਪੁ ॥) (ਸੁਆਲਿਹੁ) ਸੁੰਦਰ ਸਲਾਹੁਣੇ ਜੋਗ ਸਵਾਰਨਾ, ਸਿਫਤ, ਅਕਾਲ ਪੁਰਖੁ ਵਿਚ(ਕੇਤਾ ਤਾਣੁ)ਕਿੰਨਾ ਬਲ ਹੈ ਅਤੇ ਉਸਦੇ (ਸੁਆਲਿਹੁ ਰੂਪੁ) ਸਰੂਪ ਦੀ ਸੁੰਦਰਤਾਈ ਕਿੰਨੀ ਕੁ ਹੈ ? ਜਾਂ (ਸੁਆਲਿਹੁ) ਸਲਾਹੁਣੇ ਜੋਗ ਉਸ ਦਾ ਸਰੂਪ ਕਿਹੋ ਜਿਹਾ ਹੈ ? ਜਾਂ (ਸੁਆਲਿਹੁ) ਸਿਫ਼ਤ ਉਸ ਵਾਹਿਗੁਰੂ ਜੀ ਦੀ ਕਿਤਨੀ ਕੁ ਹੈ ਅਤੇ (ਰੂਪੁ) ਆਕਾਰ ਕਿਤਨਾ ਕੁ ਹੈ ? ਜਾਂ ਜਿਸ ਅਕਾਲ ਪੁਰਖ ਜੀ ਨੇ ਸਾਰੇ ਸੰਸਾਰ ਨੂੰ (ਸੁਆਲਿਹੁ) ਸਵਾਰਨਾ ਕੀਤਾ ਹੈ ਉਸ ਦਾ (ਰੂਪੁ) ਸਰੂਪ ਕਿਹੋ ਜਿਹਾ ਹੈ ਤੇ ਬਲ ਕਿਤਨਾ ਹੈ ? ਕਿਤਨਾ ਕੁ ਕਿਸੇ ਵਿਚ (ਤਾਣੁ)

ਸਕੇ ? ਭਾਵ ਕੋਈ ਨਹੀਂ ਕਰ ਸਕਦਾ।
ਜ਼ੋਰ ਹੈ, ਜੋ ਉਸਦੇ ਸਰੂਪ ਦੀ ਸਿਫ਼ਤ ਕਰ
ਪ੍ਰਸ਼ਨ :-ਸਿੱਧ ਕਹਿੰਦੇ ਲਉ ਜੀ ਅਸੀਂ ਜਾਣ ਲਿਆ ਕਿ ਉਸਨੇ ਸਭ ਨੂੰ
ਦਾਤਿ ਦਿਤੀ ਹੈ ?
(ਕੇਤੀ ਦਾਤਿ; ਜਾਣੈ ਕੌਣੁ ਕੂਤੁ ॥) ਤਾਂ ਹਜ਼ੂਰ ਨੇ ਕਿਹਾ ਕਿ ਹੇ ਸਿਧੋ ! ਤੁਸੀਂ
ਦੱਸੋ (ਕੇਤੀ ਦਾਤਿ) ਕਿੰਨੀ ਕੁ ਉਹ ਪਰਮੇਸਰ ਦਾਤਿ ਦਿੰਦਾ ਹੈ ? (ਜਾਣੈ
ਕੌਣੁ ਕੂਤੁ) ਡੰਡੇ ਵਾਲੇ ਕਾਫ਼ ਨਾਲ (ਕੂਤੁ) ਨਾਉ ਹੈ ਹਿਸਾਬੀ ਦਾ (ਕੌਣੁ) ਕਿਹੜਾ
ਹਿਸਾਬੀ ਹੈ ਜੋ ਉਸ ਦੀਆਂ ਦਾਤਾਂ ਨੂੰ ਜਾਣ ਸਕੇ ਜਾਂ (ਕੂਤੁ) ਦਾ ਅਰਥ ਕੁੱਵਤ
ਹੈ, ਵੱਡਾ ਕਾਫ਼ ਨੁਕਤਿਆਂ ਵਾਲਾ ਮੰਨ ਕੇ। ਕੌਣ ਐਸੀ (ਕੂਤੁ) ਕੁੱਵਤ ਵਾਲਾ,
ਤਾਕਤ ਵਾਲਾ ਹੈ, ਜਿਹੜਾ ਉਸ ਵਾਹਿਗੁਰੂ ਦੀ ਦਾਤ ਨੂੰ ਦੱਸ ਸਕੇ।
ਜਾਂ (ਕੂਤੁ) ਜੋ ਪੰਜਾਬੀ ਵਿਚ ਮੰਨੀਏ । ਤਾਂ ਕਿਹੜਾ (ਕੂਤੁ) ਕਤੂਰਾ ਹੈ ਜੋ
ਉਸ ਦੀ ਦਾਤਿ ਨੂੰ ਦੱਸ ਸਕੇ ? ਸੋ ਕਿਸੇ ਪ੍ਰਕਾਰ ਵੀ ਉਸ ਦੀ ਦਾਤਿ ਦਾ ਕਥਨ
ਨਹੀਂ ਹੋ ਸਕਦਾ। ਵਾ :-(ਕੂਤੁ) ਨਾਉ ਹੈ ਖ਼ੁਰਾਕ ਦਾ। ਕਿੰਨੀ ਕੁ ਸਾਰਿਆਂ ਨੂੰ
ਖ਼ੁਰਾਕ ਭਾਵ ਰੋਜ਼ੀ ਦੀ ਦਾਤਿ ਦਿੰਦਾ ਹੈ (ਕੂਤੁ) ਕਥਨ ਕਰਨ ਵਾਲਾ ਕੌਣ ਜਾਣ
ਸਕਦਾ ਹੈ ?
ਵਾ :-(ਕੂਤੁ) ਨਾਉ ਮਿਣਤੀ ਦਾ ਹੈ। ਉਸ ਦੀਆਂ ਦਾਤਾਂ ਦੀ (ਕੂਤੁ) ਮਿਣਤੀ
ਨੂੰ ਕੌਣ ਜਾਣ ਸਕਦਾ ਹੈ ?
ਪ੍ਰਸ਼ਨ :-ਫੇਰ, ਹੇ ਸਤਿਗੁਰੂ ਜੀ ! ਸਾਰਾ ਸੰਸਾਰ ਰਚਿਆ ਕਿਵੇਂ ਹੈ ?
ਉੱਤਰ :-(ਕੀਤਾ ਪਸਾਉ; ਏਕੋ ਕਵਾਉ) ੧. ਹੇ ਸਿੱਧੋ ! (ਕਵਾਉ) ਨਾਮ
ਫ਼ੁਰਨੇ ਦਾ ਹੈ। ਇਕ ਫ਼ੁਰਨੇ ਤੋਂ 'ਏਕੋ ਹੰ ਬਹੁ ਸਿਆਮਾ ਪਰਜਾ ਜਾਯਤੇ'
ਇਕ ਤੋਂ ਮੈਂ ਬਹੁਤੇ ਰੂਪ ਹੋਵਾਂ । ਇਸ ਇਕ ਫ਼ੁਰਨੇ ਨਾਲ ਕਰਤੇ ਨੇ ਇਹ
ਸਾਰਾ ਪਸਾਰਾ ਕੀਤਾ ਹੈ।
੨. (ਕਵਾਉ) ਨਾਮ ਫ਼ਾਰਸੀ ਵਿਚ ਪੁਸ਼ਾਕ ਦਾ ਹੈ । ਇਕੋ ਮਾਇਆ ਰੂਪੀ
ਪੁਸ਼ਾਕ ਦੇ ਨਾਲ ਹੀ ਈਸ਼ਰ ਰੂਪ ਹੋ ਕੇ ਸਾਰਾ ਪਸਾਰਾ ਰਚਿਆ ਹੈ।
'ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥
ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥' (ਅੰਗ ੫੩੭)
ਮਾਇਆ ਰੂਪੀ ਪੁਸ਼ਾਕ ਪਹਿਨਕੇ ਮਾਇਆ ਸਬਲ ਹੋਕੇ ਇਹ ਸਾਰੇ ਕੌਤਕ
ਕੀਤੇ ਹਨ।
(੩) ਕਵਾਉ, ਵਾਕ, ਬਚਨ ਇਕ ਵਾਕ ਉਚਾਰਕੇ ॥ ਪ੍ਰਥਮ ਕਾਲ ਜਬ ਕੀਆ
ਪਸਾਰਾ ॥ ਓਅੰਕਾਰ ਤੇ ਸ੍ਰਿਸਟ ਉਪਾਰਾ ॥ (ਦਸਮ ਅੰਗ ੪੭)



ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥' (ਅੰਗ ੧੦੦੩)
'ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥'
'ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥'
ਇਕ ਬਚਨ ਉਚਾਰਕੇ ਹੀ ਸਭ ਪਸਾਰਾ ਪਸਾਰਿਆ ਹੈ।
(੪) ਕਵਾਉ ਦੇ ਕੱਕੇ ਵਿਚੋਂ 'ਕਰਤਾ' ਬ੍ਰਹਮਾ ਲੈਣਾ । ਵੱਵੇ ਵਿਚੋਂ ਵਿਸ਼ਨੂੰ
ਲੈਣਾ। ਊੜੇ ਵਿਚੋਂ ਉਮਾਪਤਿ ਸ਼ਿਵ ਜੀ ਲੈਣਾ। ਇਸ ਪ੍ਰਕਾਰ ਬ੍ਰਹਮਾ, ਵਿਸ਼ਨੂੰ,
ਸ਼ਿਵ ਜੀ ਇਹ ਤਿੰਨੇ ਦੇਵਤੇ ਹਨ। ਇਨ੍ਹਾਂ ਸਾਰਿਆਂ ਨੂੰ ਅਤੇ ਇਹ ਸਾਰੇ ਪਸਾਰੇ
ਨੂੰ ਮਾਇਆ ਸਬਲ ਨੇ ਇਕੋ ਵਾਕ ਦੇ ਨਾਲ ਕੀਤਾ ਹੈ।
(ਤਿਸ ਤੇ ਹੋਇ; ਲਖ ਦਰੀਆਉ) (ਤਿਸ ਤੇ) ਉਸ ਈਸ਼ਰ ਤੋਂ ਲੱਖਾਂ ਦਰਿਆ
ਭਾਵ ਨਦੀਆਂ ਨਾਲੇ ਸਮੁੰਦ੍ਰਾਦਿਕ ਪੈਦਾ ਹੋਇ ਹਨ। ਆਪੋਂ ਕੋਈ ਚੀਜ਼ ਪੈਦਾ
ਨਹੀਂ ਹੋਈ।
ਵਾ :-ਜਿਵੇਂ ਦਰਿਆ ਦੇ ਵਿਚ ਲਹਿਰਾਂ ਹੁੰਦੀਆਂ ਹਨ ਤਿਵੇਂ ਤਿਸ ਦੇ ਫ਼ੁਰਨੇ
ਤੋਂ ਲੱਖਾਂ ਬ੍ਰਹਮੰਡ ਹੋਏ ਹਨ।
'ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥' (ਅੰਗ ੧੧੫੬)
ਵਾ:- (ਲਖ) ਲਖਣਾਂ ਕਰੋ ਉਹ ਪਰਮੇਸਰ (ਦਰੀਆਉ) ਦ੍ਰਵੀ ਭੂਤ ਹੈ।
ਸਾਰਿਆਂ ਵਿਚ ਚੇਤਨ ਸਰੂਪ ਹੋ ਕੇ ਢਲ ਰਿਹਾ ਹੈ। ਪਸੀਜ ਰਿਹਾ ਹੈ, ਪ੍ਰਸੰਨ
ਹੋ ਰਿਹਾ ਹੈ। ਉਸ ਤੋਂ ਹੀ ਲੱਖਾਂ ਭਾਵ ਬੇਅੰਤ ਦਰੀਆਉ ਬ੍ਰਹਮੰਡ ਹੋਏ ਹਨ।
ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥ (ਅੰਗ ੬੧੨)
ਪ੍ਰਸ਼ਨ :-ਫੇਰ ਹੇ ਗਰੀਬ ਨਿਵਾਜ ਜੀ ! ਕਰਤਾਰ ਦੀ ਸ਼ਕਤੀ ਦਾ ਨਿਰਨਾ
ਕਰਕੇ ਦੱਸੋ ?
ਉੱਤਰ (ਕੁਦਰਤਿ ਕਵਣ; ਕਹਾ ਵੀਚਾਰੁ ॥) ਹੇ ਸਿੱਧੋ ! ਪਰਮੇਸਰ ਦੀ
(ਕੁਦਰਤਿ) ਸ਼ਕਤੀ ਦਾ (ਕਵਣੁ) ਕਿਹੜਾ ਵਿਚਾਰ (ਕਹਾ) ਦਸੀਏ ? ਵਾ :-
(ਕਵਣ ਕਹਾ) ਕਿਹੜਾ ਉਸ ਦੇ ਵੀਚਾਰ ਨੂੰ (ਕਹਾ) ਕਹਿ ਸਕਦਾ ਹੈ ?
ਵਾ:-ਕਿਸ ਵਿਚ (ਕੁਦਰਤਿ) ਸ਼ਕਤੀ ਹੈ ਜੋ ਉਸ ਦੀ ਵੀਚਾਰ ਤਾਈਂ
(ਕਹਾ) ਕਹਿ ਸਕੇ।
ਵਾ (ਕੁਦਰਤ) ਸ਼ਕਤੀ ਆਪ ਵੀ ਕੀ ਬਲ ਰਖਦੀ ਹੈ ਜੋ ਉਸ ਪਰਮੇਸਰ ਦੇ
ਵੀਚਾਰ ਨੂੰ ਕਹਿ ਸਕੇ ?
ਵਾ :-ਨਿੰਮ੍ਰਤਾ ਨਾਲ ਕਿਹਾ ਸਾਡੇ ਵਿਚ ਕੀ 'ਕਵਣ' ਕਿਹੜੀ (ਕੁਦਰਤਿ)
ਸ਼ਕਤੀ ਹੈ ਜੋ ਅਸੀਂ ਉਸ ਦੇ ਵੀਚਾਰ ਨੂੰ ਕਹੀਏ।

(ਵਾਰਿਆ ਨਾ ਜਾਵਾ; ਏਕ ਵਾਰ ॥ ) (ਏਕ ਵਾਰ) ਇਕ ਰੋਮ ਮਾਤ੍ਰ ਵੀ ਉਸ
ਕਰਤਾਰ ਦਾ ਕਿਸੇ ਤੋਂ (ਵਾਰਿਆ) ਵਰਨਣ ਨਹੀਂ ਕੀਤਾ ਜਾਂਦਾ 'ਬਰਨ ਨ ਸਾਕਉ
ਏਕ ਰੋਮਾਈ ॥ 'ਕਿਤੀ ਲਖ ਕਰੋੜਿ ਪਿਰੀਏ; ਰੋਮ ਨ ਪੁਜਨਿ ਤੇਰਿਆ ॥'
(ਅੰਗ ੭੬੧) ਉਹ ਕਰਤਾਰ ਬੇਅੰਤ ਹੈ ਜਿਸਨੇ ਰੋਮ ਰੋਮ ਵਿਚ ਕ੍ਰੋੜਾਂ ਬ੍ਰਹਮੰਡ
ਰੱਖੇ ਹਨ। 'ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸੁ ਜਾਸੁ, ਮਾਨਸ ਅਉਤਾਰ
ਧਾਰਿ ਦਰਸ ਦਿਖਾਏ ਹੈ ॥' (ਕ: ਸਵੈਯੇ ਅੰਗ ੩੫)।
ਸੋ ਸਤਿਗੁਰੂ ਪਰਮੇਸਰ ਜੀ ਦਾ ਇਕ ਰੋਮ ਭੀ ਕਥਨ ਨਹੀਂ ਕੀਤਾ ਜਾ ਸਕਦਾ।

ਪ੍ਰਸ਼ਨ :–'ਸਿੱਧਾਂ ਨੇ ਕਿਹਾ ਜੇ ਇਕ ਰੋਮ ਭੀ ਕਥਨ ਨਹੀਂ ਕੀਤਾ ਜਾਂਦਾ ਤਾਂ
ਫੇਰ ਚੁੱਪ ਕਰ ਜਾਵੋ ?

ਉੱਤਰ :–ਹੇ ਸਿੱਧੋ ! ਪਰਮੇਸਰ ਦਾ ਜਸ ਕਰਨੋਂ ਤੁਹਾਡੇ (ਵਾਰਿਆ)
ਵਰਜਿਆਂ ਹਟਾਇਆਂ ਇਕ ਵਾਰੀ ਭੀ ਰੁਕ ਨਹੀਂ ਜਾਂਦੇ। ਅਸੀਂ ਪਰਮੇਸਰ ਦਾ
ਜਸ ਉਚਾਰਨ ਕਰਦੇ ਤੇ ਗੁਣਾਂ ਨੂੰ ਗਾਉਂਦੇ ਹੀ ਰਹਾਂਗੇ।

ਪ੍ਰਸ਼ਨ :–ਫੇਰ ਹੇ ਗਰੀਬ ਨਿਵਾਜ ਜੀ ! ਇਸ ਦਾ ਫਲ ਕੀ ਹੁੰਦਾ ਹੈ ?

ਉੱਤਰ (ਵਾਰਿਆ) (ਵਾਰਿ+ਆ) ਜਿਹੜਾ ਗੁਰਮੁਖ ਇਕ (ਵਾਰ) ਵਾਰੀਂ
ਸਤਿਗੁਰਾਂ ਦੀ ਸੰਗਤਿ ਰੂਪੀ (ਵਾਰ) ਦਰਵਾਜੇ ਵਿਚ (ਵਾਰ) ਵਾੜ, ਹੱਦ ਵਿਚ
ਆ ਜਾਂਦਾ ਹੈ ਭਾਵ ਸ਼ਰਨ ਵਿਚ ਆ ਜਾਂਦਾ ਹੈ ਉਹ (ਨਾ ਜਾਵਾ) ਜੂਨਾਂ ਵਿਚ
ਨਹੀਂ ਜਾਂਦਾ। ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ। ਇਹ ਫਲ ਉਨ੍ਹਾਂ
ਸਤਿਸੰਗੀਆਂ ਗੁਰਮੁਖਾਂ ਨੂੰ ਪ੍ਰਾਪਤ ਹੁੰਦਾ ਹੈ। 'ਮੇਰੇ ਮਾਧਉ ਜੀ ਸਤਸੰਗਤਿ
ਮਿਲੇ ਸੁ ਤਰਿਆ ॥' (ਅੰਗ ੧੦)

ਵਾ :–ਐਸੇ ਪਰਮੇਸਰ ਤੋਂ ਅਸੀਂ ਇਕ ਵਾਰ ਵਾਰਨੇ ਫੇਰਨੇ ਨਹੀਂ ਜਾਂਦੇ
ਕਿੰਤੂ ਸੈਂਕੜੇ ਵਾਰੀ ਤੇ ਰੋਮ ਰੋਮ ਕਰਕੇ ਵਾਰਨੇ ਫੇਰਨੇ ਜਾਂਦੇ ਹਾਂ। ਵਾ :–ਇਕ
(ਵਾਰ) ਦਿਨ ਹੀ ਨਹੀਂ ਸਾਰੇ ਵਾਰਾਂ ਵਿਚ ਕੁਰਬਾਨ ਜਾਂਦੇ ਹਾਂ।

ਪ੍ਰਸ਼ਨ :–ਹੇ ਮਹਾਰਾਜ ਸਾਹਿਬ ਜੀ ਪ੍ਰਾਪਤੀ ਕਿਵੇਂ ਹੋਵੇ ?

ਉੱਤਰ :–(ਜੋ ਤੁਧੁ ਭਾਵੈ; ਸਾਈ ਭਲੀ ਕਾਰ ॥) ਹੇ ਸਿੱਧੋ ! ਜੇ ਅਕਾਲ ਪੁਰਖ
ਸਾਹਿਬ ਜੀ ਦੀ ਪ੍ਰਾਪਤੀ ਬਾਬਤ ਪੁਛਦੇ ਹੋ ਤਾਂ ਹਮੇਸ਼ਾਂ ਵਾਸਤੇ ਉਸ ਦੀ ਰਜਾ
ਵਿਚ ਚਲੋ। ਇਸ ਪ੍ਰਕਾਰ ਬੇਨਤੀਆਂ ਕਰੋ–ਹੇ ਅਕਾਲ ਪੁਰਖ ਜੀ ! ਜੋ
ਆਪ ਜੀ ਨੂੰ (ਕਾਰ) ਕ੍ਰਿਤ ਭਾਉਂਦੀ ਹੈ ਓਹੀ ਕਰਨੀ (ਭਲੀ) ਚੰਗੀ ਹੈ। ਪਿੱਛੇ
ਤੇ ਅੱਗੇ ਨੂੰ ਭੀ ਚੰਗੀ ਹੋਵੇਗੀ।

ਵਾ :–ਹੇ ਪਰਮੇਸਰ ਜੋ (ਤੁਧੁ) ਆਪ ਜੀ ਨੂੰ (ਕਾਰ) ਕ੍ਰਿਤ ਜਾਂ ਭਗਤੀ ਰੂਪੀ



ਕਾਰ ਭਾਉਂਦੀ ਹੈ (ਸਾਈ) ਓਹ ਹੀ ਕਾਰ ਕਰਨੀ (ਭਲੀ) ਚੰਗੀ ਹੈ। ਯਥਾ :–
'ਜਾਪ ਤਾਪ ਭਗਤਿ ਸਾ ਪੂਰੀ ਜੋ ਪ੍ਰਭ ਕੈ ਮਨਿ ਭਾਈ ॥' (ਅੰਗ ੬੭੩)
'ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥' (ਅੰਗ ੭੨੬)

ਜਿਵੇਂ ਰਾਜੇ ਯੁਧਿਸ਼ਟਰ ਨੇ ਇਕ ਜੰਗਲ ਵਿਚ ਭੀਲਣੀ ਦਾ ਪ੍ਰਸੂਤ ਅੱਖਾਂ ਤੇ
ਪੱਟੀ ਬੰਨ੍ਹ ਕੇ ਦਾਈ ਵਤ ਕੀਤਾ ਭਾਵ ਦਇਆ ਵਾਲੀ ਕਾਰ ਕੀਤੀ ਤੇ ਕ੍ਰਿਸ਼ਨ ਜੀ
ਨੂੰ ਭਾ ਗਈ ਤਾਂ ਪਾਸ ਬੁਲਾ ਕੇ 'ਆਉ ਭਗਤ ਜੀ' ਕਹਿ ਕੇ ਸਤਿਕਾਰਿਆ।

(ਤੂ ਸਦਾ ਸਲਾਮਤਿ; ਨਿਰੰਕਾਰ) ਹੇ ਅਕਾਲ ਪੁਰਖ ! ਤੂੰ ਪਿੱਛੇ ਭੀ
(ਸਦਾ ਸਲਾਮਤਿ) ਇਸਥਿਤ ਰਹਿਣ ਵਾਲਾ ਸੀ, ਹੁਣ ਭੀ ਇਸਥਿਤ ਰੂਪ ਹੈਂ,
ਅੱਗੇ ਨੂੰ ਭੀ ਹੇ ਨਿਰੰਕਾਰ ਤੂੰ ਹੀ ਤੂੰ ਹੋਵੇਂਗਾ। ਆਪ ਤੋਂ ਬਿਨਾਂ ਹੋਰ ਕੋਈ
ਨਹੀਂ ਹੈ। ਆਪ ਹੀ ਸਦਾ ਸਦਾ (ਸਲਾਮਤਿ) ਕਾਇਮ ਰਹਿਣ ਵਾਲੇ ਹੋ।
'ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥' (੩੪੫)

ਇਸ ਪ੍ਰਕਾਰ ਵਾਹਿਗੁਰੂ ਦੇ ਭਾਣੇ ਨੂੰ ਮੰਨੀਏ ਉਸ ਦੇ ਅੱਗੇ ਪ੍ਰਾਰਥਨਾ ਕਰੀਏ
ਅਤੇ ਸਦਾ ਸਿਫ਼ਤ ਕਰੀਏ। ਫੇਰ ਪ੍ਰਮੇਸ਼ਰ ਜੀ ਦੀ ਸਾਖਿਆਤਤਾ ਹੁੰਦੀ ਹੈ।

**ਅਰਥ ੮ :–**(ਪੰਚ ਪਰਵਾਣ)੧:–ਕੋਸ਼ ਵਿਚ(ਪੰਚ)ਨਾਮ ਫੈਲੇ ਹੋਏ ਦਾ ਹੈ।
੨. ਵੇਦਾਂਤ ਅਨੁਸਾਰ (ਪੰਚ) ਨਾਮ ਚੇਤਨ ਦਾ ਹੈ। ੩. ਕਾਵ ਅਨੁਸਾਰ (ਪੰਚ)
ਫੈਲਾਉਣ ਵਾਲੇ ਦਾ ਨਾਮ ਹੈ। ੪. ਭਾਸ਼ਾ (ਪੰਜਾਬੀ) ਵਿਚ (ਪੰਚ) ਮੁਖੀ ਨੂੰ
ਕਹੀਦਾ ਹੈ। ਪੰਜਾਂ ਦੀ ਗਿਣਤੀ ਨੂੰ ਵੀ ਕਹੀਦਾ ਹੈ।

੧. (ਪਰ) ਨਾਮ ਹੈ ਦੁਸ਼ਮਣ ਦਾ ੨. (ਪਰ) ਨਾਮ ਹੈ ਪਰੇ ਦਾ ੩. (ਪਰ)
ਨਾਮ ਹੈ ਉਤਕ੍ਰਿਸ਼ਟ ਦਾ। ੪. ਪਰ ਨਾਮ ਹੈ ਖੰਭ (ਪੰਛੀ ਦਾ)।

੧. (ਵਾਣ) ਨਾਮ ਹੈ ਅਸਥਣ ਦਾ ੨. (ਵਾਣ) ਨਾਮ ਹੈ ਤੀਰ ਦਾ ੩. (ਵਾਣ)
ਨਾਮ ਹੈ ਦੁੱਖ ਦਾ। ੪. (ਵਾਣ) ਨਾਮ ਹੈ ਆਦਤਾਂ ਦਾ। ੫. ਵਾਣ ਜਿਸ ਦੇ ਮੰਜੇ
ਬੁਣੇ ਹੁੰਦੇ ਹਨ।

ਇਸਦੇ ਵਿਚ ਸਾਰੇ ਅਰਥ ਢੁਕਦੇ ਹਨ। (ਪੰਚ) ਜਿਹੜਾ ਸਾਰਿਆਂ ਨੂੰ
ਫੈਲਾਉਣ ਵਾਲਾ ਚੇਤਨ ਸਰੂਪ ਵਾਹਿਗੁਰੂ ਹੈ ਅਤੇ ਜਿਹੜਾ ਸਾਰਿਆਂ ਵਿਚ
ਫੈਲਿਆ ਹੋਇਆ (ਪੰਚ) ਚੇਤਨ ਸਰੂਪ ਹੈ। ਅਤੇ ਉਹ ਸਾਰੇ ਵਿਆਪਕ ਹੈ।

੧. ਉਹ ਸਾਰਿਆਂ ਦਾ (ਪਰ) ਪਰਾ ਰੂਪ ਹੈ (ਪੰਚ) ਚੇਤਨ ਅਤੇ (ਵਾਣ) ਦੁੱਖਾਂ
ਤੋਂ (ਪਰ) ਪਰੇ ਹੈ। ਉਸ ਦੇ ਸਰੂਪ ਵਿਚ ਦੁਖ ਕਲੇਸ਼ ਨਹੀਂ ਹੈ। ਸਦਾ ਸਤ,
ਚਿਤ, ਅਨੰਦ ਸਰੂਪ ਹੈ।

ਉਹ (ਪੰਚ) ਚੇਤਨ (ਪਰ) ਪਰਾ ਉਤਕ੍ਰਿਸ਼ਟ ਰੂਪ ਹੈ (ਵਾਣ) ਅਸਥਨ ਦੀ
੨. ਓਹ (ਪੰਚ) ਚੇਤਨ (ਪਰ) ਪਰਾ ਉਤਕ੍ਰਿਸ਼ਟ ਰੂਪ ਹੈ (ਵਾਣ) ਅਸਥਨ ਦੀ
੨. ਓਹ ਜਿਵੇਂ ਮਾਤਾ ਬੱਚੇ ਨੂੰ ਅਸਥਨ ਚੁੰਘਾਉਂਦੀ ਹੈ ਭਾਵ ਦੁੱਧ
ਨਿਆਈ ਹੈ ਜਿਵੇਂ ਅਸਥਨ ਬੱਚੇ ਦੇ ਪਾਲਣ ਦਾ ਕਾਰਨ ਹੁੰਦਾ ਹੈ। ਇਉਂ
ਚੁੰਘਾਉਂਦੀ ਹੈ ਉਹ ਅਸਥਨ ਬੱਚੇ ਦੇ ਪਾਲਣ ਦਾ ਕਾਰਨ ਹੁੰਦਾ ਹੈ। ਇਉਂ
ਉਹ ਪਰਮੇਸਰ ਭਗਤਾਂ ਨੂੰ ਸਾਧਨਾਂ ਰੂਪੀ ਅਸਥਨਾਂ ਦੁਆਰਾ ਨਾਮ ਰੂਪੀ ਦੁਧ
ਚੁੰਘਾ ਕੇ ਪਾਲਣਾ ਕਰਨ ਵਾਲਾ ਹੈ।

੩. (ਵਾਣ) ਨਾਮ ਹੈ ਤੀਰ ਦਾ। ਅਕਾਲ ਪੁਰਖ ਕਾਲ ਰੂਪੀ ਤੀਰ ਤੋਂ
(ਪਰ) ਪਰੇ ਹੈ। ਉਸ ਨੂੰ ਕਾਲ ਰੂਪੀ ਤੀਰ ਵੀ ਪੋਹ ਨਹੀਂ ਸਕਦਾ। ਯਥਾ :-
ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ (ਅੰਗ ੧੦੩੮)

੪. (ਪਰਵਾਣ) ਪਰਮਅਣੂ ਰੂਪ ਸੂਖਮ ਤੋਂ ਸੂਖਮ ਰੂਪ ਵਾਹਿਗੁਰੂ ਹੈ ਜਿਵੇਂ
'ਸੂਛਮ ਸੇ ਸੂਛਮ ਕਰ ਚੀਨੈ' ਸਾਰਿਆਂ ਦਾ (ਪਰ) ਪਰਾ ਰੂਪ (ਪੰਚ) ਮੁਖੀ ਹੈ।

੫. (ਪਰ) ਨਾਮ ਹੈ ਦੁਸ਼ਮਣ ਦਾ ਅਤੇ (ਵਾਣ) ਨਾਮ ਹੈ ਤੀਰ ਦਾ। ਜਿਹੜੇ
ਭਗਤਾਂ ਦੇ ਵਿਰੋਧੀ ਦੁਸ਼ਮਣ ਹਨ ਉਹਨਾਂ ਨੂੰ ਤੀਰ ਵਾਂਗ ਨਾਸ ਕਰਨ ਵਾਲਾ ਹੈ।
ਜਿਵੇਂ:-ਜੇ ਕੋ ਸਤ੍ਰੁ ਸੰਧੈ ਜਨ ਊਪਰਿ;ਫਿਰਿ ਉਲਟੋ ਤਿਸੈ ਲਗਾਵੈ-ਗੋ ॥(੧੩੧੧)
ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ ॥
'ਹਰਿ ਜੁਗੁ ਜੁਗੁ ਭਗਤ ਉਪਾਇਆ ਪ੍ਰਹਲਾਦੁ ਤਰਾਇਆ ॥' (ਅੰਗ ੪੫੧)
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥' (ਅੰਗ ੪੫੧)
ਭਗਤ ਪ੍ਰਹਿਲਾਦ ਜੀ ਦੀ ਰਖਿਆ ਕੀਤੀ ਅਤੇ ਹਰਣਾਖਸ ਦੁਸ਼ਟ ਨੂੰ ਹਰੀ
ਨੇ ਨਰਸਿੰਘ ਰੂਪ ਧਾਰ ਕੇ ਮਾਰਿਆ। ਇਉਂ ਭਗਤਾਂ ਦੇ ਵਿਰੋਧੀਆਂ ਨੂੰ ਨਾਸ
ਕਰ ਦਿੰਦਾ ਹੈ।

ਵਾ :-ਅਗਿਆਨ ਰੂਪੀ (ਪਰ) ਦੁਸ਼ਮਣ ਨੂੰ ਮੇਟਨ ਵਾਸਤੇ (ਵਾਣ) ਤੀਰ
ਦੀ ਨਿਆਈਂ ਹੈ।

੬. (ਵਾਣ) ਨਾਮ ਹੈ ਆਦਤਾਂ ਦਾ। ਉਹ (ਪੰਚ) ਚੇਤਨ (ਵਾਣ) ਆਦਤਾਂ ਤੋਂ
(ਪਰ) ਪਰੇ ਹੈ।

੭. (ਪੰਚ) ਜੋ ਮੁਖੀ ਹੈ ਸਾਰਿਆਂ ਵਿੱਚ ਉਹ ਹੀ (ਪਰਵਾਣ) ਪ੍ਰਵਾਣੀਕ ਹੈ।
੮. (ਪਰ) ਵਿਸ਼ੇਸ਼ ਕਰਕੇ ਜੋ (ਪੰਚ) ਮੁਖੀ ਹੈ (ਵਾਣ) ਦੇਸ਼ ਭਾਸ਼ਾ ਮੰਨ ਕੇ
ਵਾਣ ਵੱਤ (ਸੂਤ ਤਰ੍ਹਾਂ) ਤਾਣੇ ਪੇਟੇ ਵੱਤ ਭਗਤਾਂ ਨਾਲ ਮਿਲਿਆ ਹੋਇਆ ਹੈ।
(ਪੰਚ ਪਰਧਾਨ) (ਪੰਚ) ਜੋ ਚੇਤਨ ਹੈ, ਜੜ੍ਹ ਤੱਤਾਂ ਅੰਦਰ (ਪਰਧਾਨ) ਮੁਖੀ
ਰੂਪ ਆਪ ਹੀ ਹੈ। ਉਸ ਤੋਂ ਬਿਨਾਂ ਪੌਣ ਨਹੀਂ ਚਲ ਸਕਦੀ, ਪਾਣੀ ਵਹਿ ਨਹੀਂ
ਸਕਦਾ ਅਤੇ ਨਾ ਹੀ ਅਗਨੀ ਪ੍ਰਕਾਸ਼ ਕਰ ਸਕਦੀ ਹੈ। ਸੋ ਓਹੁ ਸਾਰਿਆਂ ਤੱਤਾਂ
ਵਿਚ (ਪਰਧਾਨ) ਮੁਖੀ ਪ੍ਰਕਾਸ਼ਵਾਨ ਹੈ ਉਸਦੀ ਸੱਤਾ ਨਾਲ ਹੀ ਸਾਰੇ ਤੱਤ ਸਰੀਰ



ਬਣ ਬਣ ਕੇ ਹਰਕਤ ਕਰ ਰਹੇ ਹਨ।

ਵਾ :-'ਤੀਨ ਗੁਣਾਂ ਕੀ ਸਾਮਿਆ ਜੋਈ। ਨਾਮ ਪਰਧਾਨ ਕਹਾਵੈ ਸੋਈ ॥'
ਰੂਪ ਮਾਇਆ ਜੋ (ਪਰਧਾਨ) ਮੰਨੀ ਹੈ ਓਸ (ਪੰਚ) ਚੇਤਨ ਦੀ ਸੱਤਾ ਨੂੰ ਲੈਕੇ ਹੀ
ਤ੍ਰਿਗੁਣ ਰੂਪ ਹੋਈ ਹੈ ਸੋ ਓਸ ਪਰਧਾਨ ਮਾਇਆ ਦਾ ਪ੍ਰਕਾਸ਼ਕ ਹੋਣੇ ਕਰਕੇ
(ਪੰਚ) ਚੇਤਨ ਉਸ ਦਾ ਭੀ (ਪਰਧਾਨ) ਮੁਖੀ ਹੈ।

(ਪੰਚੇ ਪਾਵਹਿ; ਦਰਗਹਿ ਮਾਨੁ) (ਪੰਚੇ) ਚੇਤਨ ਕਰਕੇ ਹੀ ਜੋ ਗੁਰਮੁਖ ਹਨ
(ਦਰ) ਅੰਦਰ (ਗਹਿ) ਜਗਾ ਤੁਰੀਆਪਦ ਵਿੱਚ ਜੋ ਖਟਾਂ ਪ੍ਰਮਾਣਾਂ ਦੇ ਅਵਿਸ਼ੇ
ਸੁਐ ਅਨਭਵ ਸਰੂਪ ਹੈ ਉਸ ਦੇ (ਮਾਨੁ) ਗਿਆਨ ਨੂੰ (ਪਾਵਹਿ) ਪਾਉਂਦੇ ਹਨ।

ਵਾ :-(ਦਰਗਹਿ) ਹਿਰਦੇ ਦੇ ਅੰਦਰ ਜੋ (ਮਾਨੁ) ਗਿਆਨ ਹੈ ਉਹ ਭੀ
(ਪੰਚੇ) ਚੇਤਨ ਦੇ ਆਸਰੇ ਹੀ ਪਾਈਦਾ ਹੈ। ਸਭ ਗਿਆਨ ਚੇਤਨ ਦੇ ਆਸਰੇ
ਹੀ ਹਨ।

(ਪੰਚੇ ਸੋਹਹਿ, ਦਰਿ ਰਾਜਾਨੁ) ਤਿਸ (ਪੰਚੇ) ਚੇਤਨ ਦੀ ਸੱਤਾ ਕਰਕੇ ਹੀ
ਪ੍ਰਮੇਸ਼ਰ ਦੇ (ਦਰਿ) ਵਿੱਚ ਮਿਲਕੇ (ਰਾਜਾਨੁ) ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੇ
ਹੋ ਕੇ ਬ੍ਰਹਮ ਬੇਤੇ (ਸੋਹਹਿ) ਸੋਂਹਦੇ ਹਨ।

(ਪੰਚਾ ਕਾ, ਗੁਰੁ ਏਕੁ ਧਿਆਨੁ) ਉਹ (ਪੰਚਾ) ਅਕਾਲ ਪੁਰਖ ਹੈ ਉਸਦੀ
ਪ੍ਰਾਪਤੀ (ਏਕੁ) ਇਕ (ਗੁਰੁ) ਸਤਿਗੁਰਾਂ ਦੁਆਰਾ ਧਿਆਉਣੇ ਕਰਕੇ ਹੀ ਹੁੰਦੀ
ਹੈ। (ਵ) ਇਕ ਸਤਿਗੁਰਾਂ ਦੇ ਧਿਆਨ ਕਰਕੇ ਹੀ ਹੁੰਦੀ ਹੈ।

ਵਾ :-ਉਹ (ਪੰਚਾ) (ਧਿਆਨੁ) ਚੇਤਨ ਸਰੂਪ ਸਾਰਿਆਂ ਦੇ ਅੰਦਰ ਹੈ, ਉਸ
ਇੱਕ ਵਿੱਚ ਧਿਆਨ ਲਾਉਣੇ ਕਰਕੇ (ਗੁਰੁ) ਚੇਤਨ ਸਰੂਪ ਹੀ ਹੋ ਜਾਈਦਾ ਹੈ।

ਵਾ :-(ਪੰਚਾ) ਚੇਤਨ ਨੇ ਹੀ (ਗੁਰੁ) ਗੁਰੂ ਸਰੂਪ ਧਾਰਨ (ਕਾ) ਕੀਤਾ ਹੈ।
'ਗੁਰ ਨਾਨਕ ਦੇਵ ਗੋਵਿੰਦ ਰੂਪ ॥' (ਅੰਗ ੧੧੯੨)
'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਿਲ ਕਰਿਯਉ ॥' (ਅੰਗ ੧੩੯੪)
ਅਤੇ ਉਸ (ਏਕੁ) ਇਕੁ ਚੇਤਨ ਨੂੰ ਗੁਰਾਂ ਦੁਆਰਾ ਹੀ ਧਿਆਈਦਾ ਹੈ।

(ਜੇ ਕੋ ਕਹੈ, ਕਰੈ ਵੀਚਾਰੁ) ਹੇ ਸਿੱਖ! ਜੇ (ਕੋ) ਕੋਈ ਸ਼ੰਕਾ ਤੇਰੇ ਅੰਦਰ ਹੈ
ਤਾਂ ਤੂੰ ਤਿਸਨੂੰ (ਕਹੈ) ਕਹਿਣਾ ਕਰ ਤਾਂ ਅਸੀਂ ਤੇਰੇ ਤਾਈਂ (ਕਰੈ ਵੀਚਾਰੁ)
ਨਿਰਨਾ ਕਰਕੇ ਦੱਸ ਦੇਈਏ ਜਿਸ ਕਰਕੇ ਤੇਰਾ ਸ਼ੰਕਾ ਨਿਵਿਰਤ ਹੋ ਜਾਵੇ।

ਵਾ :-ਜੇ (ਕੋ) ਕੋਈ ਕਹੇ ਕਿ ਉਹ ਕੈਸਾ ਸਰੂਪ ਹੈ ? ਤਾਂ (ਕਰੈ ਵੀਚਾਰੁ)
ਵੀਚਾਰ ਕਰ, ਕਿ ਅਨਭਵ ਸਰੂਪ ਹੈ।

ਪ੍ਰਸ਼ਨ :–ਸਿੱਖ ਮੁਖ ਦੁਆਰਾ ਬੇਨਤੀ ਹੈ ਕਿ ਹੇ ਸਤਿਗੁਰੂ ਜੀ! ਬ੍ਰਹਮ ਗਿਆਨ ਤਥਾ ਅਕਾਲ ਪੁਰਖ ਜੋਤੀ ਸਰੂਪ ਦੀ ਪ੍ਰਾਪਤੀ ਵਾਸਤੇ, ਅਧਿਕਾਰੀ ਨੂੰ ਕਿੰਨੇ ਸਾਧਨ ਕਰਨੇ ਪੈਂਦੇ ਹਨ?

(ਕਰਤੇ ਕੈ ਕਰਣੈ, ਨਾਹੀ ਸੁਮਾਰੁ) ਹੇ ਗੁਰਸਿਖਾ! ਜਿਹੜੇ (ਕਰਤੇ) ਸਾਧਨ ਕਰਨ ਵਾਲੇ ਅਧਿਕਾਰੀ ਗੁਰਮੁਖ ਹਨ, ਉਹਨਾਂ ਨੂੰ ਕਿੰਨੇ (ਕਰਣੈ) ਸਾਧਨ ਕਰਨੇ ਪੈਂਦੇ ਹਨ? ਉਹਨਾਂ ਸਾਧਨਾਂ ਦਾ (ਨਾਹੀ ਸੁਮਾਰੁ) ਗਿਣਤੀ ਨਹੀਂ ਹੈ। ਕਿ ਐਨੀ ਕੁ ਕਮਾਈ ਕਰਨੀ ਪੈਂਦੀ ਹੈ। ਉਹ ਸਾਧਨ ਬੇਅੰਤ ਹਨ ਕਹੇ ਨਹੀਂ ਜਾ ਸਕਦੇ। ਵੇਦਾਂਤ ਨੇ ਵੈਰਾਗ ਬਿਬੇਕ ਖਟ ਸੰਪਤੀ ਮੋਖ ਇਛਾ ਨਿਸ਼ਕਾਮ ਕਰਮ ਆਦਿਕ ਦੱਸੇ ਹਨ। ਜੋਗ ਨੇ ਯਮ, ਨੇਮ, ਆਸਣ, ਪ੍ਰਾਣਾਯਾਮ, ਧਾਰਨਾ, ਧਿਆਨ, ਸਮਾਧ ਪ੍ਰਤਿਆਹਾਰ ਆਦਿਕ ਦੱਸੇ ਹਨ। ਪੂਰਬ ਮੀਮਾਂਸਾ ਨੇ ਨਿਤ, ਨਮਿਤ, ਪ੍ਰਾਸਚਿਤ, ਕਾਮਕ, ਬਿਧੀਕਰਮ ਆਦਿਕ ਦੱਸੇ ਹਨ। ਇਉਂ ਅਧਿਕਾਰੀ ਦੇ ਕਰਨੇ ਜੋਗ ਜੋ ਸਾਧਨ ਹਨ ਉਨ੍ਹਾਂ ਦੀ (ਨਾਹੀ ਸੁਮਾਰੁ) ਗਿਣਤੀ ਨਹੀਂ ਹੈ।

ਪ੍ਰਸ਼ਨ :–ਤਾਂ ਹੇ ਸਤਿਗੁਰੂ ਜੀ! ਪ੍ਰਮੇਸ਼ਰ ਵੱਲ ਨੂੰ ਤੁਰਨ ਲਈ ਪਹਿਲਾਂ ਕਿਹੜੇ ਸਾਧਨ ਤੋਂ ਆਰੰਭ ਹੋਣਾ ਪੈਂਦਾ ਹੈ?

ਉੱਤਰ :–(ਧੌਲੁ ਧਰਮੁ; ਦਇਆ ਕਾ ਪੂਤੁ) ਹੇ ਗੁਰਸਿਖ ਅਧਿਕਾਰੀ! ਦਇਆ ਦੇ ਪੁੱਤਰ ਧਰਮ ਦਾ ਧਾਰਨੀ ਹੋਵੇ ਤੇ (ਧੌਲੁ) ਉੱਜਲ, ਚਿੱਟੇ, ਭਾਵ ਨਿਸ਼ਕਾਮ ਕਰਮ ਕਰੇ। ਪਰਮੇਸ਼ਰ ਵਲ ਤੁਰਨ ਲਈ ਸਭ ਤੋਂ ਪਹਿਲਾਂ ਇਹ ਸਾਧਨ ਕਰੇ। ਏਸ ਸਾਧਨ ਤੋਂ ਆਰੰਭ ਹੋਣਾ ਪੈਂਦਾ ਹੈ।

(ਸੰਤੋਖੁ ਥਾਪਿ ਰਖਿਆ; ਜਿਨਿ ਸੂਤਿ) (ਸੰਤੋਖੁ) ਫੇਰ ਧਰਮੀ ਪੁਰਖ ਦੇ ਅੰਦਰ ਸੰਤੋਖ ਆ ਜਾਂਦਾ ਹੈ। ਉਸਨੂੰ ਵਿਸ਼ਿਆਂ ਵਲੋਂ ਭੀ ਸੰਤੋਖ ਆ ਜਾਂਦਾ ਹੈ। ਜਿਹੜਾ ਚੋਰ ਡਾਕੂ ਹੈ ਉਸਨੂੰ ਸੰਤੋਖ ਕੀ ਹੋਣਾ ਹੈ? ਉਹ ਲੋਕਾਂ ਦੀਆਂ ਬਹੂ ਬੇਟੀਆਂ ਦੀ ਇਜ਼ਤ ਕਿਵੇਂ ਬਚਾਵੇਗਾ? ਧਰਮੀ ਪੁਰਖ ਹੀ ਦੂਜਿਆਂ ਦੀ ਰਖਿਆ ਕਰ ਸਕਦਾ ਹੈ।

ਪੂਜਨੀਕ ਸਤਿਗੁਰੂ ਜੀ ਦੇ (ਧੌਲੁ) ਉੱਜਲ ਧਰਮੀ, ਸਿੰਘ ਸੂਰਮੇ ਸੱਤਾਂ ਦਿਨਾਂ ਦੇ ਭੁੱਖੇ ਸਨ। ਸੱਤਾਂ ਸੱਤਾਂ ਦਿਨਾਂ ਦੇ ਭੁੱਖਿਆਂ ਨੇ ਹਿੰਦ ਦੀਆਂ ਬਹੂ ਬੇਟੀਆਂ ਇਕ ਵਾਰੀ ੨੨ ਹਜ਼ਾਰ, ਇਕ ਵਾਰੀ ੩੦ ਹਜ਼ਾਰ, ਇਕ ਵਾਰੀ ੧੯ ਹਜ਼ਾਰ ਨੂੰ ਗਿਲਜ਼ਿਆਂ ਤੋਂ ਛੁਡਾ ਕੇ ਸਾਰੀਆਂ ਬੀਬੀਆਂ ਨੂੰ ਆਪੋ ਆਪਣੇ ਘਰੀਂ ਇਜ਼ਤ ਸਹਿਤ ਪੁਚਾਇਆ। ਕਿਸੇ ਦੀ ਇਜ਼ਤ ਵਲ ਕਿਸੇ ਸਿੰਘ ਨੇ ਇੱਕ ਵਾਰੀ ਭੀ ਭੈੜੀ ਨਿਗ੍ਹਾ ਨਾਲ ਨਹੀਂ ਸੀ ਤੱਕਿਆ। ਉਨ੍ਹਾਂ ਬੀਬੀਆਂ ਨੇ ਕਿਹਾ, ਕਿ ਅਸੀਂ



ਆਪਣੇ ਮਾਪਿਆਂ ਦੇ ਘਰ ਨਹੀਂ ਜਾਣਾ ਜਿਨ੍ਹਾਂ ਨੇ ਸਾਡੀ ਰਖਿਆ ਨਹੀਂ ਕੀਤੀ। ਸਾਨੂੰ ਆਪਣੇ ਦਲ ਵਿੱਚ ਰੱਖੋ ਪਰ ਕਿਸੇ ਸਿੰਘ ਨੇ ਭੀ ਕਿਸੇ ਬੀਬੀ ਨੂੰ ਗ੍ਰਹਣ ਨਹੀਂ ਕੀਤਾ। ਉਨ੍ਹਾਂ ਦੀ ਇਜ਼ਤ ਦੀ ਰਾਖੀ ਕਰਕੇ ਆਪ ਉਨ੍ਹਾਂ ਬੀਬੀਆਂ ਨੂੰ ਉਨ੍ਹਾਂ ਦੇ ਘਰੀਂ ਛਡ ਕੇ ਆਏ। ਸਤਿਗੁਰਾਂ ਦੇ ਸੂਰਬੀਰ ਸੰਤੋਖੀ (ਧੌਲੁ) ਉੱਜਲ ਧਰਮੀ ਸਿੰਘਾਂ ਦੇ ਇਹ ਅਮੋਲਕ ਗੁਣ ਹਨ।

ਸੰਤੋਖ ਬ੍ਰਹਮ ਗਿਆਨ ਦਾ ਨਿਸ਼ਾਨ ਹੈ। ਜਿਵੇਂ ਨਿਰਧੂਮ (ਧੂਏਂ ਤੋਂ ਰਹਿਤ) ਪ੍ਰਕਾਸ਼ਵਾਨ ਅਗਨੀ ਹੁੰਦੀ ਹੈ। ਇਉਂ ਲੋਭ ਰੂਪੀ ਧੂੰਏਂ ਤੋਂ ਰਹਿਤ ਤੇ ਬ੍ਰਹਮ ਗਿਆਨ ਦੇ ਪ੍ਰਕਾਸ਼ ਸਹਿਤ ਹੋਣਾ ਇਹ ਪੂਰਨ ਸੰਤੋਖ ਹੈ।

(ਸੰਤੋਖੁ ਥਾਪਿ ਰਖਿਆ; ਜਿਨਿ ਸੂਤਿ) ਸੰਤੋਖਾਦਿ ਜਿੰਨੇ ਸ਼ੁਭ ਗੁਣ ਹਨ ਇਨ੍ਹਾਂ ਨੂੰ (ਜਿਨਿ) ਜਿਸ ਧਰਮ ਨੇ (ਸੂਤਿ) ਮਰਯਾਦਾ ਵਿੱਚ (ਥਾਪਿ) ਇਸਥਿਤ ਭਾਵ ਕਾਇਮ ਰਖਿਆ ਹੈ। ਜਿਹੜਾ ਪੁਰਖ ਧਰਮੀ ਹੈ ਉਹ ਹੀ ਸੰਤੋਖੀ ਹੋ ਸਕਦਾ ਹੈ। ਜਿਹੜਾ ਧਰਮੀ ਨਹੀਂ ਉਹ ਹਲਕਿਆ ਹੋਇਆ ਹੈ, ਉਹ ਕਿਸੇ ਪ੍ਰਕਾਰ ਚੋਰੀ ਯਾਰੀ ਤੋਂ ਨਹੀਂ ਬਚ ਸਕਦਾ। ਕੇਵਲ ਧਰਮੀ ਪੁਰਖ ਹੀ ਬਚ ਸਕਦਾ ਹੈ। ਇਸ ਪ੍ਰਕਾਰ ਧਰਮੀ ਪੁਰਖ ਨੇ ਹੀ ਸੰਤੋਖਾਦਿ ਗੁਣਾਂ ਦੀ ਮਰਯਾਦਾ ਨੂੰ ਕਾਇਮ ਰਖਿਆ ਹੈ।

(ਜੇ ਕੋ ਬੁਝੈ; ਹੋਵੈ ਸਚਿਆਰੁ) ਹੇ ਭਾਈ ! ਜੇ ਕੋਈ ਗੁਰਮੁਖ ਸਤਿਗੁਰਾਂ ਦੁਆਰਾ ਅਕਾਲ ਪੁਰਖ ਦੇ ਸਰੂਪ ਨੂੰ (ਬੁਝੈ) ਬੁੱਝ ਲਵੇ ਤਾਂ ਉਹ ਸਮਝਣ ਵਾਲਾ (ਸਚਿ) ਸੱਚ ਦੀ ਪਰਾਪਤੀ (ਆਰੁ) ਵਾਲਾ (ਹੋਵੈ) ਹੁੰਦਾ ਹੈ। ਉਸਨੂੰ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਉਹ ਅਧਿਕਾਰੀ ਹੈ।

(ਧਵਲੈ ਉਪਰਿ; ਕੇਤਾ ਭਾਰੁ) (ਧਵਲੈ ਉਪਰਿ) ਜਿਹੜੇ ਗੁਰਮੁਖਿ (ਧਵਲੈ) ਉੱਜਲ ਧਰਮ ਭਾਵ ਨਿਸ਼ਕਾਮ ਧਰਮ ਨੂੰ ਧਾਰ ਕਰਕੇ ਉੱਜਲ ਹੋ ਜਾਂਦੇ ਹਨ। ਉਹ ਇੰਦ੍ਰੀਆਂ ਦੇ ਵਿਸ਼ਿਆਂ ਤੋਂ 'ਉਪਰਿ' ਹੋ ਜਾਂਦੇ ਹਨ। ਯਥਾ :–

'ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜ੍ਹਾ ॥ (ਅੰਗ ੧੦੯੬)

(ਕੇਤਾ ਭਾਰੁ) ਉਹ (ਕੇਤਾ) ਘਰ ਰੂਪ ਵਾਹਿਗੁਰੂ (ਭਾਰੁ) ਅਧਿਸ਼ਟਾਨ ਨੂੰ (ਭਾਰੁ) ਭਾਲ ਭਾਵ ਖੋਜ ਲੈਂਦੇ ਹਨ। ਫੇਰ ਉਨ੍ਹਾਂ ਨੂੰ ਕਿਸੇ ਪ੍ਰਕਾਰ ਜੰਮਣ ਮਰਨ, ਵਿਸ਼ਿਆਂ, ਹੰਗਤਾ ਮਮਤਾ, ਪਾਪਾਂ, ਲੋਕ ਦੰਡ, ਪਿਤਰ ਦੰਡ, ਦੇਵ ਦੰਡ, ਰਾਜ ਦੰਡ ਆਦਿਕਾਂ ਦਾ ਕੀ ਭਾਰ ਹੋਣਾ ਸੀ? ਉਹ ਸਦਾ ਮੁਕਤਿ ਹੋ ਜਾਂਦੇ ਹਨ।

'ਆਪਿ ਮੁਕਤੁ, ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ, ਸਦਾ ਨਮਸਕਾਰੁ ॥' (ਅੰਗ ੨੯੫)

ਵਾ :-(ਧਵਲੈ) ਸ਼ੁੱਧ ਸਰੂਪ ਦੀ ਪ੍ਰਾਪਤੀ ਕਰਕੇ ਜੋ ਜਾਗ੍ਰਤਿ ਆਦਿ ਤਿੰਨਾਂ
ਅਵਸਥਾ ਤੋਂ 'ਉਪਰਿ' ਹੋ ਗਿਆ, ਉਸਨੇ (ਕੇਤਾ) ਨਿਸ਼ਾਨ ਸਰੂਪ ਸਾਰਿਆਂ ਦਾ
ਘਰ ਰੂਪ ਬ੍ਰਹਮ ਤਾਂਈਂ (ਭਾਰੁ) ਭਾਲ ਲਿਆ ਹੈ।

ਪ੍ਰਸ਼ਨ :-ਹੇ ਦੀਨਾ ਨਾਥ ਜੀ! ਉਹ ਗਿਆਨ ਰੂਪੀ ਭੂਮਿਕਾ ਸਾਰਿਆਂ ਨੂੰ
ਪ੍ਰਾਪਤ ਕਿਉਂ ਨਹੀਂ ਹੁੰਦੀ? ਤਾਂ ਹਜ਼ੂਰਿ ਫੁਰਮਾਉਂਦੇ ਹਨ।

(ਧਰਤੀ ਹੋਰੁ ਪਰੈ; ਹੋਰੁ ਹੋਰੁ) ਗਿਆਨ ਵਾਨਾਂ ਦੀ ਤੁਰੀਆ ਪਦ ਰੂਪ ਜੋ
(ਧਰਤੀ) ਭੂਮਿਕਾ ਹੈ ਇਹ ਭੇਦ ਵਾਦੀਆਂ ਅਤੇ ਨਿਆਇਕ ਜੋ ਈਸ਼ਰ ਨੂੰ
ਇਕ ਦੇਸ਼ੀ ਮੰਨਦੇ ਹਨ ਇਨ੍ਹਾਂ ਤੋਂ (ਪਰੈ) ਪਰੇ ਹੈ। ਕਾਲਵਾਦੀ ਜੋ ਵਿਸ਼ੇਖਕ
ਹਨ ਅਤੇ ਜੋ ਕਰਮਾਂ ਨੂੰ ਮੰਨਣ ਵਾਲੇ ਪੂਰਬਮੀਮਾਂਸਾ ਵਾਲੇ ਹਨ ਇਨ੍ਹਾਂ ਤੋਂ ਭੀ
ਹੋਰ ਪਰੇ ਹੈ। ਸਾਂਖੀ ਜੋ ਅਨੀਸ਼ਰਵਾਦੀ ਹਨ ਤੇ ਪਾਮਰ ਤੇ ਵਿਖਈਆਂ ਤੋਂ ਭੀ
ਹੋਰ ਪਰੇ ਹੈ।

ਪ੍ਰਸ਼ਨ :-ਹੇ ਸਤਿਗੁਰੂ ਜੀ! ਇਹ ਜਿਹੜੇ ਉੱਪਰ ਦੱਸੇ ਹਨ ਗਿਆਨ ਦੀ
ਭੂਮਿਕਾ ਨੂੰ ਕਿਉਂ ਨਹੀਂ ਪ੍ਰਾਪਤ ਕਰ ਸਕਦੇ?

ਉੱਤਰ :-(ਤਿਸ ਤੇ ਭਾਰੁ ਤਲੈ; ਕਵਣੁ ਜੋਰੁ) ਉਹ (ਤਿਸ) ਨਿਸ਼ਕਾਮ ਕਰਮਾਂ
ਰੂਪੀ ਭਾਰ (ਤੇ) ਤੋਂ (ਤਲੈ) ਥੱਲੇ ਬੈਠੇ ਹਨ। ਕਾਮਨਾਂ ਤੋਂ ਰਹਿਤ ਹੋ ਕੇ ਕਮਾਈ
ਨਹੀਂ ਕਰਦੇ। (ਕਵਣੁ ਜੋਰੁ) ਉਨ੍ਹਾਂ ਵਿੱਚ (ਕਵਣੁ) ਕਿਹੜਾ (ਜੋਰੁ) ਬਲ ਹੈ
ਬਿਬੇਕ ਦਾ, ਜਿਸ ਕਰਕੇ ਇਸ ਗਿਆਨ ਰੂਪੀ ਭੂਮਕਾ ਨੂੰ ਪ੍ਰਾਪਤ ਹੋਣ। ਉਨ੍ਹਾਂ
ਵਿੱਚ ਕੋਈ (ਜੋਰੁ) ਤਾਕਤ ਨਹੀਂ ਹੈ।

ਵਾ :-(ਤਿਸ ਤੇ ਭਾਰੁ) ਜਿੰਨ੍ਹਾਂ ਗੁਰਮੁਖਾਂ ਨੇ ਤਿਸ (ਭਾਰੁ) ਅਧਿਸ਼ਟਾਨ
ਸਰੂਪ ਨੂੰ (ਭਾਰੁ) ਭਾਲ ਲਿਆ ਹੈ। ਉਹ ਗੁਰਮੁਖਿ ਸਾਰਿਆਂ ਦੇ (ਤਲੈ) ਤਲੀਆਂ
ਦੀ ਚਰਨਾਂ ਦੀ ਧੂੜੀ ਬਣ ਗਏ ਹਨ। ਉਹ ਗੁਰਮੁਖ ਜਾਣਦੇ ਹਨ (ਕਵਣੁ ਜੋਰੁ)
ਸਾਡਾ ਕੀ ਜੋਰ ਹੈ? ਸਾਰਾ ਅਕਾਲ ਪੁਰਖ ਦਾ ਹੀ (ਜੋਰੁ) ਬਲ ਹੈ? ਵਾ [ਜੋਰੁ]
ਗਿਆਨ ਹੈ। ਅਤੇ ਉਨ੍ਹਾਂ ਦੇ ਕਰਮ ਤੇ ਹੋਰ ਪਾਪ ਆਦਿਕਾਂ ਦੇ ਭਾਰ (ਤਲੈ) ਥੱਲੇ
ਹੋ ਗਏ ਹਨ। ਉਨ੍ਹਾਂ ਤੇ ਹੋਰ ਕਿਸੇ ਭੇਦਵਾਦੀ ਦਾ ਜੋਰ ਨਹੀਂ ਚਲਦਾ।

ਪ੍ਰਸ਼ਨ :-ਹੇ ਸਤਿਗੁਰੂ ਜੀ ਜੇ ਅਕਾਲ ਪੁਰਖ ਇਕ ਅਦ੍ਵੈਤ ਸਰੂਪ ਹੈ ਤਾਂ
ਜੀਅ ਕਿਉਂ ਵਖੋ ਵਖਰੇ ਪਰਤੀਤ ਹੁੰਦੇ ਹਨ?

ਉੱਤਰ :-ਹੇ ਸਿੱਖ! ਬ੍ਰਹਮ ਤਾਂ ਇਕ ਹੀ ਹੈ ਪਰ[ਜੀਅ ਜਾਤਿ; ਰੰਗਾ ਕੇ ਨਾਵ]ਜੋ
ਜੀਵ ਤੇ ਜਾਤਾਂ ਵਾ :-ਜੀਵਾਂ ਦੀ (ਜਾਤਿ) ਉਤਪਤੀ ਅਤੇ ਨਾਉ ਇਹ ਸਭ (ਰੰਗਾ)
ਤਿੰਨਾਂ ਗੁਣਾਂ ਕਰਕੇ ਹੀ ਪਏ ਹੋਏ ਹਨ। ਕੋਈ ਰਜੋ ਗੁਣੀ ਹਨ, ਕੋਈ ਸਤੋ ਗੁਣੀ



ਹਨ ਕੋਈ ਤਮੋ ਗੁਣੀ ਹਨ। ਜਿਹੜੇ ਰਜੋ ਗੁਣੀ ਹਨ ਉਹ ਲੋਭੀ ਹਨ, ਉਦਮੀ
ਹਨ, ਪਦਾਰਥ ਇਕੱਠਾ ਕਰਦੇ ਹਨ। ਜੋ ਸਤੋ ਗੁਣੀ ਹਨ। ਉਨ੍ਹਾਂ ਅੰਦਰ ਜਸ
ਦੀ ਇੱਛਾ ਹੈ, ਨਰਮਾਈ ਨਾਲ ਵਰਤਦੇ ਹਨ। ਰਿੱਧੀਆਂ ਸਿੱਧੀਆਂ ਚਾਹੁੰਦੇ ਹਨ।
ਤਮੋ ਗੁਣੀ ਭੁਖੇ ਰਹਿੰਦੇ ਹਨ; ਵਰਤ ਰਖਦੇ ਹਨ, ਤਿਹਾਏ ਰਹਿੰਦੇ ਹਨ,
ਆਪ ਦੀ ਵਡਿਆਈ ਚਾਹੁੰਦੇ ਹਨ, ਕਿਸੇ ਨੂੰ ਸਰਾਪ ਆਦਿ ਦੇਣਾ ਚਾਹੁੰਦੇ ਹਨ।
ਇਸ ਪ੍ਰਕਾਰ ਇਹ ਜਿਹੜੇ ਤਿਨਾਂ ਸੁਭਾਵਾਂ ਦੇ ਜੀਵ ਹਨ। ਕੋਈ ਉੱਤਮ ਹੈ,ਕੋਈ
ਮੱਧਮ ਹੈ, ਕੋਈ ਕਨਿਸ਼ਟ ਹੈ, ਕੋਈ ਅਧਮ ਹੈ। ਇਹ (ਰੰਗਾ ਕੇ ਨਾਵ) (ਰੰਗਾ)
ਗੁਣਾਂ ਕਰਕੇ ਨਾਮ ਪਏ ਹੋਏ ਹਨ। ਜਿਹੜੇ ਤਮੋਗੁਣੀ ਹਨ ਉਨ੍ਹਾਂ ਨੂੰ ਕ੍ਰੋਧੀ
ਕਹੀਦਾ ਹੈ। ਰਜੋ ਗੁਣੀ ਨੂੰ ਚੰਚਲ ਕਹੀਦਾ ਹੈ, ਸਤੋ ਗੁਣੀ ਨੂੰ ਨਰਮਾਈ ਵਾਲਾ
ਕਹੀਦਾ ਹੈ। ਪਰਮੇਸਰ ਦੀ ਜੋਤ ਤਾਂ ਸਾਰਿਆਂ ਵਿਚ ਇਕੋ ਹੈ।

ਪ੍ਰਸ਼ਨ :-ਹੇ ਸਤਿਗੁਰੂ ਜੀ ਆਪ ਹੀ ਫ਼ੁਰਮਾਉਂਦੇ ਹੋ, ਕਿ ਹੋਰ ਭੀ ਕਿਸੇ ਨੇ
ਇਉਂ ਕਿਹਾ ਹੈ?

ਉੱਤਰ :-(ਸਭਨਾ ਲਿਖਿਆ, ਵੁੜੀ ਕਲਾਮ) (ਸਭਨਾ ਲਿਖਿਆ) ਸਾਰਿਆਂ
ਤਤਬੇਤਿਆਂ ਅਤੇ ਸ਼ਾਸਤ੍ਰਾਂ ਵਾਲਿਆਂ ਨੇ ਭੀ ਇਹ ਲਿਖਿਆ ਹੈ।

ਪ੍ਰਸ਼ਨ :-ਫੇਰ ਸਤਿਗੁਰੂ ਜੀ ਕਿਰਪਾ ਕਰਕੇ ਕਿਸੇ ਦਾ ਪ੍ਰਮਾਣ ਵੀ ਦੇਵੋ?

ਉੱਤਰ :-(ਵੁੜੀ ਕਲਾਮ) ਸੁਣੋ ਭਾਈ (ਵੁੜੀ) ਵਡੀ ਜੋ (ਕਲਾਮ) ਵੇਦ ਬਾਣੀ
ਮੰਨੀ ਹੈ। ਉਸ ਨੇ ਭੀ 'ਏਕ ਮੇਵਾਦੁਤੀ ਬ੍ਰਹਮ' ਵਾਹਿਗੁਰੂ ਕਰਕੇ ਕਥਨ ਕੀਤਾ ਹੈ।
ਵਾ :-(ਸਭਨਾ ਲਿਖਿਆ) ਸਭ ਭਗਤਾਂ ਨੇ ਰਿਦੇ ਵਿਚ ਲਿਖਿਆ ਹੈ ਕਿ ਤਿੰਨਾਂ
ਗੁਣਾਂ ਕਰਕੇ ਜੀਵ ਜਾਤ ਦੀ ਪ੍ਰਤੀਤੀ ਹੈ, ਅਤੇ ਸਭ ਤੋਂ (ਵੁੜੀ) ਵੱਡੀ (ਕਲਾਮ)
ਜੋ ਗੁਰਬਾਣੀ ਹੈ। ('ਬਾਣੀਆ ਸਿਰਿ ਬਾਣੀ ॥') ਏਹ ਭੀ ਏਹੀ ਕਹਿੰਦੀ ਹੈ।

(ਏਹੁ ਲੇਖਾ; ਲਿਖਿ ਜਾਣੈ ਕੋਇ) ਹੇ ਗੁਰਮੁਖਿ ਅਧਿਕਾਰੀ! ਜਿਹੜਾ ਬ੍ਰਹਮ
ਵਿਦਿਆ ਦਾ ਲੇਖਾ ਹਿਸਾਬ ਕਿਤਾਬ ਹੈ ਇਸਨੂੰ ਰਿਦਾ ਕਾਗਜ਼ ਬਣਾਕੇ ਪ੍ਰੇਮ
ਰੂਪੀ ਕਲਮ ਨਾਲ ਜੇ ਕੋਈ ਗੁਰਮੁਖਿ ਲਿਖਕੇ ਜਾਨਣਾ ਕਰੇ।

(ਲੇਖਾ ਲਿਖਿਆ, ਕੇਤਾ ਹੋਇ) ਜਿਨ੍ਹਾਂ ਜਿਨ੍ਹਾਂ ਗੁਰਮੁਖਾਂ ਨੇ ਬ੍ਰਹਮ ਵਿਦਿਆ
ਦੀ ਵੀਚਾਰ ਜਾਂ ਬ੍ਰਹਮ ਗਿਆਨ ਦੀ ਵੀਚਾਰ ਰੂਪੀ ਲੇਖੇ ਨੂੰ ਪ੍ਰੇਮ ਰੂਪੀ ਕਲਮ
ਨਾਲ ਰਿਦੇ ਰੂਪੀ ਕਾਗਜ਼ ਤੇ ਲਿਖਿਆ ਹੈ ਉਹ ਦੁਨੀਆਂ ਵਿਚ (ਕੇਤਾ) ਨਿਸ਼ਾਨ
ਰੂਪ ਹੋ ਗਏ। ਜਿਵੇਂ ਰੋਸ਼ਨ ਮੁਨਾਰੇ ਬੰਦਰਗਾਹ ਉਤੇ ਸਮੁੰਦਰ ਵਿਚ ਜਹਾਜ਼ ਨੂੰ
ਰਾਹ ਦਸਦੇ ਹਨ ਇਉਂ ਉਹ ਗੁਰਮੁਖ ਦੁਨੀਆਂ ਵਿਚ ਪ੍ਰਮੇਸ਼ਰ ਦਾ ਰਾਹ ਦਸਣ
ਲਈ ਰੋਸ਼ਨ ਮੁਨਾਰੇ ਵਾਂਗ ਹੋ ਗਏ ਹੋਰਨਾਂ ਦੇ ਜੀਵਨ ਰੂਪ ਜਹਾਜ਼ ਸੰਸਾਰ ਸਮੁੰਦਰ

ਵਿਚੋਂ ਉਹਨਾਂ ਤਤ ਵੇਤਿਆਂ ਦੇ ਜੀਵਨ ਰੂਪ ਰੋਸ਼ਨ ਮੁਨਾਰੇ ਦੀ ਸੇਧ ਲੈਕੇ ਪਾਰ ਮੁਕਤੀ ਬੰਨੇ ਤੇ ਲਗਦੇ ਹਨ। (ਕੇਤਾ) ਘਰ ਰੂਪ (ਹੋਇ) ਹੋ ਗਏ ਹਨ। ਵਾ ਉਨ੍ਹਾਂ ਨੂੰ (ਕੇਤਾ) ਘਰ ਰੂਪ ਬ੍ਰਹਮ ਵਾ ਸਰੂਪ ਰੂਪ ਘਰ ਦੀ ਪ੍ਰਾਪਤੀ ਹੋ ਗਈ ਹੈ। ਇਸ ਪ੍ਰਕਾਰ ਜਿਨ੍ਹਾਂ ਨੇ ਬ੍ਰਹਮ ਵਿਦਿਆ ਰੂਪੀ ਲੇਖੇ ਨੂੰ ਲਿਖਿਆ ਹੈ ਉਹ (ਕੇਤਾ) ਨਿਸ਼ਾਨ ਰੂਪ, ਲਖ ਰੂਪ ਹੋ ਗਏ ਹਨ 'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥' ਬਣ ਜਾਂਦੇ ਹਨ। ਹੋਰ ਸ੍ਰਿਸ਼ਟੀ ਉਨ੍ਹਾਂ ਦੇ ਆਸਰੇ ਵਰੋਸਾਉਂਦੀ ਹੈ।

ਪ੍ਰਸ਼ਨ :–ਹੇ ਸਤਿਗੁਰੂ ਜੀ ਕ੍ਰਿਪਾ ਕਰਕੇ ਉਨ੍ਹਾਂ ਪੂਰਨ ਬ੍ਰਹਮ ਗਿਆਨੀਆਂ ਦੀ ਅਵਸਥਾ ਦਸੋ ਜੀ ? ਉਨ੍ਹਾਂ ਵਿਚ ਕਿੰਨਾ ਕੁ ਜ਼ੋਰ ਹੈ ?

(ਕੇਤਾ ਤਾਣੁ; ਸੁਆਲਿਹੁ ਰੂਪੁ ॥ ) ਹੇ ਸਿਖ ! ਜਿਹੜੇ ਬ੍ਰਹਮ ਬੇਤੇ ਵਾਹਿਗੁਰੂ ਦਾ ਸਰੂਪ ਹੋ ਗਏ ਹਨ ਉਹਨਾਂ ਦਾ (ਕੇਤਾ) ਕਿਤਨਾ ਕੁ (ਤਾਣੁ) ਬਲ ਬਿਬੇਕ ਦਾ ਦਸੀਏ ? ਕਿਹਾ ਨਹੀਂ ਜਾ ਸਕਦਾ ਅਤੇ ਜਿਹੜੀ ਉਹਨਾਂ ਨੂੰ (ਸੁਆਲਿਹੁ) ਸੁੰਦਰ ਸਤ ਚੇਤਨ ਅਨੰਦ (ਰੂਪੁ) ਸਰੂਪ ਦੀ ਪ੍ਰਾਪਤੀ ਹੋਈ ਹੈ ਉਸ ਦੀ ਕੀ ਸਿਫਤ ਕਰੀਏ ? ਅਤੇ ਕਿੰਨਿਆਂ ਨੂੰ ਉਹ (ਸੁਆਲਿਹੁ) ਸਵਾਰ ਸਕਦੇ ਹਨ। ਕਿੰਨੀ ਕੁ ਉਨ੍ਹਾਂ ਦੀ ਸੋਭਾ ਹੈ ਕਥਨ ਨਹੀਂ ਕੀਤੀ ਜਾ ਸਕਦੀ।

(ਕੇਤੀ ਦਾਤਿ; ਜਾਣੈ ਕੌਣੁ ਕੂਤੁ ॥ ) ਬ੍ਰਹਮ ਗਿਆਨੀ (ਕੇਤੀ) ਕਿੰਨੀ ਕੁ ਬ੍ਰਹਮ ਵਿਦਿਆ ਦੀ ਦਾਤਿ ਅਧਿਕਾਰੀਆਂ ਨੂੰ ਦੇ ਸਕਦੇ ਹਨ ? ਇਸ ਦਾਤਿ ਨੂੰ (ਜਾਣੈ ਕੌਣੁ ਕੂਤੁ) (ਕੌਣੁ) ਕਿਹੜਾ (ਕੂਤੁ) ਹਿਸਾਬੀ ਹੈ ਜਾਂ ਕਿਸ ਵਿਚ (ਕੂਤੁ) ਕੁੱਵਤ ਤਾਕਤ ਹੈ ਜਿਹੜਾ (ਜਾਣੈ) ਜਾਣ ਸਕੇ ? ਭਾਵ ਕਹੀ ਨਹੀਂ ਜਾ ਸਕਦੀ।

ਪ੍ਰਸ਼ਨ :–ਹੇ ਸਤਿਗੁਰੂ ਗਰੀਬ ਨਿਵਾਜ ਜੀ ਉਹਨਾਂ ਬ੍ਰਹਮ ਗਿਆਨੀਆਂ ਨੇ ਪਹਿਲਾਂ ਕਿਹੜਾ ਸਾਧਨ ਕੀਤਾ ਹੈ ?

ਉੱਤਰ :–(ਕੀਤਾ ਪਸਾਉ; ਏਕੋ ਕਵਾਉ) ਉਨ੍ਹਾਂ ਨੇ ਸਾਧਨਾਂ ਦਾ ਪਸਾਰਾ (ਏਕੋ) ਇਕ (ਕਵਾਉ) ਨਾਮ ਵਾਕ ਦਾ ਕੀਤਾ ਹੈ। ਓਅੰਕਾਰ ਵਾਕ ਹੈ। ਭਾਵ (੧ਓ) ਦੀ ਭਗਤੀ ਕਰਕੇ, ਕਮਾਈ ਕਰਕੇ ਸਾਰੇ ਸਾਧਨਾਂ ਦਾ ਪਸਾਰਾ ਕੀਤਾ ਹੈ। ਇਕ ਓਅੰਕਾਰ ਦਾ ਜਾਪ ਕੀਤਾ ਹੈ।

'ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥' (੩੦੪)

'ਓਅੰਕਾਰਿ ਆਦਿ ॥ ਕਥਨੀ ਅਨਾਦਿ ॥' (ਦਸਮ ਅੰਗ ੯)

ਵਾ :-੧ਓ ਜੋ ਅਕਾਲ ਪੁਰਖ ਦਾ ਨਾਮੁ ਇਕ ਜੋ ਵਾਕ ਵਾਹਿਗੁਰੂ ਮੰਤ੍ਰ ਹੈ ਇਸ ਦਾ ਜਾਪ ਕਰਕੇ ਸਾਰੇ ਸਾਧਨਾਂ ਦਾ ਪਸਾਰਾ ਕੀਤਾ ਹੈ।

(ਤਿਸ ਤੇ ਹੋਏ, ਲਖ ਦਰੀਆਉ) ਤਿਸ ਇਕ ਓਅੰਕਾਰ ਦੀ ਉਪਾਸ਼ਨਾ ਕਰਕੇ



ਵਾਹਿਗੁਰੂ ਦੇ (ਲਖ) ਲੱਖਸ਼ ਸਰੂਪ ਨੂੰ ਪਾਕੇ (ਦਰੀਆਉ) ਦੈਵੀ ਭੂਤ ਹੋਏ ਹਨ। ਦਰਿਆ ਵਾਂਗ ਚਲੇ ਰਹਿੰਦੇ ਹਨ ਅਤੇ ਨਿਰਮਲ ਰਹਿੰਦੇ ਹਨ। ਭਾਵ ਤਰਸ ਕਰਕੇ ਵਾਹਿਗੁਰੂ ਨਾਮੁ ਦੀ ਲਗਨ ਹੋਰਨਾਂ ਨੂੰ ਵੀ ਲਾ ਦਿੰਦੇ ਹਨ। ਵਾ :–ਲਖਾਂ ਦਰਿਆ ਜਿਸ ਅਕਾਲ ਪੁਰਖ ਤੋਂ ਪੈਦਾ ਹੋਏ ਹਨ। ਬ੍ਰਹਮ ਗਿਆਨੀ ਉਲਟ ਕੇ ਉਸ ਵਾਹਿਗੁਰੂ ਦਾ ਸਰੂਪ ਹੀ ਹੋ ਗਏ ਹਨ। ਜਿਵੇਂ ਦਰਿਆ ਦੀਆਂ ਲਹਿਰਾਂ ਵਿਚ ਅਤੇ ਦਰਿਆ ਦੇ ਪਾਣੀ ਵਿਚ ਕੋਈ ਫ਼ਰਕ ਨਹੀਂ ਹੁੰਦਾ।

ਪ੍ਰਸ਼ਨ :–ਬ੍ਰਹਮ ਗਿਆਨੀ ਦੀ ਸ਼ਕਤੀ ਤਾਂ ਦਸ ਦਿਉ ਕਿੰਨੀ ਕੁ ਹੈ ?

ਉੱਤਰ :–(ਕੁਦਰਤਿ ਕਵਣ; ਕਹਾ ਵੀਚਾਰੁ) ਤਾਂ ਮਹਾਰਾਜ ਸਾਹਿਬ ਜੀ ਨੇ ਉਚਾਰਿਆ। ਬ੍ਰਹਮ ਬੇਤਿਆਂ ਅੰਦਰ (ਕੁਦਰਤਿ) ਸ਼ਕਤੀ ਕਿੰਨੀ ਕੁ ਹੈ ਉਸਦੀ ਕਵਣ ਕੇਹੜੀ ਵਿਚਾਰ ਦਸੀਏ। ਕਥਨ ਨਹੀਂ ਕੀਤੀ ਜਾ ਸਕਦੀ।

(ਵਾਰਿਆ ਨ ਜਾਵਾ; ਏਕ ਵਾਰ ॥ ) ਉਹਨਾਂ ਬ੍ਰਹਮ ਗਿਆਨੀਆਂ ਦਾ ਇਕ (ਵਾਰ) ਰੋਮ ਭੀ (ਵਾਰਿਆ) ਵਰਨਣ, ਕਥਨ ਨਹੀਂ ਕੀਤਾ ਜਾਂਦਾ। ਵਾ :– ਇਕ ਰੋਮ ਮਾਤ੍ਰ ਭੀ ਉਹਨਾਂ ਦੀ ਵਡਿਆਈ ਪ੍ਰਾਪਤੀ ਦਾ ਅਨੰਦ ਕਥਨ ਨਹੀਂ ਕੀਤਾ ਜਾ ਸਕਦਾ। ਵਾ :–ਜਿਹੜਾ ਇਕ ਵਾਰ ਉਨ੍ਹਾਂ ਦੀ ਸ਼ਰਨ ਵਿਚ ਆ ਜਾਂਦਾ ਹੈ ਉਹ ਵਾਰ ਵਾਰ ਮੁੜ ਕੇ ਜੂਨਾਂ ਵਿਚ ਨਹੀਂ ਜਾਂਦਾ।

(ਜੋ ਤੁਧੁ ਭਾਵੈ; ਸਾਈ ਭਲੀ ਕਾਰ ॥ ) ਹੇ ਅਧਿਕਾਰੀ ! ਜਿਹੜੀ (ਕਾਰ) ਕ੍ਰਿਤ ਕਮਾਈ ਤੈਨੂੰ ਭਾਉਂਦੀ ਹੈ ਉਹ ਕਰ।

ਜੇ ਤਾਂ ਮਨ ਵਿਚ ਪਾਪਾਂ ਤੇ ਵਿਕਾਰਾਂ ਦਾ ਫੁਰਨਾ ਫੁਰਦਾ ਹੈ ਤਾਂ ਨਿਸ਼ਕਾਮ ਕਰਮ ਕਰ; ਜੇ ਕਰਕੇ ਮਨ ਚੰਚਲ ਹੈ ਤਾਂ ਭਗਤੀ ਕਰ। ਜੇ ਭਗਤੀ ਕਰਕੇ ਮਨ ਅਚੱਲ ਹੋ ਗਿਆ ਹੈ, ਤਾਂ ਅਕਾਲ ਪੁਰਖ ਜੀ ਦੇ ਗਿਆਨ ਵਿਚ ਇਸਥਿਤ ਹੋ ਜਾ। ਇਉਂ ਆਪ ਦਾ ਅਧਿਕਾਰ ਆਪ ਵੇਖ 'ਅਪਨੀ ਵਸਤੁ ਤੂ ਆਪਿ ਪਛਾਨੁ ॥' ਜੋ ਤੈਨੂੰ ਭਾਉਂਦੀ ਚੰਗੀ ਲੱਗਦੀ ਹੈ ਉਸ ਪ੍ਰਕਾਰ ਦੀ ਕਾਰ ਕਰ ਲੈ।

(ਤੂ ਸਦਾ ਸਲਾਮਤਿ; ਨਿਰੰਕਾਰ ॥ ) (ਤੂ) ਤੂੰ ਪਦ ਦਾ ਲਖ ਅਰਥ ਜੀਵ (ਸਦਾ ਸਲਾਮਤਿ) ਤਤ ਪਦ ਦਾ ਲਖ ਅਰਥ ਈਸ਼ਰ ਦਾ ਨਾਮ ਹੈ। ਨਿਰੰਕਾਰ ਸੁਧ ਦਾ, ਅਸੀ ਦਾ ਨਾਮ ਹੈ। 'ਤਤ੍ਵੰ ਅਸੀ' ਵਾਕ ਹੈ ਸ਼ਾਮ ਵੇਦ ਵਿਚ। (ਤੂ) ਜੀਵ ਅਤੇ (ਸਦਾ ਸਲਾਮਤਿ) ਈਸ਼ਰ ਦੋਵੇਂ ਨਿਰੰਕਾਰ ਸ਼ੁੱਧ ਦਾ ਸਰੂਪ ਹੀ ਹੋ ਤੁਸੀਂ। ਵਾਚ ਅਰਥ ਦਾ ਤਿਆਗ ਕਰਕੇ ਜੀਵ ਦੇ ਖਟ ਵਿਕਾਰ ਤੇ ਅਵਿਦਿਆ ਛਡ ਕੇ ਅਤੇ ਈਸ਼ਰ ਦੇ ਖਟ ਗੁਣ ਅਤੇ ਮਾਇਆ ਭਾਗ ਦਾ ਤਿਆਗ ਕਰਕੇ ਦੋਵੇਂ ਤੁਸੀਂ ਨਿਰੰਕਾਰ ਦਾ ਰੂਪ ਹੀ ਹੋ। ਇਹ ਮਹਾਵਾਕ ਉਚਾਰਨ ਕੀਤਾ ਹੈ। –o–

## ਸਤਾਰੁਵੀਂ ਪਉੜੀ ਪ੍ਰਾਰੰਭ

**ਅਸੰਖ ਜਪ; ਅਸੰਖ ਭਾਉ ॥ ਅਸੰਖ ਪੂਜਾ; ਅਸੰਖ ਤਪ ਤਾਉ॥ ਅਸੰਖਗਰੰਥ;ਮੁਖਿ ਵੇਦ ਪਾਠ॥ਅਸੰਖਜੋਗ;ਮਨਿ ਰਹਹਿਉਦਾਸ॥ ਅਸੰਖ ਭਗਤ; ਗੁਣ ਗਿਆਨ ਵੀਚਾਰ ॥ ਅਸੰਖ ਸਤੀ; ਅਸੰਖ ਦਾਤਾਰ ॥ ਅਸੰਖ ਸੂਰ; ਮੁਹ ਭਖ ਸਾਰ ॥ ਅਸੰਖ ਮੋਨਿ; ਲਿਵ ਲਾਇ ਤਾਰ ॥ ਕੁਦਰਤਿ ਕਵਣ; ਕਹਾ ਵੀਚਾਰੁ ॥ ਵਾਰਿਆ ਨ ਜਾਵਾ; ਏਕ ਵਾਰ ॥ ਜੋ ਤੁਧੁ ਭਾਵੈ; ਸਾਈ ਭਲੀ ਕਾਰ ॥ ਤੂ, ਸਦਾ ਸਲਾਮਤਿ; ਨਿਰੰਕਾਰ ॥੧੭॥**

ਸਿੱਧਾਂ ਨੇ ਪ੍ਰਸ਼ਨ ਕੀਤਾ ਹੇ ਕ੍ਰਿਪਾਲੂ ਜੀ ! ਸ੍ਰਿਸ਼ਟੀ ਕਿੰਨੇ ਪ੍ਰਕਾਰ ਦੀ ਹੈ ?

ਉੱਤਰ :-ਤਾਂ ਸਤਿਗੁਰਾਂ ਨੇ ਕਿਹਾ ਹੇ ਭਾਈ ! ਸਾਂਤਕੀ' ਰਾਜਸੀ', ਤਾਮਸੀ', ਤਿੰਨ ਪ੍ਰਕਾਰ ਦੀ ਸ੍ਰਿਸ਼ਟੀ ਹੈ। ਪਹਿਲਾਂ ਸਾਂਤਕੀ ਸ੍ਰਿਸ਼ਟੀ ਦਸਦੇ ਹਾਂ।

**ਅਸੰਖ ਜਪ :-**(ਸੰਖ) ਨਾਉਂ ਗਿਣਤੀ ਦਾ ਹੈ (ਅਸੰਖ) ਨਾਉਂ ਗਿਣਤੀ ਤੋਂ ਰਹਿਤ ਅਨਗਿਣਤ ਦਾ ਹੈ।

(ਅਸੰਖ ਜਪ) ੧. (ਅਸੰਖ)ਅਨਗਿਣਤ ਪ੍ਰਕਾਰ ਦੇ ਹੀ ਜਪ ਹਨ ਸੰਕਟ ਮੋਚਨ, ਸ਼ਤਰੂ ਦਮਨ, ਕਲਿਆਣ ਕਾਰੀ, ਸ੍ਵਾਧਿਆਇ, ਸ੍ਵਸਤੀਵਾਚਨ,ਇਸ਼ਟ ਸਿਧੀ ਲਈ ਕਾਮਯਕਲਪ, ਅਘਮਰਖਣ ਪਾਪ ਨਾਸ ਕਰਨ ਵਾਲਾ ਅਪਾਂਸੂ ਜਾਪ ਆਦਿਕ।

੨. ਅਨਗਿਣਤ ਹੀ ਜਪ ਕਰਨ ਵਾਲੇ ਹਨ। ੩. ਅਨਗਿਣਤ ਹੀ ਜਪਾਂ ਦੀਆਂ ਬਿਧੀਆਂ ਹਨ। ੪. ਅਨਗਿਣਤ ਹੀ ਜਪ ਦੇ ਕਥਨ ਕਰਨ ਵਾਲੇ ਗ੍ਰੰਥ ਹਨ। ੫. ਅਨਗਿਣਤ ਹੀ ਜਪਾਂ ਦੇ ਫ਼ਲ ਹਨ।

ਇਸ ਤਰੀਕੇ ਨਾਲ ਹਰੇਕ ਤੁਕ ਨਾਲ ਪੰਜ ਪੰਜ ਅਰਥ ਲਾਈ ਜਾਣੇ।

**ਅਸੰਖ ਭਾਉ :-**੧. (ਅਸੰਖ) ਅਨਗਿਣਤ ਪ੍ਰਕਾਰ ਦੇ (ਭਾਉ) ਪ੍ਰੇਮ ਹਨ। ੨. ਅਨਗਿਣਤ ਪ੍ਰਕਾਰ ਦੇ ਪ੍ਰੇਮੀ ਹਨ। ਚੰਦ ਚਕੋਰ ਪ੍ਰੀਤ ਹੈ ਲਾਇ ਤਾਰ ਨਿਹਾਲੇ' (ਵਾਰ ੨੭ ਪੌ: ੪)



'ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥' (ਅੰਗ ੭੦੮)

੩. ਅਨਗਿਣਤ ਪ੍ਰਕਾਰ ਦੀਆਂ ਪ੍ਰੇਮ ਕਰਨ ਦੀਆਂ ਬਿਧੀਆਂ ਹਨ।
੪. ਅਨਗਿਣਤ ਪ੍ਰਕਾਰ ਦੇ ਪ੍ਰੇਮ ਨੂੰ ਕਥਨ ਕਰਨ ਵਾਲੇ ਪੁਸਤਕ ਹਨ।
੫. ਅਨਗਿਣਤ ਪ੍ਰਕਾਰ ਦੇ ਪ੍ਰੇਮ ਦੇ ਫ਼ਲ ਹਨ।

ਯਥਾ :-'ਸਾਚ ਕਹੋਂ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥'

**ਅਸੰਖ ਪੂਜਾ :-**੧. (ਅਸੰਖ) ਅਨਗਿਣਤ ਅਨੇਕ ਪ੍ਰਕਾਰ ਦੀ ਪੂਜਾ ਹੈ। ਕੇਵਲ ੧੬ ਪ੍ਰਕਾਰ ਦੀ ਹੀ ਨਹੀਂ। ੨. ਅਨਗਿਣਤ ਅਨੇਕ ਪ੍ਰਕਾਰ ਦੀ ਪੂਜਾ ਕਰਨ ਵਾਲੇ ਲੋਕ ਹਨ। ੩. ਅਨੇਕ ਪ੍ਰਕਾਰ ਦੀਆਂ ਪੂਜਾ ਕਰਨ ਦੀਆਂ ਬਿਧੀਆਂ ਹਨ ਅਤੇ ਅਨਗਿਣਤ ਪ੍ਰਕਾਰ ਦੀ ਪੂਜਾ ਦੀ ਸਮਗਰੀ ਹੈ। ੪. ਅਨੇਕ ਪ੍ਰਕਾਰ ਦੇ ਪੂਜਾ ਦੇ ਕਥਨ ਵਾਲੇ ਗ੍ਰੰਥ ਹਨ। ੫. ਅਨਗਿਣਤ ਪ੍ਰਕਾਰ ਦੇ ਪੂਜਾ ਦੇ ਫ਼ਲ ਹਨ।

**ਅਸੰਖ ਤਪ ਤਾਉ :-**੧. (ਅਸੰਖ) ਅਨਗਿਣਤ ਪ੍ਰਕਾਰ ਦਾ ਰਾਜਸੀ, ਤਾਮਸੀ, ਸਾਂਤਕੀ ਤਪ ਹੈ। ੨. ਅਨਗਿਣਤ ਪ੍ਰਕਾਰ ਦੇ ਤਪਾਂ ਦੇ (ਤਾਉ) ਤਾਉਣ ਵਾਲੇ ਭਾਵ ਕਰਨ ਵਾਲੇ ਅਤੇ ਕਰੌਣ ਵਾਲੇ ਤਪੀਏ ਹਨ। ੩. ਅਨਗਿਣਤ ਪ੍ਰਕਾਰ ਦੀਆਂ ਤਪਾਂ ਤਪੌਣ ਦੀਆਂ ਬਿਧੀਆਂ ਹਨ। ਜਦੋਂ ਸੱਚਾ, ਖਰਾ, ਲਾਭਵੰਦਾ ਸੌਦਾ ਕਰਨ ਸਤਿਗੁਰੂ ਨਾਨਕ ਦੇਵ ਜੀ ਗਏ, ਰਸਤੇ ਵਿਚ ਤਪੀਏ ਵੇਖੇ ਉਹਨਾਂ ਨੂੰ ਲੰਗਰ ਛਕਾ ਕੇ 'ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥' ਉਹ ਐਸਾ ਤਪ ਕਰ ਰਹੇ ਸਨ :-

ਸੁੰਦਰ ਆਸ਼੍ਰਮ ਏਕ ਨਿਹਾਰੀ ॥ ਜਹਿੰ ਤਪੀਸ਼ ਤਪ ਤਾਪਹਿ ਭਾਰੀ ॥
ਕਿਹਿ ਆਸਨ ਕਿਯ ਊਰਧ ਬਾਹੂ ॥ ਬਿਟਪਨ ਲਟਕਤਿ ਕੋ ਉਲਟਾਹੂ॥
ਏਕ ਚਰਨ ਪਰ ਕੋਇਕ ਠਾਂਢੇ ॥ ਸੁਖ ਪਰਲੋਕ ਜਿਨਹਿ ਰੁਚਿ ਬਾਢੇ ॥
ਕਾਹੂ ਸਿਧਾਸਨ ਕੋ ਪਦਮਾਸਨ ॥ ਬਾਰਿਪਾਨ ਕੋ ਰਹਤਿ ਬਿਨਾਸਨ ॥
ਸ੍ਵੇਤ ਰੰਗ ਲਾਗੀ ਭਸਮੰਗਾ ॥ ਜਟਾ ਸੀਸ ਜਿਨ ਧੂਸਰ ਅੰਗਾ ॥
ਕਿਨ ਬਲਕਲ ਲਿਯ ਕੋ ਅੰਗ ਨੰਗਾ॥ਅਗਨ ਉਸ਼ਨ ਸੋਂ ਕੋਇ ਉਮੰਗਾ॥੪੫॥
ਕੋ ਬੈਠਹਿ ਜਲ ਕੰਠ ਪ੍ਰਮਾਨਾ ॥ ਸਿਮਰ ਇਕਾਕੀ ਕੋ ਭਗਵਾਨਾ ॥
ਕੋ ਠਾਂਢੇ ਦਿਨ ਰੈਨ ਬਿਤਾਵੈ ॥ ਕੋ ਮੋਨੀ ਨਹਿੰ ਬਚਨ ਅਲਾਵੈ ॥੪੬॥

ਕੋ ਨਿਜ ਬ੍ਰਿੱਤ ਨਿਰੋਧਨ ਕਰਿਹੀ॥ਸੁਖ ਜੁ ਸੁਰਗ ਤ੍ਰਿਨ ਸਮ ਪਰਿਹਰਿਹੀ॥
ਕੋ ਮਿਲ ਕਰਿ ਹਰਿ ਕਥਾ ਰਸਾਲਾ॥ਪਢਹਿ ਸੁਨਹਿ ਧਾਰਿ ਪ੍ਰੇਮ ਬਿਸਾਲਾ॥੪੭॥
(ਸ੍ਰੀ ਗੁ: ਨਾ: ਪ੍ਰ: ਪੂਰਬਾਰਧ ਅਧਿਆਇ ੧੪)

ਕੋਈ ਵਰਖਾ ਸਹਾਰਦਾ ਹੈ, 'ਜਲ ਹੇਮਤ' ਕੋਈ ਜਲ ਧਾਰਾ ਕਰਦਾ ਹੈ, 'ਪੰਚਾਗਨ ਤਾਪਨ' ਕੋਈ ਪੰਜ ਧੂਣੀਆਂ ਤਾਉਂਦਾ ਹੈ, ਕੋਈ ਪੁੱਠੇ ਲਟਕਦੇ ਹਨ, ਕੋਈ ਕਪਾਲੀ ਆਸਣ ਲਾਉਂਦੇ ਹਨ, ਕੋਈ ਭੁਖੇ ਰਹਿੰਦੇ ਹਨ। ਕੋਈ ਉਤਾਹਾਂ ਨੂੰ ਬਾਹਾਂ ਖੜੀਆਂ ਕਰੀ ਰੱਖਦੇ ਹਨ। ਇਉਂ ਕੀਲਕ, ਸੇਵਨ, ਬਿਭੂਤੀ, ਲੇਪਨ ਸੱਥਰ ਕਰਨ, ਸਮਸ਼ਾਨ ਸੇਵਨ ਆਦਿਕ ਅਨੇਕਾਂ ਤਪ ਹਨ।

੪. ਅਨਗਿਣਤ ਪ੍ਰਕਾਰ ਦੇ ਤਪਾਂ ਨੂੰ ਅਨੇਕ ਪ੍ਰਕਾਰ ਦੇ ਗ੍ਰੰਥ ਕਥਨ ਵਾਲੇ ਹਨ। ੫. ਅਨਗਿਣਤ ਪ੍ਰਕਾਰ ਦੇ ਤਪਾਂ ਦੇ ਫ਼ਲ ਹਨ।

**ਅਸੰਖ ਗਰੰਥ; ਮੁਖਿ ਵੇਦ ਪਾਠ :**—੧. ਅਨਗਿਣਤ ਹੀ ਐਸੇ(ਗਰੰਥ) ਪੁਸਤਕ ਹਨ ਜਿਨ੍ਹਾਂ ਵਿਚ ਵੇਦ ਦੇ ਪਾਠ ਨੂੰ ਮੁਖ ਰਖਿਆ ਹੈ। (ਉਪਨਿਸ਼ਦਾਂ ਆਦਿਕ) ੨. ਅਨਗਿਣਤ ਪ੍ਰਕਾਰ ਦੀਆਂ ਉਹਨਾਂ ਦੀਆਂ ਮੁਖੋਂ ਪਾਠ ਕਰਨ ਦੀਆਂ ਬਿਧੀਆਂ ਹਨ। ੩. ਅਨਗਿਣਤ ਹੀ ਮੁਖਹੁ ਵੇਦ ਗਰੰਥਾਂ ਦਾ ਪਾਠ ਕਰਨ ਵਾਲੇ ਜਾਗਵਲਕ ਆਦਿਕ ਵੇਦ ਪਾਠੀ ਵਿਦਿਵਾਨ ਪੁਰਖ ਹਨ।

ਗ੍ਰੰਥ ਅਨਗਿਣਤ ਤਰ੍ਹਾਂ ਦੇ, ਅਨਗਿਣਤ ਉਹਨਾਂ ਦੇ ਪੜ੍ਹਣ ਵਾਲੇ, ਪੜ੍ਹਨ ਦਾ ਫਲ॥ ਇਕ ਪਰਾ ਵਿਦਿਆ ਹੁੰਦੀ ਹੈ ਇਕ ਅਪਰਾ ਵਿਦਿਆ॥ ਵੇਦ ਸ਼ਾਸਤ੍ਰਾਦਿ ਪਰਾਵਿਦਿਆ ਤੇ ਉਪਵੇਦ ਤੇ ਭਾਸਟੀਕੇ ਜਿਨ੍ਹਾਂ ਵਿਚ ਅਰਥ ਕੀਤੇ ਹੋਣ ਉਹ ਅਪਰਾਵਿਦਿਆ ਹੁੰਦੀ ਹੈ। ਉਹ ਪਰਾ ਤੇ ਅਪਰਾ ਵਿਦਿਆ ਦੇ ਅਨਗਿਣਤ ਗ੍ਰੰਥ ਹਨ ਜਿਨ੍ਹਾਂ ਦਾ ਮੁਖੋਂ ਪਾਠ ਕਰਦੇ ਹਨ।

੪. ਅਨਗਿਣਤ ਪ੍ਰਕਾਰ ਦਾ ਕਰਮ,ਉਪਾਸ਼ਨਾਂ,ਗਿਆਨ ਦਾ ਵੇਦ ਗਰੰਥ ਦੇ ਪਾਠ ਵਿਚ ਮੁਖ ਕਥਨ ਹੈ। ੫. ਅਨੇਕ ਪ੍ਰਕਾਰ ਦੇ ਉਨ੍ਹਾਂ ਤਾਈਂ ਫਲ ਪ੍ਰਾਪਤ ਹੁੰਦੇ ਹਨ।

**ਅਸੰਖ ਜੋਗ; ਮਨਿ ਰਹਹਿ ਉਦਾਸ :**—(ਅਸੰਖ ਜੋਗ) ੧. (ਅਸੰਖ) ਅਨਗਿਣਤ ਅਨੇਕ ਪ੍ਰਕਾਰ ਦਾ ਜੋਗ ਹੈ। ਲੈ ਜੋਗ, ਮੰਤ੍ਰ ਜੋਗ, ਹਠ ਜੋਗ, ਗਿਆਨ ਜੋਗ, ਰਾਜ ਜੋਗ, ਭਗਤ ਜੋਗ, ਅਗਰਭਤ ਜੋਗ, ਸਗਰਭਤ ਜੋਗ ਆਦਿਕ ਅਨਿਕ ਪ੍ਰਕਾਰ ਦੇ ਅਨਗਿਣਤ ਜੋਗ ਹਨ। ੨. (ਅਸੰਖ) ਅਨਗਿਣਤ ਹੀ ਜੋਗ ਕਮਾਉਣ ਵਾਲੇ ਜੋਗੀ ਹਨ। ੩. (ਅਸੰਖ) ਅਨਗਿਣਤ ਪ੍ਰਕਾਰ ਦਾ ਜੋਗ ਦਾ ਫ਼ਲ ਹੈ। ੪. (ਅਸੰਖ) ਅਨਗਿਣਤ ਹੀ (ਮਨਿ) ਮਨ ਵਿਚ ਜੋਗ ਨੂੰ



ਧਾਰ ਕੇ ਸੰਸਾਰ ਤੋਂ (ਉਦਾਸ) ਉਪ੍ਰਾਮ ਰਹਿੰਦੇ ਹਨ। ਜੋਗਾਂ ਦਾ ਨਿਰਣਾ*।

(ਅਸੰਖ ਮਨਿ ਰਹਹਿ ਉਦਾਸ) (ਅਸੰਖ) ਅਨਗਿਣਤ ਪ੍ਰਕਾਰ ਦੀਆਂ ਉਦਾਸੀਆਂ ਹਨ। ਅਤੇ ਉਨ੍ਹਾਂ ਦਾ ਫ਼ਲ ਵੀ ਅਨੇਕ ਪ੍ਰਕਾਰ ਦਾ ਹੈ। ਵਾ :- (ਅਸੰਖ) ਅਨਗਿਣਤ ਹੀ ਪ੍ਰਕਾਰ ਦੇ ਪੁਸਤਕ ਉਦਾਸਤਾਈਆਂ ਦੇ ਕਥਨ ਕਰਨ ਵਾਲੇ ਹਨ। ਵਾ :-(ਅਸੰਖ) ਅਨਗਿਣਤ ਪ੍ਰਕਾਰ ਦੇ ਉਦਾਸੀਨ ਪੁਰਖ (ਮਨਿ) ਵਿਚ ਉਦਾਸ ਹੋ ਕੇ ਰਹਿੰਦੇ ਹਨ।

---

*(ਲੈ ਜੋਗ) ਸੁਤੇ ਮਨ ਦੀਆਂ ਬ੍ਰਿਤੀਆਂ ਸੰਸਾਰ ਵਲੋਂ ਲੈ ਹੋਣੀਆਂ ਪਦਾਰਥਾਂ ਦੇ ਸੰਸਕਾਰਾਂ ਵਲੋਂ ਲੈ ਹੋਣੀਆਂ ਭਾਵ ਇਕਾਗਰ ਹੋਣੀਆਂ। ਇਹੋ ਜਿਹਾ ਪੁਰਖ ਕ੍ਰੋੜਾਂ ਵਿਚੋਂ ਕੋਈ ਕੋਈ ਹੁੰਦਾ ਹੈ ਜਿਸ ਨੂੰ ਵਾਸ਼ਨਾ ਨਾ ਫੁਰੇ। ਬ੍ਰਿਤੀਆਂ :—ਪ੍ਰਮਾਣ, ਵਿਪਰਜੇ, ਸਿਮ੍ਰਤੀ, ਨਿਦ੍ਰਾ ਕਲਪ ਆਦਿ ਸੁਤੇ ਲੈ ਰਹਿਣ। ਇਹ ਲੈ ਜੋਗ ਤੰਦ੍ਰਾ ਨੀਂਦ ਨਾਲੋਂ ਵਖਰਾ ਹੈ

(ਮੰਤ੍ਰ ਜੋਗ) ਮੰਤ੍ਰ ਨਾਲ ਬ੍ਰਿਤੀ ਜੋੜਨ ਦਾ ਨਾਮ ਮੰਤ੍ਰ ਜੋਗ ਹੈ।

(ਹਠ ਜੋਗ) (ਹ) ਨਾਮ ਹਵਨ ਦਾ ਹੈ ਇਸ ਵਿਚੋਂ ਸੂਰਜ ਦੀ ਸੁਰ ਲੈਣੀ। (ਠ) ਨਾਮ ਠੰਢ ਦਾ ਹੈ ਇਸ ਵਿਚੋਂ ਚੰਦ੍ਰਮਾ ਦੀ ਸੁਰ ਲੈਣੀ ਤੇ ਪ੍ਰਾਣਾਯਾਮ ਕਰਨਾ।

(ਗਿਆਨ ਜੋਗ) ਗਿਆਨ ਦੁਆਰਾ ਬ੍ਰਿਤੀ ਸਰੂਪ ਵਿਚ ਜੁੜਨੀ।

(ਰਾਜ ਜੋਗ) ਪ੍ਰਕਾਸ਼ ਸਰੂਪ ਵਿਚ ਮਨ ਜੁੜਨਾ। ਵਾ 'ਜਸੇ ਜਲ ਮਹਿ ਕਮਲ ਨਿਰਾਲਮ' 'ਵਿਚੇ ਗ੍ਰਿਹ ਗੁਰ ਬਚਨ ਉਦਾਸੀ'॥ ਗ੍ਰਿਸਤ ਵਿਚ ਰਹਿ ਕੇ ਪ੍ਰਮੇਸ਼ਰ ਵਿਚ ਜੁੜੇ ਰਹਣਾ।

(ਭਗਤ ਜੋਗ) ਭਗਤੀ ਦੁਆਰਾ ਬਿਰਤੀ ਜੋੜਨੀ। 'ਭਗਤਿ ਜੋਗ ਕਉ ਜੈਤਵਾਰ ਹਰਿ ਜਨਕ ਉਪਾਇਆ॥

(ਅਗਰਭਤ ਜੋਗ) ਬਿਨਾ ਮੰਤਰ ਤੋਂ ਪ੍ਰਾਣ ਚੜਾਉਣੇ, ਜਿਵੇਂ ਬਾਜ਼ੀਗਰ ਚੜਾਉਂਦੇ ਹਨ।

(ਸਗਰਭਤ ਜੋਗ) ਮੰਤ੍ਰ ਸਹਿਤ ਪ੍ਰਾਣਾਯਾਮ ਕਰਨਾ।

ਜੋਗਾਂ ਦਾ ਨਿਰਣਾ :—੧. ਰਾਜ ਜੋਗ (੨) ਹਠ ਜੋਗ (੩) ਗਿਆਨ ਜੋਗ (੪) ਕਰਮ ਜੋਗ (੫) ਭਗਤ ਜੋਗ (੬) ਜਪ ਜੋਗ (੭) ਲੈ ਜੋਗ (੮) ਮੰਤ੍ਰ ਜੋਗ (੯) ਸ਼ਬਦ ਜੋਗ (੧੦) ਪ੍ਰਣਯ ਜੋਗ (੧੧) ਹੰਸ ਜੋਗ (੧੨) ਤੰਤ੍ਰ ਜੋਗ (੧੩) ਸਵਰ ਜੋਗ (੧੪)ਧਿਆਨ ਜੋਗ (੧੫) ਭ੍ਰਿਗੂ ਜੋਗ (੧੬) ਸ਼ਿਵ ਜੋਗ (੧੭) ਪਾਸ਼ੁਪਤ ਜੋਗ (੧੮) ਪ੍ਰੇਮ ਜੋਗ (੧੯) ਅਨਾਸਕਤ ਜੋਗ (੨੦) ਸਮਾਧ ਜੋਗ (੨੧) ਬ੍ਰਹਮ ਜੋਗ (੨੨) ਨਾਮਕੀਰਤਨ ਜੋਗ (੨੩) ਤਾਰਕ ਜੋਗ (੨੪) ਪੁਰਸ਼ੋਤਮ ਜੋਗ (੨੫) ਪ੍ਰਕਿਰਤੀ ਪੁਰਸ਼ ਜੋਗ (੨੬)ਭਾਵ ਜੋਗ (੨੭) ਅਭਾਵ ਜੋਗ (੨੮) ਸਪਰਸ ਜੋਗ (੨੯) ਅਸਪਰਸ ਜੋਗ (੩੦) ਬੁਧੀ ਜੋਗ ੩੧. ਕ੍ਰਿਆ ਜੋਗ ੩੨. ਬਿਗਿਆਨ ਜੋਗ ੩੩. ਗ੍ਰਹਸਤ ਜੋਗ ੩੪. ਪਤਿਬ੍ਰਤ ਜੋਗ ੩੫. ਸਾਂਖ ਜੋਗ ੩੬. ਕੁੰਡਲਨੀ ਜੋਗ ੩੭. ਸੁਸਿਪਤ ਜੋਗ ੩੮. ਸੁਪਨ ਜੋਗ ੩੯. ਚਿਤ ਜੋਗ ੪੦. ਇਛਾ ਜੋਗ ੪੧. ਮਾਨਸ ਜੋਗ ੪੨. ਗਿਆਨ ਇੰਦਰੇ ਜੋਗ ੪੩. ਕ੍ਰਮ ਇੰਦਰੇ ਜੋਗ ੪੪. ਪੂਰਣ ਜੋਗ।

(ਜੋਗ ਸ਼ਾਸਤ੍ਰ ਅੰਗ ੧੭)

## ਅਸੰਖ ਭਗਤ; ਗੁਣ ਗਿਆਨ ਵੀਚਾਰ :–

**ਅਸੰਖ ਭਗਤ;** ਗੁਣ ਗਿਆਨ ਵੀਚਾਰ :– ਅਨਗਿਣਤ ਪ੍ਰਕਾਰ ਦੇ ਭਗਤ ਹਨ। *ਆਰਤ ਭਗਤ, ਅਰਥਾ
੧. (ਅਸੰਖ) ਅਨਗਿਣਤ ਪ੍ਰਕਾਰ ਦੇ ਭਗਤ, ਗਿਆਨੀ ਭਗਤ, ਆਦਿਕ। ਯਥਾ :–
ਅਰਥੀ ਭਗਤ, ਅਨੰਨਿ ਭਗਤ, ਗਿਆਨੀ ਭਗਤ, ਆਦਿਕ। ਯਥਾ :–
ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ ॥ (ਅੰਗ ੩੯੭)
੨. (ਅਸੰਖ) ਅਨਗਿਣਤ ਪ੍ਰਕਾਰ ਦੀਆਂ ਭਗਤੀਆਂ। ਨਵਧਾ ਭਗਤੀ, ਪ੍ਰੇਮਾ ਭਗਤੀ, ਪਰਾ ਭਗਤੀ, ਅਪਰਾ ਭਗਤੀ ਆਦਿਕ। ੩. (ਅਸੰਖ) ਅਨਗਿਣਤ ਪ੍ਰਕਾਰ ਦੀਆਂ ਭਗਤੀ ਕਰਨ ਦੀਆਂ ਬਿਧੀਆਂ ਹਨ। ੪. (ਅਸੰਖ) ਅਨਗਿਣਤ ਪ੍ਰਕਾਰ ਦੇ ਭਗਤਾਂ ਨੂੰ ਅਨਗਿਣਤ ਫ਼ਲ ਪ੍ਰਾਪਤ ਹੁੰਦੇ ਹਨ। ੫. (ਅਸੰਖ) ਅਨਗਿਣਤ ਪ੍ਰਕਾਰ ਦੇ ਗ੍ਰੰਥ ਹਨ ਜਿਨ੍ਹਾਂ ਵਿਚ ਭਗਤੀ ਕਰਨ ਦੀਆਂ ਵਿਧੀਆਂ ਲਿਖੀਆਂ ਹਨ।

**ਗੁਣ ਗਿਆਨ ਵੀਚਾਰ :**--(ਗੁਣ) (ਅਸੰਖ) ਅਨਗਿਣਤ ਪ੍ਰਕਾਰ ਦੇ ਗੁਣ ਸਤੁ, ਸੰਤੋਖੁ, ਦਇਆ, ਧਰਮ, ਵੀਚਾਰ, ਵੈਰਾਗ, ਬਿਬੇਕ, ਸ੍ਰਵਣ, ਮੰਨਣ, ਕਰਣਾ, ਮੁਦਤਾ, ਸਰਧਾ, ਸਹਿਨਸੀਲਤਾ ਆਦਿਕ ਹਨ।

**ਗਿਆਨ :**–(ਅਸੰਖ) ਅਨੇਕ ਪ੍ਰਕਾਰ ਦੇ ਇਨ੍ਹਾਂ ਗੁਣਾਂ ਦੇ ਗਿਆਨ ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤਤ ਤ੍ਵੰ ਦਾ ਸੋਧਨ ਗਿਆਨ, ਸੰਬਾਦਿ ਗਿਆਨ, ਸੰਬੰਧ ਗਿਆਨ, ਪ੍ਰੋਖ ਗਿਆਨ, ਅਪ੍ਰੋਖ ਗਿਆਨ ਆਦਿਕ ਹਨ। ਵਾ :–(ਅਸੰਖ) ਅਨਗਿਣਤ ਪ੍ਰਕਾਰ ਦੇ ਪੁਸਤਕ ਗਿਆਨ ਦਾ ਕਥਨ ਕਰਨ ਵਾਲੇ। ਵਾ :–(ਅਸੰਖ) ਅਨੇਕ ਪ੍ਰਕਾਰ ਦਾ ਫਲ ਹੈ ਗਿਆਨ ਦਾ।

**ਵੀਚਾਰ :**–(ਅਸੰਖ) ਅਨਗਿਣਤ ਪ੍ਰਕਾਰ ਦੇ ਵੀਚਾਰਨ ਵਾਲੇ ਗਿਆਨਵਾਨ ਪੁਰਖ ਹਨ। ਵਾ :–ਅਨਗਿਣਤ ਪ੍ਰਕਾਰ ਦੇ ਪੁਸਤਕ ਹਨ

---

*ਚਾਰ ਪ੍ਰਕਾਰ ਦੇ ਭਗਤ ਹੁੰਦੇ ਹਨ।
੧. 'ਅਰਥਾ ਅਰਥੀ' –ਕਿਸੇ ਕਾਮਨਾ ਨੂੰ ਲੈਕੇ ਭਗਤੀ ਕਰਨੀ ਜਿਵੇਂ ਧਰੂਅ ਨੇ ਰਾਜ ਪ੍ਰਾਪਤ ਕਰਨ ਵਾਸਤੇ ਕੀਤੀ। ੨. ਆਰਤ ਭਗਤ :—ਜਿਵੇਂ ਪ੍ਰਹਲਾਦ ਭਗਤ ਜੀ ਨੇ ਦੁਖ ਵੇਲੇ ਪਰਮੇਸਰ ਨੂੰ ਚੇਤੇ ਕੀਤਾ। ੩. ਅਨੰਨਿ ਭਗਤ :—ਜਿਵੇਂ ਨਾਮ ਦੇਵ ਜੀ 'ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥ ੪. ਗਿਆਨੀ ਭਗਤ :—ਬਾਬਾ ਬੁਢਾ ਜੀ, ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਸ਼ਹੀਦ।
'ਕਹੁ ਨਾਨਕ ਕਿਰਪਾ ਭਈ ਭਗਤ ਡਿਆਨੀ ਸੋਇ ॥' (ਅੰਗ ੨੫੧)



ਵੀਚਾਰਨ ਵਾਲੇ। ਵਾ :–ਅਨਗਿਣਤ ਪ੍ਰਕਾਰ ਦੀ ਵਿਚਾਰ ਹੈ ਅਤੇ ਅਨਗਿਣਤ ਪ੍ਰਕਾਰ ਦਾ ਉਸ ਦਾ ਫਲ ਹੈ।

**ਅਸੰਖ ਸਤੀ; ਅਸੰਖ ਦਾਤਾਰ :**–੧. (ਅਸੰਖ ਸਤੀ) (ਅਸੰਖ) ਅਨਗਿਣਤ ਪ੍ਰਕਾਰ ਦੇ ਸਤ ਰਖਣ ਵਾਲੀਆਂ ਅਨਗਿਣਤ ਹੀ ਸਤੀਆਂ ਹਨ। ਜਿਹੜੀਆਂ ਬੀਬੀਆਂ ਵੱਡਿਆਂ ਨੂੰ ਪਿਤਾ ਸਮਾਨ, ਬਰਾਬਰ ਦਿਆਂ ਨੂੰ ਭਰਾ, ਛੋਟਿਆਂ ਨੂੰ ਪੁੱਤਰਾਂ ਸਮਾਨ ਸਮਝਦੀਆਂ ਹਨ ਅਤੇ ਇਕ ਪਤਿੱਬ੍ਰਤਾ ਧਰਮ ਵਿਚ ਪੂਰਨ ਹਨ। 'ਅਵਰਾ ਦੇਖਿ ਨ ਸੁਣੈ ਅਭਾਖੈ ॥' (ਅੰਗ ੧੯੩)

ਸੁਨਿ ਪੂਜ ਗਵਨ ਸ੍ਰਵਨ ਬਹਰੇ ਨ ਭਏ,
ਕਾਹੇ ਕੀ ਪਤਿਬ੍ਰਤਾ ਪਤਿਬ੍ਰਤ ਪਾਯੋ ਹੈ। (ਕ: ੬੬੭)

ਸਤੀਆਂ ਪੰਜ ਪ੍ਰਕਾਰ ਦੀਆਂ ਹੁੰਦੀਆਂ ਹਨ :–

੧. ਇਕ ਪਤੀ ਬਿਨਾਂ, ਹੋਰ ਸਭ ਇਸਤਰੀਆਂ ਹੀ ਸਮਝਣੀਆਂ। 'ਬਿਨੁ ਪਿਰ ਪੁਰਖੁ ਨ ਜਾਣਈ, ਸਾਚੇ ਗੁਰ ਕੈ ਹੇਤਿ ਪਿਆਰਿ ॥' 'ਏਕਾ ਪੁਰਖ ਸਬਾਈ ਨਾਰ ॥'

੨. ਵਡਿਆਂ ਨੂੰ ਪਿਤਾ ਰੂਪ ਜਾਨਣਾ, ਬਰਾਬਰ ਦਿਆਂ ਨੂੰ ਭਾਈ ਰੂਪ ਕਰਕੇ ਜਾਨਣਾ, ਛੋਟਿਆਂ ਨੂੰ ਪੁਤਰ ਰੂਪ ਜਾਨਣਾ ਅਤੇ ਜੋ ਮਾਤਾ ਪਿਤਾ ਨੇ ਪਤੀ ਦਿਤਾ ਹੈ ਤਿਸਦਾ ਪਰਮੇਸਰ ਰੂਪ ਕਰਕੇ ਪੂਜਣ ਕਰਨਾ। ਅਤੇ ਪਤੀਬ੍ਰਤਾ ਧਰਮ ਵਿਚ ਕਾਇਮ ਰਹਿਣਾ।

੩. ਇਕ ਐਸੀਆਂ ਸਤੀਆਂ ਹਨ ਜੋ ਪਤੀ ਨੂੰ ਪਰਮੇਸਰ ਰੂਪ ਸਮਝਦੀਆਂ ਹਨ। ਤੇ ਪਤੀ ਦੇ ਪ੍ਰਵਾਰ ਦਾ ਵੀ ਸਤਿਕਾਰ ਕਰਦੀਆਂ ਹਨ। 'ਸਗਲ ਸੰਤੋਖੀ ਦੇਰ ਜਿਠਾਨੀ ॥ ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥'

੪. ਜੋ ਤਨ ਕਰਕੇ ਕੁਕਰਮ ਤੋਂ ਬਚੀਆਂ ਰਹਿੰਦੀਆਂ ਹਨ। ਪਰ ਮਨ ਕਦੇ ਕਦੇ ਡੋਲ ਜਾਂਦਾ ਹੈ।

੫. ਜੋ ਕੁਕਰਮ ਕਰਨਾ ਚਾਹੁੰਦੀਆਂ ਹਨ। ਪਰ ਕਰ ਨਹੀਂ ਸਕਦੀਆਂ। ਭਾਵ ਇਕਾਂਤ ਸਮਾਂ ਪ੍ਰਾਪਤ ਨਹੀਂ ਹੁੰਦਾ।

੬. ਜੋ ਪਤੀ ਦਾ ਮਰਣਾ ਸੁਣ ਕੇ ਪ੍ਰਾਣ ਛੱਡ ਦੇਂਦੀਆਂ ਹਨ। 'ਨਾਨਕ ਸਤੀਆਂ ਜਾਣੀਅਨਿ ਜੋ ਬ੍ਰਿਹੇ ਚੋਟ ਮਰੰਨਿ ॥'

## ਸਾਖੀ ਸਤੀ ਪਦਮਾਵਤੀ ਦੀ

ਜਿਸ ਪ੍ਰਕਾਰ ਭਗਤ ਜੈਦੇਵ ਜੀ ਦੀ ਇਸਤ੍ਰੀ ਪਦਮਾਵਤੀ, ਰਾਜੇ ਪੀਪੇ ਦੀ ਰਾਣੀ ਸੀਤਾ ਦੇ ਪਾਸ ਬੈਠੀ ਸੀ। ਸੀਤਾ ਨੇ ਆਪਣੀਆਂ ਭਰਜਾਈਆਂ ਦੀ ਸਿਫ਼ਤ

ਕੀਤੀ, ਕਿ ਮੇਰੇ ਭਾਈ ਮਰ ਗਏ। ਉਹ ਸਤੀ ਹੋ ਗਈਆਂ। ਬੜੀਆਂ ਚੰਗੀਆਂ
ਸਨ। ਸੁਣ ਕੇ ਪਦਮਾਵਤੀ ਨੇ ਕਿਹਾ, ਨਹੀਂ, ਉਹ ਚੰਗੀਆਂ ਹਨ, ਜੋ ਪਤੀ ਦਾ
ਮਰਣਾ ਸੁਣ ਕੇ ਹੀ ਪ੍ਰਾਣ ਤਿਆਗ ਦੇਣ। ਸੀਤਾ ਨੇ ਇਹ ਗੱਲ ਯਾਦ ਰੱਖੀ।
ਇਕ ਦਿਨ ਪ੍ਰੀਖਿਆ ਲਈ ਆਪਣੇ ਪਤੀ ਪੀਪੇ ਰਾਜੇ ਨੂੰ ਕਿਹਾ ਕਿ ਭਗਤ
ਜੈ ਦੇਵ ਜੀ ਨੂੰ ਸ਼ਿਕਾਰ ਲੈ ਜਾਓ। ਇਸ ਦੇ ਬਸਤ੍ਰ ਕਿਸੇ ਤਰੀਕੇ ਨਾਲ ਖ਼ੂਨ ਨਾਲ
ਲਿਬੇੜ ਕੇ ਇਸ ਦੀ ਇਸਤ੍ਰੀ ਨੂੰ ਦਿਖੌਣੇ। ਰਾਜੇ ਨੇ ਐਸੇ ਹੀ ਕੀਤਾ।

ਭਗਤ ਜੀ ਨੂੰ ਬਾਹਰ ਲਿਜਾ ਕੇ ਇਕ ਜਗ੍ਹਾ ਬਿਠਾ ਦਿਤਾ। ਉਸ ਦੇ ਪੁਰਾਣੇ
ਬਸਤਰ ਲੁਹਾ ਕੇ ਨਵੇਂ ਪਹਿਨਾ ਦਿਤੇ। ਪਹਿਲੇ ਬਸਤਰਾਂ ਨੂੰ ਕਿਸੇ ਜਾਨਵਰ ਦੇ
ਲਹੂ ਨਾਲ ਲਿਬੇੜ ਕੇ ਪਦਮਾਵਤੀ ਪਾਸ ਭੇਜ ਦਿੱਤੇ। ਉਹ ਵੇਖਣ ਸਾਰ ਹੀ
ਪ੍ਰਾਣ ਤਿਆਗ ਗਈ। ਰਾਜੇ ਨੂੰ ਪਤਾ ਲਗਾ। ਬਹੁਤ ਉਦਾਸ ਹੋਇਆ। ਅਖੀਰ
ਚਿਖਾ ਬਣਾ ਕੇ ਸੜਨ ਲਗਾ, ਕਿ ਮੇਰੇ ਪਾਸੋਂ ਪਾਪ ਹੋਇਆ ਹੈ। ਤਾਂ ਭਗਤ
ਜੀ ਨੇ ਸਮਝਾਇਆ, ਕਿ ਹੇ ਰਾਜਨ! ਸ਼ੋਕ ਨ ਕਰੋ, ਉਸਦੀ ਉਮਰ ਹੀ ਏਨੀ
ਸੀ। ਇਕ ਦਿਨ ਤਾਂ ਮਰਨਾ ਹੀ ਹੈ। ਰਾਜਾ ਕਹਿੰਦਾ ਜਾਂ ਤਾਂ ਇਸਨੂੰ ਜਿਉਂਦੀ
ਕਰੋ ਜਾ ਮੈਂ ਵੀ ਮਰਦਾ ਹਾਂ। ਅਖੀਰ ਰਾਜੇ ਦੇ ਸੜਨ ਦੇ ਹਠ ਨੂੰ ਵੇਖ ਕੇ ਭਗਤ
ਜੀ ਨੇ ਕਿਹਾ ਰਾਜਾ ਤੂੰ ਸੜ ਨਾ। ਪ੍ਰਮੇਸ਼ਰ ਦੀ ਭਗਤੀ ਵਿਚ ਜਨਮ ਬਿਤੀਤ
ਕਰ। ਤੇ ਭਗਤ ਜੀ ਨੇ ਸਤਿਨਾਮ ਕਹਿਕੇ ਪਾਣੀ ਭਗਤਣੀ ਦੇ ਮੁਖ ਵਿਚ ਪਾ ਕੇ
ਜ਼ਿੰਦਾ ਕਰ ਦਿੱਤੀ। ਉਸ ਵਕਤ ਰਾਜੇ ਨੇ ਮੁਆਫ਼ੀ ਮੰਗੀ। ਫੇਰ ਕਦੇ ਰਾਣੀ ਨੇ
ਚੰਚਲਤਾਈ ਨਹੀਂ ਕੀਤੀ। ਉਸ ਨੂੰ ਸਮਝ ਆ ਗਈ। ਕਿ ਉਹ ਸਤੀਆਂ
ਜਾਣੀਆਂ ਜਾਂਦੀਆਂ ਹਨ। ਜਿਹੜੀਆਂ ਵਿਛੋੜੇ ਦੀ (ਚੋਟ) ਸੱਟ ਸੁਣਦਿਆਂ ਹੀ
ਮਰ ਜਾਣ, ਉਹ ਸਤੀਆਂ ਹੁੰਦੀਆਂ ਹਨ। ਹਉਕੇ ਨਾਲ ਪ੍ਰਾਣ ਨਿਕਲ ਜਾਣ।

'ਵਿਛੋੜਾ ਸੁਣੇ ਦੁਖ ਬਿਨ ਡਿਠੇ ਮਰਿਓਦਿ॥ਬਾਝੁ ਪਿਆਰੇ ਆਪਣੇ ਬਿਰਹੀ ਨ
ਧੀਰੇਂਦਿ॥'(ਅੰਗ ੧੧੦੦) ਐਸੀਆਂ ਸਤੀਆਂ ਜਿਉਂਦੀਆਂ ਹੋਈਆਂ ਸੀਲ ਸੁਭਾ
ਨਰਮ ਸੁਭਾ ਰਖਦੀਆਂ ਹਨ ਤੇ ਪਤੀਬ੍ਰਤਾ ਧਰਮ ਵਿਚ ਸੰਤੋਖ ਰਖਦੀਆਂ ਹਨ। ਕਦੇ
ਕਿਸੇ ਪਰਾਏ ਪੁਰਖ ਵਲ ਬੁਰੀ ਨਿਗਾਹ ਨਾਲ ਨਹੀਂ ਤੱਕਦੀਆਂ। ਆਪਣੇ ਪਤੀ
ਨੂੰ ਮਨ ਵਿਚ ਵਸਾ ਕੇ ਉਸ ਦੇ ਧਿਆਨ ਵਿਚ ਸਿਵਨ ਕਰਦੀਆਂ ਰਹਿੰਦੀਆਂ ਹਨ।

ਚਾਰ ਪ੍ਰਕਾਰ ਦੀਆਂ ਸਤੀਆਂ, ਸ੍ਰੀ ਰਾਮ ਚੰਦਰ ਜੀ ਨੇ ਬਾਲੀ ਦੀ ਇਸਤ੍ਰੀ
ਤਾਰਾ ਪ੍ਰਤੀ ਪੰਡਤ ਗੁਲਾਬ ਸਿੰਘ ਜੀ ਕ੍ਰਿਤ 'ਅਧਿਆਤਮ ਰਾਮਾਇਣ' ਵਿਚ,
ਕਥਨ ਕੀਤੀਆਂ ਹਨ। ਜਿਸ ਪ੍ਰਕਾਰ :–(੧) ਜੋ ਬਾਣੀ ਕਰਕੇ ਕਿਸੇ ਨਾਲ
ਭੈੜੀਆਂ ਗਲਾਂ ਨਹੀਂ ਕਰਦੀਆਂ। ਉਹ ਪੰਜ ਸੌ ਵਰਖ ਸੁਰਗ ਵਿਚ ਪਤੀ ਸਮੇਤ



ਵਸਦੀਆਂ ਹਨ। (੨) ਜੋ ਸਰੀਰ ਕਰਕੇ ਬਚੀਆਂ ਰਹਿੰਦੀਆਂ ਹਨ। ਮਨ ਭਾਵੇਂ
ਡੋਲਦਾ ਹੈ ਉਹ ਇਕ ਹਜਾਰ ਵਰਖ ਪਤੀ ਸਮੇਤ ਸੁਰਗ ਵਿਚ ਵਸਦੀਆਂ ਹਨ।
(੩) ਜੋ ਮਨ ਕਰਕੇ ਵੀ ਕਾਇਮ ਰਹਿੰਦੀਆਂ ਹਨ ਉਹ ਇੰਦਰ ਦੀ ਉਮਰ ਤਕ
ਪਤੀ ਸਮੇਤ ਸੁਰਗ ਵਿਚ ਵਸਦੀਆਂ ਹਨ। ਉਸ ਦੇ ਸਤ ਦੇ ਆਸਰੇ ਪਤੀ ਉਥੇ
ਵਸਦਾ ਹੈ। ੪. ਜੋ ਆਪਣੇ ਪਤੀ ਤੋਂ ਬਿਨਾਂ, ਕਿਸੇ ਨੂੰ ਪੁਰਖ ਹੀ ਨਹੀਂ
ਸਮਝਦੀਆਂ। ਉਹ ਪਤੀ ਸਮੇਤ ਅਮਰ ਹੋ ਜਾਂਦੀਆਂ ਹਨ।

ਇਸੇ ਪ੍ਰਕਾਰ ਸੰਤ ਵੀ ਸਤੀਆਂ ਦੀ ਤਰ੍ਹਾਂ ਹੁੰਦੇ ਹਨ।

੧. ਇਕ ਪਤੀ ਤੋਂ ਬਿਨਾਂ ਬਾਕੀ ਸਭ ਨਾਰੀਆਂ ਸਮਝਣੀਆਂ। (ਸੰਤ) ਇਕ
ਵਾਹਿਗੁਰੂ ਪੁਰਖ, ਬਾਕੀ ਸਭ ਉਸਦੀ ਰਚਨਾ। 'ਏਕਾ ਪੁਰਖ ਸਬਾਈ ਨਾਰਿ॥'

੨. (ਸਤੀ ਬ੍ਰਤ ਧਰਮ) ਵਡੇ ਪਿਤਾ ਸਮਾਨ, ਬਰਾਬਰ ਦੇ ਭਾਈ, ਤੇ ਛੋਟੇ
ਪੁਤਰ ਸਮਾਨ। ਮਾਤਾ ਪਿਤਾ ਦੇ ਦਿਤੇ ਪਤੀ ਨੂੰ ਪਰਮੇਸਰ ਰੂਪ ਸਮਝਕੇ ਪੂਜਾ
ਕਰਨੀ। (ਸੰਤ) ਇਕ ਅਕਾਲ ਪੁਰਖ ਨੂੰ ਪਤੀ ਸਮਝਨਾ ਤੇ ਵਡੇ ਪਿਤਾ ਰੂਪ
ਸਮਝ ਕੇ ਸੇਵਾ ਕਰਨੀ, ਬਰਾਬਰ ਦੇ ਭਾਈ ਸਮਝ ਕੇ ਸੇਵਾ ਕਰਨੀ। ਛੋਟੇ ਪੁਤਰ
ਨਿਆਈਂ ਸਮਝ ਕੇ ਉਪਦੇਸ਼ ਦੇਣਾ।

੩. ਸਰੀਰ ਕਰਕੇ ਕਾਇਮ ਮਨ ਭਾਵੇਂ ਡੋਲਣਾ। (ਸੰਤ) ਸਰੀਰ ਕਰਕੇ ਇਕ
ਓਟ, ਮਨ ਦੁਨੀਆਂ ਵਿਚ ਡੋਲ ਜਾਣਾ।

੪. ਸਰੀਰ ਕਰਕੇ ਅਤੇ ਮਨ ਕਰਕੇ ਵੀ ਡੋਲਣਾ, ਪਰ ਮੌਕਾ ਨਾ ਬਨਣ ਕਰਕੇ
ਬਚਨਾ। (ਸੰਤ) ਸਰੀਰ ਤੇ ਮਨ ਕਰਕੇ ਭਾਵੇਂ ਡੋਲਣਾ ਪਰ ਸੰਗਤ ਕਰਕੇ ਬਚਨਾ।

**ਅਰਥ ੨ :**–੧. ਉਨ੍ਹਾਂ ਸਤੀਆਂ ਨੂੰ (ਅਸੰਖ) ਅਨਗਿਣਤ ਪ੍ਰਕਾਰ ਦੇ ਫਲ
ਪ੍ਰਾਪਤ ਹੁੰਦੇ ਹਨ। ੨. (ਅਸੰਖ) ਅਨਗਿਣਤ ਪ੍ਰਕਾਰ ਦੇ ਗ੍ਰੰਥਾਂ ਵਿਚ ਸਤੀਆਂ ਦੇ
ਕਥਨ ਹਨ। ੩. (ਅਸੰਖ) ਅਨਗਿਣਤ ਪ੍ਰਕਾਰ ਦੀਆਂ ਸਤ ਦੀਆਂ ਬਿਧੀਆਂ ਹਨ।
੪. (ਅਸੰਖ) ਅਨਗਿਣਤ ਹੀ (ਸਤੀ) ਸਤ ਪ੍ਰਤੱਗੀ ਰਾਜੇ ਹਰੀ ਚੰਦ, ਦਸਰਥ
ਆਦਿਕ ਹੋਏ ਹਨ।

**ਅਸੰਖ ਦਾਤਾਰ* :**–(੧) ਅਨਗਿਣਤ ਪ੍ਰਕਾਰ ਦੇ (ਦਾਤਾਰ) ਦਾਤੇ ਹਨ।

---

*ਚਾਰ ਪ੍ਰਕਾਰ ਦੇ ਦਾਤੇ :–੧. (ਸਤੀਆ ਮਨਿ ਸੰਤੋਖੁ ਉਪਜੈ॥) ਇਕ ਐਸੇ ਦਾਤੇ ਹਨ।
ਜੋ ਮਨ ਕਰਕੇ ਸੰਤੋਖੀ ਹੁੰਦੇ ਹਨ। ਦਾਨ ਦੇ ਕੇ ਇੱਛਾ ਨਹੀਂ ਕਰਦੇ ਕਿ ਸਾਨੂੰ ਫਲ ਪ੍ਰਾਪਤ
ਹੋਵੇ। ਉਹ ਸਤ ਪ੍ਰਤੱਗੀ ਹਨ। ਉਹ ਤਾ ਦਾਨ ਦੇਕੇ ਇਉਂ ਜਾਣਦੇ ਹਨ ਕਿ ਵਾਹਿਗੁਰੂ
ਦਾ ਹੀ ਸਭ ਕੁਝ ਦਿਤਾ ਹੋਇਆ ਹੈ। ਉਹ ਪਦਾਰਥਾਂ ਦੀ ਵਾਸ਼ਨਾ ਨਹੀਂ ਕਰਦੇ।
(ਬਾਕੀ ਦੇਖੋ ਸਫ਼ਾ ੩੮੮ ਫੁਟ ਨੋਟ ਦੇ ਹੇਠ)

(੨) (ਅਸੰਖ) ਅਨਗਿਣਤ ਹੀ (ਦਾਤ+ਆਰ) ਦਾਤਾਂ ਨੂੰ (ਆਰ) ਪ੍ਰਾਪਤ ਕਰਨ ਵਾਲੇ ਹਨ।

(੩) ਅਨਗਿਣਤ ਹੀ ਦਾਨ ਦੇਣ ਦੇ ਫਲ ਹਨ।

(੪) ਅਨਗਿਣਤ ਪ੍ਰਕਾਰ ਦੀਆਂ ਦਾਨ ਦੇਣ ਦੀਆਂ ਬਿਧੀਆਂ ਹਨ।

(੫) ਅਨਗਿਣਤ ਪ੍ਰਕਾਰ ਦੇ ਗ੍ਰੰਥ ਦਾਨ ਦਾ ਕਥਨ ਕਰਨ ਵਾਲੇ ਹਨ।

ਲੋਕ ਕਹਿਣ ਕਿ ਇਹ ਦਾਨੀ ਹੈ ਤੇ ਦੁਨੀਆਂ ਵਿਚ ਜਸ ਮਾਣ ਹੋਵੇ। ਲੰਗਰ ਤਾਂ ਥੋੜ੍ਹਿਆਂ ਨੂੰ ਕਰਨਾ ਤੇ ਪੱਤਲਾਂ ਤੇ ਕਸੋਰੇ ਬਹੁਤੇ ਬਾਜ਼ਾਰ ਵਿਚ ਸੁਟ ਦੇਣੇ ਕਿ ਲੋਕੀਂ ਕਹਿਣ ਕਿ ਬੜਾ ਦਾਨੀ ਹੈ। ਚਾਹੁੰਦੇ ਹਨ ਦੁਨੀਆਂ ਸਾਡੀ ਸੋਭਾ ਕਰੇ ਇਸ ਪ੍ਰਕਾਰ ਦੇ ਦਾਨੀ ਹਨ।

ਪਰ ਇਨ੍ਹਾਂ ਸਾਰੇ ਦਾਤਿਆਂ ਵਿਚੋਂ ਪਰਮੇਸ਼ਰ ਐਸਾ ਦਾਤਾ ਨਹੀਂ ਹੈ। ਉਹ ਵਡਾ ਹੈ ਤੇ ਕਿਸੇ ਦਾ ਮੰਗਤਾ ਨਹੀਂ। ਸਗੋਂ ਉਹ ਸਾਰਿਆਂ ਦਾ ਦਾਤਾ ਹੈ।

---

(ਸਫ਼ਾ ੩੮੭ ਦੇ ਫੁਟਨੋਟ ਦੀ ਬਾਕੀ)

'ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥' (ਅੰਗ ੧੨੪੫) ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥' (ਅੰਗ ੧੩੮੪)

੨.(ਦੇਣੇ ਕੈ ਵੀਚਾਰਿ ॥)ਦੂਜੇ ਦਾਤੇ ਐਸੇ ਹਨ। ਜੋ ਦਾਨ ਦੇਣ ਦੇ ਵੀਚਾਰ ਵਿਚ ਲੱਗੇ ਰਹਿੰਦੇ ਹਨ। ਕਿ ਐਨੇ ਪਦਾਰਥ ਦੇ ਦਿੱਤੇ ਹਨ ਅਤੇ ਐਨੇ ਹੋਰ ਦੇਣੇ ਹਨ। ਜਿਵੇਂ ਰਾਜਾ ਹਰੀ ਚੰਦ ਸੋਨੇ ਦੇ ੧੯ ਭਾਰ ਹਰ ਰੋਜ਼ ਦਾਨ ਕਰਦਾ ਸੀ। ਵਿਸ਼ਵਾ ਮਿੱਤਰ ਨੇ ਦੀਰਖਾ ਕਰਕੇ ਉਸਦਾ ਸਾਰਾ ਖਜਾਨਾ ਸੁਆਹ ਕਰ ਦਿਤਾ। ਉਸ ਦੇ ਅਠਾਰਾਂ ਭਾਰ ਭੀ ਪੂਰੇ ਨਹੀਂ ਹੋਏ ਸਨ। ਕਾਸ਼ੀ ਵਿਚ ਜਾ ਕੇ ਆਦਮ ਫਿਰੋਸ਼ ਮੰਡੀ ਵਿਚ ਚੂਹੜਿਆਂ ਪਾਸ ਵੇਚ ਦਿੱਤਾ ਸੀ ਅਤੇ ਮੁਰਦਾ ਘਾਟ ਉਤੇ ਰਿਹਾ। ਇਸ ਪ੍ਰਕਾਰ ਦਾਨ ਦੇ ਵੀਚਾਰ ਵਿਚ ਘਾਟੇ ਵੀ ਪਾਉਂਦੇ ਹਨ। 'ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥ ਆਪਿ ਭੁਲਾਏ ਆਪੇ ਮਤਿ ਦੇਵੈ ॥' (ਅੰਗ ੨੨੪) 'ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥ ਅਉਗਣੁ ਜਾਣੈ ਤਾ ਪੁੰਨ ਕਰੇ ਕਿਉ;'ਕਿਉ' ਨਿਖਾਸਿ ਬਿਕਾਈ॥' (ਅੰਗ ੧੩੪੪) ਉਹ ਕਾਂਸੀ ਦੀ ਆਦਮ ਫਿਰੋਸ਼ ਮੰਡੀ ਵਿਚ ਕਿਉਂ ਵਿਕਦਾ? ਜੇ ਉਹ ਜਾਣਦਾ ਇਸ ਪ੍ਰਕਾਰ ਹੋਣਾ ਹੈ ਤਾਂ ਕਿਉਂ ਪੁੰਨ ਕਰਦਾ? ਇਉਂ ਕਈ ਦਾਨ ਦੇਣ ਦੇ ਵਿਚਾਰ ਵਿਚ ਹੀ ਲੱਗੇ ਰਹਿੰਦੇ ਹਨ ਕਿ ਐਨਾ ਦਾਨ ਦੇਣਾ ਹੈ।

(੩) (ਦੇ ਦੇ ਮੰਗਹਿ ਸਹਸਾ ਗੂਣਾ:) ਤੀਜੇ ਐਹੋ ਜੇਹੇ ਦਾਤੇ ਹਨ ਜੋ ਦਾਨ ਦੇ ਕੇ ਹਜ਼ਾਰ ਗੁਣਾਂ ਫਲ ਮੰਗਦੇ ਹਨ। ਧੇਲੀ ਦੇਕੇ ਹਵੇਲੀ, ਅਤੇ ਗੰਢਾ ਦੇਕੇ ਸੰਢਾ ਮੰਗਦੇ ਹਨ। 'ਸੇਵਾ ਥੋਰੀ ਮਾਗਨੁ ਬਹੁਤਾ ॥' (ਅੰਗ ੭੩੮) (ਸਾਖੀ ਮਾਈ ਦੀ) 'ਅਹਰਣ ਦੀ ਚੋਰੀ ਕਰੇ ਸੂਈ ਕਰਦੀ ਦਾਨ। ਕੋਠੇ ਚੜ੍ਹਕੇ ਵੇਖਦੀ ਕਿਧਰੋਂ ਐਣ ਬਿਬਾਣ।'

(੪)(ਸੋਭ ਕਰੇ ਸੰਸਾਰੁ॥)ਚੌਥੇ ਐਹੋ ਜੇਹੇ ਦਾਤੇ ਹਨ।ਜੋ ਦਾਨ ਕਰਕੇ ਸੋਭਾ ਚਾਹੁੰਦੇ ਹਨ।



'ਅਕ੍ਰਿਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸੰਦ ॥'

ਇਥੋਂ ਅੱਗੇ ਸਤਿਗੁਰੂ ਜੀ ਰਾਜਸੀ ਸ੍ਰਿਸ਼ਟੀ ਦਾ ਕਥਨ ਕਰਦੇ ਹਨ।

**ਅਸੰਖ ਸੂਰ; ਮੁਹ ਭਖ ਸਾਰ :**—ਅਨਗਿਣਤ ਸੂਰਮੇ ਜੇਹੜੇ, (ਢਾਲਾਂ ਦੀ ਓਟ ਲਈ ਤੋਂ ਬਿਨਾਂ) ਦੁਸ਼ਮਣ ਦੇ(ਮੁਹ) ਸਨਮੁਖ ਹੋ ਕੇ (ਸਾਰ) ਲੋਹੇ ਦੇ ਸ਼ਸਤਰਾਂ ਦੇ ਵਾਰਾਂ ਨੂੰ ਮੂੰਹ ਤੇ (ਭਖ) ਖਾਂਦੇ ਹਨ ਭਾਵ ਸਹਾਰਦੇ ਹਨ :–

'ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥
ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥
ਗਾੜ੍ਹੇ ਗੜ੍ਹਾਨ ਕੇ ਤੋੜਨਹਾਰ, ਸੁ ਬਾਤਨ ਹੀਂ ਚਕ ਚਾਰ ਲਵੱਯਾ ॥
ਸਾਹਿਬ ਸ੍ਰੀ ਸਭ ਕੋ ਸਿਰਨਾਇਕ,ਜਾਚਿਕ ਅਨੇਕ ਸੁ ਏਕ ਦਿਵੱਯਾ॥'(ਦਸਮ੧੪)

ਇਸ ਪ੍ਰਕਾਰ ਰਾਜਸੀ ਸ੍ਰਿਸ਼ਟੀ ਕਹੀ ਹੈ ਜਿਨ੍ਹਾਂ ਸੂਰਮਿਆਂ ਬਾਬਤ ਸ੍ਰੀ ਕਲਗੀਧਰ ਜੀ ਫ਼ੁਰਮਾਉਂਦੇ ਹਨ :–

ਸ੍ਵੈਯਾ : ਦੇਹ ਸ਼ਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂ ਨ ਟਰੋਂ।
ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ।
ਅਰੁ ਸਿਖ ਹੋਂ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਣ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਣ ਮੈ ਤਬ ਜੂਝ ਮਰੋਂ॥(ਦਸਮ ੯੯)

ਹੋਰ ਸੂਰਮਿਆਂ ਦੇ ਲਖਣ ਦਸਦੇ ਹਨ :–

ਸ੍ਵੈਯਾ :–ਧੰਨ ਜੀਓ ਤਿਹ ਕੋ ਜਗ ਮੈ; ਮੁਖ ਤੇ ਹਰਿ, ਚਿਤ ਮੈ ਜੁਧੁ ਬਿਚਾਰੈ ॥
ਦੇਹ ਅਨਿੱਤ, ਨ ਨਿੱਤ ਰਹੈ; ਜਸ ਨਾਵ ਚੜ੍ਹੈ ਭਵ ਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ; ਬੁੱਧਿ ਸੁ ਦੀਪਕ ਜਿਉ ਉਜੀਆਰੈ ॥
ਗਿਆਨਹਿ ਕੀ ਬਢਨੀ, ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ ॥

ਦੁਸ਼ਮਣਾਂ ਦੇ ਸਾਹਮਣੇ ਮੁਕਾਬਲਾ ਕਰਨ ਵਾਲੇ ਜੋ ਸੂਰਬੀਰ ਬਹਾਦਰ ਹਨ। ਅਨੇਕ ਪ੍ਰਕਾਰ ਦੇ ਸੂਰਮੇ ਹਨ। 'ਸੂਰਮਾ' ਰਥੀ, ਮਹਾਂਰਥੀ, ਅਤਰਥੀ ਹਨ। ਅਨੇਕ ਪ੍ਰਕਾਰ ਦਾ ਤਿੰਨਾਂ ਦਾ ਸੂਰਮਪੁਣਾ ਹੈ। ਵਾ :–ਅਨੇਕ ਪ੍ਰਕਾਰ ਦਾ ਸੂਰਮਤਾਈ ਦਾ ਫਲ ਹੈ। ਵਾ :–ਅਨਗਿਣਤ ਹੀ ਗ੍ਰੰਥ ਸੂਰਮਤਾਈ ਦਾ ਕਥਨ ਕਰਨ ਵਾਲੇ ਹਨ। ਸਤਿਗੁਰੂ ਜੀ ਨੇ ਇਹ ਰਾਜਸੀ ਸ੍ਰਿਸ਼ਟੀ ਕਥਨ ਕੀਤੀ ਹੈ। ਇਸੇ ਤੁਕ ਨੂੰ ਸਾਂਤਕੀ ਸ੍ਰਿਸ਼ਟੀ ਕਰਕੇ ਕਥਨ ਕਰਦੇ ਹਨ।

(ਅਸੰਖ ਸੂਰ; ਮੁਹ ਭਖ ਸਾਰ ॥) (ਅਸੰਖ) ਅਨਗਿਣਤ ਹੀ ਸੂਰਮੇ ਬਹਾਦਰ ਐਸੇ ਹਨ ਜਿੰਨ੍ਹਾਂ ਦੇ ਅੰਦਰ (ਸੂਰ) ਸੂਰਜ ਵਾਂਗ ਬ੍ਰਹਮ ਗਿਆਨ ਚਮਕਦਾ ਹੈ। ਮੋਹੁ ਨੂੰ (ਭਖ) ਖਾਂਦੇ ਹਨ। ਸਾਰ ਰੂਪ ਬ੍ਰਹਮ ਦੀ ਪ੍ਰਾਪਤੀ ਕਰਦੇ ਹਨ।

## ਸਾਖੀ ਨਿਰਮੋਹ ਰਾਜੇ ਦੀ

ਜਿਸ ਪ੍ਰਕਾਰ ਇਕ ਰਾਜ ਪੁੱਤਰ ਬਨ ਵਿੱਚ ਸ਼ਿਕਾਰ ਖੇਡਕੇ, ਤਪੀਏ ਦੇ ਦਰਸ਼ਨ ਕਰਨ ਵਾਸਤੇ ਗਿਆ। ਉਸ ਨੇ ਪੁੱਛਿਆ ਤੇਰੇ ਪਿਤਾ ਦਾ ਨਾਮ ਕੀ ਹੈ? ਰਾਜ ਪੁੱਤਰ ਨੇ ਉੱਤਰ ਦਿਤਾ ਮੇਰੇ ਪਿਤਾ ਦਾ ਨਾਮ ਨਿਰਮੋਹੁ ਰਾਜਾ ਹੈ। ਰਿਖੀ ਨੇ ਕਿਹਾ ਰਾਜਾ ਕੀ? ਤੇ ਨਿਰਮੋਹੁ ਕੀ? ਕਹਿਣ ਲੱਗਾ ਨਹੀਂ ਮੇਰੇ ਪਿਤਾ ਦਾ ਨਾਮ ਨਿਰਮੋਹੁ ਰਾਜਾ ਹੈ। ਹੈ ਭੀ ਨਿਰਮੋਹੁ ਹੀ। ਬੇਸ਼ਕ ਪ੍ਰੀਖਯਾ ਕਰ ਲਵੇ। ਰਿਖੀ ਕਹਿਣ ਲਗਾ ਚੰਗਾ ਮੈਨੂੰ ਪਰਖ ਲੈਣ ਦੇ ਰਿਖੀ ਨੇ ਰਾਜ ਪੁਤਰ ਦੇ ਬਸਤਰ ਲੁਹਾ ਲਏ। ਰਾਜ ਪੁੱਤਰ ਨਾਲ ਜੋ ਸ਼ਿਕਾਰੀ ਸਨ ਸ਼ਿਕਾਰੀਆਂ ਨੇ ਜੋ ਸ਼ਿਕਾਰ ਮਾਰਿਆ ਸੀ। ਉਸਦੇ ਖੂਨ ਨਾਲ ਰਾਜ ਪੁਤਰ ਦੇ ਬਸਤਰ ਭਿਉਂ ਕੇ ਰਿਖੀ ਨੇ ਕਿਹਾ ਮੇਰੇ ਔਣੇ ਤਕ ਏਥੇ ਠਹਿਰੋ ਮੈਂ ਤੇਰੇ ਨਿਰਮੋਹ ਪਿਤਾ ਦੀ ਪ੍ਰੀਖਿਆ ਕਰਕੇ ਆਉਂਦਾ ਹਾਂ। ਇਸ ਪ੍ਰਕਾਰ ਰਿਖੀ ਕਹਿਕੇ ਰਾਜ ਮਹਿਲ ਵਿਚ ਆਇਆ ਪਹਿਲੇ ਰਾਜ ਕੁਮਾਰ ਦੀ ਦਾਸੀ ਮਿਲੀ ਤਾਂ ਤਪਸਵੀ ਚੇਰੀ ਨੂੰ ਕਹਿਣ ਲਗਾ :-

ਦੋਹਰਾ :-'ਤੂੰ ਸੁਣ ਚੇਰੀ ਸਿਆਮ ਕੀ ਬਾਤ ਬਤਾਊਂ ਤੋਹਿ॥
ਕਵਰ ਬਿਨਾਸਿਉ ਸਿੰਘ ਨੇ, ਆਸਣ ਪਰਿਉ ਮੋਹਿ॥'

ਉੱਤਰ ਚੇਰੀ ਦਾ :-'ਨਾ ਮੈ ਚੇਰੀ ਸਿਯਾਮ ਕੀ, ਨਾ ਕੋ ਮੇਰਾ ਰਾਮ॥
ਪ੍ਰਾਰਬਧ ਬਸ ਮੇਲ ਯਹਿ ਸੁਨੋ ਰਿਸ਼ੀ ਅਭਿਰਾਮ॥'

ਜਦੋਂ ਰਿਖੀ ਨੇ ਦੇਖਿਆ ਕਿ ਦਾਸੀ ਨੂੰ ਤਾਂ ਕੋਈ ਮੋਹ ਨਹੀਂ ਹੋਇਆ ਹੈ ਤਦੋਂ ਰਾਜ ਪੁਤਰ ਦੀ ਇਸਤਰੀ ਪਾਸ ਆਕੇ ਕਹਿਣ ਲਗਾ।

ਦੋਹਰਾ :-'ਤੂੰ ਸੁਨ ਚਾਤੁਰ ਸੁੰਦਰੀ, ਅਬਲਾ ਜੋਬਨ ਵਾਨ॥
ਦੇਵੀ ਵਾਹਨ ਦਲਮਲਿਉ, ਤੁਮਰੋ ਸ੍ਰੀ ਭਗਵਾਨ॥'

ਤਦੋਂ ਰਾਜ ਪੁਤਰ ਦੀ ਇਸਤਰੀ ਕਹਿਣ ਲਗੀ :-

ਦੋਹਰਾ :-'ਤਪੀਆ ਪੂਰਬ ਜਨਮ ਕੀ ਕਿਆ ਜਾਨਤ ਹੈ ਲੋਗ॥
ਮਿਲੈ ਕਰਮ ਵਸ ਆਨ ਹਮ ਅਬਿ ਬਿਧਿ ਕੀਨ ਵਿਜੋਗ॥'

ਰਿਖੀ ਨੇ ਦੇਖਿਆ ਇਸਨੇ ਭੀ ਮੋਹ ਨਹੀਂ ਕੀਤਾ ਹੈ, ਫੇਰ ਰਾਜ ਪੁਤਰ ਦੀ ਮਾਤਾ ਪਾਸ ਆਇਆ ਕਹਿਣ ਲਗਾ :-

ਦੋਹਰਾ :-'ਰਾਣੀ ਤੁਮਕੋ ਬਿਪਤ ਅਤਿ ਸੁਤ ਖਾਯੋ ਮ੍ਰਿਗਰਾਜ।
ਹਮ ਨੇ ਭੋਜਨ ਨਾ ਕੀਉ ਤਿਸ ਮ੍ਰਿਤਕ ਕੇ ਕਾਜ॥'

ਰਾਜ ਪੁਤਰ ਦੀ ਮਾਤਾ ਦਾ ਉੱਤਰ :-



ਦੋਹਰਾ :-'ਇਕ ਬਿਰਖ ਡਾਲੇ ਘਣੇ ਪੰਖੀ ਬੈਠੇ ਆਇ॥
ਪਹੁ ਫੁਟੀ ਪੀਅਰੀ ਭਈ ਉਡ ਉਡ ਚਹੂੰ ਦਿਸ ਜਾਇ॥'

ਜਿਵੇਂ ਬ੍ਰਿਛ ਤੇ ਪੰਛੀ ਰਾਤ ਨੂੰ ਰਾਤ ਕਟਣ ਵਾਸਤੇ ਇਕੱਠੇ ਹੁੰਦੇ ਹਨ, ਦਿਨ ਚੜ੍ਹੇ ਤੋਂ ਸਾਰੇ ਆਪੋ ਆਪਣੇ ਪਾਸੇ ਨੂੰ ਉਡ ਜਾਂਦੇ ਹਨ। ਇਉਂ ਸੰਸਾਰ ਰੂਪ ਬ੍ਰਿਛ ਤੇ ਜੀਵ ਰੂਪੀ ਪੰਛੀ ਇਕੱਤਰ ਹੋਇ ਹਨ। ਕਾਲ ਰੂਪ ਪਹੁ ਫੁਟਣ ਤੋਂ ਦਿਨ ਚੜ੍ਹਨ ਤੋਂ ਸਭ ਨੇ ਪ੍ਰਾਰਬਧ ਪੂਰੀ ਹੋਣ ਤੇ ਸੰਸਾਰ ਬ੍ਰਿਛ ਤੋਂ ਚਲੇ ਜਾਣਾ ਹੈ। ਦੁਨੀਆਂ ਦੇ ਪ੍ਰਾਰਬਧ ਦਾ ਸੰਜੋਗ ਤਾਂ ਇਸ ਪ੍ਰਕਾਰ ਦਾ ਹੈ। ਤਦੋਂ ਰਿਖੀ ਨੇ ਦੇਖਿਆ ਕਿ ਰਾਜ ਕੁਮਾਰ ਦੀ ਮਾਤਾ ਨੂੰ ਭੀ ਮੋਹ ਨਹੀਂ ਹੈ, ਕਿਹਾ ਚੰਗਾ ਰਾਜੇ ਨੂੰ ਮੋਹ ਹੋਣਾ ਹੈ ਕਿਉਂਕਿ ਉਸਦਾ ਇਕੋ ਹੀ ਪੁਤਰ ਹੈ ਤਦੋਂ ਰਿਖੀ ਨੇ ਰਾਜੇ ਪਾਸ ਆਕੇ ਕਿਹਾ :-

ਦੋਹਰਾ :-'ਰਾਜਾ ਮੁਖ ਤੇ ਰਾਮ ਕਹੁ ਪਲ ਪਲ ਘੜੀ ਘੜੀ॥
ਸੁਤ ਖਾਇਉ ਮ੍ਰਿਗ ਰਾਜ ਨੇ ਮੇਰੇ ਪਾਸ ਮੜੀ॥'

ਜਵਾਬ ਰਾਜੇ ਦਾ। ਦੋਹਰਾ :-'ਤਪੀਆ ਤਪ ਕਿਉ ਛੋਡਯੋ ਈਹਾਂ ਤਨਕ ਨਹੀਂ ਸੋਗ॥ਵਾਸਾ ਜਗਤ ਸਰਾਇਕਾ ਸਭੀ ਮੁਸਾਫਰ ਲੋਗ॥' ਜਿਵੇਂ ਕੋਈ ਮੁਸਾਫ਼ਰਖਾਨੇ ਵਿਚ ਰਾਤ ਕੱਟਣ ਜਾਵੇ। ਇਉਂ ਸਾਰੀ ਦੁਨੀਆਂ ਦੇ ਲੋਕ ਇਥੇ ਮੁਸਾਫ਼ਰਖਾਨੇ ਸੰਸਾਰ ਵਿਚ, ਅਵਸਥਾ ਰੂਪ ਰਾਤ ਕੱਟਣ ਵਾਸਤੇ ਆਏ ਹਨ।

ਰਿਖੀ, ਸਭ ਸੰਬੰਧੀਆਂ ਨੂੰ ਨਿਰਮੋਹ ਵੇਖ ਕੇ ਬੜਾ ਪ੍ਰਸੰਨ ਹੋਯਾ, ਅਤੇ ਕਹਿਣ ਲੱਗਾ ਕਿ ਪਰਮੇਸਰ ਦੀ ਇਨ੍ਹਾਂ ਉਪਰ ਕ੍ਰਿਪਾ ਹੈ ਅਤੇ ਇਕ ਦੋਹਰਾ ਕਿਹਾ।

ਦੋ :-'ਕਿਆ ਰਾਜਾ ਕਿਆ ਰੰਕ ਹੈ ਕੌਣ ਤਪੀ ਸੰਨਿਆਸ॥ ਜਾ ਪਰ ਪ੍ਰਭੂ ਕ੍ਰਿਪਾ ਕਰੇ ਤਾਂ ਕੇ ਰਿਦੇ ਪ੍ਰਗਾਸ॥' ਇਸ ਤਰ੍ਹਾਂ ਰਿਖੀ ਪ੍ਰਸੰਨ ਹੋ ਕੇ ਰਾਜੇ ਨੂੰ ਅਸ਼ੀਰਵਾਦ ਦੇ ਕੇ ਆਪਣੀ ਕੁਟੀਆ ਵਿਚ ਆਇਆ, ਰਾਜਕੁਮਾਰ ਨੂੰ ਕਹਿਣ ਲੱਗਾ ਕਿ ਤੇਰੇ ਸ਼ਿਕਾਰ ਔਣ ਤੇ ਪਿਛੋਂ ਦੁਸ਼ਮਣ ਰਾਜੇ ਨੇ ਚੜ੍ਹ ਕੇ ਤੇਰੇ ਪਿਤਾ ਨੂੰ ਜੰਗ ਵਿਚ ਮਾਰ ਦਿਤਾ ਹੈ। ਰਿਸ਼ੀਉ ਵਾਚ। ਦੋਹਰਾ :-

'ਸੁਨ ਨ੍ਰਿਪ ਨੰਦਨ ਬਾਤ ਮਮ ਮਹਾਂ ਸ਼ੋਕ ਕੀ ਖਾਨ॥
ਨਿਕਸੇ ਪਾਛੇ ਯੁਧ ਮੇ ਭਈ ਤਵ ਕੁਲ ਕੀ ਹਾਨ॥'

ਉੱਤਰ ਰਾਜਕੁਮਾਰ ਦਾ ਦੋਹਰਾ :-

'ਇਕ ਦਿਨ ਲੋਕ ਕੁਟੰਬ ਤੇ ਆਖਰ ਬਿਛੜਨ ਹੋਇ॥
ਤਾਂਤੇ ਹਮ ਪਹਿਲੇ ਤਜੇ ਸੰਗ ਨ ਕਰਹੂੰ ਕੋਇ॥'

ਦੋਹਰਾ :-ਚਲਤੇ ਮਾਰਗ ਏਕ ਮੇ ਮਿਲੇ ਬਟਾਊ ਸਾਥ॥ ਭਾਵੇਂ ਅਬ ਹੀ

ਬੀਛਤੇ ਭਾਵੇਂ ਕੋਸ ਪੰਚਾਸ ॥ ਕਿਆ ਗਹੀਏ ਕਿਆ ਛੋੜੀਏ ਥੋੜੇ ਜੀਵਨ ਕਾਜ ॥
ਛੋਡ ਛੋਡ ਸਭ ਜਾਤ ਹੈ ਧਨ ਘਰ ਬੰਧੁ ਰਾਜ ॥'

ਇਉਂ ਮੋਹ ਜੋ ਸਾਰ ਲੋਹੇ ਵਰਗਾ ਹੈ, ਕਠਨ ਹੈ ਉਸ ਨੂੰ (ਭਖ) ਖਾਣਾ ਭਾਵ ਮੇਟਣਾ ਕੀਤਾ ਹੈ।

**ਅਸੰਖ ਮੋਨਿ; ਲਿਵ ਲਾਇ ਤਾਰ :**—(ਅਸੰਖ) ਅਨਗਿਣਤ ਹੀ ਮੋਨੀ ਪੁਰਖ ਹਨ ਜੋ (ਤਾਰ) ਤੇਲ ਧਾਰਾ ਵਤ ਲਿਵ ਲਾਈ ਰਖਦੇ ਹਨ।
ਅਨਗਿਣਤ ਮੋਨ ਧਾਰਨ ਦੇ ਤਰੀਕੇ ਹਨ।

੨. ਅਨਗਿਣਤ ਮੋਨ ਧਾਰਨ ਦੇ ਤਰੀਕੇ ਹਨ।
੩. ਅਨਗਿਗਤ ਹੀ ਗੂੰਥ ਹਨ ਮੋਨ ਦਾ ਕਥਨ ਕਰਨ ਵਾਲੇ।
੪. ਅਨਗਿਣਤ ਹੀ ਮੋਨ ਦੇ ਫਲ ਹਨ।
੫. ਅਨਗਿਣਤ ਪ੍ਰਕਾਰ ਦਾ ਮੋਨ ਹੈ। ਗੂੰਗ ਮੋਨ, ਜੜ੍ਹ ਮੋਨ, ਕਾਸ਼ਟ ਮੋਨ, ਤੇ ਗਿਆਨ ਮੋਨ ਆਦਿਕ।

ਗੂੰਗ ਮੋਨ :—ਜਿਹੜਾ ਪਹਿਲਾਂ ਬਚਪਨ ਤੋਂ ਜਾਂ ਮਗਰੋਂ ਜ਼ਬਾਨ ਵਿਚ ਬੀਮਾਰੀ ਪੈਣੇ ਕਰਕੇ ਗੂੰਗਾ ਹੋਵੇ। ਉਹ ਗੂੰਗਾ ਮੋਨੀ ਹੁੰਦਾ ਹੈ।

ਜੜ੍ਹ ਮੋਨ :—ਮੂਰਖਤਾ ਕਰਕੇ ਚੁਪ ਰਹਿਣਾ ਚਤੁਰ ਪੁਰਸ਼ਾਂ ਅੱਗੇ ਕੋਈ ਗੱਲ ਨਾ ਅਉੜਣੀ।

ਕਾਸ਼ਟ ਮੋਨ :—ਕਈ ਮੋਨੀ (ਕਾਸ਼ਟ) ਲਕੜ ਵਾਂਗ ਹਠ ਕਰਕੇ ਮੋਨ ਰਖਦੇ ਹਨ। ਕਿਸੇ ਸਾਧਨ ਵਾਸਤੇ ਮੋਨ ਧਾਰਦੇ ਹਨ ਭਾਵ ਸ਼ਿਲੇ ਆਦਿਕ ਕਢਣ ਵਾਸਤੇ ਕਿਸੇ ਨਾਲ ਬੋਲਦੇ ਨਹੀਂ।

ਗਿਆਨ ਮੋਨ :—ਇਸ ਪ੍ਰਕਾਰ ਹੈ ਬ੍ਰਹਮ ਗਿਆਨ ਨੂੰ ਪ੍ਰਾਪਤ ਕਰਕੇ
'ਜਹ ਮੈਂ ਮਮ, ਜਹ ਨਾਹਿ ਮਮ, ਸਭ ਬਿਕਲਪ ਭਏ ਛੀਨ ॥'
ਪਰਮਾਤਮ ਪੂਰਨ ਸਕਲ, ਜਾਨ ਮੋਨਤਾ ਲੀਨ ॥'

ਹੰਗਤਾ, ਮਮਤਾ, ਪੰਜੇ ਕੋਸ਼ਾਂ ਦੇ ਅਭਿਮਾਨ ਤੋਂ ਭਾਵ ਤਿੰਨਾਂ ਦੇਹਾਂ ਦੇ ਅਭਿਆਨ ਤੋਂ ਰਹਿਤ ਹੋਣਾ ਅਤੇ ਸਾਰਿਆਂ ਵਿਚ ਵਾਹਿਗੁਰੂ ਨੂੰ ਪੂਰਨ ਜਾਣ ਕੇ ਜਿਹੜੇ ਮਨ ਦੇ ਸੰਕਲਪ ਮਿਟ ਜਾਣੇ ਹਨ ਇਸ ਦਾ ਨਾਮ ਗਿਆਨ ਮੋਨਤਾ ਹੈ।

'ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥' (ਅੰਗ ੬੭੧)

**ਕੁਦਰਤਿ ਕਵਣ; ਕਹਾ ਵੀਚਾਰੁ :**—ਹੇ ਸਿੱਧੋ! ਅਕਾਲ ਪੁਰਖ ਦੀ (ਕੁਦਰਤਿ) ਸ਼ਕਤੀ ਦਾ ਵੀਚਾਰ ਕਿਤਨਾ ਕੁ ਤੁਹਾਨੂੰ ਕਥਨ ਕਰਕੇ ਦੱਸੀਏ। ਕਥਨ ਨਹੀਂ ਕੀਤਾ ਜਾ ਸਕਦਾ।



**ਵਾਰਿਆ ਨ ਜਾਵਾ; ਏਕ ਵਾਰ :**—ਉਸ ਦੇ ਪਵਿਤ੍ਰ ਜਸ ਦਾ (ਏਕ) ਇਕ (ਵਾਰ) ਰੋਮ ਮਾਤ੍ਰ ਭੀ ਵਰਨਣ ਨਹੀਂ ਕੀਤਾ ਜਾ ਸਕਦਾ।

(ਜੋ ਤੁਧੁ ਭਾਵੈ; ਸਾਈ ਭਲੀ ਕਾਰ ॥) ਹੇ ਸਿੱਧੋ! ਪਰਮੇਸਰ ਦੀ ਰਜ਼ਾ ਵਿਚ ਚਲਣੇ ਕਰਕੇ ਹੀ ਉਸ ਦੀ ਪ੍ਰਾਪਤੀ ਹੁੰਦੀ ਹੈ। ਇਉਂ ਨਿੰਮ੍ਰਤਾ ਸਹਿਤ ਬੇਨਤੀ ਕਰੀਏ ਕਿ ਹੇ ਸਾਹਿਬ ਜੋ ਆਪ ਜੀ ਨੂੰ (ਭਾਵੈ) ਭਾਉਂਦੀ ਹੈ (ਸਾਈ) ਓਹੋ ਹੀ ਕਾਰ (ਭਲੀ) ਚੰਗੀ ਹੈ।

(ਤੂ, ਸਦਾ ਸਲਾਮਤਿ; ਨਿਰੰਕਾਰ ॥) ਹੇ ਨਿਰੰਕਾਰ ਤੂੰ ਸਦਾ ਭਾਵ ਤਿੰਨਾਂ ਕਾਲਾਂ ਵਿਚ (ਸਲਾਮਤਿ) ਇਸਥਿਤ ਰੂਪ ਹੈਂ।

ਇਉਂ ਉਸ ਸੱਚੇ ਨਿਰੰਕਾਰ ਵਾਹਿਗੁਰੂ ਦੇ ਸਰੂਪ ਤੇ ਨਿਸਚਾ ਹੋਣਾ ਚਾਹੀਦਾ ਹੈ।

**ਅਰਥ ੨ :**—ਪ੍ਰਸ਼ਨ :—ਸਿੱਖ ਮੁਖ ਦੁਆਰਾ ਪ੍ਰਸ਼ਨ ਹੈ ਕਿ ਹੇ ਗਰੀਬ ਨਿਵਾਜ ਜੀ! ਜੋ ਅਕਾਲ ਪੁਰਖ ਨੂੰ ਜਪਦੇ ਹਨ ਉਹਨਾਂ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ?

ਉੱਤਰ :—(ਅਸੰਖ ਜਪ) (ਅਸੰਖ) ਗਿਣਤੀ ਤੋਂ ਰਹਿਤ ਪ੍ਰਮੇਸਰ ਦਾ ਵਾਚਕ ਹੈ। ਅਤੇ (ਜਪ) ਨਾਮ ਜਪਣ ਦਾ ਹੈ। (ਜਪ ਪਦ ਸਾਰੀਆਂ ਪੰਗਤੀਆਂ ਨਾਲ ਲਾਉਣਾ।)

(ਅਸੰਖ ਜਪ; ਅਸੰਖ ਭਾਉ) ਹੇ ਗੁਰਸਿਖ! (ਅਸੰਖ) ਗਿਣਤੀ ਤੋਂ ਰਹਿਤ ਅਕਾਲ ਪੁਰਖ ਵਾਹਿਗੁਰੂ ਹੈ। ਉਸਦੇ ਨਾਮ ਨੂੰ ਜਿਨ੍ਹਾਂ ਨੇ ਜਪਿਆ ਹੈ ਉਹਨਾਂ ਨੂੰ (ਅਸੰਖ) ਬੇਅੰਤ ਪ੍ਰਮੇਸਰ ਨੇ (ਭਾਉ) ਪ੍ਰੇਮ ਵਾ ਗਿਆਨ ਦਾ ਪ੍ਰਕਾਸ਼ ਬਖਸ਼ਿਆ ਹੈ।

(ਅਸੰਖ ਪੂਜਾ) ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਦਾ ਨਾਮ ਜਪਿਆ ਹੈ ਉਹਨਾਂ ਨੇ (ਅਸੰਖ) ਪ੍ਰਮੇਸਰ ਨੂੰ (ਪੂਜਾ) ਪੂਜ ਲਿਆ ਹੈ। ਯਥਾ :—ਸ੍ਰੀ ਮੁਖਵਾਕ

'ਪ੍ਰਭ ਪੂਜਹੋ ਨਾਮੁ ਅਰਾਧਿ ॥' (ਅੰਗ ੧੩੦੪) ਜੋ ਨਾਮ ਦਾ ਅਰਾਧਣਾ ਹੈ ਏਹੋ ਪ੍ਰਮੇਸਰ ਦੀ ਪੂਜਾ ਹੈ। ਹੋਰ 'ਪੂਜਾ ਅਰਚਾ ਆਹਿ ਨ ਤੋਰੀ ॥' (ਅੰਗ ੫੨੫)
'ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ ॥' (ਅੰਗ ੪੮੯)
ਨਾਮ ਦੇ ਸੁਦਰਸ ਹੋਰ 'ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥' (ਅੰਗ ੯੮੦) ਭਾਵੇਂ ਕੋਈ ਲਖਾਂ ਪੂਜਾ ਕਰ ਲਵੇ, ਕ੍ਰੋੜਾਂ ਦੇਵਤਿਆਂ ਦੇ ਮੰਤ੍ਰ ਜਪ ਲਵੇ, ਕ੍ਰੋੜਾਂ ਸਰੀਰ ਕਰਕੇ ਤਪ ਕਰ ਲਵੇ ਕੋਈ ਚੀਜ਼ ਸਿਮਰਨ ਦੇ ਬਰਾਬਰ ਨਹੀਂ ਪੁਜਦੀ। ਸੋ ਸਭ ਤੋਂ ਵਡਾ ਅਕਾਲ ਪੁਰਖ ਦਾ ਸਿਮਰਨ, ਜਾਪ

ਜਾਂ ਚਿੰਤਨ ਕਰਨਾ ਹੈ।

ਸੋ ਨਾਮ ਜਪਣ ਵਾਲਿਆਂ ਨੇ ਸਾਰੀਆਂ ਪੂਜਾ ਕਰ ਲਈਆਂ ਹਨ। ਜਦੋਂ ਪ੍ਰਮੇਸਰ ਨੂੰ ਪੂਜ ਲਿਆ।

(ਅਸੰਖ ਤਪ ਤਾਉ) ਪ੍ਰਮੇਸ਼ਰ ਦਾ ਨਾਮ ਜਿਨ੍ਹਾਂ ਗੁਰਮੁਖਾਂ ਨੇ ਜਪਿਆ ਹੈ ਉਹਨਾਂ ਨੇ ਸਾਰੇ ਤਪ ਤਾਅ ਲਏ ਹਨ। 'ਸਭ ਜਪ ਤਪ ਤਿਨਹੀ ਕੀਤ ॥'

ਰਾਜਸੀ ਤਪ :–ਇੰਦ੍ਰੀਆਂ ਦਾ ਦਮਨ ਕਰਕੇ ਬੈਠਣਾ।

ਤਾਮਸੀ ਤਪ :–ਜਲ ਧਾਰਾ ਕਰਨੀ, ਧੂਣੀਆਂ ਲਾਉਣੀਆਂ ਆਦਿ। ਚਾਰੇ ਪਾਸੇ ਚਾਰ ਧੂਣੀਆਂ ਅਤੇ ਪੰਜਵਾਂ ਜੇਠ ਹਾੜ ਦੇ ਮਹੀਨੇ ਉਪਰੋਂ ਸੂਰਜ ਨੇ ਤਪਣਾ ਇਹ ਪੰਜ ਧੂਣੀਆਂ ਲਾਉਣੀਆਂ। ਇਹ ਤਾਮਸੀ ਤਪ ਹੈ।

ਸਾਂਤਕੀ ਤਪ :–ਸਤਿਸੰਗਤ ਵਿਚ ਕਥਾ ਕੀਰਤਨ ਸੁਣ ਕੇ ਮਨ ਦਾ ਇਕਾਗਰ ਹੋ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਸਿਮਰਨ ਕਰਕੇ ਜੁੜ ਜਾਣਾ।

ਇਉਂ ਜਿਨ੍ਹਾਂ ਗੁਰਮੁਖਾਂ ਨੇ ਅਸੰਖ ਵਾਹਿਗੁਰੂ ਨੂੰ ਜਪਿਆ ਹੈ ਉਹਨਾਂ ਗੁਰਮੁਖਾਂ ਨੇ ਸਾਰੇ ਜਪ ਤਪ ਕਰ ਲਏ ਹਨ।

'ਤਪਨ ਤਪ ਗੁਰ ਗਿਆਨ॥ ਗੁਰ ਸੇਵਾ ਤਪਾ ਸਿਰਿ ਤਪੁ ਸਾਰੁ ॥' (ਅੰਗ ੪੨੩)

(ਅਸੰਖ ਗਰੰਥ; ਮੁਖਿ ਵੇਦ ਪਾਠ) ਜਿਨ੍ਹਾਂ ਗੁਰਮੁਖਾਂ ਨੇ (ਅਸੰਖ) ਅਕਾਲ ਪੁਰਖ ਵਾਹਿਗੁਰੂ ਨੂੰ ਜਪਣਾ ਕੀਤਾ ਹੈ ਉਹਨਾਂ ਗੁਰਮੁਖਾਂ ਨੇ (ਅਸੰਖ) ਅਨਗਿਣਤ ਗ੍ਰੰਥ ਪੜ੍ਹ ਲਏ ਹਨ। ਐਸਾ ਕੋਈ ਗ੍ਰੰਥ ਨਹੀਂ ਹੈ ਜਿਹੜਾ ਉਹਨਾਂ ਨੇ ਨਾ ਪੜ੍ਹਿਆ ਹੋਵੇ। ਅਤੇ ਉਨ੍ਹਾਂ ਦਾ ਸਾਰਾ ਅਰਥ, ਮਤਲਬ, ਸਾਰ, ਸਿਧਾਂਤ, ਉਹਨਾਂ ਗੁਰਮੁਖਾਂ ਨੇ ਸਮਝ ਲਿਆ ਹੈ। ਭਾਵ ਸਾਰੇ ਗ੍ਰੰਥਾਂ ਦਾ ਸਿਧਾਂਤ ਉਹਨਾਂ ਨੂੰ ਸਾਖਿਆਤ ਹੋ ਜਾਂਦਾ ਹੈ ਸਿਮਰਨ ਦੀ ਬਰਕਤ ਨਾਲ।

(ਮੁਖਿ ਵੇਦ ਪਾਠ) ਵੇਦਾਂ ਦਾ ਮੁਖ ਪਾਠ ਉਪਨਿਸ਼ਦਾਂ ਆਦਿਕ ਭੀ ਸਾਰੀਆਂ ਉਹਨਾਂ ਗੁਰਮੁਖਾਂ ਦੇ ਕੰਠ ਹੋਈਆਂ ਸਮਝੋ। ਸਭ ਵਿਦਿਆ ਸਫੁਰਨ ਹੋ ਜਾਂਦੀਆਂ ਹਨ। 'ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥' (ਅੰਗ ੮੦੯)

(ਵਾ) ਅਸੰਖ ਪ੍ਰਮੇਸ਼ਰ ਦੇ ਨਾਮ ਨੂੰ ਮੁਖੋਂ ਜਪ ਕੇ 'ਵੇਦ' ਗਿਆਨ ਦੀ ਪ੍ਰਾਪਤੀ ਕੀਤੀ ਹੈ ਵਾ ਮੁਖੀ ਬ੍ਰਹਮ ਨੂੰ 'ਵੇਦ' ਜਾਣ ਲਿਆ ਹੈ ਤੇ (ਗ੍ਰੰਥ) ਤਿੰਨ ਪ੍ਰਕਾਰ ਦੀਆਂ ਗੰਢਾਂ। ੧. *ਚਿਦ ਜੜ੍ਹ ਗ੍ਰੰਥੀ। ੨. ਸੰਸੇ ਗ੍ਰੰਥੀ। ੩. ਕਰਮ ਗ੍ਰੰਥੀ, ਨੂੰ

---

*੧. ਚਿਦ ਜੜ੍ਹ ਗ੍ਰੰਥੀ :—ਚੇਤਨ ਬ੍ਰਹਮ ਨੂੰ ਜੜ੍ਹ ਸਮਝਣਾ ਭਾਵ ਸਤ, ਚੇਤਨ, ਅਨੰਦ ਰੂਪ ਬ੍ਰਹਮ ਨੂੰ ਅਸੱਤ, ਜੜ੍ਹ, ਦੁਖ ਰੂਪ ਸਮਝਣਾ। ਅਤੇ ਜੜ੍ਹ ਦੇਹ ਨੂੰ ਚੇਤਨ

(ਬਾਕੀ ਦੇਖੋ ਸਫ਼ਾ ੩੯੫ ਫੁਟ ਨੋਟ ਦੇ ਹੇਠ)



(ਪਾਠ) ਪਾੜ ਦਿੱਤਾ ਹੈ। (ਗ੍ਰੰਥੀ) ਗੰਢ ਭਾਵ ਬੰਧਨ, ਪ੍ਰਮੇਸਰ ਦੇ ਗਿਆਨ ਦੀ ਪ੍ਰਾਪਤੀ ਵਾ ਮੁਕਤੀ ਪ੍ਰਾਪਤੀ ਦੇ ਰਸਤੇ ਵਿਚ ਰੁਕਾਵਟ।

(ਅਸੰਖ ਜੋਗ; ਮਨਿ ਰਹਹਿ ਉਦਾਸ) ਜਿਨ੍ਹਾਂ ਗੁਰਮੁਖਾਂ ਨੇ ਅਸੰਖ ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ ਉਨ੍ਹਾਂ ਨੇ ਸਾਰੇ ਜੋਗ ਕਮਾ ਲਏ ਹਨ।

'ਆਤਮ ਨੀ ਪਰਮਾਤਮ ਨੀ ਜੁਗਤੀ ਸਾ ਜੋਗਾ।' (ਸਾਂਖ) ਗਿਆਨ ਜੋ ਕ੍ਰਿਸ਼ਨ ਜੀ ਨੇ ਅਰਜਨ ਤਾਈਂ ਗੀਤਾ ਵਿਚ ਦਸਿਆ ਹੈ। ਉਸਦਾ ਮਤ ਹੈ। ਜੀਵ ਆਤਮਾ ਨੂੰ ਪ੍ਰਮੇਸ਼ਰ ਵਿਚ ਜੋੜਨ ਦਾ ਨਾਮ ਜੋਗ ਹੈ। ਅਨੀਸਰਵਾਦੀ ਕਪਲ ਦਾ ਸਾਂਖ ਨਹੀਂ ਸਮਝਣਾ।

'ਜੋਗਾਸ ਚਿਤ ਬ੍ਰਿਤੀ ਨਿਰੋਧਾ।' ਇਹ ਪਤੰਜਲ ਨੇ ਕਥਨ ਕੀਤਾ ਹੈ। ਚਿਤ ਦੀਆਂ ਬ੍ਰਿਤੀਆਂ ਦਾ ਨਿਰੋਧ ਕਰਨਾ ਹੀ ਜੋਗ ਹੈ।

ਸਾਰੇ ਜੋਗ ਉਨ੍ਹਾਂ ਗੁਰਮੁਖਾਂ ਨੇ ਕਮਾ ਲਏ ਹਨ ਅਤੇ ਵਾਹਿਗੁਰੂ ਸਾਹਿਬ ਜੀ

---

(ਸਫ਼ਾ ੩੯੪ ਦੇ ਫੁਟ ਨੋਟ ਦੀ ਬਾਕੀ)

ਸਮਝਣਾ ਭਾਵ ਅਸੱਤ, ਜੜ੍ਹ, ਦੁਖ ਰੂਪ ਦੇਹ ਨੂੰ ਸਤ, ਚੇਤਨ, ਅਨੰਦ ਰੂਪ ਸਮਝਣਾ। ਅਰਥਾਤ ਜੋ ਅਹੰ, ਮਮ ਅਧਿਆਸ ਹੈ।

ਯਥਾ :—'ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥' (੬੪੨)

'ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ (ਅੰਗ ੬੨੪)

ਨਿਵਿਰਤੀ :—'ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥
'ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥' (ਅੰਗ ੪੨੬)

੨. ਸੰਸ਼ਜ ਗ੍ਰੰਥੀ :—ਪ੍ਰਮਾਣ, ਪ੍ਰਮੇਜ ਵਿਪਰਜੇ ਸੰਸਿਆਂ ਦੀ ਗੰਢ ਪਈ ਰਹਿਣੀ।

ਪ੍ਰਮਾਣ ਗਤ ਸੰਸਾ :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੀਵ ਬ੍ਰਹਮ ਦੀ ਏਕਤਾ ਦਾ ਕਥਨ ਕੀਤਾ ਹੈ ਜਾਂ ਇਸ ਦੇ ਉਲਟ। ਨਿਵਿਰਤੀ :—ਜਦੋਂ ਪ੍ਰਕਾਸ਼ ਕਰਕੇ ਹੁਕਮਨਾਮਾ ਲਿਆ ਤਾਂ ਆਇਆ, 'ਏਕੋ ਹੈ ਭਾਈ ਏਕੋ ਹੈ ॥'

੩. ਪ੍ਰਮੇਜ ਗਤ ਸੰਸਾ :—ਜੀਵ ਤੇ ਬ੍ਰਹਮ ਦੀ ਏਕਤਾ ਸੱਤ ਹੈ ਜਾਂ ਜੀਵ ਤੇ ਬ੍ਰਹਮ ਵੱਖੋ ਵੱਖਰੇ ਹਨ ਇਹ ਸੱਤ ਹੈ। ਨਿਵਿਰਤੀ :—'ਸੋ ਪ੍ਰਭੁ ਦੂਰਿ ਨਾਹੀ; ਪ੍ਰਭੁ ਤੂੰ ਹੈ ॥'(੩੫੪)

'ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥' (ਅੰਗ ੧੩੪੯)

'ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥' (ਅੰਗ ੬੧੭)

(ਬਾਕੀ ਦੇਖੋ ਸਫ਼ਾ ੩੯੬ ਫੁਟ ਨੋਟ ਦੇ ਹੇਠ)

ਨਾਲ ਉਹਨਾਂ ਦਾ ਚਿਤ (ਜੋਗ) ਜੁੜ ਗਿਆ ਹੈ । 'ਰਾਜ ਲੀਲਾ ਤੇਰੈ ਨਾਮਿ
ਬਨਾਈ। ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥' (ਅੰਗ ੩੮੫)
(ਮਨਿ ਰਹਹਿ ਉਦਾਸ) ਜਿਨ੍ਹਾਂ ਨੇ ਅਸੰਖ ਪ੍ਰਮੇਸਰ ਨੂੰ ਜਪਿਆ ਹੈ ਉਹ
ਗੁਰਮੁਖ ਸੰਸਾਰ ਵਿਚ ਰਹਿੰਦੇ ਹੋਏ ਵੀ ਮਨ ਕਰਕੇ (ਉਦਾਸ) ਉਪਰਾਮ ਰਹਿੰਦੇ
ਹਨ । ਨਿਰਲੇਪ ਰਹਿੰਦੇ ਹਨ। 'ਜਿਉ ਕਮਲੁ ਰਹੈ ਵਿਚਿ ਪਾਣੀ ਹੇ' ਜਿਵੇਂ
ਕਮਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ ਇਉਂ ਪਰਵਾਰ ਵਿਚ ਮਨ ਕਰਕੇ
ਕਵਲ ਵਾਂਗ ਨਿਰਲੇਪ ਰਹਿੰਦੇ ਹਨ। ਉਨ੍ਹਾਂ ਦਾ ਚਿਤ ਵਾਹਿਗੁਰੂ ਵਿਚ ਜੁੜਿਆ
ਰਹਿੰਦਾ ਹੈ। 'ਜੈਸੇ ਜਲ ਮਹਿ ਕਮਲ ਅਲੇਪ ॥' (ਅੰਗ ੨੭੨)
'ਵਿਚੇ ਗ੍ਰਿਹ ਗੁਰਬਚਨਿ ਉਦਾਸੀ; ਹਉਮੈ ਮੋਹੁ ਜਲਾਇਆ ॥' (ਅੰਗ ੫੧੩)
'ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥'(੮੧)
'ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ ॥'(ਵਾਰ ੧੦)

---

(ਸਫਾ ੩੯੫ ਦੇ ਫੁਟ ਨੋਟ ਦੀ ਬਾਕੀ)

੩. ਵਿਪਰਜੇ ਸੰਸਾ :—ਜੀਵ ਤੇ ਬ੍ਰਹਮ ਦਾ ਭੇਦ ਸੱਤ ਹੈ ਜਾਂ ਦੇਹਾਦਿ ਸਾਰਾ ਪਸਾਰਾ
ਸੱਤ ਹੈ। ਨਿਵਿਰਤੀ :—'ਜਲਿ ਥਲਿ ਮਹੀਅਲਿ ਸੁਆਮੀ ਸੋਈ ॥
ਅਵਰੁ ਨ ਕਹੀਐ ਦੂਜਾ ਕੋਈ ॥
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ; ਅਵਰੁ ਨ ਦੀਸੈ ਏਕ ਬਿਨਾ ॥ (੧੦੭੯)
ਸੋ ਇਸ ਪ੍ਰਕਾਰ ਇਸ ਸੰਸੇ ਰੂਪ ਬੰਧਨ ਦੀ ਨਿਵਿਰਤੀ ਭੀ ਗੁਰਾਂ ਪਾਸੋਂ ਪ੍ਰਾਪਤ ਹੋਏ
ਗਿਆਨ ਦੁਆਰਾ ਹੀ ਹੁੰਦੀ ਹੈ।
ਯਥਾ :—'ਸਤਿਗੁਰ ਸੇਵਹੁ ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥' (ਅੰਗ ੧੦੪੩)
'ਸਗਲ ਤਿਆਗਿ ਗੁਰ ਸਰਣੀ ਆਇਆ ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥'(੧੯੨)
ਕਰਮ ਗ੍ਰੰਥੀ :—ਕਰਤਾ ਭੋਗਤਾ ਦੀ ਗੰਢ। ਮੈਂ ਕਰਦਾ ਹਾਂ, ਮੈਂ ਭੋਗਦਾ ਹੈ।
ਪਿਛਲੇ ਕੀਤੇ ਕਰਮਾਂ ਦਾ ਫਲ ਮੈਂ ਭੋਗਦਾ ਹਾਂ, ਹੁਣ ਦੇ ਕੀਤਿਆਂ ਦਾ ਫਲ
ਅਗੇ ਨੂੰ ਭੋਗਾਂਗਾ।
'ਤਨ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਇ ॥
ਦੇਵਨਹਾਰਾ ਬਿਸਰਿਓ ਦਾਤਾ ਖਿਨ ਮਹਿ ਹੋਤ ਪਰਾਇ ॥' (ਅੰਗ ੨੧੨)
'ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥' (ਅੰਗ ੧੭੯)
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥' (ਅੰਗ ੨੪੨)
ਨਿਵਿਰਤੀ :—'ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥੧॥
ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥' (੧੮੭)



'ਗੁਰਮੁਖਿ ਸੁਖ ਫਲੁ ਸਾਧ ਸੰਗੁ ਮਾਇਆ ਅੰਦਰਿ ਕਰਨਿ ਉਦਾਸੀ॥'(ਵਾਰ ੧੫)
'ਕੰਨੀ ਮੁੰਦਰਾ ਮੰਤ੍ਰ ਗੁਰ ਸੰਤਾ ਧੂੜਿ ਬਿਭੂਤ ਸੁ ਲਾਸੀ ॥'(ਵਾਰ ੨੯ ਪਉੜੀ ੧੫)
ਸਾਰਿਆਂ ਵਿਚ, ਪੁਤ੍ਰਾਂ ਧੀਆਂ ਵਿਚ, ਉਹ ਗੁਰਮੁਖ ਤੁਰੇ ਫਿਰਦੇ ਦਿਸਦੇ ਹਨ
ਪਰ ਰਹਿੰਦੇ ਸਾਰਿਆਂ ਤੋਂ ਸੁਤੰਤਰ ਹਨ। ਜਿਵੇਂ ਕਵਲ ਪਾਣੀ ਵਿਚ ਰਹਿ ਕੇ
ਸੂਰਜ ਦਾ ਧਿਆਨ ਕਰਕੇ ਨਿਰਲੇਪ ਰਹਿੰਦਾ ਹੈ ਇਉਂ ਗੁਰਮੁਖ ਵਾਹਿਗੁਰੂ
ਸਾਹਿਬ ਜੀ ਦਾ ਧਿਆਨ ਕਰਦੇ ਹਨ ਅਤੇ ਇਉਂ ਪਰਵਾਰ ਵਿਚ ਰਹਿੰਦੇ ਹੋਏ
ਕਵਲ ਵਾਂਗ ਮਨ ਕਰਕੇ (ਉਦਾਸ) ਉਪਰਾਮ ਰਹਿੰਦੇ ਹਨ ਅਤੇ ਉਨ੍ਹਾਂ ਦਾ ਮਨ
ਵਿਸ਼ਿਆਂ ਵਲੋਂ ਭੀ ਉਪਰਾਮ (ਉਦਾਸ) ਰਹਿੰਦਾ ਹੈ।
(ਅਸੰਖ ਭਗਤ; ਗੁਣ ਗਿਆਨ ਵੀਚਾਰੁ) ਜਿਨ੍ਹਾਂ ਗੁਰਮੁਖਾਂ ਨੇ (ਅਸੰਖ)
ਪ੍ਰਮੇਸਰ ਨੂੰ ਜਪਿਆ ਹੈ ਉਨ੍ਹਾਂ ਨੂੰ (ਭਗਤ) ਸਾਰੀਆਂ ਭਗਤੀਆਂ ਪ੍ਰਾਪਤ ਹੋ
ਗਈਆਂ ਹਨ। ਨਵਧਾ ਭਗਤੀ, ਪ੍ਰੇਮਾ ਭਗਤੀ, ਪਰਾ ਭਗਤੀ, ਅਪਰਾ ਭਗਤੀ
ਆਦਿਕ ਸਾਰੀਆਂ ਪ੍ਰਾਪਤ ਹੋ ਗਈਆਂ ਹਨ। ਅਤੇ ਸਾਰੇ ਜਿੰਨੇ ਸਰੇਸ਼ਟ 'ਗੁਣ'
ਹਨ ਭਗਤਾਂ ਦੇ ਅੰਦਰ ਪ੍ਰਾਪਤ ਹੋ ਗਏ ਹਨ। ਉਹ ਪੁਰਖ ਅਸੰਖ ਵਾਹਿਗੁਰੂ ਦਾ
ਜਾਪ ਕਰਕੇ ਭਗਤ ਹੋ ਗਏ ਹਨ। 'ਭਗਤੁ ਭਗਤੁ ਜਗਿ ਵੱਜਿਆ ਚਹੁੰ ਚੱਕਾਂ ਦੇ
ਵਿਚਿ ਚਮਿਰੇਟਾ ॥' (ਵਾਰ ੧੦ ਪਉੜੀ ੧੭)
(ਗੁਣ ਗਿਆਨ ਵੀਚਾਰੁ) ਅਤੇ ਉਨ੍ਹਾਂ ਗੁਰਮੁਖਾਂ ਦੇ ਅੰਦਰ (ਗੁਣ) ਸਤੁ
ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਗੁਣ ਭੀ ਆ ਗਏ ਹਨ। ਉਨ੍ਹਾਂ ਨੂੰ
(ਗਿਆਨ) ਪ੍ਰੋਖ ਗਿਆਨ ਦੀ ਪ੍ਰਾਪਤੀ ਹੋ ਗਈ ਹੈ । ਅਤੇ (ਵੀਚਾਰੁ) ਉਨ੍ਹਾਂ
ਗੁਰਮੁਖਾਂ ਨੇ ਅਪਰੋਖ ਗਿਆਨ ਨੂੰ ਜਾਣ ਲਿਆ ਹੈ।
ਪਰੋਖ ਗਿਆਨ :—ਪ੍ਰਮੇਸਰ ਦਿਸਣਾ ਨਾ, ਪਰ ਨਿਸਚੇ ਹੋ ਜਾਣਾ ਕਿ
ਵਾਹਿਗੁਰੂ ਹੈ। ਜੋ ਸਾਰਿਆਂ ਦੀ ਪਾਲਣਾ ਕਰਦਾ ਹੈ ਪ੍ਰਬੰਧ ਕਰਦਾ ਹੈ, ਪਰ
ਦਿਸਦਾ ਭਾਵੇਂ ਨਹੀਂ। ਅਪ੍ਰੋਖ ਗਿਆਨ :—ਜਿਵੇਂ ਹਥ ਦੀ ਤਲੀ ਤੇ ਬੇਰ ਰਖਕੇ
ਵੇਖ ਲਈਏ ਐਉਂ ਪ੍ਰਮੇਸਰ ਨੂੰ ਪ੍ਰਤੱਖ ਕਰਕੇ ਵੇਖ ਲੈਣਾ। ਇਹ ਅਪ੍ਰੋਖ ਗਿਆਨ
ਹੈ। ਇਹ ਸਾਰ ਉਨ੍ਹਾਂ ਗੁਰਮੁਖਾਂ ਨੂੰ ਪ੍ਰਗਟ ਹੋ ਗਿਆ ਹੈ ਜਿਨ੍ਹਾਂ ਨੇ (ਅਸੰਖ)
ਪ੍ਰਮੇਸਰ ਨੂੰ ਜਪਿਆ ਹੈ।

(ਅਸੰਖ ਸਤੀ; ਅਸੰਖ ਦਾਤਾਰ) (ਅਸੰਖ ਸਤੀ) ਜਿਨ੍ਹਾਂ ਨੇ (ਅਸੰਖ) ਪ੍ਰਮੇਸਰ
ਨੂੰ ਜਪਿਆ ਹੈ ਉਨਾਂ ਨੇ ਦੁਨੀਆਂ ਅੰਦਰ (ਸਤੀ) ਅਸਤੀ, ਭਾਂਤੀ ਪ੍ਰੇਤਾ ਰੂਪ ਜੋ
ਬ੍ਰਹਮ ਹੈ ਉਸਨੂੰ (ਸਤੀ) ਨਿਸਚੇ ਕਰ ਲਿਆ ਹੈ । (ਅਸੰਖ ਦਾਤਾਰ) (ਅਸੰਖ)
ਪ੍ਰਮੇਸਰ ਨੂੰ ਜਿਨ੍ਹਾਂ ਨੇ ਜਪਿਆ ਹੈ ਉਹ ਮਹਾਤਮਾ ਬ੍ਰਹਮ ਗਿਆਨ ਦਾ ਦਾਨ

ਦੇਣ ਵਾਲੇ ਦਾਤੇ ਬਣ ਗਏ ਹਨ। ਸਾਰੀਆਂ ਦਾਤਾਂ ਵਾਹਿਗੁਰੂ ਨੇ ਉਨ੍ਹਾਂ ਗੁਰਮੁਖਾਂ ਨੂੰ ਦੇ ਦਿਤੀਆਂ ਹਨ। 'ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥' (ਅੰਗ ੧੦) ਸਾਰੀਆਂ ਦਾਤਾਂ ਵਾਹਿਗੁਰੂ ਨੇ ਉਨ੍ਹਾਂ ਦੀ ਹੱਥ ਦੀ ਤਲੀ ਤੇ ਰਖ ਦਿਤੀਆਂ ਹਨ ਕਿ ਵਰਤਣ ਲਗਿਆਂ ਨੂੰ ਦੇਰ ਨ ਲੱਗੇ। ਐਸੇ ਦਾਤੇ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਉਹ ਗੁਰਮੁਖ ਪਿਆਰੇ ਬਣਾ ਦਿਤੇ ਹਨ। ਆਪ ਜਪਦੇ ਹਨ ਅਤੇ ਹੋਰਨਾਂ ਨੂੰ ਸਤਿਨਾਮੁ ਜਪਾਉਂਦੇ ਹਨ। ਨਾਮ ਦੀ ਦਾਤ ਵੰਡਦੇ ਹਨ। 'ਕੁੰਜੀ ਜਿਨ ਕਉ ਦਿਤੀਆ ਤਿਨਾ ਮਿਲੇ ਭੰਡਾਰ ॥' (ਅੰਗ ੧੨੩੯) 'ਪੂੰਜੀ ਜਿਨ ਕਉ ਸਉਪੀਆ ਤਿਨਾ ਮਿਲੇ ਭੰਡਾਰ ॥' ਜਿਨ੍ਹਾਂ ਨੇ ਪ੍ਰਮੇਸਰ ਨੂੰ ਜਪਿਆ ਹੈ ਉਨ੍ਹਾਂ ਗੁਰਮੁਖਾਂ ਨੂੰ ਬ੍ਰਹਮ ਵਿਦਿਆ ਦੀ ਪੂੰਜੀ ਦੇ ਦਿਤੀ ਹੈ।

(ਅਸੰਖ ਸੂਰ; ਮੁਹ ਭਖ ਸਾਰ ॥) ਜਿਨ੍ਹਾਂ ਗੁਰਮੁਖਾਂ ਨੇ ਅਸੰਖ ਪ੍ਰਮੇਸਰ ਨੂੰ ਜਪਿਆ ਹੈ ਉਹ (ਸੂਰ) ਸੂਰਮੇ ਹਨ। ਉਨ੍ਹਾਂ ਨੇ ਮਨ ਰੂਪੀ ਵਾ ਅਗਿਆਨ ਰੂਪੀ ਸ਼ਤ੍ਰੂ ਨੂੰ ਜਿਤ ਲਿਆ ਹੈ ਅਤੇ (ਸੂਰ) ਸੂਰਜ ਦੀ ਨਿਆਈਂ ਉਨ੍ਹਾਂ ਦੇ ਅੰਦਰ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ। ਅਤੇ (ਮੁਹ) ਮੋਹ ਜਿਹੜਾ ਸਾਰੀ ਸ੍ਰਿਸ਼ਟੀ ਨੂੰ (ਭਖ) ਖਾਈ ਜਾਂਦਾ ਹੈ। ਉਹ ਉਨ੍ਹਾਂ ਨੇ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ (ਸਾਰ) ਸਾੜ ਦਿਤਾ ਹੈ। ਨਾਸ ਕਰ ਦਿਤਾ ਹੈ ਅਤੇ ਮੋਹ ਨੂੰ ਸਾੜ ਕਰਕੇ ਅਸੰਖ ਵਾਹਿਗੁਰੂ ਨੂੰ ਉਹ ਗੁਰਮੁਖ (ਭਖ) ਉਚਾਰਦੇ ਹਨ। ਤੇ (ਸਾਰ) ਸਾਰ ਰੂਪ ਵਾਹਿਗੁਰੂ ਨੂੰ ਗੁਰਮੁਖਾਂ ਨੇ ਪਾ ਲਿਆ ਹੈ। ਵਾ :-ਅਸੰਖ ਹੀ ਐਸੇ (ਸੂਰ) ਸੂਰਮੇ ਬਿਬੇਕੀ ਹਨ ਜਿਨ੍ਹਾਂ ਨੇ (ਸਾਰ) ਸਾਰ ਰੂਪ ਦਾ ਗਿਆਨ ਪ੍ਰਾਪਤ ਕਰਕੇ 'ਮੋਹ' ਨੂੰ 'ਭਖ' ਲਿਆ ਹੈ।

ਅਸੰਖ ਮੋਨਿ; ਲਿਵ ਲਾਇ ਤਾਰ ॥) ਅਸੰਖ ਪਰਮੇਸਰ ਨੂੰ ਜਿਨ੍ਹਾਂ ਗੁਰਮੁਖਾਂ ਨੇ ਜਪਿਆ ਹੈ ਉਨ੍ਹਾਂ ਨੇ ਸਾਰੇ ਮੋਨ ਕਰ ਲਏ ਹਨ ਅਤੇ ਉਨ੍ਹਾਂ ਦਾ ਮੋਨ ਅਸਲੀ ਹੈ। ਮਨ ਦੀਆਂ ਸਾਰੀਆਂ ਬ੍ਰਿਤੀਆਂ ਨੇ ਟਿਕਾ ਪਾਇਆ ਹੈ। ਉਨ੍ਹਾਂ ਦੀ ਲਿਵ ਬ੍ਰਿਤੀ ਤੇਲ ਧਾਰਾ ਵਤ ਲਗੀ ਰਹਿੰਦੀ ਹੈ। ਇਸ ਕਰਕੇ ਮਨ ਦੇ ਸਾਰੇ ਸੰਕਲਪ ਰੁਕ ਗਏ ਹਨ। ਚਾਹੇ ਉਹ ਬੋਲੀ ਜਾਵੇ ਤਾਂ ਵੀ ਬੋਲਦਾ ਨਹੀਂ ਹੈ। ਚਾਹੇ ਚੁਪ ਕਰ ਜਾਵੇ ਤਾਂ ਵੀ ਚੁਪ ਨਹੀਂ ਹੈ। ਉਸ ਦੇ ਸੰਕਲਪ ਹੀ ਮਿਟ ਚੁਕੇ ਹਨ। ਇਸ ਪ੍ਰਕਾਰ ਜਿਨ੍ਹਾਂ ਨੇ ਅਸੰਖ ਪ੍ਰਮੇਸਰ ਨੂੰ ਜਪਿਆ ਹੈ ਉਨ੍ਹਾਂ ਦਾ ਮਨ ਮੋਨ ਹੋ ਗਿਆ ਹੈ। ਸੰਕਲਪਾਂ ਵਿਕਲਪਾਂ ਤੋਂ ਰਹਿਤ ਹੋ ਗਿਆ ਹੈ।



ਉਨ੍ਹਾਂ ਦੀ ਗਿਆਨ ਮੋਨ ਹੋ ਗਈ ਹੈ। (ਲਿਵ ਲਾਇ ਤਾਰ) (ਤਾਰ) ਨਾਮ ਓਅੰਕਾਰ ਦਾ ਹੈ। *ਤਾਰ ਤੁਰੀ ਆਦਿਕ ਦਸ ਨਾਮ ਓਅੰਕਾਰ ਦੇ ਹਨ। ਉਨ੍ਹਾਂ ਗੁਰਮੁਖਾਂ ਨੇ (ਤਾਰ) ◠ ਓਅੰਕਾਰ ਰੂਪ ਜੋ ਪ੍ਰਮੇਸ਼ਰ ਹੈ ਉਸ ਵਿਚ ਲਿਵ ਲਾ ਕੇ ਵਾ :- ੧ ਓ ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਵਿਚ ਲਿਵ ਲਾ ਕੇ ਮਨ ਦੇ ਸੰਕਲਪਾਂ, ਵਿਕਲਪਾਂ ਵਲੋਂ ਮੋਨਤਾ ਪਾਈ ਹੈ।

(ਕੁਦਰਤਿ ਕਵਣ; ਕਹਾ ਵੀਚਾਰੁ ॥) ਹੇ ਗੁਰਸਿਖ ! ਉਨ੍ਹਾਂ ਬ੍ਰਹਮ ਗਿਆਨੀਆਂ ਨੂੰ ਜਿੰਨੀ (ਕੁਦਰਤਿ) ਸ਼ਕਤੀ ਪ੍ਰਾਪਤ ਹੋਈ ਹੈ ਉਸ ਦਾ ਕਿਤਨਾ ਕੁ ਵੀਚਾਰ ਕਥਨ ਕਰੀਏ ਕਿਹਾ ਨਹੀਂ ਜਾਂਦਾ ?

(ਵਾਰਿਆ ਨ ਜਾਵਾ; ਏਕ ਵਾਰ ॥) ਜਿਨ੍ਹਾਂ ਨੇ ਮਹਾਰਾਜ ਸਾਹਿਬ ਜੀ ਦੇ ਨਾਮੁ ਨੂੰ ਜਪਿਆ ਹੈ ਉਨ੍ਹਾਂ ਤਤ ਬੇਤਿਆਂ ਨੂੰ ਜੋ ਅਨੰਦ ਪ੍ਰਾਪਤ ਹੋਇਆ ਹੈ ਉਸ ਦਾ ਇਕ (ਵਾਰ) ਰੋਮ ਮਾਤ੍ਰ ਭੀ (ਵਾਰਿਆ) ਵਰਨਣ (ਨ) ਨਹੀਂ ਕੀਤਾ (ਜਾਵਾ) ਜਾ ਸਕਦਾ।

ਪ੍ਰਸ਼ਨ :-ਸਿਖ ਵਲੋਂ ਬੇਨਤੀ ਹੈ। ਹੇ ਸਤਿਗੁਰੂ ਜੀ ਮੈਂ ਹੁਣ ਕਿਹੜਾ ਕਰਤਬ ਕਰਿਆ ਕਰਾਂ ?

ਉੱਤਰ :-(ਜੋ ਤੁਧੁ ਭਾਵੈ; ਸਾਈ ਭਲੀ ਕਾਰ ॥) ਹੇ ਸਿਖ! ਤੈਨੂੰ ਕਰਮ, ਉਪਾਸ਼ਨਾ, ਗਿਆਨ, ਅਨਭਉ ਪ੍ਰਕਾਸ਼ ਸਭ ਦਸ ਦਿਤੇ ਹਨ। ਜੋ ਤੈਨੂੰ ਭਾਉਂਦਾ ਹੈ ਆਪਣੇ ਅਧਿਕਾਰ ਮੂਜਬ ਕਰ। 'ਕਵਨੁ ਸੁ ਦਾਤਾ ਲੇ ਸੰਚਾਰੇ ॥' ਕਿਹੜਾ ਦਾਤਾ ਹੈ ਜੋ ਤੈਨੂੰ ਵਾਹਿਗੁਰੂ ਦੀ ਪ੍ਰਾਪਤੀ ਕਰਵਾਵੇ ਤੂੰ ਆਪੇ ਕਰ ? ਤੇਰੇ ਤੇ ਵੇਦ ਸ਼ਾਸਤ੍ਰਾਂ ਦਾ ਕੋਈ ਦੰਡ ਨਹੀਂ ਹੈ।

(ਤੂ, ਸਦਾ ਸਲਾਮਤਿ ਨਿਰੰਕਾਰ ॥) ਜੇ ਤੂੰ ਪੁਛੇਂ ਕਿ ਮੇਰਾ ਕੀ ਸਰੂਪ ਹੈ ਤਾਂ ਦਸਦੇ ਹਾਂ ਸੁਣ। (ਤੂ) ਤੂ ਪਦ ਦਾ ਜੋ ਲਖ ਅਰਥ ਹੈ ਜੀਵ ਦਾ ਆਤਮਾ ਇਹ ਸਾਖੀ ਅਤੇ 'ਸਦਾ ਸਲਾਮਤਿ' ਜੋ ਈਸ਼ਰ ਹੈ ਉਸਦਾ ਆਤਮਾ ਸਾਖੀ ਦੋਵੇਂ 'ਨਿਰੰਕਾਰ' ਦਾ ਸਰੂਪ ਹੀ ਹੋ ਤੁਸੀਂ।

*ਇਹ ਦਸ ਨਾਮ ਆਰੰਭ ਵਿਚ ੧ਓਅੰਕਾਰ ਦੇ ਅਰਥਾਂ ਵਿਚ ਲਿਖੇ ਹੋਏ ਹਨ।

# ਅਠਾਰ੍ਹਵੀਂ ਪਉੜੀ ਪ੍ਰਾਰੰਭ

**ਅਸੰਖ ਮੂਰਖ; ਅੰਧ ਘੋਰ ॥ ਅਸੰਖ ਚੋਰ; ਹਰਾਮ ਖੋਰ ॥ ਅਸੰਖ ਅਮਰ; ਕਰਿ ਜਾਹਿ ਜੋਰ ॥ ਅਸੰਖ ਗਲ ਵਢ; ਹਤਿਆ ਕਮਾਹਿ॥ ਅਸੰਖ ਪਾਪੀ; ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ; ਕੂੜੇ ਫਿਰਾਹਿ ॥ ਅਸੰਖ ਮਲੇਛ; ਮਲੁ ਭਖਿ ਖਾਹਿ ॥ ਅਸੰਖ ਨਿੰਦਕ; ਸਿਰਿ ਕਰਹਿ ਭਾਰੁ॥ ਨਾਨਕੁ; ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ; ਏਕ ਵਾਰ ॥ ਜੋ ਤੁਧੁ ਭਾਵੈ; ਸਾਈ ਭਲੀ ਕਾਰ ॥ ਤੂ, ਸਦਾ ਸਲਾਮਤਿ; ਨਿਰੰਕਾਰ ॥੧੮॥**

**ਅਰਥ ੧ :–** ਪ੍ਰਸ਼ਨ :–ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਸਾਹਿਬ ਜੀ ! ਹੁਣ ਤਾਮਸੀ ਸ੍ਰਿਸ਼ਟੀ ਦਾ ਕਥਨ ਕਰੋ ਜੀ ?

**ਉੱਤਰ :–ਅਸੰਖ ਮੂਰਖ; ਅੰਧ ਘੋਰ :–** (ਅਸੰਖ) ਅਨਗਿਣਤ ਹੀ ਐਸੇ ਲੋਕ ਹਨ ਜਿਹੜੇ ਬਾਣੀ ਕਰਕੇ ਭਾਵ ਬੋਲਣ ਵਿਚ ਮੂਰਖ ਹਨ। ਘੋਰ ਭਿਆਨਕ ਕਠੋਰ ਫਿੱਕਾ ਬੋਲਦੇ ਹਨ । (ਅੰਧ) ਜਿਹੜੇ ਮਨ ਕਰਕੇ ਅੰਧੇ ਅਗਿਆਨੀ ਹਨ ਅਤੇ (ਘੋਰ) ਜਿਹੜੇ ਸਰੀਰ ਕਰਕੇ ਭਿਆਨਕ ਮਾਰ ਕੁਟ ਖੋਹਣ ਖਿੰਜਣ ਦੇ ਕਰਮ ਕਰਦੇ ਹਨ।

ਮੂਰਖ ਉਹ ਪੁਰਸ਼ ਹੁੰਦਾ ਹੈ ਜਿਸ ਨੂੰ ਅਕਲ ਆਪੋਂ ਨ ਆਵੇ ਪਰ ਜੇ ਸਮਝਾਈਏ ਤਾਂ ਆ ਜਾਵੇ। ਇਸ ਪ੍ਰਕਾਰ ਦੇ ਅਨਗਿਣਤ ਹੀ ਹਨ।

ਮੂਰਖ ਅੰਧ :–ਜਿਸ ਨੂੰ ਅਕਲ ਦਿੱਤੀ ਹੋਈ ਵੀ ਨਾ ਆਵੇ ਉਹ ਮੂਰਖ ਅੰਧ ਹੁੰਦਾ ਹੈ।

(ਮੂਰਖ ਅੰਧ ਘੋਰ) ਜਿਸ ਨੂੰ ਅਕਲ ਦੇਈਏ ਤੇ ਲਵੇ ਨਾ ਸਗੋਂ ਤਰਕ ਕਰੇ ਤੇ ਕਹੇ ਕਿ ਭਾਈ ਜੀ ! ਤੁਹਾਡੀ ਪੂਛ ਫੜਕੇ ਤਰ ਜਾਵਾਂਗੇ। ਭਾਈ ਜੀ ਨੂੰ ਤਾਂ ਪਸ਼ੂ ਬਣਾ ਲਵੇ ਤੇ ਆਪ ਆਦਮੀ ਬਣਿਆ ਰਹੇ । ਤੁਸੀਂ ਜਿਥੇ ਖੂਹ ਵਿਚ ਡਿਗੋਗੇ ਅਸੀਂ ਉਰੇ ਚਲ੍ਹੇ ਵਿੱਚ ਹੀ ਪੈ ਰਹਾਂਗੇ । ਇਉਂ ਜਿਹੜਾ ਤਰਕ ਕਰਨ ਵਾਲਾ ਮਨਮੁਖ ਹੈ ਉਹ 'ਮੂਰਖ ਅੰਧ ਘੋਰ' ਹੁੰਦਾ ਹੈ।

ਸੋ ਮਹਾਰਾਜ ਜੀ ਕਹਿੰਦੇ ਹਨ ਇਹੋ ਜਿਹੇ ਵੀ ਅਨਗਿਣਤ ਹੀ ਲੋਕ ਹਨ।



## ਸਾਖੀ ਮੂਰਖ ਅੰਧ ਘੋਰ

ਜਿਵੇਂ ਕਿਸੇ ਮੂਰਖ ਪੁਰਸ਼ ਨੇ ਆਪਣੇ ਪੁੱਤਰ ਨੂੰ ਕਿਹਾ ਕਿ ਜਾਹ ਪੁੱਤਰ ਫਲਾਣੇ ਦੇ ਘਰ ਪਰਚੌਣੀ ਅਫਸੋਸ ਕਰਿ ਆ । ਉਹ ਆਪਣਾ ਸੰਬੰਧੀ ਸੀ, ਗੁਜ਼ਰ ਗਿਆ ਹੈ। ਉਹ ਜਦੋਂ ਗਿਆ ਤਾਂ ਉਨ੍ਹਾਂ ਦੇ ਘਰ ਜਾ ਕੇ ਚੁੱਪ ਕੀਤਾ ਮੁੜ ਆਇਆ। ਪਿਉ ਨੇ ਪੁੱਛਿਆ ਕਿ ਪੁੱਤਰ ਤੂੰ ਕੋਈ ਗਲਬਾਤ ਵੀ ਕੀਤੀ ਸੀ? ਤਾਂ ਕਹਿਣ ਲੱਗਾ ਮੈਂ ਤਾਂ ਚੁੱਪ ਕਰਕੇ ਹੀ ਮੁੜ ਆਇਆ ਹਾਂ। ਫੇਰ ਦੂਜੇ ਪੁੱਤਰ ਨੂੰ ਸਿਆਣਾ ਜਾਣ ਕੇ ਭੇਜਿਆ। ਉਸ ਨੇ ਪਿਤਾ ਨੂੰ ਪੁਛਿਆ ਕਿ ਮੈਂ ਕੀ ਕਹਾਂ? ਉਸ ਨੇ ਕਿਹਾ ਜੋ ਲੋਕ ਕਹਿੰਦੇ ਹੋਣਗੇ ਉਹ ਤੂੰ ਕਹਿ ਦੇਈਂ। ਜਦੋਂ ਉਹ ਪਰਚੌਣੀ ਕਰਨ ਵਾਸਤੇ ਗਿਆ ਤਾਂ ਰਸਤੇ ਵਿਚ ਦੁਸ਼ਮਣ ਲੋਕ ਖੜੇ ਸਨ। ਉਹ ਆਪੋ ਵਿਚੀਂ ਕਹਿ ਰਹੇ ਸਨ, ਕਿ ਚੰਗਾ ਹੋ ਗਿਆ ਮਰ ਗਿਆ ਹੈ, ਟੇਂਟਾ ਮੁਕਿਆ। ਇਸਨੇ ਸੁਣਕੇ ਚੇਤੇ ਕਰ ਲਈ ਅਤੇ ਜਦੋਂ ਜਾਕੇ ਪਰਚੌਣੀ ਵਾਸਤੇ ਬੈਠਾ, ਕਹਿਣ ਲੱਗਾ ਚੰਗਾ ਹੋ ਗਿਆ, ਮਰ ਗਿਆ ਟੈਂਟਾ ਮੁੱਕ ਗਿਆ। ਮਗਰੋਂ ਲਹਿ ਗਿਆ ਤੰਗ ਕਰਦਾ ਹੁੰਦਾ ਸੀ। ਜਦੋਂ ਉਸਨੇ ਇਸ ਤਰਾਂ ਕਿਹਾ ਤਾਂ ਉਨ੍ਹਾਂ ਲੋਕਾਂ ਨੇ ਫੜ ਕੇ ਕੁੱਟਿਆ ਕਿ ਓਇ ਤੂੰ ਪਰਚੌਣੀ ਵਾਸਤੇ ਆਇਆ ਹੈਂ ? ਕਿ ਸਾਡਾ ਚਿੱਤ ਦੁਖੌਣ ਵਾਸਤੇ? ਅਫਸੋਸ ਦੀ ਥਾਂ ਤੇ ਖੁਸ਼ੀ ਮਨਾ ਰਿਹਾ ਹੈਂ। ਕੁੱਟ ਖਾ ਕੇ ਘਰ ਨੂੰ ਮੁੜ ਆਇਆ ਤੇ ਸਾਰੀ ਗੱਲ ਪਿਉ ਨੂੰ ਦੱਸੀ। ਸੁਣਕੇ ਉਸਦਾ ਪਿਤਾ ਆਪ ਗਿਆ ਅਤੇ ਜਾ ਕੇ ਕਹਿਣ ਲੱਗਾ ਜੀ ਮੇਰੇ ਪੁਤਰਾਂ ਨੂੰ ਕੋਈ ਅਕਲ ਨਹੀਂ ਸੀ ਉਹ ਮੂਰਖ ਸਨ। ਪਹਿਲਾ ਤਾਂ ਆਕੇ ਚੁੱਪ ਕੀਤਾ ਹੀ ਮੁੜ ਗਿਆ ਫੇਰ ਦੂਜੇ ਨੂੰ ਭੇਜਿਆ ਤਾਂ ਉਹ ਮੂਰਖ ਪੁਣੇ ਵਿੱਚ ਬੋਲ ਗਿਆ ਹੈ । ਹੁਣ ਅੱਗੋਂ ਜੇ ਕੋਈ ਤੁਹਾਡਾ ਮਰਿਆ ਤਾਂ ਮੈਂ ਆਪ ਤੁਹਾਡੇ ਆਊਂ। ਸੁਣਕੇ ਘਰ ਵਾਲਿਆਂ ਨੇ ਕਿਹਾ 'ਜਾਹ ਓਇ ਤੁਹਾਡਾ ਸਾਰਾ ਆਵਾ ਹੀ ਊਤ ਗਿਆ ਏ।'

ਇਸ ਪ੍ਰਕਾਰ ਜਿਹੜਾ ਪਹਿਲਾਂ ਗਿਆ ਸੀ ਉਹ ਮੂਰਖ ਸੀ । ਦੂਜਾ ਜਿਹੜਾ ਉਲਟ ਬੋਲਿਆ ਉਹ ਮੂਰਖ ਅੰਧ ਸੀ। ਤੀਜਾ ਉਨ੍ਹਾਂ ਦਾ ਪਿਓ ਮੂਰਖ ਅੰਧ ਘੋਰ ਸੀ। (ਅਸੰਖ) ਅਨਗਿਣਤ ਹੀ ਐਸੇ ਮੂਰਖ ਲੋਕ ਹਨ ਜਿਹੜੇ (ਅੰਧ) ਅੰਧਤਾਈ ਨੂੰ (ਘੋਰ) ਘੋਲਦੇ ਹਨ। ਹਜ਼ੂਰ ਮੂਰਖ ਦੇ ਲੱਖਣ ਕਰਦੇ ਹਨ। ਯਥਾ :–

'ਮੂਰਖ ਕੇ ਕਿਆ ਲੱਖਣ ਹੈ ਕਿਆ ਮੂਰਖ ਕਾ ਕਰਣਾ॥
ਮੂਰਖ ਓਹੁ ਜਿ ਮੁਗਧ ਹੈ ਅਹੰਕਾਰੇ ਮਰਣਾ॥' (ਅੰਗ ੯੫੩)

**ਅਸੰਖ ਚੋਰ; ਹਰਾਮ ਖੋਰ :–** ਅਨਗਿਣਤ ਹੀ ਲੋਕ ਚੋਰੀ ਕਰਨ ਵਾਲੇ

ਹਨ। ਅਨੇਕ ਪ੍ਰਕਾਰ ਦੀਆਂ ਚੋਰੀਆਂ ਕਰਦੇ ਹਨ। ਚੋਰੀ ਕਰਨ ਵਾਲਿਆਂ ਨੂੰ ਚਾਰ ਹਿਸਿਆਂ ਵਿਚ ਵੰਡਿਆ ਹੈ।

੧. ਧਨ ਦੇ ਚੋਰ :– ਜੋ ਕਿਸੇ ਦਾ ਧਨ ਚੋਰੀ ਚੁਕਦੇ ਹਨ।

'ਕਈ ਕੋਟਿ ਪਰ ਦਰਬ ਕਉ ਹਿਰਹਿ ॥' (ਅੰਗ ੨੭੫)

'ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥' (ਅੰਗ ੧੨੪੯)

'ਬਹੁ ਪਰਪੰਚੁ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥'

'ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥' (ਅੰਗ ੩੧੫)

'ਨਿਤ ਪ੍ਰਤਿ ਹਿਰਹਿ ਪਰਦਰਬੁ ਛਿਦ੍ਰ ਕਤ ਢਾਕੀਅਹਿ ॥' (ਅੰਗ ੧੩੬੨)

'ਚੋਰ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥' (੬੬੨)

'ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥' (੬੬੨)

'ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥' (ਅੰਗ ੧੫੬)

'ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥
ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥'(੧੦੨੦)

੨. ਮਨ ਦੇ ਚੋਰ :–ਜਿਹੜੇ ਐਬ ਗੁਨਾਹ ਕਰਕੇ ਮਨ ਅੰਦਰ ਲੁਕਾ ਕੇ ਰੱਖਦੇ ਹਨ। ਜੇ ਪੁਛੋ ਤਾਂ ਕਹਿੰਦੇ ਹਨ ਮੈਂ ਤਿਆਰ ਬਰ ਤਿਆਰ ਹਾਂ ਮੈਂ ਤਾਂ ਕੋਈ ਗਲਤੀ ਜਾਂ ਕੁਰਹਿਤ ਨਹੀਂ ਕੀਤੀ। ਇਉਂ ਝੂਠ ਬੋਲਣਾ ਉਪਰੋਂ ਸਚੇ ਬਣਦੇ ਹਨ। ਯਥਾ :–'ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥
ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮਰਾਇ ॥' (ਅੰਗ ੧੩੭੦)

ਆਦਮੀ ਜਿਹੜੇ ਕੀਤੇ ਗੁਨਾਹ ਉਨ੍ਹਾਂ ਨੂੰ ਲੁਕਾ ਕੇ ਰਖਣ ਦੀ ਚੋਰੀ ਕਰਦਾ ਹੈ ਪਰ ਜਦੋਂ ਧਰਮਰਾਜਾ ਨੇ ਹਿਸਾਬ ਕੀਤਾ ਤਾਂ ਉਸ ਵੇਲੇ ਅੰਤ ਨੂੰ ਸਾਰੇ ਪ੍ਰਗਟ ਹੋ ਜਾਣਗੇ। ਇਸ ਪ੍ਰਕਾਰ ਦੇ ਮਨ ਦੇ ਚੋਰ ਹੁੰਦੇ ਹਨ।

੩. ਭਜਨ ਸਿਮਰਨ ਵਲੋਂ ਚੋਰ :–ਜਿਹੜੇ ਪਰਮੇਸਰ ਦਾ ਨਾਮ ਨਹੀਂ ਜਪਦੇ ਉਹ ਵੀ ਚੋਰ ਹਨ। ਯਥਾ :–'ਨਾਮੁ ਦੁਰਾਇ ਚਲੈ ਸੋ ਚੋਰ ॥' (ਅੰਗ ੧੧੯੭)

'ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥' (ਅੰਗ ੧੩੨੮)

੪. ਕਵਿਤਾ ਦੇ ਚੋਰ :–ਜਿਹੜੇ ਕਿਸੇ ਹੋਰ ਦੀ ਕਵਿਤਾ ਲੈ ਕੇ ਨਾਮ ਆਪਣਾ ਪਾਉਂਦੇ ਹਨ। ਉਹ ਵੀ ਚੋਰ ਹਨ। ਕਈ ਪਾਪੀ ਲੋਕ ਠੱਗੀ ਮਾਰਨ ਵਾਸਤੇ ਆਪਣੀ ਕੱਚੀ ਕਵਿਤਾ ਲਿਖਕੇ ਉਸ ਵਿਚ ਗੁਰੂ ਨਾਨਕ ਸਾਹਿਬ ਦਾ ਨਾਮ ਲਿਖ ਕੇ ਸੰਗਤਾਂ ਨੂੰ ਭੁਲੇਖਾ ਪਾ ਕੇ ਭਰਮਾਉਂਦੇ ਹਨ ਜਿਵੇਂ 'ਆਪ ਦੀਆ ਸੋ ਦੂਧ



ਬਰਾਬਰ ਮਾਂਗ ਲੀਆ ਸੋ ਪਾਣੀ। ਖੋਹ ਲੀਆ ਸੋ ਰਕਤ ਬਰਾਬਰ ਕਹੁ ਨਾਨਕ ਨਿਰਬਾਣੀ।' ਇਸ ਤਰਾਂ ਚੋਰੀ ਕਰਦੇ ਹਨ। ਇਸ ਤੋਂ ਅਗੇ ਕਈ ਲੋਕ ਮਹਾਂ ਪਾਪੀ ਵੱਡੀ ਚੋਰੀ ਕਰਦੇ ਹਨ। ਜੋ ਧੁਰ ਕੀ ਬਾਣੀ ਦੀਆਂ ਪੰਗਤੀਆਂ ਪਿਛੋਂ ਆਪਣਾ ਨਾਮ ਲਿਖ ਕੇ ਆਪਣੀ ਕਵਿਤਾ ਸਿੱਧ ਕਰਨ ਦਾ ਪਾਪ ਕਰਦੇ ਹਨ ਜਾਂ ਬਾਣੀ ਦੀਆਂ ਪੰਗਤੀਆਂ ਪੜ੍ਹ ਕੇ ਉਨ੍ਹਾਂ ਦਾ ਗਲਤ ਅਰਥ ਆਪਣੀ ਪੂਜਾ ਕਰੌਣ ਦੇ ਮਤਲਬ ਨੂੰ ਸਿੱਧ ਕਰਨ ਲਈ ਸੰਗਤਾਂ ਨੂੰ ਪੜ੍ਹ ਕੇ ਸੁਣੌਂਦੇ ਹਨ। ਆਸਰਾ ਬਾਣੀ ਦਾ ਤੇ ਪੂਜਾ ਆਪਣੀ ਕਰੌਣ ਦੀ ਚੋਰੀ ਕਰਦੇ ਹਨ ਜਿਵੇਂ ਹਠੀ ਸਿੰਘ ਗਲਤੀ ਕਰਨ ਲੱਗੇ ਨੂੰ ਪਰਮ ਪੂਜ ਮਾਤਾ ਸੁੰਦਰ ਕੌਰ ਜੀ ਨੇ ਹਟਾਇਆ ਪਰ ਨਾ ਰੁਕਦਾ ਵੇਖ ਕੇ ਸਰਾਪ ਦਿਤਾ ਸੀ ਕਿ ਜਾਹ ਜੁਆਨੀ ਨਾ ਭੋਗੇਂ ਤਾਂ ਉਹ ਦੁਸ਼ਟ ਮਰਿਆ ਸੀ। ਅੱਜ ਵੀ ਇਹੋ ਜਿਹੇ ਭੁਲੇਖਿਆਂ ਤੋਂ ਸਾਵਧਾਨ ਰਹਿਣਾ ਜ਼ਰੂਰੀ ਹੈ। ਕਵੀਆਂ ਦੀ ਬਾਬਤ ਭੀ ਚਾਰ ਪ੍ਰਕਾਰ ਦੇ ਕਵੀ ਕਿਹਾ ਹੈ।

'ਏਕ ਕਵੀ ਹੈ ਭਾਰਜਾ ਏਕ ਕਵੀ ਹੈ ਪੂਤ ॥ ਏਕ ਕਵੀ ਹੈ ਮਿਤ੍ਰ ਬਰ ਏਕ ਕਵੀ ਅਵਧੂਤ' ॥ 'ਕੌਣ ਕਵੀ ਹੈ ਭਾਰਜਾ ਕੌਣ ਕਵੀ ਹੈ ਪੂਤ ? ਕੌਣ ਕਵੀ ਹੈ ਮਿਤ੍ਰ ਬਰ ਕੌਣ ਕਵੀ ਅਵਧੂਤ ?'

੧. ਕਾਵਿ ਚੁਰਾਏ ਭਾਰਜਾ :–ਜਿਹੜਾ ਕਿਸੇ ਦੀ ਕਵਿਤਾ ਚੁਰਾਉਂਦਾ ਹੈ ਉਹ ਇਸਤ੍ਰੀ ਕਵੀ ਹੈ।

੨. ਅਰਥ ਚੁਰਾਏ ਪੂਤ :–ਜਿਹੜਾ ਕਿਸੇ ਦੂਸਰੇ ਕਵੀ ਦਾ ਅਰਥ ਚੁਰਾ ਕੇ ਆਪਣੀ ਕਵਿਤਾ ਵਿਚ ਰਖੇ ਉਹ ਪੁਤ੍ਰ ਕਵੀ ਹੈ।

੩. ਦ੍ਰਿਸ਼ਟਾਂਤ ਚੁਰਾਏ ਮਿਤ੍ਰ ਬਰ :–ਜਿਹੜਾ ਕਿਸੇ ਦਾ ਦ੍ਰਿਸ਼ਟਾਂਤ ਚੁਰਾ ਕੇ ਆਪਣੀ ਕਵਿਤਾ ਵਿਚ ਰਖੇ ਉਹ ਮਿਤ੍ਰ ਕਵੀ ਹੈ।

੪. ਸੁਤੇ ਰਚੇ ਅਵਧੂਤ :–ਜਿਹੜਾ ਸੁਤੇ ਸੁਤੰਤਰ ਰਚੇ ਉਹ ਸੁੱਧ ਕਵੀ ਹੁੰਦਾ ਹੈ। ਇਉਂ ਕਵਿਤਾ ਦੇ ਤਿੰਨ ਤਰ੍ਹਾਂ ਦੇ ਚੋਰ ਹਨ। ਮਹਾਰਾਜ ਸਾਹਿਬ ਜੀ ਕਹਿੰਦੇ ਹਨ ਐਸੇ ਅਨਗਿਣਤ ਹੀ ਚੋਰੀਆਂ ਕਰਨ ਵਾਲੇ ਹਨ।

(ਹਰਾਮ ਖੋਰ) ਅਨਗਿਣਤ ਹੀ (ਹਰਾਮ) ਧਰਮ ਤੋਂ ਵਿਰੁਧ ਨਖਿੱਧ ਚੀਜ਼ਾਂ ਨੂੰ (ਖੋਰ) ਖਾਣ ਵਾਲੇ ਹਨ। ਕਿਸੇ ਨੂੰ ਮਾਰ ਕੇ ਖਾਣਾ ਪੀਣਾ, ਕਿਸੇ ਦਾ ਗਲ ਘੁਟ ਕੇ ਖੋਹ ਖਿੰਜ ਲੈਣਾ ਇਉਂ ਹਰਾਮ ਖਾਣ ਵਾਲੇ, ਪਾਪ ਕਰਨ ਵਾਲੇ ਵੀ ਅਨਗਿਣਤ ਹੀ ਹਨ। ਮੁਸਲਮਾਨਾਂ ਨੂੰ ਸੂਰ ਖਾਣਾ, ਹਿੰਦੂਆਂ ਤੇ ਸਿੱਖਾਂ ਨੂੰ ਗਊ ਦਾ ਮਾਸ, ਅਤੇ ਸਿੱਖ ਹੋਕੇ ਹਲਾਲ ਖਾਣਾ ਤੇ ਸ਼ਰਾਬ ਪੀਣਾ ਹਰਾਮ ਖੋਰੀਆਂ ਹਨ।

ਮੁਸਲਮਾਨ ਮਰੀ ਹੋਈ ਚੀਜ ਨੂੰ ਖਾਣ ਦਾ ਨਾਮ ਹਰਾਮ ਸਮਝਦੇ ਹਨ ਅਤੇ ਜੋ ਹਥੀਂ ਮਾਰ ਲੈਣ ਕੁੱਕੜੀ ਆਦਿ ਨੂੰ ਉਹ ਹਲਾਲ ਸਮਝਦੇ ਹਨ।

ਪਕਰਿ ਜੀਉ ਆਨਿਆ ਦੇਹ ਬਿਨਾਸੀ; ਮਾਟੀ ਕਉ ਬਿਸਮਿਲਿ ਕੀਆ ॥
ਜੋਤਿ ਸਰੂਪ ਅਨਾਹਤ ਲਾਗੀ; ਕਹੁ ਹਲਾਲ ਕਿਆ ਕੀਆ ॥ (ਅੰਗ ੧੩੫੦)

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਬਕਰਾ, ਛਤ੍ਰਾ ਕੁਕੜ ਆਦਿਕ ਜੀਵ ਪਕੜ ਕੇ ਲਿਆਂਦਾ ਉਸ ਦੀ ਦੇਹ ਨਾਸ ਕਰ ਦਿਤੀ ਅਤੇ ਮਿੱਟੀ ਦਾ ਬਿਸਮਿੱਲਾ ਕਰ ਦਿਤਾ। ਬਿਸਮਲਾ ਦਾ ਅਰਥ ਤਾਂ ਹੈ ਕਿ ਰੱਬ ਦਾ ਨਾਮ ਸ਼ੁਰੂ ਕਰਦਾ ਹਾਂ ਪਰ ਜੀਵਾਂ ਨੂੰ ਬਿਸਮਿਲਾ ਕਹਿ ਕੇ ਮਾਰਦੇ ਹੋ ਪਰ ਕਤਲ ਤਾਂ ਪੰਜ ਤੱਤਾਂ ਰਚਿੱਤ ਮਿੱਟੀ ਦੀ ਦੇਹ ਦਾ ਕੀਤਾ ਹਲਾਲ ਕੀ ਕੀਤਾ ? ਹਰਾਮ ਹੀ ਕੀਤਾ ਹੈ। ਮੁਰਦਾਰ ਹੀ ਖਾਧਾ ਹੈ। 'ਕੂੜੁ ਬੋਲਿ ਮੁਰਦਾਰੁ ਖਾਇ।'(ਅੰਗ ੧੪੦) 'ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥' (ਅੰਗ ੭੯੦)

ਜਿਹੜੇ ਹਰਾਮ ਖੋਰ ਪਾਪ ਜ਼ੁਲਮ ਠੱਗੀ ਝੂਠ ਨਾਲ ਧਨ ਇਕੱਠਾ ਕਰਕੇ ਵਿਚੋਂ ਪੁੰਨ ਦਾਨ ਕਰਨ ਤਾਂ ਬਾਕੀ ਦਾ ਧਨ ਹਲਾਲ ਨਹੀਂ ਬਣਦਾ ਹਰਾਮ ਹੀ ਰਹਿੰਦਾ ਹੈ ਜਿਸ ਬਾਰੇ ਹਜ਼ੂਰ ਫ਼ੁਰਮੌਂਦੇ ਹਨ "ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥ ਹਰਾਮ ਦੇ ਭਾਵ ਨਖਿੱਧ ਜਾਂ ਧਰਮ ਤੋਂ ਉਲਟ ਖਾਣੇ ਵਿਚ (ਮਾਰਣ) ਮਸਾਲਾ ਪਾ ਦੇਈਏ ਤਾਂ ਓਹ ਹਲਾਲ ਭਾਵ ਧਰਮ ਅਨੁਸਾਰ ਵੇਹਤ ਚੀਜ਼ ਤਾਂ ਨਹੀਂ ਬਣ ਜਾਂਦੀ।

ਸੋ (ਅਸੰਖ) ਅਨਗਿਣਤ ਹੀ ਚੋਰ, ਚੋਰੀ, ਠੱਗੀ ਬਲੈਕ, ਝੂਠ ਬੋਲ ਕੇ ਵੱਢੀ ਲੈ ਕੇ ਧਰਮ ਤੋਂ ਵਿਰੁਧ ਹਰਾਮ (ਖੋਰ) ਖਾਂਦੇ ਹਨ।

**ਅਸੰਖ ਅਮਰ; ਕਰਿ ਜਾਹਿ ਜੋਰ :**—ਅਨਗਿਣਤ ਹੀ ਐਸੇ ਜ਼ਾਲਮ ਹਨ ਜੋ (ਜੋਰ) ਤਾਕਤ, ਬਲ ਨਾਲ ਜਬਰਦਸਤੀ (ਅਮਰ) ਹੁਕਮ ਕਰਕੇ ਪ੍ਰਲੋਕ ਨੂੰ (ਜਾਹਿ) ਚਲੇ ਜਾਂਦੇ ਹਨ ਜਿਵੇਂ ਹਰਣਾਖਸ਼, ਕੈਰਵ, ਕਾਰੂੰ, ਕੰਸ ਆਦਿਕ ਹੋਏ ਹਨ। ਕਈ (ਅਮਰ) ਦੇਵਤਿਆਂ ਤੇ ਵੀ ਹੁਕਮ ਕਰ ਜਾਂਦੇ ਹਨ। ਜਿਵੇਂ ਰਾਵਣ ਨੇ ਦੇਵਤਿਆਂ ਨੂੰ ਆਪਣੇ ਹੁਕਮ ਵਿਚ ਵੱਸ ਕਰਕੇ ਰਖਿਆ ਸੀ। 'ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥' (ਅੰਗ ੪੮੧)।

**ਅਸੰਖ ਗਲ ਵਢ ਹਤਿਆ ਕਮਾਹਿ :**—ਅਣਗਿਣਤ ਐਸੇ ਹਨ ਜੋ ਲੋਕਾਂ ਦੇ ਗਲੇ ਵੱਢਣ ਦਾ ਪਾਪ ਕਮਾਉਂਦੇ ਹਨ। ਵਾ ਅਠਿਆਨੀ ਅਠਿਆਨੀ ਲੈ ਕੇ ਬੱਕਰੇ ਵੱਢ ਕੇ ਸਿਰੀਆਂ ਲਈ ਜਾਂਦੇ ਹਨ ਜਾਂ ਅੱਠ ਅੱਠ ਆਨੇ ਲੈ ਕੇ



ਪਸ਼ੂਆਂ ਦੇ ਠੇਕੇ ਲੈ ਕੇ ਗਲ ਹੀ ਵੱਢੀ ਜਾਂਦੇ ਹਨ। ਇਸ ਪ੍ਰਕਾਰ (ਹਤਿਆ) ਪਾਪ (ਕਮਾਹਿ) ਕਮਾਉਂਦੇ ਹਨ। ਵਾ :-(ਅਸੰਖ) ਅਨਗਿਣਤ ਹੀ ਐਸੇ ਲੋਕ ਹਨ ਜੋ ਕੋਈ ਨੇਕੀ ਦੀ ਗੱਲ ਕਰੇ ਤਾਂ (ਗਲ ਵਢ) ਗੱਲ ਨੂੰ ਵਿਚੋਂ ਹੀ ਵੱਢ ਦੇਣਾ ਉਸਦੀ ਮੰਨਣੀ ਹੀ ਨਾ। ਕਰਨ ਹੀ ਨਾ ਦੇਣੀ ਵਿਚੋਂ ਰੌਲਾ ਪਾਉਣ ਲਗ ਪੈਣਾ ਇਹ ਹੱਤਿਆ ਕਮਾਉਂਦੇ ਹਨ। ਵਾ :-ਕਿਸੇ ਦੇ ਸ਼ੁਭ ਕੰਮ ਸੁਧਾਰਦੇ ਨੂੰ ਵਿਗਾੜਨ ਵਾਲੇ ਲੋਕ, ਕੋਈ ਚੰਗੀ ਗੱਲ ਬਣਦੀ ਨੂੰ ਵਿਚੋਂ (ਵਢ) ਟੋਕਣ ਰੂਪ (ਹਤਿਆ) ਪਾਪ (ਕਮਾਹਿ) ਕਮਾਉਂਦੇ ਹਨ। ਜਿਵੇਂ ਕਿਸੇ ਦੇ ਮੁੰਡੇ ਦਾ ਮੰਗਣਾ ਹੋਣ ਲੱਗਾ। ਉਨ੍ਹਾਂ ਦੀ ਸ਼ਰੀਕਣੀ ਗੁਆਂਢਣ ਇਸਤ੍ਰੀ ਨੂੰ ਪਤਾ ਲੱਗਾ ਤਾਂ ਈਰਖਾ ਦੀ ਮਾਰੀ ਹੋਈ ਉਨ੍ਹਾਂ ਦੇ ਘਰ ਅੱਗ ਲੈਣ ਦੇ ਬਹਾਨੇ ਆਈ ਉਸ ਵੇਲੇ ਠੀਕ ਤਿਆਰੀ ਸੀ ਤਾਂ ਝੂਠ ਬੋਲਦੀ ਹੋਈ ਕਹਿਣ ਲੱਗੀ ਚੰਗਾ ਹੋਇਆ 'ਜਿਵੇਂ ਮੁੰਡੇ ਦੀ ਮੰਗਣੀ ਹੋ ਗਈ ਹੈ ਉਵੇਂ ਮਿਰਗੀ ਵੀ ਹਟ ਜਾਊ। ਮਿਰਗੀ ਦੀ ਬੀਮਾਰੀ ਦਾ ਸ਼ੱਕ ਪੈਣ ਤੋਂ ਉਸ ਦਾ ਮੰਗਣਾ ਹੋਣੋ ਰਹਿ ਗਿਆ। ਇਸ ਪ੍ਰਕਾਰ ਕਿਸੇ ਚੰਗੇ ਕੰਮ ਵਿਚ ਫਰਕ ਪਾ ਦੇਣਾ ਇਹ ਵੀ ਹਤਿਆ ਹੈ। ਵਾ :-ਸੰਤਾਂ ਦੀ ਨਿੰਦਿਆ ਕਰਨ ਵਾਲੇ ਮਹਾਂ ਹਤਿਆਰੇ ਹਨ।

'ਸੰਤ ਕਾ ਨਿੰਦਕੁ ਮਹਾ ਹਤਿਆਰਾ ॥' (ਅੰਗ ੨੮੦)

**ਅਸੰਖ ਪਾਪੀ; ਪਾਪੁ ਕਰਿ ਜਾਹਿ :**—ਅਨਗਿਣਤ ਹੀ ਐਸੇ ਲੋਕ ਹਨ ਜਿਹੜੇ 'ਪਾਪੀ' 'ਪਾਪੁ'* ਕਰ ਕਰ ਕੇ ਨਰਕਾਂ ਨੂੰ ਜਾਂਦੇ ਹਨ। ਉਨ੍ਹਾਂ ਨੇ ਹਰ ਵਕਤ ਪਾਪ, ਔਗੁਣ, ਕੁਕਰਮ ਕਰਨ ਤੇ ਹੀ ਲੱਕ ਬੰਨ੍ਹਿਆ ਹੋਇਆ ਹੈ।

---

*ਮਹਾਭਾਰਤ ਵਿਚ ਦਸ ਪਾਪ ਲਿਖੇ ਹਨ :—(੧) ਹਿੰਸਾ (੨) ਚੋਰੀ (੩) ਪਰਇਸਤ੍ਰੀ ਗਮਨ (੪) ਝੂਠ (੫) ਕੌੜਾ ਬੋਲ (੬) ਚੁਗਲੀ (੭) ਵਾਇਦੇਖਿਲਾਫੀ (੮) ਬੁਰਾ ਚਿਤਵਣਾ (੯) ਬੇਰਹਿਮੀ, (੧੦) ਪੁੰਨ ਦਾਨ ਆਦਿ ਕਰਕੇ ਉਸਦੇ ਫਲ ਦੀ ਕਾਮਨਾ ਕਰਨੀ। ਮਨੂੰ ਸਿਮ੍ਰਿਤੀ ਦੇ ੧੧ਵੇਂ ਅਧਯਾਯ ਦੇ ਸਲੋਕ ੫੪ ਵਿਚ ਪੰਜ ਮਹਾਂ ਪਾਪ ਲਿਖੇ ਹਨ :- ਬ੍ਰਹਮਹਤਯਾ, ਸ਼ਰਾਬ ਪੀਣੀ, ਚੋਰੀ, ਗੁਰੂ ਦੀ ਇਸਤ੍ਰੀ ਭੋਗਣੀ, ਇਨ੍ਹਾਂ ਪਾਪੀਆਂ ਦੇ ਨਾਲ ਮੇਲ ਕਰਨਾ ਉਹ ਵੀ ਪਾਪੀ ਹੈ।

ਸਿਮ੍ਰਿਤੀਆਂ ਵਿਚ ਵੀ ਦਸ ਪਾਪ ਹੀ ਲਿਖੇ ਹਨ:—੧. ਚੋਰੀ, ੨. ਵੇਦਵਿਧੀ ਬਿਨਾਂ ਕੀਤੀ ਹਿੰਸਾ ੩ ਪਰਇਸਤ੍ਰੀ ਗਮਨ, ਇਹ ਤਿੰਨ ਸਰੀਰਕ ਪਾਪ ਹਨ। ੪. ਕੌੜਾ ਬੋਲਣਾ, ੫. ਝੂਠ ੬. ਚੁਗਲੀ ਅਤੇ ੭. ਬੇਮੇਲ ਬਕਬਾਦ, ਇਹ ਚਾਰ ਬਾਣੀ ਦੇ ਪਾਪ ਹਨ। ੮. ਦੂਜੇ ਦਾ ਧਨ ਮਾਲ ਲੈਣ ਦਾ ਖਿਆਲ। ੯. ਕਿਸੇ ਦਾ ਬੁਰਾ ਚਿਤਵਨਾ, ੧੦. ਝੂਠਾ ਕਲੰਕ ਲਾਉਣ ਦੀ ਗੌਂਦ। ਇਹ ਤਿੰਨ ਮਾਨਸਿਕ ਪਾਪ ਹਨ। [ਬਾਕੀ ਦੇਖੋ ਫੁਟ ਨੋਟ ਸਫਾ ੪੦੬ ਦੇ ਹੇਠ]

ਗੁਰੂ ਕੀ ਬਾਣੀ ਵਿਚ ਇਹ ਪਾਪ ਮੰਨੇ ਹਨ :– ਯਥਾ :–

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥

ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਮਾਨੁ ॥' (ਅੰਗ ੧੪੧੩)

ਯਥਾ :–'ਪਾਪ ਕਰਹਿ ਪੰਚਾ ਕੇ ਬਸਿ ਰੇ ॥ ਤੀਰਥ ਨਾਇ ਕਹਹਿ ਸਭਿ ਉਤਰੇ ॥ ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮਪੁਰਿ ਬਾਂਧਿ ਖਰੇ ਕਾਲੰਕ ॥' (੧੩੪੮) 'ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ ॥ ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ' ॥ (ਅੰਗ ੧੪੨੫) 'ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ ॥ ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥' (ਅੰਗ ੯੩੫) 'ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥ ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥' (ਅੰਗ ੫੪੬) 'ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥ ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥' (ਅੰਗ ੧੦੧੯)

**ਅਸੰਖ ਕੂੜਿਆਰ; ਕੂੜੇ ਫਿਰਾਹਿ :–**(ਅਸੰਖ) ਅਨਗਿਣਤ ਹੀ ਐਸੇ ਆਦਮੀ ਹਨ, ਜਿਹੜੇ (ਕੂੜਿਆਰ) ਝੂਠ ਦੀ ਪ੍ਰਾਪਤੀ ਵਾਲੇ ਭਾਵ ਝੂਠ ਬੋਲਣ ਵਾਲੇ (ਕੂੜੇ) ਕੂੜਿਆਂ ਕੰਮਾਂ, ਭੈੜਿਆਂ ਕੰਮਾਂ ਵਿਚ ਲਗੇ (ਝੂਠੀਆਂ ਗਵਾਹੀਆਂ ਆਦਿ ਦੇਣ ਵਿਚ) (ਫਿਰਾਹਿ) ਤੁਰੇ ਫਿਰਦੇ ਹਨ। ਕਹਿੰਦੇ ਹਨ ਸੱਚ ਤਾਂ ਸਾਨੂੰ ਫਲਦਾ ਹੀ ਨਹੀਂ, ਝੂਠੀ ਉਗਾਹੀ ਦੇ ਕੇ ਵੱਢੀ ਲਵਾਂਗੇ।' 'ਲੈ ਕੇ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥' (ਅੰਗ ੧੦੩੨) ਅਨਗਿਣਤ ਹੀ ਐਸੇ (ਕੂੜਿਆਰ) ਝੂਠ ਵਾਲੇ ਕੂੜੇ ਪੁਰਖ ਟੇਢੀਆਂ ਜੂਨਾਂ ਵਿਚ ਫਿਰਦੇ ਹਨ। ਵਾ :–ਕੂੜੇ ਵਿਕਾਰਾਂ ਵਿਚ ਫਿਰਦੇ ਹਨ। ਵਾ :–ਅਨਗਿਣਤ ਝੂਠ ਬੋਲਣ ਵਾਲੇ ਝੂਠੇ ਪੁਰਸ਼ਾਂ ਨਾਲ ਹੀ ਫਿਰਦੇ ਹਨ । ਵਾ :–ਝੂਠ ਹੀ ਬੋਲਦੇ

---

(ਸਫ਼ਾ ੪੦੫ ਦੇ ਫੁਟ ਨੋਟ ਦੀ ਬਾਕੀ)

ਬਾਈਬਲ ਵਿਚ ਸੱਤ ਪਾਪ ਇਹ ਲਿਖੇ ਹਨ :-੧. ਅਭਿਮਾਨ ੨. ਵਿਭਚਾਰ, ੩. ਈਰਖਾ ੪. ਕ੍ਰੋਧ ੫. ਲੋਭ ੬. ਜੀਭਰਸ (ਖਾਣ ਦਾ ਲਾਲਚ) ੭. ਆਲਸ।

ਗੁਰਮੱਤ ਵਿਚ :– ੧. ਕਰਤਾਰ ਤੋਂ ਵਿਮੁਖਤਾ, ੨. ਸ਼ੁਭ ਉੱਦਮ ਦਾ ਤਿਆਗ ੩. ਕਿਸੇ ਦਾ ਦਿਲ ਦੁਖਾਉਣਾ, ਤਿੰਨ ਉਗਰ ਪਾਪ ਹਨ।

ਰਹਿਤਨਾਮਿਆਂ ਅਨੁਸਾਰ :– ੧. ਮੁੰਡਨ (ਕੇਸ ਮੁੰਨਣੇ), ੨. ਵਿਭਚਾਰ (ਪਰਇਸਤ੍ਰੀ ਗਮਨ), ੩. ਤਮਾਕੂ ਦਾ ਸੇਵਨ, ੪. ਕੁੱਠਾ ਖਾਣਾ (ਮਾਸ ਖਾਣਾ), ੫. ਸ਼ਰਾਬ ਪੀਣੀ। ਇਹ ਮਹਾ ਪਾਪ ਹਨ।



ਫਿਰਦੇ ਹਨ। ਝੂਠ ਦੇ ਬਰਾਬਰ ਕੋਈ ਪਾਪ ਨਹੀਂ। ਕਹਾਵਤ ਹੈ 'ਝੂਠ ਮਾਰੇ ਜਾ ਜੂਠ ਮਾਰੇ।' ਸੋ ਗੁਰ ਫ਼ੁਰਮਾਣ ਹੈ :–'ਬੋਲੀਐ ਸਚੁ ਧਰਮੁ; ਝੂਠੁ ਨ ਬੋਲੀਐ ॥' ਮੂਲੇ ਦੀ ਘਰ ਵਾਲੀ ਨੇ ਝੂਠ ਬੋਲਿਆ ਕਿ ਉਹ ਘਰ ਨਹੀਂ ਕਿਨੀਆਂ ਜੂਨਾਂ ਵਿਚ ਮੂਲੇ ਨੂੰ ਫਿਰਨਾ ਪਿਆ।

**ਅਸੰਖ ਮਲੇਛ; ਮਲੁ ਭਖਿ ਖਾਹਿ :–**ਅਨਗਿਣਤ ਹੀ ਜੋ ਪਰਾਇਆ ਹੱਕ ਰੂਪ (ਮਲੁ) ਮੈਲ (ਭਖਿ) ਖਾਣ ਵਾਲੇ (ਖਾਹਿ)ਖਾਂਦੇ ਹਨ, ਉਹ ਮਲੇਛ ਹਨ।

'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥' (ਅੰਗ ੧੪੧)

'ਮਲ ਇਛਤੀ ਮਲੇਛਾ' ਮੈਲ ਦੀ ਇੱਛਾ ਜਿਨ੍ਹਾਂ ਅੰਦਰ ਹੈ ਉਹ ਮਲੇਛ ਹਨ। ਗਿਲਜੇ ਮਲੇਛ ਹਨ ਵਾ :–ਸਮੁਚਾ ਤੁਰਕਾਂ ਦਾ ਨਾਮ ਹੈ ਕਿਉਂਕਿ ਉਹ ਹਿੰਦੂਆਂ ਦੀਆਂ ਬਹੂ ਬੇਟੀਆਂ ਖੋਂਹਦੇ ਰਹੇ ਹਨ। 'ਮਲੇਛ ਭਾਖਿਆ ਗਹੀ॥'(ਅੰਗ ੬੬੩)

'ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥' (ਅੰਗ ੧੧੩੭)

ਛੇਵੇਂ ਪਾਤਸ਼ਾਹ ਜੀ ਨੂੰ ਜ਼ਹਿਰ ਦੇਣ ਵਾਲੇ ਨੂੰ ਕਿਹਾ ਹੈ। ਭਾਵੇਂ ਉਹ ਬ੍ਰਾਹਮਣ ਸੀ ਪਰ ਕੰਮ ਮਲੇਛਾਂ ਵਾਲਾ ਕੀਤਾ। ਜਿਵੇਂ ਚੰਡਾਲ ਜਾਤੀ ਵੀ ਹੈ ਪਰ ਕਰਮ ਦੇ ਕਰਨੇ ਕਰਕੇ ਵੀ ਨਾਮ ਪੈਂਦਾ ਹੈ। ਜਿਵੇਂ ਚੰਦੂ, ਝੂਠਾ ਨੰਦ ਆਦਿ ਚੰਡਾਲਾਂ ਦੀ ਗਿਣਤੀ ਵਿਚ ਹਨ। ਰਾਵਣ ਮੂਰਖ, ਭਭੀਖਨ ਭਗਤ, ਹਰਨਾਖਸ਼ ਦੁਸ਼ਟ(ਦੈਂਤ), ਪ੍ਰਹਿਲਾਦ ਭਗਤ ਆਦਿਕ ਨਾਮ, ਕਰਮ ਕਰਕੇ ਪਏ ਹਨ। 'ਸਾਧ ਕਰਮ ਜੋ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥ ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥' (ਦਸਮ ਅੰਗ ੪੮) (ਅਸੰਖ) ਅਨਗਿਣਤ ਹੀ ਮਲੇਛ ਹਨ ਅਤੇ ਅਸੰਖ ਹੀ (ਮਲੁ ਭਖਿ) ਆਪ ਦੀ ਮੈਲ ਭਖਨ ਵਾਲੇ ਜੈਨੀ ੪੦ ਦਿਨ ਫੱਟੇ ਤੇ ਪੈ ਕੇ (ਖਾਹਿ) ਖਾਂਦੇ ਹਨ। ਵਾ :–ਅਨਗਿਣਤ ਹੀ (ਮਲੁ ਭਖਿ) ਮੈਲ ਖਾਣ ਵਾਲੇ ਕੁਕੜ, ਸੂਰ ਤੇ ਮਛੀਆਂ ਆਦਿਕਾਂ ਨੂੰ (ਖਾਹਿ) ਖਾਂਦੇ ਹਨ। ਵਾ:– ਖਾਣ ਵਿਚ ਲੱਗੇ ਰਹਿੰਦੇ ਹਨ।

ਜਿਸ ਨੇ ਮੱਛੀ ਖਾ ਲਈ ਉਸ ਨੇ ਸਾਰਿਆਂ ਦਾ ਮਾਸ ਖਾ ਲਿਆ। ਕੋਹੜੀਆਂ ਦੇ ਮਾਸ ਨੂੰ ਵੀ ਮੱਛੀਆਂ ਖਾ ਜਾਂਦੀਆਂ ਹਨ । ਕੁੱਕੜ ਸਾਰਿਆਂ ਦੀ ਮੈਲ ਨੂੰ ਖਾਣ ਵਾਲਾ ਹੈ। ਕੁੱਕੜ ਦੇ ਸਾਹਮਣੇ ਨੱਕ ਵਿਚੋਂ ਰੇਸ਼ਾ ਕੱਢ ਕੇ ਸਿੱਟ ਦੇਵੇ ਉਸੇ ਵੇਲੇ ਖਾ ਜਾਂਦਾ ਹੈ। ਅਤੇ ਸੂਰ ਤਾਂ ਪਿੰਡ ਦੀਆਂ ਨਿਆਈਆਂ ਗੰਦਾ ਖਾ ਖਾ ਕੇ ਸਾਫ਼ ਕਰਦਾ ਰਹਿੰਦਾ ਹੈ।

ਇਹਨਾਂ (ਮਲੁ ਭਖਿ) ਮੈਲ ਖਾਣਿਆਂ ਨੂੰ (ਖਾਹਿ) ਖਾਣ ਵਾਲੇ ਹਨ।

(ਅਸੰਖ ਨਿੰਦਕ; ਸਿਰਿ ਕਰਹਿ ਭਾਰੁ) :--(ਅਸੰਖ) ਅਨਗਿਣਤ ਹੀ ਐਸੇ (ਨਿੰਦਕੁ) ਪੁਰਖ ਹਨ ਜੋ ਹਰ ਵਕਤ ਸਿਰ ਉਤੇ ਨਿੰਦਿਆ ਦਾ ਭਾਰ ਚੁਕੀ ਰਖਦੇ ਹਨ।

'ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥'(੧੧੪੫) ਚੋਰਾਂ, ਯਾਰਾਂ ਤੇ ਜੂਏ ਬਾਜਾਂ ਤੋਂ ਭੀ ਨਿੰਦਕ ਬੁਰੇ ਹਨ। ਉਹ ਅਣਹੋਇਆ ਪਾਪਾਂ ਦਾ ਭਾਰ ਆਪਣੇ ਸਿਰ ਉਤੇ ਰੱਖਣ ਵਾਲੇ ਹਨ। ਨਿੰਦਿਆ ਕਰ ਕਰ ਕੇ ਦੂਜਿਆਂ ਦੇ ਪਾਪਾਂ ਦਾ ਭਾਰ ਆਪਣੇ ਸਿਰ ਉਤੇ ਲਈ ਜਾਂਦੇ ਹਨ। ਯਥਾ :-

'ਅੰਤਰਿ ਲੋਭੁ ਫਿਰਹਿ ਹਲਕਾਏ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ॥'(੩੧੨)

## ਸਾਖੀ ਨਿੰਦਿਆ ਕਰਕੇ ਕੋਹੜੀ ਹੋਣਾ

ਸਾਧ ਸੰਗਤ ਜੀ ! ਇਕ ਰਾਜਾ ਸੀ। ਉਸਨੇ ਇਕ ਵਾਰ ਜੱਗ ਅਰੰਭ ਕੀਤਾ। ਤੇ ਬਹੁਤ ਸਾਰੇ ਪੰਡਿਤ ਆਦਿਕ ਸੱਦੇ। ਛੇ ਪ੍ਰਕਾਰ ਦੇ ਰਸਾਂ ਦੁਆਰਾ ਛੱਤੀ ਪ੍ਰਕਾਰ ਦੇ ਭੋਜਨ ਬਨਾਏ। ਜਿਸ ਵਕਤ ਭੋਜਨ ਬਣ ਰਹੇ ਸਨ ਉਸ ਵਕਤ ਇਕ ਇੱਲ ਜ਼ਹਿਰੀਲਾ ਸੱਪ ਚੁਕ ਕੇ ਉਡੀ ਜਾ ਰਹੀ ਸੀ। ਜਿਸ ਵਕਤ ਉਤੇ ਆਈ ਤਾਂ ਸੱਪ ਉਸਦੇ ਪੋਂਚੇ ਵਿਚੋਂ ਨਿਕਲ ਕੇ ਰਿੱਝਦੀ ਖੀਰ ਵਿਚ ਜਾ ਡਿਗਾ। ਉਸ ਵਕਤ ਲਾਂਗਰੀ ਪਾਸ ਨਾ ਹੋਣ ਕਰਕੇ ਕਿਸੇ ਨੂੰ ਵੀ ਸੱਪ ਦੇ ਡਿਗਣ ਦਾ ਨਾ ਪਤਾ ਲੱਗਾ। ਉਹ ਵਿਚੇ ਹੀ ਰਿੱਝ ਗਿਆ। ਜਦੋਂ ਪੰਗਤਾਂ ਬਿਠਾ ਕੇ ਲੰਗਰ ਵਰਤਾਇਆ। ਤਾਂ ਜਿਸ ਜਿਸ ਨੇ ਖੀਰ ਖਾਧੀ ਉਹ ਸਾਰੇ ਹੀ ਮਰ ਗਏ। ਬਹੁਤ ਸਾਰੇ ਬ੍ਰਾਹਮਣ ਤੇ ਸਾਧੂ ਆਦਿਕ ਮਰੇ ਵੇਖ ਕੇ ਰਾਜੇ ਦੇ ਮਨ ਅੰਦਰ ਖਿਆਲ ਆਇਆ, ਕਿ ਮੇਰੇ ਪਾਸੋਂ ਬੜਾ ਭਾਰੀ ਪਾਪ ਹੋ ਗਿਆ ਹੈ। ਜਿਸ ਕਰਕੇ ਨਰਕਾਂ ਵਿਚ ਜਾ ਪਵਾਂਗਾ ਤੇ ਫਿਰ ਨਿਕਲ ਨਹੀਂ ਸੱਕਾਂਗਾ, ਇਸ ਵਾਸਤੇ ਪਾਪ ਦਾ ਪ੍ਰਾਸਚਿਤ ਕਰਨ ਦੇ ਕਾਰਨ, ਰਾਜ ਭਾਗ ਤਿਆਗ ਕੇ ਵੈਰਾਗ ਧਾਰ ਕੇ ਜੰਗਲ ਵਿਚ ਤਪੱਸਿਆ ਕਰਨ ਚਲਾ ਗਿਆ। ਬਹੁਤ ਸਮਾਂ ਤਪੱਸਿਆ ਕੀਤੀ। ਇਕ ਦਿਨ ਰਾਜਾ ਸ਼ਹਿਰ ਵਿਚੋਂ ਭਿਖਿਆ ਮੰਗਣ ਗਿਆ। ਉਸ ਵਕਤ ਇਕ ਬ੍ਰਾਹਮਣੀ ਨੇ ਰਾਜੇ ਨੂੰ ਪਛਾਣ ਕੇ ਨਿੰਦਿਆ ਕੀਤੀ ਕਿ ਐਨੇ ਬ੍ਰਾਹਮਣ ਅਤੇ ਸਾਧੂ ਮਾਰ ਕੇ ਹੁਣ ਬੈਰਾਗੀ ਬਣ ਬੈਠਾ ਹੈ। ਜਦੋਂ ਨਿੰਦਿਆ ਕੀਤੀ ਤਾਂ ਉਸ ਨੂੰ ਕੋੜ੍ਹ ਹੋ ਗਿਆ ਤੇ ਉਹ ਕੋੜ੍ਹ ਨਾਲ ਹੀ ਮਰ ਗਈ। ਜੋ ਸੱਪ ਖੀਰ ਵਿਚ ਪਿਆ ਸੀ ਉਸਦਾ ਕਿਸੇ ਨੂੰ ਵੀ ਪਤਾ ਨਹੀਂ ਸੀ ਤੇ ਨਾ ਹੀ ਰਾਜੇ ਨੇ ਜਾਣ ਕੇ ਬ੍ਰਾਹਮਣ ਆਦਿਕ ਮਰਵਾਏ ਸਨ। ਅਚਨਚੇਤ ਮਰਨ ਕਰਕੇ ਅਜੇ ਉਹ ਪਾਪ ਕਿਸੇ ਨੂੰ ਨਹੀਂ ਸੀ



ਲੱਗਾ। ਨਾ ਹੀ ਲਾਂਗਰੀ ਨੂੰ ਤੇ ਨਾ ਹੀ ਰਾਜੇ ਨੂੰ। ਕਿਉਂਕਿ ਉਨ੍ਹਾਂ ਦਾ ਕੋਈ ਦੋਸ਼ ਨਹੀਂ ਸੀ। ਪਰ ਜਦੋਂ ਝੂਠੀ ਨਿੰਦਿਆ ਬ੍ਰਾਹਮਣੀ ਨੇ ਕੀਤੀ ਤਾਂ ਉਸ ਨੂੰ ਪਾਪ ਦਾ ਫਲ ਲੱਗਾ, ਤੇ ਉਹ ਕੋੜ੍ਹੀ ਹੋ ਕੇ ਮਰ ਗਈ। ਇਸ ਵਾਸਤੇ ਨਿੰਦਾ ਭੁਲ ਕੇ ਵੀ ਨਹੀਂ ਕਰਨੀ ਚਾਹੀਦੀ ਤੇ ਗੱਲ ਸੋਚ ਵਿਚਾਰ ਕੇ ਕਰਨੀ ਚਾਹੀਦੀ ਹੈ। ਨਿੰਦਕ ਆਪ ਵੀ ਦੁਖ ਭੋਗਦੇ ਹਨ ਅਤੇ ਕੁਲਾਂ ਨੂੰ ਵੀ ਦੁਖ ਭੁਗਤਾਉਂਦੇ ਹਨ। ਜਿਵੇਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ :-

'ਮਦਰਾ ਦਹਿਤਾ ਸਪਤ ਕੁਲ, ਭਾਂਗ ਦਹੇ ਤਨ ਏਕ॥
ਜਗਤ ਜੂਠ ਸਤ ਕੁਲ ਦਹੇ, ਨਿੰਦਾ ਦਹੇ ਅਨੇਕ॥'

ਸ਼ਰਾਬ ਪੀਣ ਵਾਲੇ ਦੀਆਂ ਸਤ ਕੁਲਾਂ ਨਾਸ ਹੁੰਦੀਆਂ ਹਨ। ਭਾਵ ਨਰਕਾਂ ਨੂੰ ਜਾਂਦੀਆਂ ਹਨ ਅਤੇ ਭੰਗ ਪੀਣ ਵਾਲੇ ਦਾ ਸਰੀਰ ਨਿਕਾਰਾ ਹੋ ਜਾਂਦਾ ਹੈ, ਨਾਸ ਹੋ ਜਾਂਦਾ ਹੈ। ਤਮਾਕੂ ਪੀਣ ਵਾਲੇ ਦੀਆਂ ਸੌ ਕੁਲਾਂ ਨਰਕ ਵਿਚ ਪੈਂਦੀਆਂ ਹਨ ਅਤੇ ਨਿੰਦਾ ਕਰਨ ਵਾਲੇ ਦੀਆਂ ਅਨਗਿਣਤ ਕੁਲਾਂ ਨਰਕ ਵਿਚ ਪੈਂਦੀਆਂ ਹਨ। ਇਸ ਵਾਸਤੇ ਨਿੰਦਾ ਭੁਲ ਕੇ ਵੀ ਨਾ ਕਰੇ। 'ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥ ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥'

ਨਿੰਦਾ :-ਹੋਣ ਤਾਂ ਕਿਸੇ ਵਿਚ ਗੁਣ ਪਰੰਤੂ ਆਪਣਾ ਪਰਤਾਪ ਵਧਾਉਣ ਵਾਸਤੇ ਉਨ੍ਹਾਂ ਨੂੰ ਦੂਸ਼ਨ ਰੂਪ ਕਥਨ ਕਰਨਾ। ਇਸ ਨੂੰ ਨਿੰਦਿਆ ਕਹਿੰਦੇ ਹਨ।

(ਸਿਰਿ ਕਰਹਿ ਭਾਰੁ) ਉਹ ਆਪਣੇ ਸਿਰ ਭਾਰ ਹੋ ਕੇ ਭਾਵ ਪੂਰਾ ਟਿੱਲ ਲਾ ਕੇ ਹਰ ਵਕਤ ਨਿੰਦਿਆ ਕਰਦੇ ਰਹਿੰਦੇ ਹਨ।

ਜਿਵੇਂ :-ਚੰਦੂ ਜਹਾਂਗੀਰ, ਬਾਦਸ਼ਾਹ ਦੇ ਪਾਸ ਪੰਜਵੇਂ ਪਾਤਸ਼ਾਹ ਜੀ ਦੀ ਨਿੰਦਾ ਕਰਨ ਵਿਚ ਲੱਗਾ ਰਹਿੰਦਾ ਸੀ ਅਤੇ ਪ੍ਰਿਥੀਆ ਵੀ ਪੰਜਵੇਂ ਪਾਤਸ਼ਾਹ ਜੀ ਦੀ ਨਿੰਦਾ ਕਰਨ ਵਿਚ ਲੱਗਾ ਰਹਿੰਦਾ, ਜਹਾਂਗੀਰ ਬਾਦਸ਼ਾਹ ਅਗੇ ਅਤੇ ਆਪਣੇ ਚੇਲਿਆਂ ਪਾਸ ਅਤੇ ਚੰਦੂ ਤੇ ਸੁਲਹੀ ਆਦਿ ਅੱਗੇ ਨਿੰਦਿਆ ਹੀ ਕਰਦਾ ਰਹਿੰਦਾ ਸੀ। ਸੁਲਹੀ ਤੇ ਸਲੱਬੀ ਅਥਵਾ ਪ੍ਰਿਥੀਆ ਤੇ ਸੁਲਹੀ ਐਵੇਂ ਗਏ। 'ਜੇ ਕੋਈ ਉਸਦਾ ਸੰਗੀ ਹੋਵੈ ਨਾਲੇ ਲਏ ਸਿਧਾਵੈ॥ ਅਣਹੋਂਦਾ ਅਜਗਰੁ ਭਾਰੁ ਉਠਾਏ ਨਿੰਦਕ ਅਗਨੀ ਮਾਹਿ ਜਲਾਵੈ॥' (ਅੰਗ ੩੭੩)। ਅਨਗਿਣਤ ਹੀ ਨਿੰਦਕਾਂ ਨੂੰ ਨਰਕ ਵਿਚ (ਸਿਰਿ ਭਾਰੁ) ਸਿਰ ਪਰਨੇ ਦੰਡ ਦੇਣ ਲਈ ਟੰਗਿਆ ਜਾਂਦਾ ਹੈ। ਵਾ:- ਮਾਤਾ ਦੇ ਗਰਭ ਵਿਚ ਸਿਰ ਭਾਰ ਕੀਤਾ ਜਾਂਦਾ ਹੈ, ਦੰਡ ਭੁਗਤਾਉਣ ਲਈ। 'ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ॥'(ਅੰਗ੭੦੬)

'ਨਿੰਦਕ ਮਾਰੇ ਤਤਕਾਲਿ ਖਿਨੁ ਟਿਕਨ ਨ ਦਿਤੇ॥ ਪ੍ਰਭ ਦਾਸ ਕਾ ਦੁਖੁ ਨ

ਵ ਸਕਹਿ ਫੜਿ ਜੋਨੀ ਜੁਤੇ ॥ ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥
ਦੁਖਿ ਲਗੈ ਬਿਲਲਾਣਿਆ ਨਰਕਿ ਘੋਰ ਸੁਤੇ ॥'

**ਨਾਨਕੁ; ਨੀਚੁ ਕਹੈ ਵੀਚਾਰੁ :**--ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਨੀਚ ਪੁਰਖਾਂ ਦਾ ਵਿਚਾਰ ਕਿਹਾ ਹੈ। ਤਾਮਸੀ ਸ੍ਰਿਸ਼ਟੀ ਜੋ ਨੀਵੇਂ ਕੰਮ ਕਰਨ ਵਾਲੇ, ਭੈੜੇ ਕੰਮ ਕਰਨ ਵਾਲੇ ਹਨ। ਉਨ੍ਹਾਂ ਦਾ (ਵੀਚਾਰੁ) ਨਿਰਨਾ ਕਿਹਾ ਹੈ। ਯਥਾ :-'ਮੈ ਕੀਤਾ ਨ ਜਾਤਾ ਹਰਾਮ ਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥ ਨਾਨਕ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥'(ਅੰਗ ੨੪)

ਪ੍ਰਸ਼ਨ :-ਸਿਧ ਕਹਿਣ ਲੱਗੇ ਹੇ ਸਤਿਗੁਰੂ ਜੀ ਤੁਸੀਂ ਉਨ੍ਹਾਂ ਨੂੰ ਰੋਕ ਆਓ ?

ਉੱਤਰ :-**ਵਾਰਿਆ ਨ ਜਾਵਾ;ਏਕ ਵਾਰ:**--ਹੇ ਭਾਈ ਅਸੀਂ ਤਾਂ ਇਕ (ਵਾਰ) ਵਾਰੀ ਵੀ (ਵਾਰਿਆ) ਵਰਜਣ (ਨ ਜਾਵਾ) ਨਹੀਂ ਜਾਂਦੇ ਕਿਉਂਕਿ ਉਹ ਕਹੇ ਤੋਂ ਇਕ ਵਾਰ ਵੀ ਨਹੀਂ ਰੁਕਦੇ। ਸਾਕਤ ਪੁਰਖ ਐਸੇ ਹਨ।
'ਛਾਡਿ ਕੁਚਰਚਾ ਆਨ ਨ ਜਾਨਹਿ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ।'(੩੩੨)
'ਰਹਨਿ ਨ ਗਣਿਕਾ ਵਾੜਿਅਹੁ ਵੇਕਰਮੀ ਲੱਠੇ ॥' (ਵਾਰ ੨੭ ਪਉੜੀ ੨)

ਅਸੀਂ ਉਨ੍ਹਾਂ ਨੂੰ ਰੋਕਣ ਵਾਸਤੇ ਕਾਹਨੂੰ ਜਾਣਾ ਹੈ ਇਕ ਵਾਰੀ ਭੀ ਨਹੀਂ ਰੋਕਦੇ। 'ਨਿੰਦਕੁ ਸੋ ਜੋ ਨਿੰਦਾ ਹੋਰੈ ॥'(ਅੰਗ ੩੩੯)

ਸਿਧਾਂ ਕਿਹਾ ਜੀ ਆਪ ਓਹਨਾਂ ਤੇ ਤਰਕ ਕਰਦੇ ਹੋ ?

ਕਹਿੰਦੇ ਨਹੀਂ ਭਾਣੇ ਵਿਚ ਪ੍ਰਸੰਨ ਰਹਿ ਕੇ ਇਉਂ ਕਹਿੰਦੇ ਹਾਂ।

**ਜੋ ਤੁਧੁ ਭਾਵੈ; ਸਾਈ ਭਲੀ ਕਾਰ:**--ਜੋ ਪਰਮੇਸਰ ਤੈਨੂੰ ਭਾਉਂਦੀ ਹੈ ਉਹ ਸਭ ਤੋਂ (ਭਲੀ) ਸ੍ਰੇਸ਼ਟ ਕਾਰ ਹੈ।

**ਤੂ, ਸਦਾ ਸਲਾਮਤਿ;ਨਿਰੰਕਾਰ:**--ਤੂੰ ਪਰਮੇਸ਼ਰ ਤਿੰਨਾਂ ਕਾਲਾਂ ਵਿਚ ਸਦਾ (ਸਲਾਮਤਿ) ਇਸਥਿਤ ਰਹਿਣ ਵਾਲਾ ਨਿਰੰਕਾਰ ਹੈਂ। ਇਸ ਪ੍ਰਕਾਰ ਗੁਰਮੁਖਾਂ ਨੇ ਨਿਸਚਾ ਕੀਤਾ ਹੈ।

**ਅਰਥ ੨ :**--ਪਹਿਲੇ ਪਾਤਿਸ਼ਾਹ ਜੀ ਨੇ ਸ੍ਰੀ ਕਰਤਾਰ ਪੁਰ ਸਾਹਿਬ ਜੀ ਵਿਚ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪ੍ਰਥਾਇ ਉਚਾਰਿਆ। ਇਸ ਅਰਥ ਵਿਚ ਜਪੁ ਸ਼ਬਦ ਪਹਿਲੀ ਪਉੜੀ ਵਿਚੋਂ ਲੈਣਾ।

(ਅਸੰਖ ਮੂਰਖ; ਅੰਧ ਘੋਰ ॥) ਜਿਨ੍ਹਾਂ ਗੁਰਮੁਖਾਂ ਨੇ (ਅਸੰਖ) ਪ੍ਰਮੇਸ਼ਰ ਨੂੰ



ਜਪਿਆ ਹੈ ਉਨ੍ਹਾਂ ਨੇ (ਮੂ+ਰਖ) (ਮੂ) ਮੂੰਹ ਆਦਿਕ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ (ਰਖ) ਰੱਖ ਲਿਆ ਹੈ। ਭਾਵ ਰੋਕ ਲਿਆ ਹੈ। ਉਹ ਐਵੇਂ ਬਕਵਾਸ ਕਰੀ ਜਾਣਾ, ਨਿੰਦਿਆ ਕਰੀ ਜਾਣੀ, ਝਗੜੇ ਪਾਈ ਰਖਣੇ, ਐਵੇਂ ਹਰ ਵਕਤ ਬੱਕਰੀ ਵਾਂਗ ਮੂੰਹ ਮਾਰੀ ਜਾਣਾ ਅਭੱਖ ਖਾਈ ਜਾਣਾ, ਇਉਂ ਨਹੀਂ ਕਰਦੇ। ਇਨ੍ਹਾਂ ਵਲੋਂ ਪ੍ਰਹੇਜ਼ ਰਖਦੇ ਹਨ। ਉਹ ਗੁਰਮੁਖ ਧਰਮ ਤੋਂ ਉਲਟ ਨਖਿਧ ਚੀਜ਼ ਮੂੰਹ ਕਰਕੇ ਨਹੀਂ ਖਾਂਦੇ। ਸੰਜਮ ਦਾ ਖਾਂਦੇ ਹਨ। ਜਿਵੇਂ ਭਾਈ ਗੁਰਦਾਸ ਜੀ ਨੇ ਉਚਾਰਿਆ ਹੈ :-

'ਥੋੜਾ ਸਵਣਾ ਖਾਵਣਾ; ਥੋੜਾ ਬੋਲਨ ਗੁਰਮਤਿ ਪਾਏ ॥' (ਵਾਰ ੨੯, ਪ: ੧੫)
'ਅਲਪ ਅਹਾਰ ਸੁਲਪ ਸੀ ਨਿੰਦ੍ਰਾ; ਦਯਾ ਛਿਮਾ ਤਨ ਪ੍ਰੀਤਿ ॥' (ਅੰਗ ੧੦੯)

(ਮੂਰਖ) ਮੂੰਹ ਆਦਿਕ ਸਾਰੀਆਂ ਇੰਦ੍ਰੀਆਂ ਨੂੰ ਹੀ ਰੋਕ ਕੇ ਰੱਖਿਆ ਹੈ। ਜ਼ਬਾਨ ਨਾਲ ਨਿੰਦਿਆ ਨਹੀਂ ਕਰਦੇ, ਨੇਤ੍ਰਾਂ ਨਾਲ ਬਿਗਾਨਾ ਰੂਪ ਨਹੀਂ ਦੇਖਦੇ, ਹੱਥਾਂ ਨਾਲ ਚੋਰੀ ਨਹੀਂ ਕਰਦੇ, ਪੈਰਾਂ ਨਾਲ ਕੁਸੰਗਤ ਵਿਚ ਨਹੀਂ ਜਾਂਦੇ।

'ਅੰਤਰਿ ਗੁਰੁ ਆਰਾਧਣਾ; ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ ॥' (ਅੰਗ ੫੧੭)

(ਅੰਧ) ਅੰਧਤਾਈ ਭਾਵ ਅਗਿਆਨਤਾਈ ਨੂੰ (ਘੋਰ) ਘੋਲ ਦਿਤਾ ਹੈ। ਨਾਸ ਕਰ ਦਿਤਾ ਹੈ।

(ਅਸੰਖ ਚੋਰ; ਹਰਾਮ ਖੋਰ ॥) ਜਿਨ੍ਹਾਂ ਗੁਰਮੁਖਾਂ ਨੇ (ਅਸੰਖ) ਪ੍ਰਮੇਸਰ ਨੂੰ ਜਪਿਆ ਹੈ ਉਨ੍ਹਾਂ ਨੇ ਉਸ ਪ੍ਰਮੇਸਰ ਨੂੰ ਬੁੱਧੀ ਰੂਪੀ (ਚੋਰ) ਚੋਲੇ ਵਿਚ ਪ੍ਰਾਪਤ ਕਰ ਲਿਆ ਹੈ। ਵਾ- ਉਨ੍ਹਾਂ ਨੇ ਬ੍ਰਹਮਾਨੰਦ ਨੂੰ (ਚੋਰ) ਚੋ ਲਿਆ ਹੈ, ਹਿਰਦੇ ਵਿਚ ਪ੍ਰਾਪਤ ਕਰ ਲਿਆ ਹੈ। (ਹਰਾਮ ਖੋਰ) ਅਤੇ ਉਨ੍ਹਾਂ ਨੇ ਹਰਾਮਤਾਈ ਨਿਖਿਧਪੁਣੇ ਨੂੰ ਖੋਰ ਦਿਤਾ ਹੈ ਭਾਵ ਮੇਟ ਦਿਤਾ ਹੈ। ਵਾ :-'ਹੁਕਾ ਹਜਾਮਤ ਹਲਾਲੋ ਹਰਾਮ।' (ਸ੍ਰੀ 'ਦਸਮ' ਫੋਕਟ ਕਬਿੱਤ ਸ੍ਵਯੇ) ਆਦਿਕ ਕੁਰਹਿਤਾਂ ਨੂੰ ਉਨ੍ਹਾਂ ਨੇ ਖੋਰ ਦਿਤਾ ਹੈ। ਅਭਾਵ ਕਰ ਦਿਤਾ ਹੈ।

(ਅਸੰਖ ਅਮਰ; ਕਰਿ ਜਾਹਿ ਜੋਰ ॥) ਜਿਨ੍ਹਾਂ ਗੁਰਮੁਖਾਂ ਨੇ (ਅਸੰਖ) ਪ੍ਰਮੇਸਰ ਦਾ ਨਾਮ ਜਪਿਆ ਹੈ ਉਨ੍ਹਾਂ ਦਾ ਉਸ ਪ੍ਰਮੇਸਰ ਨਾਲ (ਜੋਰ) ਜੋੜ ਹੋ ਗਿਆ ਹੈ ਭਾਵ ਉਨ੍ਹਾਂ ਦੇ ਚਿੱਤ ਦੀ ਬ੍ਰਿਤੀ ਪ੍ਰਮੇਸਰ ਨਾਲ ਜੁੜ ਗਈ ਹੈ। ਅਤੇ (ਜੋਰ) ਗਿਆਨ ਦੀ ਪ੍ਰਾਪਤੀ ਹੋ ਗਈ ਹੈ। ਉਹ ਗੁਰਮੁਖ ਇਸ ਦੁਨੀਆਂ ਵਿਚ ਆਪ ਵੀ ਅਮਰ ਹੋ ਜਾਂਦੇ ਹਨ ਅਤੇ ਹੋਰਨਾਂ ਅਨਗਿਣਤ ਜੀਵਾਂ ਨੂੰ ਭੀ (ਅਮਰ) ਮੁਕਤ (ਕਰਿ ਜਾਹਿ)ਕਰ ਜਾਂਦੇ ਹਨ,'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥'(ਅੰਗ ੨੯੫)

(ਅਸੰਖ ਗਲ ਵਢ; ਹਤਿਆ ਕਮਾਹਿ) ਜਿਨ੍ਹਾਂ ਗੁਰਮੁਖਾਂ ਨੇ (ਅਸੰਖ) ਪ੍ਰਮੇਸਰ ਦੇ ਜਾਪ ਨੂੰ (ਕਮਾਹਿ) ਕਮਾਇਆ ਹੈ। ਉਹਨਾਂ ਨੇ (ਹਤਿਆ)* ਦਾ ਗਲ ਵੱਢ ਦਿਤਾ ਹੈ। ਬਿਲਕੁਲ ਹੀ ਕਿਸੇ ਦਾ ਮਨ ਕਰਕੇ ਬੁਰਾ ਨਹੀਂ ਚਿਤਵਦੇ, ਬਾਣੀ ਕਰਕੇ ਕਿਸੇ ਨੂੰ ਕਤਲ ਕਰਨ ਲਈ ਨਹੀਂ ਕਹਿੰਦੇ, ਸਰੀਰ ਕਰਕੇ ਵੀ ਹੱਤਿਆ ਨਹੀਂ ਕਰਦੇ। ਇਸ ਪ੍ਰਕਾਰ ਉਨ੍ਹਾਂ ਨੇ ਹਤਿਆ ਕਰਨ ਦਾ ਗਲ ਹੀ ਵੱਢ ਦਿਤਾ ਹੈ। 'ਦੂਖੁ ਨ ਦੇਈ ਕਿਸੈ ਜੀਅ, ਪਤਿ ਸਿਉ ਘਰਿ ਜਾਵਉ ॥' (ਅੰਗ ੩੨੨)
'ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥' (ਅੰਗ ੫੬੬)

(ਅਸੰਖ ਪਾਪੀ; ਪਾਪੁ ਕਰਿ ਜਾਹਿ) ਜਿਨਾਂ ਗੁਰਮੁਖਾਂ ਨੇ (ਅਸੰਖ) ਪ੍ਰਮੇਸਰ ਦਾ ਨਾਮ ਜਪਿਆ ਹੈ ਉਨ੍ਹਾਂ ਨੇ (ਪਾਪੀ) (ਪਾ+ਪੀ) (ਪਾ) ਪਾ ਲਿਆ ਹੈ (ਪੀ) ਪਤੀ ਅਕਾਲ ਪੁਰਖ ਨੂੰ ਪਾ ਲਿਆ ਹੈ। ਜਿਵੇਂ :—
'ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥'(੧੯)

(ਪਾਪੁ ਕਰਿ ਜਾਹਿ) ਪੱਪੇ ਦੇ ਔਂਕੁੜ ਵਿਚੋਂ (ਉ) ਲੈਣਾ ਇਸ ਪ੍ਰਕਾਰ (ਪਾਪ ਉਕਰਿ ਜਾਹਿ) ਬਣਿਆ। (ਉੱਕਰੇ) ਨਾਮ ਜੜੇ ਜਾਣ ਦਾ ਹੈ ਅਤੇ ਕਢੇ ਭਾਵ ਪੱਟੇ ਜਾਣ ਦਾ ਵੀ ਹੈ। ਏਥੇ ਕੱਢਣ ਤੋਂ ਭਾਵ ਲੈਣਾ ਹੈ। ਜਿਹੜੇ ਪਾਪ ਹਿਰਦੇ ਵਿੱਚ ਕ੍ਰੋੜਾਂ ਜਨਮਾਂ ਦੇ ਇਕੱਠੇ ਹੋਏ ਸਨ ਉਹਨਾਂ ਨੂੰ ਉਨ੍ਹਾਂ ਨੇ ਜਿਵੇਂ ਕੋਈ ਚੀਜ਼ ਬਰਛੇ ਦੀ ਨੋਕ ਨਾਲ ਉੱਕਰ ਕੇ ਕੱਢ ਦੇਈਏ ਇਉਂ ਬਿਬੇਕ ਰੂਪੀ ਬਰਛੇ ਦੀ ਨੋਕ ਨਾਲ ਉੱਕਰ ਕੇ ਕੱਢ ਦਿਤੇ ਹਨ। ਖੁਰਚ ਕੇ ਕੱਢ ਦਿਤੇ ਹਨ।

ਵਾ :—ਜਿਵੇਂ ਸੰਖਮਰਮਰ ਵਿੱਚ ਕਾਲੇ ਅੱਖਰ ਉੱਕਰੇ ਹੋਏ ਹੁੰਦੇ ਹਨ ਇਉਂ ਜਿਹੜੇ ਪਾਪ ਅੰਦਰ ਉੱਕਰੇ ਹੋਏ ਹਨ ਉਹ ਉਨ੍ਹਾਂ ਦੇ (ਜਾਹਿ) ਚਲੇ ਜਾਂਦੇ ਹਨ।

(ਅਸੰਖ ਕੂੜਿਆਰ; ਕੂੜੇ ਫਿਰਾਹਿ) (ਅਸੰਖ) ਪ੍ਰਮੇਸਰ ਨੂੰ ਜਿਨ੍ਹਾਂ ਗੁਰਮੁਖਾਂ ਨੇ ਜਪਿਆ ਹੈ। ਉਨ੍ਹਾਂ ਨੂੰ ਪ੍ਰਮੇਸਰ ਦੀ (ਆਰ) ਪ੍ਰਾਪਤੀ ਹੋ ਗਈ ਹੈ ਵਾ ਜੋ (ਕੂੜਿਆਰ) ਝੂਠ ਬੋਲਣ ਵਾਲੇ ਸਨ। ਅਤੇ ਉਹ (ਕੂੜਿ) ਝੂਠ ਬੋਲਣ ਵਲੋਂ ਤੇ (ਕੂੜੇ) ਝੂਠੇ ਪੁਰਖਾਂ ਦੀ ਕੁਸੰਗਤ ਕਰਨ ਵਲੋਂ ਉਨ੍ਹਾਂ ਦਾ ਚਿੱਤ ਫਿਰ ਗਿਆ ਹੈ। ਉਹ ਝੂਠ ਨਹੀਂ ਬੋਲਦੇ। ਕੂੜੇ ਨਰਕ ਵਲੋਂ ਵੀ ਫਿਰ ਗਏ ਹਨ। ਨਰਕ ਵਿਚ ਨਹੀਂ ਪੈਂਦੇ।

(ਅਸੰਖ ਮਲੇਛ; ਮਲੁ ਭਖਿ ਖਾਹਿ ॥) ਜਿਨ੍ਹਾਂ ਗੁਰਮੁਖਾਂ ਨੇ (ਅਸੰਖ) ਪ੍ਰਮੇਸਰ ਦੇ ਨਾਮ ਨੂੰ (ਭਖਿ) ਉਚਾਰਨ ਕੀਤਾ ਹੈ ਉਨ੍ਹਾਂ ਨੇ ਮਲੇਛਤਾਈ ਦੀ (ਮਲੁ) ਮੈਲ,

---

*ਜੀਵਘਾਤ ਕਰਨਾ, 'ਬ੍ਰਾਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥'(੧੪੧੩) ਇਹ ਚਾਰ ਪ੍ਰਕਾਰ ਦੀ ਹੱਤਿਆ ਹੈ।



ਜੋ ਮਾਇਆ ਦੀ ਇੱਛਾ ਰੂਪੀ ਮੈਲ ਹੋਣੇ ਕਰਕੇ ਸੀ, ਤੇ ਕਾਮਾਦਿਕ ਦੀ ਇੱਛਾ ਰੂਪੀ ਮੈਲ, ਵਾ ਅਵਿਦਿਆ ਤੇ ਪਾਪਾਂ ਦੀ ਮੈਲ ਨੂੰ ਅਤੇ ਮਲੇਛ ਸੁਭਾ ਨੂੰ (ਖਾਹਿ) ਨਾਸ ਕਰ ਦਿਤਾ ਹੈ। ਅਤੇ ਉਹ ਗੁਰਮੁਖ ਅਸੰਖ ਪ੍ਰਮੇਸਰ ਦੇ ਨਾਮ ਨੂੰ ਜਪ ਕਰਕੇ ਉਸ ਦੇ ਅਨੰਦ ਨੂੰ (ਖਾਹਿ) ਖਾਂਦੇ ਹਨ, ਭੋਗਦੇ ਹਨ, ਮਾਣਦੇ ਹਨ।

(ਅਸੰਖ ਨਿੰਦਕ; ਸਿਰਿ ਕਰਹਿ ਭਾਰੁ ॥) (ਅਸੰਖ) ਪ੍ਰਮੇਸਰ ਨੂੰ ਜਿਨ੍ਹਾਂ ਗੁਰਮੁਖਾਂ ਨੇ (ਭਾਰੁ) ਭਾਲ ਲਿਆ ਹੈ ਹਿਰਦੇ ਦੇ ਅੰਦਰੋਂ ਵਾ ਜਿਨ੍ਹਾਂ ਨੇ (ਅਸੰਖ) ਪ੍ਰਮੇਸਰ ਨੂੰ ਜਪਿਆ ਹੈ ਉਹ (ਭਾਰੁ) ਅਧਿਸ਼ਟਾਨ ਦੀ ਪ੍ਰਾਪਤੀ ਵਾਲੇ ਹੋ ਗਏ ਹਨ ਅਤੇ ਉਹ (ਨਿੰਦਕੁ ਸਿਰਿ ਕਰਹਿ) ਨਿੰਦਕਾਂ ਨੂੰ ਤੇ ਨਿੰਦਿਆ ਨੂੰ ਇਕ ਸਿਰੇ, ਇਕ ਪਾਸੇ ਕਰ ਦਿੰਦੇ ਹਨ। ਆਪਣੇ ਹਿਰਦੇ ਦੇ ਨੇੜੇ ਵੀ ਉਨ੍ਹਾਂ ਨੂੰ ਨਹੀਂ ਰਹਿਣ ਦਿੰਦੇ। ਨਿੰਦਿਆ ਕਰਨ ਦਾ ਭਾਰ ਜੋ ਸਿਰ ਤੇ ਸੀ—'ਬਿਕਾਰ ਪਾਥਰ ਗਲਹਿ ਬਾਧੇ; ਨਿੰਦ ਪੋਟ ਸਿਰਾਇ ॥ ਮਹਾ ਸਾਗਰੁ ਸਮੁੰਦੁ ਲੰਘਨਾ; ਪਾਰਿ ਨ ਪਰਨਾ ਜਾਇ ॥' (ਅੰਗ ੧੦੦੧) ਇਸ ਭਾਰ ਨੂੰ ਵੀ ਆਪਣੇ ਸਿਰ ਤੋਂ ਪਾਸੇ ਕਰ ਦਿੰਦੇ ਹਨ। ਉਹ ਸੁਤੰਤ੍ਰ ਹੋ ਜਾਂਦੇ ਹਨ।

(ਨਾਨਕੁ ਨੀਚੁ ਕਹੈ ਵੀਚਾਰੁ ॥) ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਅਸੀਂ (ਨੀਚੁ) ਨਿੰਮ੍ਰਤਾ ਨਾਲ, ਵਾ ਡੂੰਘਾ ਵੀਚਾਰ ਪ੍ਰਮਾਰਥ ਦਾ, ਸਰੂਪ ਦੀ ਪ੍ਰਾਪਤੀ ਦਾ ਕਥਨ ਕਰਦੇ ਹਾਂ। ਵਾ :—ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਜਿਨ੍ਹਾਂ ਨੇ ਸਰੂਪ ਦੀ ਵੀਚਾਰ ਕੀਤੀ ਹੈ ਅਸੀਂ ਉਨ੍ਹਾਂ (ਨੀਚੁ) ਨਿੰਮ੍ਰਤਾ ਵਾਲਿਆਂ ਦੀ ਵਿਚਾਰ ਕਹੀ ਹੈ।

(ਵਾਰਿਆ ਨ ਜਾਵਾ; ਏਕ ਵਾਰ) ਉਨ੍ਹਾਂ ਤੱਤਬੇਤਿਆਂ ਦਾ ਇੱਕ (ਵਾਰ) ਰੋਮ ਮਾਤ੍ਰ ਵੀ (ਵਾਰਿਆ) ਵਰਨਣ ਕਥਨ ਨਹੀਂ ਕੀਤਾ ਜਾਂਦਾ ਹੈ।
'ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥' (੨੦੧)
'ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥' (ਅੰਗ ੭੪੯)

ਪ੍ਰਸ਼ਨ :—ਜਗਿਆਸੂ ਅਧਿਕਾਰੀ ਨੇ ਕਿਹਾ ਜੀ ਮੈਂ ਸਾਧਨ ਕੀ ਕਰਾਂ?

ਉੱਤਰ :—(ਜੋ ਤੁਧੁ ਭਾਵੈ; ਸਾਈ ਭਲੀ ਕਾਰ) ਹੇ ਅਧਿਕਾਰੀ! ਤੈਨੂੰ ਕਰਮ, ਉਪਾਸ਼ਨਾ, ਗਿਆਨ ਤਿੰਨੇ ਹੀ ਕਥਨ ਕਰ ਦਿਤੇ ਹਨ। ਹੁਣ ਆਪਣਾ ਆਪ ਅਧਿਕਾਰ ਵੇਖ ਜੋ ਤੈਨੂੰ ਭਾਉਂਦਾ ਹੈ ਓਹੋ ਕਾਰ ਕਰ, ਓਹੀ ਭਲੀ ਹੈ। ਜੇ ਵਿਕਾਰ ਫੁਰਦੇ ਹਨ ਤਾਂ ਨਿਸ਼ਕਾਮ ਕਰਮ ਕਰ, ਜੇ ਵਿਖੇਪ ਹੈ ਚਿੱਤ ਚੰਚਲ ਹੈ ਤਾਂ ਉਪਾਸ਼ਨਾ ਕਰ, ਜੇ ਅਵਰਨ ਹੈ ਤਾਂ ਗਿਆਨ ਦੀ ਪ੍ਰਾਪਤੀ ਵਾਲੇ ਸਾਧਨ ਕਰ।

(ਤੂ, ਸਦਾ ਸਲਾਮਤਿ; ਨਿਰੰਕਾਰ) 'ਤੂੰ' ਜੀਵ ਤੇ 'ਸਦਾ ਸਲਾਮਤਿ' ਈਸ਼ਰ

ਦੋਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ ਨਿਰੰਕਾਰ ਦਾ ਸਰੂਪ ਹੀ ਹੈ। ਜਿਸ ਤਰ੍ਹਾਂ ਘਟ ਤੇ ਮਟ ਦੀ ਛੋਟੇ ਤੇ ਵਡੇ ਦੀ ਉਪਾਧੀ ਛੱਡਕੇ ਦੋਹਾਂ ਵਿਚ ਆਕਾਸ਼ ਤਾਂ ਇਕੋ ਹੈ। ਜਿਸ ਤਰ੍ਹਾਂ ਬੂੰਦ ਤੇ ਸਾਗਰ ਵਿੱਚ ਪਾਣੀ ਤਾਂ ਇੱਕ ਹੀ ਹੈ। 'ਅਨਲ ਅਗਮ ਜੈਸੇ ਲਹਰਿ ਮਇਓ ਦਧਿ, ਜਲ ਕੇਵਲ ਜਲ ਮਾਂਹੀ ॥' (੬੫੭)

—o—

# ਉਨ੍ਹੀਵੀਂ ਪਉੜੀ ਪ੍ਰਾਰੰਭ

**ਅਸੰਖ ਨਾਵ; ਅਸੰਖ ਥਾਵ ॥ ਅਗੰਮ ਅਗੰਮ; ਅਸੰਖ ਲੋਅ ॥ ਅਸੰਖ ਕਹਹਿ; ਸਿਰਿ ਭਾਰੁ ਹੋਇ ॥ ਅਖਰੀ ਨਾਮੁ; ਅਖਰੀ ਸਾਲਾਹ ॥ ਅਖਰੀ; ਗਿਆਨੁ ਗੀਤ ਗੁਣ ਗਾਹ ॥ ਅਖਰੀ; ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ; ਸੰਜੋਗੁ ਵਖਾਣਿ ॥ ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ; ਤਿਵ ਤਿਵ ਪਾਹਿ ॥ ਜੇਤਾ ਕੀਤਾ; ਤੇਤਾ ਨਾਉ ॥ ਵਿਣੁ ਨਾਵੈ; ਨਾਹੀ ਕੋ ਥਾਉ ॥ ਕੁਦਰਤਿ ਕਵਣ; ਕਹਾ ਵੀਚਾਰੁ ॥ ਵਾਰਿਆ ਨ ਜਾਵਾ; ਏਕ ਵਾਰ ॥ ਜੋ ਤੁਧੁ ਭਾਵੈ; ਸਾਈ ਭਲੀ ਕਾਰ ॥ ਤੂ, ਸਦਾ ਸਲਾਮਤਿ; ਨਿਰੰਕਾਰ ॥੧੯॥**

**ਅਰਥ ੧ :—** ਪ੍ਰਸ਼ਨ :—ਸਿੱਧ ਕਹਿਣ ਲੱਗੇ ਕਿ ਹੇ ਗਰੀਬ ਨਿਵਾਜ ਜੀ! ਪਰਮੇਸਰ ਦੇ ਨਾਮ ਤੇ ਜਿਥੇ ਜਿਥੇ ਉਹ ਵਸਦਾ ਹੈ ਉਹ ਥਾਂ ਭੀ ਦੱਸੋ, ਕਿਤਨੇ ਕੁ ਹਨ?

ਉੱਤਰ :—**ਅਸੰਖ ਨਾਵ; ਅਸੰਖ ਥਾਵ :—** ਹੇ ਸਿੱਧੋ! ਪਰਮੇਸਰ ਦੇ ਨਾਮ (ਅਸੰਖ) ਅਨਗਿਣਤ ਹੀ ਹਨ।

ਯਥਾ :—'ਕਿਰਤਮ ਨਾਮ ਕਥੇ ਤੇਰੇ ਜਿਹਬਾ ॥' (ਅੰਗ ੧੦੮੩)

੧. ਜਾਤੀ, ੨. ਗੁਣ, ੩. ਕਿਰਿਆ, ੪. ਸਬੰਧ, ੫. ਵਿਅਕਤੀ ਕਰਕੇ



ਕਿਰਤਮ ਨਾਮ ਪੈਂਦੇ ਹਨ। ਜਿਵੇਂ ੧. ਜਾਤੀ ਕਰਕੇ ਰਘੁਵੰਸੀ, ਜਾਦਵਵੰਸੀ ਆਦਿ, ੨.(ਗੁਣ)ਰੰਗ ਕਰਕੇ ਸਿਆਮ ਸੁੰਦਰ ਆਦਿ, ੩. ਕਿਰਿਆ ਕਰਕੇ ਜਿਵੇਂ ਰੱਸੀ ਨਾਲ ਪੇਟ ਬਨ੍ਹੌਣ ਤੋਂ ਦਾਮੋਦਰ ਆਦਿ, ੪. ਸਬੰਧ ਕਰਕੇ ਸੀਆ ਪਤਿ, ਸ੍ਰੀ ਪਤਿ, ਨੰਦ ਕੋ ਨੰਦਨ, ੫. ਵਿਅੱਕਤੀ ਕਰਕੇ ਬਾਵਨਾਦਿਕ, ਸਹੰਸਰਨਾਮੇ ਵਿਚ ਅਨਗਿਣਤ ਹੀ ਨਾਮ ਕਹੇ ਹਨ। ਯਥਾ :—ਅਚੁਤ, ਪਰਮੇਸਰ, ਅੰਤਰਜਾਮੀ, ਮਧਸੂਦਨ, ਦਾਮੋਦਰ, ਰਿਖੀਕੇਸ, ਗੋਵਰਧਨਧਾਰੀ, ਧਰਣੀ-ਧਰ ਈਸ, ਬਨਵਾਲੀ, ਚੱਕ੍ਰਪਾਣਿ ਆਦਿ, ਸ੍ਰੀ ਜਾਪੁ ਸਾਹਿਬ ਜੀ ਵਿਚ ਬੇਅੰਤ ਨਾਮ ਕਹੇ ਹਨ। ਯਥਾ :—

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥ ਗੋਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥੯੪॥ ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥੯੫॥

'ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤ ॥'

'ਏਕ ਜੀਹ; ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ; ਅੰਤ ਨ ਜਾਨੈ ॥'

ਨਵਤਨ ਨਾਮ ਜਪੈ ਦਿਨੁ ਰਾਤੀ; ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥ (੧੦੮੩)

ਯਥਾ :—'ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥' (ਸ੍ਰੀ ਦਸਮ ਅੰਗ ੪੭) ਸ਼ੇਸ਼ਨਾਗ ਹੁਣ ਤਕ ਅਪਾਰ ਪਰਮੇਸਰ ਦਾ ਹਰ ਰੋਜ਼ ਹਜ਼ਾਰ ਨਵਾਂ ਨਾਮ ਉਚਾਰਦਾ ਹੈ। ਤਾਂ ਭੀ ਤੇਰੇ ਨਾਵਾਂ ਦਾ ਪਾਰਾਵਾਰ ਅੰਤ ਨਹੀਂ ਪਾ ਸਕਦਾ ਭਾਵ ਤੇਰੇ (ਅਸੰਖ) ਅਨਗਿਣਤ ਨਾਮ ਹਨ। ਪਰ 'ਸਤਿਨਾਮੁ ਤੇਰਾ ਪਰਾ ਪੂਰਬਲਾ ॥' ਹੈ।

**ਅਸੰਖ ਥਾਵ :—** ਉਸ ਦੇ ਵੱਸਣ ਵਾਲੇ (ਅਸੰਖ) ਅਨਗਿਣਤ ਹੀ (ਥਾਵ) ਥਾਂ ਮੰਨੇ ਹਨ। ਕੋਈ ਖੀਰ ਸਮੁੰਦ ਵਿਚ ਮੰਨਦਾ ਹੈ। ਕੋਈ ਬੈਕੁੰਠ ਵਿਚ ਮੰਨਦਾ ਹੈ ਹਿੰਦੂ ਕੇਵਲ 'ਦਖਨ ਦੇਸ ਹਰੀ ਕਾ ਬਾਸਾ ॥' ਮੰਨਦੇ ਹਨ। ਮੁਸਲਮਾਨ ਕੇਵਲ 'ਪਛਿਮਿ ਅਲਹ ਮੁਕਾਮਾ ॥' ਹੀ ਮੰਨਦੇ ਹਨ। ਯਥਾ :—'ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ, ਕਾਹੂ ਪਛਾਹ ਕੋ ਸੀਸ ਨਿਵਾਇਓ ॥' ਕੋਈ ਸਤਵੇਂ ਪਤਾਲ ਵਿਚ ਮੰਨਦਾ ਹੈ ਕੋਈ 'ਅਲਹੁ ਏਕੁ ਮਸੀਤਿ ਬਸਤੁ ਹੈ; ਅਵਰੁ ਮੁਲਖੁ ਕਿਸੁ ਕੇਰਾ ॥' (੧੩੪੯) ਮੰਨਦੇ ਹਨ ਕੋਈ ਉਸ ਨੂੰ ਇਕ ਦੇਸੀ ਮੰਨਦਾ ਹੈ। ਜੋਗੀ ਕੇਵਲ ਦਸਵੇਂ ਦੁਆਰ ਵਿਚ ਹੀ ਮੰਨਦੇ ਹਨ ਯਥਾ:—'ਜੋਗੀ ਸੁੰਨਿ ਧਿਆਵਨਿ੍ ਜੇਤੇ ਅਲਖ ਨਾਮੁ ਕਰਤਾਰੁ ॥ ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥ (ਅੰਗ ੪੬੫) ਕੋਈ ਕੈਲਾਸ਼ ਪਰਬਤ ਤੇ ਮੰਨਦਾ ਹੈ ਪਰ ਸਤਿਗੁਰਾਂ ਨੇ ਸਰਬ ਵਿਆਪੀ ਕਿਹਾ ਹੈ। ਯਥਾ :—'ਜਿਮੀਂ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥ ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥' (ਦਸਮ ਅੰਗ ੨੬)

ਕਿ ਸਰਬੱਤ੍ਰ ਦੇਸੈ ॥ ਕਿ ਸਰਬੱਤ੍ਰ ਭੇਸੈ ॥ 'ਘਟਿ ਘਟਿ ਮੈ ਹਰਿ ਜੂ ਬਸੈ; ਸੰਤਨ ਕਹਿਓ ਪੁਕਾਰਿ ॥' (ਅੰਗ ੧੪੨੬) ।

'ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥ (ਅੰਗ ੧੦੯੯)

'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ (ਅੰਗ ੪੬੩)

'ਸਭਨੀ ਥਾਂਈ ਰਵਿਆ ਆਪ' ॥ ਇਸ ਕਰਕੇ ਬੈਕੁੰਠ, ਬ੍ਰਹਮ ਲੋਕ, ਪਾਤਾਲ, ਸਮੁੰਦਰ, ਦੱਖਣ, ਪੱਛਮ ਚਾਰੇ ਕੂੰਟਾਂ, ਸਭ ਧਰਮ ਅਸਥਾਨਾਂ ਅਤੇ ਦਸਵੇਂ ਦੁਆਰ ਆਦਿਕ ਸਭਨਾਂ ਥਾਵਾਂ ਵਿਚ ਵਸਦਾ ਹੈ ਓਸ ਦੇ ਅਣਗਿਣਤ ਥਾਵ ਹਨ ਹੋਰ ਥਾਵ ਗੁਰਮਤਿ ਅਨੁਸਾਰ :-'ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥' (ਅੰਗ ੨੬੩) ਸਾਧੂਆਂ ਦੀ ਰਸਨਾਂ ਤੇ ਚਰਨਾਂ ਵਿਚ ਤੇ ਨੇਤ੍ਰਾਂ ਅਤੇ ਰਿਦੇ ਵਿਚ ਵਸਦਾ ਹੈ। ਜਥਾ :-'ਪ੍ਰੀਤਮੁ ਬਸਤ ਰਿਦ ਮਹਿ ਖੋਰ ॥' 'ਹਿਰਦੈ ਕਮਲ ਮਹਿ ਹਰਿ ਕਾ ਬਾਸ ॥' ਅਖੰਡਿਤ ਗੁਫਾ ਬ੍ਰਹਮ ॥ ਏਸੁ ਅੰਤਰ ਜੋਤੀਹ ਪੁਰਖਾ ॥' ਵੀ ਹੈ। 'ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥ (ਅੰਗ ੯੪) 'ਨਿਜ ਘਰ ਮੇਰੋ ਸਾਧ ਸੰਗਤ ਹੈ ਨਾਰਦ ਮੁਨ ॥ (ਭਾ: ਗੁਰਦਾਸ ਜੀ) 'ਸਿਖ ਪੰਚਨ ਮਹਿ ਮੇਰੋ ਬਾਸਾ ॥' ਸਤਿਗੁਰੂ ਛੇਵੇਂ ਪਾ: ਜੀ ਜਦੋਂ ਦਿਲੀ ਗਏ ਸੀ ਤਦੋਂ ਵਜੀਰ ਖਾਂ ਨੂੰ ਪੁੱਛਿਆ ਕਿ ਕਿਥੇ ਡੇਰਾ ਕਰੀਏ? ਤਾਂ ਓਸ ਨੇ ਸਰਧਾ ਭਾਵਨਾ ਨਾਲ ਕਈ ਥਾਂ ਦੱਸੇ। ਜਥਾ :-

ਸੁਨਤਿ ਖਾਨ ਕਰ ਜੋਰਿ ਉਚਾਰੀ। 'ਬਸਹੁ ਰਿਦੇ ਤੁਮ ਧਯਾਨ ਜੁ ਧਾਰੀ ॥<br>
ਜਹਿਂ ਸਤਿਸੰਗਿ ਪ੍ਰਭੁ ਗੁਨ ਗਾਵੈਂ। ਤਹਾ ਬਸਹੁ ਤੁਮ ਕੋ ਬਨਿ ਆਵੈ।<br>
ਸਿਮਰਹਿਂ ਸੰਤ ਰੂਪ ਅਬਿਨਾਸੀ। ਤਿਨ ਕੇ ਆਪ ਬਸਤਿ ਹੋ ਪਾਸੀ।<br>
ਨਗਰ ਸੁਧਾਸਰ ਸ੍ਰੀ ਹਰਿਮੰਦਰ। ਨਿਸ ਦਿਨ ਬਸਹੁ ਤਿਸੀ ਕੇ ਅੰਦਰ ॥੩੦॥<br>
ਜਿਨ ਕੇ ਸਦਾ ਸਤੇ ਗੁਨ ਲਹੇ। ਜਨੁ ਪ੍ਰੇਮੀ ਕੇ ਉਰ ਨਿਤ ਰਹੇ।<br>
ਜੋ ਮਾਨਹਿ ਭਾਣਾ ਕਰਤਾਰ। ਤਨੁ ਹੰਤਾ ਜੁਤਿ ਤਜੈ ਬਿਕਾਰ ॥੩੧॥<br>
ਸਰਲ ਸਧੀਰਜ ਉਰ ਕੇ ਹੇਰੇ। ਤਹਾਂ ਬਾਸ ਨਿਜ ਕਰਹੁ ਬਡੇਰੇ।<br>
ਸਤਿਗੁਰ ਸਬਦ ਸਦੀਪਕ ਜਾਗ। ਸਿਹਜਾ ਸਿੱਖਨ ਸੇਵ ਜੁ ਲਾਗ ॥੩੨॥<br>
ਸੱਤਿਨਾਮੁ ਸਿਮਰਨਿ ਲਿਵ ਮਹਾਂ। ਇਹ ਸੌਰਭ ਤੇ ਮਹਿਕਤ ਜਹਾਂ।<br>
ਪ੍ਰੇਮਾ ਭਗਤਿ ਸੁਖਦ ਜਹਿ ਪੌਨ। ਬਸਹੁ ਅਨੰਦ ਕਰਿ ਅਸ ਉਰ ਭੌਨ ॥੩੩॥

ਸੋ ਪਰਮੇਸਰ ਦੇ ਬੇਅੰਤ ਹੀ ਨਾਮ ਤੇ ਥਾਂ ਹਨ ਸਾਰੇ ਜਾਣੇ ਨਹੀਂ ਜਾ ਸਕਦੇ। ਜਥਾ :-'ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥

ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥' (ਅੰਗ ੫੩)



ਵਾ :-ਅਨਗਿਣਤ ਹੀ ਨਾਮ ਜਪਣ ਵਾਲੇ ਹਨ ਅਤੇ ਉਨ੍ਹਾਂ ਨੂੰ ਪ੍ਰਾਪਤ ਹੋਣ ਵਾਲੇ ਅਨਗਿਣਤ ਹੀ ਬੈਕੁੰਠ, ਬ੍ਰਹਮ ਲੋਕ ਆਦਿਕ ਥਾਂ ਹਨ।

**ਅਗੰਮ ਅਗੰਮ; ਅਸੰਖ ਲੋਅ :-**(ਅਗੰਮ) ਜਿਸ ਤਕ ਪਹੁੰਚ ਨ ਹੋਵੇ ਵਾ :-ਜਿਸ ਦੀ ਗਿਆਤ ਨ ਹੋਵੇ। (ਅਸੰਖ) ਗਿਣਤੀ ਤੋਂ ਰਹਿਤ ਜੋ ਪਰਮੇਸਰ ਹੈ ਉਹ ਸ਼ਾਸਤ੍ਰਾਂ ਕਰਕੇ ਅਗੰਮ ਹੈ, ਵੇਦਾਂ ਕਰਕੇ ਵੀ ਅਗੰਮ ਹੈ ਅਤੇ ਸਾਰਿਆਂ ਨੂੰ (ਲੋਅ) ਪ੍ਰਕਾਸ਼ ਕਰਨ ਵਾਲਾ ਹੈ। ਉਸ ਦੇ (ਲੋਅ) ਲੋਕ ਵੀ ਅਨਗਿਣਤ ਹੀ ਹਨ। ਵਾ :-ਪਰਮੇਸਰ ਦੇਵਤਿਆਂ ਕਰਕੇ ਅਗੰਮ ਹੈ, ਦੈਂਤਾਂ ਕਰਕੇ ਭੀ ਅਗੰਮ ਹੈ ਅਤੇ (ਲੋਅ) ਲੋਕਾਂ, ਮਨੁਖਾਂ ਕਰਕੇ ਵੀ(ਅਸੰਖ) ਅਨਗਿਣਤ ਹੈ। ਵਾ :-ਉਸ ਦੇ ਨਿਰਗੁਨ ਸਰੂਪ ਦੇ ਨਾਮ ਸਰਗੁਣ ਦੇ ਉਪਾਸ਼ਕਾਂ ਵਲੋਂ ਅਗੰਮ ਹਨ ਅਤੇ ਸਰਗੁਨ ਦੇ ਨਾਮ ਨਿਰਗੁਨ ਦੇ ਉਪਾਸ਼ਕਾਂ ਵਲੋਂ ਅਗੰਮ ਹਨ। (ਲੋਅ) ਲੋਕਾਂ ਮਨੁਖਾਂ ਤੋਂ ਵੀ ਉਸ ਦੇ ਨਾਮ (ਅਸੰਖ) ਅਨਗਿਣਤ ਹਨ। ਗਿਣੇ ਨਹੀਂ ਜਾਂਦੇ।

**ਅਸੰਖ ਕਹਹਿ; ਸਿਰਿ ਭਾਰੁ ਹੋਇ :-**(ਅਸੰਖ) ਅਨਗਿਣਤ ਹੀ (ਸਿਰਿ ਭਾਰੁ ਹੋਇ) ਸਿਰ ਦੇ ਭਾਰ ਭਾਵ ਸਿਰ ਪਰਨੇ ਹੋ ਹੋ ਕੇ ਕਪਾਲੀ ਆਸਣ ਲਾ ਲਾ ਕੇ ਵਾ :-(ਸਿਰਿ ਭਾਰੁ) ਉਲਟੇ ਲਮਕ ਲਮਕ ਕੇ ਆਪਣੇ ਪੈਰ ਬ੍ਰਿਛਾਂ ਨਾਲ ਬੰਨੁ ਬੰਨੁ ਕੇ ਵਾ :-(ਸਿਰਿ ਭਾਰੁ ਹੋਇ) ਮਾਤਾ ਦੇ ਗਰਭ ਵਿਚ ਸਿਰ ਦੇ ਭਾਰ ਹੋਏ ਹੋਏ ਪਰਾ ਬਾਣੀ ਦੁਆਰਾ ਵਾ :-ਸਿਰ ਪਰਨੇ ਹੋ ਕੇ ਭਾਵ ਸਾਰਾ ਟਿੱਲ ਲਾ ਕੇ ਉਸ (ਅਸੰਖ) ਪਰਮੇਸਰ ਦਾ (ਕਹਹਿ) ਉਚਾਰਨ ਕਰਦੇ ਹਨ।

**ਅਖਰੀ ਨਾਮੁ; ਅਖਰੀ ਸਾਲਾਹ :-**ਅੱਖਰਾਂ ਦੁਆਰਾ ਹੀ ਨਾਮ ਜਪਿਆ ਜਾਂਦਾ ਹੈ। ਅੱਖਰਾਂ ਕਰਕੇ ਹੀ ਪਰਮੇਸਰ ਦੀ (ਸਾਲਾਹ) ਸਿਫਤ ਭਗਤੀ ਬੰਦਗੀ ਹੁੰਦੀ ਹੈ। ਭਾਵ ਬੋਲ ਕੇ ਉਚਾਰ ਕੇ ਸਭ ਕੁਝ ਹੁੰਦਾ ਹੈ। ਵਾ :-(ਅਖਰ) ਨਾਉਂ ਕਰਮਾਂ ਦਾ ਹੈ। ਮਥੇ ਤੇ ਲਿਖੇ (ਅਖਰੀ) ਚੰਗੇ ਕਰਮਾਂ ਕਰਕੇ ਹੀ ਨਾਮ ਜਪੀਦਾ ਹੈ ਅਤੇ (ਅਖਰੀ) ਲਿਖੇ ਕਰਮਾਂ ਅਨੁਸਾਰ ਹੀ ਪਰਮੇਸਰ ਦੀ (ਸਾਲਾਹ) ਸਿਫ਼ਤ ਕਰਨੀ ਮਿਲਦੀ ਹੈ।

**ਅਖਰੀ; ਗਿਆਨੁ ਗੀਤ ਗੁਣ ਗਾਹ :-**ਪ੍ਰਤੱਖ ਅੱਖਰਾਂ ਕਰਕੇ ਹੀ ਵਾ :-ਮੱਥੇ ਤੇ ਲਿਖੇ (ਅਖਰੀ) ਕਰਮਾਂ ਅਨੁਸਾਰ ਹੀ ਪਰਮੇਸਰ ਦਾ ਗਿਆਨ ਪ੍ਰਾਪਤ ਹੁੰਦਾ ਹੈ। ਪਰਮੇਸਰ ਦਾ (ਗੀਤ) ਜੱਸ ਗਾਇਆ ਜਾਂਦਾ ਹੈ ਵਾ ਕੀਰਤਨ ਗਾਇਆ ਜਾਂਦਾ ਹੈ। (ਗੁਣ ਗਾਹ) ਗੁਣਾਂ ਦੇ (ਗਾਹ) ਅਸਥਾਨ ਬਣ ਜਾਈਦਾ

ਹੈ। ਵਾ :-(ਗੁਣ) ਵਿਸ਼ਿਆਂ ਨੂੰ (ਗਾਹ) ਦਬਾ ਲਈਦਾ ਹੈ। ਵਾ :-ਗੁਣਾਂ ਦੇ (ਗਾਹ) ਵਿਚਾਰਨ ਵਾਲੇ ਬਣ ਜਾਈਦਾ ਹੈ। ਵਾ :-ਗੁਣਾਂ ਨੂੰ (ਗਾਹ) ਗ੍ਰਹਣ ਕਰ ਲਈਦਾ ਹੈ।

**ਅਖਰੀ; ਲਿਖਣੁ ਬੋਲਣੁ ਬਾਣਿ :**—ਮਥੇ ਤੇ ਲਿਖੇ (ਅਖਰੀ) ਕਰਮਾਂ ਅਨੁਸਾਰ ਹੀ (ਲਿਖਣੁ) ਲਿਖਣਾ ਆਉਂਦਾ ਹੈ। ਕਈਆਂ ਨੂੰ ਚੰਗੇ ਲਿਖਾਰੀ ਬਣਨ ਦੀ ਇੱਛਾ ਰਹਿੰਦੀ ਹੈ ਪਰ ਕਰਮਾਂ ਬਿਨਾ ਕਈਆਂ ਨੂੰ ਸਾਰੀ ਉਮਰ ਲਿਖਣਾ ਹੀ ਨਹੀਂ ਆਉਂਦਾ ਅਤੇ (ਅਖਰੀ) ਕਰਮਾਂ ਅਨੁਸਾਰ ਹੀ ਬਾਣੀ ਦਾ ਬੋਲਣਾ ਆਉਂਦਾ ਹੈ। ਕਈ ਬੋਲਣ ਦਾ ਬੜਾ ਯਤਨ ਕਰਦੇ ਹਨ ਕਿ ਸਾਡੇ ਬੋਲਣ ਨਾਲ ਸਾਰੇ ਮੋਹਤ ਹੋ ਜਾਣ ਪਰ ਕਰਮਾਂ ਤੋਂ ਬਿਨਾਂ ਵਡੇ ਵਡੇ ਲੀਡਰਾਂ ਨੂੰ ਵੀ ਬੋਲਣਾ ਨਹੀਂ ਆਉਂਦਾ। ਵਾ :-ਗੁਰੂ ਕੀ ਬਾਣੀ ਦਾ ਲਿਖਣਾ, ਬੋਲਣਾ ਤੇ ਪੜ੍ਹਨਾ ਵੀ ਚੰਗੇ ਕਰਮਾਂ ਕਰਕੇ ਹੀ ਆਉਂਦਾ ਹੈ। ਵਾ :-ਪ੍ਰਤੱਖ ਅੱਖਰਾਂ ਕਰਕੇ ਹੀ ਬਾਣੀ ਦਾ ਲਿਖਣਾ ਤੇ ਬੋਲਣਾ ਹੁੰਦਾ ਹੈ।

ਪ੍ਰਸ਼ਨ :-ਤੁਸੀਂ ਮਹਾਰਾਜ ਸਾਹਿਬ ਜੀ ਕਿਹੜੇ ਅੱਖਰ ਬਾਰੇ ਕਹਿੰਦੇ ਹੋ?

ਉੱਤਰ :-**ਅਖਰਾ ਸਿਰਿ; ਸੰਜੋਗੁ ਵਖਾਣਿ :**—ਅਸੀਂ ਉਨ੍ਹਾਂ ਅੱਖਰਾਂ ਦਾ ਕਰਮਾਂ ਦਾ (ਵਖਾਣਿ) ਕਥਨ ਕਰਦੇ ਹਾਂ ਜਿਨ੍ਹਾਂ ਦਾ ਸਿਰ ਦੇ ਨਾਲ (ਸੰਜੋਗੁ) ਮਿਲਾਪ ਹੈ ਭਾਵ ਜੋ ਸਾਰਿਆਂ ਦੇ ਮੱਥੇ ਤੇ ਪ੍ਰਾਰਬਧ ਰੂਪ ਅਖਰ ਲਿਖੇ ਹੋਏ ਹਨ।

'ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥' (ਸ੍ਰੀ ਦਸਮ ਅੰਗ ੪੧)

ਪ੍ਰਸ਼ਨ :-ਫੇਰ ਹੇ ਮਹਾਰਾਜ ਸਾਹਿਬ ਜੀ ਜਿਸ ਬ੍ਰਹਮਾਂ ਨੇ ਇਹ ਅੱਖਰ ਲਿਖੇ ਹਨ ਉਸ ਦੇ ਸਿਰ ਤੇ ਵੀ ਕੋਈ ਹੈ ਕਿ ਨਹੀਂ ?

ਉੱਤਰ :-**ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ :**—

(ਜਿਨਿ ਏਹਿ ਲਿਖੇ) ਜਿਸ ਬ੍ਰਹਮਾ ਨੇ ਬਿਧਾਤਾ ਹੋ ਕੇ ਇਹ ਅੱਖਰ ਲਿਖੇ ਹਨ (ਤਿਸੁ ਸਿਰਿ ਨਾਹਿ) ਤਿਸ ਦੇ ਸਿਰ ਤੇ ਵੀ (ਨਾਹਿ) ਪਤੀ ਪਰਮੇਸਰ ਹੈ। ਬ੍ਰਹਮਾ ਉਸਦੇ ਅਧੀਨ ਹੈ।

ਵਾ :-ਪ੍ਰਸ਼ਨ :-ਹੇ ਸੱਚੇ ਪਾਤਸ਼ਾਹ ਜੀ ! ਉਸ ਪਰਮੇਸਰ ਦੇ ਸਿਰ ਤੇ ਵੀ ਅੱਖਰ ਲਿਖੇ ਹਨ ਕਿ ਨਹੀਂ ?

ਉੱਤਰ :-(ਜਿਨਿ ਏਹਿ ਲਿਖੇ) ਜਿਸ ਪਰਮੇਸਰ ਨੇ ਏਹ ਲੇਖ ਰੂਪ ਅੱਖਰ ਲਿਖੇ ਹਨ (ਤਿਸੁ ਸਿਰਿ ਨਾਹਿ) ਤਿਸ ਦੇ ਸਿਰ ਉਤੇ ਇਹ ਲੇਖ (ਨਾਹਿ) ਨਹੀਂ ਹਨ। ਉਹ ਤਾਂ ਅਲੇਖ ਹੈ।



ਯਥਾ :-'ਸਰਬ ਜੀਆ ਸਿਰਿ ਲੇਖੁ ਧੁਰਾਹੂ; ਬਿਨੁ ਲੇਖੈ ਨਹੀ ਕੋਈ ਜੀਉ ॥ ਆਪਿ ਅਲੇਖੁ ਕੁਦਰਤਿ ਕਰਿ ਦੇਖੈ; ਹੁਕਮਿ ਚਲਾਏ ਸੋਈ ਜੀਉ ॥' (ਅੰਗ ੫੯੮)

ਉਹ ਸਾਰਿਆਂ ਲੇਖਾਂ ਤੋਂ ਰਹਿਤ ਹੈ। ਯਥਾ :-'ਅਲੇਖ ਹੈਂ ॥ ਅਭੇਖ ਹੈਂ ॥' ਵਾ ਉਸ ਵਾਹਿਗੁਰੂ ਤੋਂ (ਸਿਰ) ਸ਼੍ਰੇਸ਼ਟੀ ਹੋਰ ਕੋਈ (ਨਾਹਿ) ਨਹੀਂ ਹੈ।

ਪ੍ਰਸ਼ਨ :-ਹੇ ਮਹਾਰਾਜ ਸਾਹਿਬ ਜੀ ! ਉਹ ਬ੍ਰਹਮਾ ਕਿਵੇਂ ਕਰਮ ਲਿਖਦਾ ਹੈ?

ਉੱਤਰ :-**ਜਿਵ ਫੁਰਮਾਏ; ਤਿਵ ਤਿਵ ਪਾਹਿ :**—ਜਿਵੇਂ ਜਿਵੇਂ ਜੀਵਾਂ ਦੇ ਸੰਚਤ ਕਰਮਾਂ ਅਨੁਸਾਰ ਪ੍ਰਮੇਸਰ ਬਿਧਾਤਾ ਬਣ ਕੇ ਪ੍ਰਾਰਬਧ ਰੂਪ ਲੇਖ ਪੌਂਦਾ ਹੈ, 'ਲਿਖੁ ਦਾਤਿ ਜੋਤਿ ਵਡਿਆਈ ॥' (ਅੰਗ ੯੮੯) ਦਾਤ, ਬੁੱਧੀ, ਪ੍ਰਤਾਪ, ਉਮਰ, ਦੁੱਖ, ਸੁੱਖ ਪੈਂਦੇ ਜਾਂਦੇ ਹਨ। ਵਾ ਲਿਖਦਾ ਹੈ। ਜਿਵੇਂ ਜਿਵੇਂ ਉਸ ਵਾਹਿਗੁਰੂ ਦਾ ਫੁਰਮਾਣ ਹੁੰਦਾ ਹੈ ਤਿਵੇਂ ਤਿਵੇਂ ਜੀਵਾਂ ਦੀ ਕਰਣੀ ਅਨੁਸਾਰ ਲਿਖਤ ਪੈ ਜਾਂਦੀ ਹੈ, ਤੇ ਜੂਨਾਂ ਵਿੱਚ ਪਾਏ ਜਾਂਦੇ ਹਨ।

ਪ੍ਰਸ਼ਨ :-ਤਾਂ ਫੇਰ ਇਹ ਸਾਰੇ ਸੰਸਾਰ ਦੇ ਜੀਵ ਪੈਦਾ ਕਿਸ ਵਾਸਤੇ ਕੀਤੇ ਹਨ?

ਉੱਤਰ :-**ਜੇਤਾ ਕੀਤਾ; ਤੇਤਾ ਨਾਉ :**--ਹੇ ਸਿੱਧੋ ! ਇਹ ਜਿਤਨਾ ਸੰਸਾਰ ਪੈਦਾ ਕੀਤਾ ਹੈ ਤਿਤਨਾ ਸਾਰਾ ਹੀ ਨਾਮ ਜਪਣ ਵਾਸਤੇ ਕੀਤਾ ਹੈ।

'ਆਇਓ ਸੁਨਨ ਪੜਨ ਕਉ ਬਾਣੀ ॥' (ਅੰਗ ੧੨੧੯)

**ਵਿਣੁ ਨਾਵੈ; ਨਾਹੀ ਕੋ ਥਾਉ :**--ਵਾਹਿਗੁਰੂ ਦਾ ਨਾਮ ਜਪੇ ਤੋਂ ਬਿਨਾਂ ਕਿਸੇ ਨੂੰ ਭੀ ਦਰਗਾਹ ਵਿੱਚ (ਕੋ ਥਾਉ) ਕੋਈ ਥਾਂ (ਨਾਹੀ) ਨਹੀਂ ਮਿਲੇਗਾ ਵਾ ਸਰੂਪ ਰੂਪੀ ਥਾਂ, ਸੱਚ ਖੰਡ ਰੂਪ ਥਾਂ ਕੋਈ ਭੀ ਪ੍ਰਾਪਤ ਨਹੀਂ ਹੋਵਗਾ। ਖੂਹ ਦੀਆਂ ਟਿੰਡਾਂ ਵਾਂਗ ਬਾਰ ਬਾਰ ਜੂਨਾਂ ਵਿਚ ਹੀ ਭਰਮਦੇ ਭਟਕਦੇ ਰਹਿਣਗੇ ਮੁਕਤ ਨਹੀਂ ਹੋ ਸਕਣਗੇ।

**ਕੁਦਰਤਿ ਕਵਣ; ਕਹਾ ਵੀਚਾਰੁ :**—ਹੇ ਸਿੱਧੋ ! ਉਸ ਪਰਮੇਸਰ ਦੀ (ਕੁਦਰਤਿ) ਸ਼ਕਤੀ ਦਾ ਕਿਤਨਾ ਕੁ ਵੀਚਾਰ ਕਰਕੇ ਦੱਸੀਏ ?

**ਵਾਰਿਆ ਨ ਜਾਵਾ; ਏਕ ਵਾਰ :**--ਉਸ ਦਾ ਇਕ ਰੋਮ ਮਾਤ੍ਰ ਵੀ (ਵਾਰਿਆ) ਵਰਨਣ ਨਹੀਂ ਕੀਤਾ ਜਾਂਦਾ।

ਪ੍ਰਸ਼ਨ :-ਫੇਰ ਜੀ ਛੁਟਕਾਰਾ ਕਿਵੇਂ ਹੁੰਦਾ ਹੈ ?

ਉੱਤਰ :-**ਜੋ ਤੁਧੁ ਭਾਵੈ; ਸਾਈ ਭਲੀ ਕਾਰ :**--ਉਸਦੀ ਰਜ਼ਾ ਵਿਚ ਚਲੀਏ ਤੇ ਬੇਨਤੀ ਕਰੀਏ ਹੇ ਪਰਮੇਸਰ ! ਜੋ (ਤੁਧੁ) ਆਪ ਨੂੰ ਭਾਉਂਦਾ ਹੈ ਸਾਨੂੰ

ਓਹੋ ਹੀ ਚੰਗੀ ਕਾਰ ਹੈ।

**ਤੂ, ਸਦਾ ਸਲਾਮਤਿ; ਨਿਰੰਕਾਰ :**--ਤੂੰ ਪਿੱਛੇ (ਸਦਾ ਸਲਾਮਤਿ) ਇਸਥਿਤ ਰੂਪ ਸੀ, ਹੁਣ ਭੀ ਸਦਾ ਰਹਿਣ ਵਾਲਾ ਹੈਂ, ਹੇ ਨਿਰੰਕਾਰ! ਅੱਗੇ ਨੂੰ ਭੀ ਹੋਵੇਂਗਾ। ਇਉਂ ਤਿੰਨਾਂ ਕਾਲਾਂ ਵਿਚ ਜਾਣੀਏ।

**ਅਰਥ ੨ :**--ਪ੍ਰਸ਼ਨ :-ਹੇ ਸੱਚੇ ਪਾਤਸ਼ਾਹ ਜੀ! ਤੁਸੀਂ ਪਾਪੀਆਂ ਤੇ ਪੁੰਨੀਆਂ ਦੀ ਹਾਲਤ ਤਾਂ ਦੱਸ ਦਿਤੀ ਹੈ, ਕ੍ਰਿਪਾ ਕਰ ਕੇ ਉਨ੍ਹਾਂ ਦੇ ਨਾਉਂ ਤੇ ਥਾਉਂ ਭੀ ਦੱਸੋ ਜੀ?

ਉੱਤਰ :-(ਅਸੰਖ ਨਾਵ; ਅਸੰਖ ਥਾਵ ॥) ਹੇ ਸਿੱਧੋ! ਅਸੰਖ ਹੀ ਪੁੰਨੀਆਂ ਅਤੇ ਪਾਪੀਆਂ ਦੇ ਨਾਉਂ ਹਨ ਅਤੇ ਅਸੰਖ ਹੀ ਉਨ੍ਹਾਂ ਦੇ (ਥਾਵ) ਥਾਉਂ ਹਨ। ਪੁੰਨੀਆਂ ਦੇ ਸੁਰਗਾਦਿ ਅਤੇ ਪਾਪੀਆਂ ਦੇ ਨਰਕ ਆਦਿ।

(ਅਗੰਮ ਅਗੰਮ; ਅਸੰਖ ਲੋਅ ॥) (ਅਸੰਖ) ਅਨਗਿਣਤ ਹੀ ਜਿਹੜੇ (ਲੋਅ) ਲੋਕ ਹਨ ਪਾਪੀ ਹਨ, ਉਨ੍ਹਾਂ ਨੂੰ ਪੁੰਨੀਆਂ ਦੇ ਲੋਕ ਅਗੰਮ ਹਨ। ਸੁਰਗ ਲੋਕ, ਬ੍ਰਹਮ ਲੋਕ ਆਦਿਕ। ਉਹ ਪਾਪੀ ਓਥੇ ਨਹੀਂ ਪਹੁੰਚ ਸਕਦੇ। ਜਿਹੜੇ ਲੋਕ ਪੁੰਨੀ ਹਨ ਉਨ੍ਹਾਂ ਨੂੰ ਪਾਪੀਆਂ ਦੇ ਲੋਕ ਅਗੰਮ ਹਨ। ਨਰਕ, ਜਮਪੁਰੀ ਆਦਿਕ। ਉਹ ਉੱਥੇ ਨਹੀਂ ਜਾਂਦੇ। ਭਾਵ ਪਾਪੀ ਜੋ ਹਨ ਉਹ ਪੁੰਨੀਆਂ ਦੇ ਲੋਕ ਵਿਚ ਨਹੀਂ ਜਾਂਦੇ ਅਤੇ ਪੁੰਨੀ ਪਾਪੀਆਂ ਦੇ ਲੋਕ ਵਿਚ ਨਹੀਂ ਜਾਂਦੇ। ਵਾ :-(ਅਸੰਖ) ਅਨਗਿਣਤ ਹੀ (ਲੋਅ) ਲੋਕ, ਮਾਤ ਲੋਕ ਦੇ ਜੀਆਂ ਨੂੰ ਬ੍ਰਹਮ ਲੋਕ ਆਦਿਕ ਅਗੰਮ ਹਨ ਅਤੇ ਬ੍ਰਹਮ ਲੋਕ ਦੇ ਜੀਆਂ ਨੂੰ ਬੈਕੁੰਠ ਆਦਿਕ ਅਗੰਮ ਹਨ। ਪਹੁੰਚ ਤੋਂ ਪਰੇ ਹਨ।

(ਅਸੰਖ ਕਹਹਿ; ਸਿਰਿ ਭਾਰੁ ਹੋਇ ॥) ਜਿਹੜਾ ਉਸ ਪ੍ਰਮੇਸਰ ਨੂੰ ਅਸੰਖ ਕਹਿਣਾ ਹੈ ਇਹ ਭੀ ਸਿਰ ਤੇ ਭਾਰ ਹੀ ਹੈ। ਕਿਉਂਕਿ ਗਿਣਤੀ ਤੇ ਅਨਗਿਣਤ ਦੋਵੇਂ ਅਤੇ ਚਿੰਤ ਤੇ ਅਚਿੰਤਾ ਦੋਵੇਂ ਹੀ ਮਿਟਣੀਆਂ ਹਨ। ਸੋ ਉਸ ਨੂੰ ਅਸੰਖ ਕਹਿਣਾ ਵੀ ਸਿਰ ਤੇ ਭਾਰ ਹੀ ਹੋਣਾ ਹੈ।

ਪ੍ਰਸ਼ਨ :-ਹੇ ਮਹਾਰਾਜ ਸਾਹਿਬ ਜੀ! ਇਸ ਗੱਲ ਨੂੰ ਕੌਣ ਕਹਿੰਦਾ ਹੈ?

ਉੱਤਰ :-(ਅਖਰੀ ਨਾਮੁ; ਅਖਰੀ ਸਾਲਾਹ ॥) 'ਗੁਰੂ ਭਾਵ ਪ੍ਰਦੀਪਕਾ' ਵਿਚ ਪੰਡਿਤ ਤਾਰਾ ਸਿੰਘ ਜੀ ਦਾ ਇਹ ਅਰਥ ਹੈ। (ਅਖਰੀ) ਅੱਖਰਾਂ ਵਾਲਾ ਜੋ ਵੇਦ ਹੈ ਉਹ ਪ੍ਰਮੇਸਰ ਦੇ (ਨਾਮੁ) ਨਾਮ ਨੂੰ ਕਹਿੰਦਾ ਹੈ (ਅਖਰੀ) ਅੱਖਰਾਂ ਵਾਲਾ ਜੋ ਵੇਦ ਹੈ ਉਹ ਉਸ ਪਰਮੇਸਰ ਦੀ (ਸਾਲਾਹ) ਸਿਫ਼ਤ ਨੂੰ ਭੀ ਕਹਿੰਦਾ ਹੈ।



(ਅਖਰੀ; ਗਿਆਨੁ ਗੀਤ ਗੁਣ ਗਾਹ ॥) (ਅਖਰੀ) ਵੇਦਾਂ ਅੰਦਰ ਦੱਸਿਆ ਹੋਇਆ ਹੈ ਕਿ 'ਗਿਆਨ' ਕਿਸ ਪ੍ਰਕਾਰ ਹੁੰਦਾ ਹੈ? 'ਸਤੇ ਸੈਜਾਇਤੇ ਗਿਆਨਾ' ਅਤੇ (ਗੀਤ) ਜਸ ਕਿਸ ਪ੍ਰਕਾਰ ਹੁੰਦਾ ਹੈ? ਕਿਵੇਂ ਗਾਈਦਾ ਹੈ? (ਗੁਣ ਗਾਹ) ਗੁਣਾਂ ਦੀ (ਗਾਹ) ਅਸਥਾਨ ਕਿਵੇਂ ਬਣੀਦਾ ਹੈ?

ਸ਼ਾਮ ਵੇਦ ਵਿਚ ਗਿਆਨ ਲਿਖਿਆ ਹੋਇਆ ਹੈ। ਰਿਗ ਵੇਦ ਵਿਚ ਬ੍ਰਾਹਮਣ ਭਾਗ ਹੈ। ਯੁਜਰ ਵੇਦ ਵਿਚ ਜਗ ਕਰਨ ਦਾ ਅਤੇ (ਹੋਤ੍ਰੀ) ਜਗ ਕਰਾਉਣ ਵਾਲਿਆਂ ਦਾ ਜ਼ਿਕਰ ਹੈ, ਅਤੇ ਅਥਰਬਣ ਵੇਦ ਵਿਚ (ਗੀਤ) ਰਾਗ ਗਾਉਣੇ ਅਤੇ (ਗੁਣ ਗਾਹ) ਗੁਣ ਗਾਉਣੇ ਲਿਖੇ ਹੋਏ ਹਨ।

(ਅਖਰੀ; ਲਿਖਣੁ ਬੋਲਣੁ ਬਾਣਿ ॥) (ਅਖਰੀ) ਵੇਦਾਂ ਵਿਚ ਲਿਖਣ ਦਾ ਤਰੀਕਾ ਕੀ ਹੈ? ਅਤੇ ਬਾਣੀ ਦੇ ਬੋਲਣ ਦਾ ਤਰੀਕਾ ਕੀ ਹੈ? ਇਹ ਸਾਰੇ ਢੰਗ ਦੱਸੇ ਹੋਏ ਹਨ।

(ਅਖਰਾ ਸਿਰਿ; ਸੰਜੋਗੁ ਵਖਾਣਿ ॥) (ਅਖਰਾ) ਅੱਖਰਾਂ ਵਾਲੇ ਵੇਦਾਂ ਦਾ ਜੋ (ਸਿਰਿ) ਸ਼੍ਰੋਮਣੀ ਓਅੰਕਾਰ ਮੰਤ੍ਰ ਹੈ ਉਸ ਦੇ (ਵਖਾਣਿ) ਉਚਾਰਨ ਕਰਨ ਨਾਲ ਬ੍ਰਿਤੀ ਦਾ ਜੋ (ਸੰਜੋਗੁ) ਸਬੰਧ ਪਾਵੇ ਭਾਵ ਓਅੰਕਾਰ ਦਾ ਜਾਪ ਕਰੇ।

ਪ੍ਰਸ਼ਨ :-ਮਹਾਰਾਜ ਜੀ ਕੀ 'ਓਅੰਕਾਰ' ਪ੍ਰਮੇਸ਼ਰ ਦਾ ਵੀ ਸ਼੍ਰੋਮਣੀ ਹੈ?

ਉੱਤਰ :-(ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ ॥) ਨਹੀਂ ਭਾਈ! (ਜਿਨਿ ਏਹਿ ਲਿਖੇ) ਜਿਸ ਪਰਮੇਸਰ ਨੇ ਇਸ 'ਓਅੰਕਾਰ' ਮੰਤ੍ਰ ਦੇ ਅੱਖਰ ਲਿਖੇ ਹਨ (ਤਿਸੁ ਸਿਰਿ ਨਾਹਿ) ਉਸ ਦੇ ਏਹ (ਸਿਰਿ) ਸ਼੍ਰੋਮਣੀ ਨਹੀਂ ਹਨ। ਇਹ ਓਅੰਕਾਰ ਤਾਂ ਵੇਦਾਂ ਦਾ ਸ਼੍ਰੋਮਣੀ ਹੈ।

ਉਸ ਪਰਮੇਸਰ ਨੇ ਤਾਂ ਮਗਰੋਂ ਉਚਾਰਿਆ ਹੈ। ਉਸ ਵਿਚ ਤਾਂ ਇਹ ਕਲਪਤ ਰੂਪ ਹੈ ਅਤੇ ਉਹ ਆਪ ਇਸਦਾ ਆਦੀ ਸਰੂਪ ਹੈ।' 'ਓਅੰਕਾਰਿ ਆਦਿ॥ ਕਥਨੀ ਅਨਾਦਿ ॥' ਭਾਵ ਅਨਾਦੀ ਪਰਮੇਸਰ ਦੀ ਓਅੰਕਾਰ (ਆਦਿ) ਪਹਿਲੀ ਕਥਨੀ ਹੈ ਉਹ ਆਪ ਆਦਿ ਤੋਂ ਰਹਿਤ ਹੈ 'ਪ੍ਰਿਥਮੇ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ ॥' (ਚੌਵੀ ਅਵਤਾਰ ਅੰਗ ੧੫੯)

(ਜਿਵ ਫੁਰਮਾਏ; ਤਿਵ ਤਿਵ ਪਾਹਿ ॥) ਜਿਵੇਂ ਜਿਵੇਂ ਬ੍ਰਹਮਾ ਦੇ ਤਾਈਂ ਫੁਰਮਾਇਆ ਹੈ ਪ੍ਰਮੇਸ਼ਰ ਨੇ। ਪੂਰਬਲੇ ਜੁਗਾਂ ਦੇ ਸੁਭਾ ਅਨੁਸਾਰ ਮਰਯਾਦਾ ਤੋਰਨ ਵਾਸਤੇ, ਲੋਕਾਂ ਦੇ ਪਰਚੇ ਵਾਸਤੇ, ਓਸ ਓਸ ਤਰ੍ਹਾਂ ਕਰਮ ਕਾਂਡ ਲਿਖ ਕੇ ਵੇਦਾਂ ਵਿਚ (ਪਾਹਿ) ਪਾਉਣਾ ਕੀਤਾ ਹੈ। ਚਹੁੰ ਵੇਦਾਂ ਦੀ ਕੁਲ ਸੁਰਤੀ ਇਕ ਲੱਖ ਹੈ। ਜਿਨ੍ਹਾਂ ਵਿਚੋਂ ੮੦,੦੦੦ ਸੁਰਤੀ ਕਰਮ ਕਾਂਡ ਦਾ ਕਥਨ ਕਰਦੀ ਹੈ।

ਓਹੋ ਹੀ ਚੰਗੀ ਕਾਰ ਹੈ।

**ਤੂ, ਸਦਾ ਸਲਾਮਤਿ; ਨਿਰੰਕਾਰ** :--ਤੂੰ ਪਿੱਛੇ (ਸਦਾ ਸਲਾਮਤਿ) ਇਸਥਿਤ ਰੂਪ ਸੀ, ਹੁਣ ਭੀ ਸਦਾ ਰਹਿਣ ਵਾਲਾ ਹੈਂ, ਹੇ ਨਿਰੰਕਾਰ! ਅੱਗੇ ਨੂੰ ਭੀ ਹੋਵੇਂਗਾ। ਇਉਂ ਤਿੰਨਾਂ ਕਾਲਾਂ ਵਿਚ ਜਾਣੀਏ।

**ਅਰਥ ੨** :--ਪ੍ਰਸ਼ਨ :–ਹੇ ਸੱਚੇ ਪਾਤਸ਼ਾਹ ਜੀ! ਤੁਸੀਂ ਪਾਪੀਆਂ ਤੇ ਪੁੰਨੀਆਂ ਦੀ ਹਾਲਤ ਤਾਂ ਦੱਸ ਦਿਤੀ ਹੈ, ਕ੍ਰਿਪਾ ਕਰ ਕੇ ਉਨ੍ਹਾਂ ਦੇ ਨਾਉਂ ਤੇ ਥਾਉਂ ਭੀ ਦੱਸੋ ਜੀ?

ਉੱਤਰ :–(ਅਸੰਖ ਨਾਵ; ਅਸੰਖ ਥਾਵ ॥) ਹੇ ਸਿੱਖੋ! ਅਸੰਖ ਹੀ ਪੁੰਨੀਆਂ ਅਤੇ ਪਾਪੀਆਂ ਦੇ ਨਾਉਂ ਹਨ ਅਤੇ ਅਸੰਖ ਹੀ ਉਨ੍ਹਾਂ ਦੇ (ਥਾਵ) ਥਾਉਂ ਹਨ। ਪੁੰਨੀਆਂ ਦੇ ਸੁਰਗਾਦਿ ਅਤੇ ਪਾਪੀਆਂ ਦੇ ਨਰਕ ਆਦ।

(ਅਗੰਮ ਅਗੰਮ; ਅਸੰਖ ਲੋਅ ॥) (ਅਸੰਖ) ਅਨਗਿਣਤ ਹੀ ਜਿਹੜੇ (ਲੋਅ) ਲੋਕ ਹਨ ਪਾਪੀ ਹਨ, ਉਨ੍ਹਾਂ ਨੂੰ ਪੁੰਨੀਆਂ ਦੇ ਲੋਕ ਅਗੰਮ ਹਨ। ਸੁਰਗ ਲੋਕ, ਬ੍ਰਹਮ ਲੋਕ ਆਦਿਕ। ਉਹ ਪਾਪੀ ਓਥੇ ਨਹੀਂ ਪਹੁੰਚ ਸਕਦੇ। ਜਿਹੜੇ ਲੋਕ ਪੁੰਨੀ ਹਨ ਉਨ੍ਹਾਂ ਨੂੰ ਪਾਪੀਆਂ ਦੇ ਲੋਕ ਅਗੰਮ ਹਨ। ਨਰਕ, ਜਮਪੁਰੀ ਆਦਿਕ। ਉਹ ਉੱਥੇ ਨਹੀਂ ਜਾਂਦੇ। ਭਾਵ ਪਾਪੀ ਜੋ ਹਨ ਉਹ ਪੁੰਨੀਆਂ ਦੇ ਲੋਕ ਵਿਚ ਨਹੀਂ ਜਾਂਦੇ ਅਤੇ ਪੁੰਨੀ ਪਾਪੀਆਂ ਦੇ ਲੋਕ ਵਿਚ ਨਹੀਂ ਜਾਂਦੇ। ਵਾ :–(ਅਸੰਖ) ਅਨਗਿਣਤ ਹੀ (ਲੋਅ) ਲੋਕ, ਮਾਤ ਲੋਕ ਦੇ ਜੀਆਂ ਨੂੰ ਬ੍ਰਹਮ ਲੋਕ ਆਦਿਕ ਅਗੰਮ ਹਨ ਅਤੇ ਬ੍ਰਹਮ ਲੋਕ ਦੇ ਜੀਆਂ ਨੂੰ ਬੈਕੁੰਠ ਆਦਿਕ ਅਗੰਮ ਹਨ। ਪਹੁੰਚ ਤੋਂ ਪਰੇ ਹਨ।

(ਅਸੰਖ ਕਹਹਿ; ਸਿਰਿ ਭਾਰੁ ਹੋਇ ॥) ਜਿਹੜਾ ਉਸ ਪ੍ਰਮੇਸਰ ਨੂੰ ਅਸੰਖ ਕਹਿਣਾ ਹੈ ਇਹ ਭੀ ਸਿਰ ਤੇ ਭਾਰ ਹੀ ਹੈ। ਕਿਉਂਕਿ ਗਿਣਤੀ ਤੇ ਅਨਗਿਣਤ ਦੋਵੇਂ ਅਤੇ ਚਿੰਤ ਤੇ ਅਚਿੰਤਾ ਦੋਵੇਂ ਹੀ ਮਿਟਣੀਆਂ ਹਨ। ਸੋ ਉਸ ਨੂੰ ਅਸੰਖ ਕਹਿਣਾ ਵੀ ਸਿਰ ਤੇ ਭਾਰ ਹੀ ਹੋਣਾ ਹੈ।

ਪ੍ਰਸ਼ਨ :–ਹੇ ਮਹਾਰਾਜ ਸਾਹਿਬ ਜੀ! ਇਸ ਗੱਲ ਨੂੰ ਕੌਣ ਕਹਿੰਦਾ ਹੈ?

ਉੱਤਰ :–(ਅਖਰੀ ਨਾਮੁ; ਅਖਰੀ ਸਾਲਾਹ ॥) 'ਗੁਰੂ ਭਾਵ ਪ੍ਰਦੀਪਕਾ' ਵਿਚ ਪੰਡਿਤ ਤਾਰਾ ਸਿੰਘ ਜੀ ਦਾ ਇਹ ਅਰਥ ਹੈ। (ਅਖਰੀ) ਅੱਖਰਾਂ ਵਾਲਾ ਜੋ ਵੇਦ ਹੈ ਉਹ ਪ੍ਰਮੇਸਰ ਦੇ (ਨਾਮੁ) ਨਾਮ ਨੂੰ ਕਹਿੰਦਾ ਹੈ (ਅਖਰੀ) ਅੱਖਰਾਂ ਵਾਲਾ ਜੋ ਵੇਦ ਹੈ ਉਹ ਉਸ ਪਰਮੇਸਰ ਦੀ (ਸਾਲਾਹ) ਸਿਫਤ ਨੂੰ ਭੀ ਕਹਿੰਦਾ ਹੈ।



(ਅਖਰੀ; ਗਿਆਨੁ ਗੀਤ ਗੁਣ ਗਾਹ ॥) (ਅਖਰੀ) ਵੇਦਾਂ ਅੰਦਰ ਦੱਸਿਆ ਹੋਇਆ ਹੈ ਕਿ 'ਗਿਆਨ' ਕਿਸ ਪ੍ਰਕਾਰ ਹੁੰਦਾ ਹੈ? 'ਸਤੋ ਸੰਜਾਇਤੇ ਗਿਆਨਾ' ਅਤੇ (ਗੀਤ) ਜਸ ਕਿਸ ਪ੍ਰਕਾਰ ਹੁੰਦਾ ਹੈ? ਕਿਵੇਂ ਗਾਈਦਾ ਹੈ? (ਗੁਣ ਗਾਹ) ਗੁਣਾਂ ਦੀ (ਗਾਹ) ਅਸਥਾਨ ਕਿਵੇਂ ਬਣੀਦਾ ਹੈ?

ਸ਼ਾਮ ਵੇਦ ਵਿਚ ਗਿਆਨ ਲਿਖਿਆ ਹੋਇਆ ਹੈ। ਰਿਗ ਵੇਦ ਵਿਚ ਬ੍ਰਾਹਮਣ ਭਾਗ ਹੈ। ਯੁਜਰ ਵੇਦ ਵਿਚ ਜਗ ਕਰਨ ਦਾ ਅਤੇ (ਹੋਤ੍ਰੀ) ਜਗ ਕਰਾਉਣ ਵਾਲਿਆਂ ਦਾ ਜ਼ਿਕਰ ਹੈ, ਅਤੇ ਅਥਰਬਣ ਵੇਦ ਵਿਚ (ਗੀਤ) ਰਾਗ ਗਾਉਣੇ ਅਤੇ (ਗੁਣ ਗਾਹ) ਗੁਣ ਗਾਉਣੇ ਲਿਖੇ ਹੋਏ ਹਨ।

(ਅਖਰੀ; ਲਿਖਣੁ ਬੋਲਣੁ ਬਾਣਿ ॥) (ਅਖਰੀ) ਵੇਦਾਂ ਵਿਚ ਲਿਖਣ ਦਾ ਤਰੀਕਾ ਕੀ ਹੈ? ਅਤੇ ਬਾਣੀ ਦੇ ਬੋਲਣ ਦਾ ਤਰੀਕਾ ਕੀ ਹੈ? ਇਹ ਸਾਰੇ ਢੰਗ ਦੱਸੇ ਹੋਏ ਹਨ।

(ਅਖਰਾ ਸਿਰਿ; ਸੰਜੋਗੁ ਵਖਾਣਿ ॥) (ਅਖਰਾ) ਅੱਖਰਾਂ ਵਾਲੇ ਵੇਦਾਂ ਦਾ ਜੋ (ਸਿਰਿ) ਸ਼੍ਰੋਮਣੀ ਓਅੰਕਾਰ ਮੰਤ੍ਰ ਹੈ ਉਸ ਦੇ (ਵਖਾਣਿ) ਉਚਾਰਨ ਕਰਨ ਨਾਲ ਬ੍ਰਿਤੀ ਦਾ ਜੋ (ਸੰਜੋਗੁ) ਸਬੰਧ ਪਾਵੇ ਭਾਵ ਓਅੰਕਾਰ ਦਾ ਜਾਪ ਕਰੇ।

ਪ੍ਰਸ਼ਨ :–ਮਹਾਰਾਜ ਜੀ ਕੀ 'ਓਅੰਕਾਰ' ਪ੍ਰਮੇਸ਼ਰ ਦਾ ਵੀ ਸ਼੍ਰੋਮਣੀ ਹੈ?

ਉੱਤਰ :–(ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ ॥) ਨਹੀਂ ਭਾਈ! (ਜਿਨਿ ਏਹਿ ਲਿਖੇ) ਜਿਸ ਪਰਮੇਸਰ ਨੇ ਇਸ 'ਓਅੰਕਾਰ' ਮੰਤ੍ਰ ਦੇ ਅੱਖਰ ਲਿਖੇ ਹਨ (ਤਿਸੁ ਸਿਰਿ ਨਾਹਿ) ਉਸ ਦੇ ਏਹ (ਸਿਰਿ) ਸ਼੍ਰੋਮਣੀ ਨਹੀਂ ਹਨ। ਇਹ ਓਅੰਕਾਰ ਤਾਂ ਵੇਦਾਂ ਦਾ ਸ਼੍ਰੋਮਣੀ ਹੈ।

ਉਸ ਪਰਮੇਸਰ ਨੇ ਤਾਂ ਮਗਰੋਂ ਉਚਾਰਿਆ ਹੈ। ਉਸ ਵਿਚ ਤਾਂ ਇਹ ਕਲਪਤ ਰੂਪ ਹੈ ਅਤੇ ਉਹ ਆਪ ਇਸਦਾ ਆਦੀ ਸਰੂਪ ਹੈ।' 'ਓਅੰਕਾਰਿ ਆਦਿ ॥ ਕਥਨੀ ਅਨਾਦਿ ॥' ਭਾਵ ਅਨਾਦੀ ਪਰਮੇਸਰ ਦੀ ਓਅੰਕਾਰ (ਆਦਿ) ਪਹਿਲੀ ਕਥਨੀ ਹੈ ਉਹ ਆਪ ਆਦਿ ਤੋਂ ਰਹਿਤ ਹੈ 'ਪ੍ਰਿਥਮੈ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥' (ਚੌਵੀ ਅਵਤਾਰ ਅੰਗ ੧੫੯)

(ਜਿਵ ਫੁਰਮਾਏ; ਤਿਵ ਤਿਵ ਪਾਹਿ ॥) ਜਿਵੇਂ ਜਿਵੇਂ ਬ੍ਰਹਮਾ ਦੇ ਤਾਈਂ ਫੁਰਮਾਇਆ ਹੈ ਪ੍ਰਮੇਸ਼ਰ ਨੇ। ਪੂਰਬਲੇ ਜੁਗਾਂ ਦੇ ਸੁਭਾ ਅਨੁਸਾਰ ਮਰਯਾਦਾ ਤੋਰਨ ਵਾਸਤੇ, ਲੋਕਾਂ ਦੇ ਪਰਚੇ ਵਾਸਤੇ, ਓਸ ਓਸ ਤਰ੍ਹਾਂ ਕਰਮ ਕਾਂਡ ਲਿਖ ਕੇ ਵੇਦਾਂ ਵਿਚ (ਪਾਹਿ) ਪਾਉਣਾ ਕੀਤਾ ਹੈ। ਚਹੁੰ ਵੇਦਾਂ ਦੀ ਕੁਲ ਸੁਰਤੀ ਇਕ ਲੱਖ ਹੈ। ਜਿਨ੍ਹਾਂ ਵਿਚੋਂ ੮੦,੦੦੦ ਸੁਰਤੀ ਕਰਮ ਕਾਂਡ ਦਾ ਕਥਨ ਕਰਦੀ ਹੈ।

੧੬,੦੦੦ ਸੁਰਤੀ ਨਾਨ੍ਹਾ ਉਪਾਸ਼ਨਾ ਦਾ ਕਥਨ ਕਰਦੀ ਹੈ। ੪,੦੦੦ ਸੁਰਤੀ ਗਿਆਨ ਕਾਂਡ ਦਾ ਕਥਨ ਕਰਦੀ ਹੈ।

(ਜੇਤਾ ਕੀਤਾ; ਤੇਤਾ ਨਾਉ ॥) ਜਿਨਾਂ ਸਾਰਾ ਸੰਸਾਰ ਹੈ ਤਿਤਨਾ ਨਾਮ ਮਾਤ੍ਰ ਹੀ ਵੇਦ ਵਿਚ ਕਥਨ ਕੀਤਾ ਹੈ। ਭਾਵ ਜਿਤਨਾ ਸਾਰਾ ਸੰਸਾਰ ਕੀਤਾ ਹੋਇਆ ਹੈ ਨਾਮ ਮਾਤ੍ਰ, ਕਹਿਣ ਮਾਤ੍ਰ ਹੀ ਹੈ, ਦਿੱਸਣ ਮਾਤ੍ਰ ਹੀ ਹੈ। ਮ੍ਰਿਗ ਤ੍ਰਿਸ਼ਨਾ ਦੇ ਪਾਣੀ ਵਾਂਗ ਹੈ।

(ਵਿਣੁ ਨਾਵੈ; ਨਾਹੀ ਕੋ ਥਾਉ ॥) ਨਾਮ ਮਾਤ੍ਰ ਭਾਵ ਨਾਮ ਤੇ ਰੂਪ ਤੋਂ ਬਿਨਾਂ ਜਗਤ ਦਾ ਹੋਰ ਕੋਈ ਥਾਂ ਟਿਕਾਣਾ ਨਹੀਂ ਹੈ ਕਿਤੇ ਵੀ। ਸਾਰਾ ਪਸਾਰਾ ਨਾਮ ਤੇ ਰੂਪ ਦਾ ਕਥਨ ਮਾਤ੍ਰ ਹੀ ਹੈ। ਸੋ ਇਨੇ ਵਿਚ ਗਹਿਣੇ ਤਰ੍ਹਾਂ, ਬ੍ਰਹਮ ਤੋਂ ਭਿੰਨ ਜਗਤ ਕੋਈ ਵਸਤੂ ਨਹੀਂ ਹੈ। ਕੋਈ ਐਸਾ ਥਾਂ ਨਹੀਂ ਹੈ ਜੋ ਸਤਿ ਹੋਵੇ।
ਜਥਾ :-'ਇੰਦ੍ਰ ਪੁਰੀ ਮਹਿ; ਸਰਪਰ ਮਰਣਾ॥ਬ੍ਰਹਮ ਪੁਰੀ; ਨਿਹਚਲੁ ਨਹੀ ਰਹਣਾ॥ ਸਿਵ ਪੁਰੀ ਕਾ; ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ; ਬਿਨਸਿ ਬਿਤਾਲਾ॥'(੨੩੭)
'ਦਿਨ ਰਵਿ ਚਲੈ ਨਿਸਿ ਸਸਿ ਚਲੈ; ਤਾਰਿਕਾ ਲਖ ਪਲੋਇ ॥' (ਅੰਗ ੬੪)
'ਮੁਕਾਮੁ ਕਰਿ ਘਰਿ ਬੈਸਣਾ; ਨਿਤ ਚਲਣੈ ਕੀ ਧੋਖ ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥' (ਅੰਗ ੬੪)

**ਅਰਥ ੩** :-ਪ੍ਰਸ਼ਨ :-ਸਿੱਖ ਮੁਖ ਦੁਆਰਾ ਜੋ ਪ੍ਰਸ਼ਨ ਹਨ ਸਤਿਗੁਰੂ ਜੀ ਉਨ੍ਹਾਂ ਦਾ ਉੱਤਰ ਬਖਸ਼ਦੇ ਹਨ। ਫਲ ਰੂਪ ਅਰਥ –

(ਅਸੰਖ ਨਾਵ; ਅਸੰਖ ਥਾਵ ॥ ) ਹੇ ਸਿੱਖ ! ਜਿਨ੍ਹਾਂ ਨੇ (ਅਸੰਖ) ਪਰਮੇਸਰ ਦੇ (ਨਾਵ) ਨਾਮ ਨੂੰ ਜਪਿਆ ਹੈ ਉਨ੍ਹਾਂ ਗੁਰਮੁਖਾਂ ਨੂੰ (ਅਸੰਖ) ਜੋ ਬ੍ਰਹਮ ਹੈ ਉਸਦੇ (ਥਾਵ) ਸਰੂਪ ਦੀ ਪ੍ਰਾਪਤੀ ਹੋਈ ਹੈ।

(ਅਗੰਮ ਅਗੰਮ; ਅਸੰਖ ਲੋਅ ॥ ) ਉਹ ਪ੍ਰਮੇਸਰ ਸ਼ਾਸਤ੍ਰਾਂ ਕਰਕੇ ਭੀ ਅਗੰਮ ਹੈ, ਵੇਦਾਂ ਕਰਕੇ ਭੀ ਅਗੰਮ ਹੈ ਵਾ :-ਪ੍ਰਕ੍ਰਿਤੀ ਕਰਕੇ ਭੀ ਅਗੰਮ ਹੈ ਅਤੇ ਮਨ ਦੇ ਸੰਕਲਪਾਂ ਵਿਕਲਪਾਂ ਤੋਂ ਭੀ ਅਗੰਮ ਹੈ ਜਿਨ੍ਹਾਂ ਨੇ ਉਸ (ਅਸੰਖ) ਪਰਮੇਸਰ ਨੂੰ ਜਪਿਆ ਹੈ ਉਨ੍ਹਾਂ ਨੂੰ ਗਿਆਨ ਦਾ (ਲੋਅ) ਪ੍ਰਕਾਸ਼ ਹੋ ਗਿਆ ਹੈ।

(ਅਸੰਖ ਕਹਹਿ; ਸਿਰਿ ਭਾਰੁ ਹੋਇ) ਜਿਹੜੇ ਅਸੰਖ ਪਰਮੇਸਰ ਦੇ ਨਾਮ ਨੂੰ (ਕਹਹਿ) ਕਹਿੰਦੇ ਹਨ ਭਾਵ ਉਚਾਰਦੇ ਹਨ ਉਹ ਜੋ (ਸਿਰਿ) ਸ਼੍ਰੋਮਣੀ (ਭਾਰੁ) ਅਧਿਸ਼ਟਾਨ ਸਰੂਪ ਹੈ ਉਸ ਦਾ ਸਰੂਪ ਹੀ ਹੋ ਜਾਂਦੇ ਹਨ।

ਪ੍ਰਸ਼ਨ :-ਫੇਰ ਉਨ੍ਹਾਂ ਦੇ ਸਿਰ ਤੇ ਕੋਈ ਭਾਰ ਭੀ ਹੁੰਦਾ ਹੋਵੇਗਾ ?

ਉੱਤਰ :-ਨਹੀਂ, ਉਹ ਦੁਨੀਆਂ ਦੇ ਪਾਪਾਂ ਦੇ ਜਾਂ ਜੰਮਣ ਮਰਨ ਦੇ ਭਾਰ ਤੋਂ



(ਸਿਰਿ) ਸਿਰੋ ਭਾਵ ਪਾਸੇ ਹੋ ਜਾਂਦੇ ਹਨ ਉਨ੍ਹਾਂ ਦੇ ਸਿਰ ਤੇ ਲੋਕ ਦੰਡ, ਪਿਤਰ ਦੰਡ, ਦੇਵ ਦੰਡ, ਰਾਜ ਦੰਡ ਆਦਿਕ ਕੋਈ ਭਾਰ ਨਹੀਂ ਰਹਿੰਦਾ।

(ਅਖਰੀ ਨਾਮੁ; ਅਖਰੀ ਸਾਲਾਹ ॥) (ਅਖਰੀ ਨਾਮੁ) (ਅ-ਖਰੀ) (ਖਰੀ) ਖਰਨ ਤੋਂ (ਅ) ਰਹਿਤ ਜੋ ਪ੍ਰਮੇਸਰ ਹੈ ਉਸ ਦਾ ਹੀ ਨਾਮ ਜਪਣਾ ਕਰਦੇ ਹਨ। ਅਤੇ (ਅਖਰੀ ਸਾਲਾਹ) (ਅ-ਖਰੀ) ਜੋ ਕਾਲ ਕਰਕੇ ਖਰਦਾ ਨਹੀਂ ਹੈ ਉਸਦੀ (ਸਾਲਾਹ) ਸਿਫ਼ਤ ਕਰਦੇ ਹਨ। ਵਾ ਕਰੋ।

(ਅਖਰੀ; ਗਿਆਨੁ ਗੀਤ ਗੁਣ ਗਾਹ ॥) ਉਸ (ਅ-ਖਰੀ) ਖਰਨ ਤੋਂ ਰਹਿਤ ਪ੍ਰਮੇਸਰ ਦਾ ਹੀ ਗਿਆਨੁ ਧਾਰਨ ਕਰਦੇ, ਉਸ ਦੇ (ਗੀਤ) ਕੀਰਤਨ, ਜਸ ਨੂੰ ਗਾਉਂਦੇ, ਉਸ ਦੀ ਗੁਣਾ ਦੀ (ਗਾਹ) ਅਸਥਾਨ ਸਤਿਸੰਗਤ ਵਿਚ ਮਿਲਣਾ ਕਰਦੇ, ਵਾ ਉਸ ਦੇ (ਗੁਣ) ਸਰੂਪ ਲੱਖ੍ਹਣ ਤੇ ਤਟਸਥੀ ਲੱਖ੍ਹਣਾਂ ਨੂੰ ਗਾਉਣਾ ਕਰਦੇ ਹਨ। 'ਵਾ' ਕਰੋ। ਵਾ :-ਜਿਸ ਨੇ (ਅ-ਖਰ) ਖਰਨ ਤੋਂ ਰਹਿਤ, ਨਾਸ ਤੋਂ ਰਹਿਤ ਸਰੂਪ ਦੇ ਨਾਮ ਨੂੰ ਜਪਿਆ ਹੈ ਉਸ ਨੂੰ ਬ੍ਰਹਮ ਗਿਆਨੁ ਤੇ (ਗੀਤ) ਜਸ ਪ੍ਰਾਪਤ ਹੋ ਗਏ ਹਨ ਅਤੇ ਉਸ ਨੇ (ਗੁਣ) ਵਿਸ਼ਿਆਂ ਦੇ (ਗਾਹ) ਅਸਥਾਨ ਇੰਦ੍ਰਿਆਂ ਨੂੰ ਦਬਾ ਲਿਆ ਹੈ ਭਾਵ ਦਮਨ ਕਰ ਲਿਆ ਹੈ।

(ਅਖਰੀ; ਲਿਖਣੁ ਬੋਲਣੁ ਬਾਣਿ ॥ ) ਉਸ (ਅਖਰੀ) 'ਅ-ਖਰ' ਰੂਪ ਪ੍ਰਮੇਸਰ ਦੇ ਜਾਪ ਨੂੰ ਹਿਰਦੇ ਰੂਪੀ ਕਾਗਜ਼ ਦੇ ਉਤੇ ਪ੍ਰੀਤ ਰੂਪੀ ਕਲਮ ਨਾਲ ਲਿਖਣਾ ਕਰੋ ਵਾ :-ਉਸਦੇ ਨਾਮ ਦੀ ਲਿਖਤ ਨੂੰ ਲਿਖੋ।

'ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥ ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥' (ਅੰਗ ੧੬) ਅਤੇ ਜ਼ਬਾਨ ਕਰਕੇ ਅ-ਖਰ ਸਰੂਪ ਦੀ ਹੀ (ਬਾਣਿ) ਬਾਣੀ (ਬੋਲਣੁ) ਬੋਲਣਾ ਕਰੋ ਵਾ ਉਸ ਵਾਹਿਗੁਰੂ ਦਾ ਜਸ ਬੋਲਣਾ ਕਰੋ। ਉਸ ਪਰਮੇਸਰ ਨੂੰ ਹਰ ਵਕਤ ਮਨ ਬਾਣੀ ਸਰੀਰ ਕਰਕੇ ਯਾਦ ਕਰੋ। ਵਾ :-ਉਹ ਗੁਰਮੁਖ ਖਰਨ ਤੋਂ ਰਹਿਤ ਪਰਮੇਸਰ ਦੇ ਨਾਮ ਨੂੰ ਲਿਖਦੇ ਤੇ ਉਸ ਦੀ ਪ੍ਰਾਪਤੀ ਵਾਲੀ ਧੁਰ ਕੀ ਬਾਣੀ ਬੋਲਦੇ ਹਨ।

(ਅਖਰਾ ਸਿਰਿ; ਸੰਜੋਗੁ ਵਖਾਣਿ ॥) ਅ-ਖਰ ਸਰੂਪ ਜੋ ਪ੍ਰਮੇਸਰ ਹੈ ਉਸ ਦੇ ਨਾਮ ਦੇ (ਵਖਾਣਿ) ਕਥਨ ਕਰਨ ਨਾਲ ਜਿਨ੍ਹਾਂ ਦਾ ਸਤਿਗੁਰਾਂ ਦੁਆਰਾ (ਸੰਜੋਗੁ) ਸਬੰਧ ਹੋ ਗਿਆ ਹੈ ਉਹ (ਸਿਰਿ) ਸ਼੍ਰੋਮਣੀ ਹੋ ਗਏ ਹਨ। ਬ੍ਰਹਮ ਦਾ ਰੂਪ ਹੀ ਹੋ ਗਏ ਹਨ। ਵਾ :-(ਅ-ਖਰਾ) ਖਰਨ ਤੋਂ ਰਹਿਤ ਪਰਮੇਸਰ ਜੋ ਸਾਰਿਆਂ ਦਾ (ਸਿਰਿ) ਸ਼੍ਰੋਮਣੀ ਹੈ ਉਸਦੇ (ਵਖਾਣਿ) ਕਥਨ ਕਰਨੇ ਕਰਕੇ ਉਸ ਦੇ ਨਾਲ ਸੰਜੋਗ ਹੋ ਜਾਂਦਾ ਹੈ। ਚਿੱਤ ਜੁੜ ਜਾਂਦਾ ਹੈ। ਜਿਵੇਂ ਜਿਵੇਂ ਜਪੀਏ ਉਵੇਂ ਉਵੇਂ ਰਸ

ਆਉਣ ਲੱਗ ਜਾਂਦਾ ਹੈ। ਵਖਿਆਨ ਕਰਨੇ ਕਰਕੇ ਵਾ ਉਚਾਰਨੇ ਕਰਕੇ ਉਸ ਵਿਚ ਚਿੱਤ ਜੁੜ ਜਾਂਦਾ ਹੈ।

(ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ ॥) ਜਿਨ੍ਹਾਂ ਗੁਰਮੁਖਾਂ ਨੇ ਚਿੱਤ ਨੂੰ ਲਿਖਾਰੀ ਬਣਾ ਕੇ ਪ੍ਰੇਮ ਦੀ ਕਲਮ ਦੁਆਰਾ, ਰਿਦੇ ਰੂਪ ਕਾਗ਼ਜ਼ ਤੇ ਇਹ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਲਿਖ ਲਿਆ ਹੈ। ਉਨ੍ਹਾਂ ਗੁਰਮੁਖਾਂ ਦਾ (ਸਿਰਿ) ਹੰਕਾਰ (ਨਾਹਿ) ਨਹੀਂ ਰਹਿੰਦਾ। ਹੰਕਾਰ ਤੋਂ ਰਹਿਤ ਹੋ ਜਾਂਦੇ ਹਨ। ਉਹ ਗੁਰਮੁਖ ਕਿਸੇ ਪ੍ਰਕਾਰ ਦੀ ਹਉਮੈ ਨਹੀਂ ਕਰਦੇ। ਵਾ :-(ਜਿਨਿ) ਜਿਸਨੇ (ਏਹਿ) ਏਸ ਜਸ ਨੂੰ ਆਪਣੇ ਅੰਦਰ (ਲਿਖੇ) ਲਿਖਿਆ ਹੈ (ਤਿਸੁ) ਉਸਦੇ(ਸਿਰਿ) ਸਿਰ ਤੇ ਰਖਿਆ ਕਰਨ ਵਾਲਾ ਆਪ (ਨਾਹਿ) ਮਾਲਕ ਪਰਮੇਸਰ ਹੈ। ਉਸਨੂੰ ਕਾਮਾਦਿਕ ਅਤੇ ਜਮ ਆਦਿਕ ਕੋਈ ਭੀ ਦੁਖ ਦੇ ਨਹੀਂ ਦੇ ਸਕਦੇ।

(ਜਿਵ ਫੁਰਮਾਏ; ਤਿਵ ਤਿਵ ਪਾਹਿ ॥) ਬ੍ਰਹਮ ਗਿਆਨੀ ਤੱਤ ਬੇਤੇ ਜਿਵੇਂ ਜਿਵੇਂ ਫੁਰਮਾਉਂਦੇ ਹਨ (ਤਿਵ ਤਿਵ) ਉਵੇਂ ਉਵੇਂ ਜਗਿਆਸੂ ਸਾਧਨ ਕਰਕੇ ਅਨੰਦ ਨੂੰ (ਪਾਹਿ) ਪਾਉਂਦ ਹਨ। ਵਾ :-ਤੱਤ ਬੇਤਿਆਂ ਦੇ ਇੰਦ੍ਰਾਏ ਵੀ ਹਰਿਆ ਪਸ਼ੂ ਵਾਂਗ ਅਮੋੜ ਨਹੀਂ ਰਹਿੰਦੇ। ਜਿਵੇਂ ਜਿਵੇਂ ਉਹ ਇੰਦ੍ਰੀਆਂ ਨੂੰ ਫੁਰਮੌਂਦੇ ਹਨ ਤਿਵੇਂ ਤਿਵੇਂ ਇੰਦ੍ਰਾਏ ਉਨ੍ਹਾਂ ਦੀ ਆਗਿਆ ਅਨੁਸਾਰ ਰਹਿ ਕੇ ਆਪੋ ਆਪਣੀ ਕਿਰਿਆ ਕਰਦੇ ਹਨ ਵਾ ਪਦਾਰਥ ਦਾ ਗਿਆਨ ਪੌਂਦੇ ਹਨ।

ਯਥਾ :-'ਸਭਿ ਇੰਦ੍ਰੀਆ ਵਸਿ ਕਰਿ ਦਿਤੀਓ; ਸਤਵੰਤਾ ਸਾੜ੍ਹਾ ॥
ਜਿਤੁ ਲਾਈਅਨਿ ਤਿਤੈ ਲਗਦੀਆ; ਨਹ ਖਿੰਜੋਤਾੜਾ ॥' (ਅੰਗ ੧੦੯੧)

(ਜੇਤਾ ਕੀਤਾ; ਤੇਤਾ ਨਾਉ ॥) ਉਹਨਾਂ ਬ੍ਰਹਮ ਗਿਆਨੀਆਂ ਦੀ ਇਹ ਦ੍ਰਿਸ਼ਟੀ ਤੇ ਐਸੀ ਉੱਚੀ ਅਵਸਥਾ ਹੋ ਗਈ ਹੈ ਕਿ ਜਿਤਨਾ ਸਾਰਾ ਸੰਸਾਰ ਪੈਦਾ ਕੀਤਾ ਹੋਇਆ ਹੈ (ਤੇਤਾ) ਤਿਤਨਾ ਸਾਰਾ ਨਾਮ ਹੀ ਜਪ ਰਿਹਾ ਹੈ।

'ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੋ ਬਿਨੁ ਹਰਿ ਜਾਪਤ ਹੈ ਨਹੀ ਹੋਰ ॥ (੧੨੬੫)
ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥ (ਅੰਗ ੯੮੮)
ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਆ ॥ (ਅੰਗ ੫੨੦)

(ਵਿਣੁ ਨਾਵੈ; ਨਾਹੀ ਕੋ ਥਾਉ ॥) ਉਹਨਾਂ ਗੁਰਮੁਖਾਂ ਦੇ ਰੋਮ ਰੋਮ ਵਿਚ ਸਿਮਰਨ ਹੁੰਦਾ ਹੈ ਨਾਮ ਤੋਂ ਬਿਨਾਂ ਕੋਈ ਥਾਂ ਖਾਲੀ ਨਹੀਂ, ਜਿਵੇਂ ਜਦੋਂ ਸਚਖੰਡ ਵਾਸੀ ਮਹਾਂਪੁਰਖ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਲੁਧਿਆਣੇ ਹਸਪਤਾਲ ਵਿਚ ਬੀਮਾਰ ਸਨ, ਤਾਂ ਆਪ ਜੀ ਦੇ ਪਾਸ ਡਾਕਟਰ ਦੀਵਾਨ ਸਿੰਘ ਜੀ ਸਿਵਲ ਸਰਜਨ



ਦਰਸ਼ਨ ਕਰਨ ਵਾਸਤੇ ਗਏ। ਬੇਨਤੀ ਕੀਤੀ ਜੀ ਮੈਂ ਸੱਚਖੰਡ ਵਾਸੀ ਬ੍ਰਹਮ ਗਿਆਨੀ ਸੰਤ ਬਾਬਾ ਸ਼ਾਮ ਸਿੰਘ ਜੀ, ਜਿਨ੍ਹਾਂ ਨੇ ੭੦ ਸਾਲ ਸਿਰੰਦੇ ਨਾਲ ਸ੍ਰੀ ਅੰਮ੍ਰਿਤਸਰ ਸ੍ਰੀ ਹਰਿਮੰਦਿਰ ਸਾਹਿਬ ਵਿਚ, ਨਿਰਿੱਛਤ ਪ੍ਰੇਮ ਨਾਲ ਕੀਰਤਨ ਕੀਤਾ। ਦਾਸ ਨੇ ਉਨ੍ਹਾਂ ਦੇ ਵੀ ਅਖੀਰੀ ਦਰਸ਼ਨ ਤੇ ਸੇਵਾ ਦਾ ਸੁਭਾਗ ਪ੍ਰਾਪਤ ਕੀਤਾ, ਤੇ ਸੱਚਖੰਡ ਵਾਸੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦਾ ਵੀ ਦਰਸ਼ਨ ਕੀਤਾ ਹੁਣ ਆਪ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਹੈ। ਸਿਮਰਨ ਭਜਨ ਦਾ ਕੋਈ ਪਵਿੱਤ੍ਰ ਬਚਨ ਸੁਣਾਉ। ਮਹਾਂ ਪੁਰਖ ਪਹਿਲਾਂ ਚੁੱਪ ਰਹੇ, ਦੋ ਤਿੰਨ ਵਾਰੀਂ ਡਾਕਟਰ ਸਾਹਿਬ ਦੇ ਕਹਿਣ ਤੋਂ ਵੀ ਜਦੋਂ ਅਨੰਦ ਵਿਚ ਮਗਨ ਹੀ ਰਹੇ। ਤਾਂ ਡਾਕਟਰ ਜੀ ਨੇ ਕਿਹਾ ਕਿ ਬ੍ਰਹਮ ਗਿਆਨੀ ਢੋਲ ਵਰਗੇ ਹੁੰਦੇ ਹਨ। ਭਾਵ ਜੇ ਡੱਗਾ ਮਾਰੀਏ ਤਾਂ ਬੋਲਦਾ ਹੈ, ਨਹੀਂ ਤਾਂ ਢੋਲ ਵੱਜਦਾ ਨਹੀਂ। ਇਉਂ ਪਹਿਲਾਂ ਦਾਸ ਸੰਕਲਪ ਰੂਪ, ਬੇਨਤੀ ਰੂਪ ਡੱਗਾ ਮਾਰਦਾ ਹੈ ਫਿਰ ਆਪ ਦੱਸੋਗੇ ? ਮਹਾਂ ਪੁਰਖ ਕਹਿੰਦੇ ਤੁਸੀਂ ਆਪਣੀ ਕੋਈ ਅਵਸਥਾ ਦਸੋ ? ਡਾਕਟਰ ਜੀ ਕਹਿੰਦੇ ਕਿ ਮੇਰੇ ਤੇ ਐਸੀ ਸਤਿਗੁਰੂ ਜੀ ਦੀ ਕ੍ਰਿਪਾ ਹੈ ਕਿ ਜਦੋਂ ਮੈਂ ਕਾਰ ਤੇਜ਼ ਰਫ਼ਤਾਰ ਚਲਾਉਂਦਾ ਹਾਂ ਤਾਂ ਉਸ ਵਿਚੋਂ ਹੋਰ ਆਵਾਜ਼ ਦੀ ਥਾਂ ਤੇ 'ਧੰਨ ਗੁਰੂ ਨਾਨਕ' ਦੀ ਆਵਾਜ਼ ਮੈਨੂੰ ਸੁਣਦੀ ਹੈ। ਮਹਾਂ ਪੁਰਖ ਨਿਮਰਤਾ ਨਾਲ ਕਹਿੰਦੇ ਧੰਨ ਹੋ ਡਾਕਟਰ ਸਾਹਿਬ, ਸਾਨੂੰ ਵੀ ਏਸੇ ਤਰ੍ਹਾਂ ਸੁਣਾ ਦਿਓ ? ਤਾਂ ਡਾਕਟਰ ਜੀ ਕਹਿੰਦੇ ਕਿ ਮੈਂ ਆਪ ਜੀ ਨੂੰ ਆਪਣੀ ਗੁੱਝ ਅਵਸਥਾ ਦੱਸੀ ਹੈ, ਹੁਣ ਆਪ ਵੀ ਨ ਛੁਪਾਉ ਜੀ। ਸੰਤ ਕਹਿੰਦੇ ਡਾਕਟਰ ਜੀ ਟੂਟੀ ਕੰਨਾਂ ਵਾਲੀ ਸਾਡੇ ਸਰੀਰ ਨੂੰ ਲਾ ਕੇ ਬੀਮਾਰੀ ਤਾਂ ਦੇਖੋ ਕੀ ਹੈ ? ਜਦੋਂ ਤੀਜੀ ਵਾਰੀ ਕਿਹਾ ਤਾਂ ਟੂਟੀ ਮਹਾਂ ਪੁਰਖਾਂ ਦੇ ਸਰੀਰ ਨੂੰ ਲਾਈ ਡਾਕਟਰ ਸਾਹਿਬ ਮਸਤ ਹੀ ਹੋ ਗਏ। ਸਰੀਰ ਦਾ ਚੇਤਾ ਹੀ ਭੁਲ ਗਿਆ। ਅਗੰਮ ਅਕਹਿ ਅਵਸਥਾ ਵਿਚ ਪਹੁੰਚੇ। ਕੁਛ ਸਮੇਂ ਮਗਰੋਂ ਮਹਾਂ ਪੁਰਖਾਂ ਨੇ ਹਿਲਾ ਕੇ ਕਿਹਾ ਹੋਰ ਥਾਂ ਤੇ ਵੀ ਲਾਕੇ ਵੇਖੋ ? ਦੂਜੀ ਥਾਂ ਤੇ ਟੂਟੀ ਲਾਈ ਫਿਰ ਮਸਤ ਹੋ ਗਏ। ਬੜੀ ਅਚਰਜ ਅਦਭੁਤ ਅਵਸਥਾ ਨੂੰ ਪ੍ਰਾਪਤ ਹੋਕੇ ਦੇਸ਼ ਕਾਲ ਹੀ ਭੁੱਲ ਗਿਆ। ਕੁਛ ਸਮੇਂ ਮਗਰੋਂ ਵਾਹ ਵਾਹ ਕਹਿ ਉੱਠੇ। ਜੇਹੇ ਜਿਹੇ ਸੁਣੀਦੇ ਸੀ ਉਹੋ ਜਿਹੇ ਹੀ ਵੇਖ ਲਏ। ਮਹਾਂ ਪੁਰਖ ਕਹਿੰਦੇ ਸਾਡੇ ਸਰੀਰ ਵਿਚ ਕੀ ਬੀਮਾਰੀ ਹੈ ? ਡਾਕਟਰ ਕਹਿੰਦੇ ਜਿਥੇ ਵੀ ਟੂਟੀ ਲਾਈ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਦੀ ਅਵਾਜ਼ ਹੀ ਸੁਣੀ ਹੈ 'ਵਿਣੁ ਨਾਵੈ ਨਾਹੀ ਕੋ ਥਾਉ ॥' ਸਰੀਰ ਵਿਚ ਕੋਈ ਐਸੀ ਜਗ੍ਹਾ ਨਹੀਂ ਜਿਥੋਂ ਨਾਮ ਨਾ ਸੁਣਦਾ ਹੋਵੇ। 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਜੋ ਸਾਸਿ

ਗਿਰਾਸਿ ਧਿਆਇ ਮੇਰਾ ਹਰਿ ਹਰਿ.....॥' ਵਾਲੀ ਆਪ ਜੀ ਦੀ ਅਵਸਥਾ ਹੈ। ਨਾ ਤੁਹਾਨੂੰ ਕੋਈ ਰੋਗ, ਨਾ ਕੋਈ ਡਾਕਟਰ ਨਾ ਤੁਹਾਡਾ ਕੋਈ ਇਲਾਜ ਸਗੋਂ 'ਸਰਬ ਰੋਗ ਕਾ ਅਉਖਦੁ ਨਾਮੁ ॥' ਦਵਾਈ ਤਾਂ ਤੁਹਾਡੇ ਪਾਸ ਹੈ ਜੋ ਸਾਸ ਗਿਰਾਸ ਜਪਦੇ ਹੋ। ਇਸ ਤਰ੍ਹਾਂ ਡਾਕਟਰ ਜੀ ਨੂੰ ਨਿਹਾਲ ਕਰ ਦਿਤਾ ਸੀ। ਇਕ ਵਾਰੀ ਭਿੰਡਰੀਂ ਕੰਧਾਂ ਵਿਚੋਂ, ਤਖਤਿਆਂ ਵਿਚੋਂ ਵੀ ਅੱਗੇ ਸਿੰਘਾਂ ਨੂੰ ਮੂਲ ਮੰਤ੍ਰ ਤੇ ਗੁਰਮੰਤ੍ਰ ਸੁਣਾਇਆ ਸੀ। ਸੋ ਉਹਨਾਂ ਗੁਰਮੁਖਾਂ ਨੂੰ ਸਾਰੀ ਸ੍ਰਿਸਟੀ ਵਿਚੋਂ ਤੱਤਾਂ ਵਿਚੋਂ ਵੀ ਨਾਮ ਹੀ ਸੁਣਾਈ ਦੇਂਦਾ ਹੈ। ਯਥਾ:—

'ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥' (੧੦੭੯)
'ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ;
ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥' (ਅੰਗ ੫੪੦)

(ਕੁਦਰਤਿ ਕਵਣੁ; ਕਹਾ ਵੀਚਾਰੁ) ਜਿਨ੍ਹਾਂ ਨੇ ਨਾਮ ਨੂੰ ਜਪਿਆ ਹੈ ਉਹਨਾਂ ਨੂੰ ਜੋ (ਕੁਦਰਤਿ) ਸ਼ਕਤੀ ਪ੍ਰਾਪਤ ਹੋਈ ਹੈ ਉਸਦਾ (ਕਵਣੁ) ਕੀ ਵਿਚਾਰ (ਕਹਾ) ਕਹੀਏ ? ਭਾਵ ਕਹਿਆ ਨਹੀਂ ਜਾ ਸਕਦਾ।

(ਵਾਰਿਆ ਨ ਜਾਵਾ; ਏਕ ਵਾਰ) ਉਨ੍ਹਾਂ ਦਾ ਤਾਂ ਇੱਕ (ਵਾਰ) ਰੋਮ ਵੀ (ਵਾਰਿਆ) ਵਰਨਣ ਨਹੀਂ ਕੀਤਾ ਜਾ ਸਕਦਾ ਭਾਵ ਇਕ ਰੋਮ ਜਿੰਨੀ ਵੀ ਉਨ੍ਹਾਂ ਦੀ ਮਹਿਮਾਂ ਵਰਨਣ ਨਹੀਂ ਕੀਤੀ ਜਾਂਦੀ। ਸਾਰੀ ਤਾਂ ਕੀ ਕਹੀ ਜਾਣੀ ਹੈ ?

'ਜਨ ਕੀ ਮਹਿਮਾ ਕੇਤਕ ਬਰਨਉ; ਜੋ ਪ੍ਰਭ ਅਪਨੇ ਭਾਣੇ ॥' (ਅੰਗ ੧੪੯)

(ਜੋ ਤੁਧੁ ਭਾਵੈ; ਸਾਈ ਭਲੀ ਕਾਰ) ਜੋ ਉਹ ਵਾਹਿਗੁਰੂ ਦੀ ਰਜ਼ਾ ਵਿੱਚ ਚਲਦੇ ਹਨ ਤੇ ਉਹ ਕਹਿੰਦੇ ਹਨ ਹੇ ਵਾਹਿਗੁਰੂ ! ਜੋ ਤੈਨੂੰ ਭਾਉਂਦੀ ਹੈ ਉਹੋ ਭਲੀ ਕਾਰ ਹੈ। (ਤੂ, ਸਦਾ ਸਲਾਮਤਿ; ਨਿਰੰਕਾਰ) ਹੇ ਨਿਰੰਕਾਰ ਤੂੰ ਸਦਾ (ਸਲਾਮਤਿ) ਇਸਥਿਤ ਰਹਿਣ ਵਾਲਾ ਹੈਂ। ਇਉਂ ਕਹਿੰਦੇ ਹੋਏ, 'ਤੂ' ਜੀਵ ਤੇ 'ਸਦਾ ਸਲਾਮਤਿ' ਈਸ਼ਰ ਦੋਹਾਂ ਦੀ ਏਕਤਾ ਹੋਣ ਤੋਂ ਦੋਵੇਂ ਨਿਰੰਕਾਰ ਦਾ ਰੂਪ ਹੀ ਹੋ ਜਾਂਦੇ ਹਨ।

੧. ਸ਼ਾਮਵੇਦ ਦਾ 'ਤੱਤੁਵਮਸੀ'। ੨. ਰਿਗ ਵੇਦ ਦਾ 'ਪ੍ਰੱਗਜਾਨਮਾਨੰਦ ਬ੍ਰਹਮ'। ੩. ਯੁਜਰ ਵੇਦ ਦਾ 'ਅਹੰਬ੍ਰਹਮਾਸਮੀ'। ੪. ਅਥਰਬਨ ਵਦ ਦਾ 'ਅਜਮਾਤਮਾ ਬ੍ਰਹਮ'। ਜਿਵੇਂ ਵੇਦਾਂ ਵਿਚ ਇਹ ਚਾਰ ਮਹਾਂ ਵਾਕ ਹਨ ਏਸ ਤਰ੍ਹਾਂ ਹਜ਼ੂਰ ਨੇ ਪੰਚ ਪਰਵਾਣ, ਅਸੰਖ ਜਪ, ਅਸੰਖ ਮੂਰਖ, ਅਸੰਖ ਨਾਵ ਦੀਆਂ ਚੋਹਾਂ ਪਉੜੀਆਂ ਵਿਚ 'ਤੂ ਸਦਾ ਸਲਾਮਤਿ ਨਿਰੰਕਾਰ ॥' ਚਾਰ ਮਹਾਂ ਵਾਕ ਉਚਾਰਨ ਕੀਤੇ ਹਨ। ਅਤੇ ਹੋਰ ਅੰਮ੍ਰਿਤ ਰੂਪ ਗੁਰਬਾਣੀ ਵਿਚ ਜੀਵ ਈਸ ਦੀ ਏਕਤਾ



ਵਾਲੇ ਜਿਹੜੇ ਬਚਨ ਹਨ, ਜਿਵੇਂ 'ਨਿਰਗੁਣ ਸਰਗੁਣ ਆਪੇ ਸੋਈ' ॥ (੧੨੮) 'ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥' (ਅੰਗ ੨੯੭) ਇਸ ਪ੍ਰਕਾਰ ਦੇ ਜੋ ਬਚਨ ਹਨ ਸੋ ਸਾਰੇ ਹੀ ਮਹਾਂ ਵਾਕ ਹਨ। ਵੇਦਾਂ ਵਿਚ ਤਾਂ ਕੇਵਲ ਚਾਰ ਮਹਾਂ ਵਾਕ ਹਨ ਪਰ ਗੁਰਬਾਣੀ ਵਿਚ ਅਣਗਿਣਤ ਹੀ ਹਨ। ਏਥੋਂ ਤਕ ੧੯ ਪਉੜੀਆਂ ਵਿਚ ਸਤਿਗੁਰੂ ਸਾਹਿਬ ਜੀ ਨੇ ਉੱਤਮ ਅਧਿਕਾਰੀ ਨੂੰ ਉਪਦੇਸ਼ ਬਖ਼ਸ਼ਿਆ ਹੈ। ਉੱਤਮ ਅਧਿਕਾਰੀ ਉਹ ਹੁੰਦਾ ਹੈ, ਜਿਸ ਨੂੰ ਦ੍ਰਿਸ਼ਟਾਂਤ ਦੇਣ ਨਾਲ ਹੀ ਸਮਝ ਪੈ ਜਾਵੇ। ਏਥੋਂ ਤਕ ਸ੍ਰੀ ਜਪੁ ਜੀ ਸਾਹਿਬ ਜੀ ਦਾ ਪੂਰਬਾਰਧ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸੰਪੂਰਨ ਹੋਇਆ ਹੈ।

## ਅਰੰਭ ਤੋਂ ਮੱਧ ਤੱਕ ਪਉੜੀ ਵਾਰ ਮੁੱਖ-ਭਾਵ

ਅਕਾਲ ਪੁਰਖ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਡੀ ਸਾਰਿਆਂ ਦੀ ਕਲਿਆਣ ਵਾਸਤੇ, ਕੁਲਾਂ ਦਾ ਉਧਾਰ ਕਰਨ ਵਾਸਤੇ ਅੰਮ੍ਰਿਤ ਰੂਪ ਗੁਰਬਾਣੀ ਉਚਾਰਨ ਕੀਤੀ ਹੈ। ਜਿਸ ਦੇ ਆਦਿ ਵਿਚ ਵਾਹਿਗੁਰੂ ਦੇ ਸਰੂਪ ਤੇ ਤਟੱਸਥੀ ਲੱਖਣ ਮੂਲ ਮੰਤ੍ਰ ਵਿਚ ਕਥਨ ਕੀਤੇ ਹਨ। ਜਿਸ ਦਾ ਅਭਿਆਸ ਕਰਕੇ ਅਕਾਲ ਪੁਰਖ ਵਾਹਿਗੁਰੂ ਸਾਹਿਬ ਦੀ ਪ੍ਰਾਪਤੀ ਹੋਵੇ।

**ਪਹਿਲੀ ਪਉੜੀ :**—ਇਸ ਵਿਚ ਕਥਨ ਕੀਤਾ ਹੈ ਕਿ ਸਰੀਰ ਦੀ ਪਵਿੱਤ੍ਰਤਾ, ਬਾਣੀ ਦੀ ਮੋਨਤਾ, ਵਰਤ ਰਖਣੇ, ਤੇ ਸ਼ਾਸਤ੍ਰਾਂ ਦੀਆਂ ਸਿਆਣਪਾਂ ਇਨ੍ਹਾਂ ਸਾਧਨਾਂ ਕਰਕੇ ਕਿਸੇ ਪ੍ਰਕਾਰ ਵੀ ਮਨ ਜਿਤਿਆ ਨਹੀਂ ਜਾ ਸਕਦਾ, ਮੌਤ ਤੋਂ ਨਹੀਂ ਬਚ ਸਕੀਦਾ ਤੇ ਪ੍ਰਮੇਸਰ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ। ਅਤੇ ਫੇਰ ਜੋ ਵਾਹਿਗੁਰੂ ਅਕਾਲ ਪੁਰਖ ਦੇ ਹੁਕਮ ਵਿਚ ਚਲਣਾ ਹੈ। ਉਹ ਹੁਕਮ, ਨਾਲ ਹੀ 'ੴ ਸਤਿਨਾਮੁ' ਲਿਖਿਆ ਹੋਇਆ ਹੈ। ਇਸ ਹੁਕਮ ਦੇ ਵਿਚ ਚਲਦਿਆਂ ਹੋਇਆਂ ਝੂਠੇ ਦੇਹ ਅਧਿਆਸ ਦੀ (ਪਾਲਿ) ਵੱਟ ਟੁਟ ਕੇ ਉਸ ਵਾਹਿਗੁਰੂ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

**ਦੂਜੀ ਪਉੜੀ :**—ਇਸ ਵਿਚ ਦਸਿਆ ਹੈ ਕਿ ਵਾਹਿਗੁਰੂ ਪ੍ਰਮੇਸਰ ਦਾ ਹੁਕਮ ਕਥਨ ਨਹੀਂ ਕੀਤਾ ਜਾਂਦਾ। ਜਿੰਨੇ ਉੱਚੇ ਨੀਵੇਂ ਆਕਾਰ ਹਨ ਸਾਰੇ ਅਕਾਲ ਪੁਰਖ ਨੇ ਆਪ ਦੇ ਹੁਕਮ ਵਿਚ ਕੀਤੇ ਹਨ। ਲਿਖੇ ਹੁਕਮ ਅਨੁਸਾਰ ਦੁਖ ਸੁਖ ਦੀ

ਬਖ਼ਸ਼ੇ ਜਾਂਦੇ ਹਨ। ਇਕ ਮਨਮੁਖ ਪ੍ਰਾਪਤੀ ਹੁੰਦੀ ਹੈ। ਇਕ ਸਰਧਾ ਭਾਵਨਾ ਵਾਲੇ ਬਖਸ਼ੇ ਜਾਂਦੇ ਹਨ। ਇਕ ਮਨਮੁਖ ਹੁਕਮ ਅਨੁਸਾਰ ਜੂਨਾਂ ਵਿਚ ਸਦਾ ਭੁਵਾਏ ਜਾਂਦੇ ਹਨ। ਸਭ ਕੋਈ ਉਸ ਪ੍ਰਮੇਸ਼ਰ ਦੇ ਹੁਕਮ ਵਿਚ ਹੈ, ਕੋਈ ਬਾਹਰ ਨਹੀਂ। ਜੋ ਹੁਕਮ ਨੂੰ ਬੁਝ ਲੈਂਦੇ ਹਨ ਉਹ ਹੰਗਤਾ ਮਮਤਾ ਦਾ ਵਾਕ ਨਹੀਂ ਕਹਿੰਦੇ। ਹਉਮੈ ਰਹਿਤ ਹੋ ਕੇ ਮੁਕਤ ਹੋ ਜਾਂਦੇ ਹਨ, ਸਾਨੂੰ ਵੀ ਹੁਕਮ ਮੰਨ ਕੇ ਹੰਗਤਾ ਛੱਡ ਕੇ ਮੁਕਤ ਹੋਣਾ ਚਾਹੀਦਾ ਹੈ।

**ਤੀਜੀ ਪਉੜੀ :**—ਇਸ ਵਿਚ ਦਸਦੇ ਹਨ ਕਿ ਕੋਈ ਵਾਹਿਗੁਰੂ ਦੇ ਬਲ ਨੂੰ ਗਾਉਂਦਾ ਹੈ। ਕੋਈ ਵਾਹਿਗੁਰੂ ਸਾਹਿਬ ਜੀ ਦੀਆਂ ਦਾਤਾਂ ਨੂੰ ਗਾਉਂਦਾ ਹੈ। ਪਰ ਵਾਹਿਗੁਰੂ ਅਕਾਲ ਪੁਰਖ ਨੂੰ ਪੂਰਾ ਕੌਣ ਗਾ ਸਕਦਾ ਹੈ? ਉਸ ਦੀ ਕਥਾ ਦੇ ਕਥਨ ਕਰਨ ਵਾਲਿਆਂ ਤੋਂ ਕਥਨ ਕਰਨੇ ਕਰਕੇ ਕਥਾ ਦਾ ਤੋਟਾ ਨਹੀਂ ਆ ਸਕਦਾ। ਪਿਛੇ ਬੇਅੰਤ ਕਥਨ ਕਰਦੇ ਸੀ, ਹੁਣ ਅਨਗਿਣਤ ਕਥਨ ਕਰਦੇ ਹਨ, ਅਗੇ ਨੂੰ ਕ੍ਰੋੜਾਂ ਕਥਨ ਕਰਨਗੇ, ਪਰ ਕਥਾ ਦਾ ਤੋਟਾ ਨਹੀਂ ਆਉਂਦਾ। ਉਹ ਅਕਾਲ ਪੁਰਖ ਵਾਹਿਗੁਰੂ ਬੇਅੰਤ ਹੈ। ਅਸੀਂ ਲੈਣ ਵਾਲੇ ਜੀਵ ਥਕ ਜਾਂਦੇ ਹਾਂ। ਉਹ ਵਾਹਿਗੁਰੂ ਹਮੇਸ਼ਾਂ ਦਾਤਾਂ ਤਾਈਂ ਦਿੰਦਾ ਰਹਿੰਦਾ ਹੈ। ਆਪਣੇ ਹੁਕਮ ਦੇ ਰਾਹ ਵਿਚ ਚਲਾ ਕੇ ਸਦਾ ਵੇਪਰਵਾਹ ਪ੍ਰਸੰਨ ਰਹਿੰਦਾ ਹੈ। ਇਹ ਸਤਿਗੁਰੂ ਸਾਹਿਬ ਜੀ ਨੇ ਪਵਿਤ੍ਰ ਉਪਦੇਸ ਤੀਜੀ ਪਉੜੀ ਵਿਚ ਕਥਨ ਕੀਤਾ ਹੈ।

**ਚਉਥੀ ਪਉੜੀ :**--ਇਸ ਵਿਚ ਦਸਦੇ ਹਨ ਜਿਵੇਂ ਹੋਰ ਦੁਨੀਆਂ ਦੇ ਬਾਦਸ਼ਾਹ ਝੂਠੇ ਹਨ। ਉਹ ਵਾਹਿਗੁਰੂ ਇਉ ਨਹੀਂ, ਸਗੋਂ ਸਚਾ ਪਾਤਸ਼ਾਹ ਹੈ। ਉਹ ਸਚਾ ਸਾਹਿਬ ਮਾਲਕ ਹੈ। ਉਸ ਦਾ ਨਾਮੁ ਭੀ ਸਚਾ ਹੈ। ਜਿਨ੍ਹਾਂ ਗੁਰਮੁਖਾਂ ਨੇ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ (ਭਾਉ) ਪ੍ਰੇਮ ਨਾਲ ਆਖਿਆ ਹੈ ਉਹਨਾਂ ਨੂੰ ਅਪਾਰ ਵਾਹਿਗੁਰੂ ਦੀ ਪ੍ਰਾਪਤੀ ਹੋਈ ਹੈ। ਅੰਮ੍ਰਿਤ ਵੇਲੇ ਉਠ ਕੇ ਉਸ ਦੇ ਸਚੇ ਨਾਮੁ ਦਾ ਉਚਾਰਨਾ ਉਸ ਦੀ ਭੇਟਾ ਰਖੀਏ। ਉਸ ਦੀਆਂ ਵਡਿਆਈਆਂ ਦਾ ਵੀਚਾਰ ਕਰੀਏ ਜਿਸ ਕਰਕੇ ਵਾਹਿਗੁਰੂ ਦੇ ਨਾਲ ਸਾਡਾ ਪਿਆਰ ਲਗ ਜਾਵੇ। ਜੋ ਸਕਾਮ ਕਰਮਾਂ ਦੇ ਕਰਨ ਵਾਲੇ ਹਨ ਉਹਨਾਂ ਨੂੰ ਦੇਹ ਰੂਪ ਕਪੜਾ ਬਾਰ ਬਾਰ ਮਿਲਦਾ ਹੈ। ਸਤਿਗੁਰੂ ਸਾਹਿਬ ਜੀ ਦੀ ਨਦਰ ਕਰਕੇ ਹੀ ਮੁਕਤੀ ਦਾ ਗਿਆਨ ਪ੍ਰਾਪਤ ਹੁੰਦਾ ਹੈ। ਤ ਸਭ ਵਿਚ ਸਚਾ ਅਕਾਲ ਪੁਰਖ ਬਿਆਪਕ ਜਾਣ ਕੇ ਮੁਕਤ ਹੋ ਜਾਈਦਾ ਹੈ।

**ਪੰਜਵੀਂ ਪਉੜੀ :**—ਇਸ ਵਿਚ ਦਸਦੇ ਹਨ ਪ੍ਰਮੇਸ਼ਰ ਕਿਸੇ ਦਾ ਗੱਦੀ ਨਸ਼ੀਨ ਥਾਪੇ ਹੋਏ ਚੇਲੇ ਵਾਂਗ ਨਹੀਂ ਹੈ। ਜਾਂ ਜਿਵੇਂ ਕਿਸੇ ਦਾ ਪੁਤਰ ਪੈਦਾ



ਕੀਤਾ ਹੁੰਦਾ ਹੈ, ਇਉਂ ਕਿਸੇ ਦਾ ਪੈਦਾ ਕੀਤਾ ਹੋਇਆ ਨਹੀਂ ਹੈ। ਅਤੇ ਉਹ ਕਿਸੇ ਦਾ ਥਾਪਿਆ ਹੋਇਆ ਧਿਆਨ ਦਾ ਵਿਸ਼ਾ ਵੀ ਨਹੀਂ ਹੈ। ਮੂਰਤੀਮਾਨ ਬਣਾ ਕੇ ਕਾਗਜ਼ ਦੀ ਮੂਰਤੀ, ਪੱਥਰ ਦੀ ਜਾਂ ਲੋਹੇ ਦੀ ਮੂਰਤੀ ਬਣਾ ਕੇ ਥਾਪਿਆ ਨਹੀਂ ਜਾ ਸਕਦਾ। ਆਪਣੀ ਮਿਥਿਆ ਪਦਾਰਥਾਕਾਰ (ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨ ਵਾਲੀ) ਬ੍ਰਿਤੀ ਨਾਲ ਉਸ ਅਕਾਲ ਪੁਰਖ ਵਾਹਿਗੁਰੂ ਦਾ ਕੀਤਾ ਅਭਿਆਸ ਨਹੀਂ ਹੋ ਸਕਦਾ। ਆਤਮਾਕਾਰ ਜਾਂ ਬ੍ਰਹਮਾਕਾਰ ਆਤਮ ਵਿਸ਼ੇਣੀ ਬੁਧ ਕਰਕੇ (ਸੋਇ) ਉਹ ਆਪੇ ਆਪ (ਨਿਰੰਜਨੁ) ਸੁਧ ਸਰੂਪ ਮਾਇਆ ਕਾਲਖ ਤੋਂ ਰਹਿਤ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਜਿਨ੍ਹਾਂ ਨੇ ਸਤਿਗੁਰਾਂ ਦੁਆਰਾ ਸੇਵਿਆ ਹੈ ਉਨ੍ਹਾਂ ਨੇ ਉਸ ਅਕਾਲ ਪੁਰਖ ਦੇ ਦਰ ਵਿਚੋਂ ਸਤਿਕਾਰ ਪਾਇਆ ਹੈ। ਉਹ ਗੁਣਾਂ ਦਾ ਖਜ਼ਾਨਾ ਵਾਹਿਗੁਰੂ, ਸਤਿਗੁਰਾਂ ਦੇ ਨਾਲ ਮਿਲ ਕੇ ਗਾਈਦਾ ਹੈ। ਜਦੋਂ ਪ੍ਰਮੇਸਰ ਨੂੰ ਪ੍ਰਤੱਖ ਵਾ ਪ੍ਰੀਤ ਰੂਪੀ ਰਸਨਾਂ ਨਾਲ ਗਾਈਏ ਉਸ ਵੇਲੇ ਵੀ ਪ੍ਰੇਮ ਰਖੀਏ, ਜਦੋਂ ਪ੍ਰਤੱਖ ਵਾ ਸਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਸੁਣੀਏ। ਉਸ ਵੇਲੇ ਵੀ (ਭਾਉ) ਪ੍ਰੇਮ ਰਖੀਏ। ਫੇਰ ਸਾਰੇ ਦੁਖ ਮਿਟ ਜਾਂਦੇ ਹਨ ਅਤੇ ਸੁਖ ਸਰੂਪ ਰੂਪੀ ਘਰ ਵਿਚ ਜਾ ਕੇ ਪ੍ਰਾਪਤ ਹੋ ਜਾਈਦਾ ਹੈ। ਗੁਰਮੁਖਾਂ ਦਾ ਇਹ ਸੁਭਾ ਹੈ ਜਾਂ ਕੀਰਤਨ ਕਰਦੇ ਰਹਿੰਦੇ ਹਨ ਜਾਂ ਵਾਹਿਗੁਰੂ ਸਾਹਿਬ ਜੀ ਦੇ ਸਰੂਪ ਦੀ ਵੀਚਾਰ ਭਾਵ ਕਥਾ ਵਾਰਤਾ ਕਰਦੇ ਰਹਿੰਦੇ ਹਨ ਜਾਂ ਚਿਤ ਨੂੰ ਵਾਹਗੁਰੂ ਵਿਚ ਜੋੜ ਕੇ ਬ੍ਰਿਤੀਆਂ ਲੀਨ ਕਰਕੇ ਮਿਲੇ ਰਹਿੰਦੇ ਹਨ। ਅਕਾਲ ਪੁਰਖ ਵਾਹਿਗੁਰੂ (ਈਸਰੁ) ਸ਼ਿਵ ਜੀ ਦਾ ਵੀ ਗੁਰੂ ਹੈ, (ਗੋਰਖੁ) ਵਿਸ਼ਨੂੰ ਦਾ ਵੀ ਗੁਰੂ ਹੈ, (ਬਰਮਾ) ਬ੍ਰਹਮਾਂ ਦਾ ਵੀ ਗੁਰੂ ਹੈ। ਸ਼ਕਤੀਆ ਪਾਰਬਤੀ, ਸੁਰਸਤੀ ਅਤੇ ਲਛਮੀ ਦਾ ਭੀ ਗੁਰੂ ਹੈ। ਇਸ ਕਰਕੇ ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਕਰਨੀ ਚਾਹੀਦੀ। ਜੋ ਇਨ੍ਹਾਂ ਸਾਰਿਆਂ ਦਾ ਗੁਰੂ ਹੈ ਉਸੇ ਦੀ ਪੂਜਾ ਕਰਨੀ ਚਾਹੀਦੀ ਹੈ। ਸਤਿਗੁਰੂ ਸਾਹਿਬ ਜੀ ਸ਼ਿਵ ਜੀ ਦੀ ਨਿਆਈਂ ਸਿੱਖਾਂ ਦੇ ਵਿਕਾਰਾਂ ਨੂੰ ਨਾਸ ਕਰਦੇ ਹਨ। ਵਿਸ਼ਨੂੰ ਦੀ ਨਿਆਈਂ ਸਿੱਖਾਂ ਦੇ ਅੰਦਰ ਗਿਆਨ ਦੀ ਪਾਲਣਾ ਕਰਦੇ ਹਨ। ਬ੍ਰਹਮਾਂ ਦੀ ਨਿਆਈਂ ਦੈਵੀ ਗੁਣਾਂ ਦੀ ਉਤਪਤੀ ਕਰਦੇ ਹਨ। ਪਾਰਬਤੀ ਦੀ ਨਿਆਈਂ ਨਿਸਚਾ ਦਿੰਦੇ ਹਨ। ਲਛਮੀ ਦੀ ਨਿਆਈਂ ਚਾਰੇ ਪਦਾਰਥ ਦਿੰਦੇ ਹਨ। ਸੁਰਸਤੀ ਦੀ ਨਿਆਈਂ ਬ੍ਰਹਮ ਵਿਦਿਆ ਦੇ ਦਾਤੇ ਹਨ। ਐਸਾ ਸਰੂਪ ਹੈ ਕਥਨ ਵਿਚ ਨਹੀਂ ਆਉਂਦਾ। ਜੇ ਕੋਈ ਕਥਨ ਕਰੇਗਾ ਤਾਂ ਸ਼ਕਤੀ ਬ੍ਰਿਤੀ ਕਰਕੇ ਕਥਨ ਨਹੀਂ ਕਰ ਸਕੇਗਾ। ਹੇ ਗੁਰਸਿਖ ! ਜੇ ਅਸੀਂ ਉਸ ਵਾਹਿਗੁਰੂ ਦੇ ਸਰੂਪ ਨੂੰ ਆਪਣੇ ਅਨੁਭਵ ਦੁਆਰਾ

ਜਾਣਦੇ ਹਾਂ ਤਾਂ ਕਥਨ ਨਹੀਂ ਕਰਦੇ। ਸਤਿਗੁਰੂ ਸਾਹਿਬ ਜੀ ਨੇ ਸਾਨੂੰ ਇਕ ਸਿਖਿਆ ਬੁਝਾ ਦਿਤੀ ਹੈ ਕਿ (ਸਭਨਾ) ਸਾਰਿਆਂ ਜੀਵਾਂ ਦਾ ਇਕੋ ਵਾਹਿਗੁਰੂ ਹੀ ਦਾਤਾ ਹੈ। ਉਹ ਸਾਨੂੰ ਕਦੇ ਭੀ ਭੁਲ ਨਹੀਂ ਜਾਂਦਾ, ਭੁਲ ਨਾ ਜਾਵੇ।

**ਛੇਵੀਂ ਪਉੜੀ** :—ਇਸ ਵਿਚ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਖੋ ! ਹੇ ਸਿੱਖਾ ! ਤੀਰਥਾਂ ਤੇ, ਤਾਂ ਇਸ਼ਨਾਨ ਕਰੀਏ ਜੇ ਭਾਣਾ ਮੰਨੀਏ। ਬਿਨਾਂ ਭਾਣਾ ਮੰਨੇ ਤੋਂ ਕੀ ਨ੍ਹਾਵਾਂਗੇ ਅਤੇ ਨਹਾ ਕੇ ਕੀ ਫਲ ਪ੍ਰਾਪਤ ਕਰਾਂਗੇ ? ਆਤਮਾ ਰੂਪੀ ਤੀਰਥ ਤੇ ਉਹ ਇਸ਼ਨਾਨ ਕਰ ਸਕਦੇ ਹਨ ਜਿਹੜੇ ਸਰਧਾ ਕਰਨ। ਉਸ ਵਾਹਿਗੁਰੂ ਦੇ ਭਾਏ ਤੋਂ ਬਿਨਾਂ ਇਸ਼ਨਾਨ ਕਰਕੇ ਕੀ ਕਰਨਗੇ ? ਜਿੰਨੀ ਸਾਰੀ ਸ੍ਰਿਸ਼ਟੀ ਪੈਦਾ ਹੋਈ ਦੇਖਦੇ ਹਾਂ ਬਿਨਾਂ ਕਮਾਈ ਤੋਂ ਕਿਸੇ ਨੂੰ ਕੀ ਮਿਲਿਆ ਹੈ ? ਜੇ ਮਿਲਿਆ ਵੀ ਹੈ ਤਾਂ ਕਿਸੇ ਨੇ ਕੀ ਲਿਆ ਹੈ ? ਕੋਲ ਨਹੀਂ ਰਹਿੰਦਾ। ਬੁਧੀ ਦੇ ਵਿਚ ਹੀ ਸਾਰੇ ਪਦਾਰਥ ਅਤੇ ਗੁਣ ਹਨ। ਜੇ ਸਤਿਗੁਰੂ ਸਾਹਿਬ ਜੀ ਦੀ ਏਕਤਾ ਵਾਲੀ ਸਿਖਿਆ ਸੁਣੀਏ ਤਾਂ ਪ੍ਰਾਪਤ ਹੁੰਦੇ ਹਨ। ਸਤਿਗੁਰੂ ਸਾਹਿਬ ਜੀ ਨੇ ਇਕ ਸਿਖਿਆ ਇਹ ਸਮਝਾਈ ਹੈ ਕਿ ਸਾਰਿਆਂ ਜੀਵਾਂ ਦਾ ਇਕੋ ਦਾਤਾ ਹੈ। ਉਹ ਸਾਨੂੰ ਕਦੇ ਭੁਲ ਨਹੀਂ ਜਾਣਾ ਚਾਹੀਦਾ।

**ਸਤਵੀਂ ਪਉੜੀ** :--ਇਸ ਵਿਚ ਸਚੇ ਪਾਤਸ਼ਾਹ ਜੀ ਨੇ ਵੈਰਾਗ ਦਾ ਕਥਨ ਕੀਤਾ ਹੈ ਕਿ ਜੇ ਚਾਰ ਜੁਗਾਂ ਦੀ ਉਮਰ ਹੋ ਜਾਵੇ ਉਸ ਤੋਂ ਦਸ ਗੁਣੀਂ ਹੋਰ ੪੪ ਜੁਗਾਂ ਦੀ ਉਮਰ ਹੋ ਜਾਵੇ। ਨਵਾਂ ਖੰਡਾਂ ਵਿਚ ਮਸ਼ਹੂਰ ਹੋ ਜਾਈਏ। ਸਾਰੀ ਦੁਨੀਆਂ ਜਲੂਸ ਕੱਢਕੇ ਨਾਲ ਚਲ ਪਵੇ। ਚੰਗਾ ਨਾਉ ਰਖਾ ਲਈਏ। ਸਾਹਮਣੇ ਵੀ ਜਸ ਹੋਵੇ ਲੋਕਾਂ ਵਿਚ, ਅਤੇ ਮਗਰੋਂ ਭੀ ਵਡਿਆਈ। ਪਰ ਫੇਰ ਵੀ ਵਾਹਿਗੁਰੂ ਸਾਹਿਬ ਜੀ ਦੀ ਨਦਰ ਤੋਂ ਬਿਨਾਂ ਕਦੇ ਐਸੀ ਹਾਲਤ ਹੁੰਦੀ ਹੈ, ਕੋਈ ਗੱਲ ਨਹੀਂ ਪੁਛਦਾ। ਕੀੜਿਆਂ ਵਿਚ ਕੀੜਾ ਸਪ ਬਣਾਇਆ ਜਾਂਦਾ ਹੈ। ਦੋਸ਼ੀ ਲੋਕ ਭੀ ਉਸ ਵਿਚ ਦੋਸ਼ ਧਰਦੇ ਹਨ। ਮੇਰਾ ਵਾਹਿਗੁਰੂ ਨਿਰਗੁਣਿਆਰਿਆਂ ਤੇ (ਗੁਣੁ) ਉਪਕਾਰ ਕਰਦਾ ਹੈ। ਉਨ੍ਹਾਂ ਨੂੰ (ਗੁਣੁ) ਗਿਆਨ ਦਿੰਦਾ ਹੈ। ਜਿਹੜੇ ਗੁਣਾਂ ਵਾਲੇ ਪੁਰਖ ਹੰਕਾਰ ਕਰਦੇ ਹਨ, ਉਨ੍ਹਾਂ ਦੇ ਗਲਾਂ ਵਿਚ (ਗੁਣੁ) ਰੱਸੀ ਫਾਹੀ ਪਾ ਦੇਣ ਵਾਲਾ ਹੈ। ਐਸਾ ਕੋਈ ਦੁਨੀਆਂ ਵਿਚ ਨਹੀਂ ਦਿਸਦਾ ਜੋ ਉਸ ਵਾਹਿਗੁਰੂ ਤੇ ਉਪਕਾਰ ਕਰ ਸਕੇ। ਇਸ ਪ੍ਰਕਾਰ ਸੱਤਾਂ ਪਉੜੀਆਂ ਵਿਚ ਸਤਿਗੁਰੂ ਸਾਹਿਬ ਜੀ ਨੇ ਬ੍ਰਹਮ ਵਿਦਿਆ ਦਾ ਨਿਰੂਪਨ ਕੀਤਾ ਹੈ।



**ਅੱਠਵੀਂ ਪਉੜੀ** :--ਇਸ ਵਿਚ ਸਤਿਗੁਰੂ ਸਾਹਿਬ ਜੀ ਸ੍ਰਵਣ ਦੀ ਮਹਿਮਾਂ ਫੁਰਮਾਉਂਦੇ ਹਨ ਸਿਧ, ਪੀਰ, ਦੇਵਤੇ, ਨੌਂ ਨਾਥ, ਸਾਰੇ ਹੀ ਵਾਹਿਗੁਰੂ ਦੇ ਨਾਮ ਦੇ ਸ੍ਰਵਣ ਦੀ ਮਹਿਮਾਂ ਨੂੰ ਕਹਿੰਦੇ ਹਨ, ਭਾਵ ਗਾਉਂਦੇ ਹਨ। ਵਾਹਿਗੁਰੂ ਦੇ ਨਾਮ ਨੂੰ ਸੁਨਣੇ ਕਰਕੇ ਹੀ ਬ੍ਰਹਮਾ ਬਣੀਦਾ ਹੈ, ਨਾਥ ਬਣੀਦਾ ਹੈ, ਪੀਰ ਬਣੀਦਾ ਹੈ। ਪਰਮੇਸ਼ਰ ਦੇ ਨਾਮ ਨੂੰ ਸੁਨਣੇ ਕਰਕੇ ਹੀ ਸਿਧਾਂ ਦੇ ਪੀਰ ਮਛਿੰਦਰ ਨਾਥ ਅਤੇ ਗੋਰਖ ਨਾਥ ਹੋਏ ਹਨ ਅਤੇ ਦੇਵਤਿਆਂ ਦਾ ਨਾਥ ਇੰਦ੍ਰ ਭੀ ਸਰਾਪ ਤੋਂ ਰਹਿਤ ਹੋ ਕੇ ਹਜ਼ਾਰ ਨੇਤ੍ਰ ਵਾਲਾ ਹੋਇਆ ਹੈ। ਐਸਾ ਅਸਚਰਜ ਵਾਹਿਗੁਰੂ ਦਾ ਸਿਮਰਨ ਹੈ ਜਿਨ੍ਹਾਂ ਨੇ ਵਾਹਿਗੁਰੂ ਦਾ ਨਾਮ ਸ੍ਰਵਣ ਕੀਤਾ ਹੈ, ਉਨ੍ਹਾਂ ਨੇ ਜੰਮਣ ਮਰਣ ਦੀ ਪੀੜਾਂ ਨੂੰ (ਸਿਧ) ਜਿੱਤ ਲਿਆ ਹੈ ਅਤੇ ਉਨ੍ਹਾਂ ਨੇ ਜਿਹੜੇ (ਸੁਰਿ) ਇੰਦ੍ਰੀਏ ਹਨ, ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਚਾਰੇ ਅੰਤਹਕਰਣ, ਇਹ ੧੪ ਇੰਦ੍ਰੇ ਹਨ, ੧੪ ਇਨ੍ਹਾਂ ਦੇ ਦੇਵਤੇ, ੧੪ ਇਨ੍ਹਾਂ ਦੇ ਵਿਸ਼ੇ, ਇਹ ਸਾਰੇ ੪੨ ਹੋਏ। ਇਨ੍ਹਾਂ ਸਾਰਿਆਂ ਨੂੰ ਉਹਨਾਂ ਨੇ ਨੱਥ ਲਿਆ ਹੈ। ਅਤੇ (ਸੁਰਿ ਨਾਥ) ਸਾਰੇ ਦੇਵਤੇ ਅਤੇ ਨਾਥਾਂ ਦੇ ਸ਼ਿਰੋਮਣੀ ਹੋ ਗਏ ਹਨ। ਐਸਾ (ਪੀਰ) ਵਡਾ ਪ੍ਰਮੇਸਰ ਉਨਾਂ ਨੂੰ (ਸਿਧ) ਪ੍ਰਾਪਤ ਹੋ ਗਿਆ ਹੈ। ਜਿਨ੍ਹਾਂ ਜਿਨ੍ਹਾਂ ਨੇ ਵਾਹਿਗੁਰੂ ਸਾਹਿਬ ਜੀ ਦੇ ਨਾਮ ਨੂੰ ਸੁਣਿਆ ਹੈ,ਉਨ੍ਹਾਂ ਨੂੰ ਧਰਤੀ ਵਿਚ, ਪਾਤਾਲ ਵਿਚ ਅਤੇ ਆਕਾਸ਼ ਵਿਚ ਭੀ ਵਾਹਿਗੁਰੂ ਦੇ ਨਾਮ ਦੀਆਂ ਗੂੰਜਾਂ ਸੁਣਦੀਆਂ ਹਨ। ਸੱਤਾਂ ਦੀਪਾਂ ਵਿਚ, ਚੌਦਾਂ ਲੋਕਾਂ ਵਿਚ, ਸੱਤਾਂ ਪਾਤਾਲਾਂ ਵਿਚ ਪ੍ਰਮੇਸਰ ਦਾ ਨਾਮ ਸੁਨਣ ਵਾਲਿਆਂ ਨੂੰ ਕਾਲ ਨਹੀਂ ਪੋਹ ਸਕਦਾ। ਇਸ ਕਰਕੇ ਵਾਹਿਗੁਰੂ ਦੇ ਭਗਤਾਂ ਦੇ ਹਿਰਦੇ ਵਿਚ ਸਦਾ ਖਿੜਾ ਰਹਿੰਦਾ ਹੈ। ਨਾਮ ਦਾ ਸ੍ਰਵਣ ਕਰਨੇ ਕਰਕੇ ਸਾਰੇ ਦੁਖਾਂ ਪਾਪਾਂ ਦਾ ਨਾਸ ਹੋ ਜਾਂਦਾ ਹੈ।

**ਨੌਵੀਂ ਪਉੜੀ** :—ਇਸ ਵਿਚ ਕਹਿੰਦੇ ਹਨ, (ਈਸਰੁ) ਸ਼ਿਵ ਜੀ, ਬ੍ਰਹਮਾ ਜੀ, ਵਿਸ਼ਨੂੰ ਜੀ ਅਤੇ ਇੰਦਰ ਸਾਰੇ ਇਕ ਅਕਾਲ ਪੁਰਖ ਦੇ ਨਾਮ ਸ੍ਰਵਣ ਦੀ ਮਹਿਮਾਂ ਨੂੰ ਕਹਿੰਦੇ ਹਨ। ਨਾਮ ਨੂੰ ਸੁਣਕੇ ਹੀ ਈਸਰ, ਬ੍ਰਹਮਾ, ਇੰਦਰ ਅਤੇ ਵਿਸ਼ਨੂੰ ਆਦਿਕਾਂ ਦੀ ਪਦਵੀ ਪ੍ਰਾਪਤ ਹੁੰਦੀ ਹੈ। (ਇੰਦੁ) ਚੰਦਰਮਾ ਆਦਿਕ ਭੀ ਨਾਮ ਦੀ ਮਹਿਮਾਂ ਕਹਿੰਦੇ ਹਨ। ਪ੍ਰਮੇਸਰ ਦੇ ਨਾਮ ਨੂੰ ਸਲਾਹੁਣ ਵਾਲੇ ਜਿਹੜੇ ਮੰਦੇ ਪੁਰਖ ਭੀ ਹਨ। ਉਹ ਮੁਖੀਆਂ ਦੇ ਸਲਾਹੁਣੇ ਜੋਗ ਬਣ ਗਏ। ਨਾਮ ਨੂੰ ਸੁਨਣੇ ਕਰਕੇ ਲੈ ਜੋਗ, ਮੰਤ੍ਰ ਜੋਗ, ਹਠ ਜੋਗ ਆਦਿਕ ਸਾਰੇ ਜੋਗਾਂ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ। ਨਾਮ ਦਾ ਸ੍ਰਵਣ ਕਰਨੇ ਕਰਕੇ ਸ਼ਾਸਤ੍ਰਾਂ, ਸਿਮ੍ਰਿਤੀਆਂ ਅਤੇ ਵੇਦਾਂ ਦਾ ਸਿਧਾਂਤ ਹਿਰਦੇ ਅੰਦਰ ਪ੍ਰਾਪਤ ਹੋ ਜਾਂਦਾ

ਹੈ। ਪ੍ਰਤੱਖ ਵੀ ਸੁਨਹਿਰੀ ਅੱਖਰਾਂ ਵਿਚ ਲਿਖਿਆ ਦਿਸਣ ਲਗ ਪੈਂਦਾ ਹੈ।

**ਦਸਵੀਂ ਪਉੜੀ** :--ਇਸ ਵਿਚ ਦੱਸਿਆ ਹੈ ਕਿ ਪ੍ਰਮੇਸਰ ਦੇ ਨਾਮ ਦਾ ਸ੍ਰਵਣ ਕਰਨੇ ਕਰਕੇ ਸਤ, ਸੰਤੋਖ ਅਤੇ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਨਾਮ ਸੁਨਣੇ ਕਰਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਭਾਵ ਫਲ ਪ੍ਰਾਪਤ ਹੋ ਜਾਂਦਾ ਹੈ। ਨਾਮ ਸੁਣਨੇ ਕਰਕੇ ਪੜ੍ਹਾਈ ਦੇ ਪੜ੍ਹਨ ਵਾਲਿਆਂ ਨਾਲੋਂ ਭੀ ਮਾਨ ਪ੍ਰਾਪਤ ਹੁੰਦਾ ਹੈ। ਨਾਮ ਦੇ ਸੁਨਣੇ ਕਰ ਕੇ ਸਹਿਜ ਸਰੂਪ ਵਿਚ ਧਿਆਨ ਲਗ ਜਾਂਦਾ ਹੈ।

**ਗਿਆਰਵੀਂ ਪਉੜੀ** :--ਇਸ ਵਿਚ ਕਥਨ ਕੀਤਾ ਹੈ ਕਿ ਨਾਮ ਦਾ ਸ੍ਰਵਣ ਕਰਨ ਵਾਲੇ (ਸਰਾ) ਸ੍ਰੇਸ਼ਟ ਗੁਣਾਂ ਦੀ (ਗਾਹ) ਜਗ੍ਹਾ ਬਣ ਜਾਂਦੇ ਹਨ। ਨਾਮ ਦਾ ਸ੍ਰਵਣ ਕਰਨ ਵਾਲੇ ਜੋ ਚਾਹੁਣ, ਸ਼ੇਖ, ਪੀਰ, ਪਾਤਿਸ਼ਾਹ ਬਣ ਜਾਂਦੇ ਹਨ। ਸ਼ਾਸਤ੍ਰ ਗਿਆਨ ਤੋਂ ਅੰਧੇ ਅਗਿਆਨੀ ਜੀਵ ਵੀ ਭਗਤੀ ਸਹਿਤ ਗਿਆਨ ਦੇ ਰਸਤੇ ਨੂੰ ਪਾ ਲੈਂਦੇ ਹਨ। ਨਾਮ ਸੁਨਣੇ ਕਰਕੇ ਡੂੰਘੇ ਦਰਿਆ ਦੀ ਹੱਥ ਕੁ ਹੋ ਜਾਂਦੇ ਹਨ। ਪਰ ਜੋ ਅਕਾਲ ਪੁਰਖ ਵਾਹਿਗੁਰੂ ਜੀ ਦੇ ਉੱਤਮ ਭਗਤ ਹਨ ਉਹ ਕਿਸੇ ਵਾਸ਼ਨਾਂ ਨੂੰ ਲੈ ਕੇ ਨਹੀਂ ਸਿਮਰਦੇ। ਉਹਨਾਂ ਦੇ ਅੰਦਰ ਸਦਾ ਸੱਚਾ ਖਿੜਾ ਰਹਿੰਦਾ ਹੈ। ਨਾਮ ਦਾ ਸ੍ਰਵਣ ਕਰਨੇ ਕਰਕੇ ਦੁਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

ਇਉਂ ਇਨ੍ਹਾਂ ਚੌਹਾਂ ਪਉੜੀਆਂ ਵਿਚ ਸਤਿਗੁਰੂ ਜੀ ਨੇ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦਾ ਸ੍ਰਵਣ ਕਰਨ ਦੀ ਮਹਿਮਾਂ ਕਹੀ ਹੈ। ਹੁਣ ਅੱਗੇ ਮੰਨਣ ਦੀ ਬਾਬਤ ਫੁਰਮਾਉਂਦੇ ਹਨ।

**ਬਾਰਵੀਂ ਪਉੜੀ** :--ਇਸ ਵਿਚ ਕਿਹਾ ਹੈ, ਅਕਾਲ ਪੁਰਖ ਵਾਹਿਗੁਰੂ ਦਾ ਨਾਮ ਮੰਨਣ ਵਾਲਿਆਂ ਗੁਰਮੁਖਾਂ ਦੀ (ਗਤਿ) ਰੀਤੀ, ਚਾਲੀ, ਮਰਯਾਦਾ, ਗਿਆਨ ਅਵਸਥਾ ਦੀ ਪ੍ਰਾਪਤੀ ਕਹੀ ਨਹੀਂ ਜਾ ਸਕਦੀ। ਜੇ ਕੋਈ ਕਹੇ ਕਿ ਮੈਂ ਪੂਰੀ ਕਹਿ ਸਕਦਾ ਹਾਂ ਪਰ ਪੂਰਾ ਨਾ ਕਹਿ ਸਕਣ ਕਰਕੇ ਤਾਂ ਉਹ ਪਿਛੋਂ ਪਛੁਤਾਵਾ ਹੀ ਕਰੇਗਾ। ਨਾ ਕੋਈ ਕਾਗਜ਼ ਹੈ, ਨਾ ਕਲਮ ਹੈ, ਨਾ ਸਿਆਹੀ ਹੈ, ਨਾ ਲਿਖਣ ਵਾਲਾ ਲਿਖਾਰੀ ਹੈ ਜੋ ਵਾਹਿਗੁਰੂ ਸਾਹਿਬ ਜੀ ਦੇ ਨਾਮ ਮੰਨਣ ਦਾ ਮਹਾਤਮ ਲਿਖ ਸਕੇ। ਜਿਨ੍ਹਾਂ ਗੁਰਮੁਖਾਂ ਦੀ ਬ੍ਰਿਤੀ ਵਾਸ਼ਨਾਂ ਵਲੋਂ (ਬਹਿ) ਇਸਥਿਤ ਹੋਈ ਹੈ, ਉਹ ਗੁਰਮੁਖ ਪਿਆਰੇ ਅਕਾਲ ਪੁਰਖ ਜੀ ਦੇ ਨਾਮ ਦੇ ਮੰਨਣ ਦਾ ਸਤਿਸੰਗਤ ਵਿਚ (ਬਹਿ) ਬੈਠਕੇ ਵੀਚਾਰ ਕਰਦੇ ਹਨ 'ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾਂ ॥'



ਅਰਪੀ ਸਭੁ ਸੀਗਾਰੁ ਇਹੁ ਜੀਉ ਸਭੁ ਦਿਵਾ ॥' (ਅੰਗ ੧੩੬੧) ਇਸ ਪ੍ਰਕਾਰ ਐਸਾ (ਨਿਰੰਜਨੁ) ਸੁਧ ਸਰੂਪ ਦੇ ਨਾਮ ਦੇ ਮੰਨਣ ਦਾ ਮਹਾਤਮ ਹੈ। ਜਿਹੜਾ ਕੋਈ ਗੁਰਮੁਖ ਨਾਮ ਦਾ ਮੰਨਣ ਕਰਦਾ ਹੈ ਉਹ ਉਸ ਵਾਹਿਗੁਰੂ ਦਾ ਸਰੂਪ ਹੀ ਹੋ ਜਾਂਦਾ ਹੈ।

**ਤੇਰਵੀਂ ਪਉੜੀ** :--ਇਸ ਵਿਚ ਕਿਹਾ ਹੈ, ਨਾਮ ਦੇ ਮੰਨਣੇ ਕਰਕੇ ਮਨ ਤੇ ਬੁਧ ਅੰਦਰ (ਸੁਰਤਿ) ਪ੍ਰੀਤ ਪੈਦਾ ਹੋ ਜਾਂਦੀ ਹੈ। (ਸੁਰਤਿ) ਸ੍ਰੇਸਟ ਗਿਆਤ ਹੋ ਜਾਂਦੀ ਹੈ। ਸਾਰਿਆਂ ਲੋਕਾਂ ਦੀ (ਸੁਧਿ) ਖਬਰ ਹੋ ਜਾਂਦੀ ਹੈ, ਜੋ ਕੁਝ ਸੰਸਾਰ ਵਿਚ ਵਰਤਦਾ ਹੈ। ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਮੋਹ ਦੀਆਂ, ਜਮਾਂ ਦੀਆਂ, ਦੁਨੀਆਂ ਦੀਆਂ ਤਰਕਾਂ ਰੂਪੀ ਚੋਟਾਂ ਅਤੇ ਕਾਮ ਕ੍ਰੋਧ ਆਦਿ ਦੀਆਂ ਚੋਟਾਂ ਨਹੀਂ ਖਾਂਦੇ। ਮੰਨਣ ਕਰਨ ਵਾਲੇ ਜਮਾਂ ਦੇ ਸਾਥ ਨਹੀਂ ਜਾਂਦੇ। ਜਿਵੇਂ ਅਜਾਮਲ ਪਾਪੀ ਸਾਂ, ਵਾਹਿਗੁਰੂ ਦੇ ਨਾਮ ਦਾ ਸਿਮਰਨ, ਸ੍ਰਵਣ, ਅਤੇ ਮੰਨਣ ਕਰਨੇ ਕਰਕੇ ਉਸ ਨੂੰ ਜਮਾਂ ਤੋਂ ਛੁੜਾ ਕੇ ਰਾਮ ਗਣ ਲੈਣ ਆਏ, ਅਤੇ ਬੈਕੁੰਠ ਵਿਚ ਲੈ ਗਏ। ਯਥਾ :--

'ਅਜਾਮਲ ਕਉ ਅੰਤ ਕਾਲ ਮੈ ਨਾਰਾਇਣ ਸੁਧਿ ਆਈ ॥
ਜਾ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥'

ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਜ਼ਮਾਨੇ ਦੇ ਸਾਥ ਵੀ ਨਹੀਂ ਜਾਂਦੇ। ਜੰਮਣ ਮਰਨ ਦੇ ਸਾਥੀ ਹੋ ਕੇ ਸੰਸਾਰ ਵਿਚ ਨਹੀਂ ਆਉਂਦੇ ਜਾਂਦੇ।

**ਚੌਧਵੀਂ ਪਉੜੀ** :--ਇਸ ਵਿਚ ਕਥਨ ਕਰਦੇ ਹਨ, ਵਾਹਿਗੁਰੂ ਸਾਹਿਬ ਜੀ ਦੇ ਨਾਮ ਦਾ ਮੰਨਣ ਕਰਨ ਵਾਲਿਆਂ ਨੂੰ ਪ੍ਰਲੋਕ ਦੇ ਭਾਉ ਭਗਤੀ ਦੇ ਰਸਤੇ ਵਿਚ ਕਿਸੇ ਪ੍ਰਕਾਰ ਦੀ ਕੋਈ ਰੋਕ, ਬਿਘਨ ਨਹੀਂ ਪੈ ਸਕਦਾ। ਪ੍ਰਗਟ ਹੀ ਪਤੀ ਪਰਮੇਸ਼ਰ ਨਾਲ ਜਾ ਕੇ ਅਭੇਦ ਹੋ ਜਾਂਦੇ ਹਨ। ਮੰਨਣ ਕਰਨ ਵਾਲੇ ਗੁਰਮੁਖ ਦੇਵੀ ਦੇਵਤਿਆਂ ਦੀ ਉਪਾਸ਼ਨਾਂ ਰੂਪ (ਮਗੁ) ਪਗਡੰਡੀਆਂ ਤੇ ਨਹੀਂ ਚਲਦੇ। ਉਨ੍ਹਾਂ ਦਾ ਸਤਿਗੁਰਾਂ ਦੇ ਬਖਸ਼ੇ ਹੋਏ ਧਰਮ ਨਾਲ ਸੰਬੰਧ ਹੋ ਜਾਂਦਾ ਹੈ।

**ਪੰਦ੍ਰਵੀਂ ਪਉੜੀ** :--ਇਸ ਵਿਚ ਫੁਰਮਾਉਂਦੇ ਹਨ ਕਿ ਅੰਮ੍ਰਿਤ ਨਾਮੁ ਦਾ ਮੰਨਣ ਕਰਨ ਵਾਲਾ ਗੁਰਮੁਖ, ਮੁਕਤੀ ਦੇ ਦੁਆਰੇ ਗਿਆਨ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ। ਸਾਰੇ ਪਰਵਾਰ ਨੂੰ ਗੁਰਮੁਖ ਬਣਾ ਕੇ ਸੁਧਾਰ ਲੈਂਦਾ ਹੈ। ਸਤਿਗੁਰਾਂ ਦੀ ਸਿਖਿਆ ਧਾਰ ਕੇ ਸਾਰੇ ਪਰਵਾਰ ਨੂੰ ਲਾਇਕ ਬਣਾ ਕੇ ਤਾਰ ਲੈਂਦਾ ਹੈ। ਜਹਾਜ਼ ਦੀ ਨਿਆਈਂ ਉਸ ਗੁਰਮੁਖ ਦਾ ਜੀਵਨ ਹੋ ਜਾਂਦਾ ਹੈ। ਅਤੇ ਉਹ ਗੁਰਮੁਖ ਸੰਸਾਰ ਦੀਆਂ ਜੂਨਾਂ ਦੀ ਭਿੱਖਿਆ ਵਿਚ ਨਹੀਂ ਭੌਂਦਾ। ਐਸਾ

(ਨਿਰੰਜਨ) ਸੁਧ ਸਰੂਪ ਪ੍ਰਮੇਸਰ ਦੇ ਨਾਮ ਦੇ ਮੰਨਣ ਦਾ ਮਹਾਤਮ ਹੈ। ਜਿਹੜਾ ਕੋਈ ਗੁਰਮੁਖ ਨਾਮ ਦਾ ਮੰਨਣ ਕਰਦਾ ਹੈ ਉਹ ਉਸ ਵਾਹਿਗੁਰੂ ਦਾ ਸਰੂਪ ਹੀ ਹੋ ਜਾਂਦਾ ਹੈ।

**ਸੋਲ੍ਹਵੀਂ ਪਉੜੀ** :--ਇਸ ਵਿਚ ਸਤਿਗੁਰ ਜੀ ਨੇ ਨਿਧਿਆਸਣ ਦਾ ਵਿਸ਼ਾ, ਨਿਧਿਆਸਣ ਦਾ ਸਾਧਨ, ਨਿਧਿਆਸਣ ਦਾ ਫਲ ਤੇ ਨਿਧਿਆਸਣ ਦਾ ਸਰੂਪ ਸੰਤਾਂ ਦੇ ਲਖਣਾ ਦੁਆਰਾ ਕਥਨ ਕੀਤਾ ਹੈ। ਅੱਠ ਪ੍ਰਸ਼ਨਾਂ ਦੇ ਉੱਤਰ ਇਸ ਪਉੜੀ ਵਿਚ ਦਿਤੇ ਹਨ। ਭਵਿੱਖਤ ਵਾਕ, ਜੋਗ ਮਾਰਗ ਅਤੇ ਖਟਾਂ ਪ੍ਰਮਾਣਾ ਦਾ ਕਥਨ ਕੀਤਾ ਹੈ। ਕਰਤੇ ਦੇ ਕਰਤੱਬਾਂ ਦਾ ਅੰਤ ਨਹੀਂ ਆਉਂਦਾ। ਧਰਤੀ ਹੋਰ ਪਰੇ ਤੋਂ ਪਰੇ ਹੈ। ਕਿਸੇ ਹੱਡ ਚੰਮ ਦੇ ਬਲਦ ਨੇ ਨਹੀਂ ਚੁੱਕੀ ਹੋਈ। ਸਗੋਂ ਪ੍ਰਮਿਸ਼ਰ ਨੇ ਧਰਮ ਰੂਪੀ 'ਧੌਲੁ' ਬਲਦ ਜੋ ਦਇਆ ਦਾ ਪੁਤਰ ਹੈ ਜੋ ਸੰਤੋਖ ਰੂਪੀ ਚਾਰਾ ਖਾਣ ਵਾਲਾ ਹੈ ਉਸ ਦੁਆਰਾ ਧਰਤੀ ਤੇ ਸਭ ਸ੍ਰਿਸ਼ਟੀ ਨੂੰ ਮ੍ਰਯਾਦਾ 'ਚ ਟਿਕਾ ਕੇ ਰਖਿਆ ਹੈ। ਰੰਗਾਂ ਰੰਗਾਂ ਦੇ ਜੀਵ, ਜਾਤਾਂ ਤੇ ਨਾਮ ਹਨ। ਸਾਰਿਆਂ ਦੇ ਮੱਥੇ ਤੇ ਅਗੰਮੀ ਕਲਮ, ਪ੍ਰਾਰਬਧ ਲਿਖਣ ਵਿਚ ਵਗੀ ਹੋਈ ਹੈ। ਪ੍ਰਮੇਸਰ ਦੀਆਂ ਬੇਅੰਤ ਦਿਤੀਆਂ ਦਾਤਾਂ ਰੋਜ਼ੀ ਆਦਿ ਦਾ ਕੋਈ ਹਿਸਾਬੀ ਅੰਤ ਨਹੀਂ ਪਾ ਸਕਦਾ। ਮਾਇਆ ਰੂਪੀ ਪੁਸ਼ਾਕ ਪਹਿਰਕੇ ਭਾਵ ਮਾਇਆ ਸਬਲ ਹੋ ਕੇ ਇਕੋ ਬਚਨ ਦਾ ਫੁਰਨੇ ਤੋਂ ਸਾਰਾ ਪਸਾਰਾ ਕੀਤਾ ਹੈ। ਭਾਵ ਲਖਾਂ ਨਦੀਆਂ, ਦਰਿਆ, ਸਮੁੰਦਰ, ਖੰਡ, ਬ੍ਰਹਮੰਡ ਪੈਦਾ ਹੋ ਗਏ। ਕਿਸੇ ਵਿਚ ਕੀ ਸ਼ਕਤੀ ਹੈ ਜੋ ਪ੍ਰਮੇਸਰ ਦੀ ਸਮੱਗਰ ਵੀਚਾਰ ਕਹਿ ਸਕੇ? ਉਸ ਦੇ ਰੋਮ ਦਾ ਵੀ ਵਰਨਨ ਨਹੀਂ ਕੀਤਾ ਜਾ ਸਕਦਾ। ਇਉਂ ਹੀ ਕਹਿਣਾ ਬਣਦਾ ਹੈ ਹੇ ਪ੍ਰਮੇਸਰ! ਜੋ ਤੈਨੂੰ ਭੌਂਦਾ ਹੈ। ਉਹੀ (ਭਲੀ) ਚੰਗੀ ਸ੍ਰੇਸਟ ਕਾਰ ਹੈ। ਪ੍ਰਮੇਸਰ ਤੂੰ ਸਦਾ ਇਸਥਿਤ ਰਹਿਣ ਵਾਲਾ ਹੈ।

'ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥' ਅੰਗ ੩੧੮

**ਸਤਾਰਵੀਂ ਪਉੜੀ** :--ਇਸ ਵਿਚ ਸਾਂਤਕੀ ਅਤੇ ਰਾਜਸੀ ਸ੍ਰਿਸ਼ਟੀ ਦਾ ਕਥਨ ਕੀਤਾ ਹੈ। ਅਨਗਿਣਤ ਪ੍ਰਕਾਰ ਦੇ ਜਪ ਹਨ, ਪੂਜਾ ਹੈ, ਪ੍ਰੇਮ ਹੈ, ਤਪ, ਤਪਾਂ ਨੂੰ ਤਾਉਣ ਵਾਲੇ ਹਨ, ਵਾ ਗ੍ਰੰਥ ਕਥਨ ਕਰਨ ਵਾਲੇ ਮੁਖੋਂ ਵੇਦਾਂ ਦਾ ਪਾਠ ਉਚਾਰਨ ਵਾਲੇ ਹਨ, ਜੋਗ ਹਨ, ਮਨ ਵਿਚ ਉਦਾਸ ਰਹਿਣ ਵਾਲੇ ਹਨ। ਭਗਤ, ਗੁਣ, ਗਿਆਨ, ਵੀਚਾਰ ਹਨ। ਸਤੀ, ਸਤੀਆਂ, ਦਾਤੇ ਹਨ। ਅਗੇ ਰਾਜਸੀ ਸ੍ਰਿਸਟੀ ਦਾ ਕਥਨ ਕਰਦੇ ਹਨ। ਅਨਗਿਣਤ ਹੀ ਸੂਰਮੇ ਮੂੰਹ ਤੇ ਲੋਹੇ ਨੂੰ ਖਾਣ ਵਾਲੇ ਹਨ ਭਾਵ ਸਨਮੁਖ ਸ਼ਸਤ੍ਰ ਖਾਣ ਵਾਲੇ ਹਨ। ਅਨਗਿਣਤ ਪ੍ਰਕਾਰ ਦੇ ਮੋਨ,



ਨੇਲ ਧਾਰਾ ਵਤ ਬ੍ਰਿਤੀ ਲਾਉਣ ਵਾਲੇ ਹਨ। ਕਿਸ ਵਿਚ ਸ਼ਕਤੀ ਹੈ ਜੋ ਸਾਂਤਕੀ ਸ੍ਰਿਸ਼ਟੀ ਦਾ ਪੂਰਨ ਵੀਚਾਰ ਕਰ ਸਕੇ। ਉਸ ਦੀ ਸਾਂਤਕੀ ਰਚਨਾਂ ਦਾ ਇਕ ਰੋਮ ਮਾਤ੍ਰ ਭੀ ਵਰਨਣ ਨਹੀਂ ਕੀਤਾ ਜਾਂਦਾ। ਇਵੇਂ ਹੀ ਕਹਿਣਾ ਬਣਦਾ ਹੈ। ਹੇ ਪ੍ਰਮਿਸਰ! ਜੋ ਤੈਨੂੰ ਭਾਉਂਦਾ ਹੈ ਉਹ ਹੀ ਸ੍ਰੇਸ਼ਟ ਕਾਰ ਹੈ। ਅਤੇ ਤੂੰ ਸਦਾ (ਸਲਾਮਤਿ) ਇਸਥਿਤ ਰੂਪ ਹੈਂ ਅਤੇ ਨਿਰਾਕਾਰ ਹੈਂ।

**ਅਠਾਰ੍ਹਵੀਂ ਪਉੜੀ** :--ਇਸ ਵਿਚ ਤਾਮਸੀ ਸ੍ਰਿਸ਼ਟੀ ਦਾ ਕਥਨ ਕੀਤਾ ਹੈ। ਅਨਗਿਣਤ ਹੀ ਬੇਸਮਝ ਪੁਰਖ ਹਨ। ਅਨਗਿਣਤ ਹੀ ਚੋਰ ਹਨ, ਨਖਿਧ ਚੀਜਾਂ ਨੂੰ ਖਾਣ ਵਾਲੇ ਹਨ, ਅਨਗਿਣਤ ਜ਼ੋਰ ਕਰ ਕਰਕੇ ਜਬਰਦਸਤੀ ਹੁਕਮ ਮਨਾ ਜਾਂਦੇ ਹਨ। ਅਨਗਿਣਤ ਹੀ ਜੀਵਾਂ ਦੇ ਗਲ ਵੱਢ ਵੱਢ ਕੇ ਵਾ ਦੂਜੇ ਦੀ ਗੱਲ ਨੂੰ ਵਿਚੋਂ ਹੀ ਟੋਕ ਕੇ ਪਾਪ ਕਮਾਉਂਦੇ ਹਨ। ਅਨੇਕਾਂ ਪਾਪੀ ਪਾਪ ਕਰ ਕਰਕੇ ਨਰਕਾਂ ਨੂੰ ਜਾਂਦੇ ਹਨ, ਕੂੜੇ ਪੁਰਸ਼ ਝੂਠ ਬੋਲਦੇ ਫਿਰਦੇ ਹਨ, ਅਨੇਕਾਂ ਮਲੇਛ ਬੁਧੀ ਵਾਲੇ ਲੋਕ, ਮੈਲ ਨੂੰ ਖਾਣ ਵਾਲੇ ਪਾਲੇ ਸੂਰ, ਕੁਕੜ ਆਦਿਕਾਂ ਤਾਂਈ ਖਾਂਦੇ ਹਨ। ਅਨਗਿਣਤ ਹੀ ਨਿੰਦਕ ਗਰਬ ਵਿਚ ਵਾ ਨਰਕ ਵਿਚ ਸਿਰ ਭਾਰ ਕੀਤੇ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਨੇ ਇਹ ਨੀਚ ਪੁਰਸ਼ਾਂ ਦਾ ਵਿਚਾਰ ਕਥਨ ਕੀਤਾ ਹੈ। ਇਹ ਨੀਚ ਪੁਰਸ਼ਾਂ ਦਾ ਇਕ ਰੋਮ ਮਾਤ੍ਰ ਭੀ ਕਥਨ ਨਹੀਂ ਕੀਤਾ ਇਸ ਤਰਾਂ ਦੇ ਪੁਰਸ਼ ਬੇਅੰਤ ਹੀ ਹਨ। ਅਸੀਂ ਪ੍ਰਮੇਸਰ ਦੀ ਰਜਾ ਅੰਦਰ ਹਾਂ।

"ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥"

**ਉਨੀਵੀਂ ਪਉੜੀ** :--ਇਸ ਵਿਚ ਉਸ ਪ੍ਰਮੇਸਰ ਦੇ ਅਨਗਿਣਤ ਹੀ ਨਾਵਾਂ ਥਾਵਾਂ ਦਾ ਕਥਨ ਕੀਤਾ ਹੈ। ਉਹ ਸਭ ਦਾ ਪ੍ਰਕਾਸ਼ਕ ਮਨ ਦੀ ਗੰਮਤਾ ਤੋਂ ਅਤੇ ਸ਼ਾਸਤ੍ਰਾਂ ਦੀ ਗੰਮਤਾ ਤੋਂ ਪਰੇ ਹੈ। ਉਸਨੇ ਸਭ ਦੇ ਮੱਥੇ ਉਪਰ ਅੱਖਰ ਲਿਖੇ ਹਨ। ਭਾਵ ਕਰਮਾਂ ਦੇ ਲੇਖ ਲਿਖੇ ਹਨ। ਤਿਨ੍ਹਾਂ ਲਿਖੇ ਅੱਖਰਾਂ ਅਨੁਸਾਰ ਜੀਵ ਨਾਮ ਜਪਦੇ ਅਤੇ ਪ੍ਰਮੇਸ਼ਰ ਦੀ ਸਿਫਤ ਕਰਦੇ ਹਨ। ਲਿਖੇ ਅਖਰਾਂ ਅਨੁਸਾਰ ਹੀ ਗਿਆਨ ਹੁੰਦਾ ਹੈ, ਗੀਤਾ ਆਦਿ ਗੌਂਦੇ ਹਨ ਅਤੇ ਗੁਣਾਂ ਦੇ (ਗਾਹ) ਅਸਥਾਨ ਸਤਿਗੁਰੂ ਸਾਹਿਬ ਜੀ ਪ੍ਰਾਪਤ ਹੁੰਦੇ ਹਨ। ਅਤੇ ਲਿਖਣ ਦੀ ਜਾਚ ਤੇ ਬੋਲਣ ਦੀ ਜਾਚ ਆਉਂਦੀ ਹੈ। ਜਿਸ ਪ੍ਰਮੇਸਰ ਨੇ ਏਹ ਲੇਖ ਲਿਖੇ ਹਨ ਉਸ ਦੇ ਆਪਣੇ ਮੱਥੇ ਤੇ ਲੇਖ ਨਹੀਂ ਲਿਖੇ ਹੋਏ, ਉਹ ਤਾਂ 'ਆਪ ਅਲੇਖ ਕੁਦਰਤਿ ਕਰਿ ਦੇਖੇ ਹੁਕਮ ਚਲਾਇ ਸੋਈ ਜੀਉ ॥' ਜਿਵੇਂ ਜਿਵੇਂ ਉਹ ਫੁਰਮਾਉਂਦਾ ਹੈ, ਹੁਕਮ

ਕਰਦਾ ਹੈ ਉਸੇ ਤਰ੍ਹਾਂ ਅਗੰਮੀ ਕਲਮ ਦੁਆਰਾ ਲਿਖ ਪਈ ਜਾਂਦੇ ਹਨ। ਜਿਨ੍ਹਾਂ ਸਾਰਾ ਸੰਸਾਰ ਕੀਤਾ ਹੈ, ਨਾਮ ਜਪਣ ਵਾਸਤੇ ਹੀ ਕੀਤਾ ਹੈ। ਬਿਨਾਂ ਨਾਮ ਜਪੇ ਤੋਂ ਕਿਸੇ ਨੂੰ ਪ੍ਰਲੋਕ ਵਿਚ ਕੋਈ ਥਾਂ ਨਹੀਂ ਹੈ। ਪ੍ਰਮੇਸਰ ਦੀ ਕੁਦਰਤਿ ਦਾ ਕਉਣ ਵਿਚਾਰ ਕਹਿ ਸਕਦਾ ਹੈ? ਰਜ਼ਾ ਅੰਦਰ ਚਲੋ ਅਤੇ ਇਉਂ ਕਹੋ ਹੇ ਪ੍ਰਮੇਸਰ! 'ਜੋ ਤੁਧ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥'

ਇਨ੍ਹਾਂ ਚਾਰ ਪਉੜੀਆਂ ਵਿਚ 'ਤੂ ਸਦਾ ਸਲਾਮਤਿ ਨਿਰੰਕਾਰ॥' ਚਾਰ ਮਹਾਂਵਾਕ ਉਚਾਰਨ ਕੀਤੇ ਹਨ।

ਏਥੋਂ ਤਕ ਸ੍ਰੀ ਜਪੁਜੀ ਸਾਹਿਬ ਦਾ ਪੂਰਬਾਰਧ ਉੱਤਮ ਅਧਿਕਾਰੀ ਪ੍ਰਤੀ ਉਚਾਰਨ ਕੀਤਾ ਹੈ। ਅਗੇ ਉਤਰਾਰਧ ਮੱਧਮ ਅਧਿਕਾਰੀ ਪ੍ਰਤੀ ਉਚਾਰਨ ਕਰਦੇ ਹਨ। ਇਸ ਵਿਚ ਪਹਿਲੇ 'ਦ੍ਰਿਸ਼ਟਾਂਤ' ਤੇ ਫੇਰ 'ਦਾ ਦ੍ਰਿਸ਼ਟਾਂਤਾਂ' ਦੁਆਰਾ ਉਪਦੇਸ਼ ਦਿਤਾ ਹੈ। ਮੱਧਮ ਅਧਿਕਾਰੀ ਉਹ ਹੁੰਦਾ ਜਿਸਨੂੰ 'ਦ੍ਰਿਸ਼ਟਾਂਤ' ਤੇ ਨਾਲ 'ਦਾ ਦ੍ਰਿਸ਼ਟਾਂਤ' ਦੇ ਕੇ ਸਮਝਾਉਣਾ ਪਵੇ।

---

## → ਵੀਹਵੀਂ ਪਉੜੀ ਪ੍ਰਾਰੰਭ ←

**ਭਰੀਐ ਹਥੁ ਪੈਰੁ; ਤਨੁ ਦੇਹ॥ ਪਾਣੀ ਧੋਤੈ; ਉਤਰਸੁ ਖੇਹ॥ ਮੂਤ ਪਲੀਤੀ; ਕਪੜੁ ਹੋਇ॥ ਦੇ ਸਾਬੂਣੁ; ਲਈਐ ਓਹੁ ਧੋਇ॥ ਭਰੀਐ ਮਤਿ; ਪਾਪਾ ਕੈ ਸੰਗਿ॥ ਓਹੁ ਧੋਪੈ; ਨਾਵੈ ਕੈ ਰੰਗਿ॥ ਪੁੰਨੀ ਪਾਪੀ; ਆਖਣੁ ਨਾਹਿ॥ ਕਰਿ ਕਰਿ ਕਰਣਾ; ਲਿਖਿ ਲੈ ਜਾਹੁ॥ ਆਪੇ ਬੀਜਿ; ਆਪੇ ਹੀ ਖਾਹੁ॥ ਨਾਨਕ ਹੁਕਮੀ; ਆਵਹੁ ਜਾਹੁ॥ ੨੦॥**

ਸਿੱਧਾਂ ਨੇ ਕਿਹਾ, ਹੇ ਸਤਿਗੁਰੂ ਜੀ! ਬੁੱਧੀ ਦੇ ਅੰਦਰ ਜੋ ਪਾਪਾਂ ਦੀ ਮੈਲ ਹੈ ਉਹ ਕਿਸ ਪ੍ਰਕਾਰ ਧੋਤੀ ਜਾਂਦੀ ਹੈ? ਤਾਂ ਹਜ਼ੂਰ ਦ੍ਰਿਸ਼ਟਾਂਤ ਦੇ ਕੇ ਫੁਰਮਾਉਂਦੇ ਹਨ।

ਅ:੧:- **ਭਰੀਐ ਹਥੁ ਪੈਰੁ, ਤਨੁ ਦੇਹ॥ ਪਾਣੀ ਧੋਤੈ; ਉਤਰ ਸੁ ਖੇਹ॥**

ਹੇ ਸਿੱਧੋ! ਜਿਵੇਂ ਜੋ ਹੱਥ ਪੈਰ (ਦੇਹ) ਸਾਰਾ ਸਰੀਰ (ਖੇਹ) ਮਿੱਟੀ, ਘੱਟੇ,



ਧੂੜ ਦੇ (ਤਨੁ) ਨਾਲ (ਭਰੀਐ) ਭਰ ਜਾਵੇ ਭਾਵ ਲਿੱਬੜ ਜਾਵੇ ਤਾਂ ਪਾਣੀ ਦੇ ਨਾਲ (ਧੋਤੈ) ਧੋਣੇ ਕਰਕੇ (ਸੁ) ਉਹ (ਖੇਹ) ਮਿੱਟੀ (ਉਤਰ) ਲਹਿ ਜਾਂਦੀ ਹੈ। ਤਨ ਨਾਮ ਵੀ ਸਰੀਰ ਦਾ ਹੈ ਤੇ ਦੇਹ ਨਾਮ ਵੀ ਸਰੀਰ ਦਾ ਹੈ। ਤਨ ਏਥੇ ਗੋਡਿਆਂ ਤੋਂ ਲੈਕੇ ਮੋਢਿਆਂ ਤੱਕ ਵਿਚਲੇ ਹਿੱਸੇ ਨੂੰ ਮੰਨ ਕੇ ਅਤੇ (ਦੇਹ) ਬਾਕੀ ਦੇ ਸਾਰੇ ਅੰਗਾਂ ਸਮੇਤ ਮੰਨੇ। ਵਾ:- ਦੇਹ ਤੇ (ਤਨੁ) ਸਰੀਰ ਦੇ ਸਾਰੇ ਅੰਗ ਹੱਥ ਪੈਰ ਆਦਿਕ ਜਿੰਨੇ ਹਨ ਮਿੱਟੀ ਦੇ ਨਾਲ (ਭਰੀਐ) ਲਿਬੜ ਜਾਣ ਤਾਂ ਪਾਣੀ ਨਾਲ ਧੋਣੇ ਕਰਕੇ ਉਹ ਮੈਲ (ਉਤਰ ਸੁ) ਲਹਿ ਜਾਂਦੀ ਹੈ। 'ਉਤਰਸੁ' ਪਾਠ ਇੱਕਠਾ ਵੀ ਮੰਨਦੇ ਹਨ, ਪਰ ਦਮਦਮੀ ਟਕਸਾਲ ਵਿਚ 'ਉਤਰ ਸੁ' ਪਾਠ ਹੀ ਹੈ।

ਹੁਣ ਦੂਜਾ ਦ੍ਰਿਸ਼ਟਾਂਤ ਦਿੰਦੇ ਹਨ।

**ਮੂਤ ਪਲੀਤੀ; ਕਪੜੁ ਹੋਇ** :--ਜੇ (ਮੂਤ) ਪਿਸ਼ਾਬਾਦਿਕ ਨਾਲ (ਕਪੜੁ) ਬਸਤਰ, ਕਪੜਾ (ਪਲੀਤੀ) ਅਪਵਿਤ੍ਰ, ਗੰਦਾ, ਗਲੀਚ ਹੋ ਜਾਵੇ ਤਾਂ,

**ਦੇ ਸਾਬੂਣੁ; ਲਈਐ ਓਹੁ ਧੋਇ** :--(ਓਹੁ) ਉਹ ਜੋ ਪਿਸ਼ਾਬ ਨਾਲ ਗੰਦਾ ਹੋਇਆ ਕਪੜਾ ਹੈ, ਉਸਨੂੰ (ਦੇ) ਨਾਮ ਹੈ, 'ਲਾ ਕਰਕੇ' ਸੋ ਸਾਬਣ ਲਾ ਕਰਕੇ ਵਾ ਸਾਬਣ ਦੀ ਚੋਸ ਦੇ ਕੇ ਧੋ ਲਈਦਾ ਹੈ। ਪਵਿੱਤ੍ਰ, ਸਾਫ਼ ਕਰ ਲਈਦਾ ਹੈ।

ਇਹ ਸੁਣ ਕੇ ਸਿੱਧਾਂ ਨੇ ਬੇਨਤੀ ਕੀਤੀ, ਜੀ! ਏਹ ਜੋ ਆਪ ਨੇ ਦੋਵੇਂ ਦ੍ਰਿਸ਼ਟਾਂਤ ਦਿਤੇ ਹਨ, ਇਹ ਸਾਰੇ ਅੰਗਾਂ ਸਮੇਤ ਦੇਹ ਕਪੜਾ ਆਦਿਕ ਤਾਂ ਸਥੂਲ ਹਨ ਭਾਵ ਮੋਟੀਆਂ ਚੀਜ਼ਾਂ ਵਿੱਚ ਮੋਟੀ ਦਿਸਣ ਵਾਲੀ ਮੈਲ ਹੈ। ਤੇ ਉਸਦੀ ਸਫ਼ਾਈ ਵੀ ਮੋਟੀਆਂ ਸਥੂਲ ਚੀਜ਼ਾਂ ਪਾਣੀ ਤੇ ਸਾਬਣ ਨਾਲ ਹੋ ਜਾਂਦੀ ਹੈ ਪਰ ਬੁੱਧੀ ਅਤੇ ਉਸਨੂੰ ਲੱਗੀ ਪਾਪਾਂ ਦੀ ਮੈਲ ਦੋਵੇਂ ਸੂਖਮ ਹਨ। ਇਸ ਕਰਕੇ ਬੁੱਧੀ ਨੂੰ ਪਵਿੱਤਰ ਕਰਨ ਲਈ ਤਾਂ ਕੋਈ ਸੂਖਮ ਹੀ ਜਤਨ ਚਾਹੀਦਾ ਹੈ। ਸੋ ਆਪ ਕੋਈ ਸੂਖਮ ਦ੍ਰਿਸ਼ਟਾਂਤ ਕਹੋ ਜੀ? ਤਾਂ ਹਜ਼ੂਰ ਫੁਰਮਾਉਂਦੇ ਹਨ:-

**ਭਰੀਐ ਮਤਿ; ਪਾਪਾ ਕੈ ਸੰਗਿ** :—ਜੇ ਕਿਸੇ ਦੀ ਬੁੱਧੀ ਪਾਪਾਂ ਦੇ (ਸੰਗਿ) ਨਾਲ ਭਰ ਜਾਵੇ, ਮਲੀਨ ਹੋ ਜਾਵੇ। ਤਾਂ

**ਓਹੁ ਧੋਪੈ; ਨਾਵੈ ਕੈ ਰੰਗਿ** :—ਉਹ ਬੁੱਧੀ ਪ੍ਰਮੇਸ਼ਰ ਦੇ (ਨਾਵੈ) ਨਾਮ ਦੇ (ਰੰਗਿ) ਪ੍ਰੇਮ ਨਾਲ (ਧੋਪੈ) ਧੋਤੀ ਜਾਂਦੀ ਹੈ, ਜੇ ਨਾਮ ਦਾ ਰੰਗ ਚੜ੍ਹ ਜਾਵੇ, ਤਾਂ:-

'ਗੁਰੁ ਦਰੀਆਉ ਸਦਾ ਜਲੁ ਨਿਰਮਲੁ; ਮਿਲਿਆਂ ਦੁਰਮਤਿ ਮੈਲੁ ਹਰੈ॥' (੧੩੨੯)

ਸਤਿਗੁਰੂ ਜੀ ਦਰਿਆ ਰੂਪ ਹਨ। ਉਨ੍ਹਾਂ ਦੇ ਸਤਿਸੰਗਤ ਰੂਪੀ ਘਾਟ ਤੇ ਜਾ ਕੇ, ਨਿਸਚੇ ਰੂਪ ਪਟੜੇ ਤੇ ਰੱਖਕੇ, ਨਾਮ ਦਾ ਸਾਬਣ ਤੇ ਪ੍ਰੇਮ ਰੂਪ ਪਾਣੀ

ਮਾਰ ਮਾਰ ਕੇ ਜੇ ਬੁੱਧੀ ਧੋਤੀ ਜਾਵੇ ਤਾਂ ਪਾ ਕੇ, ਜੁਗਤੀਆਂ ਰੂਪ ਮੁੱਕੀਆਂ
ਜਾਂਦੀ ਹੈ। ਬੁੱਧੀ ਵੀ ਸੂਖਮ, ਪਾਪਾਂ ਦੀ ਮੈਲ ਵੀ
ਇਉਂ ਪਾਪਾਂ ਦੀ ਮੈਲ ਲਹਿ
ਸੂਖਮ ਤੇ ਨਾਮ ਵੀ ਸੂਖਮ ਹੈ।

'ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ ॥' (ਅੰਗ ੪੬੮)
'ਲਾਗੀ ਮੈਲੁ; ਮਿਟੈ ਸਚੁ ਨਾਇ ॥' (ਅੰਗ ੩੫੨)

**ਪ੍ਰਸ਼ਨ**-ਹੇ ਮਹਾਰਾਜ ਜੀ ! ਜਿਹੜੇ ਪ੍ਰਮੇਸਰ ਦੇ ਨਾਮ ਨੂੰ ਆਖਦੇ ਹਨ ਉਹ ਪਾਪੀ ਹਨ ਜਾਂ ਪੁੰਨੀ ?

**ਉੱਤਰ:-ਪੁੰਨੀ ਪਾਪੀ; ਆਖਣ ਨਾਹਿ :**--ਹੇ ਸਿੱਖੋ ! ਉਹ ਸਤ੍ਰਾਮੀ
ਵਰਤਮਾਨ ਸਮੇਂ
ਨਹੀਂ ਹਨ। ਇਸ ਕਰਕੇ ਪੁੰਨੀ ਨਹੀਂ ਕਹੇ ਜਾਂਦੇ ਅਤੇ ਉਹ ਹੁਣ
ਵਿੱਚ ਪਾਪ ਨਹੀਂ ਕਰਦੇ ਤੇ ਉਨ੍ਹਾਂ ਦੀ ਪਹਿਲੀ ਪਾਪਾਂ ਦੀ ਮੈਲ ਧੋਤੀ ਗਈ ਹੈ।
ਇਸ ਕਰਕੇ ਪਾਪੀ ਵੀ ਨਹੀਂ ਕਹੇ ਜਾਂਦੇ। ਵਾ :-ਜਿਹੜੇ ਪਾਪੀ ਵੀ ਪਰਮੇਸਰ
ਦੇ ਨਾਮ ਨੂੰ ਆਖਦੇ ਹਨ ਉਹ ਐਨੇ ਬਹੁਤੇ ਹੀ (ਪੁੰਨੀ) ਪਵਿਤ੍ਰ ਹੋ ਗਏ ਹਨ ਮੁਕਤ
ਹੋ ਗਏ, ਆਖੇ ਨਹੀਂ ਜਾਂਦੇ।

ਯਥਾ :-'ਗਨਿਕਾ ਉਧਰੀ ਹਰਿ ਕਹੈ ਤੋਤ ॥' (ਅੰਗ ੧੧੯੨)
'ਜੋ ਜੋ ਨਾਮੁ ਜਪੈ ਅਪਰਾਧੀ ਸਭ ਤਿਨਕੇ ਦੋਖੁ ਪਰਹਰੇ ॥
ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣ ਨਰਹਰੇ ॥' (੯੯੫)
'ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ; ਪਵਿਤ ਭਏ; ਰਾਮੁ ਕਹਤ ਹੀ ॥'
'ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ; ਬਿਆਧਿ ਅਜਾਮਲੁ ਤਾਰੀਅਲੇ ॥'
'ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ;ਨਾਮੇ ਕੇ ਸੁਆਮੀ ਤੇਊ ਤਰੇ ॥'(੩੪੫)
'ਅਜਾਮਲੁ ਉਧਰਿਆ ਕਹਿ ਏਕ ਬਾਰ ॥' (ਅੰਗ ੧੧੯੨)

ਵਾ ਬੇਅੰਤ ਹੀ ਪਾਪੀ ਲੋਕ ਪੁੰਨੀ ਬਣ ਗਏ। ਬਲਕਿ ਹੋਰਨਾਂ ਨੂੰ ਤਾਰਨ ਵਾਸਤੇ
ਉਨ੍ਹਾਂ ਦੇ ਜੀਵਨ ਜਹਾਜ ਵਾਂਗ ਬਣ ਗਏ ਜਿੱਡੇ ਉਹ ਪੁੰਨੀ ਹੋ ਗਏ ਹਨ ਓਡੇ
ਤੀਰ ਤੀਰ ਤੇ ਜੱਗ ਕਰਨ ਵਾਲੇ ਰਾਜੇ ਵੀ ਨਹੀਂ ਹੋ ਸਕਦੇ।

ਪ੍ਰਸ਼ਨ :-ਹੇ ਮਹਾਰਾਜ ਸਾਹਿਬ ਜੀ ਜਿਹੜੇ ਪ੍ਰਮੇਸ਼ਰ ਦੇ ਨਾਮ ਨੂੰ ਨਹੀਂ
ਆਖਦੇ ਉਨ੍ਹਾਂ ਦੀ ਕੀ ਹਾਲਤ ਹੈ ? ਤਾਂ ਹਜ਼ੂਰ ਫ਼ੁਰਮਾਉਂਦੇ ਹਨ। ਅੰਨਵੇ :-
ਪੁੰਨੀ ਆਖਣ ਨਾਹਿ ਪਾਪੀ ॥ ਜਿਨ੍ਹਾਂ ਪੁੰਨੀਆਂ ਨੇ ਪ੍ਰਮੇਸਰ ਦੇ ਨਾਮ ਨੂੰ ਨਹੀਂ
ਆਖਿਆ ਆਪਦੇ ਪੁੰਨਾਂ ਦੇ ਹੰਕਾਰ ਵਿਚ ਰਹੇ ਕਿ ਸਾਨੂੰ ਨਾਮ ਜਪਣ ਦੀ ਕੀ



ਲੋੜ ਹੈ ? ਉਹ ਐਨੇ ਵੱਡੇ ਪਾਪੀ ਹੋ ਗਏ, ਆਖਿਆ ਨਹੀਂ ਜਾਂਦਾ। ਜਿਵੇਂ ਨੌਖ
ਰਾਜੇ ਵਰਗੇ ਪੁੰਨੀ ਵੀ ਸੱਪ ਬਣ ਕੇ ਸ੍ਵਰਗ ਵਿਚੋਂ ਡਿੱਗੇ।

## ਸਾਖੀ ਨੌਖ ਰਾਜੇ ਦੀ

ਜਦੋਂ ਇੰਦ੍ਰ ਗੋਤਮ ਦੇ ਘਰ ਜਾ ਕੇ ਅਹਿੱਲਿਆ ਦਾ ਸਤ ਤੋੜਨ ਤੋਂ ਸ੍ਰਾਪ ਲੈਕੇ ਕਵਲਾਂ ਦੀ ਬਗੀਚੀ ਵਿਚ ਜਾ ਛੁਪਿਆ। ਤਾਂ ਉਸ ਵੇਲੇ ਨੌਖ ਰਾਜੇ ਦੀ ਪੁੰਨਾਂ ਦੇ ਪ੍ਰਤਾਪ ਕਰਕੇ ਇੰਦ੍ਰਾਸਨ ਤੇ ਬੈਠਣ ਦੀ ਵਾਰੀ ਆ ਗਈ। (ਭਾਵੇਂ ਇੰਦ੍ਰ ਦੀ ਪੂਰਬੋਕਤ ਦਸਾ ਸੀ) ਪਰ ਇੰਦ੍ਰ ਦੀ ਰਾਣੀ ਸਚੀ ਪਤੀ ਬ੍ਰਤਾ ਧਰਮ ਵਿਚ ਪੱਕੀ ਸੀ। ਇੰਦ੍ਰ ਪਦਵੀ ਤੇ ਬੈਠਣ ਤੋਂ ਬਾਦ ਨੌਖ ਰਾਜੇ ਨੇ ਸਚੀ ਦਾ ਸਤ ਤੋੜਨਾ ਚਾਹਿਆ। ਤਾਂ ਸਚੀ ਨੇ ਦੇਵਤਿਆਂ ਦੇ ਗੁਰੂ ਬ੍ਰਿਹਸਪਤ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਕਿਰਪਾ ਕਰਕੇ ਕੋਈ ਢੰਗ ਦਸੋ ? ਜਿਸ ਕਰਕੇ ਮੇਰਾ ਸਤ ਰਹਿ ਜਾਵੇ। ਤਾਂ ਬ੍ਰਿਹਸਪਤ ਨੇ ਕਿਹਾ ਤੂੰ ਨੌਖ ਰਾਜੇ ਨੂੰ ਕਹੁ ਕਿ ਰਿਖੀਆਂ ਤੋਂ ਆਪਣੀ ਪਾਲਕੀ ਨੂੰ ਚੁਕਾ ਕੇ ਮੈਨੂੰ ਵਰਨ ਵਾਸਤੇ ਮੇਰੇ ਮਹਿਲਾਂ ਵਿੱਚ ਆ। ਸਚੀ ਨੇ ਇਵੇਂ ਆਖਿਆ। ਨੌਖ ਰਾਜੇ ਨੇ ਪ੍ਰਵਾਣ ਕੀਤਾ ਉਦਿਆਲਕ, ਜੜ੍ਹ ਭਰਥਾਦਿਕ *ਰਿਖੀ ਪਾਲਕੀ ਨੂੰ ਲਾਏ। ਚੁੱਕ ਕੇ ਲਈ ਆਉਂਦੇ ਸਨ। ਨੌਖ ਦੇ ਚਿੱਤ ਵਿੱਚ ਵਿਕਾਰ ਦੀ ਇੱਛਾ ਕਰਕੇ ਬੜੀ ਛੇਤੀ ਪੁੱਜਨ ਦੀ ਕਾਹਲੀ ਵਰਤ ਰਹੀ ਸੀ। 'ਵਿਸ਼ਨ ਪੁਰਾਣ' ਵਿੱਚ ਲਿਖਿਆ ਹੈ ਕਿ ਜੜ੍ਹ ਭਰਥ ਮੌਜ ਵਿਚ ਅੱਗੇ ਪਿੱਛੇ ਪੈਰ ਧਰਦਾ ਸੀ। ਨੌਖ ਨੇ ਕੋਰੜਾ ਮਾਰਿਆ ਤੇ ਕਿਹਾ ਕਿ 'ਸਰਪ ਸਰਪ' ਭਾਵ ਛੇਤੀ ਚਲੋ ! ਰਿਖੀ ਨੂੰ ਦਰਦ ਹੋਈ ਦੁਖੀ ਹੋਕੇ ਉਸਨੇ ਆਖਿਆ, ਓਇ ਕਾਮੀਆਂ ਸਰਪ ਤੂੰ ਬਣ। ਯਾ 'ਦਸਮ ਗੁਰੂ ਗ੍ਰੰਥ ਸਾਹਿਬ' ਵਿਚ ਦਸਮੇਸ਼ ਜੀ ਨੇ ਉਦਿਆਲਿਕ ਰਿਖੀ ਦਾ ਨਾਮ ਸਰਾਪ ਦੇਣ ਬਾਰੇ ਲਿਖਿਆ ਹੈ, ਰਹੁ ਵਿਚਾਰ। ਬੱਸ ਰਿਖੀ ਦੇ ਕਹਿਣ ਦੀ ਦੇਰ ਸੀ ਕਿ ਇਹ ਨੌਖ ਰਾਜਾ ਪਾਲਕੀ ਵਿਚੋਂ ਸੱਪ ਬਣਕੇ ਮਾਤ ਲੋਕ ਵਿੱਚ ਆ ਡਿੱਗਾ। ਸੋ ਇਸ ਪ੍ਰਕਾਰ ਜਿਹੜੇ ਪੁੰਨ ਕਰਕੇ ਨਾਮ ਨਹੀਂ ਜਪਦੇ ਅਤੇ ਹੰਕਾਰੀ ਹੋ ਜਾਂਦੇ ਹਨ ਉਨ੍ਹਾਂ ਦੀ ਇਹ ਹਾਲਤ ਹੁੰਦੀ ਹੈ। ਜਿਵੇਂ ਨੌਖ ਰਾਜਾ ਇੰਦ੍ਰ ਪਦਵੀ ਤੇ ਬੈਠ ਕੇ ਫੇਰ ਵੀ ਸੱਪ ਬਣਕੇ ਧਰਤੀ ਤੇ ਡਿੱਗਾ।

ਪ੍ਰਸ਼ਨ :-ਹੇ ਸਤਿਗੁਰੂ ਜੀ ! ਕੀ ਸਾਰੇ ਲੋਕ ਨਾਮ ਨੂੰ ਕਹਿੰਦੇ ਹਨ ?

---

*ਸੱਤ ਰਿਖੀਆਂ ਦੇ ਨਾਮ ਇਹ ਭੀ ਹਨ :-੧. ਵਸ਼ਿਸ਼ਟ। ੨. ਅਤ੍ਰੀ। ੩. ਅੰਗਰੇ। ੪. ਭ੍ਰਿਗੂ। ੫. ਪੁਲੱਸਤ। ੬. ਕ੍ਰਤੂ। ੭. ਪੁਲਹ।

ਜਿਹੜੇ ਪੁੰਨੀ ਲੋਕ ਹਨ ਉਹ ਪ੍ਰਮਿਸ਼ਰ ਦੇ ਨਾਮ ਨੂੰ ਨਹੀਂ ਆਖਦੇ।
ਉੱਤਰ :–ਜਿਹੜੇ ਪੁੰਨੀ ਲੋਕ ਹਨ ਅਸੀਂ ਦਾਨ ਤਾਂ ਕਰ ਦਿਤਾ ਹੈ। ਪੁੰਨ ਦਾਨ ਕਰਦਿਆਂ ਰਬ
ਉਹ ਕਹਿੰਦੇ ਹਨ ਅਸੀਂ ਦਾਨ ਤਾਂ ਕਰ ਦਿਤਾ ਹੈ। ਪੁੰਨ ਦੇ ਫਲ ਨਾਲ ਹੀ ਅਸੀਂ ਮੁਕਤ ਹੋ
ਦਾ ਨਾਮ ਜਪਣ ਦੀ ਕੀ ਲੋੜ ਹੈ? ਪੁੰਨ ਦੇ ਫਲ ਨਾਲ ਹੀ ਅਸੀਂ ਮੁਕਤ ਹੋ
ਜਾਵਾਂਗੇ। ਜਾਂ ਉਹ ਆਪਣੇ ਥਾਂ ਕਿਸੇ ਬ੍ਰਾਹਮਣ ਜਾਂ ਭਾਈ ਨੂੰ ਪੈਸੇ ਦੇ ਦਿੰਦੇ
ਹਨ ਕਿ ਲੈ ਸਾਡੇ ਵਾਸਤੇ ਇਤਨਾ ਜਾਪ ਕਰ ਦੇ। ਇਉਂ ਕਰਕੇ ਉਹ ਸਮਝਦੇ
ਹਨ ਕਿ ਉਹ ਸਾਡੇ ਲਈ ਹੀ ਕਰਦਾ ਹੈ ਸਾਨੂੰ ਕੀ ਲੋੜ ਹੈ ਨਾਮ ਜਪਣ ਦੀ?
ਪਾਪੀ ਆਦਮੀ ਵਿਸ਼ੇ ਵਿਕਾਰਾਂ ਵਿੱਚ ਹੀ ਲੱਗੇ ਰਹਿੰਦੇ ਹਨ ਉਹ ਨਾਮ
ਨੂੰ ਨਹੀਂ ਆਖਦੇ। ਇਸ ਪ੍ਰਕਾਰ ਪ੍ਰਮਿਸ਼ਰ ਦਾ ਨਾਮ ਆਖਣ ਤੋਂ ਪਾਪੀ ਤੇ ਪੁੰਨੀ
ਦੋਵੇਂ ਰਹਿ ਜਾਂਦੇ ਹਨ। (ਨਾਹੁ) ਸ਼ਬਦ ਜਿਥੇ ਪਤੀ ਦਾ ਵਾਚਕ ਹੁੰਦਾ ਹੈ ਉਥੇ
ਔਂਕੜ ਨਾਲ ਹੁੰਦਾ ਹੈ ਜਾਂ ਹਾਹਾ ਮੁਕਤਾ ਹੁੰਦਾ ਹੈ।

'ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ ॥' (ਅੰਗ ੪੩੩)
'ਹਰਿ ਨਾਹ ਨ ਮਿਲੀਐ ਸਾਜਨੈ; ਕਤ ਪਾਈਐ ਬਿਸਰਾਮ ॥' (ਅੰਗ ੧੩੩)

ਇਸ ਪਉੜੀ ਵਿਚ ਹਾਹਾ ਸਿਹਾਰੀ ਨਾਲ ਹੈ। (ਨਾਹਿ) ਸ਼ਬਦ ਹੈ ਇਸ
ਕਰਕੇ ਇਹ ਇਥੇ 'ਨਹੀਂ' ਦਾ ਵਾਚਕ ਹੈ।
ਵਾ ਇਤਨੇ ਬੇਅੰਤ ਪੁੰਨੀ ਤੇ ਪਾਪੀ ਹਨ ਜੋ ਕਹੇ ਨਹੀਂ ਜਾ ਸਕਦੇ। ਵਾ ਪੁੰਨੀ
ਤੇ ਪਾਪੀ ਕੇਵਲ ਆਖਣ ਮਾਤ੍ਰ ਹੀ ਨਹੀਂ ਸਗੋਂ ਸਕਾਮ ਤੇ ਨਿਖਿਧ ਕਰਮਾਂ ਨੂੰ
ਕਰਨ ਵਾਲੇ ਜ਼ਰੂਰ ਹਨ। ਅਗਲੀ ਪੰਗਤੀ ਸਿਧ ਕਰਦੀ ਹੈ।

ਪ੍ਰਸ਼ਨ :–ਪ੍ਰਲੋਕ ਵਿਚ ਪਤਾ ਕਿਵੇਂ ਲਗਦਾ ਹੈ ਕਿ ਇਹ ਪੁੰਨੀ ਹੈ ਇਹ
ਪਾਪੀ ਹੈ?

**ਕਰਿ ਕਰਿ ਕਰਣਾ; ਲਿਖਿ ਲੈ ਜਾਹੁ** :–ਹਜ਼ੂਰ ਫੁਰਮਾਉਂਦੇ ਹਨ।
(ਕਰਿ) ਹੱਥਾਂ ਦੇ ਨਾਲ ਜਿਹੜੇ ਜੀਵ ਸੰਸਾਰ ਵਿਚ ਜੋ ਵੀ ਚੰਗੇ ਜਾਂ
ਮਾੜੇ ਬਿਧੀਨਿਖੇਧ (ਕਰਣਾ) ਕਰਤੱਬ ਭਾਵ ਕਰਮ (ਕਰਿ) ਕਰਦੇ ਹਨ।
ਉਹ ਅੰਤਹਕਰਨ ਰੂਪੀ ਕਾਗਜ਼ ਤੇ ਲਿਖ ਕੇ ਪ੍ਰਲੋਕ ਨੂੰ ਲੈ ਜਾਂਦੇ ਹਨ।
ਹਿੰਦੂ ਮੱਤ ਅਨੁਸਾਰ ਖੁਫੀਆ ਪੁਲੀਸ ਤਰ੍ਹਾਂ ਚਿਤ੍ਰ ਤੇ ਗੁਪਤ ਹਰੇਕ ਜੀਵ ਦੇ
ਸੱਜੇ ਖੱਬੇ ਮੋਢੇ ਤੇ ਬੈਠੇ, ਜੀਵਾਂ ਦੇ ਦਿਨ ਰਾਤ ਦੇ ਚੰਗੇ ਮੰਦੇ ਕੀਤੇ ਹੋਏ ਕਰਮਾਂ
ਨੂੰ ਲਿਖਦੇ ਰਹਿੰਦੇ ਹਨ, ਗੁਪਤ ਹੀ ਚਿਤ੍ਰਕਾਰੀ ਕਰੀ ਜਾਂਦੇ ਹਨ ਯਥਾ :–
'ਪਾਪ ਪੁੰਨ ਜਾਂਚੈ ਡਾਂਗੀਆ ਦੁਆਰੈ; ਚਿਤ੍ਰ ਗੁਪਤੁ ਲੇਖੀਆ ॥' (ਅੰਗ ੧੨੯੨)
'ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥' ਸੋ ਜੀਵ ਜੋ (ਕਰਣਾ) ਕਰਤੱਬ
(ਕਰਿ) ਹੱਥਾਂ ਦੇ ਨਾਲ (ਕਰਿ) ਕਰਦੇ ਹਨ ਉਹ ਚਿਤ੍ਰ ਗੁਪਤ ('ਲਿਖਿ ਲੈ ਜਾਹੁ ॥)



ਲਿਖ ਕੇ ਪ੍ਰਲੋਕ ਨੂੰ ਲੈ ਜਾਂਦੇ ਹਨ। ਵਾ:–ਪਰ ਸਤਿਗੁਰੂ ਜੀ ਦਾ ਮੱਤ ਤਾਂ ਇਹ
ਹੈ ਜਿਹੜਾ (ਕਰਿ) ਕੀਤਾ ਹੈ (ਕਰਿ) ਹੱਥਾਂ ਦੇ ਨਾਲ (ਕਰਣਾ) ਕਰਤੱਬ ਉਹ
ਸਾਰਿਆਂ ਹਿਰਦਿਆਂ ਉਤੇ ਉੱਕਰਿਆ ਜਾਂਦਾ ਹੈ। ਜਿਵੇਂ ਆਪਾਂ ਬਾਲਕ
ਅਵਸਥਾ ਤੋਂ ਲੈ ਕੇ ਸੁਰਤ ਸੰਭਾਲ ਕੇ, ਹੁਣ ਤੱਕ ਜੋ ਜੋ ਕਰਤੱਬ ਕਰਦੇ ਰਹੇ
ਹਾਂ। ਉਹੋ ਕਰਤੱਬ ਸਾਡੇ ਅੰਦਰ ਉੱਕਰੇ ਹੋਏ ਹਨ, ਚੇਤੇ ਕਰਨ ਤੇ ਝੱਟ ਯਾਦ ਆ
ਜਾਂਦੇ ਹਨ। ਉਹ ਲਿਖਤ ਇਸ ਪ੍ਰਕਾਰ ਹੋ ਰਹੀ ਹੈ 'ਕਰਣੀ ਕਾਗਦੁ ਮਨੁ
ਮਸਵਾਣੀ' (ਅੰਗ ੯੯੦) ਜਿਹੜੀ (ਕਰਣੀ) ਦੇਹ ਹੈ ਕਰਤੱਬਾਂ ਨੂੰ ਕਰਨ ਵਾਲੀ
ਇਹ ਕਾਗਜ਼ ਬਣੀ ਹੋਈ ਹੈ। ਅਤੇ ਮਨ (ਮਸਵਾਣੀ) ਸਿਆਹੀ ਬਣਿਆ
ਹੋਇਆ ਹੈ।

'ਬੁਰਾ ਭਲਾ ਦੁਇ; ਲੇਖ ਪਏ ॥' ਜਿਵੇਂ ਛਾਪੇਖਾਨੇ ਵਿਚ ਕਾਗ਼ਜ਼ ਛਾਪਣਾ
ਹੋਵੇ ਤਾਂ ਕਲਮ ਦਵਾਤ ਦੀ ਲੋੜ ਨਹੀਂ ਪੈਂਦੀ। ਇਸੇ ਪ੍ਰਕਾਰ ਇਹ ਬੁਰਾ ਤੇ
ਭਲਾ ਸੁਭਾ, ਦੋ ਲਿਖਤਾਂ ਆਪਣੇ ਆਪ ਹੀ ਪੈ ਰਹੀਆਂ ਹਨ। ਸਾਰਿਆਂ ਦੇ
ਅੰਦਰ ਲਿਖਤ ਹੋ ਰਹੀ ਹੈ। ਸਾਰਿਆਂ ਕਰਤੱਬਾਂ ਦੀ ਫ਼ਰਿਸਤ ਬਣ ਰਹੀ ਹੈ।

ਇਸ ਪ੍ਰਕਾਰ (ਕਰਿ) ਹੱਥਾਂ ਦੇ ਨਾਲ ਜੋ (ਕਰਣਾ) ਕਰਤੱਬ (ਕਰਿ) ਕਰਦੇ
ਹਨ ਜੀਵ, ਉਹ ਆਪ ਦੇ ਹਿਰਦੇ ਰੂਪੀ ਕਾਗਜ਼ ਤੇ (ਲਿਖਿ ਲੈ ਜਾਹੁ) ਲਿਖ ਕਰਕੇ
ਪ੍ਰਲੋਕ ਨੂੰ ਲੈਕੇ ਜਾਂਦੇ ਹਨ। ਧਰਮ ਰਾਜਾ ਦੇ ਪਾਸ ਸਭ ਦਾ ਹਿਸਾਬ ਹੁੰਦਾ ਹੈ।
ਯਥਾ :–'ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥ ਕਰਮੀ ਆਪੋ
ਆਪਣੀ ਕੇ ਨੇੜੈ ਕੇ ਦੂਰਿ ॥' 'ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ
ਕਹਾਇ ॥' (ਅੰਗ ੧੨੩੮) ਜਿਹੋ ਜਿਹੀ ਕਮਾਈ ਹੁੰਦੀ ਹੈ ਉਸ ਉਪਰ ਹੀ ਨਿਆਂ
ਹੁੰਦਾ ਹੈ। ਉਥੇ ਕੋਈ ਵੱਢੀ ਜਾਂ ਫੁਰਮੈਸ਼ ਨਹੀਂ ਚਲਦੀ।

**ਆਪੇ ਬੀਜਿ; ਆਪੇ ਹੀ ਖਾਹੁ** :–ਆਪ ਹੀ ਜਿਨ੍ਹਾਂ ਨੇ ਪੁੰਨ ਬੀਜੇ
ਹਨ ਉਹ ਪੁੰਨਾਂ ਦਾ ਫਲ ਸੁਖ ਖਾਂਦੇ ਹਨ। ਜਿਨ੍ਹਾਂ ਨੇ ਪਾਪ ਬੀਜੇ ਹਨ ਉਹ ਪਾਪਾਂ
ਦਾ ਫਲ ਦੁੱਖ (ਖਾਹਿ) ਖਾਂਦੇ ਹਨ, ਭਾਵ ਭੋਗਦੇ ਹਨ।

'ਕਰਮ ਧਰਤੀ ਸਰੀਰੁ ਜੁਗ ਅੰਤਰਿ; ਜੋ ਬੋਵੈ ਸੋ ਖਾਤਿ ॥
ਕਹੁ ਨਾਨਕ ਭਗਤ ਸੋਹਹਿ ਦਰਵਾਰੇ; ਮਨਮੁਖ ਸਦਾ ਭਵਾਤਿ ॥' (ਅੰਗ ੧੮)
'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥' (ਅੰਗ ੧੩੪)
'ਤਿਸੁ ਬਿਨੁ ਅਵਰੁ ਨ ਕੋਈ ਰਾਜਾ; ਕਰਿ ਤਪਾਵਸੁ ਬਣਤ ਬਣਾਈ ॥
ਨਿਆਉ ਤਿਸੈ ਕਾ ਹੈ ਸਦ ਸਾਚਾ; ਬਿਰਲੇ ਹੁਕਮੁ ਮਨਾਈ ॥' (ਅੰਗ ੯੧੨)
'ਕਿਰਤੁ ਉਨ੍ਹਾਂ ਕਾ ਮਿਟਸਿ ਨਾਹਿ; ਓਇ ਅਪਣਾ ਬੀਜਿਆ ਆਪਿ ਖਾਹਿ ॥'

## ਸਾਖੀ ਧ੍ਰਿਤਰਾਸ਼ਟਰ ਦੀ

ਧ੍ਰਿਤਰਾਸ਼ਟਰ ਜਨਮ ਤੋਂ ਹੀ ਨੇਤ੍ਰ-ਹੀਣ ਭਾਵ ਅੰਨ੍ਹਾ ਸੀ,
ਕੈਰਵਾਂ ਦਾ ਪਿਤਾ ਧ੍ਰਿਤਰਾਸ਼ਟਰ ਰਾਜਾ ਸੀ। ਇਸ ਨੂੰ ਆਪਣੇ ਪਿਛਲੇ ਸੌ ਜਨਮ ਦਾ
ਪਰ ਬੜਾ ਧਰਮਾਤਮਾ ਰਾਜਾ ਸੀ। ਇਸ ਦਾ ਸੌ ਦਾ ਸੌ ਪੁੱਤਰ ਹੀ ਮਾਰਿਆ ਗਿਆ। ਤਾਂ ਇਸਨੇ
ਗਿਆਨ ਸੀ। ਇਸ ਦਾ ਸੌ ਦਾ ਸੌ ਪੁੱਤਰ ਹੀ ਮਾਰਿਆ ਗਿਆ। ਤਾਂ ਇਸਨੇ
ਗਿਆਨ ਸੀ। ਇਸ ਦਾ ਜੀ ਨੂੰ ਪੁੱਛਿਆ, ਹੇ ਭਗਵਨ! ਮੈਂ ਐਸ ਜਨਮ ਵਿੱਚ ਕੋਈ
ਸ੍ਰੀ ਕ੍ਰਿਸ਼ਨ ਭਗਵਾਨ ਜੀ ਨੂੰ ਪੁੱਛਿਆ, ਹੇ ਭਗਵਨ! ਮੈਂ ਐਸ ਜਨਮ ਵਿੱਚ ਕੋਈ
ਸ੍ਰੀ ਕ੍ਰਿਸ਼ਨ ਭਗਵਾਨ ਜੀ ਨੂੰ ਪਿਛਲੇ ਸੌ ਜਨਮ ਵਿੱਚ ਵੀ ਕੋਈ ਅਪ੍ਰਾਧ ਨਹੀਂ
ਪਾਪ ਨਹੀਂ ਕੀਤਾ। ਬਲਕਿ ਪਿਛਲੇ ਸੌ ਜਨਮ ਤੋਂ ਹੀ ਅੰਧਾ ਹਾਂ, ਤੇ
ਕੀਤਾ। ਪਰ ਇਹ ਕੀ ਕਾਰਨ ਹੈ? ਕਿ ਮੈਂ ਜਨਮ ਤੋਂ ਹੀ ਅੰਧਾ ਹਾਂ, ਤੇ
ਕੀਤਾ। ਪਰ ਇਹ ਕੀ ਕਾਰਨ ਹੈ? ਤਾਂ ਭਗਵਾਨ ਨੇ ਕਿਹਾ ਆਪਣੇ ਇੱਕ
ਮੇਰੇ ਸੌ ਪੁੱਤਰ ਸੀ ਸਾਰੇ ਹੀ ਮਾਰੇ ਗਏ? ਤਾਂ ਭਗਵਾਨ ਨੇ ਕਿਹਾ ਆਪਣੇ ਇੱਕ
ਸੌ ਸੱਤਵੇਂ ਜਨਮ ਵਿੱਚ ਵੇਖ, ਤੂੰ ਅੱਕ ਤੇ ਬੈਠੇ ਟਿੱਡੇ ਦੀਆਂ ਅੱਖਾਂ ਕਿੱਕਰ ਦੀ
ਸੂਲ ਨਾਲ ਵਿੰਨ੍ਹ ਕੇ ਉਸਨੂੰ ਅੰਨ੍ਹਾਂ ਕੀਤਾ ਸੀ। ਇਸ ਕਰਕੇ ਤੂੰ ਹੁਣ ਅੰਨ੍ਹਾਂ
ਜਨਮਿਆਂ ਹੈਂ। ਓਸੇ ਜਨਮ ਵਿਚ ਤੈਨੂੰ ਮਾਸ ਖਾਣ ਦਾ ਬੜਾ ਸ਼ੌਂਕ ਸੀ। ਇਕ
ਵਾਰੀ ਬੜੀ ਝੜੀ ਲੱਗੀ, ਤੇਰੇ ਮੀਰ ਸ਼ਿਕਾਰੀਆਂ ਨੇ ਬਾਹਰੋਂ ਸ਼ਿਕਾਰ ਮਾਰ ਕੇ
ਲਿਆ ਕੇ ਖੁਆਉਣ ਦੀ ਬਜਾਏ, ਜੋ ਤੇਰੇ ਮਹਿਲਾਂ ਵਿੱਚ ਹੰਸਾਂ ਦੇ ਸੌ ਬੱਚੇ ਸਨ,
ਉਨ੍ਹਾਂ ਵਿਚੋਂ ਇਕ ਮਾਰ ਕੇ ਉਸ ਦਾ ਮਾਸ ਤੈਨੂੰ ਖੁਆਇਆ। ਤੈਨੂੰ ਸੁਆਦ
ਲੱਗਾ, ਤੂੰ ਕਿਹਾ ਏਸੇ ਤਰ੍ਹਾਂ ਦਾ ਮਾਸ ਹਰ ਰੋਜ਼ ਦਿਆ ਕਰੋ। ਸੌ ਦਿਨਾਂ ਵਿਚ
ਸੌ ਹੰਸਾਂ ਦਾ ਬੱਚਾ ਮਾਰ ਕੇ ਤੈਨੂੰ ਖੁਆਇਆ। ਜਦੋਂ ਹੰਸ ਮਾਨ ਸਰੋਵਰ ਤੋਂ
ਆਏ, ਵੇਖਿਆ ਸਾਡੇ ਸਾਰੇ ਬੱਚੇ ਰਾਜੇ ਨੇ ਖਾ ਲਏ ਹਨ। ਤਾਂ ਉਹਨਾਂ ਨੇ ਸ੍ਰਾਪ
ਦੇ ਦਿਤਾ ਕਿ ਤੇਰਾ ਵੀ ਸੌ ਪੁਤਰ ਤੇਰੇ ਜੀਉਂਦਿਆਂ ਮਰੇ ਤੇ ਸਾਡੇ ਤਰਾਂ ਦੁਖੀ
ਹੋਵੇਂ। ਤੇਰੇ ਪੁੰਨ ਬਹੁਤੇ ਹੋਣ ਕਰਕੇ ੧੦੬ ਜਨਮ ਉਸ ਪਾਪ ਦਾ ਫਲ ਨਾ
ਮਿਲਿਆ। ਹੁਣ ਪੁੰਨ ਪੂਰੇ ਹੋਣ ਤੋਂ ਇਸ ਜਨਮ ਵਿੱਚ ਮਿਲਿਆ ਹੈ।

ਸੋ ਜੋ ਵੀ ਜਿਹੋ ਜਿਹੇ ਕਰਮ ਕਰੇਗਾ ਉਨ੍ਹਾਂ ਦਾ ਫਲ ਉਸਨੂੰ ਭੋਗਣਾ ਪਵੇਗਾ।
ਸਾਧ ਸੰਗਤ ਜੀ! ਤਾਹੀਂ ਤਾਂ ਸਧਨੇ ਕਸਾਈ ਨੇ ਹੱਥੋਂ ਛੁਰੀ ਸਿੱਟ ਦਿਤੀ ਸੀ।
'ਮਹਾ ਕਸਾਬਿ ਛੁਰੀ ਸਟਿ ਪਾਈ॥' (ਅੰਗ ੮੯੮) ਭਗਤ ਕਬੀਰ ਜੀ ਨੂੰ ਕਿਸੇ
ਕਿਹਾ ਸ਼ਿਕਾਰ ਖੇਡ ਕੇ ਜੀਵ ਮਾਰ ਕੇ ਮਾਸ ਨਾਲ ਰੋਟੀ ਖਾਵਾਂਗੇ। ਤਾਹੀਂ
ਉਹਨਾਂ ਨੇ ਜਵਾਬ ਦਿਤਾ:-'ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ
ਲੋਨੁ॥ ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥ (ਅੰਗ ੧੩੭੪) ਜੇ ਕੋਈ
ਪਾਪ ਕਰਕੇ ਉਸਦਾ ਫਲ ਇਸ ਜਨਮ ਵਿਚ ਨਹੀਂ ਭੋਗਦਾ, ਸਮਝੋ ਕਿ ਹਾਲੇ
ਉਸਦੇ ਪਿਛਲੇ ਜਨਮਾਂ ਦੇ ਕੀਤੇ ਪੁੰਨ ਫਲੀ ਭੂਤ ਹੋ ਰਹੇ ਹਨ। ਪਰ ਜਦੋਂ ਪਾਪਾਂ



ਦੀ ਤਹਿ ਉਘੜੀ ਭਾਵ ਵਾਰੀ ਆਈ ਤਾਂ ਸਾਰਿਆਂ ਦਾ ਫਲ ਭੋਗਣਾ ਪੈਂਦਾ ਹੈ।
ਉਹ ਅਗਲੇ ਜਨਮਾਂ ਵਿਚ ਜ਼ਰੂਰ ਭੋਗਦਾ ਹੈ। 'ਮਤੁ ਕੋ ਜਾਣੈ ਜਾਇ, ਅਗੈ
ਪਾਇਸੀ॥ ਜੇਹੇ ਕਰਮ ਕਮਾਇ ਤੇਹਾ ਹੋਇਸੀ॥' ਮਤਾਂ ਕੋਈ ਜਾਨਣਾ ਕਰੇ ਕਿ
ਕੀਤੇ ਹੋਏ ਕਰਮ ਅਗੇ ਪੈ ਜਾਣਗੇ ਭਾਵ ਭੋਗੇ ਬਿਨਾ ਨਾਸ ਹੋ ਜਾਣਗੇ।
'ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।'

**ਪ੍ਰਸ਼ਨ :**—ਹੇ ਗਰੀਬ ਨਿਵਾਜ ਸਤਿਗੁਰੂ ਸਾਹਿਬ ਜੀ, ਕੀ ਉਹ ਮੁਕਤ ਹੋ
ਜਾਂਦੇ ਹਨ?

**ਨਾਨਕ ਹੁਕਮੀ; ਆਵਹੁ ਜਾਹੁ :**—ਤਾਂ ਸਤਿਗੁਰੂ ਮਹਾਰਾਜ ਸਾਹਿਬ
ਜੀ ਫੁਰਮਾਉਂਦੇ ਹਨ ਉਹਨਾਂ ਨੂੰ (ਹੁਕਮੀ) ਵਾਹਿਗੁਰੂ ਸਾਹਿਬ ਜੀ ਦਾ 'ਹੁਕਮ'
ਹੈ ਕਿ ਜਨਮ ਧਾਰ ਕੇ ਆਉ ਅਤੇ ਮਰ ਕੇ ਵਾਸ਼ਨਾ ਦੇ ਬੱਝੇ ਹੋਏ ਜੂਨਾਂ ਵਿਚ
ਜਾਉ। ਇਉਂ ਉਹਨਾਂ ਦਾ ਹਲਟ ਦੀਆਂ ਟਿੰਡਾਂ ਵਾਂਗ ਬਾਰ ਬਾਰ ਜੂਨਾਂ ਵਿਚ
ਚੱਕਰ ਬਣਿਆ ਰਹਿੰਦਾ ਹੈ। ਉਹ ਪੁਰਖ ਮੁਕਤ ਨਹੀਂ ਹੋ ਸਕਦੇ।

**ਅਰਥ ੨ :**—ਪ੍ਰਸ਼ਨ :—ਫੇਰ, ਹੇ ਗਰੀਬ ਨਿਵਾਜ ਜੀ! ਪਵਿਤ੍ਰ ਕਿਵੇਂ
ਹੋ ਸਕੀਦਾ ਹੈ?

ਉੱਤਰ :—(ਭਰੀਐ ਹਥੁ ਪੈਰੁ; ਤਨੁ ਦੇਹ) ਜਿਨ੍ਹਾਂ ਦੇ 'ਹਥੁ' ਖੋਟੇ ਕੰਮ ਕਰਨ,
ਕਿਸੇ ਨੂੰ ਕਤਲ ਕਰਨ ਜਾਂ ਚੋਰੀ ਆਦਿਕ ਕਰਨ ਰੂਪ ਪਾਪਾਂ ਨਾਲ ਭਰੇ ਲਿਬੜੇ
ਹਨ। (ਪੈਰੁ) ਕੁਸੰਗਤ ਵਾਲੇ ਪਾਸੇ ਚਲਣ ਕਰਕੇ ਅਤੇ (ਤਨੁ) ਸੂਖਮ ਸਰੀਰ
ਅੰਤਹਕਰਨ ਮਾੜੇ ਸੰਸਕਾਰਾਂ ਵਿਕਾਰਾਂ ਆਦਿ ਦੇ ਨਾਲ, (ਦੇਹ) ਸਥੂਲ ਸਰੀਰ
ਭੈੜੇ ਕਰਤਬਾਂ ਵਿਭਚਾਰ ਆਦਿ ਕਰਨ ਨਾਲ ਵਾ (ਦੇਹ) ਬੁਧੀ ਸਮੇਤ ਪਾਪਾਂ
ਨਾਲ ਜਿਨ੍ਹਾਂ ਮਨਮੁਖਾਂ ਦੇ ਭਰ ਗਏ ਹੋਣ।

(ਪਾਣੀ ਧੋਤੈ; ਉਤਰ ਸੁ ਖੇਹ) ਪ੍ਰਮੇਸਰ ਦੇ ਪ੍ਰੇਮ ਰੂਪੀ ਪਾਣੀ ਨਾਲ ਜੇ ਧੋਣਾ
ਕਰਨ ਤਾਂ (ਉਤਰ ਸੁ ਖੇਹ) (ਸੁ) ਉਹ (ਖੇਹ) ਪਾਪਾਂ ਦੀ ਮੈਲ ਰੂਪੀ, ਉਤਰ
ਜਾਂਦੀ ਹੈ ਭਾਵ ਲਹਿ ਜਾਂਦੀ ਹੈ।

(ਮੂਤ ਪਲੀਤੀ ਕਪੜੁ ਹੋਇ) ਜਿਸ ਦਾ (ਕਪੜੁ) ਸਰੀਰ ਰੂਪੀ ਕਪੜਾ ਮੂਤ
ਦੀ ਨਿਆਈਂ ਕਾਮਾਦਿਕਾਂ ਦੀ ਕੁਸੰਗਤ ਕਰਕੇ ਵਿਭਚਾਰ ਆਦਿਕ ਕਰਨ ਨਾਲ
ਅਤੇ ਸ਼ਰਾਬ ਤਮਾਕੂ ਆਦਿ ਵਰਤਣ ਨਾਲ 'ਪਲੀਤ' ਅਪਵਿਤ੍ਰ ਹੋ ਜਾਵੇ।

'ਧਰਮ ਬਿਜੇ ਮੁਕਤ ਸ਼ਾਸਤ੍ਰ' ਵਿਚ ਲਿਖਿਆ ਹੋਇਆ ਹੈ ਜੋ ਆਦਮੀ ਸ਼ਰਾਬ
ਪੀਂਦਾ ਹੈ, ਉਸ ਨੂੰ ਅੱਗੇ ਪ੍ਰਲੋਕ ਵਿੱਚ ਉਬਲਦੀ ਗਰਮ ਸ਼ਰਾਬ ਪਿਆ ਕੇ

'ਮਰਦਾ ਹੋਇ ਮੁਰੀਦ,ਨ ਗੱਲੀ ਹੋਵਣਾ।ਸਾਬਰੁ ਸਿਦਕਿ ਸ਼ਹੀਦ ਭਰਮ ਭਉ ਖੋਵਣਾ।
ਗੋਲਾ ਮੁਲ ਖਰੀਦੁ ਕਾਰੇ ਜੋਵਣਾ। ਨ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।
ਪੀਹਣਿ ਹੋਇ ਜਦੀਦ ਪਾਣੀ ਢੋਵਣਾ। ਪਖੇ ਦੀ ਤਾਗੀਦ ਪਗ ਮਲਿ ਧੋਵਣਾ।
ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ। ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।
ਚੰਦ ਮੁਬਾਰਕ ਈਦ ਪੁਗ ਖਲੋਵਣਾ। (ਵਾਰ ੩, ਪ: ੧੮)

(ਦਇਆ) ਕਿਸੇ ਦੁਖੀ ਤੇ ਤਰਸ ਕਰਕੇ ਆਪਣੀ ਜਾਨ ਤੱਕ ਵਾਰ ਕੇ ਉਸਦੀ ਸਹਾਇਤਾ ਕਰਨੀ, ਦੁੱਖ ਦੂਰ ਕਰਨਾ। ਕਿਸੇ ਨੂੰ ਦੁਖੀ ਦੇਖ ਕੇ ਉਸਦੀ ਸਹਾਇਤਾ ਕਰਨ ਲਈ ਚਿੱਤ ਵਲ ਜਾਣਾ। ਇਹ ਦਇਆ ਹੈ। ਜੈਨੀ ਲੋਕ ਆਪਣੇ ਮੂੰਹ ਦੇ ਉੱਤੇ ਪੱਟੀਆਂ ਬੰਨ੍ਹੀ ਫਿਰਦੇ ਹਨ ਕਿ ਮੂੰਹ ਵਿੱਚ ਪੈ ਕੇ ਜਾਨਵਰ ਨਾ ਮਰ ਜਾਣ। ਇਹੋ ਜਿਹੀ ਦਇਆ ਦੀ ਲੋੜ ਨਹੀਂ ਹੈ। ਇਸ ਦਾ ਨਾਮ ਦਇਆ ਨਹੀਂ। ਦਇਆ ਉਸਨੂੰ ਕਹਿੰਦੇ ਹਨ। ਜਿਵੇ :–ਜਦੋਂ ਸੱਤਾਂ ਦਿਨਾਂ ਦੇ ਭੁੱਖੇ ਸਿੰਘਾਂ ਨੂੰ ਭਾਈ ਤਾਰੂ ਸਿੰਘ ਜੀ ਪ੍ਰਸ਼ਾਦੇ ਛਕਾਉਣ ਲੱਗੇ ਤਾਂ ਉਹ ਪ੍ਰਸ਼ਾਦੇ ਵਰਤਾ ਕੇ ਹੱਥ ਬੰਨ੍ਹ ਕੇ ਸਿੰਘਾਂ ਦੇ ਅਗੇ ਖੜੇ ਗਏ ਤੇ ਬੇਨਤੀ ਕੀਤੀ ਖਾਲਸਾ ਜੀ ! ਅੱਜ ਹਿੰਦ ਦੀਆਂ ਬੱਚੀਆਂ ਨੂੰ ਜਰਵਾਣੇ ਗਿਲਜ਼ੇ ਫੜ ਕੇ ਲਈ ਜਾ ਰਹੇ ਹਨ। ਕਿਸੇ ਰਾਜਪੂਤ ਰਾਜੇ, ਰਾਣੇ, ਕਿਸੇ ਭੀ ਸੂਰਬੀਰ ਨੇ ਉਨ੍ਹਾਂ ਦੀ ਰੱਖਿਆ ਨਹੀਂ ਕੀਤੀ। ਭਾਵੇਂ ਕਈ ਆਪਣੇ ਆਪ ਨੂੰ ਸੂਰਮੇ ਕਹਾਉਂਦੇ ਹਨ ਪਰ ਅੱਜ ਉਨ੍ਹਾਂ ਦੀ ਰੱਖਿਆ ਕਰਨ ਵਾਲਾ ਆਪ ਤੋਂ ਬਿਨਾਂ ਕੋਈ ਨਹੀਂ ਹੈ। ਇਹ ਬਚਨ ਸੁਣ ਕੇ ਉਸੇ ਵੇਲੇ (ਭਾਵੇਂ ਸੱਤਾਂ ਦਿਨਾਂ ਦੇ ਭੁੱਖੇ ਸਨ) ਪ੍ਰਸ਼ਾਦੇ ਵਾਪਸ ਭਾਈ ਤਾਰੂ ਸਿੰਘ ਜੀ ਦੇ ਟੋਕਰੇ ਵਿੱਚ ਰੱਖ ਦਿੱਤੇ ਅਤੇ ਕਿਹਾ ਜੇ ਜੀਉਂਦੇ ਰਹੇ ਤਾਂ ਛਕਾਂਗੇ। ਹੁਣ ਪਹਿਲਾਂ ਉਨ੍ਹਾਂ ਬੀਬੀਆਂ ਦੀ ਰੱਖਿਆ ਕਰਾਂਗੇ। ਸਾਧ ਸੰਗਤ ਜੀ ! ਸੱਤਾਂ ਦਿਨਾਂ ਦੇ ਭੁੱਖੇ ਸਿੰਘਾਂ ਨੇ ਜੰਗ ਕਰਕੇ ਜਰਵਾਣਿਆਂ ਗਿਲਜ਼ਿਆਂ ਦੇ ਹੱਥੋਂ ਹਿੰਦ ਦੀਆਂ ਬੱਚੀਆਂ ਨੂੰ ਛੁਡਾਇਆ ਅਤੇ ਉਨ੍ਹਾਂ ਨੂੰ ਘਰੋ ਘਰੀ ਪੁਚਾ ਕੇ ਫੇਰ ਪ੍ਰਸ਼ਾਦਾ ਛਕਿਆ ਸੀ। ਕਿਸ ਵੀ ਸਿੰਘ ਨੇ ਉਨ੍ਹਾਂ ਬੀਬੀਆਂ ਦੇ ਬੇਨਤੀਆਂ ਕਰਨ ਤੋਂ ਵੀ ਉਨ੍ਹਾਂ ਵਲ ਮੈਲੀ ਨਿਗ੍ਹਾ ਨਾਲ ਨਹੀਂ ਦੇਖਿਆ। ਆਪਣੇ ਜਤ ਸਤ ਵਿਚ ਕਾਇਮ ਰਹਿ ਕੇ ਘਰੋ ਘਰੀ ਪੁਚਾਇਆ। ਇਸਦਾ ਨਾਮ ਦਇਆ ਹੈ। ਇਹੋ ਜਿਹੀ, ਬਹਾਦਰ ਸਿੰਘਾਂ ਵਾਂਗ ਦਇਆ ਕਰਨੀ। ਦੁਖੀਆਂ ਨੂੰ ਦੁਖ ਤੋਂ ਛੁਡਾਉਣਾ, ਗਰੀਬਾਂ ਤੇ ਤਰਸ ਕਰਨਾ, ਆਪਣੇ ਪ੍ਰਾਣ ਵਾਰ ਕੇ ਭੀ ਰੱਖਿਆ ਕਰਨੀ ਇਸਦਾ ਨਾਮ ਦਇਆ ਹੈ।

ਜੇਹੜੀ ਜੈਨੀਆਂ ਦੀ ਅਕਲੀ ਦਇਆ ਹੈ ਕਿ ਨ੍ਹਾਉਣਾ ਵੀ ਨਹੀਂ ਅਤੇ ਅੰਨ



ਵੀ ਨਹੀਂ ਪਕਾਉਣਾ 'ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥ (੧੪੯) ਇਸਦਾ ਨਾਮ ਦਇਆ ਨਹੀਂ ਹੈ। ਮਰਦਾਨੇ ਨੇ ਕਿਹਾ ਸੀ ਕਿ ਸਤਿਗੁਰੂ ਮਹਾਰਾਜ ਸਾਹਿਬ ਜੀ ਉਹ ਜੀਆਂ ਦੀ ਰੱਖਿਆ ਤਾਂ ਕਰਦੇ ਹਨ ? ਤਾਂ ਹਜ਼ੂਰ ਨੇ ਫ਼ੁਰਮਾਇਆ ਮਰਦਾਨਿਆ ! 'ਜੀਆ ਮਾਰਿ ਜੀਵਾਲੇ ਸੋਈ; ਅਵਰੁ ਨ ਕੋਈ ਰਖੈ ॥' ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥' (ਅੰਗ ੧੫੦)

ਉਹ ਦਾਨ ਤੇ ਇਸਨਾਨ ਤੋਂ (ਵੰਜੇ) ਵਾਂਝੇ ਰਹਿ ਗਏ ਹਨ। ਉਨ੍ਹਾਂ ਦੇ ਸਿਰ ਤੇ ਤਾਂ ਲਾਹਨਤਾਂ ਦੀ ਸੁਆਹ ਹੀ ਪਈ ਹੈ। ਭਾਈ ਇਸ ਕਰਕੇ 'ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ (ਅੰਗ ੧੩੬) ਜਿਹੜੀ ਜੀਆਂ ਤੇ ਦਇਆ ਕਰਕੇ ਰੱਖਿਆ ਕਰਨੀ ਹੈ ਤੇ ਉਨ੍ਹਾਂ ਦਾ ਦੁੱਖ ਨਿਵਿਰਤ ਕਰਨਾ ਹੈ ਇਹ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਵਾਣੀਕ ਹੈ। ਜਿਵੇਂ :–

## ਸਾਖੀ ਯੁਧਿਸ਼ਟਰ ਦੀ

ਯੁਧਿਸ਼ਟਰ ਜਦੋਂ ਸ੍ਰੀ ਕ੍ਰਿਸ਼ਨ ਭਗਵਾਨ ਦੇ ਦਰਸ਼ਨ ਕਰਨ ਆਇਆ ਕਰੇ। ਤਾਂ ਸ੍ਰੀ ਕ੍ਰਿਸ਼ਨ ਜੀ, ਹੇ ਰਾਜਨ ! ਕਹਿਕੇ ਬੁਲਾਇਆ ਕਰਨ। ਇਸਦਾ ਸੰਕਲਪ ਸੀ ਕਿ ਮੈਨੂੰ ਭਗਤ ਜੀ ਕਹਿਕੇ ਬੁਲਾਇਆ ਕਰਨ। ਇੱਕ ਦਿਨ ਦੀ ਗੱਲ ਹੈ ਯੁਧਿਸ਼ਟਰ ਸ਼ਿਕਾਰ ਕਰਨ ਗਿਆ; ਓਥੇ ਕੀ ਦੇਖਿਆ ? ਕਿ ਇੱਕ ਭੀਲਾਂ ਦੀ ਲੜਕੀ ਧਰਤੀ ਤੇ ਪਈ ਰੋ ਰਹੀ ਹੈ। ਉਸ ਵੇਲੇ ਇਸ ਨੇ ਦੁਖੀ ਦੇਖ ਕੇ ਪੁੱਛਿਆ, ਹੇ ਬੀਬੀ ! ਤੈਨੂੰ ਕੀ ਤਕਲੀਫ਼ ਹੈ ? ਤੂੰ ਕਿਉਂ ਰੋ ਰਹੀ ਹੈਂ ? ਇਹ ਕਹਿਣ ਲੱਗੀ, ਜੀ ਸਾਡਾ ਪਸ਼ੂਆਂ ਵਾਲਾ ਸੁਭਾ ਹੈ। ਮੈਨੂੰ ਬੱਚਾ ਪੈਦਾ ਹੋਣ ਵਾਲਾ ਸੀ। ਮੈਂ ਗਰੀਬੀ ਦੇ ਕਾਰਨ ਬਾਹਰ ਬਾਲਣ ਚੁਗਣ ਵਾਸਤੇ ਆ ਗਈ ਹਾਂ। ਹੁਣ ਬੱਚਾ ਪੈਦਾ ਨਹੀਂ ਹੁੰਦਾ। ਦਾਈ ਮੇਰੇ ਪਾਸ ਨਹੀਂ ਹੈ। ਇਹ ਸੁਣ ਕੇ ਇਸ ਨੇ ਕਿਹਾ, ਹੇ ਬੀਬੀ ! ਜੇ ਕਹੇਂ ਤਾਂ ਮੈਂ ਆਪਣੀਆਂ ਅੱਖਾਂ ਅੱਗੇ ਪੱਟੀ ਬੰਨ੍ਹ ਕੇ ਤੇਰੇ ਪੇਟ ਨੂੰ ਮਲ ਦਿੰਦਾ ਹਾਂ। ਮੈਂ ਦਾਈ ਦੀ ਸੇਵਾ ਕਰ ਦਿੰਦਾ ਹਾਂ। ਉਹ ਕਹਿੰਦੀ ਜੀ ਕ੍ਰਿਪਾ ਕਰੋ, ਤਾਂ ਇਸ ਨੇ ਅੱਖਾਂ ਅੱਗੇ ਪੱਟੀ ਬੰਨ੍ਹ ਕੇ ਦਾਈ ਵਾਲੀ ਸੇਵਾ ਕਰ ਦਿਤੀ ਤੇ ਬੱਚਾ ਪੈਦਾ ਹੋ ਗਿਆ। ਫੇਰ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਆਇਆ, ਤਾਂ ਕਹਿੰਦੇ 'ਆਉ ਭਗਤ ਜੀ ! ਤਾਂ ਯੁਧਿਸ਼ਟਰ ਕਹਿੰਦਾ ਮਹਾਰਾਜ ਜੀ ਭਗਤੀ ਵਾਲਾ ਕੰਮ ਤਾਂ ਮੈਂ ਕੋਈ ਨਹੀਂ ਕੀਤਾ। ਤਾਂ ਕਹਿੰਦੇ ਕਿ ਰਾਜਾ ਹੁੰਦਾ ਹੋਇਆ ਜੀਆਂ ਤੇ ਤਰਸ ਕਰਕੇ ਦਾਈ ਦੀ ਸੇਵਾ ਕਰਕੇ ਆਇਆ ਹੈਂ

ਇਸ ਕਰਕੇ ਤੇਰੇ ਅੰਦਰ ਭਗਤੀ ਹੈ। ਤਾਂ ਭਗਤ ਜੀ ਕਿਹਾ ਹੈ । ਸੋ ਇਸ ਪ੍ਰਕਾਰ
ਜੋ ਕਿਸੇ ਨੂੰ ਦੁਖੀ ਦੇਖ ਕੇ ਉਸ ਤੇ ਤਰਸ ਕਰਕੇ ਉਸਦਾ ਦੁੱਖ ਨਿਵਿਰਤ ਕਰਨਾ
ਹੈ ਇਸ ਦਾ ਨਾਮ ਦਇਆ ਹੈ । ਇਹ ਦਇਆ ਕੀਤੀ ਹੋਈ ਵਾਹਿਗੁਰੂ ਦੀ
ਦਰਗਾਹ ਵਿਚ ਪਰਵਾਣੀਕ ਹੈ । ਜੀਆਂ ਤੇ ਤਰਸ ਕਰਨੇ ਕਰਕੇ ਅਠਾਹਠ
ਤੀਰਥਾਂ ਦੇ ਇਸ਼ਨਾਨ ਤੇ ਸਾਰੇ ਪੁੰਨ ਦਾ ਫਲ ਪ੍ਰਾਪਤ ਹੁੰਦਾ ਹੈ। ਇਸ ਕਰਕੇ
ਘਰੇ ਬੰਨ੍ਹੇ ਪਸ਼ੂਆਂ ਤੇ ਤਰਸ ਕਰਕੇ ਵੇਲੇ ਸਿਰ ਪਾਣੀ, ਖੁਰਾਕ ਨਾਲ ਰਜਾਉਣਾ
ਰੇਤਾ ਆਦਿ ਹੇਠਾਂ ਵਿਛੋਣਾ, ਸਫਾਈ ਰੱਖਣੀ, ਨਹੌਣਾ, ਖਰਖਰਾ ਕਰਨਾ, ਪੂਰੀ
ਸੰਭਾਲ ਕਰਨੀ, ਵੱਡਾ ਭਾਰੀ ਪੁੰਨ ਤੇ ਫਲੀਆਂ ਦੀ ਪ੍ਰਾਪਤੀ ਹੈ। ਜੋ ਦਇਆਵਾਨ
ਪੁਰਖ ਪਸ਼ੂਆਂ ਦੀ ਸੇਵਾ ਧਿਆਨ ਨਾਲ ਕਰਦੇ ਤੇ ਕਰੌਂਦੇ ਹਨ ਉਨ੍ਹਾਂ ਦੇ ਡੰਗਰਾਂ
ਦਾ ਵਾਧਾ ਹੁੰਦਾ ਹੈ, ਘਰਾਂ ਵਿਚ ਦੁੱਧ ਪਦਾਰਥ ਖੁਲ੍ਹੇ ਰਹਿੰਦੇ ਹਨ। ਦੱਬ ਕੇ
ਵਾਹੁੰਦੇ ਤੇ ਰੱਜ ਕੇ ਖਾਂਦੇ ਹਨ। ਘਰਾਂ ਵਿੱਚ ਮਧਾਣੀਆਂ ਖੜਕਦੀਆਂ ਰਹਿੰਦੀਆਂ
ਹਨ। ਕਮਾਈ ਵਿੱਚ ਵਾਧਾ ਤੇ ਲੋਕ ਸੋਭਾ ਕਰਦੇ ਹਨ। ਦਇਆਵਾਨ ਪੁਰਖ ਤੇ
ਪ੍ਰਮੇਸਰ ਭੀ ਦਇਆ ਕਰਦਾ ਹੈ। ਇਸ ਕਰਕੇ ਘਰੇ ਬੱਧੇ ਪਸ਼ੂਆਂ ਦੀ ਦੇਖ-
ਸੰਭਾਲ ਪੁੰਨ ਸਮਝ ਕੇ ਵੀ ਚੰਗੀ ਤਰ੍ਹਾਂ ਕਰਨੀ ਚਾਹੀਦੀ ਹੈ।

(ਦਤੁ) ਇੰਦ੍ਰੀਆਂ ਦਾ (ਦਤੁ) ਦਮਨ ਕਰਨਾ ਚਾਹੀਦਾ ਹੈ। ਅੱਖਾਂ ਮੀਚ
ਲੈਣੀਆਂ, ਕੰਨਾਂ ਵਿੱਚ ਉਂਗਲਾਂ ਦੇ ਲੈਣੀਆਂ ਇਸਦਾ ਨਾਮ ਦਮਨ ਨਹੀਂ ਹੈ।
ਇੰਦ੍ਰੀਆਂ ਦਾ ਦਮਨ ਤਾਂ ਇਹ ਹੈ ਜਿਵੇਂ ਸ੍ਰੀ ਮੁਖਵਾਕ :-

'ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥' (ਅੰਗ ੫੧੭)

ਨੇਤਰਾਂ ਨਾਲ ਸਤਿਗੁਰੂ ਜੀ ਦੇ ਦਰਸ਼ਨ ਦੇਖਣੇ ਅਤੇ ਕੰਨਾਂ ਨਾਲ ਸਤਿਗੁਰਾਂ
ਦਾ ਪਵਿਤ੍ਰ ਨਾਮ ਸੁਨਣਾ। ਯਥਾ :-'ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਣੁ
ਤੇਤਾ ਧਿਆਨੁ ॥' (ਅੰਗ ੨੩੬) ਇਸ ਪ੍ਰਕਾਰ ਜਿਹੜੇ ਇੰਦ੍ਰੀਏ ਹਰ੍ਹਿਆ ਪਸ਼ੂ
ਦੀ ਨਿਆਈਂ ਖੁਲ੍ਹੇ ਹੋ ਕੇ ਵਿਸ਼ਿਆਂ ਰੂਪੀ ਚਾਰੇ ਨੂੰ ਚਰਦੇ ਹਨ ਇਨ੍ਹਾਂ ਨੂੰ ਚੰਗੇ
ਪਾਸੇ ਲਾਉਣ ਦਾ ਨਾਮ ਇੰਦ੍ਰੀਆਂ ਦਾ ਦਮਨ ਕਰਨਾ ਭਾਵ ਇੰਦ੍ਰੀਆਂ ਦਾ ਰੋਕਣਾ
ਹੈ। 'ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ, ਸੰਤ ਸੰਗਿ ਹੇਤ॥ ਕਰਨ ਨ
ਸੁਨੈ; ਕਾਹੂ ਕੀ ਨਿੰਦਾ ॥ ਸਭ ਤੇ ਜਾਨੈ; ਆਪਸ ਕਉ ਮੰਦਾ ॥' 'ਦੇਖ ਪਰਾਈਆਂ
ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥' 'ਚਿਤੁ ਸਿਮਰਨ ਕਰਉ ਨੈਨ ਅਵਿਲੋਕਨੋ
ਸ੍ਰਵਨ ਬਾਣੀ ਸੁਜਸੁ ਪੂਰਿ ਰਾਖਉ ॥' ਇਹੋ ਜਿਹੇ ਸੁਭ ਗੁਣ ਹੋਣੇ ਚਾਹੀਦੇ ਹਨ।

(ਦਾਨੁ) ਧਰਮ ਦੀ ਕ੍ਰਿਤ ਕਰਕੇ ਵੰਡ ਕੇ ਖਾਣ ਦਾ ਨਾਮ, ਦਾਨ ਹੈ।



'ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ॥'(ਅੰਗ ੧੨੪੫)
ਵਾ :-ਜੇ ਕੋਈ ਦਾਤਾ ਹੋ ਕੇ ਬ੍ਰਹਮ ਗਿਆਨ ਦਾ ਦਾਨ ਦੇਣਾ ਕਰੇ ਤਾਂ ਬ੍ਰਹਮ
ਗਿਆਨ ਦੇ ਬਰਾਬਰ ਹੋਰ ਕੋਈ ਦਾਨ ਨਹੀਂ ਹੈ। ਵਾ :-ਜੋ ਭੀ ਵਸਤੂ ਆਪਣੇ
ਪਾਸ ਹੋਵੇ ਵਿੱਦਿਆ; ਧਨ, ਪਦਾਰਥ ਆਦਿਕ ਉਹ ਮਿੱਤ੍ਰ ਸੱਤ੍ਰ ਭਾਵ ਨੂੰ ਛੱਡ ਕੇ
ਸਭ ਨੂੰ ਇਕ ਸਮਾਨ ਦੇਣਾ ਕਰੇ। ਇਸ ਪ੍ਰਕਾਰ ਸਿਰ ਤੱਕ ਭੀ ਦਾਨ ਦੇਣਾ ਕਰੇ।
ਪੁੰਨ ਦਾਨ ਨਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥ (ਅੰਗ ੯੫੨)

(ਜੇ ਕੋ ਪਾਵੈ ਤਿਲ ਕਾ ਮਾਨੁ) (ਜੇ ਕੋ) ਜੇ ਕੋਈ ਇਨ੍ਹਾਂ ਸਾਧਨਾਂ ਨੂੰ ਨਿਸ਼ਕਾਮੀ
ਹੋ ਕੇ ਕਰਦਾ ਹੈ ਤਾਂ ਉਹ (ਤਿਲਕਾ) ਤਿਲਕ ਰੂਪ ਟਿੱਕਾ ਰੂਪ ਜੋ ਸ਼੍ਰੋਮਣੀ ਪ੍ਰਮੇਸਰ
ਹੈ ਉਸਦਾ (ਮਾਨੁ) ਮੰਨਣ (ਪਾਵੈ) ਪਾ ਲੈਂਦਾ ਹੈ ਵਾ ਉਸਦਾ (ਮਾਨੁ) ਗਿਆਨੁ
ਪਾ ਲੈਂਦਾ ਹੈ। (ਤਿਲਕਾ ਮਾਨ) ਤਿਲਕ ਸ਼੍ਰੋਮਣੀ ਪ੍ਰਮੇਸਰ ਕੱਕੇ ਦੇ ਕੰਨੇ ਚੋਂ ਆ
ਲੈ ਕੇ (ਅਮਾਨ) ਜੋ ਖਟ ਪ੍ਰਮਾਣਾਂ ਦੇ ਅਵਿਸ਼ੇ ਹੈ। ਉਸ ਦੀ ਪ੍ਰਾਪਤੀ ਦਾ ਮਾਣ
ਪਾ ਲੈਂਦਾ ਹੈ।

(ਸੁਣਿਆ ਮੰਨਿਆ; ਮਨਿ ਕੀਤਾ ਭਾਉ) ਜਿਨ੍ਹਾਂ ਨੇ ਗੁਰੂ ਦੁਆਰਾ ਨਾਮ
ਦਾ ਸ੍ਰਵਣ ਮੰਨਣ (ਮਨਿ ਕੀਤਾ) ਨਿਧਿਆਸਣ ਕਰਕੇ (ਭਾਉ) ਗਿਆਨ ਦਾ
ਪ੍ਰਕਾਸ਼ ਪ੍ਰਾਪਤ ਕੀਤਾ ਹੈ।

(ਅੰਤਰ ਗਤਿ; ਤੀਰਥਿ ਮਲਿ ਨਾਉ) ਉਹਨਾਂ ਦੇ ਅੰਦਰ ਜੋ ਜੀਵ ਈਸ਼
ਦੇ ਭੇਦ ਦਾ (ਅੰਤਰ) ਅੰਤਰਾ ਫਰਕ ਹੈ ਭਾਵ ਪੜਦਾ ਹੈ ਉਹ (ਗਤਿ) ਨਾਸ ਹੋ
ਜਾਂਦਾ ਹੈ ਐਸੇ ਉਹ (ਤੀਰਥ) ਪਵਿੱਤ੍ਰ ਬ੍ਰਹਮ ਰੂਪ ਹੀ ਹੋ ਜਾਂਦੇ ਹਨ । ਉਹਨਾਂ ਦੇ
ਅੰਦਰ ਮਾਇਆ ਦੀ ਇਛਾ ਵਾ ਅਲਪੱਗਤਾ ਪੁਣਾ ਵਾ ਛਲੰਛਿਦ੍ਰ ਕੋਟਿ ਬਿਅਨੰ
ਅਪਰਾਧੰ ਕਿਲ ਬਿਖ ਮਲੰ॥' ਵਾ ਅਵਿੱਦਿਆ ਦੀ ਮੈਲ ਨਹੀਂ ਰਹਿੰਦੀ ਹੈ। ਉਸ
ਪ੍ਰਮੇਸਰ ਅਗੇ ਉਸਦੀ ਭਗਤੀ ਕਰਨੀ ਚਾਹੀਦੀ ਹੈ ਇਉਂ ਬੇਨਤੀਆਂ ਕਰੀਏ।

(ਸਭਿ ਗੁਣ ਤੇਰੇ ਮੈ ਨਾਹੀ ਕੋਇ) ਸਾਰੇ ਜਿਹੜੇ ਗੁਣ ਦਿਤੇ ਹਨ ਸੰਤਾਂ ਭਗਤਾਂ
ਨੂੰ ਉਹ ਸਤ, ਚੇਤਨ, ਅਨੰਦ ਸਰੂਪ ਦੀ ਸਾਖਿਆਤਤਾ ਵਾਲੇ, ਤੇਰੇ ਹੀ ਦਿਤੇ ਹਨ।
ਮੈ ਨਾਹੀ ਕੋਇ। ਮੇਰੇ ਵਿਚ ਕੋਈ ਵੀ ਗੁਣ ਨਹੀਂ ਹੈ। ਯਥਾ :-ਹਭ ਗੁਣ ਤੈਡੇ
ਨਾਨਕ ਜੀਉ ਮੈ ਕੂ ਥੀਏ; ਮੈ ਨਿਰਗੁਣ ਤੇ ਕਿਆ ਹੋਵੈ॥' (ਅੰਗ ੯੬੪) ਵਾ :-
(ਮੈ) ਮਮਤਾ ਕਰਕੇ (ਨਾਹੀ ਕੋਇ) ਕੋਈ ਵੀ ਪ੍ਰਾਪਤ ਨਹੀਂ ਹੋ ਸਕਦਾ । ਭਗਤਾਂ
ਨੇ ਤੇਰੇ ਸਰੂਪ ਵਿਚ ਕਲਪ ਕੇ ਤੈਥੋਂ ਬਖਸ਼ਸ਼ ਲਈ ਹੈ। ਆਪ ਜੀ ਨੇ ਹੀ ਕ੍ਰਿਪਾ
ਕੀਤੀ ਹੈ। (ਵ) ਰਜੋ, ਤਮੋ, ਸਤੋ ਸਭ ਗੁਣ ਤੇਰੇ ਹੀ ਰਚੇ ਹੋਏ ਹਨ। ਇੰਦ੍ਰੇ
ਵਿਸ਼ੇ ਤੇਰੇ ਹੀ ਉਤਪਨ ਕੀਤੇ ਹਨ। (ਮੈ ਨਾਹੀ ਕੋਇ) ਇਨ੍ਹਾਂ ਨੂੰ ਵੱਸ ਕਰਨ ਦੀ

ਮੇਰੀ ਕੋਈ ਸ਼ਕਤੀ ਨਹੀਂ।
(ਵਿਣੁ ਗੁਣ ਕੀਤੇ ਭਗਤਿ ਨ ਹੋਇ) ਇਨ੍ਹਾਂ ਇੰਦ੍ਰੀਆਂ ਔਰ ਗੁਣਾਂ ਨੂੰ ਵੱਸ
ਕੀਤੇ ਬਿਨਾ ਤੇਰੀ ਭਗਤੀ ਨਹੀਂ ਹੋ ਸਕਦੀ। (ਵ) ਹੇ ਅੰਤਰਜਾਮੀ ! ਜਿੰਨਾ ਚਿਰ
ਆਪ ਜੀ ਦੇ ਵਿੱਚ ਗੁਣ ਕਲਪੇ ਨਾ ਜਾਣ ਉਤਨਾਂ ਚਿਰ ਕਿਸੇ ਪਾਸੋਂ ਤੇਰੀ
ਭਗਤੀ ਨਹੀਂ ਹੋ ਸਕਦੀ। ਭਗਤੀ ਕਰਨ ਵਾਸਤੇ ਪਤਿਤ ਪਾਵਨ, ਭਗਤ ਵੱਛਲ,
ਆਦਿਕ ਗੁਣ ਤੇਰੇ ਵਿਚ ਸਥਾਪਨ ਕਰਨੇ ਪੈਂਦੇ ਹਨ। ਜਿਵੇਂ ਸ੍ਰੀ ਮੁਖਵਾਕ :-
'ਜੋ ਜਨੁ ਹਰਿ ਕਾ ਸੇਵਕੋ, ਹਰਿ ਤਿਸ ਕੀ ਕਾਮੀ ॥' (ਅੰਗ ੧੦੯੯)
'ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੈ ਭਗਤੁ ਨ ਛੂਟੈ ਮੋਹਿ॥' (ਅੰਗ ੧੨੫੨)
'ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮਰਾਜੇ॥'
'ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ ॥ (ਅੰਗ ੧੧੦੬)
'ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ, ਫੜਿ ਜੋਨੀ ਜੁਤੇ ॥' (ਅੰਗ ੫੨੩)

ਜੇ ਕਹੀਏ ਉਹ ਭਗਤਾਂ ਦੀ ਰਖਿਆ ਨਹੀਂ ਕਰਦਾ ਹੈ, ਉਹ ਦਇਆ ਕਰਕੇ
ਦਰਸਨ ਨਹੀਂ ਦਿੰਦਾ ਹੈ। ਉਸਦੀ ਇਕ ਅੰਗੀ ਪ੍ਰੀਤ ਹੈ। ਤਾਂ ਕਿਸੇ ਤੋਂ ਉਸਦੀ
ਭਗਤੀ ਨਹੀਂ ਹੋ ਸਕਦੀ। ਵਾ :-(ਗੁਣ) ਵਿਸ਼ਿਆਂ ਤੋਂ (ਵਿਣੁ) ਬਿਨਾਂ ਕੀਤੇ
ਤੋਂ ਬਗੈਰ ਸਾਥੋਂ ਭਗਤੀ ਨਹੀਂ ਹੋ ਸਕਦੀ ਹੈ। [ਕ੍ਰਿਪਾ ਕਰਕੇ ਵਿਸ਼ਿਆਂ ਤੋਂ
ਰਹਿਤ ਕਰੋ ਜਿਸ ਕਰਕੇ ਭਗਤੀ ਕਰੀਏ ਜੀ] ਵਾ :-(ਗੁਣ) ਸਰਗੁਣ ਸਰੂਪ
ਧਾਰੇ ਤੋਂ ਬਿਨਾਂ ਭਗਤਾਂ ਨੂੰ ਭਗਤੀ ਦਾ ਫ਼ਲ ਪ੍ਰਾਪਤਿ ਨਹੀਂ ਹੁੰਦਾ ਹੈ। ਜਦੋਂ
ਪਰਤਖ ਸਰੂਪ ਧਾਰ ਕੇ ਦਰਸ਼ਨ ਬਖਸ਼ਦਾ ਹੈ ਤਾਂ ਨਿਹਾਲ ਕਰਦਾ ਹੈ।

(ਸੁਅਸਤਿ ਆਥਿ, ਬਾਣੀ ਬਰਮਾਉ) ਸਿੱਖ ਨੇ ਫੇਰ ਬੇਨਤੀ ਕੀਤੀ ਕਿ ਹੇ
ਸਚੇ ਪਾਤਸ਼ਾਹ ਜੀ ! ਮੇਰੀ (ਸੁਅਸਤਿ) ਕਲਿਆਣ (ਆਥਿ) ਵਾਸਤੇ (ਬਾਣੀ
ਬਰਮਾਉ) ਬ੍ਰਹਮ ਸਬੰਧੀ ਜਿਹੜੀ ਬਾਣੀ ਹੈ ਉਹ (ਬਰਮਾਉ) ਫ਼ੁਰਮਾਉਣਾ
ਕਰੋ ਜੀ, ਉਹ ਬਾਣੀ ਉਚਾਰਨ ਕਰੋ ਜੀ। ਜਿਸ ਕਰਕੇ ਮੈਨੂੰ ਪ੍ਰਮੇਸਰ ਦੀ
ਪ੍ਰਾਪਤੀ ਹੋਵੇ।

(ਸਤਿ ਸੁਹਾਣੁ, ਸਦਾ ਮਨਿ ਚਾਉ) ਜਿਸ ਬਾਣੀ ਕਰਕੇ (ਸਤਿ) ਸੱਚ ਦਾ
ਗਿਆਨ ਰੂਪੀ (ਸੁਹਾਣੁ) ਸੂਹਣ (ਝਾੜੂ) ਲੈ ਕੇ ਕਾਮ ਕ੍ਰੋਧ ਆਦਿਕਾਂ ਦਾ ਤੇ
ਅਗਿਆਨ ਦਾ ਕੂੜਾ, ਕਚਰਾ ਹੂੰਝਣ ਦਾ (ਸਦਾ ਮਨਿ ਚਾਉ) ਮੇਰੇ ਮਨ ਵਿੱਚ
ਸਦਾ ਚਾ ਉਤਸ਼ਾਹ ਹੈ। ਕਿ ਕਦੋਂ ਗਿਆਨ ਰੂਪੀ ਝਾੜੂ ਲੈ ਕੇ ਹੂੰਝ ਦੇਵਾਂ। ਸੁ
ਅਗਿਆਨ ਨੂੰ (ਹਾਣੁ) ਨਾਸ ਕਰ ਦੇਵਾਂ। ਯਥਾ :-'ਗਿਆਨਹਿ ਕੀ ਬਢਨੀ
ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ ॥' (ਦਸਮ ਅੰਗ ੫੭੦)



ਗਿਆਨ ਦਾ (ਬਢਨੀ) ਸੂਹਣ ਝਾੜੂ ਲੈ ਕੇ ਕਾਇਰਤਾਈ ਦਾ ਕੂੜਾ ਕਚਰਾ
ਕਿਵੇਂ ਹੂੰਝ ਕੇ ਬਾਹਰ ਕੱਢ ਦੇਵਾਂ। ਵਾ :-ਹੇ ਸਿੱਖ ! ਤੇਰਾ ਵਾਸਤਵ ਸਰੂਪ ਇਹੋ
ਜਿਹਾ ਹੈ। (ਸਤਿ) ਸੱਚਾ ਸੱਚ ਸਰੂਪ ਹੈ (ਸੁਹਾਣੁ) ਚੇਤਨ ਸਰੂਪ ਹੈ (ਸਦਾ ਮਨਿ
ਚਾਉ) ਸਦਾ ਅਨੰਦ ਸਰੂਪ ਹੈਂ।

ਅੱਗੇ ਇੱਕ ਪੰਗਤੀ ਅੰਨਵੈ ਕਰਕੇ ਅਤੇ ਹੇਠਲੀਆਂ ਦੋਹਾਂ ਨਾਲ ਲਾ ਕੇ
ਅਰਥ ਕਰਨਾ। ਤਾਂ ਅੱਗੋਂ ਸਤਿਗੁਰੂ ਜੀ ਨੇ ਕਿਹਾ ਹੇ ਸਿਖ !
(ਜਿਤੁ ਹੋਆ ਆਕਾਰੁ) ਅਸੀਂ ਤੈਥੋਂ ਪੁੱਛਦੇ ਹਾਂ ਕਿ ਜਦੋਂ ਤੇਰੇ ਅੰਦਰ
ਅਗਿਆਨ ਦਾ ਅਕਾਰ ਹੋਇਆ ?

(ਕਵਣੁ ਸੁ ਵੇਲਾ, ਵਖਤੁ ਕਵਣੁ) ਕਿਹੜਾ ਵੇਲਾ ਸੀ ? ਰਾਤ ਦਾ ? ਕਿਹੜਾ
ਵਖਤ ਸੀ ਦਿਨ ਦਾ ? ਜਦ ਤੇਰੇ ਅੰਦਰ ਅਗਿਆਨ ਦਾ ਅਕਾਰ ਹੋਇਆ।
ਭਾਵ ਜਦੋਂ ਤੈਨੂੰ ਅਗਿਆਨ ਚਿੰਬੜਿਆ ?

(ਕਵਣ ਥਿਤਿ ਕਵਣੁ ਵਾਰੁ) ਉਹ ਕਿਹੜੀ ਥਿੱਤ ਸੀ ? ਏਕਮ ਸੀ ਕਿ ਦੂਜ
ਸੀ ? ਅਤੇ ਉਹ ਕਿਹੜਾ ਦਿਨ ਸੀ ਸੋਮਵਾਰ ਕਿ ਮੰਗਲਵਾਰ ਸੀ ?
(ਕਵਣਿ ਸਿ ਰੁਤੀ, ਮਾਹੁ ਕਵਣੁ) ਉਹ ਕਿਹੜੀ ਰੁੱਤ ਸੀ ? ਉਹ ਮਹੀਨਾ
ਕਿਹੜਾ ਸੀ ?

(ਜਿਤੁ ਹੋਆ ਆਕਾਰੁ) ਜਿਸ ਵੇਲੇ ਸਿੱਖਾ ! ਤੇਰੇ ਅੰਦਰ ਅਗਿਆਨ ਦਾ
ਕਲਪਿਆ ਹੋਇਆ ਅਕਾਰ ਹੋਇਆ ਹੈ ? ਅਤੇ ਤੈਨੂੰ ਸਫੁਰਨ ਹੋਇਆ ਕਿ
ਮੈਨੂੰ ਅਗਿਆਨ ਹੋ ਗਿਆ ਹੈ ? ਐਵੇਂ ਭਰਮ ਨਾਲ ਹੀ ਬਣਾਈ ਬੈਠਾ ਹੈ।
ਉੱਤਰ :-ਸਿੱਖ ਨੇ ਬੇਨਤੀ ਕੀਤੀ ਹੇ ਸਤਿਗੁਰੂ ਜੀ ? ਮੈਨੂੰ ਤਾਂ ਪਤਾ ਨਹੀਂ
ਲਗਦਾ, ਕਦੋਂ ਅਣਹੋਇਆ ਅਗਿਆਨ ਚਿੰਬੜ ਗਿਆ, ਆਪ ਜੀ ਹੀ ਕ੍ਰਿਪਾ
ਕਰਕੇ ਦਸੋ ?

ਗੁਰ ਉੱਤਰ :-(ਵੇਲ ਨ ਪਾਈਆ ਪੰਡਤੀ, ਜਿ ਹੋਵੈ ਲੇਖੁ ਪੁਰਾਣੁ) ਹੇ ਸਿਖ !
ਪੰਡਤ ਬਿਆਸ ਆਦਿਕਾਂ ਨੇ ਵੀ ਅਗਿਆਨ ਕਦੋਂ ਬਣਿਆ ਹੈ, ਇਸ ਵੇਲੇ ਨੂੰ
ਨਹੀਂ ਪਾਇਆ ਹੈ। ਜੇ ਬਿਆਸ ਆਦਿਕਾਂ ਨੂੰ ਪਤਾ ਹੁੰਦਾ ਤਾਂ ਪੁਰਾਣਾਂ ਵਿੱਚ
ਨ ਲਿਖਿਆ ਹੁੰਦਾ ? ਪੁਰਾਣਾਂ ਵਿੱਚ ਵੀ ਲੇਖ ਨਹੀਂ ਹੈ ਇਸ ਕਰਕੇ ਸਿਧ ਹੈ ਕਿ
ਉਨ੍ਹਾਂ ਨੂੰ ਵੀ ਪਤਾ ਨਹੀਂ ਸੀ। ਹੁਣ ਦੇ ਪੰਡਤਾਂ ਨੂੰ ਉਸ ਵੇਲੇ ਦਾ ਕੀ ਪਤਾ ਲੱਗਣਾ
ਸੀ ? ਜਦੋਂ ਅਗਿਆਨ ਦੇ ਹੋਣ ਦਾ ਵੇਲਾ ਪੁਰਾਣਾਂ ਵਿੱਚ ਹੀ ਨਹੀਂ ਲਿਖਿਆ
ਹੋਇਆ।

(ਵਖਤੁ ਨ ਪਾਇਓ ਕਾਦੀਆ; ਜਿ ਲਿਖਨਿ ਲੇਖੁ ਕੁਰਾਣੁ) ਅਤੇ (ਕਾਦੀਆ)

ਮੁਹੰਮਦ ਆਦਿ ਕਾਜ਼ੀਆਂ ਨੇ ਭੀ ਅਗਿਆਨ ਦਾ ਅਕਾਰ ਬਨਣ ਦੇ ਵਕਤ ਨੂੰ
ਨਹੀਂ ਪਾਇਆ। ਜੇ ਪਾਇਆ ਹੁੰਦਾ ਤਾਂ ਕੁਰਾਣ ਦੇ ਵਿੱਚ ਲੇਖ ਨ ਲਿਖਿਆ
ਹੁੰਦਾ? ਕਿ ਫ਼ਲਾਨੇ ਵਕਤ ਆਕੇ ਅਗਿਆਨ ਚਿੰਬੜਿਆ ਹੈ। ਹੁਣ ਦੇ ਕਾਜ਼ੀਆਂ
ਨੂੰ ਵਕਤ ਦਾ ਕੀ ਪਤਾ ਲਗਣਾ ਸੀ? ਜੇ ਕੁਰਾਣ ਵਿੱਚ ਲਿਖਿਆ ਹੁੰਦਾ ਤਾਂ
ਹੀ ਉਹਨਾਂ ਨੂੰ ਪੜ੍ਹ ਕੇ ਪਤਾ ਲਗਦਾ।

(ਥਿਤਿ ਵਾਰੁ ਨਾ ਜੋਗੀ ਜਾਣੈ)(ਜੋਗੀ)ਜਿਹੜੇ ਜੋਗੀ ਤ੍ਰਿਕਾਲ ਦਰਸੀ ਧਿਆਨ
ਲਾ ਕੇ ਦੇਖਣ ਵਾਲੇ ਹਨ ਗੋਰਖਾਦਿਕ,ਉਹ ਵੀ(ਥਿਤਿ)ਏਕਮ ਜਾਂ ਦੂਜ ਅਤੇ ਦਿਨ
ਸੋਮਵਾਰ ਜਾਂ ਐਤਵਾਰ ਜਦੋਂ ਅਗਿਆਨ ਆ ਕੇ ਚਿੰਬੜਿਆ, ਨਹੀਂ ਜਾਣਦੇ।

(ਰੁਤਿ ਮਾਹੁ ਨਾ ਕੋਈ) ਜੋਤਸ਼ੀ ਲੋਕ ਜਿਹੜੇ ਕਾਲ ਦੇ ਗਿਆਤੇ ਹਨ ਕਿ
ਫ਼ਲਾਨੇ ਵਕਤ ਮੀਂਹ ਪਊ, ਹਨੇਰੀ ਆਊ, ਤੁਫ਼ਾਨ ਆਊ, ਕਾਲ ਪਵੇਗਾ, ਸਮਾਂ
ਲਗੇਗਾ। ਇਹ ਜੋਤਸ਼ੀ ਵੀ,ਕਿ ਉਹ ਕਿਹੜੀ ਰੁਤਿ ਗ੍ਰੀਖਮ ਸੀ ਕਿ ਸਰਦ? ਅਤੇ
(ਮਾਹੁ) ਮਹੀਨਾ ਚੇਤ ਸੀ ਜਾਂ ਵੈਸਾਖ ਉਸ ਅਗਿਆਨ ਦੇ ਪੈਦਾ ਹੋਣ ਦੇ ਸਮੇਂ ਨੂੰ
ਨਹੀਂ ਜਾਣਦੇ।

ਪ੍ਰਸ਼ਨ :–ਫੇਰ ਸਤਿਗੁਰੂ ਮਹਾਰਾਜ ਸਾਹਿਬ ਜੀ ਕਿਵੇਂ ਪਤਾ ਲਗ ਸਕਦਾ
ਹੈ ਕਿ ਅਗਿਆਨ ਕਦੋਂ ਪੈਦਾ ਹੋਇਆ?

ਗੁਰ ਉੱਤਰ–(ਜਾ ਕਰਤਾ ਸਿਰਠੀ ਕਉ ਸਾਜੇ; ਆਪੇ ਜਾਣੈ ਸੋਈ) (ਜਾ)
ਜਿਹੜਾ (ਸਿਰਠੀ) ਸ੍ਰਿਸ਼ਟੀ ਨੂੰ ਸਾਜਨ ਵਾਲਾ ਈਸ਼ਰ ਹੈ ਮਾਇਆ ਸਬਲ ਉਸਨੂੰ,
(ਕਰਤਾ) ਜੋ ਜੀਵ ਹੈ ਬਿਧ ਨਿਖੇਧ ਕਰਮਾਂ ਦੇ ਕਰਨ ਵਾਲਾ, (ਆਪੇ ਜਾਣੈ)
ਇਹ ਆਪਣਾ ਆਤਮਾ ਰੂਪ ਕਰਕੇ ਜਾਣੇ (ਸੋਈ) ਉਹ ਜਾਣ ਸਕਦਾ ਹੈ ਕਿ
ਅਗਿਆਨ ਕਦੋਂ ਹੋਇਆ ਹੈ? ਭਾਵ ਅਣਹੋਇਆ ਹੀ ਮੈਨੂੰ ਚਿੰਬੜਿਆ ਹੋਇਆ
ਸੀ। ਵਾ :–ਜਿਹੜਾ (ਕਰਤਾ) ਜੀਵ ਅਤੇ (ਸਿਰਠੀ ਕਉ ਸਾਜੇ) ਈਸ਼ਰ ਦੀ
ਏਕਤਾ ਕਰਕੇ (ਆਪੇ ਜਾਣੈ) ਆਪਣਾ ਆਪ ਰੂਪ ਬ੍ਰਹਮ ਗਿਆਨ ਦੁਆਰਾ
ਜਾਣੇ ਸੋ ਉਸਨੂੰ ਸੁਰਤ ਹੈ ਕਿ ਅਗਿਆਨ ਮੇਰੇ ਵਿੱਚ ਅਣਹੋਇਆ ਹੀ ਕਲਪਿਆ
ਹੋਇਆ ਸੀ। ਵਾਸਤਵ ਵਿੱਚ ਕਿਤੇ ਨਹੀਂ ਹੈ।

ਪ੍ਰਸ਼ਨ :–ਹੇ ਸਤਿਗੁਰੂ ਜੀ। ਮੈਨੂੰ ਉਹ ਸਰੂਪ ਦੱਸ ਦਿਓ ਜਿਸਦੇ ਜਾਨਣੇ
ਕਰਕੇ ਅਗਿਆਨ ਨਹੀਂ ਚਿੰਬੜਦਾ?

ਉੱਤਰ :–ਤਾਂ ਹਜ਼ੂਰਿ ਨੇ ਕਿਹਾ ਹੇ ਸਿਖਾ! ਤੂੰ ਦੱਸ ਤੈਨੂੰ ਸਮਾਨ ਰੂਪ ਕਰਕੇ
ਕਹੀਏ ਕਿ ਵਿਸ਼ੇਸ਼ ਰੂਪ ਕਰਕੇ ਕਹੀਏ? ਤਾਂ ਫੇਰ ਸਿੱਖ ਨੇ ਬਨਤੀ ਕੀਤੀ, ਜੀ
ਸਮਾਨ ਰੂਪ ਕਰਕ ਹੀ ਕਥਨ ਕਰ ਦਿਓ?



ਗੁਰ ਉੱਤਰ :–(ਕਿਵ ਕਰਿ ਆਖਾ) ਹੇ ਸਿੱਖ! ਸਮਾਨ ਰੂਪ ਕਰਕੇ ਉਸ
ਸਰੂਪ ਦਾ ਕਿਵੇਂ ਕਥਨ ਕਰੀਏ? ਸਮਾਨ ਰੂਪ ਕਰਕੇ ਤਾਂ ਬਾਲਕਾਂ ਨੂੰ ਵੀ
ਗਿਆਨ ਹੁੰਦਾ ਹੈ। ਜੇ ਬਾਲਕਾਂ ਨੂੰ ਪੁਛੀਏ ਕਿ ਰੱਬ ਕਿਥੇ ਹੈ? ਤਾਂ ਆਕਾਸ਼
ਵੱਲ ਨੂੰ ਉਂਗਲ ਕਰ ਦਿੰਦੇ ਹਨ ਕਿ ਏਧਰ ਰੱਬ ਹੈ। ਇਉਂ ਸਮਾਨ ਰੂਪ
ਕਰਕੇ ਤੈਨੂੰ ਕੀ ਬੋਧ ਹੋਵੇਗਾ? ਏਸ ਕਰਕੇ ਸਮਾਨ ਰੂਪ ਕਰਕੇ ਵੀ ਕਿਵੇਂ
ਆਖਣਾ ਕਰੀਏ? ਤੈਨੂੰ ਸਮਝ ਨਹੀਂ ਪਵੇਗੀ।

ਪ੍ਰਸ਼ਨ :–ਫੇਰ ਮਹਾਰਾਜ ਸਾਹਿਬ ਜੀ ਉਸ ਨੂੰ ਵਿਸ਼ੇਸ਼ ਰੂਪ ਕਰਕੇ ਕਥਨ
ਕਰ ਦਿਓ?

ਉੱਤਰ :–ਤਾਂ ਹਜ਼ੂਰ ਨੇ ਕਿਹਾ ਹੇ ਸਿੱਖ! ਵਿਸ਼ੇਸ਼ ਰੂਪ ਕਰਕੇ ਮਾਇਆ
ਸਬਲ ਸਰਗੁਣ ਸਰੂਪ ਕਰ ਕੇ ਕਥਨ ਕਰੀਏ ਕਿ ਮਾਇਆ ਤੋਂ ਰਹਿਤ ਨਿਰਗੁਣ
ਸਰੂਪ ਕਰਕੇ ਕਥਨ ਕਰੀਏ? ਤਾਂ ਸਿੱਖ ਨੇ ਬੇਨਤੀ ਕੀਤੀ ਜੀ! ਮਾਇਆ
ਸਬਲ ਸਰਗੁਣ ਸਰੂਪ ਕਰਕੇ ਕਥਨ ਕਰੋ? ਤਾਂ ਹਜ਼ੂਰਿ ਫ਼ੁਰਮਾਉਂਦੇ ਹਨ :

(ਕਿਵ ਸਾਲਾਹੀ) ਜੇ ਸਰਗੁਨ ਸਰੂਪ ਕਰਕੇ ਤੈਨੂੰ ਕਹਿ ਦੇਈਏ ਤਾਂ ਸਰਗੁਨ
ਸਰੂਪ ਪ੍ਰਮੇਸਰ ਦਾ ਯਥਾਰਥ ਸਰੂਪ ਨਹੀਂ ਹੈ। ਉਹ ਮਾਇਆ ਨੂੰ ਆਪਦੇ
ਆਸਰੇ ਲੈਕੇ ਅਥਵਾ ਮਾਇਆ ਰੂਪੀ ਪੁਸ਼ਾਕ ਪਹਿਨ ਕੇ ਈਸ਼ਰ ਆਪਣੇ ਆਪ
ਨੂੰ ਮਾਇਆ ਸਬਲ ਸਰਗੁਣ ਕਹਾਉਂਦਾ ਹੈ। ਏਸ ਕਰਕੇ ਸਰਗੁਣ ਸਰੂਪ ਦਾ
ਜੇ ਤੈਨੂੰ ਕਥਨ ਕਰ ਦਿਤਾ ਤਾਂ ਤੇਰੇ ਸ਼ੁੱਧ ਸਰੂਪ ਦਾ ਸਲਾਹੁਣਾ ਕਿਵੇਂ ਹੋਵੇਗਾ।
ਉਹ ਕਥਨ ਨਹੀਂ ਹੋ ਸਕੇਗਾ ਸਰਗੁਣ ਸਰੂਪ ਕਰਕੇ ਵੀ। ਸਰਗੁਣ ਸਰੂਪ ਤਾਂ
ਇਸ ਤਰ੍ਹਾਂ ਦਾ ਹੈ :

'ਬਾਜੀਗਰਿ ਜੈਸੇ, ਬਾਜੀ ਪਾਈ॥ ਨਾਨਾ ਰੂਪ, ਭੇਖ ਦਿਖਲਾਈ॥ (ਅੰਗ ੭੩੬)

ਜਿਵੇਂ ਬਾਜੀਗਰ ਰਾਜਾ ਆਦਿ ਬਣ ਕੇ ਕਈ ਸੁਆਂਗ ਧਾਰਦਾ ਹੈ। ਪਰ
ਉਹ ਬਾਜੀਗਰ ਦਾ ਅਸਲੀ ਸਰੂਪ ਨਹੀਂ ਹੁੰਦਾ। ਇਸੇ ਪ੍ਰਕਾਰ ਹੀ ਪ੍ਰਮੇਸਰ
ਭਗਤਾਂ ਦੀ ਰੱਖਿਆ ਵਾਸਤੇ 'ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥'
(ਅੰਗ ੫੧੯) ਪਰ ਉਹ ਉਸਦਾ ਅਸਲੀ ਸਰੂਪ ਨਹੀਂ ਹੁੰਦਾ।

ਜਿਵੇਂ ਪਤਿਤ ਪਾਵਨ, ਗ਼ਰੀਬ ਨਿਵਾਜ਼, ਅੰਮ੍ਰਿਤ ਦੇ ਦਾਤੇ, ਪੰਥ ਦੇ ਮਾਲਿਕ,
ਸਰਬੰਸ ਦਾਨੀ, ਧਰਮੀ ਪਿਤਾ, ਚੋਜੀ ਪ੍ਰੀਤਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਮਹਾਰਾਜ ਜਦੋਂ ਆਪ ਜ਼ੁਲਮ ਦਾ ਨਾਸ ਕਰਕੇ, ਸਰਬੰਸ ਵਾਰਕੇ, ਨੁਰੰਗੇ ਨੂੰ
ਜ਼ਫ਼ਰਨਾਮਾ ਭੇਜਕੇ ਮਾਰ ਕੇ, ਸ੍ਰੀ ਦਮਦਮੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਆਪਣੀ ਰਸਨਾਂ ਤੋਂ ਉਚਾਰਕੇ, ਸਿੰਘਾਂ ਨੂੰ ਗੁਰਬਾਣੀ ਦੇ ਅਰਥ ਆਪ ਪੜ੍ਹਾਏ,

ਸਾਰੇ ਕਾਰਜ ਕਰਕੇ ਫਿਰ ਆਪ ਦੱਖਣ ਦੇਸ਼ ਵੱਲ ਸ੍ਰੀ ਹਜ਼ੂਰ ਸਾਹਿਬ ਨੂੰ ਚਾਲੇ ਪਾਏ। ਬਹਾਦਰ ਸ਼ਾਹ ਸ਼ਰਨੀ ਪਿਆ ਜਾਣਕੇ ਹਿੰਦੁਸਤਾਨ ਦਾ ਰਾਜ ਦਿਤਾ। ਸ੍ਰੀ ਹਜ਼ੂਰ ਸਾਹਿਬ ਪਹੁੰਚ ਕੇ ਬੰਦਾ ਸਿੰਘ ਬਹਾਦਰ ਨੂੰ ਅੰਮ੍ਰਿਤ ਛਕਾ ਕੇ ਤਿਆਰ ਪੁਰ ਤਿਆਰ ਕੀਤਾ। ਜ਼ਾਲਮ ਤੁਰਕਾਂ ਨੂੰ, ਜਿਨ੍ਹਾਂ ਨੇ ਸਾਹਿਬਜ਼ਾਦੇ ਸਰਹੰਦ ਵਿਖੇ ਨੀਹਾਂ ਵਿੱਚ ਚਿਣਕੇ ਸ਼ਹੀਦ ਕੀਤੇ, ਹੋਰ ਜਿਨ੍ਹਾਂ ਜਿਨ੍ਹਾਂ ਨੇ ਮਹਾਨ ਪਾਪ ਕੀਤੇ, ਉਹਨਾਂ ਸਭ ਨੂੰ ਡੰਨ ਦੇ ਕੇ ਸਮਾਪਤ ਕਰਨ ਵਾਸਤੇ ਬਾਬਾ ਬੰਦਾ ਸਿੰਘ ਜੀ ਨੂੰ ਭੇਜਣ ਲੱਗੇ। ਉਸ ਵੇਲੇ ਹਜ਼ੂਰ ਆਪਣੇ ਗਾਤਰੇ ਵਾਲੀ ਵੱਡੀ ਕ੍ਰਿਪਾਨ ਜਦੋਂ ਉਸਨੂੰ ਦੇਣ ਲੱਗੇ ਤਾਂ ਸਭ ਖਾਲਸੇ ਨੇ ਬਿਹਬਲ ਹੋ ਕੇ ਹੱਥ ਜੋੜਕੇ ਬੇਨਤੀ ਕੀਤੀ, ਹਜ਼ੂਰ ਸਭ ਖਾਲਸਾ ਜੰਗਾਂ ਜੁੱਧਾਂ ਵਿੱਚ ਆਪ ਜੀ ਦੇ ਨਾਲ ਰਿਹਾ। ਹੁਣ ਘਰ ਬਾਰ ਤਿਆਗ ਕੇ ਆਪ ਜੀ ਦੇ ਨਾਲ ਪ੍ਰਦੇਸ ਵਿੱਚ ਆਇਆ ਹੈ, ਕੀ ਆਪ ਬੰਦਾ ਸਿੰਘ ਨੂੰ ਗੁਰਤਾ-ਗੱਦੀ ਦੇਣ ਲੱਗੇ ਹੋ ? ਜੋ ਇਹ ਵੱਡੀ ਕ੍ਰਿਪਾਨ ਦੇਣ ਲੱਗੇ ਹੋ ਜੀ ?

ਦੋਹਰਾ–ਸ੍ਰੀ ਗੁਰ ਨਿਕਟਿ ਬਿਠਾਇ ਕਰਿ; ਗਰ ਤੇ ਖੜਗ ਉਤਾਰਿ॥ ਦੇਨਿ ਲਗੇ ਯੁਤ ਤੇਜ ਕੋ, ਕਰਨ ਹੇਤ ਸਰਦਾਰ॥੧॥ ਚੌਪਈ॥ ਦਯਾ ਸਿੰਘ ਅਰੁ ਧਰਮ ਸਿੰਘ ਪੁਨ। ਇਨ ਤੇ ਆਦਿ ਖਾਲਸਾ ਵਿਗ ਗੁਨ। ਦੇਖਤ, ਹਾਥ ਜੋਰ ਹੋਇ ਖਰੇ। 'ਸ੍ਰੀ ਗੁਰ ਅਧਿਕ ਕ੍ਰਿਪਾ ਢਰੇ॥੨॥ ਜੇ ਕਰਿ ਖੜਗਿ ਦੇਹੁ ਇਨ ਧਰੇ। ਪੰਥ ਆਪ ਕੋ ਕਯਾ ਤਬਿ ਕਰੇ। ਰਹੇ ਆਦਿ ਤੇ ਸੰਗ ਤੁਮਾਰੇ। ਸਹੇ ਕਸ਼ਟ ਬਹੁ ਮਰੇ ਹਜ਼ਾਰੇ॥੩॥ ਸਰਬ ਅਕਾਰਥ ਸਿੰਘਨ ਕੇਰਾ। ਦਿਯੋ ਜਵਾਬ ਆਪ ਇਸ ਬੇਰਾ। ਸੇਵਾ ਕਰਨੀ ਬਿਨੈ ਉਚਾਰੇਂ। ਇਸ ਤੇ ਬਿਨ ਕਯਾ ਬਸੀ ਹਮਾਰੇ॥੪॥ ਜੇ ਕਰਿ ਘਾਲ ਅਕਾਰਥ ਖੋਵਹੁ॥ ਸਹੀ ਆਪਨੇ ਸਿਖ ਕਰ ਜੋਵਹੁ। ਸਭਿ ਕੋ ਦਿਹੁ ਜਵਾਬ ਇਸ ਕਾਲਾ। ਕਯਾ ਕਰਿ ਸਕੈ ਖਾਲਸਾ ਜਾਲਾ॥੫॥ ਇਮ ਕਹਿ ਸਭਿ ਕੇ ਦ੍ਰਿਗ ਭਰਿਆਏ। ਰੁਦਤਿ ਅਧਿਕ ਉਰ ਚਿੰਤ ਉਪਾਏ। ਦਿਯੋ ਚਹਤਿ, ਦੀਨੈ ਇਸ ਤੌਰ। ਖੜਗ ਖਾਲਸੇ ਕੇ ਰਹਿ ਤੌਰ॥੬॥ ਸੁਨਿ ਪਿਖਿਕੈ ਗੁਰ ਕ੍ਰਿਪਾ ਉਪਾਈ। ਕਯੋਂ ਤੁਮ ਸੰਸੇ ਰਿਦੇ ਉਠਾਈ। ਜਾਨਹੁ ਰਿਦੈ ਕਮਾਇਦ (ਕਾਮਾ, ਨੌਕਰ, ਕੰਮ ਕਰਨ ਵਾਲਾ) ਮੇਰਾ। ਭੇਰੋ ਪੁਤ੍ਰ ਖਾਲਸਾ ਮੇਰਾ॥੭॥ 'ਇਸ ਨੂੰ ਅਸੀਂ ਗੁਰਤਾ ਗੱਦੀ ਨਹੀ ਦੇਣ ਲੱਗੇ। ਸਗੋਂ ਇੱਕ ਦੁਸ਼ਮਨਾਂ ਨੂੰ ਡੰਨ ਦਾ ਕੰਮ ਕਰਨ ਵਾਲਾ ਬਣੌਣ ਲੱਗੇ ਹਾਂ। ਇਹ ਕ੍ਰਿਪਾਨ ਗੁਰ-ਗੱਦੀ ਨੂੰ ਮੱਥਾ ਟੇਕਾਂਗੇ। ਸੋ ਪੰਜ ਤੀਰ ਇਸਨੂੰ ਦਿਤੇ ਕਿ ਔਕੜ ਤੇ ਘਮਸਾਣ ਦਾ ਜੁੱਧ ਪਏ ਤੋਂ ਇਹ ਸਿੰਨ੍ਹਣੇ, ਸ਼ਹੀਦੀ ਦਲ ਸਹਾਇਤਾ ਲਈ



ਆਇਆ ਕਰੇਗਾ। ਦੁਸ਼ਮਨ ਦੇ ਹਥਿਆਰ ਉਹਨਾਂ ਤੇ ਉਲਟੇ ਪੈਣਗੇ। ਗੁਰਤਾ ਗੱਦੀ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਤੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਖਾਲਸੇ ਨੂੰ ਗੁਰਤਾ ਦੀ ਬਖ਼ਸ਼ਸ਼ ਹੈ। ਤਾਹੀਏਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਫਿਰ ਉਹਨਾਂ ਪਾਸੋਂ ਆਪ ਛਕਿਆ ਸੀ। ਤੇ ਫੇਰ ਸ੍ਰੀ ਚਮਕੌਰ ਸਾਹਿਬ ਜੀ ਵਿਖੇ ਪੰਜਾਂ ਪਿਆਰਿਆਂ ਨੂੰ ਗੁਰਤਾ-ਗੱਦੀ ਦਿੱਤੀ ਸੀ, ਗੁਰੂ ਖਾਲਸਾ, ਖਾਲਸਾ ਗੁਰੂ ਕਿਹਾ ਸੀ। ਸੋ ਬੰਦਾ ਸਿੰਘ ਨੂੰ ਜੰਗੀ ਕੰਮ ਕਰਨ ਵਾਲਾ ਗੁਰੂ ਕਾ ਕਰਿੰਦਾ ਥਾਪਿਆ ਤੇ ਉਹ ਵੀ ਪੰਜਾਂ ਸਿੰਘਾਂ ਦੇ ਮਾਤਹਿਤ (ਅਧੀਨ) ਰੱਖਿਆ। ਬਾਬਾ ਬਾਜ ਸਿੰਘ, ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ, ਬਿਜੈ ਸਿੰਘ ਤੇ ਰਾਮ ਸਿੰਘ (ਤਵਾ: ਖਾ: ਅਨੁਸਾਰ) ਤੇ ਭੰਗੂ ਜੀ ਨੇ ਨਾਲ ਮਾਝੇ ਦੇ ਸਿੰਘ ਰਲਾਏ ਦੱਸਿਆ ਹੈ। ਬਾਬਾ ਬਿਨੋਦ ਸਿੰਘ, ਕਾਹਨ ਸਿੰਘ, ਦਇਆ ਸਿੰਘ, ਰਣ ਸਿੰਘ, ਬਾਜ ਸਿੰਘ ਆਦਿ। ਇਉਂ ਜਥੇਦਾਰੀ ਵੀ ਸੁਤੰਤਰ ਇਕੱਲੇ ਨੂੰ ਨਹੀਂ ਦਿੱਤੀ। ਨਾਲ ਬਚਨ ਕੀਤੇ ਵਿਆਹ ਨਹੀਂ ਕਰਾਉਣਾ, ਮਾਣ ਵਿੱਚ ਆ ਕੇ ਗੁਰੂ ਨਹੀਂ ਕਹਾਉਣਾ, ਚੌਰ ਨਹੀਂ ਕਰਵਾਉਣਾ, ਵੱਖਰਾ ਪੰਥ ਨਹੀਂ ਚਲੌਣਾ; ਜੇ ਇਉਂ ਕਰੇਂਗਾ ਤਾਂ ਤੇਜ ਘਟੇਗਾ ਬਿਘਨ ਪੈਣਗੇ। ਆਗਿਆ ਮੰਨ ਕੇ ਬੰਦਾ ਸਿੰਘ ਨੇ ਪੰਜਾਬ ਵਿੱਚ ਆ ਕੇ ਸਭ ਦੁਸ਼ਮਨ ਮਾਰਕੇ ਸਮਾਪਤ ਕੀਤੇ। ਵਜੀਦੇ ਆਦਿਕ ਨੂੰ ਮਾਰ ਕੇ ਗੁਰੂ ਮਾਰੀ ਸਰਹੰਦ ਢਾਹੀ, ਲਾਹੌਰ ਵਾਲਾ ਜਬਰਦਸਤ ਖਾਂ ਸੂਬਾ ਮਾਰਿਆ। ਸਭ ਤੁਰਕਾਨਾ ਗਰਕ ਕੀਤਾ, ਪਹਾੜੀਏ ਰਾਜੇ ਜਿਤੇ, ਪਰ ਜਦੋਂ ਗੁਰੂ ਕਾ ਬਚਨ ਮੋੜਿਆ ਭਾਵ ਸ਼ਾਦੀ ਕਰਵਾਈ, ਚੌਰ ਕਰੌਣ ਲੱਗਾ, ਦਰਸ਼ਨ ਜੀ ਕਾ ਖਾਲਸਾ, ਦਰਸ਼ਨ ਜੀ ਕੀ ਫਤਹ; ਕਹਿਣ ਲੱਗਾ ਗੁਰੂ ਪੁਣੇ ਦੀ ਬਦਬੂ ਪਈ ਤਾਂ ਝੱਟ ਤੱਤ ਖਾਲਸਾ ਵੱਖਰਾ ਹੋਇਆ। ਤਾਹੀਏਂ ਬੰਦੇ ਦੀ ਹਾਰ ਹੋਈ ਤੇ ਪਕੜਿਆ ਗਿਆ ਬੇਰਹਿਮੀ ਦੇ ਨਾਲ ਸ਼ਹੀਦ ਕੀਤਾ ਗਿਆ। ੧੭੬੫ ਬਿਕ੍ਰਮੀ ਨੂੰ ਸ੍ਰੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਜਾਣ ਕੇ ਹਜ਼ੂਰ ਨੇ ਪ੍ਰਗਟ ਹੀ ਜਦੋਂ ਕਹਿ ਦਿੱਤਾ ਕਿ ਅਸੀਂ ਹੁਣ ਸਚਖੰਡ ਨੂੰ ਜਾਵਾਂਗੇ ਤਾਂ ਵੈਰਾਗ ਵਿੱਚ ਆਕੇ ਖਾਲਸੇ ਨੇ ਬੇਨਤੀ ਕੀਤੀ।

'ਸੁਨਤਿ ਖਾਲਸੇ ਕੀਨਸਿ ਬਿਨਤੀ। ਸ੍ਰੀ ਪ੍ਰਭੂ! ਹਮ ਸਭ ਕੇ ਮਨ ਗਿਨਤੀ।
ਨੌ ਪਾਤਿਸ਼ਾਹਿ ਅੰਤ ਕੋ ਸਾਰੇ। ਸੰਗਤਿ ਲਰ ਪਕਰਾਇ ਉਦਾਰੇ॥੭॥
ਪੁਨ ਬੈਕੁੰਠ ਗਮਨ ਕੋ ਕਰੈਂ। ਹਮ ਕਿਸ ਕੇ ਪਗ ਪਰ ਸਿਰ ਧਰੈਂ ?
ਕਿਹ ਕੋ ਕਰਿ ਅਲੰਬ ਕੋ ਚਲੇ ? ਪੰਥ ਖਾਲਸਾ ਤੁਮਰੇ ਭਲੇ ?॥੮॥'

ਸਵੱਯਾ ॥ ਸ੍ਰੀ ਪ੍ਰਭੁ ! ਸਿੰਘ ਕਦੰਬ[1] ਪੰਜਾਬ ਕੇ, ਕੌਨ ਅਲੰਬ[2] ਇਹਾਂ ਹਮ ਕੇਰਾ।
ਕੌਨ ਕੇ ਹੋਇ ਸਮੀਪ ਬਿਰੈਂ ਨਿਤ, ਕਾਹਿ ਪਿਖੈਂ ਸਭਿ ਸੰਝ ਸਵੇਰਾ।
ਸ੍ਰੀ ਮੁਖ ਤੇ ਬਿਨ, ਚਾਰੁ ਗਿਰਾ[3], ਕਿਸ ਤੇ ਉਪਦੇਸ਼ ਸੁਨੈ ਕਰਿ ਘੇਰਾ।
ਦੇਖਿ ਕਿਸੈ ਹਮ ਆਨੰਦ ਪਾਵਹਿਂ, ਲੋਕ ਦੁਹੂੰ ਵਿਸ਼ਵਾਸ਼ ਵਡੇਰਾ ॥'
'ਕਿਸ ਅਲੰਬ ਅਬਿ ਕਰਿ ਹੈਂ ਬਾਸਾ। ਕਿਤ ਦਰਸ਼ਨ ਪ੍ਰਾਪਤਿ ਸੁਖ ਰਾਸਾ ॥
ਕਰਹਿ ਕੌਨ ਹਮ ਕੋ ਉਪਦੇਸ਼। ਤ੍ਰਜਯੋ ਦੇਸ਼ ਨਿਜ, ਬੀਚ ਬਿਦੇਸ਼।
ਇੱਤਯਾਦਿਕ ਉਰ ਬਿਖੈ ਬਿਚਾਰੈਂ। ਹਾਥ ਸਾਥ ਸਭਿ ਕਾਜ ਸੁਧਾਰੈਂ ॥'
ਤਦੋਂ ਖਾਲਸੇ ਦੀ ਬੇਨਤੀ ਸੁਣਿ ਕੇ 'ਸ੍ਰੀ ਮੁਖ ਤੇ ਤਬਿ ਧੀਰਜ ਦੀਨ।
ਹਮ ਸਭਿ ਬਾਤ ਪ੍ਰਥਮ ਕਰਿ ਲੀਨਿ। ਗੰਢ ਅਕਾਲ ਪੁਰਖ ਸੋਂ ਪਾਯੋ।
ਸੌਂਪਨ ਕਰਿ ਅੰਚਰ ਪਕਰਾਯੋ ॥ ਸਦਾ ਰਹਹੁ ਪ੍ਰਭੁ ਚਰਨਨਿ ਸ਼ਰਨੀ।
ਅਪਰਨ ਕੀ ਆਸਾ ਨਹਿਂ ਕਰਨੀ। ਪਢੀਯਹਿ ਸਰਬ ਗੁਰਨਿ ਕੀ ਬਾਨੀ।
ਰਖੀਯਹਿ ਰਹਤ ਜੁ ਹਮਹੁੰ ਬਖਾਨੀ ॥'

'ਏਹੋ ਜੇਹੇ ਅਨੇਕ ਪ੍ਰਕਾਰ ਦੇ ਸੁਖਦਾਈ ਉਪਦੇਸ਼ ਸੁਣਕੇ, ਖਾਲਸੇ ਜੀ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ! ਪਿਛਲੇ ਨੌਂ ਸਤਿਗੁਰੂ ਜੀ ਹੀ ਆਪਣੇ ਚੋਲਾ ਛੱਡਣ ਦੇ ਸਮੇਂ ਅੱਗੇ ਨੂੰ ਆਪਣੀ ਜਗ੍ਹਾ ਹੋਰ ਗੁਰੂ ਥਾਪ ਕੇ ਉਸਦੇ ਲੜ ਸੰਗਤ ਨੂੰ ਲਾਉਂਦੇ ਰਹੇ ਹਨ। ਹੁਣ ਆਪ ਸਾਨੂੰ ਕਿਸ ਦੇ ਚਰਨੀਂ ਲਾ ਕੇ ਸੱਚਖੰਡ ਨੂੰ ਚੱਲੇ ਹੋ ? ਕਿਉਂਕਿ ਜੀਕੂੰ ਇਕ ਬੰਨ੍ਹ ਬਿਨਾ ਬੁਹਾਰੀ ਨਿਕਾਰੀ ਹੋ ਕੇ ਖਿੱਲਰ ਜਾਂਦੀ ਹੈ। ਏਸੇ ਭਾਂਤ ਇਕ ਸਤਿਗੁਰੂ ਰੂਪੀ ਬੰਨ੍ਹਣ ਬਿਨਾਂ ਸਭ ਸੰਗਤ ਦੇ ਤਿੱਤ੍ਰ ਬਿੱਤ੍ਰ ਹੋ ਜਾਣੇ ਦਾ ਡਰ ਹੈ। ਇਹ ਬੇਨਤੀ ਸਿੱਖਾਂ ਦੀ ਸੁਣਕੇ ਗੁਰੂ ਜੀ ਨੇ ਫ਼ੁਰਮਾਇਆ ਭਾਈ ਸਿੱਖੋ ! ਅਸੀਂ ਤੁਹਾਨੂੰ ਇੱਕ ਐਸੇ ਗੁਰੂ ਦੇ ਲੜ ਲਾਉਂਦੇ ਹਾਂ, ਜੋ ਕਦੇ ਵੀ ਕਾਯਾਂ ਨ ਬਦਲੇ। ਸਦਾ ਇੱਕ ਰਸ, ਅਜਰ, ਅਮਰ ਬਣਿਆ ਰਹੇ ਅਤੇ ਪੱਖਪਾਤ ਬਿਨਾਂ ਸੱਚਾ ਅਥੱਕ ਉਪਦੇਸ਼ ਹਮੇਸ਼, ਕਲੇਸ਼ਕਾਟਕ, ਕਰਦਾ ਰਹੇ। ਐਸਾ ਸਮਦਰਸੀ, ਨਿਰਬਿਕਾਰ, ਅਚਾਹ ਸਤਿਗੁਰੂ ਥਾਪਾਂਗੇ ਜੋ ਤੁਸਾਡੀਆਂ ਸਰਬ ਕਾਮਨਾਂ ਪੂਰੀਆਂ ਕਰਦਾ ਰਹੇ ਅਤੇ ਕਾਰ ਭੇਟ ਭੀ ਕਦੇ ਕੁਛ ਨ ਮੰਗੇ। [ਤਵਾਰੀਖ ਗੁਰੂ ਖਾਲਸਾ]

ਸੋ ਇਸ ਪ੍ਰਕਾਰ ਬਚਨ ਕੀਤੇ ਅਤੇ ੧੭੬੫ ਬਿਕ੍ਰਮੀ ਦੀ ਦੀਵਾਲੀ ਤੋਂ ਦੋ ਦਿਨ ਮਗਰੋਂ ਸਭ ਖਾਲਸੇ ਦੇ ਇਕੱਠ ਵਿੱਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਖਤ ਸਾਹਿਬ ਤੇ ਸੁਭਾਇਮਾਨ ਕਰਕੇ ਪੰਜ ਪੈਸੇ ਨਲੀਏਰ ਤੇ ਉਹ ਵੱਡੀ

੧. ਸਾਰੇ ੨. ਆਸਰਾ ੩. ਸੁੰਦਰ ਬਾਣੀ । ੪. ਬਹੁਕਰ, ਝਾੜੂ ।



ਸ੍ਰੀ ਸਾਹਿਬ ਜੋ ਖਾਲਸੇ ਨੇ ਬੰਦਾ ਸਿੰਘ ਨੂੰ ਨਹੀਂ ਸੀ ਦੇਣ ਦਿੱਤੀ, ਤਾਬਿਆ ਰੱਖਕੇ ਪੰਜ ਸਿੰਘ ੧. ਭਾਈ ਗੁਰਬਖਸ਼ ਸਿੰਘ ਜੀ ਜਿਨ੍ਹਾਂ ਦਾ ਸ਼ਹੀਦ ਗੰਜ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਪਿੱਛੇ ਹੈ ਤੇ ਜਿਨ੍ਹਾਂ ਨੇ ੩੦ ਹਜ਼ਾਰ ਅਬਦਾਲੀ ਫ਼ੌਜ ਦਾ ਮੁਕਾਬਲਾ ਕੀਤਾ ਸੀ। ੨. ਬਾਬਾ ਦੀਪ ਸਿੰਘ ਜੀ ਸ਼ਹੀਦ ੩. ਪਿਆਰੇ ਭਾਈ ਧਰਮ ਸਿੰਘ ਜੀ ੪. ਭਾਈ ਸੰਤੋਖ ਸਿੰਘ ਜੀ ਸੇਵਾਦਾਰ ਸ੍ਰੀ ਹਜ਼ੂਰ ਸਾਹਿਬ ੫. ਭਾਈ ਹਰਿ ਸਿੰਘ ਜੀ ਸਤਿਗੁਰੂ ਜੀ ਦੀ ਰੋਜ਼ ਦੀ ਡਾਇਰੀ ਲਿਖਦੇ ਸਨ। ਇਨ੍ਹਾਂ ਨੂੰ ਤਾਬਿਆ ਖੜੇ ਕਰਕੇ ਪੰਜ ਪ੍ਰਕਰਮਾਂ ਕਰਕੇ ਮੱਥਾ ਟੇਕ ਦਿਤਾ। ਸਦਾ ਵਾਸਤੇ ਜੁਗੋ ਜੁੱਗ ਅਟੱਲ ਸਭ ਸੰਸਾਰ ਦੀ ਗੁਰਤਾ-ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਖਸ਼ਕੇ ਚਵਰ, ਤਖਤ, ਛਤਰ ਦੇ ਮਾਲਕ ਬਣਾਇਆ। ਤੇ ਸਭ ਖਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨੀ ਪਾਇਆ, ਤੇ ਉਪਦੇਸ਼ ਬਖ਼ਸ਼ਿਆ ਅੱਜ ਤੋਂ ਏਹ ਧਰਮ, ਅਰਥ, ਕਾਮ, ਮੋਖ, ਦੇਣਹਾਰਾ ਸਰਬ ਸ਼ਕਤੀਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡਾ ਸਤਿਗੁਰੂ ਹੋਇਆ।

"ਗੁਰੂ ਗ੍ਰੰਥ ਕੋ ਗੁਰੁ ਥਪਿਓ, ਕੁਣਕਾ ਬਟਵਾਯੋ ॥ ਸ੍ਰੀ ਮੁਖ ਤੈ ਸਭ ਸਿਖਨ ਕੋ ਇਮ ਹੁਕਮ ਸੁਨਾਯੋ। ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ। ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ। ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈਂ ਲੇਹ। ਸਭ ਗੁਰੂ ਪਰਗਟ ਭਏ ਪੂਰਨ ਹਰਿ ਅਵਤਾਰ। ਜਗਮਗ ਜੋਤਿ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ। ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰੁ ਗ੍ਰੰਥ। ਪਢੈ ਸੁਨੈ ਸੁਾਰਥ ਲਹੈ ਪਰਮਾਰਥ ਕੋ ਪੰਥ। ਵਾਹਿਗੁਰੂ ਗੁਰੁ ਗ੍ਰੰਥ ਜੀ ਉਤੇ ਜਹਾਜ ਉਦਾਰ। ਜੋ ਸਰਧਾ ਕਰ ਸੇਵਹੈ ਸੋ ਉਤਰੈ ਭਵ ਪਾਰ ॥" [ਪੰਥ ਪ੍ਰਕਾਸ਼]

ਗੁਰਤਾ ਗੱਦੀ ਦੇਣ ਬਾਰੇ ਤਵਾਰੀਖ ਖਾਲਸਾ, ਸ੍ਰੀ ਗੁਰ ਪੁਰ ਪ੍ਰਕਾਸ਼, ਗੁਰ ਬਿਲਾਸ ਪਾਤਸ਼ਾਹੀ ੧੦ (ਸੁੱਖਾ ਸਿੰਘ), ਗੁਰਮਤ ਮਾਰਤੰਡ, ਮਹਿਮਾ ਪ੍ਰਕਾਸ਼ ਆਦਿਕ ਗੁਰ ਇਤਿਹਾਸ ਦੇ ਪ੍ਰਾਣੀਕ ਸਭ ਗ੍ਰੰਥਾਂ ਵਿਚ ਲਿਖਿਆ ਹੋਇਆ ਹੈ। ਇਹ ਉਪਦੇਸ਼ ਬਖਸ਼ਿਆ। ਜਿਵੇਂ ਦਸਾਂ ਹੀ ਸਰੂਪਾਂ ਵਿੱਚ ਗੁਰੂ ਕੀ ਬਾਣੀ ਪੜ੍ਹਾ ਕੇ ਮੂਲ ਮੰਤ੍ਰ, ਗੁਰਮੰਤ੍ਰ ਦਾ ਸਿਮਰਨ ਕਰਾਕੇ ਗੁਰਬਾਣੀ ਦੁਆਰਾ ਸਭ ਸੰਗਤਾਂ ਦਾ ਉਧਾਰ ਕੀਤਾ ਹੈ। ਉਹੋ ਹੀ ਧੁਰ ਕੀ ਬਾਣੀ ਸਦਾ ਵਾਸਤੇ ਕਲਿਆਣ ਕਰੇਗੀ।

"ਨਿਸਚੈ ਸਬਦ ਰਿਦਾ ਹੈ ਮੇਰੋ। ਤਿਹ ਸੋਂ ਮਿਲੀਅਹਿ ਸੰਝ ਸਵੇਰੋ।
ਹਰਿ ਗੁਰ ਗੁਨ ਮਹਿਂ ਮਨਹਿ ਪਰੋਵਹੁ। ਤਿਹ ਸੋ ਮਿਲ ਨਯਾਰੇ ਨਹਿਂ ਹੋਵਹੁ॥੧॥

ਹਲਤ ਰੁ ਪਲਤ ਸਹਾਇਕ ਜੋਵਹੁ। ਜਮ ਆਦਿਕ ਕੇ ਡਰ ਉਰ ਖੋਵਹੁ।
ਲੋਕ ਸੁਖੀ ਪਰਲੋਕ ਸੰਤੋਖਾ। ਨਿਤ ਪ੍ਰਤਿ ਰਾਖਹੁ ਗੁਰੂ ਭਰੋਸਾ ॥੨॥
ਸਿੰਘ ਸੁ ਰਹਤ ਪੰਥ ਜਹਿੰ ਮਿਲੈ। ਮਮ ਸਰੂਪ ਸੋ ਦੇਖਹੁ ਭਲੇ।
ਭੋਜਨ ਛਾਦਨ ਜੋ ਤਿਨ ਦੇਇ। ਮੋਕਹੁ ਪਹੁੰਚਾਵਤਿ ਸਿਖ ਸੋਇ ॥੩॥
ਮਨਹੁੰ ਕਾਮਨਾ ਤਿਨ ਤੇ ਪ੍ਰਾਪਤਿ। ਸਰਧਾ ਧਰੇ ਚਿੰਤ ਦੁਖ ਖਾਪਤਿ।
ਸਿਖ ਪੰਚਨ ਮਹਿੰ ਮੇਰੋ ਬਾਸਾ। ਪੂਰਨ ਕਰੌਂ ਧਰਹਿੰ ਜੋ ਆਸਾ ॥੪॥
ਆਯੁਧ ਬਿੱਦਜਾ ਕੋ ਅੱਭਜਾਸਹੁ। ਬਨਹੁ ਬੀਰ ਅਰਿ ਸਮੁਖ ਬਿਨਾਸ਼ਹੁ।
ਜਗਤ ਪਦਾਰਥ ਸਗਰੇ ਪਾਵਹੁ। ਭੋਗਹੁ ਆਪ ਭਿ ਅਵਰ ਭੁਗਾਵਹੁ ॥੫॥
ਕਰੋ ਸ਼ਨਾਨ ਨਾਮ ਅਰੁ ਦਾਨ। ਪ੍ਰੇਮ ਸਮੇਤ ਲਹਹੁ ਕਲਜਾਨ।
ਬਿਦਤ ਖਾਲਸਾ ਪੰਥ ਭਵਿਖਜ। ਅਵਨੀ ਰਾਜ ਕਰਹਿੰ ਮਿਲਿ ਸਿਖਜ ॥੬॥
ਅੰਗ ਸੰਗ ਮੁਝ ਕੋ ਨਿਤ ਜਾਨਹੁੰ। ਸਦਾ ਸਹਾਇਕ ਅਪਨੋ ਮਾਨਹੁੰ।
ਨਿਤ ਪ੍ਰਤਿ ਗੁਰਬਾਣੀ ਅੱਭਜਾਸਹੁ। ਕੈ ਸ਼ਸਤ੍ਰਨਿ ਸਨ ਸ਼ਤ੍ਰ ਬਿਨਾਸਹੁ ॥੭॥
ਦਸਹੁ ਗੁਰੂਨਿ ਜਿਮ ਕਰੇ ਬਿਲਾਸਾ। ਸੁਨਹੁ ਪ੍ਰੇਮ ਧਰਿ ਸਭਿ ਇਤਿਹਾਸਾ।
ਅਭਿਮਤਿ ਦੇਤਿ ਸਹਤ ਕਲਜਾਨ। ਸੁਖ ਪ੍ਰਾਪਤਿ ਪਾਠਕ ਸ੍ਰੋਤਾਨਿ ॥੮॥'

ਇਹ ਉਪਦੇਸ਼ ਸਿਰ ਮੱਥੇ ਤੇ ਮੰਨਿਆ। ਜਦੋਂ ਸਤਿਗੁਰੂ ਜੀ ਪਵਿਤ੍ਰ ਉਪਦੇਸ਼ ਦੇ ਰਹੇ ਸਨ, ਸਭ ਖਾਲਸਾ ਨੇਤ੍ਰਾਂ ਚੋਂ ਪ੍ਰੇਮ ਦਾ ਪ੍ਰਵਾਹ ਚਲਾ ਰਿਹਾ ਸੀ। ਸਤਿਗੁਰੂ ਜੀ ਦਾ ਨ ਸਹਾਰਿਆ ਜਾਣ ਵਾਲਾ ਵਿਛੋੜਾ ਨੇੜੇ ਦਿਸ ਰਿਹਾ ਸੀ। ਸਭ ਦੇ ਮਨ ਬਿਆਕੁਲ ਹੋ ਰਹੇ ਸਨ। ਜਿਨ੍ਹਾਂ ਸਤਿਗੁਰਾਂ ਤੋਂ ਸਭ ਤਨ ਮਨ ਧਨ ਕੁਰਬਾਨ ਕੀਤਾ, ਸਾਰੀ ਉਮਰ ਨਾਲ ਰਹੇ, ਬਚਨ ਮੰਨੇ, ਅਨੰਦ ਮਾਣੇ, ਉਹ ਸਰਬ ਕਲਾ ਸਮਰਥ ਸਤਿਗੁਰੂ ਜੋਤੀ ਜੋਤ ਸਮਾ ਰਹੇ ਹਨ। 'ਇਹੁ ਵਿਛੋੜਾ ਸਹਿਆ ਨ ਜਾਇ ॥' (ਅੰਗ ੧੨੬੨) ਸਾਰਿਆਂ ਦੇ 'ਲੋਚਨ ਤੇ ਜਲ ਮੋਚਤਿ, ਨਿੰਮ੍ਰਿ ਕਰੈ ਮੁਖਿ, ਹੀ ਦੁਚਿਤਾਈ ॥' ਉਸ ਸਮੇਂ ਸਿੰਘਾਂ ਨੇ ਕਲਗੀਧਰ ਜੀ ਦੇ ਚਰਨਾਂ ਤੇ ਮੱਥਾ ਟੇਕਣਾ ਚਾਹਿਆ, ਤਾਂ ਹਜ਼ੂਰ ਦਾ ਸਰੂਪ ਤਾਂ ਦਿਸ ਰਿਹਾ ਹੈ, ਪਰ ਚਰਨ ਹੱਥਾਂ ਵਿੱਚ ਨਹੀਂ ਆਉਂਦੇ।

ਦੋਹਰਾ—ਦ੍ਰਿਸਟ ਪਰਤਿ ਹੈ ਸਭਿਨਿ ਕੋ, ਸ੍ਰੀ ਸਤਿਗੁਰ ਤਿਸ ਕਾਲ।
ਨਹੀ ਸਪਰਸਨ ਹੋਤਿ ਹੈ, ਇਮ ਲਖ ਬਿਸਮ ਬਿਸਾਲ ॥(ਐਨ ੨ ਅੰਸੂ ੨੪)

ਸਿੰਘਾਂ ਦੇ ਚਿੱਤ ਵਿੱਚ ਬੜੀ ਹੈਰਾਨੀ ਹੋਈ। ਪੁੱਛਿਆ! ਹਜ਼ੂਰ ਇਹ ਕੀ ਕਾਰਨ ਹੈ? ਤਾਂ ਸਤਿਗੁਰੂ ਜੀ ਨੇ ਫ਼ੁਰਮਾਇਆ ਸਿੰਘੋ। ਤੁਹਾਡੀ ਭਾਵਨਾਂ ਨੂੰ ਲੈ ਕੇ, ਜੀਆਂ ਦੀ ਕਲਿਆਣ ਵਾਸਤੇ, ਜਗਤ ਜਲੰਦੇ ਦੀ ਰੱਖਿਆ ਕਰਨ



ਵਾਸਤੇ ਅਸੀਂ ਨਿਰਗੁਣ ਤੋਂ ਸਰਗੁਣ ਸਰੂਪ ਧਾਰ ਕੇ ਦਸਾਂ ਜਾਮਿਆਂ ਵਿੱਚ ਵਰਤੇ ਹਾਂ। ਪਰ ਇਹ ਸਾਡਾ ਵਾਸਤਵ ਸਰੂਪ ਨਹੀਂ। ਏਹ ਦੇਹਾਂ ਨਾਸਵੰਤ ਹਨ। ਸਾਡੇ ਇਸ ਸਰੂਪ ਦਾ ਅੱਗੇ ਵਾਸਤੇ ਹਠ ਨਹੀਂ ਕਰਨਾ। ਇਹਨਾਂ ਸਰੀਰਾਂ ਦਾ ਮਿਲਣਾ ਤੇ ਵਿਛੜਨਾ ਬਣਿਆ ਰਹਿੰਦਾ ਹੈ। ਅੱਗੇ ਵਾਸਤੇ ਕੋਈ ਸਰੀਰ ਧਾਰੀ ਗੁਰੂ ਨਹੀਂ ਹੋਵੇਗਾ। ਤਾਹੀਂਏ ਅੱਗੇ ਸਦਾ ਵਾਸਤੇ ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਖਸ਼ੀ ਹੈ। ਜੋ ਦਸੋ ਹੀ ਸਤਿਗੁਰਾਂ ਦਾ ਆਤਮਕ ਸਰੂਪ ਹੈ। ਇਹ ਨਿਸਚਾ ਬਣੌਣ ਵਾਸਤੇ ਹੀ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰਾ ਸਰੂਪ ਆਪਣੇ ਕੰਠੋਂ ਸੰਪੂਰਨ ਉਚਾਰਨ ਕੀਤਾ ਹੈ। ਸੋ ਜਿਸਨੇ ਦਸਾਂ ਹੀ ਸਤਿਗੁਰਾਂ ਦੇ ਦਰਸ਼ਨ ਕਰਨੇ ਹਨ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੇ। ਜੋ ਬਚਨ ਬਿਲਾਸ ਕਰਨਾ ਚਾਹੇ, ਉਹ ਗੁਰੂ ਕੀ ਬਾਣੀ ਪੜ੍ਹੇ। ਤਾਹੀਏਂ ਦਸਾਂ ਹੀ ਸਰੂਪਾਂ ਵਿੱਚ ਗੁਰਬਾਣੀ ਦਾ ਅਦਬ ਆਪ ਕਰਦੇ ਤੇ ਸੰਗਤਾਂ ਤੋਂ ਕਰੌਂਦੇ ਆਏ ਹਾਂ। ਇਸ ਪੰਜ ਭੂਤਕ ਨਾਸਵੰਤ ਸਰੀਰ ਤੇ ਕਦੇ ਨਿਸਚਾ, ਭਰੋਸਾ, ਸਰਧਾ ਨਹੀਂ ਕਰਨੀ। ਇਸਦੀ ਤਾਂ ਇਹ ਹਾਲਤ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਉਚਾਰੇ। ਸੁਨਹੁੰ ਖਾਲਸਾ! ਤੁਮ ਮਮ ਪਜਾਰੇ।
ਨੇਤਿ ਰਚੀ ਪ੍ਰਮੇਸ਼ੁਰ ਜੈਸੇ। ਭੂਤ ਭਵਿਖ ਨ ਮਿਟੈ ਸੁ ਕੈਸੇ ॥੨੪॥
ਜੋ ਜਨਮੈ, ਹੁਇ ਹੈ ਤਿਨ ਮਰਨਾ। ਦ੍ਰਿਸ਼ਟਮਾਨ ਲਹਿ ਨਾਸ਼ ਪ੍ਰਹਰਨਾ।
ਨਿਸ ਦਿਨ ਸੂਰਜ ਚੰਦ ਉਪਾਏ। ਆਰਬਲਾ ਇਨ ਗਿਨਤਿ ਬਿਤਾਏ ॥੨੫॥
ਸਦਾ ਅਕਾਲ ਕਾਲ ਭਗਵਾਨਾ। ਪੁਜੈ ਅਉਧ ਸਭਿ ਕੋ ਕਰਿ ਖਾਨਾ।
ਚਉਦਹਿ ਲੋਕ ਬਿਖੈ ਥਿਰ ਕੋਇ ਨ। ਕੋ ਅਸ, ਕਾਲ ਬਸੀ ਜੋ ਹੁਇ ਨ ॥੨੬॥
ਪੰਚ ਤੱਤ ਕੋ ਜਗ ਬਿਸਤਾਰਾ। ਤਿਨ ਭੀ ਭੱਖਹਿ ਕਾਲ ਕਰਾਰਾ।
ਜਬਿ ਕਾਰਨ ਹੀ ਲਹਿਯੋ ਬਿਨਾਸਾ। ਕਾਰਜ ਥਿਰਬੇ ਕੀ ਕਿਤ ਆਸਾ ॥੨੭॥
ਸਭ ਕੋ ਰਚਨਹਾਰ ਕਮਲਾਸਨ। ਕਾਲ ਪੁਰਖ ਭਖਿ ਕਰਹਿ ਬਿਨਾਸ਼ਨ।
ਤਿਮ ਹੀ ਬਿਸ਼ਨੁ ਸ਼ੰਭੁ ਬਡ ਦੋਊ। ਪੁਜੇ ਔਧ ਥਿਰ ਰਹੈ ਨ ਕੋਊ ॥੨੮॥
ਅਪਰਨ ਕੀ ਗਿਨਤੀ ਕਹੁ ਕੌਨ। ਜੋ ਥਿਰ ਰਹੈ ਚੌਦਹੂੰ ਭੌਨ।
ਯਾਂਤੇ ਥੂਲ ਦ੍ਰਿਸ਼ਟਿ ਕੋ ਨੇਹੁ। ਨਹਿੰ ਆਛੋ ਦੇ ਕਸ਼ਟ ਅਛੇਹੁ ॥੨੯॥
ਸਤਿ ਚੇਤਨ ਅਨੰਦ ਜੋ ਕਹੀਯਤ। ਸੂਖਮ ਤੇ ਅਤਿ ਸੂਖਮ ਲਹੀਯਤਿ।
ਤਿਸ ਢਿਗ ਕਾਲ ਨ ਪਹੁੰਚੇ ਖਾਇ। ਅਬਿਨਾਸ਼ੀ, ਜੋ ਨੀਤ ਰਹਾਇ ॥੩੦॥
ਸੋ ਸਰੂਪ ਅਪਨੋ ਪਹਿਚਾਨੋ। ਰਹੋ ਅਨੰਦ ਸ਼ੋਕ ਨਹਿੰ ਠਾਨੋ।
ਇਕ ਸਮ ਸਦਾ, ਬਾਲ ਨਹਿੰ ਤਰਨਾ। ਬ੍ਰਿਧ ਨ ਜਨਮ ਹੁਇ ਕਬਿ ਮਰਨਾ ॥੩੧॥

ਦੂਖ ਦਾਰਿਦ੍ਰ ਨਹੀਂ ਜਿਸ ਮਾਂਹੀ। ਰੂਪ ਅਨੰਦ ਬਿਘਨ ਕੋ ਨਾਹੀਂ।
ਸ੍ਰੀ ਸਤਿਗੁਰ ਕੋ ਤਹਾ ਨਿਵਾਸ। ਜਿਹ ਠਾਂ ਹਰਖ ਨ ਸ਼ੋਕ ਨ ਨਾਸ਼ ॥੩੨॥
ਪਰਮ ਦੁਖੀ ਲਖਿ ਜਗ ਕੇ ਜੀਵ। ਜਿਨ ਕੇ ਮਨ ਸੁਖ ਸ਼ਾਂਤਿ ਨ ਥੀਵ।
ਦੇਹ ਅਹੰਤਾ ਧਰਿ ਧਰਿ ਗਾਢੇ। ਦਿਨ ਪ੍ਰਤਿ ਰਾਗ ਦ੍ਵੈਖ ਬਹੁ ਬਾਢੇ ॥੩੩॥
ਪੰਚ ਕਲੇਸ਼ਨ ਬਸੀ ਹਮੇਸ਼। ਭ੍ਰਮਤਿ ਮਾਇਆ ਲਗੇ ਹਮੇਸ਼।
ਬਾਦ ਬਿਰੋਧੀ ਪਚਿ ਪਚਿ ਮਰੈਂ। ਸੰਕਟ ਸਹੈਂ ਨਰਕ ਮਹੁੰ ਪਰੈਂ ॥੩੪॥
ਤਿਨ ਜੀਵਨ ਕੇ ਹਿਤ ਕੋ ਕਰਿਬੇ। ਸਤਿਗੁਰ ਕਰੈਂ ਦੇਹ ਜਗ ਧਰਿਬੇ।
ਅਪਨੀ ਸ਼ਕਤਿ ਸਹਿਤ ਉਪਦੇਸ਼ੈਂ। ਉਰ ਤੇ ਹਰਹਿੰ ਬਿਕਾਰ ਬਿਸ਼ੇਸ਼ੈ ॥੩੫॥
ਭਲੇ ਪੰਥ ਕੋ ਚਲਨ ਬਤਾਵੈਂ। ਸ਼੍ਰੇਯ ਲਹੈਂ, ਤਿਸ ਰੀਤਿ ਚਲਾਵੈਂ।
ਕਸ਼ਟ ਨਰਕ ਤੇ ਲੇਤਿ ਬਚਾਇ। ਜਗੇ ਭਾਗ ਨਰ ਸੋ ਗੁਰ ਪਾਇੰ ॥੩੬॥
ਲੇ ਉਪਦੇਸ਼ ਤਰੈ ਜਗ ਸਾਗਰ। ਅਪਰ ਤਰਾਵਹਿੰ ਹੋਤ ਉਜਾਗਰ।
ਸ਼ੁਭ ਮਗ ਕੋ ਬਤਾਇ ਕਰਿ ਕਾਰਜ। ਅਪਨਿ ਥਾਨ ਪਹੁੰਚੇ ਗੁਰ ਆਰਜ ॥੩੭॥
ਜਿਮ ਛਿਤਿ ਪਰ ਦੁਰਭਿੱਛ ਕਰਾਲਾ। ਜਹਿੰ ਕਹਿੰ ਉਪਜਹਿ ਤਪਤ ਬਿਸਾਲਾ।
ਜੀਵ ਦੁਖੀ ਪਿਖਿ ਕੈ ਤਤਕਾਲਾ। ਬਿਦਤਹਿ ਨਭ ਮਹਿੰ ਮੇਘਨਿ ਮਾਲਾ ॥੩੮॥
ਬਰਖਾ ਕਰਿ ਕੈ ਤਪਤ ਮਿਟਾਵੈ। ਅੰਨ ਉਪਾਵਨ ਤੇ ਤ੍ਰਿਪਤਾਵੈ।
ਪੁਨ ਸੁ ਮੇਘ ਲੀਨ ਹੁਇ ਜਾਇੰ। ਜਹਿੰ ਤੇ ਆਵਹਿੰ ਤਹਾਂ ਸਮਾਇੰ ॥੩੯॥
ਤਿਮ ਸਤਿਗੁਰ ਕੇ ਲਖਹੁ ਸ਼ਰੀਰਾ। ਸ਼ੁਭ ਮਗ ਉਪਦੇਸ਼ਤਿ ਕਰਿ ਧੀਰਾ।
ਨਿਜ ਸਥਾਨ ਮਹਿੰ ਪਹੁੰਚਹਿੰ ਜਾਇ। ਨਿਤ ਸਿਖਨ ਕੇ ਰਹੈਂ ਸਹਾਇ ॥੪੦॥
ਉਪਜਹਿ ਪ੍ਰੇਮ ਭਾਉ ਮਨ ਜਾਂ ਕੇ। ਅੰਗ ਸੰਗ ਸਤਿਗੁਰ ਹੈ ਤਾਂ ਕੇ।
ਸਤਿਨਾਮ ਸਿਮਰਨ ਕੋ ਦੀਨ। ਜਿਸ ਤੇ ਬਨਹੁ ਨਹੀਂ ਕਬਿ ਦੀਨ ॥੪੧॥
(ਗੁਰ ਪ੍ਰਤਾਪ ਸੂਰਜ ਐਨ ੨ ਅੰਸੂ ੨੧)

ਏਸ ਕਰਕੇ ਕਿਸੇ ਸਤ੍ਰੂਲ ਸ੍ਰੀਰ ਤੇ ਨਿਸਚਾ ਨਹੀਂ ਕਰਨਾ, ਇਹ ਗੰਦਗੀ ਦਾ ਥੈਲਾ ਹੈ।

'ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥'(੩੭੪)

"ਤਨ ਸਨੇਹ ਨ ਟਿਕਿਹੈ ਕਜੌਂ ਹੂੰ। ਸਿਕਤਾ ਸਦਨ ਨਦੀ ਤਟ ਜਜੌਂ ਹੂੰ ॥"

ਤਾਂ ਖਾਲਸਾ ਜੀ, ਇਉਂ ਮਹਾਰਾਜ ਜੀ ਨੇ ਖੜੇ ਹੋਕੇ ਸਭ ਨੂੰ ਧੀਰਜ ਦੇ ਕੇ ਇਹ ਗਜਾਨ ਦ੍ਰਿੜ੍ਹਾਯਾ ਕਿ ਤੁਸੀਂ ਦੇਹ ਸਾਥ ਸਨੇਹ ਨ ਕਰੋ, ਸ਼ਬਦ ਸਾਥ ਪਜਾਰ ਬਢਾਓ।ਜਿਵੂੰ ਨਦੀ ਕਿਨਾਰੇ ਬ੍ਰਿਛ,ਬਾਲੂ ਰੇਤੇ ਦੀ ਕੰਧ,ਕਾਗਜ਼ਾਂ ਦੀ ਬੇੜੀ, ਮੇਘਾਂ ਦੀ ਛਾਯਾ, ਏਹ ਥਿਰ ਰਹਿਣ ਵਾਲੇ ਨਹੀਂ। ਏਸੇ ਭਾਂਤ ਦੇਹ ਖਿਣਭੰਗਰ



ਹੈ। ਅਸੀਂ ਆਤਮਾ ਕਰਕੇ ਸਦਾ ਹੀ ਤੁਸਾਡੇ ਅੰਗ ਸੰਗ ਹਾਂ। ਅਕਾਲ ਪੁਰਖ ਤੁਸਾਡਾ ਰੱਖਕ ਹੈ। ਪੰਜ ਸਿੰਘ ਗੁਰਬਾਣੀ ਦੇ ਪਜਾਰੇ ਅਰਦਾਸਾ ਸੋਧਨਗੇ ਓਥੇ ਹੀ ਮੈਨੂੰ ਹਾਜ਼ਰ ਸਮਝੋ। ਸਭ ਕਾਰਜ ਤੁਸਾਡੇ ਸਿੱਧ ਹੋ ਜਾਇਆ ਕਰਨਗੇ। [ਤਵਾਰੀਖ ਖਾਲਸਾ]

ਸੋ ਇਹ ਪੰਚ ਭੂਤਕ ਸਰੀਰ ਸਾਡਾ ਵਾਸਤਵ ਸਰੂਪ ਨਹੀਂ। ਸਾਡਾ ਨਿਰਗੁਣ ਸਰੂਪ, ਰੂਪ ਰੇਖ ਅਕਾਰ ਤੋਂ ਰਹਿਤ ਹੈ। ਇਕ ਗੁਰੂ ਕਾ ਸਬਦ ਹੀ ਹੈ ਜੋ :–

"ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥ ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥੧॥" (ਅੰਗ ੬੭੯)

'ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ ॥ (੧੦੪੬)

ਸਾਡਾ ਆਤਮਕ ਸਰੂਪ ਬਾਣੀ ਹੈ, ਇਹ ਪੰਜ ਭੂਤਕ ਸ੍ਰੀਰ ਨਹੀਂ।

'ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ (੬੩੫)

ਸੋ ਸਤਿਗੁਰੂ ਜੀ ਨੇ ਸ੍ਰੀ ਜਪੁ ਜੀ ਸਾਹਿਬ ਵਿੱਚ ਪਹਿਲੇ ਸਰੂਪ ਵਿੱਚ ਜੋ ਉਪਦੇਸ਼ ਬਖਸ਼ਿਆ ਹੈ, ਦਸਮ ਸਰੂਪ ਵਿੱਚ ਜੋਤੀ ਜੋਤ ਸਮੌਣ ਸਮੇਂ ਵੀ ਉਹੋ ਹੀ ਉਪਦੇਸ਼ ਬਖਸ਼ਿਆ ਹੈ।

ਸੋ ਜਦੋਂ ਤੋਂ ਦਸਵੇਂ ਪਾਤਿਸ਼ਾਹ ਜੀ ਨੇ ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਪੀ ਤਦੋਂ ਤੋਂ ਮਗਰੋਂ ਜਿਸ ਜਿਸ ਮਨੁਖ ਨੇ ਵੀ ਗੁਰੂ ਬਣਨ ਦੀ ਕੋਸ਼ਿਸ਼ ਜਾਂ ਗਲਤੀ ਕੀਤੀ ਤਾਂ ਉਸਨੂੰ ਮੂੰਹ ਦੀ ਖਾਣੀ ਪਈ। ਬੜੀ ਭਾਰੀ ਦੁਰਦਸ਼ਾ ਹੋਈ। ੧. ਇਹ ਗਲਤੀ ਸਭ ਤੋਂ ਪਹਿਲਾਂ ਬੰਦੇ ਬਹਾਦਰ ਜੀ ਨੇ; ਆਪ ਜੀ ਨੇ ਆਪ ਜਾਂ ਉਸਦੇ ਚੇਲਿਆਂ ਬੰਦਈ ਸਿੰਘ ਨੇ ਉਸਨੂੰ ਗੁਰੂ ਬਣੋਣ ਦੀ ਕੀਤੀ। ਤਾਹੀਏਂ ਉਸਨੂੰ ਹਾਰ ਹੋਈ। ਓਹੀ ਤੀਰ ਸਹਾਇਤਾ ਕਰਨੋਂ ਹਟੇ। ਤੱਤ ਖਾਲਸਾ ਵੱਖਰਾ ਹੋਇਆ। ਬੰਦਾ ਕੈਦੀ ਕਰਕੇ ਬੇਰਹਿਮੀ ਦੇ ਨਾਲ ਸ਼ਹੀਦ ਕੀਤਾ ਗਿਆ। ੨. ਉਸ ਤੋਂ ਮਗਰੋਂ ਇਹੋ ਗਲਤੀ ਪਾਲਕ ਅਜੀਤ ਸਿੰਘ ਨੇ ਜਦੋਂ ਕੀਤੀ। ਛੇਵੇਂ ਪਾਤਿਸ਼ਾਹ ਜੀ ਦੇ ਸ਼ਸਤਰਾਂ ਨੂੰ ਪਹਿਨ ਕੇ ਗੁਰੂ ਬਣਨਾ ਚਾਹਿਆ ਤਾਂ ਸਭ ਤੋਂ ਪਹਿਲਾਂ ਪ੍ਰਮ ਪੂਜਯ ਜਗਤ ਮਾਤਾ ਸੁੰਦਰ ਕੌਰ ਜੀ ਨੇ, ਰੋਕਿਆ ਨ ਮੰਨਣ ਤੋਂ ਸ੍ਰਾਪ ਦਿਤਾ ਕਿ ਜਾਹ ਜਵਾਨੀ ਨ ਮਾਣੇ, ਤੇਰੀ ਦੁਰਦਸ਼ਾ ਹੋਵੇ, ਬੇ-ਧਰਮਾ ਹੋਕੇ ਕੁਮੌਤੇ ਮਰੇਂ। ਇਹ ਹੀ ਹਾਲਤ ਹੋਈ ਪਾਲਕ ਅਜੀਤ ਸਿੰਘ ਨੂੰ ਪਤਿਤ ਹੋ ਕੇ ਕੁਮੌਤੇ ਨਿਰਾਦਰੀ ਨਾਲ ਮਰਨਾ ਪਿਆ।'

੩. ਤੀਜੀ ਵਾਰੀ ਇਹ ਗਲਤੀ ਪਾਲਕ ਅਜੀਤ ਸਿੰਘ ਦੇ ਪੁੱਤਰ ਹਠੀ ਸਿੰਘ ਨੇ ਕੀਤੀ। ਧੁਰਿ ਕੀ ਬਾਣੀ ਦੇ ਮੁਕਾਬਲੇ ਤੇ ਆਪਣੀ ਬਾਣੀ ਰਚਨੀ ਚਾਹੀ ਪਰ

ਹੰਭ ਕੇ ਹਟ ਗਿਆ। ਜਦੋਂ ਇਕ ਅੱਖਰ ਵੀ ਨਾ ਔੜ੍ਹਿਆ। ਅਖੀਰ ਗੁਰੂ ਬਣਨ ਦਾ ਕਮਲ ਆਪਣੇ ਪਿਓ ਵਾਂਗ ਇਸ ਨੂੰ ਵੀ ਜਦੋਂ ਹੋਇਆ ਤਾਂ ਗੁਰੂ ਕੀ ਬਾਣੀ ਦੇ ਸ਼ਬਦਾਂ ਪਿਛੇ ਸਤਿਗੁਰੂ ਨਾਨਕ ਸਾਹਿਬ ਜੀ ਦੇ ਨਾਂ ਦੀ ਥਾਂ ਤੇ ਆਪਣਾ ਨਾ ਲਿਖਣ ਲੱਗਾ ਪ੍ਰਮ ਪੂਜਯ ਮਾਤਾ ਜੀ ਨੂੰ ਪਤਾ ਲਗਣ ਤੋਂ ਬਹੁਤ ਹੀ ਨਰਾਜ਼ ਹੋਏ। ਸ੍ਰਾਪ ਦੇ ਦਿਤਾ ਤੇ ਬਿਦਾਵਾ ਲਿਖ ਦਿਤਾ। ਤੇ ਅੰਤ ਨੂੰ ਹਠੀ ਸਿੰਘ ਬੁਰੀ ਤਰ੍ਹਾਂ ਹਾਥੀ ਦੇ ਪੈਰਾਂ ਨਾਲ ਬੰਨ੍ਹ ਕੇ ਸਾਰੇ ਦਿੱਲੀ ਸ਼ਹਿਰ ਵਿਚ ਫੇਰ ਕੇ ਘਸੀਟ ਕੇ ਹਾਥੀ ਤੋਂ ਮਰਵਾ ਦਿੱਤਾ ਗਿਆ।

(੪) ਗੁਲਾਬ ਰਾਇ ਤੇ ਸ਼ਿਆਮ ਸਿੰਘ ਦੋ ਭਾਈ ਸੋਢੀਆਂ ਚੋਂ ਜੋ ਸਨ। ਹਜ਼ੂਰ ਦਸਮੇਸ਼ ਜੀ ਦੇ ਜੋਤੀ ਜੋਤ ਸਮੌਣ ਤੋਂ ਮਗਰੋਂ ਜਦੋਂ ਸ੍ਰੀ ਅਨੰਦ ਪੁਰ ਸਾਹਿਬ ਦਾ ਥਾਂ ਜੋ ਜੰਗ ਵਿਚ ਢਹਿ ਗਿਆ ਸੀ ਤਾਂ ਕਹਿਲੂਰੀ ਪਹਾੜੀ ਰਾਜੇ ਪਾਸੋਂ ੬੦,੦੦੦ ਸੱਠ ਹਜ਼ਾਰ ਰੁਪੈ ਨੂੰ ਸੱਠ ਘੁਮਾਂ ਜਗ੍ਹਾ ਖ਼ਰੀਦੀ। ਜਿਥੇ ਦਸਵੇਂ ਪਾਤਸ਼ਾਹ ਜੀ ਬੈਠਕੇ ਦੀਦਾਰ ਦਿਆ ਕਰਦੇ। ਇਹ ਵੀ ਓਸੇ ਤਰ੍ਹਾਂ ਉਸੇ ਜਗ੍ਹਾ ਹੀ ਬਨ ਠਨ ਕੇ ਬੈਠਣ ਲੱਗ ਗਿਆ। 'ਹਿਤ ਪੂਜਾ ਕੇ ਬਨਿ ਠਨਿ ਬੈਸੇ। ਦਸਮੇਂ ਗੁਰੂ ਬਿਰਾਜੈ ਜੈਸੇ।' ਦੇਖਾ ਦੇਖੀ ਬਹੁਤ ਲੋਕ ਪੂਜਨ ਲਗੇ। ਗੁਰੂ ਕੇ ਥਾਂ ਤੇ ਬੈਠ ਕੇ ਹੀ ਪੂਜਾ ਕਰੌਣ ਲੱਗਾ। ਵਿਭੂਤੀ ਵਧੀ ਤੋਂ ਹੰਕਾਰ ਹੋ ਗਿਆ। ਇਕ ਗੁਰਬਖਸ਼ ਨਾਮੇ ਸਾਧ, ਜਿਸ ਨੂੰ ੯ਵੇਂ ਗੁਰਾਂ ਦੇ ਦੇਹਰੇ ਦੀ ਧੂਪ ਬੱਤੀ ਦੀ ਸੇਵਾ ਵਿਚ, ਅਨੰਦਪੁਰ ਸਾਹਿਬ ਛੱਡਣ ਲਗਿਆਂ ਲਾਇਆ ਸੀ। ਉਸਨੇ ਆਕੇ ਵੇਖਿਆ ਬੜਾ ਚਿੱਤ ਦੁਖਿਆ ਕਿਹਾ ਕਿ ਗੁਰੂ ਕੇ ਸਥਾਨ ਤੇ ਗੁਰੂ ਬਣਕੇ ਨ ਬੈਠ। ਗੁਲਾਬ ਰਾਇ ਹੰਕਾਰ ਨਾਲ ਕਉੜਾ ਬੋਲਿਆ ਤੇ ਧੱਕੇ ਦਿਵਾਕੇ ਸਾਧ ਨੂੰ ਬਾਹਰ ਕਢਾ ਦਿਤਾ ਤਾਂ ਗੁਰਬਖਸ਼ ਸਾਧ ਨੇ ਸ੍ਰਾਪ ਦਿੱਤਾ। ਦਸਵੇਂ ਪਾਤਸ਼ਾਹ ਦੇ ਬਰਾਬਰ ਗੁਰੂ ਬਣਨਾ ਚਾਹੁੰਦਾ ਹੈਂ ਤੇਰੀ ਜੜ੍ਹ ਹੀ ਨਹੀਂ ਰਹੇਗੀ। ਇਹ ਬਚਨ ਥੋੜ੍ਹੇ ਚਿਰ ਵਿਚ ਸਚੇ ਹੋਏ ਇਹ ਆਪ ਵੀ ਤੇ ਇਸਦੇ ਚਾਰ ਪੁਤ੍ਰ ਸਨ ਉਹ ਵੀ ਸਾਰੇ ਹੀ ਮਰ ਗਏ। ਇਸਦੀ ਕੁਲ ਹੀ ਸਮਾਪਤ ਹੋ ਗਈ ਸੀ। ਸੋ ਐਨੀਆਂ ਇਤਿਹਾਸਕ ਗਵਾਹੀਆਂ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਗੱਦੀ ਮਿਲਣ ਤੋਂ ਬਾਦ ਕਿਸੇ ਵਿਅੱਕਤੀ ਨੇ ਗੁਰੂ ਬਣਨਾ ਚਾਹਿਆ ਤਾਂ ਕਿੰਨੀ ਦੁਰਦਸ਼ਾ ਹੋਈ ਜੜ੍ਹਾਂ ਹੀ ਨ ਰਹੀਆਂ। ਸੋ ਭੁਲਕੇ ਵੀ ਕੋਈ ਵਿਅਕਤੀ ਖਾਲਸੇ ਦਾ ਗੁਰੂ ਬਨਣ ਦਾ ਪਾਪ ਨਾ ਕਰੇ, ਤੇ ਨਾ ਹੀ ਗੁਰੂ ਨਾਨਕ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ, ਕੋਈ ਗੁਰੂ ਕਾ ਨਾਮ ਲੇਵਾ ਸਿੱਖ, ਕਿਸੇ ਦੇਹ ਧਾਰੀ ਨੂੰ ਗੁਰੂ ਮੰਨਣ ਦਾ ਅਪਰਾਧ ਕਰਕ, ਆਪਣਾ ਜਨਮ ਭ੍ਰਿਸ਼ਟ ਕਰੇ। ਕਿਉਂਕਿ ਦਸਮੇਸ਼ ਜੀ ਨੇ



ਜੋਤੀ ਜੋਤ ਸਮੌਣ ਵੇਲੇ ਕਿਹਾ ਸੀ ਕਿ ਇਹ ਪੰਜ ਭੂਤਕ ਸਰੀਰ ਸਾਡਾ ਅਸਲ ਸਰੂਪ ਨਹੀਂ। ਸਾਡਾ ਵਾਸਤਵ ਸਰੂਪ ਸਤ ਚੇਤਨ ਅਨੰਦ ਸਰੂਪ ਹੈ। ਸਾਡੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਮੁੰਦਰ ਗੁਰੂ ਪੰਥ ਵਿਚ ਹੈ। (ਕਿਵ ਸਾਲਾਹੀ) ਸੋ ਸਰਗੁਣ ਸਰੂਪ ਕਰਕੇ ਵੀ ਬ੍ਰਹਮ ਸਰੂਪ ਵਾਸਤਵ ਸਰੂਪ ਦੀ ਸਿਫਤ ਕਿਵੇਂ ਹੋਵੇਗੀ ? ਨਹੀਂ ਹੋਣੀ।

ਪ੍ਰਸ਼ਨ :–ਫੇਰ ਜੀ ! ਨਿਰਗੁਣ ਸਰੂਪ ਕਰਕੇ ਹੀ ਕਥਨ ਕਰ ਦਿਓ ? ਤਾਂ ਕਿਹਾ, ਹੇ ਸਿਖ ! ਦੱਸ ਤੇਰੇ ਤਾਈਂ ਲੌਕਿਕ ਪ੍ਰਮਾਣਾਂ ਦੁਆਰਾ ਕਥਨ ਕਰੀਏ ਕਿ ਵੈਦਿਕ ਪ੍ਰਮਾਣਾਂ ਦੁਆਰਾ ? ਸਿੱਖ ਨੇ ਕਿਹਾ ਲੌਕਿਕ ਪ੍ਰਮਾਣਾਂ ਦੁਆਰਾ ਹੀ ਕਹੋ ਜੀ ?

ਉੱਤਰ :–ਤਾਂ ਹਜ਼ੂਰਿ ਨੇ ਕਿਹਾ ਹੇ ਸਿਖਾ ! ਲੌਕਿਕ ਪ੍ਰਮਾਣ ਤਾਂ ਸਾਹਮਣੇ ਦੇਖੀ ਹੋਈ ਪਰਤੱਖ ਚੀਜ਼ ਦਾ ਹੁੰਦਾ ਹੈ। ਯਥਾਰਥ ਬਕਤੇ ਦਾ ਕਥਨ ਹੁੰਦਾ ਹੈ। ਉਹ ਪ੍ਰਮੇਸਰ ਦਿਸਣ ਵਾਲਾ ਨਹੀਂ ਹੈ। ਜਿਸ ਦਾ ਚਿਹਨ ਆਦਿ ਕੋਈ ਨਹੀਂ ਹੈ। 'ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ ॥' 'ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥' (ਅੰਗ ੨੮੩) 'ਸੰਖ ਚਕ੍ਰ ਗਦਾ ਪਦਮ, ਆਪਿ ਆਪੁ ਕੀਓ ਛਦਮ; ਅਪਰੰਪਰ ਪਾਰਬ੍ਰਹਮ, ਲਖੈ ਕਉਨੁ ਤਾਹਿ ਜੀਉ ॥' (ਅੰਗ ੧੪੦੨) ਜਦ ਦਿਸਦਾ ਹੀ ਨਹੀਂ ਫੇਰ ਲੌਕਿਕ ਪ੍ਰਮਾਣ ਦੁਆਰਾ ਕਿਸ ਪ੍ਰਕਾਰ ਕਹਿ ਦੇਈਏ ?

ਪ੍ਰਸ਼ਨ :–ਫੇਰ ਜੀ ਵੈਦਿਕ ਪ੍ਰਮਾਣ ਦੁਆਰਾ ਕਹਿ ਦਿਓ ? ਤਾਂ ਹਜ਼ੂਰ ਕਹਿਣ ਲਗੇ ਕਿ ਹੇ ਸਿੱਖ ! ਦੱਸ ਗਿਆਨ ਗੁਣ ਕਰਕੇ ਕਥਨ ਕਰੀਏ ਕਿ ਗਿਆਨ ਸਰੂਪ ਕਰਕੇ ? ਤਾਂ ਬੇਨਤੀ ਕੀਤੀ; ਕਿ ਗਿਆਨ ਗੁਣ ਕਰਕੇ ਕਥਨ ਕਰੋ ਜੀ ?

ਗੁਰ ਉੱਤਰ :–(ਕਿਉ ਵਰਨੀ) ਹੇ ਸਿੱਖਾ ! ਗਿਆਨ ਗੁਣ ਕਰਕੇ ਕਿਵੇਂ ਵਰਨਣ ਕਰੀਏ ? ਜਿਹੜੇ ਨਿਆਇਕ ਲੋਕ ਇੱਕ ਦੇਸੀ ਪ੍ਰਮੇਸਰ ਨੂੰ ਕਹਿਣ ਵਾਲੇ ਹਨ ਉਹ ਭੀ ਆਤਮਾ ਵਿੱਚ ਗਿਆਨ ਗੁਣ ਦੱਸਦੇ ਹਨ। ਕਹਿੰਦੇ ਹਨ ਜਦੋਂ ਜੀਵ ਸੁਖੋਪਤ ਅਵਸਥਾ ਵਿੱਚ ਪਿਆ ਹੁੰਦਾ ਹੈ। ਉਸ ਵੇਲੇ ਇਸ ਨੂੰ ਕੋਈ ਗਿਆਨ ਨਹੀਂ ਹੁੰਦਾ। ਸੁਪਨ ਅਵਸਥਾ ਅਤੇ ਜਾਗ੍ਰਤ ਅਵਸਥਾ ਵਿਚ ਗਿਆਨ ਗੁਨ ਹੈ ਜਦੋਂ ਸੁਪਨ ਅਵਸਥਾ ਵਿੱਚ ਜਾਂਦਾ ਹੈ ਉਸ ਵੇਲੇ ਵੀ ਪਦਾਰਥਾਂ ਦਾ ਗਿਆਨ ਹੁੰਦਾ ਹੈ। ਜਦੋਂ ਜਾਗ੍ਰਤ ਅਵਸਥਾ ਵਿੱਚ ਹੁੰਦਾ ਹੈ ਉਸ ਵੇਲੇ ਵੀ ਗਿਆਨ ਹੁੰਦਾ ਹੈ। ਏਸ ਕਰਕੇ ਇੱਕ ਦੇਸੀ ਈਸ਼ਰ ਨੂੰ ਮੰਨ ਕੇ ਨਿਆਇਕਾਂ ਨੇ ਆਤਮਾਂ ਵਿੱਚ ਗਿਆਨ ਗੁਣ ਮੰਨਿਆ ਹੈ। ਏਸ ਕਰਕੇ ਤੈਨੂੰ ਕਿਸ ਪ੍ਰਕਾਰ

ਵਰਨਣ ਕਰਕੇ ਦੱਸੀਏ ? ਉਹ ਭੇਦ ਵਾਦੀ ਹਨ ਆਤਮਾ ਨੂੰ ਇੱਕ ਦੇਸੀ ਸਮਝਣ ਵਾਲੇ ਹਨ। ਉਹ ਇਉਂ ਨਹੀਂ ਜਾਣਦੇ ਸੁੱਤਾ ਪਿਆ ਆਦਮੀ ਜਦੋਂ ਉਠਦਾ ਹੈ ਉਸਨੂੰ ਪੁੱਛੀਏ ਕਿ ਅੱਜ ਦੱਸ ਕਿਵੇਂ ਸੁੱਤਾ ਹੈਂ ? ਤਾਂ ਕਹਿੰਦਾ ਹੈ ਮੈਂ ਏਹੁ ਜਿਹਾ ਸੁੱਤਾ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ। ਮੈਨੂੰ ਸੁਰਤ ਹੀ ਨਹੀਂ ਰਹੀ ਕਿਥੇ ਪਿਆ ਹਾਂ। ਜਿਹੜਾ ਸੁਪਨਾ ਨਾ ਆਉਣ ਨੂੰ ਦੱਸਦਾ ਹੈ ਉਹ ਕੋਈ ਹੈ ਕਿ ਨਹੀਂ ? ਉਹ ਹੈ ਆਤਮਾ। ਜਿਹੜਾ ਕਹਿੰਦਾ ਹੈ ਅੱਜ ਮੈਂ ਐਸਾ ਅਰਾਮ ਦੇ ਨਾਲ ਸੁੱਤਾ ਹੋਇਆ ਸੀ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਸੀ ਐਨਾ ਸੁੱਖ ਸੀ। ਜਿਹੜਾ ਉਸ ਸੁੱਖ ਨੂੰ ਸੌਂ ਕੇ ਭੀ ਅਨੁਭਵ ਕਰਦਾ ਹੈ ਉਹੀ ਆਤਮਾ ਚੇਤਨ ਰੂਪ ਹੈ। ਏਸ ਕਰਕੇ ਨਿਆਇਕਾਂ ਦੇ ਮੱਤ ਅਨੁਸਾਰ ਆਤਮਾਂ ਵਿੱਚ ਗਿਆਨ ਗੁਣ ਕਰਕੇ ਕਿਵੇਂ ਵਰਨਣ ਕਰੀਏ ? ਇਉਂ ਨਹੀਂ ਕੀਤਾ ਜਾ ਸਕਦਾ।

ਸ਼ੰਕਾ :–ਫੇਰ ਜੀ ! ਗਿਆਨ ਸਰੂਪ ਕਰਕੇ ਕਥਨ ਕਰੋ ? ਤਾਂ ਕਹਿੰਦੇ ਸ਼ਕਤੀ ਬ੍ਰਿਤੀ ਕਰਕੇ ਕਹੀਏ ਜਾਂ ਲੱਖਣਾਂ ਬ੍ਰਿਤੀ ਕਰਕੇ ? ਸਿੱਖ ਕਹਿਣ ਲੱਗਾ ਜੀ ! ਸ਼ਕਤੀ ਬ੍ਰਿਤੀ ਕਰਕੇ ਹੀ ਕਹੋ ?

ਗੁਰ ਉੱਤਰ :–(ਕਿਵ ਜਾਣਾ) ਸ਼ਕਤੀ ਬ੍ਰਿਤੀ ਕਰਕੇ ਤੂੰ ਕਿਵੇਂ ਜਾਣੇਂਗਾ ? ਕਿਉਂਕਿ ਸ਼ਕਤੀ ਬ੍ਰਿਤੀ ਕਰਕੇ ਜੋ ਵਾਚ ਸਰੂਪ ਹੈ, ਖਟ ਗੁਣਾਂ ਸਹਿਤ ਈਸ਼ਰ ਦਾ ਸਰੂਪ, ਅਤੇ ਖਟ ਵਿਕਾਰਾਂ ਸਹਿਤ ਜੀਵ ਦਾ ਸਰੂਪ ਹੀ ਕਥਨ ਹੋਵੇਗਾ। ਤੂੰ ਗਿਆਨ ਸਰੂਪ ਨਹੀਂ ਜਾਣ ਸਕੇਂਗਾ। ਸ਼ਕਤੀ ਬ੍ਰਿਤੀ ਨਾਮ ਤੇ ਰੂਪ ਵਾਲੀਆਂ ਚੀਜ਼ਾਂ ਦਾ ਹੀ ਕਥਨ ਕਰ ਸਕਦੀ ਹੈ। ਜੋ ਨਾਮ ਤੇ ਰੂਪ ਤੋਂ ਬਿਨਾਂ ਹੈ ਉਸਦਾ ਕਥਨ ਨਹੀਂ ਕਰ ਸਕਦੀ।

ਪ੍ਰਸ਼ਨ :–ਫੇਰ ਹੇ ਸਤਿਗੁਰੂ ਜੀ ! ਲੱਖਣਾ ਬ੍ਰਿਤੀ ਦੁਆਰਾ ਹੀ ਕਥਨ ਕਰੋ ?

ਗੁਰ ਉੱਤਰ :–(ਨਾਨਕ ਆਖਣਿ ਸਭੁ ਕੋ ਆਖੈ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ (ਆਖਣਿ) ਜੋ ਆਖਣੇ ਜੋਗ ਪ੍ਰਮੇਸ਼ਰ ਹੈ, ਉਸਨੂੰ ਸਭ ਕੋਈ, ਜਿਹੜੇ ਬ੍ਰਹਮ ਬੇਤੇ ਹਨ, ਉਹ ਲੱਖਣਾਂ ਬ੍ਰਿਤੀ ਦੁਆਰਾ ਆਖਦੇ ਹਨ।

(ਇਕਦੂ ਇਕ ਸਿਆਣਾ) ਇਕ ਤੋਂ ਇੱਕ ਸਿਆਣਾ ਹੋ ਕੇ। 'ਇਕਦੂ ਇਕਿ ਚੜੰਦੀਆਂ'। ਭਾਵ :–ਪਹਿਲੀ ਭੂਮਿਕਾ ਵਾਲੇ ਤੋਂ ਦੂਜੀ ਭੂਮਿਕਾ ਵਾਲਾ, ਦੂਜੀ ਵਾਲੇ ਤੋਂ ਤੀਜੀ ਭੂਮਕਾ ਵਾਲਾ, ਤੀਜੀ ਤੋਂ ਚੋਥੀ ਵਾਲਾ, ਚਉਥੀ ਤੋਂ ਪੰਜਵੀਂ ਵਾਲਾ, ਪੰਜਵੀਂ ਤੋਂ ਛੇਵੀਂ ਵਾਲਾ, ਛੇਵੀਂ ਤੋਂ ਸੱਤਵੀਂ ਵਾਲਾ, ਤੁਰੀਆ ਪਦ ਵਿੱਚ ਇਸਥਿਤ ਹੋਣ ਵਾਲਾ। ਇਉਂ ਇੱਕ ਤੋਂ ਇੱਕ ਸਿਆਣਾ ਹੈ ਉਹਨਾਂ ਦਾ ਸਰੂਪ ਦੇ ਵਿਚ ਗਾੜ੍ਹਾ ਟਿਕਾ ਹੈ।



ਪ੍ਰਸ਼ਨ :–ਆਪ ਭੀ ਓਸ ਸਰੂਪ ਦਾ ਕਥਨ ਕਰੋ ?

ਉੱਤਰ :–(ਵਡਾ ਸਾਹਿਬੁ ਵਡੀ ਨਾਈ) ਉਹ (ਵਡਾ) ਤ੍ਰੈਈ ਕਾਲ ਅਬਾਧ ਰੂਪ ਹੈ ਅਤੇ ਮਾਇਆ ਬ੍ਰਿਤੀ ਦੁਆਰਾ ਸਭ ਦਾ (ਸਾਹਿਬੁ) ਮਾਲਕ ਹੈ। ਉਸਦੀ ਵੱਡੀ(ਨਾਈ) ਮਹਿਮਾਂ ਹੈ। ਵਾ ਉਸਦੀ ਸਤਿਨਾਮੁ ਰੂਪੀ (ਨਾਈ) ਆਵਾਜ਼ ਵੀ ਵੱਡੀ ਹੈ।

(ਕੀਤਾ ਜਾ ਕਾ ਹੋਵੈ) ਜਿਸਦਾ ਕੀਤਾ ਹੋਇਆ ਸਾਰਾ ਸੰਸਾਰ ਹੋ ਰਿਹਾ ਹੈ।

(ਨਾਨਕ ਜੇ ਕੋ ਆਪੌ ਜਾਣੈ) ਹੇ ਸਿੱਖ ! ਜੇ ਕਰਕੇ ਆਪਣਾ ਆਪ ਰੂਪ ਕਰਕੇ ਕੋਈ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਲਵੇ।

(ਅਗੈ ਗਇਆ ਨ ਸੋਹੈ) ਫੇਰ ਅੱਗੇ ਪ੍ਰਲੋਕ ਵਿੱਚ ਉਸਦੇ ਪ੍ਰਾਣ ਕਿਸੇ ਦੇਸ਼ ਨੂੰ ਗਵਨ ਨਹੀਂ ਕਰਦੇ ਅਤੇ ਨਾ ਉਹ ਦੁਨੀਆਂ ਵਿੱਚ ਜਨਮ ਧਾਰਦਾ ਹੈ। (ਸੋ+ਹੈ) 'ਹੈ' ਜੋ ਸੱਤ ਚਿੱਤ ਅਨੰਦ ਸਰੂਪ (ਸੋ) ਉਹ ਉਲਟ ਕੇ ਉਸਦਾ ਸਰੂਪ ਹੀ ਹੋ ਜਾਂਦਾ ਹੈ। ਇਹ ਸਿੱਖ ਮੁਖ ਦੁਆਰਾ ਪ੍ਰਸ਼ਨ ਕਰਨ ਤੋਂ ਸਤਿਗੁਰੂ ਸਾਹਿਬ ਜੀ ਨੇ ਉਪਦੇਸ਼ ਇੱਕੀਵੀਂ ਪਉੜੀ ਵਿਚ ਕਥਨ ਕੀਤਾ ਹੈ।

## ਬਾਈਵੀਂ ਪਉੜੀ ਪ੍ਰਾਰੰਭ

ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ, ਧਾਤੁ॥
ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥

**ਅਰਥ ੧–ਪ੍ਰਸ਼ਨ :**–ਸਿੱਧਾਂ ਨੇ ਪੁਛਿਆ ਕਿ ਹੇ ਸਤਿਗੁਰੂ ਜੀਉ ! ਕਈ ਤਿੰਨ ਹੀ ਲੋਕ ਕਹਿੰਦੇ ਹਨ ਅਤੇ ਕੁਰਾਨ ਸ਼ਰੀਫ਼ ਵਿਚ ਚੋਦਾਂ ਹੀ ਤਬਕ ਦੱਸੇ ਹਨ। ਆਪ ਜੀ ਕ੍ਰਿਪਾ ਕਰਕੇ ਦਸੋ ਕਿੰਨੇ ਕੁ ਹਨ ? ਤਾਂ ਸਤਿਗੁਰੂ ਜੀ ਨੇ ਕਿਹਾ ਹੇ ਸਿੱਧੋ ! ਉਹ ਪ੍ਰਮੇਸਰ ਦੀ ਅਗਮ ਅਪਾਰ ਗਤੀ ਹੈ।

ਵਰਨਣ ਕਰਕੇ ਦੱਸੀਏ? ਉਹ ਭੇਦ ਵਾਦੀ ਹਨ ਆਤਮਾ ਨੂੰ ਇੱਕ ਦੇਸੀ ਸਮਝਣ
ਵਾਲੇ ਹਨ। ਉਹ ਇਉਂ ਨਹੀਂ ਜਾਣਦੇ ਸੁੱਤਾ ਪਿਆ ਆਦਮੀ ਜਦੋਂ ਉਠਦਾ ਹੈ
ਉਸਨੂੰ ਪੁੱਛੀਏ ਕਿ ਅੱਜ ਦੱਸ ਕਿਵੇਂ ਸੁੱਤਾ ਹੈਂ? ਤਾਂ ਕਹਿੰਦਾ ਹੈ ਮੈਂ ਏਹੁ ਜਿਹਾ
ਸੁੱਤਾ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ। ਮੈਨੂੰ ਸੁਰਤ ਹੀ ਨਹੀਂ ਰਹੀ ਕਿਥੇ
ਪਿਆ ਹਾਂ। ਜਿਹੜਾ ਸੁਪਨਾ ਨਾ ਆਉਣ ਨੂੰ ਦੱਸਦਾ ਹੈ ਉਹ ਕੋਈ ਹੈ ਕਿ ਨਹੀਂ?
ਉਹ ਹੈ ਆਤਮਾ। ਜਿਹੜਾ ਕਹਿੰਦਾ ਹੈ ਅੱਜ ਮੈਂ ਐਸਾ ਅਰਾਮ ਦੇ ਨਾਲ ਸੁੱਤਾ
ਹੋਇਆ ਸੀ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਸੀ ਐਨਾ ਸੁੱਖ ਸੀ। ਜਿਹੜਾ
ਉਸ ਸੁੱਖ ਨੂੰ ਸੌਂ ਕੇ ਭੀ ਅਨੁਭਵ ਕਰਦਾ ਹੈ ਉਹੀ ਆਤਮਾ ਚੇਤਨ ਰੂਪ ਹੈ। ਏਸ
ਕਰਕੇ ਨਿਆਇਕਾਂ ਦੇ ਮੱਤ ਅਨੁਸਾਰ ਆਤਮਾਂ ਵਿੱਚ ਗਿਆਨ ਗੁਣ ਕਰਕੇ
ਕਿਵੇਂ ਵਰਨਣ ਕਰੀਏ? ਇਉਂ ਨਹੀਂ ਕੀਤਾ ਜਾ ਸਕਦਾ।

ਸ਼ੰਕਾ :–ਫੇਰ ਜੀ! ਗਿਆਨ ਸਰੂਪ ਕਰਕੇ ਕਥਨ ਕਰੋ? ਤਾਂ ਕਹਿੰਦੇ
ਸ਼ਕਤੀ ਬ੍ਰਿਤੀ ਕਰਕੇ ਕਹੀਏ ਜਾਂ ਲੱਖਣਾਂ ਬ੍ਰਿਤੀ ਕਰਕੇ? ਸਿੱਖ ਕਹਿਣ ਲੱਗਾ
ਜੀ! ਸ਼ਕਤੀ ਬ੍ਰਿਤੀ ਕਰਕੇ ਹੀ ਕਹੋ?

ਗੁਰ ਉੱਤਰ :–(ਕਿਵ ਜਾਣਾ) ਸ਼ਕਤੀ ਬ੍ਰਿਤੀ ਕਰਕੇ ਤੂੰ ਕਿਵੇਂ ਜਾਣੇਂਗਾ?
ਕਿਉਂਕਿ ਸ਼ਕਤੀ ਬ੍ਰਿਤੀ ਕਰਕੇ ਜੋ ਵਾਚ ਸਰੂਪ ਹੈ, ਖਟ ਗੁਣਾਂ ਸਹਿਤ ਈਸ਼ਰ ਦਾ
ਸਰੂਪ, ਅਤੇ ਖਟ ਵਿਕਾਰਾਂ ਸਹਿਤ ਜੀਵ ਦਾ ਸਰੂਪ ਹੀ ਕਥਨ ਹੋਵੇਗਾ। ਤੂੰ
ਗਿਆਨ ਸਰੂਪ ਨਹੀਂ ਜਾਣ ਸਕੇਂਗਾ। ਸ਼ਕਤੀ ਬ੍ਰਿਤੀ ਨਾਮ ਤੇ ਰੂਪ ਵਾਲੀਆਂ
ਚੀਜ਼ਾਂ ਦਾ ਹੀ ਕਥਨ ਕਰ ਸਕਦੀ ਹੈ। ਜੋ ਨਾਮ ਤੇ ਰੂਪ ਤੋਂ ਬਿਨਾਂ ਹੈ ਉਸਦਾ
ਕਥਨ ਨਹੀਂ ਕਰ ਸਕਦੀ।

ਪ੍ਰਸ਼ਨ :–ਫੇਰ ਹੇ ਸਤਿਗੁਰੂ ਜੀ! ਲੱਖਣਾ ਬ੍ਰਿਤੀ ਦੁਆਰਾ ਹੀ ਕਥਨ ਕਰੋ?

ਗੁਰ ਉੱਤਰ :–(ਨਾਨਕ ਆਖਣਿ ਸਭੁ ਕੋ ਆਖੈ) ਸਤਿਗੁਰੂ ਨਾਨਕ ਦੇਵ
ਸਾਹਿਬ ਜੀ ਕਹਿੰਦੇ ਹਨ (ਆਖਣਿ) ਜੋ ਆਖਣੇ ਜੋਗ ਪ੍ਰਮੇਸ਼ਰ ਹੈ, ਉਸਨੂੰ ਸਭ
ਕੋਈ, ਜਿਹੜੇ ਬ੍ਰਹਮ ਬੇਤੇ ਹਨ, ਉਹ ਲੱਖਣਾਂ ਬ੍ਰਿਤੀ ਦੁਆਰਾ ਆਖਦੇ ਹਨ।
(ਇਕਦੂ ਇਕ ਸਿਆਣਾ) ਇਕ ਤੋਂ ਇੱਕ ਸਿਆਣਾ ਹੋ ਕੇ। 'ਇਕਦੂ ਇਕਿ
ਚੜੰਦੀਆ'। ਭਾਵ :–ਪਹਿਲੀ ਭੂਮਿਕਾ ਵਾਲੇ ਤੋਂ ਦੂਜੀ ਭੂਮਿਕਾ ਵਾਲਾ, ਦੂਜੀ
ਵਾਲੇ ਤੋਂ ਤੀਜੀ ਭੂਮਕਾ ਵਾਲਾ, ਤੀਜੀ ਤੋਂ ਚੌਥੀ ਵਾਲਾ, ਚਉਥੀ ਤੋਂ ਪੰਜਵੀਂ
ਵਾਲਾ, ਪੰਜਵੀਂ ਤੋਂ ਛੇਵੀਂ ਵਾਲਾ, ਛੇਵੀਂ ਤੋਂ ਸੱਤਵੀਂ ਵਾਲਾ, ਤੁਰੀਆ ਪਦ
ਵਿੱਚ ਇਸਥਿਤ ਹੋਣ ਵਾਲਾ। ਇਉਂ ਇੱਕ ਤੋਂ ਇੱਕ ਸਿਆਣਾ ਹੈ ਉਹਨਾਂ ਦਾ
ਸਰੂਪ ਦੇ ਵਿਚ ਗਾੜ੍ਹਾ ਟਿਕਾ ਹੈ।



ਪ੍ਰਸ਼ਨ :–ਆਪ ਭੀ ਓਸ ਸਰੂਪ ਦਾ ਕਥਨ ਕਰੋ?

ਉੱਤਰ :–(ਵਡਾ ਸਾਹਿਬੁ ਵਡੀ ਨਾਈ) ਉਹ (ਵਡਾ) ਤ੍ਰੈਈ ਕਾਲ ਅਬਾਧ ਰੂਪ ਹੈ
ਅਤੇ ਮਾਇਆ ਬ੍ਰਿਤੀ ਦੁਆਰਾ ਸਭ ਦਾ (ਸਾਹਿਬੁ) ਮਾਲਕ ਹੈ। ਉਸਦੀ ਵੱਡੀ(ਨਾਈ)
ਮਹਿਮਾਂ ਹੈ। ਵਾ ਉਸਦੀ ਸਤਿਨਾਮੁ ਰੂਪੀ (ਨਾਈ) ਆਵਾਜ਼ ਵੀ ਵੱਡੀ ਹੈ।

(ਕੀਤਾ ਜਾ ਕਾ ਹੋਵੈ) ਜਿਸਦਾ ਕੀਤਾ ਹੋਇਆ ਸਾਰਾ ਸੰਸਾਰ ਹੋ ਰਿਹਾ ਹੈ।
(ਨਾਨਕ ਜੇ ਕੋ ਆਪੌ ਜਾਣੈ) ਹੇ ਸਿੱਖ! ਜੇ ਕਰਕੇ ਆਪਣਾ ਆਪ ਰੂਪ ਕਰਕੇ
ਕੋਈ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਲਵੇ।

(ਅਗੈ ਗਇਆ ਨ ਸੋਹੈ) ਫੇਰ ਅੱਗੇ ਪ੍ਰਲੋਕ ਵਿੱਚ ਉਸਦੇ ਪ੍ਰਾਣ ਕਿਸੇ ਦੇਸ਼
ਨੂੰ ਗਵਨ ਨਹੀਂ ਕਰਦੇ ਅਤੇ ਨਾ ਉਹ ਦੁਨੀਆਂ ਵਿੱਚ ਜਨਮ ਧਾਰਦਾ ਹੈ।
(ਸੋ+ਹੈ) 'ਹੈ' ਜੋ ਸੱਤ ਚਿੱਤ ਅਨੰਦ ਸਰੂਪ (ਸੋ) ਉਹ ਉਲਟ ਕੇ ਉਸਦਾ ਸਰੂਪ ਹੀ
ਹੋ ਜਾਂਦਾ ਹੈ। ਇਹ ਸਿੱਖ ਮੁਖ ਦੁਆਰਾ ਪ੍ਰਸ਼ਨ ਕਰਨ ਤੋਂ ਸਤਿਗੁਰੂ
ਸਾਹਿਬ ਜੀ ਨੇ ਉਪਦੇਸ਼ ਇੱਕੀਵੀਂ ਪਉੜੀ ਵਿਚ ਕਥਨ ਕੀਤਾ ਹੈ।

## ਬਾਈਵੀਂ ਪਉੜੀ ਪ੍ਰਾਰੰਭ

**ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ, ਧਾਤੁ ॥**
**ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥**
**ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥**

**ਅਰਥ ੧–ਪ੍ਰਸ਼ਨ** :–ਸਿੱਧਾਂ ਨੇ ਪੁਛਿਆ ਕਿ ਹੇ ਸਤਿਗੁਰੂ ਜੀਉ! ਕਈ
ਤਿੰਨ ਹੀ ਲੋਕ ਕਹਿੰਦੇ ਹਨ ਅਤੇ ਕੁਰਾਨ ਸ਼ਰੀਫ਼ ਵਿਚ ਚੋਦਾਂ ਹੀ ਤਬਕ ਦੱਸੇ
ਹਨ। ਆਪ ਜੀ ਕ੍ਰਿਪਾ ਕਰਕੇ ਦਸੋ ਕਿੰਨੇ ਕੁ ਹਨ? ਤਾਂ ਸਤਿਗੁਰੂ ਜੀ ਨੇ ਕਿਹਾ ਹੇ
ਸਿੱਧੋ! ਉਹ ਪ੍ਰਮੇਸਰ ਦੀ ਅਗਮ ਅਪਾਰ ਗਤੀ ਹੈ।

... ਏਸਾ ਸਮਝਣ ਵਾਲੇ ਹਨ। ਉਹ ਇਉਂ ਨਹੀਂ ਜਾਣਦੇ ਸੁੱਤਾ ਪਿਆ ਆਦਮੀ ਜਦੋਂ ਉਠਦਾ ਹੈ ਉਸਨੂੰ ਪੁੱਛੀਏ ਕਿ ਅੱਜ ਦੱਸ ਕਿਵੇਂ ਸੁੱਤਾ ਹੈਂ? ਤਾਂ ਕਹਿੰਦਾ ਹੈ ਮੈਂ ਏਹੁ ਜਿਹਾ ਸੁੱਤਾ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ। ਮੈਨੂੰ ਸੁਰਤ ਹੀ ਨਹੀਂ ਰਹੀ ਕਿਥੇ ਪਿਆ ਹਾਂ। ਜਿਹੜਾ ਸੁਪਨਾ ਨਾ ਆਉਣ ਨੂੰ ਦੱਸਦਾ ਹੈ ਉਹ ਕੋਈ ਹੈ ਕਿ ਨਹੀਂ? ਉਹ ਹੈ ਆਤਮਾ। ਜਿਹੜਾ ਕਹਿੰਦਾ ਹੈ ਅੱਜ ਮੈਂ ਐਸਾ ਅਰਾਮ ਦੇ ਨਾਲ ਸੁੱਤਾ ਹੋਇਆ ਸੀ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਸੀ ਐਨਾ ਸੁੱਖ ਸੀ। ਜਿਹੜਾ ਉਸ ਸੁੱਖ ਨੂੰ ਸੌਂ ਕੇ ਭੀ ਅਨੁਭਵ ਕਰਦਾ ਹੈ ਉਹੀ ਆਤਮਾ ਚੇਤਨ ਰੂਪ ਹੈ। ਇਸ ਕਰਕੇ ਨਿਆਇਕਾਂ ਦੇ ਮੱਤ ਅਨੁਸਾਰ ਆਤਮਾਂ ਵਿੱਚ ਗਿਆਨ ਗੁਣ ਕਰਕੇ ਕਿਵੇਂ ਵਰਨਣ ਕਰੀਏ? ਇਉਂ ਨਹੀਂ ਕੀਤਾ ਜਾ ਸਕਦਾ।

ਸ਼ੰਕਾ :–ਫੇਰ ਜੀ! ਗਿਆਨ ਸਰੂਪ ਕਰਕੇ ਕਥਨ ਕਰੋ? ਤਾਂ ਕਹਿੰਦੇ ਸ਼ਕਤੀ ਬ੍ਰਿਤੀ ਕਰਕੇ ਕਹੀਏ ਜਾਂ ਲੱਖਣਾਂ ਬ੍ਰਿਤੀ ਕਰਕੇ? ਸਿੱਖ ਕਹਿਣ ਲੱਗਾ ਜੀ! ਸ਼ਕਤੀ ਬ੍ਰਿਤੀ ਕਰਕੇ ਹੀ ਕਹੋ?

ਗੁਰ ਉੱਤਰ :–(ਕਿਵ ਜਾਣਾ) ਸ਼ਕਤੀ ਬ੍ਰਿਤੀ ਕਰਕੇ ਤੂੰ ਕਿਵੇਂ ਜਾਣੇਂਗਾ? ਕਿਉਂਕਿ ਸ਼ਕਤੀ ਬ੍ਰਿਤੀ ਕਰਕੇ ਜੋ ਵਾਚ ਸਰੂਪ ਹੈ, ਖਟ ਗੁਣਾਂ ਸਹਿਤ ਈਸ਼ਰ ਦਾ ਸਰੂਪ, ਅਤੇ ਖਟ ਵਿਕਾਰਾਂ ਸਹਿਤ ਜੀਵ ਦਾ ਸਰੂਪ ਹੀ ਕਥਨ ਹੋਵੇਗਾ। ਤੂੰ ਗਿਆਨ ਸਰੂਪ ਨਹੀਂ ਜਾਣ ਸਕੇਂਗਾ। ਸ਼ਕਤੀ ਬ੍ਰਿਤੀ ਨਾਮ ਤੇ ਰੂਪ ਵਾਲੀਆਂ ਚੀਜ਼ਾਂ ਦਾ ਹੀ ਕਥਨ ਕਰ ਸਕਦੀ ਹੈ। ਜੋ ਨਾਮ ਤੇ ਰੂਪ ਤੋਂ ਬਿਨਾਂ ਹੈ ਉਸਦਾ ਕਥਨ ਨਹੀਂ ਕਰ ਸਕਦੀ।

ਪ੍ਰਸ਼ਨ :–ਫੇਰ ਹੇ ਸਤਿਗੁਰੂ ਜੀ! ਲੱਖਣਾ ਬ੍ਰਿਤੀ ਦੁਆਰਾ ਹੀ ਕਥਨ ਕਰੋ?

ਗੁਰ ਉੱਤਰ :–(ਨਾਨਕ ਆਖਣਿ ਸਭੁ ਕੋ ਆਖੈ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ (ਆਖਣਿ) ਜੋ ਆਖਣੇ ਜੋਗ ਪ੍ਰਮੇਸ਼ਰ ਹੈ, ਉਸਨੂੰ ਸਭ ਕੋਈ, ਜਿਹੜੇ ਬ੍ਰਹਮ ਬੇਤੇ ਹਨ, ਉਹ ਲੱਖਣਾਂ ਬ੍ਰਿਤੀ ਦੁਆਰਾ ਆਖਦੇ ਹਨ।

(ਇਕਦੂ ਇਕ ਸਿਆਣਾ) ਇਕ ਤੋਂ ਇੱਕ ਸਿਆਣਾ ਹੋ ਕੇ। 'ਇਕਦੂ ਇਕਿ ਚੜੰਦੀਆ'। ਭਾਵ :–ਪਹਿਲੀ ਭੂਮਿਕਾ ਵਾਲੇ ਤੋਂ ਦੂਜੀ ਭੂਮਿਕਾ ਵਾਲਾ, ਦੂਜੀ ਵਾਲੇ ਤੋਂ ਤੀਜੀ ਭੂਮਕਾ ਵਾਲਾ, ਤੀਜੀ ਤੋਂ ਚੌਥੀ ਵਾਲਾ, ਚਉਥੀ ਤੋਂ ਪੰਜਵੀਂ ਵਾਲਾ, ਪੰਜਵੀਂ ਤੋਂ ਛੇਵੀਂ ਵਾਲਾ, ਛੇਵੀਂ ਤੋਂ ਸੱਤਵੀਂ ਵਾਲਾ, ਤੁਰੀਆ ਪਦ ਵਿੱਚ ਇਸਥਿਤ ਹੋਣ ਵਾਲਾ। ਇਉਂ ਇੱਕ ਤੋਂ ਇੱਕ ਸਿਆਣਾ ਹੈ ਉਹਨਾਂ ਦਾ ਸਰੂਪ ਦੇ ਵਿਚ ਗਾੜ੍ਹਾ ਟਿਕਾ ਹੈ।



ਪ੍ਰਸ਼ਨ :–ਆਪ ਭੀ ਓਸ ਸਰੂਪ ਦਾ ਕਥਨ ਕਰੋ?

ਉੱਤਰ :–(ਵਡਾ ਸਾਹਿਬੁ ਵਡੀ ਨਾਈ) ਉਹ (ਵਡਾ) ਤ੍ਰੈਈ ਕਾਲ ਅਬਾਧ ਰੂਪ ਹੈ ਅਤੇ ਮਾਇਆ ਬ੍ਰਿਤੀ ਦੁਆਰਾ ਸਭ ਦਾ (ਸਾਹਿਬੁ) ਮਾਲਕ ਹੈ। ਉਸਦੀ ਵੱਡੀ(ਨਾਈ) ਮਹਿਮਾਂ ਹੈ। ਵਾ ਉਸਦੀ ਸਤਿਨਾਮੁ ਰੂਪੀ (ਨਾਈ) ਆਵਾਜ਼ ਵੀ ਵੱਡੀ ਹੈ। (ਕੀਤਾ ਜਾ ਕਾ ਹੋਵੈ) ਜਿਸਦਾ ਕੀਤਾ ਹੋਇਆ ਸਾਰਾ ਸੰਸਾਰ ਹੋ ਰਿਹਾ ਹੈ। (ਨਾਨਕ ਜੇ ਕੋ ਆਪੈ ਜਾਣੈ) ਹੇ ਸਿੱਖ! ਜੇ ਕਰਕੇ ਆਪਣਾ ਆਪ ਰੂਪ ਕਰਕੇ ਕੋਈ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਲਵੇ।

(ਅਗੈ ਗਇਆ ਨ ਸੋਹੈ) ਫੇਰ ਅੱਗੇ ਪ੍ਰਲੋਕ ਵਿੱਚ ਉਸਦੇ ਪ੍ਰਾਣ ਕਿਸੇ ਦੇਸ਼ ਨੂੰ ਗਵਨ ਨਹੀਂ ਕਰਦੇ ਅਤੇ ਨਾ ਉਹ ਦੁਨੀਆਂ ਵਿੱਚ ਜਨਮ ਧਾਰਦਾ ਹੈ। (ਸੋ+ਹੈ) 'ਹੈ' ਜੋ ਸੱਤ ਚਿੱਤ ਅਨੰਦ ਸਰੂਪ (ਸੋ) ਉਹ ਉਲਟ ਕੇ ਉਸਦਾ ਸਰੂਪ ਹੀ ਹੋ ਜਾਂਦਾ ਹੈ। ਇਹ ਸਿੱਖ ਮੁਖ ਦੁਆਰਾ ਪ੍ਰਸ਼ਨ ਕਰਨ ਤੋਂ ਸਤਿਗੁਰੂ ਸਾਹਿਬ ਜੀ ਨੇ ਉਪਦੇਸ਼ ਇੱਕੀਵੀਂ ਪਉੜੀ ਵਿਚ ਕਥਨ ਕੀਤਾ ਹੈ।

## ਬਾਈਵੀਂ ਪਉੜੀ ਪ੍ਰਾਰੰਭ

**ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥**
**ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ॥**
**ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ, ਧਾਤੁ॥**
**ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ॥**
**ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ॥੨੨॥**

**ਅਰਥ ੧–ਪ੍ਰਸ਼ਨ :–**ਸਿੱਧਾਂ ਨੇ ਪੁਛਿਆ ਕਿ ਹੇ ਸਤਿਗੁਰੂ ਜੀਉ! ਕਈ ਤਿੰਨ ਹੀ ਲੋਕ ਕਹਿੰਦੇ ਹਨ ਅਤੇ ਕੁਰਾਨ ਸ਼ਰੀਫ਼ ਵਿਚ ਚੋਦਾਂ ਹੀ ਤਬਕ ਦੱਸੇ ਹਨ। ਆਪ ਜੀ ਕ੍ਰਿਪਾ ਕਰਕੇ ਦਸੋ ਕਿੰਨੇ ਕੁ ਹਨ? ਤਾਂ ਸਤਿਗੁਰੂ ਜੀ ਨੇ ਕਿਹਾ ਹੇ ਸਿੱਧੋ! ਉਹ ਪ੍ਰਮੇਸਰ ਦੀ ਅਗਮ ਅਪਾਰ ਗਤੀ ਹੈ।

ਵਰਨਣ ਕਰਕੇ ਦੱਸੀਏ ? ਉਹ ਭੇਦ ਵਾਦੀ ਹਨ ਆਤਮਾ ਨੂੰ ਇੱਕ ਦੇਸੀ ਸਮਝਣ
ਵਾਲੇ ਹਨ। ਉਹ ਇਉਂ ਨਹੀਂ ਜਾਣਦੇ ਸੁੱਤਾ ਪਿਆ ਆਦਮੀ ਜਦੋਂ ਉਠਦਾ ਹੈ
ਉਸਨੂੰ ਪੁੱਛੀਏ ਕਿ ਅੱਜ ਦੱਸ ਕਿਵੇਂ ਸੁੱਤਾ ਹੈਂ ? ਤਾਂ ਕਹਿੰਦਾ ਹੈ ਮੈਂ ਏਹੁ ਜਿਹਾ
ਸੁੱਤਾ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ। ਮੈਨੂੰ ਸੁਰਤ ਹੀ ਨਹੀਂ ਰਹੀ ਕਿਥੇ
ਪਿਆ ਹਾਂ। ਜਿਹੜਾ ਸੁਪਨਾ ਨਾ ਆਉਣ ਨੂੰ ਦੱਸਦਾ ਹੈ ਉਹ ਕੋਈ ਹੈ ਕਿ ਨਹੀਂ ?
ਉਹ ਹੈ ਆਤਮਾ। ਜਿਹੜਾ ਕਹਿੰਦਾ ਹੈ ਅੱਜ ਮੈਂ ਐਸਾ ਅਰਾਮ ਦੇ ਨਾਲ ਸੁੱਤਾ
ਹੋਇਆ ਸੀ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਸੀ ਐਨਾ ਸੁੱਖ ਸੀ। ਜਿਹੜਾ
ਉਸ ਸੁੱਖ ਨੂੰ ਸੌਂ ਕੇ ਭੀ ਅਨੁਭਵ ਕਰਦਾ ਹੈ ਉਹੀ ਆਤਮਾ ਚੇਤਨ ਰੂਪ ਹੈ। ਏਸ
ਕਰਕੇ ਨਿਆਇਕਾਂ ਦੇ ਮੱਤ ਅਨੁਸਾਰ ਆਤਮਾਂ ਵਿੱਚ ਗਿਆਨ ਗੁਣ ਕਰਕੇ
ਕਿਵੇਂ ਵਰਨਣ ਕਰੀਏ ? ਇਉਂ ਨਹੀਂ ਕੀਤਾ ਜਾ ਸਕਦਾ।
ਸ਼ੰਕਾ :–ਫੇਰ ਜੀ ! ਗਿਆਨ ਸਰੂਪ ਕਰਕੇ ਕਥਨ ਕਰੋ ? ਤਾਂ ਕਹਿੰਦੇ
ਸ਼ਕਤੀ ਬ੍ਰਿਤੀ ਕਰਕੇ ਕਹੀਏ ਜਾਂ ਲੱਖਣਾਂ ਬ੍ਰਿਤੀ ਕਰਕੇ ? ਸਿੱਖ ਕਹਿਣ ਲੱਗਾ
ਜੀ ! ਸ਼ਕਤੀ ਬ੍ਰਿਤੀ ਕਰਕੇ ਹੀ ਕਹੋ ?
ਗੁਰ ਉੱਤਰ :–(ਕਿਵ ਜਾਣਾ) ਸ਼ਕਤੀ ਬ੍ਰਿਤੀ ਕਰਕੇ ਤੂੰ ਕਿਵੇਂ ਜਾਣੇਂਗਾ ?
ਕਿਉਂਕਿ ਸ਼ਕਤੀ ਬ੍ਰਿਤੀ ਕਰਕੇ ਜੋ ਵਾਚ ਸਰੂਪ ਹੈ, ਖਟ ਗੁਣਾਂ ਸਹਿਤ ਈਸ਼ਰ ਦਾ
ਸਰੂਪ, ਅਤੇ ਖਟ ਵਿਕਾਰਾਂ ਸਹਿਤ ਜੀਵ ਦਾ ਸਰੂਪ ਹੀ ਕਥਨ ਹੋਵੇਗਾ। ਤੂੰ
ਗਿਆਨ ਸਰੂਪ ਨਹੀਂ ਜਾਣ ਸਕੇਂਗਾ। ਸ਼ਕਤੀ ਬ੍ਰਿਤੀ ਨਾਮ ਤੇ ਰੂਪ ਵਾਲੀਆਂ
ਚੀਜ਼ਾਂ ਦਾ ਹੀ ਕਥਨ ਕਰ ਸਕਦੀ ਹੈ। ਜੋ ਨਾਮ ਤੇ ਰੂਪ ਤੋਂ ਬਿਨਾਂ ਹੈ ਉਸਦਾ
ਕਥਨ ਨਹੀਂ ਕਰ ਸਕਦੀ।
ਪ੍ਰਸ਼ਨ :–ਫੇਰ ਹੇ ਸਤਿਗੁਰੂ ਜੀ ! ਲੱਖਣਾ ਬ੍ਰਿਤੀ ਦੁਆਰਾ ਹੀ ਕਥਨ ਕਰੋ ?
ਗੁਰ ਉੱਤਰ :–(ਨਾਨਕ ਆਖਣਿ ਸਭੁ ਕੋ ਆਖੈ) ਸਤਿਗੁਰੂ ਨਾਨਕ ਦੇਵ
ਸਾਹਿਬ ਜੀ ਕਹਿੰਦੇ ਹਨ (ਆਖਣਿ) ਜੋ ਆਖਣੇ ਜੋਗ ਪ੍ਰਮੇਸ਼ਰ ਹੈ, ਉਸਨੂੰ ਸਭ
ਕੋਈ, ਜਿਹੜੇ ਬ੍ਰਹਮ ਬੇਤੇ ਹਨ, ਉਹ ਲੱਖਣਾਂ ਬ੍ਰਿਤੀ ਦੁਆਰਾ ਆਖਦੇ ਹਨ।
(ਇਕਦੂ ਇਕ ਸਿਆਣਾ) ਇਕ ਤੋਂ ਇੱਕ ਸਿਆਣਾ ਹੋ ਕੇ। 'ਇਕਦੂ ਇਕਿ
ਚੜੰਦੀਆ'। ਭਾਵ :–ਪਹਿਲੀ ਭੂਮਿਕਾ ਵਾਲੇ ਤੋਂ ਦੂਜੀ ਭੂਮਿਕਾ ਵਾਲਾ, ਦੂਜੀ
ਵਾਲੇ ਤੋਂ ਤੀਜੀ ਭੂਮਕਾ ਵਾਲਾ, ਤੀਜੀ ਤੋਂ ਚੌਥੀ ਵਾਲਾ, ਚਉਥੀ ਤੋਂ ਪੰਜਵੀਂ
ਵਾਲਾ, ਪੰਜਵੀਂ ਤੋਂ ਛੇਵੀਂ ਵਾਲਾ, ਛੇਵੀਂ ਤੋਂ ਸੱਤਵੀਂ ਵਾਲਾ, ਤੁਰੀਆ ਪਦ
ਵਿੱਚ ਇਸਥਿਤ ਹੋਣ ਵਾਲਾ। ਇਉਂ ਇੱਕ ਤੋਂ ਇੱਕ ਸਿਆਣਾ ਹੈ ਉਹਨਾਂ ਦਾ
ਸਰੂਪ ਦੇ ਵਿਚ ਗਾੜ੍ਹਾ ਟਿਕਾ ਹੈ।



ਪ੍ਰਸ਼ਨ :–ਆਪ ਭੀ ਓਸ ਸਰੂਪ ਦਾ ਕਥਨ ਕਰੋ ?

ਉੱਤਰ :–(ਵਡਾ ਸਾਹਿਬੁ ਵਡੀ ਨਾਈ) ਉਹ (ਵਡਾ) ਤ੍ਰੈਈ ਕਾਲ ਅਬਾਧ ਰੂਪ ਹੈ ਅਤੇ ਮਾਇਆ ਬ੍ਰਿਤੀ ਦੁਆਰਾ ਸਭ ਦਾ (ਸਾਹਿਬੁ) ਮਾਲਕ ਹੈ। ਉਸਦੀ ਵੱਡੀ(ਨਾਈ) ਮਹਿਮਾਂ ਹੈ। ਵਾ ਉਸਦੀ ਸਤਿਨਾਮੁ ਰੂਪੀ (ਨਾਈ) ਆਵਾਜ਼ ਵੀ ਵੱਡੀ ਹੈ।

(ਕੀਤਾ ਜਾ ਕਾ ਹੋਵੈ) ਜਿਸਦਾ ਕੀਤਾ ਹੋਇਆ ਸਾਰਾ ਸੰਸਾਰ ਹੋ ਰਿਹਾ ਹੈ।

(ਨਾਨਕ ਜੇ ਕੋ ਆਪੌ ਜਾਣੈ) ਹੇ ਸਿੱਖ ! ਜੇ ਕਰਕੇ ਆਪਣਾ ਆਪ ਰੂਪ ਕਰਕੇ ਕੋਈ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਲਵੇ।

(ਅਗੈ ਗਇਆ ਨ ਸੋਹੈ) ਫੇਰ ਅੱਗੇ ਪ੍ਰਲੋਕ ਵਿੱਚ ਉਸਦੇ ਪ੍ਰਾਣ ਕਿਸੇ ਦੇਸ਼ ਨੂੰ ਗਵਨ ਨਹੀਂ ਕਰਦੇ ਅਤੇ ਨਾ ਉਹ ਦੁਨੀਆਂ ਵਿੱਚ ਜਨਮ ਧਾਰਦਾ ਹੈ। (ਸੋ+ਹੈ) 'ਹੈ' ਜੋ ਸੱਤ ਚਿੱਤ ਅਨੰਦ ਸਰੂਪ (ਸੋ) ਉਹ ਉਲਟ ਕੇ ਉਸਦਾ ਸਰੂਪ ਹੀ ਹੋ ਜਾਂਦਾ ਹੈ। ਇਹ ਸਿੱਖ ਮੁਖ ਦੁਆਰਾ ਪ੍ਰਸ਼ਨ ਕਰਨ ਤੋਂ ਸਤਿਗੁਰੂ ਸਾਹਿਬ ਜੀ ਨੇ ਉਪਦੇਸ਼ ਇੱਕੀਵੀਂ ਪਉੜੀ ਵਿਚ ਕਥਨ ਕੀਤਾ ਹੈ।

## ਬਾਈਵੀਂ ਪਉੜੀ ਪ੍ਰਾਰੰਭ

**ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ, ਧਾਤੁ ॥**
**ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥**
**ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥**

**ਅਰਥ ੧–ਪ੍ਰਸ਼ਨ :**–ਸਿੱਧਾਂ ਨੇ ਪੁਛਿਆ ਕਿ ਹੇ ਸਤਿਗੁਰੂ ਜੀਉ ! ਕਈ ਤਿੰਨ ਹੀ ਲੋਕ ਕਹਿੰਦੇ ਹਨ ਅਤੇ ਕੁਰਾਨ ਸ਼ਰੀਫ਼ ਵਿਚ ਚੌਦਾਂ ਹੀ ਤਬਕ ਦੱਸੇ ਹਨ। ਆਪ ਜੀ ਕ੍ਰਿਪਾ ਕਰਕੇ ਦਸੋ ਕਿੰਨੇ ਕੁ ਹਨ ? ਤਾਂ ਸਤਿਗੁਰੂ ਜੀ ਨੇ ਕਿਹਾ ਹੇ ਸਿੱਧੋ ! ਉਹ ਪ੍ਰਮੇਸਰ ਦੀ ਅਗਮ ਅਪਾਰ ਗਤੀ ਹੈ।

ਵਰਨਣ ਕਰਕੇ ਦੱਸੀਏ ? ਉਹ ਭੇਦ ਵਾਦੀ ਹਨ ਆਤਮਾ ਨੂੰ ਇੱਕ ਦੇਸੀ ਸਮਝਣ
ਵਾਲੇ ਹਨ । ਉਹ ਇਉਂ ਨਹੀਂ ਜਾਣਦੇ ਸੁੱਤਾ ਪਿਆ ਆਦਮੀ ਜਦੋਂ ਉਠਦਾ ਹੈ
ਉਸਨੂੰ ਪੁੱਛੀਏ ਕਿ ਅੱਜ ਦੱਸ ਕਿਵੇਂ ਸੁੱਤਾ ਹੈਂ ? ਤਾਂ ਕਹਿੰਦਾ ਹੈ ਮੈਂ ਏਹੁ ਜਿਹਾ
ਸੁੱਤਾ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ । ਮੈਨੂੰ ਸੁਰਤ ਹੀ ਨਹੀਂ ਰਹੀ ਕਿਥੇ
ਪਿਆ ਹਾਂ। ਜਿਹੜਾ ਸੁਪਨਾ ਨਾ ਆਉਣ ਨੂੰ ਦੱਸਦਾ ਹੈ ਉਹ ਕੋਈ ਹੈ ਕਿ ਨਹੀਂ ?
ਉਹ ਹੈ ਆਤਮਾ । ਜਿਹੜਾ ਕਹਿੰਦਾ ਹੈ ਅੱਜ ਮੈਂ ਐਸਾ ਅਰਾਮ ਦੇ ਨਾਲ ਸੁੱਤਾ
ਹੋਇਆ ਸੀ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਸੀ ਐਨਾ ਸੁੱਖ ਸੀ। ਜਿਹੜਾ
ਉਸ ਸੁੱਖ ਨੂੰ ਸੌਂ ਕੇ ਭੀ ਅਨੁਭਵ ਕਰਦਾ ਹੈ ਉਹੀ ਆਤਮਾ ਚੇਤਨ ਰੂਪ ਹੈ । ਏਸ
ਕਰਕੇ ਨਿਆਇਕਾਂ ਦੇ ਮੱਤ ਅਨੁਸਾਰ ਆਤਮਾਂ ਵਿੱਚ ਗਿਆਨ ਗੁਣ ਕਰਕੇ
ਕਿਵੇਂ ਵਰਨਣ ਕਰੀਏ ? ਇਉਂ ਨਹੀਂ ਕੀਤਾ ਜਾ ਸਕਦਾ ।
ਸ਼ੰਕਾ :–ਫੇਰ ਜੀ ! ਗਿਆਨ ਸਰੂਪ ਕਰਕੇ ਕਥਨ ਕਰੋ ? ਤਾਂ ਕਹਿੰਦੇ
ਸ਼ਕਤੀ ਬ੍ਰਿਤੀ ਕਰਕੇ ਕਹੀਏ ਜਾਂ ਲੱਖਣਾਂ ਬ੍ਰਿਤੀ ਕਰਕੇ ? ਸਿੱਖ ਕਹਿਣ ਲੱਗਾ
ਜੀ ! ਸ਼ਕਤੀ ਬ੍ਰਿਤੀ ਕਰਕੇ ਹੀ ਕਹੋ ?

ਗੁਰ ਉੱਤਰ :–(ਕਿਵ ਜਾਣਾ) ਸ਼ਕਤੀ ਬ੍ਰਿਤੀ ਕਰਕੇ ਤੂੰ ਕਿਵੇਂ ਜਾਣੇਂਗਾ ?
ਕਿਉਂਕਿ ਸ਼ਕਤੀ ਬ੍ਰਿਤੀ ਕਰਕੇ ਜੋ ਵਾਚ ਸਰੂਪ ਹੈ, ਖਟ ਗੁਣਾਂ ਸਹਿਤ ਈਸ਼ਰ ਦਾ
ਸਰੂਪ, ਅਤੇ ਖਟ ਵਿਕਾਰਾਂ ਸਹਿਤ ਜੀਵ ਦਾ ਸਰੂਪ ਹੀ ਕਥਨ ਹੋਵੇਗਾ । ਤੂੰ
ਗਿਆਨ ਸਰੂਪ ਨਹੀਂ ਜਾਣ ਸਕੇਂਗਾ । ਸ਼ਕਤੀ ਬ੍ਰਿਤੀ ਨਾਮ ਤੇ ਰੂਪ ਵਾਲੀਆਂ
ਚੀਜ਼ਾਂ ਦਾ ਹੀ ਕਥਨ ਕਰ ਸਕਦੀ ਹੈ। ਜੋ ਨਾਮ ਤੇ ਰੂਪ ਤੋਂ ਬਿਨਾਂ ਹੈ ਉਸਦਾ
ਕਥਨ ਨਹੀਂ ਕਰ ਸਕਦੀ।

ਪ੍ਰਸ਼ਨ :–ਫੇਰ ਹੇ ਸਤਿਗੁਰੂ ਜੀ ! ਲੱਖਣਾ ਬ੍ਰਿਤੀ ਦੁਆਰਾ ਹੀ ਕਥਨ ਕਰੋ ?
ਗੁਰ ਉੱਤਰ :–(ਨਾਨਕ ਆਖਣਿ ਸਭੁ ਕੋ ਆਖੈ) ਸਤਿਗੁਰੂ ਨਾਨਕ ਦੇਵ
ਸਾਹਿਬ ਜੀ ਕਹਿੰਦੇ ਹਨ (ਆਖਣਿ) ਜੋ ਆਖਣੇ ਜੋਗ ਪ੍ਰਮੇਸ਼ਰ ਹੈ, ਉਸਨੂੰ ਸਭ
ਕੋਈ, ਜਿਹੜੇ ਬ੍ਰਹਮ ਬੇਤੇ ਹਨ, ਉਹ ਲੱਖਣਾਂ ਬ੍ਰਿਤੀ ਦੁਆਰਾ ਆਖਦੇ ਹਨ।
(ਇਕਦੂ ਇਕ ਸਿਆਣਾ) ਇਕ ਤੋਂ ਇੱਕ ਸਿਆਣਾ ਹੋ ਕੇ । 'ਇਕਦੂ ਇਕਿ
ਚੜੰਦੀਆ' । ਭਾਵ :–ਪਹਿਲੀ ਭੂਮਿਕਾ ਵਾਲੇ ਤੋਂ ਦੂਜੀ ਭੂਮਿਕਾ ਵਾਲਾ, ਦੂਜੀ
ਵਾਲੇ ਤੋਂ ਤੀਜੀ ਭੂਮਕਾ ਵਾਲਾ, ਤੀਜੀ ਤੋਂ ਚੌਥੀ ਵਾਲਾ, ਚਉਥੀ ਤੋਂ ਪੰਜਵੀਂ
ਵਾਲਾ, ਪੰਜਵੀਂ ਤੋਂ ਛੇਵੀਂ ਵਾਲਾ, ਛੇਵੀਂ ਤੋਂ ਸੱਤਵੀਂ ਵਾਲਾ, ਤੁਰੀਆ ਪਦ
ਵਿੱਚ ਇਸਥਿਤ ਹੋਣ ਵਾਲਾ । ਇਉਂ ਇੱਕ ਤੋਂ ਇੱਕ ਸਿਆਣਾ ਹੈ ਉਹਨਾਂ ਦਾ
ਸਰੂਪ ਦੇ ਵਿਚ ਗਾੜ੍ਹਾ ਟਿਕਾ ਹੈ ।



ਪ੍ਰਸ਼ਨ :–ਆਪ ਭੀ ਓਸ ਸਰੂਪ ਦਾ ਕਥਨ ਕਰੋ ?

ਉੱਤਰ :–(ਵਡਾ ਸਾਹਿਬੁ ਵਡੀ ਨਾਈ) ਉਹ (ਵਡਾ) ਤ੍ਰੈਈ ਕਾਲ ਅਬਾਧ ਰੂਪ ਹੈ ਅਤੇ ਮਾਇਆ ਬ੍ਰਿਤੀ ਦੁਆਰਾ ਸਭ ਦਾ (ਸਾਹਿਬੁ) ਮਾਲਕ ਹੈ। ਉਸਦੀ ਵੱਡੀ(ਨਾਈ) ਮਹਿਮਾਂ ਹੈ । ਵਾ ਉਸਦੀ ਸਤਿਨਾਮੁ ਰੂਪੀ (ਨਾਈ) ਆਵਾਜ਼ ਵੀ ਵੱਡੀ ਹੈ ।

(ਕੀਤਾ ਜਾ ਕਾ ਹੋਵੈ) ਜਿਸਦਾ ਕੀਤਾ ਹੋਇਆ ਸਾਰਾ ਸੰਸਾਰ ਹੋ ਰਿਹਾ ਹੈ ।

(ਨਾਨਕ ਜੇ ਕੋ ਆਪੌ ਜਾਣੈ) ਹੇ ਸਿੱਖ ! ਜੇ ਕਰਕੇ ਆਪਣਾ ਆਪ ਰੂਪ ਕਰਕੇ ਕੋਈ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਲਵੇ ।

(ਅਗੈ ਗਇਆ ਨ ਸੋਹੈ) ਫੇਰ ਅੱਗੇ ਪ੍ਰਲੋਕ ਵਿੱਚ ਉਸਦੇ ਪ੍ਰਾਣ ਕਿਸੇ ਦੇਸ਼ ਨੂੰ ਗਵਨ ਨਹੀਂ ਕਰਦੇ ਅਤੇ ਨਾ ਉਹ ਦੁਨੀਆਂ ਵਿੱਚ ਜਨਮ ਧਾਰਦਾ ਹੈ। (ਸੋ+ਹੈ) 'ਹੈ' ਜੋ ਸੱਤ ਚਿੱਤ ਅਨੰਦ ਸਰੂਪ (ਸੋ) ਉਹ ਉਲਟ ਕੇ ਉਸਦਾ ਸਰੂਪ ਹੀ ਹੋ ਜਾਂਦਾ ਹੈ । ਇਹ ਸਿੱਖ ਮੁਖ ਦੁਆਰਾ ਪ੍ਰਸ਼ਨ ਕਰਨ ਤੋਂ ਸਤਿਗੁਰੂ ਸਾਹਿਬ ਜੀ ਨੇ ਉਪਦੇਸ਼ ਇੱਕੀਵੀਂ ਪਉੜੀ ਵਿਚ ਕਥਨ ਕੀਤਾ ਹੈ।

## ਬਾਈਵੀਂ ਪਉੜੀ ਪ੍ਰਾਰੰਭ

**ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ, ਧਾਤੁ॥**
**ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥**
**ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥**

**ਅਰਥ ੧–ਪ੍ਰਸ਼ਨ :–**ਸਿੱਧਾਂ ਨੇ ਪੁਛਿਆ ਕਿ ਹੇ ਸਤਿਗੁਰੂ ਜੀਉ ! ਕਈ ਤਿੰਨ ਹੀ ਲੋਕ ਕਹਿੰਦੇ ਹਨ ਅਤੇ ਕੁਰਾਨ ਸ਼ਰੀਫ਼ ਵਿਚ ਚੌਦਾਂ ਹੀ ਤਬਕ ਦੱਸੇ ਹਨ। ਆਪ ਜੀ ਕ੍ਰਿਪਾ ਕਰਕੇ ਦਸੋ ਕਿੰਨੇ ਕੁ ਹਨ ? ਤਾਂ ਸਤਿਗੁਰੂ ਜੀ ਨੇ ਕਿਹਾ ਹੇ ਸਿੱਧੋ ! ਉਹ ਪ੍ਰਮੇਸਰ ਦੀ ਅਗਮ ਅਪਾਰ ਗਤੀ ਹੈ।

ਵਰਨਣ ਕਰਕੇ ਦੱਸੀਏ ? ਉਹ ਭੇਦ ਵਾਦੀ ਹਨ ਆਤਮਾ ਨੂੰ ਇੱਕ ਦੇਸੀ ਸਮਝਣ ਵਾਲੇ ਹਨ। ਉਹ ਇਉਂ ਨਹੀਂ ਜਾਣਦੇ ਸੁੱਤਾ ਪਿਆ ਆਦਮੀ ਜਦੋਂ ਉਠਦਾ ਹੈ ਉਸਨੂੰ ਪੁੱਛੀਏ ਕਿ ਅੱਜ ਦੱਸ ਕਿਵੇਂ ਸੁੱਤਾ ਹੈਂ ? ਤਾਂ ਕਹਿੰਦਾ ਹੈ ਮੈਂ ਏਹੁ ਜਿਹਾ ਸੁੱਤਾ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ। ਮੈਨੂੰ ਸੁਰਤ ਹੀ ਨਹੀਂ ਰਹੀ ਕਿਥੇ ਪਿਆ ਹਾਂ। ਜਿਹੜਾ ਸੁਪਨਾ ਨਾ ਆਉਣ ਨੂੰ ਦੱਸਦਾ ਹੈ ਉਹ ਕੋਈ ਹੈ ਕਿ ਨਹੀਂ ? ਉਹ ਹੈ ਆਤਮਾ। ਜਿਹੜਾ ਕਹਿੰਦਾ ਹੈ ਅੱਜ ਮੈਂ ਐਸਾ ਅਰਾਮ ਦੇ ਨਾਲ ਸੁੱਤਾ ਹੋਇਆ ਸੀ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਸੀ ਐਨਾ ਸੁੱਖ ਸੀ। ਜਿਹੜਾ ਉਸ ਸੁੱਖ ਨੂੰ ਸੌਂ ਕੇ ਭੀ ਅਨੁਭਵ ਕਰਦਾ ਹੈ ਉਹੀ ਆਤਮਾ ਚੇਤਨ ਰੂਪ ਹੈ। ਏਸ ਕਰਕੇ ਨਿਆਇਕਾਂ ਦੇ ਮੱਤ ਅਨੁਸਾਰ ਆਤਮਾਂ ਵਿੱਚ ਗਿਆਨ ਗੁਣ ਕਰਕੇ ਕਿਵੇਂ ਵਰਨਣ ਕਰੀਏ ? ਇਉਂ ਨਹੀਂ ਕੀਤਾ ਜਾ ਸਕਦਾ।

ਸ਼ੰਕਾ :–ਫੇਰ ਜੀ ! ਗਿਆਨ ਸਰੂਪ ਕਰਕੇ ਕਥਨ ਕਰੋ ? ਤਾਂ ਕਹਿੰਦੇ ਸ਼ਕਤੀ ਬ੍ਰਿਤੀ ਕਰਕੇ ਕਹੀਏ ਜਾਂ ਲੱਖਣਾਂ ਬ੍ਰਿਤੀ ਕਰਕੇ ? ਸਿੱਖ ਕਹਿਣ ਲੱਗਾ ਜੀ ! ਸ਼ਕਤੀ ਬ੍ਰਿਤੀ ਕਰਕੇ ਹੀ ਕਹੋ ?

ਗੁਰ ਉੱਤਰ :–(ਕਿਵ ਜਾਣਾ) ਸ਼ਕਤੀ ਬ੍ਰਿਤੀ ਕਰਕੇ ਤੂੰ ਕਿਵੇਂ ਜਾਣੇਂਗਾ ? ਕਿਉਂਕਿ ਸ਼ਕਤੀ ਬ੍ਰਿਤੀ ਕਰਕੇ ਜੋ ਵਾਚ ਸਰੂਪ ਹੈ, ਖਟ ਗੁਣਾਂ ਸਹਿਤ ਈਸ਼ਰ ਦਾ ਸਰੂਪ, ਅਤੇ ਖਟ ਵਿਕਾਰਾਂ ਸਹਿਤ ਜੀਵ ਦਾ ਸਰੂਪ ਹੀ ਕਥਨ ਹੋਵੇਗਾ। ਤੂੰ ਗਿਆਨ ਸਰੂਪ ਨਹੀਂ ਜਾਣ ਸਕੇਂਗਾ। ਸ਼ਕਤੀ ਬ੍ਰਿਤੀ ਨਾਮ ਤੇ ਰੂਪ ਵਾਲੀਆਂ ਚੀਜ਼ਾਂ ਦਾ ਹੀ ਕਥਨ ਕਰ ਸਕਦੀ ਹੈ। ਜੋ ਨਾਮ ਤੇ ਰੂਪ ਤੋਂ ਬਿਨਾਂ ਹੈ ਉਸਦਾ ਕਥਨ ਨਹੀਂ ਕਰ ਸਕਦੀ।

ਪ੍ਰਸ਼ਨ :–ਫੇਰ ਹੇ ਸਤਿਗੁਰੂ ਜੀ ! ਲੱਖਣਾ ਬ੍ਰਿਤੀ ਦੁਆਰਾ ਹੀ ਕਥਨ ਕਰੋ ?

ਗੁਰ ਉੱਤਰ :–(ਨਾਨਕ ਆਖਣਿ ਸਭੁ ਕੋ ਆਖੈ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ (ਆਖਣਿ) ਜੋ ਆਖਣੇ ਜੋਗ ਪ੍ਰਮੇਸ਼ਰ ਹੈ, ਉਸਨੂੰ ਸਭ ਕੋਈ, ਜਿਹੜੇ ਬ੍ਰਹਮ ਬੇਤੇ ਹਨ, ਉਹ ਲੱਖਣਾਂ ਬ੍ਰਿਤੀ ਦੁਆਰਾ ਆਖਦੇ ਹਨ।

(ਇਕਦੂ ਇਕ ਸਿਆਣਾ) ਇਕ ਤੋਂ ਇੱਕ ਸਿਆਣਾ ਹੋ ਕੇ। 'ਇਕਦੂ ਇਕਿ ਚੜੰਦੀਆ'। ਭਾਵ :–ਪਹਿਲੀ ਭੂਮਿਕਾ ਵਾਲੇ ਤੋਂ ਦੂਜੀ ਭੂਮਿਕਾ ਵਾਲਾ, ਦੂਜੀ ਵਾਲੇ ਤੋਂ ਤੀਜੀ ਭੂਮਕਾ ਵਾਲਾ, ਤੀਜੀ ਤੋਂ ਚੌਥੀ ਵਾਲਾ, ਚਉਥੀ ਤੋਂ ਪੰਜਵੀਂ ਵਾਲਾ, ਪੰਜਵੀਂ ਤੋਂ ਛੇਵੀਂ ਵਾਲਾ, ਛੇਵੀਂ ਤੋਂ ਸੱਤਵੀਂ ਵਾਲਾ, ਤੁਰੀਆ ਪਦ ਵਿੱਚ ਇਸਥਿਤ ਹੋਣ ਵਾਲਾ। ਇਉਂ ਇੱਕ ਤੋਂ ਇੱਕ ਸਿਆਣਾ ਹੈ ਉਹਨਾਂ ਦਾ ਸਰੂਪ ਦੇ ਵਿਚ ਗਾੜ੍ਹਾ ਟਿਕਾ ਹੈ।



ਪ੍ਰਸ਼ਨ :–ਆਪ ਭੀ ਓਸ ਸਰੂਪ ਦਾ ਕਥਨ ਕਰੋ ?

ਉੱਤਰ :–(ਵਡਾ ਸਾਹਿਬੁ ਵਡੀ ਨਾਈ) ਉਹ (ਵਡਾ) ਤ੍ਰੈਈ ਕਾਲ ਅਬਾਧ ਰੂਪ ਹੈ ਅਤੇ ਮਾਇਆ ਬ੍ਰਿਤੀ ਦੁਆਰਾ ਸਭ ਦਾ (ਸਾਹਿਬੁ) ਮਾਲਕ ਹੈ। ਉਸਦੀ ਵੱਡੀ(ਨਾਈ) ਮਹਿਮਾਂ ਹੈ। ਵਾ ਉਸਦੀ ਸਤਿਨਾਮੁ ਰੂਪੀ (ਨਾਈ) ਆਵਾਜ਼ ਵੀ ਵੱਡੀ ਹੈ।

(ਕੀਤਾ ਜਾ ਕਾ ਹੋਵੈ) ਜਿਸਦਾ ਕੀਤਾ ਹੋਇਆ ਸਾਰਾ ਸੰਸਾਰ ਹੋ ਰਿਹਾ ਹੈ।

(ਨਾਨਕ ਜੇ ਕੋ ਆਪੌ ਜਾਣੈ) ਹੇ ਸਿੱਖ ! ਜੇ ਕਰਕੇ ਆਪਣਾ ਆਪ ਰੂਪ ਕਰਕੇ ਕੋਈ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਲਵੇ।

(ਅਗੈ ਗਇਆ ਨ ਸੋਹੈ) ਫੇਰ ਅੱਗੇ ਪ੍ਰਲੋਕ ਵਿੱਚ ਉਸਦੇ ਪ੍ਰਾਣ ਕਿਸੇ ਦੇਸ਼ ਨੂੰ ਗਵਨ ਨਹੀਂ ਕਰਦੇ ਅਤੇ ਨਾ ਉਹ ਦੁਨੀਆਂ ਵਿੱਚ ਜਨਮ ਧਾਰਦਾ ਹੈ। (ਸੋ+ਹੈ) 'ਹੈ' ਜੋ ਸੱਤ ਚਿੱਤ ਅਨੰਦ ਸਰੂਪ (ਸੋ) ਉਹ ਉਲਟ ਕੇ ਉਸਦਾ ਸਰੂਪ ਹੀ ਹੋ ਜਾਂਦਾ ਹੈ। ਇਹ ਸਿੱਖ ਮੁਖ ਦੁਆਰਾ ਪ੍ਰਸ਼ਨ ਕਰਨ ਤੋਂ ਸਤਿਗੁਰੂ ਸਾਹਿਬ ਜੀ ਨੇ ਉਪਦੇਸ਼ ਇੱਕੀਵੀਂ ਪਉੜੀ ਵਿਚ ਕਥਨ ਕੀਤਾ ਹੈ।

## ਬਾਈਵੀਂ ਪਉੜੀ ਪ੍ਰਾਰੰਭ

ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ, ਧਾਤੁ ॥
ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥

**ਅਰਥ ੧–ਪ੍ਰਸ਼ਨ :**–ਸਿੱਧਾਂ ਨੇ ਪੁਛਿਆ ਕਿ ਹੇ ਸਤਿਗੁਰੂ ਜੀਉ ! ਕਈ ਤਿੰਨ ਹੀ ਲੋਕ ਕਹਿੰਦੇ ਹਨ ਅਤੇ ਕੁਰਾਨ ਸ਼ਰੀਫ ਵਿਚ ਚੋਦਾਂ ਹੀ ਤਬਕ ਦੱਸੇ ਹਨ। ਆਪ ਜੀ ਕ੍ਰਿਪਾ ਕਰਕੇ ਦਸੋ ਕਿੰਨੇ ਕੁ ਹਨ ? ਤਾਂ ਸਤਿਗੁਰੂ ਜੀ ਨੇ ਕਿਹਾ ਹੇ ਸਿੱਧੋ ! ਉਹ ਪ੍ਰਮੇਸਰ ਦੀ ਅਗਮ ਅਪਾਰ ਗਤੀ ਹੈ।

**ਪਾਤਾਲ ਪਾਤਾਲ ਲਖ; :**—ਪਾਤਾਲਾਂ ਦੇ ਥਲੇ ਲੱਖਾਂ ਹੀ ਪਾਤਾਲ ਹਨ ਅਤੇ **ਆਗਾਸਾ ਆਗਾਸ :**—ਅਕਾਸਾਂ ਉਪਰ ਲੱਖਾਂ ਹੀ, ਭਾਵ ਬੇਅੰਤ ਹੀ ਆਕਾਸ ਹਨ ਜੋ ਪ੍ਰਮੇਸਰ ਦੇ ਰਚੇ ਹੋਏ ਹਨ। ਲਖ ਅੱਖਰ ਦੇਹਲੀ ਦੀਪਕ ਹੈ ਪਾਤਾਲਾ ਤੇ ਆਕਾਸਾਂ ਦੋਹਾਂ ਨਾਲ ਲੈਣਾ। ਅਥਵਾ ਬੀਪਸਾ ਅਲੰਕਾਰ ਹੈ। ਲੱਖ ਕਹਿਣਾ ਭੀ ਗਿਣਤੀ ਹੈ ਉਹ ਬੇਅੰਤ ਹੈ।

**ਓੜਕ ਓੜਕ ਭਾਲਿ ਥਕੇ. ਵੇਦ ਕਹਨਿ ਇਕ ਵਾਤ :—** ਪਤਾਲਾਂ ਤੇ ਅਕਾਸਾਂ ਦਾ (ਭਾਲਿ) ਭਾਲਦੇ, ਲਭਦੇ (ਓੜਕ) ਅਖੀਰ ਅੰਤ ਸਿਰਾ ਨੂੰ ਸਭ ਥੱਕ ਗਏ, ਹੈਰ ਗਏ ਭਾਵ ਅੰਤ ਨਹੀਂ ਪਾ ਸਕੇ। ਹੋਏ (ਓੜਕ) ਅੰਤ ਨੂੰ ਸਭ ਥੱਕ ਗਏ, ਅਕਾਸੀ ਜੀਵਾਂ ਦਾ ਵੀ (ਓੜਕ) ਅੰਤ ਪਤਾਲੀ ਜੀਵਾਂ ਦਾ (ਓੜਕ) ਅਖੀਰ ਤੇ ਚਾਰੇ ਵੇਦ ਵੀਚਾਰਨ ਵਾਲੇ ਵੀ, ਅਖੀਰ ਥਕ ਕੇ ਨਹੀਂ ਹੈ। ਖੋਜਣ ਵਾਲੇ ਤੇ ਚਾਰੇ ਵੇਦ ਕਹਿੰਦੇ ਹਨ ਬੇਅੰਤ ਬੇਅੰਤ ਦੀ। (ਇਕ ਵਾਤ) ਮੂਹੋ ਇਕੋ ਹੀ ਗਲ ਕਹਿੰਦੇ ਹਨ ਬੇਅੰਤ ਬੇਅੰਤ ਦੀ। 'ਨੇਤ ਨੇਤ ਕਥੰਤਿ ਬੇਦਾ' ਪਰ ਅੰਤ ਨਹੀਂ ਪਾ ਸਕਦੇ ਉਹ ਪਰਮੇਸਰ ਬੇਅੰਤ ਹੈ॥

## ਸਾਖੀ ਦਸਤਗੀਰ ਪੀਰ ਦੀ

'ਫਿਰਿ ਬਾਬਾ ਗਇਆ ਬਗਦਾਦ ਨੋ ਬਾਹਰਿ ਜਾਇ ਕੀਆ ਅਸਥਾਨਾ। ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ। ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ। ਸੁੰਨਿ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ॥ ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ। ਪੁਛਿਆ ਫਿਰਿ ਕੈ ਦਸਤਗੀਰ ਕਉਣ ਫਕੀਰੁ ਕਿਸਕਾ ਘਰਿਹਾਨਾ? ਨਾਨਕ ਕਲਿ ਵਿਚਿ ਆਇਆ ਰਬੁ ਫਕੀਰ ਇਕੋ ਪਹਿਚਾਨਾ। ਧਰਤਿ ਆਕਾਸ ਚਹੂਦਿਸ ਜਾਨਾ'॥੩੫॥ (ਵਾਰ ੧)

ਫੇਰ ਜਿਸ ਵੇਲੇ ਬਾਬਾ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਬਗਦਾਦ ਵਿਚ ਗਏ ਤੇ ਬਾਹਰ ਜਾ ਕੇ ਡੇਰਾ ਕੀਤਾ ਉਸ ਵੇਲੇ ਸਤਾਈਵਾਂ ਦਸਤਗੀਰ ਨਾਮੇ ਪੀਰ ਸੀ। ਉਥੇ ਜਿਹੜਾ ਗੱਦੀ ਤੇ ਬਹਿੰਦਾ ਉਸ ਦਾ ਨਾਮ ਦਸਤਗੀਰ ਪੀਰ ਹੀ ਪੈ ਜਾਂਦਾ ਸੀ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸਤਿਗੁਰੂ ਜੀ ਸ੍ਰੀ ਜਪੁਜੀ ਸਾਹਿਬ ਦਾ ਪਾਠ, ਆਪੇ ਵਿਚ ਲੀਨ ਹੋ ਕੇ ਮਧੁਰੀ ਧੁਨੀ ਨਾਲ ਕਰ ਰਹੇ ਸਨ। ਉਸ ਦਸਤਗੀਰ ਪੀਰ ਦਾ ਇਕ ਚੇਲਾ ਬਾਹਰ ਆਇਆ। ਉਸ ਨੇ ਜਦੋਂ ਸਤਿਗੁਰੂ ਜੀ ਦੀ ਅੰਮ੍ਰਿਤ ਭਰੀ ਰਸਨਾ ਤੋਂ ਜਪੁਜੀ ਸਾਹਿਬ ਦਾ ਪਾਠ ਸੁਣਿਆ ਤਾਂ ਮਨ



ਸੁਤੇ ਹੀ ਇਕਾਗਰ ਹੋ ਕੇ ਪ੍ਰੇਮ ਵਿਚ ਲੀਣ ਹੋ ਗਿਆ। ਜਦੋਂ 'ਪਾਤਾਲਾ ਪਾਤਾਲ ਲਖ, ਆਗਾਸਾ ਆਗਾਸ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥' ਇਹ ਸੁਣਿਆਂ ਤਾਂ ਹੈਰਾਨ ਜਿਹਾ ਹੋ ਕੇ ਵੀਚਾਰਨ ਲੱਗਾ ਕਿ ਕੁਰਾਣ ਸ਼ਰੀਫ ਵਿਚ ਤਾਂ ਚੌਦਾਂ ਤਬਕ ਹੀ ਮੁਹੰਮਦ ਜੀ ਨੇ ਲਿਖੇ ਹਨ ਤੇ ਇਨ੍ਹਾਂ ਨੇ ਲੱਖਾਂ ਹੀ ਪਾਤਾਲ ਤੇ ਅਕਾਸ ਕਥਨ ਕੀਤੇ ਹਨ। ਇਹ ਕੀ ਕਾਰਨ ਹੈ? ਪਰ ਫਿਰ ਅਗੇ ਸਤਿਗੁਰੂ ਜੀ ਸਾਰਾ ਪਾਠ ਕਰਕੇ, ਭੋਗ ਪਾ ਕੇ, ਫੇਰ ਸੁੰਦਰ ਰਬਾਬ ਵਜਾ ਕੇ ਧੁਰ ਕੀ ਬਾਣੀ ਦਾ 'ਕੀਰਤਨ ਨਿਰਮੋਲਕ ਹੀਰਾ', ਐਸੀ ਮਿਠੀ ਸੁਰ ਨਾਲ ਗਾਇਆ, ਜਿਸਨੂੰ ਸੁਣ ਕੇ ਬ੍ਰਿਛਾਂ ਵਿਚੋਂ ਰਸ ਚੋਣ ਲਗਾ, ਦੇਵਤੇ ਅੰਮ੍ਰਿਤ ਵਰਸਾਉਣ ਲਗੇ, ਵਿਰੋਧੀ ਪਸ਼ੂ ਇਕੱਠੇ ਹੋ ਕੇ ਬੈਠੇ, ਅਕਾਸ਼ ਵਿਚ ਉਡਦੇ ਪੰਛੀ ਆ ਕੇ ਸੁਣਨ ਲਗੇ। ਪੀਰ ਦੇ ਮੁਰੀਦ ਨੇ ਸੁਣ ਕੇ ਅਸਚਰਜ ਹੋ ਕੇ, ਜਾ ਕੇ ਆਪਣੇ ਪੀਰ ਪਾਸ ਦੱਸਿਆ ਕਿ ਇਥੇ ਬਗਦਾਦ ਦੇ ਅੰਦਰ ਜਿਥੇ ਤੁਰਕਾਂ ਦਾ ਗੜ੍ਹ ਹੈ ਇਕ ਫਕੀਰ ਆਇਆ ਹੈ, ਉਹ ਕੁਰਾਣ ਸ਼ਰੀਫ ਦੇ ਉਲਟ ਕੁਫਰ ਬੋਲਦਾ ਹੈ, ਉਸ ਨੇ ਆਪਣੀ ਕਲਾਮ ਵਿਚ ਕਿਹਾ ਹੈ ਪਤਾਲਾਂ ਹੇਠਾਂ ਲੱਖਾਂ ਪਤਾਲ ਹਨ ਅਤੇ ਅਕਾਸਾਂ ਦੇ ਉਤੇ ਲੱਖਾਂ ਅਕਾਸ ਹਨ ਪਰ ਫਿਰ ਭੀ ਓੜਕ ਨਹੀਂ ਆਉਂਦਾ ਤੇ ਆਪ ਜੀ ਨੇ ਚੌਦਾਂ ਤਬਕ ਹੀ ਦੱਸੇ ਹਨ। ਫਿਰ ਦੂਜੀ ਗਲ ਇਹ ਕਿ (ਸਰੋਦ) ਸਾਜ ਵਜਾ ਕੇ ਰਾਗ ਗੌਣਾ, ਜੋ ਮਨ ਨੂੰ ਚੰਚਲ ਕਰਨ ਵਾਲਾ ਜਾਣ ਕੇ, ਤੁਸੀਂ ਬੰਦ ਕੀਤਾ ਹੈ, ਉਸ ਫਕੀਰ ਨੇ ਇਹ ਨਿਯਮ ਵੀ ਤੋੜ ਦਿਤਾ ਹੈ ਤੇ ਰਾਗ ਸਾਜ ਦੇ ਨਾਲ ਗਾ ਰਹੇ ਹਨ। ਮੈਨੂੰ (ਗੁਸਲ) ਇਸ਼ਨਾਨ ਕਰਨ ਗਏ ਨੂੰ ਤਾਹੀਏ ਦੇਰ ਲਗ ਗਈ ਹੈ। ਮੈਂ ਇਹ ਆਪ ਕੰਨੀ ਸੁਣਕੇ ਆਇਆ ਹਾਂ।

ਇਹ ਸੁਣ ਕੇ ਪੀਰ ਨੇ ਗੁਸੇ ਵਿਚ ਆਕੇ ਸਾਰੇ ਆਪਣੇ ਲੋਕਾਂ ਨੂੰ ਇਹ ਆਗਿਆ ਦਿੱਤੀ ਕਿ ਇੱਕ ਇੱਕ ਪੱਥਰ ਜਾ ਕੇ ਉਸ ਫਕੀਰ ਨੂੰ ਮਾਰੋ। ਮੁਸਲਮਾਨਾਂ ਅੰਦਰ ਇਹ ਵੀ ਇਕ ਸਜ਼ਾ ਹੁੰਦੀ ਸੀ। ਜਦੋਂ ਹਜ਼ੂਰ ਪਾਸ ਪਹੁੰਚ ਕੇ ਮਾਰਨ ਲਗੇ ਤਾਂ ਉਸ ਵੇਲੇ ਆਪ ਜੀ ਨੇ 'ਸਤਿ ਸ੍ਰੀ ਅਕਾਲ॥ ਗੁਰਬਰ ਅਕਾਲ॥' ਨਿਰੰਕਾਰ ਦਾ ਜੈਕਾਰਾ ਛੱਡਿਆ। ਉਸ ਬਾਬਤ ਭਾਈ ਗੁਰਦਾਸ ਜੀ ਨੇ ਕਿਹਾ ਹੈ 'ਸੁੰਨ ਮੁੰਨਿ ਨਗਰੀ ਭਈ ਦੇਖ ਪੀਰ ਭਇਆ ਹੈਰਾਨਾ॥' ਸਾਰੀ ਨਗਰੀ ਦੇ ਜਿੰਨੇ ਲੋਕ ਸਨ ਸਭ ਦੇ ਸਰੀਰ (ਸੁੰਨ) ਭਾਵ ਜੜ੍ਹ ਹੋ ਗਏ (ਮੁੰਨਿ) ਸਭ ਚੁਪ ਹੋ ਗਏ, ਮੂਰਛਾ ਹੋ ਗਏ। ਨਾ ਹੱਥ ਪੈਰ ਹਿਲਣ ਨਾ ਬੋਲਿਆ ਹੀ ਜਾਏ। ਸਾਰਿਆਂ ਨੇ ਪੱਥਰ ਚੁਕੇ ਹੋਏ ਪਰ ਬਾਹਾਂ ਲਕੜ ਵਾਙੂੰ ਜੜ੍ਹ ਹੋ ਕੇ ਉਤਾਂਹ ਖੜੀਆਂ ਹੀ ਰਹਿ ਗਈਆਂ। ਬੜਾ ਦੁੱਖ ਹੋਇਆ ਕਿਸੇ ਤੋਂ ਵੀ ਸਤਿਗੁਰੂ ਜੀ ਤੇ ਪੱਥਰ

ਨਾ ਮਾਰਿਆ ਗਿਆ। ਉਸ ਵਕਤ ਪੀਰ ਨੇ ਆਪਣੀ ਸ਼ਕਤੀ ਨਾਲ ਸਾਰਾ ਹੇਠਾਂ ਕਰਨੀਆਂ ਚਾਹੀਆਂ ਪਰ ਹੇਠਾਂ ਨ ਕਰ ਸੱਕਿਆ। ਉਸ ਨੇ ਸਮਝ ਲਿਆ ਕਿ ਮਹਾਰਾਜ ਮੇਰੇ ਨਾਲੋਂ ਬਹੁਤ ਵਡੇ ਹਨ। ਹਾਰ ਮੰਨ ਕੇ ਸਤਿਗੁਰੂ ਜੀ ਦੇ ਪਾਸ ਆ ਕੇ ਕਹਿਣ ਲਗਾ ਕਿ 'ਏਥੇ ਵਿਚ ਬਗਦਾਦ ਦੇ ਵਡੀ ਕਰਾਮਾਤ ਦਿਖਲਾਈ॥' ਮਹਾਰਾਜ ਜੀ ਆਪ ਨੇ ਵਡੀ ਸ਼ਕਤੀ ਦਿਖਾਈ ਹੈ। ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ਸਾਡੀ ਗਲਤੀ ਮੁਆਫ ਕਰੋ। ਆਪ ਕ੍ਰਿਪਾ ਦੇ ਸਮੁੰਦਰ ਹੋ, ਕ੍ਰਿਪਾ ਕਰੋ ਕਿ ਇਨ੍ਹਾਂ ਦੀਆਂ ਬਾਹਾਂ ਥੱਲੇ ਹੋ ਜਾਣ। ਤਾਂ ਸਤਿਗੁਰੂ ਜੀ ਨੇ ਕਿਰਪਾ ਕੀਤੀ, ਸਭ ਦੀਆਂ ਬਾਹਾਂ ਥੱਲੇ ਹੋ ਗਈਆਂ, ਤੇ ਫਿਰ ਸਾਰੇ ਮਹਾਰਾਜ ਜੀ ਦੀ ਸ਼ਰਨ ਪਏ ਅਤੇ ਮੁਆਫੀ ਮੰਗੀ। ਫਿਰ ਦਸਤਗੀਰ ਪੀਰ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ਏਥੇ ਸਾਡੇ ਮੁਸਲਮਾਨਾਂ ਦੇ ਇਲਾਕੇ ਵਿਚ ਸਰੋਦ ਵਜੰਤਾ ਬੰਦ ਕੀਤਾ ਹੋਇਆ ਹੈ, ਇਸ ਨੂੰ ਸੁਣ ਕੇ ਵਿਸ਼ੇ ਪੈਦਾ ਹੁੰਦੇ ਹਨ। ਪਰ ਆਪ ਜੀ ਨੇ ਇਥੇ ਆ ਕੇ ਕੀਰਤਨ ਕੀਤਾ ਹੈ। ਤਾਂ ਮਹਾਰਾਜ ਜੀ ਨੇ ਕਿਹਾ ਹੇ ਪੀਰ ਜੀ ਭਾਵੇਂ ਮਿਟੀ ਦਾ ਬਰਤਨ ਹੋਵੇ ਜੇ ਉਸ ਵਿਚ ਜ਼ਹਿਰ ਪੀਤੀ ਜਾਵੇ ਤਾਂ ਮਰਨਾ ਹੀ ਹੈ। ਜੇ ਪਾਤਰ ਵੀ ਸੁਇਨੇ ਦਾ ਹੋਵੇ ਅਤੇ ਉਸ ਨਾਲ ਪੀਤਾ ਵੀ ਅੰਮ੍ਰਿਤ ਜਾਵੇ ਤਾਂ ਦੂਣੀ ਸ਼ੋਭਾ ਹੁੰਦੀ ਹੈ ਤੇ ਅਮਰ ਹੋ ਜਾਈਦਾ ਹੈ। ਇਸ ਪ੍ਰਕਾਰ ਜਿਹੜਾ ਰਾਗ ਹੈ ਇਹ ਤਾਂ ਇਕ ਭਾਂਡਾ ਹੈ, ਜੇ ਇਸ ਵਿਚ ਵਿਸ਼ੇ ਪੈਦਾ ਕਰਨ ਵਾਲੇ ਗੰਦੇ ਗੀਤ ਗਾਏ ਜਾਣ, ਤਾਂ ਇਹ ਜ਼ਹਿਰ ਪੀਣ ਦੀ ਨਿਆਈਂ ਹੈ। ਪਰ ਜੇ ਰਾਗ ਰੂਪੀ ਭਾਂਡੇ ਵਿਚ ਪ੍ਰਮੇਸ਼ਰ ਦੇ ਗੁਣ ਮਹਿਮਾ ਸਿਫਤ ਉਚਾਰਨ ਰੂਪ ਅੰਮ੍ਰਿਤ ਪਾ ਕੇ ਪੀਤਾ ਜਾਵੇ ਯਥਾ :–'ਅੰਮ੍ਰਿਤ ਨਾਮ ਨਿਧਾਨ ਹੈ ਮਿਲ ਪੀਵਹੁ ਭਾਈ॥'........ਤਾਂ ਅਮਰ ਹੋ ਜਾਈਦਾ ਹੈ। ਸੋ ਸੁਰਤ ਤਾਲ ਵਿਚ ਰਾਗ ਗੌਣਾ ਇਹ ਸੋਨੇ ਦਾ ਭਾਂਡਾ ਹੈ। ਉਸ ਵਿਚ ਪ੍ਰਮੇਸਰ ਦੇ ਗੁਣ ਗਾਉਣੇ ਇਹ ਅੰਮ੍ਰਿਤ ਪੀਣਾ ਹੈ। ਤੁਹਾਡੇ ਪੈਗੰਬਰਾਂ ਨੇ ਸਰੋਦ ਇਸ ਵਾਸਤੇ ਬੰਦ ਕੀਤਾ ਸੀ ਕਿ ਮੁਸਲਮਾਨ ਪਠਾਣ ਆਦਿਕ ਉਸ ਨੂੰ ਸੁਣ ਕੇ ਵਿਸ਼ੇ ਵਿਚ ਮਸਤ ਹੋ ਜਾਂਦੇ ਸਨ। ਪਰ ਅਸੀਂ ਤਾਂ ਰਾਗ ਵਿਚ ਪ੍ਰਮੇਸਰ ਦਾ ਨਾਮ ਤ ਜਸ ਉਚਾਰਿਆ ਹੈ! ਕੀਰਤਨ ਦੁਆਰਾ ਮਨ ਛੇਤੀ ਇਕਾਗਰ ਹੋ ਜਾਂਦਾ ਹੈ ਤੇ ਨਾਮ ਮਨ ਵਿਚ ਵਸ ਜਾਂਦਾ ਹੈ, ਅਨੰਦ ਬਣਿਆ ਰਹਿੰਦਾ ਹੈ ਅਤੇ ਅੰਤ ਨੂੰ ਮੁਕਤ ਹੋ ਜਾਈਦਾ ਹੈ। ਇਸ ਕਰਕੇ ਸਾਜ਼ ਵਿਚ ਤੇ ਰਾਗ ਵਿਚ ਦੋਸ਼ ਨਹੀਂ। ਇਹ ਸੁਣਕੇ ਪੀਰ ਪ੍ਰਸੰਨ ਹੋਇਆ ਤੇ ਬੇਨਤੀ ਕੀਤੀ ਕਿ ਆਪ ਜੀ ਨੇ ਲੱਖਾਂ ਪਤਾਲ ਤੇ ਅਕਾਸ਼ ਦੱਸੇ ਹਨ। ਕੁਰਾਣ ਵਿਚ ਤਾਂ ਚੌਦਾਂ ਤਬਕ ਹੀ ਲਿਖੇ ਹਨ ਤੇ ਉਹ ਭੀ ਅਸੀਂ ਪੜ੍ਹੇ ਹੀ



ਹਨ, ਹੁਣ ਤੱਕ ਅੱਖਾਂ ਨਾਲ ਨਹੀਂ ਵੇਖੇ। ਹਜ਼ੂਰ ਨੇ ਕਿਹਾ ਜਿਤਨਾ ਕਿਸੇ ਨੂੰ ਪਤਾ ਹੁੰਦਾ ਹੈ ਉਹ ਉਤਨਾ ਹੀ ਦੱਸਦਾ ਹੈ। ਉਨ੍ਹਾਂ ਨੂੰ ਉਤਨੀ ਹੀ ਸਮਝ ਸੀ ਅਤੇ ਪ੍ਰਮੇਸਰ ਨੇ ਜਿੰਨੀ ਗਿਆਤ ਸਾਨੂੰ ਬਖਸ਼ੀ ਹੈ, ਅਸੀਂ ਉਤਨੀ ਹੀ ਦੱਸੀ ਹੈ। ਤਾਂ ਦਸਤਗੀਰ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਜੀ! ਮੇਰਾ ਮਨ ਨਹੀਂ ਮੰਨਦਾ ਤਾਂ ਹਜ਼ੂਰ ਨੇ ਕਿਹਾ ਤੂੰ ਸਾਡੇ ਨਾਲ ਚੱਲ, ਤੈਨੂੰ ਅੱਖੀਂ ਦਿਖਾ ਦਿੰਦੇ ਹਾਂ। ਤਾਂ ਪੀਰ ਨੇ ਕਿਹਾ ਜੀ ਮੈਂ ਰਾਹ ਵਿਚ ਰੁੜ੍ਹਦਾ ਰੁੜ੍ਹਦਾ ਮਰ ਜਾਵਾਂਗਾ। ਇਹ ਮੇਰਾ ਪੁਤ੍ਰ ਨੌਜਵਾਨ ਹੈ ਇਸ ਤੇ ਮੈਨੂੰ ਭਰੋਸਾ ਹੈ। ਇਸ ਵਿਚ ਤੇ ਮੇਰੇ ਵਿੱਚ ਕੋਈ ਫ਼ਰਕ ਨਹੀਂ ਹੈ; ਏਸੇ ਨੂੰ ਹੀ ਨਾਲ ਲੈ ਜਾਵੋ। ਉਸ ਵੇਲੇ ਹਜ਼ੂਰ ਨੇ "ਨਾਲ ਲੀਤਾ ਬੇਟਾ ਪੀਰ ਦਾ ਅੱਖੀਂ ਮੀਟ ਗਿਆ ਹਵਾਈ॥ ਲਖ ਅਕਾਸ ਪਾਤਾਲ ਲਖ, ਅਖ ਫੁਰਕ ਵਿਚ ਸਭ ਦਿਖਲਾਈ॥") ਜਿਥੇ ਜਿਥੇ ਭੀ ਗਏ ਗੁਰੂ ਨਾਨਕ ਸਾਹਿਬ ਦੀਆਂ ਸੰਗਤਾਂ ਦੀਵਾਨ ਸਜਾ ਕੇ ਅਰਦਾਸਾਂ ਕਰਨ ਤੇ ਕੜਾਹ ਪ੍ਰਸਾਦਿ ਵਰਤਾਉਣ। ਹਜ਼ੂਰ ਪੀਰ ਦੇ ਬੇਟੇ ਨੂੰ ਕਹਿਣ ਲੱਗੇ, ਆਪਣੇ ਪਿਤਾ ਨੂੰ ਦਿਖਾਉਣ ਲਈ ਨਿਸ਼ਾਨੀ ਲੈ ਚੱਲ। ਤਾਂ ਉਸ ਨੇ ਥਾਂ ਥਾਂ ਤੋਂ ਕਿਨਕਾ ਕਿਨਕਾ ਵਰਤਾਰੇ ਲੈ ਕੇ ਕਾਠ ਦਾ ਕੌਲ ਭਰ ਲਿਆ, "ਭਰ ਕਚਕੌਲ ਪ੍ਰਸਾਦਿ ਦਾ ਧੁਰੋਂ ਪਤਾਲੋਂ ਲਈ ਕੜਾਹੀ॥" (ਪਉੜੀ ੩੬ ਵਾ: ੧) ਇਸ ਪ੍ਰਕਾਰ ਲੱਖਾਂ ਪਾਤਾਲ ਤੇ ਆਕਾਸ ਇਕ ਅੱਖ ਫੁਰਕਣ ਵਿੱਚ ਵਿਖਾ ਕੇ, ਪੀਰ ਦੇ ਪਾਸ ਆਏ ਅਤੇ ਜੋ ਕਾਠ ਦਾ ਕੌਲਾ ਕੜਾਹ ਪ੍ਰਸ਼ਾਦਿ ਨਾਲ ਭਰਿਆ ਸੀ, ਲਿਆ ਕੇ ਪੀਰ ਨੂੰ ਨਿਸ਼ਾਨੀ ਦਿੱਤੀ। ਇਹ ਵੇਖ ਕੇ ਪੀਰ ਹੈਰਾਨ ਹੋਇਆ ਤੇ ਨਿਸ਼ਾਨੀ ਵੇਖ ਕੇ ਨਿਸ਼ਚਾ ਹੋ ਗਿਆ ਅਤੇ ਸਤਿਗੁਰੂ ਜੀ ਤੋਂ ਮੁਆਫ਼ੀ ਮੰਗ ਕੇ ਗੁਰਮਤ ਦੀ ਸਿਖਿਆ ਪ੍ਰਾਪਤ ਕੀਤੀ।

## ਸਾਖੀ ਬ੍ਰਹਮਾ ਦੀ, ਕੰਵਲ ਦਾ ਅੰਤ ਪਾਉਣ ਦੀ, ਤੇ ਮੁਹੰਮਦ ਜੀ ਦੀ

ਪੈਗੰਬਰ ਮੁਹੰਮਦ ਸਾਹਿਬ ਜੀ ਜਦੋਂ ਇਸ ਮਾਤ ਲੋਕ ਵਿਚ, ਆਪਣੇ ਪਰਵਿਰਤ ਕੀਤੇ ਮੱਤ ਦਾ ਪ੍ਰਚਾਰ ਕਰ ਰਹੇ ਸਨ ਤਾਂ ਇਕ ਸਮੇਂ ਉਨ੍ਹਾਂ ਨੂੰ ਇਹ ਹੰਕਾਰ ਹੋਇਆ ਕਿ ਜਾਂ ਤਾਂ ਇਕ ਮੈਂ ਹਾਂ ਜਾਂ ੧੪ ਤਬਕ ਹਨ ਹੋਰ ਕੋਈ ਚੀਜ਼ ਨਹੀਂ ਹੈ। ਜਿਵੇਂ ਬ੍ਰਹਮਾ ਨੇ ਵੀ ਮਾਣ ਕੀਤਾ ਸੀ ਕਿ ਜਾਂ ਮੈਂ ਹਾਂ ਜਾਂ ਇਹ ਕੰਵਲ ਹੈ ਹੋਰ ਕੋਈ ਚੀਜ਼ ਨਹੀਂ। ਪਰ ਪ੍ਰਮੇਸਰ ਨੂੰ ਹੰਕਾਰ ਭਾਉਂਦਾ ਨਹੀਂ।

"ਹਰਿ ਜੀਉ ਅਹੰਕਾਰੁ ਨ ਭਾਵਈ ॥" (ਅੰਗ ੧੦੮੯) ਇਸ ਲਈ ਬ੍ਰਹਮਾ ਨੂੰ ਤਾਂ ੩੬ ਜੁਗ ਕੰਵਲ ਦੀ ਨਾਲੀ ਵਿਚ ਗੁਜ਼ਾਰਨੇ ਪਏ ਤੇ ਫੇਰ ਪ੍ਰਮੇਸਰ ਦੀ ਮਹਿਮਾ ਕੀਤੀ ਤੇ ਬਾਹਰ ਆਇਆ ਸੀ। ਜਥਾ: "ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦਿ ਪੜਹਿ ਮੁਖਿ ਕੰਠਿ ਸਵਾਰ ॥" (ਅੰਗ ੪੮੯) ਪੈਗੰਬਰ ਸਾਹਿਬ ਦਾ ਭੀ ਹੰਕਾਰ ਨਿਵਿਰਤ ਕਰਨ ਲਈ ਅਕਾਲ ਪੁਰਖ ਨੇ ਇਕ ਮਾਇਕੀ ਕੌਤਕ ਰਚਿਆ। ਮੁਹੰਮਦ ਸਾਹਿਬ ਇਕ ਦਿਨ ਤੁਰੇ ਜਾ ਰਹੇ ਸਨ। ਇਕ ਰਸਤਾ ਪਾਰ ਕਰਨ ਲੱਗੇ ਪ੍ਰੰਤੂ ਉਸ ਰਸਤੇ ਊਠਾਂ ਦੀ (ਲਾਰ) ਪੰਗਤੀ ਲੰਘ ਰਹੀ ਸੀ। ਉਨ੍ਹਾਂ ਸੋਚਿਆ ਕਿ ਊਠ ਲੰਘ ਜਾਂਦੇ ਹਨ ਤਾਂ ਅਸੀਂ ਰਸਤਾ ਪਾਰ ਕਰਾਂਗੇ। ਕਾਫ਼ੀ ਸਮਾਂ ਖੜੇ ਰਹੇ ਪਰ ਊਠਾਂ ਦੀ ਪੰਗਤੀ ਮੁੱਕੇ ਹੀ ਨਾ, ਵੇਖ ਕੇ ਬਹੁਤ ਹੀ ਹੈਰਾਨ ਹੋਏ, ਇਤਨੇ ਸਮੇਂ ਨੂੰ ਜਬਰਾਈਲ ਫ਼ਰਿਸ਼ਤਾ ਆ ਗਿਆ ਤੇ ਪੁਛਿਆ, ਮੁਹੰਮਦ ਸਾਹਿਬ! ਕੀ ਗੱਲ ਹੈ ਤੁਸੀਂ ਹੈਰਾਨ ਹੋਏ ਖੜੇ ਹੋ? ਮੁਹੰਮਦ ਜੀ ਨੇ ਕਿਹਾ ਮੈਂ ਇਸ ਸੜਕ ਨੂੰ ਪਾਰ ਕਰਨਾ ਸੀ ਪਰ ਕਾਫ਼ੀ ਸਮਾਂ ਹੋਇਆ ਹੈ ਇਹ ਊਠ ਤੁਰੇ ਹੀ ਤੁਰੇ ਜਾਂਦੇ ਹਨ, ਰਸਤਾ ਵਿਹਲਾ ਨਹੀਂ ਹੁੰਦਾ। ਇਸ ਲਈ ਮੈਂ ਅਸਚਰਜ ਹੋਇਆ ਖੜਾ ਹਾਂ। ਤਾਂ ਜਬਰਾਈਲ ਨੇ ਕਿਹਾ ਜਦੋਂ ਤੋਂ ਮੈਂ ਜੰਮਿਆਂ ਹਾਂ ਤੇ ਹੋਸ਼ ਸੰਭਾਲੀ ਹੈ ਉਸ ਤੋਂ ਪਹਿਲਾਂ ਤੋਂ ਇਹ ਊਠ ਤੁਰੇ ਜਾ ਰਹੇ ਹਨ। ਅਤੇ ਇਸੇ ਤਰ੍ਹਾਂ ਉਪਰ ਸੰਦੂਕ ਲੱਦੇ ਹੋਏ ਹੀ ਜਾਂਦੇ ਹਨ। ਇਹ ਸੁਣ ਕੇ ਮੁਹੰਮਦ ਜੀ ਨੇ ਪੁੱਛਿਆ, ਇਨ੍ਹਾਂ ਵਿਚ ਕੀ ਹੈ? ਤਾਂ ਜਬਰਾਈਲ ਨੇ ਉੱਤ੍ਰ ਦਿਤਾ ਕਿ ਮੈਨੂੰ ਤਾਂ ਪਤਾ ਨਹੀਂ ਆਪ ਵੇਖ ਲਉ। ਤਾਂ ਇਕ ਊਠ ਕਤਾਰ 'ਚੋਂ ਪਾਸੇ ਕਰਕੇ ਬਿਠਾ ਕੇ ਸੰਦੂਕ ਲਾਹ ਕੇ ਜੰਦਰਾ ਖੋਲ੍ਹਿਆ, ਜਿਸਦੀ ਚਾਬੀ ਭੀ ਨਾਲ ਹੀ ਸੀ। ਕੀ ਵੇਖਿਆ ਕਿ ਸੰਦੂਕ ਅੰਡਿਆਂ ਨਾਲ ਭਰਿਆ ਹੋਇਆ ਹੈ। ਇਕ ਅੰਡਾ ਜਦੋਂ ਭੰਨਿਆਂ ਤਾਂ ਕੀ ਵੇਖਿਆ ਕਿ ਉਸ ਵਿਚ ੧੪ ਤਬਕ ਹਨ ਤੇ ਇਕ ਮੁਹੰਮਦ ਹੈ। ਇਸ ਤਰ੍ਹਾਂ ਦੋ ਤਿੰਨ ਅੰਡੇ ਭੰਨੇ ਤਾਂ ਇਸੇ ਤਰ੍ਹਾਂ ਉਨ੍ਹਾਂ ਵਿਚ ਭੀ ੧੪, ੧੪ ਤਬਕ ਤੇ ਇਕ ਇਕ ਮੁਹੰਮਦ ਵੇਖਿਆ ਤਾਂ ਹੈਰਾਨ ਹੋ ਗਿਆ ਕਿ ਇਕ ਇਕ ਅੰਡੇ ਵਿਚ ਸਾਰੀ ਸ੍ਰਿਸ਼ਟੀ ਹੈ ਤੇ ਇਕ ਸੰਦੂਕ ਵਿਚ ਕਿੰਨੇ ਹੀ ਅੰਡੇ ਹਨ। ਇਉਂ ਇਹ ਤਾਂ ਬੇਅੰਤ ਹੀ ਸ੍ਰਿਸ਼ਟੀਆਂ ਤੇ ਬੇਅੰਤ ਹੀ ਮੇਰੇ ਵਰਗੇ ਮੁਹੰਮਦ ਹਨ ਅਤੇ ਊਠਾਂ ਦਾ ਕੋਈ ਪਾਰਾਵਾਰ ਨਹੀਂ ਆਉਂਦਾ। ਇਹ ਕੌਤਕ ਵੇਖ ਕੇ ਪੈਗੰਬਰ ਸਾਹਿਬ ਜੀ ਦਾ ਹੰਕਾਰ ਨਿਵਿਰਤ ਹੋ ਗਿਆ ਅਤੇ ਹੱਥ ਜੋੜ ਪ੍ਰਮੇਸਰ ਅਗੇ ਬੇਨਤੀ ਕੀਤੀ ਕਿ ਤੌਬਾ ਖ਼ੁਦਾ; ਤੇਰੀ ਮਾਇਆ ਦਾ ਹੀ ਅੰਤ ਨਹੀਂ ਆਉਂਦਾ, ਤਾਂ ਤੇਰਾ ਅੰਤ ਕਿਵੇਂ ਆ ਸਕਦਾ ਹੈ? ਜੋ ਤੇਰਾ ਅੰਤ ਲੈਣਾ ਚਾਹੁੰਦਾ ਹੈ ਉਹ ਮੂਰਖ ਹੈ। ਇਸ ਲਈ



ਮੈਂ ਜੋ ਹੰਕਾਰ ਕੀਤਾ ਸੀ ਕਿ ਜਾਂ ੧੪ ਹੀ ਤਬਕ ਹਨ ਜਾਂ ਮੈਂ ਹਾਂ, ਇਹ ਮੇਰੀ ਭੁਲ ਬਖਸ਼ੋ ਜੀ! ਇਹ ਕਹਿ ਕੇ ਊਠਾਂ ਦੀ ਪੰਗਤੀ ਦੇ ਵਿਚੋਂ ਦੀ ਲੰਘ ਗਏ।

**ਸਹਸ ਅਠਾਰਹ ਕਹਨਿ ਕਤੇਬਾ** :—(ਸਹਸ ਅਠਾਰਹ) ਅਠਾਰਾਂ ਹਜ਼ਾਰ ਆਲਮ ਵਿਦਵਾਨ ਮੁਸਲਮਾਨਾਂ ਨੇ ਆਪਣੇ ਮਤ ਵਿੱਚ ਹੋਏ ਮੰਨੇ ਹਨ 'ਕੀਂਏ ਕੁਨ ਸੇ ਆਲਮ ਅਠਾਰਾਂ ਹਜ਼ਾਰ।' (ਮੁਨਾਜਾਤ ਸਫ਼ਾ ੧) 'ਹਯਦਹ ਹਜ਼ਾਰ ਸਜਦਾ ਬਸੂਏ ਤੋ ਮੇ ਕੁਨੰਦ।' (ਭਾਈ ਨੰਦ ਨਾਲ) ਉਹ ਵੀ ਉਸ ਪ੍ਰਮੇਸਰ ਨੂੰ ਇਸੇ ਪ੍ਰਕਾਰ ਹੀ ਬੇਅੰਤ ਬੇਅੰਤ ਕਰਕੇ ਕਹਿੰਦੇ ਹਨ ਅਤੇ ਕਤੇਬਾਂ ਮੁਸਲਮਾਨਾਂ ਦੀਆਂ ਜੰਬੂਰ ਕਰਤਾ ਹਜ਼ਰਤ ਦਾਊਦ ਸਾਹਿਬ, ਤੌਰੇਤ ਕਰਤਾ ਹਜ਼ਰਤ ਮੂਸਾ ਸਾਹਿਬ (ਯਹੂਦੀਆਂ ਦੀ) ਅੰਜੀਲ ਈਸਾਈਆਂ ਦੀ ਕਰਤਾ ਹਜ਼ਰਤ ਈਸਾ ਸਾਹਿਬ ਅਤੇ ਕੁਰਾਨ ਕਰਤਾ ਹਜ਼ਰਤ ਮੁਹੰਮਦ ਸਾਹਿਬ। ਏਹ ਚਾਰੇ ਕਤੇਬਾਂ ਵੀ ਉਸ ਪ੍ਰਮੇਸ਼ਰ ਨੂੰ ਬੇਅੰਤ ਬੇਅੰਤ ਕਰਕੇ ਕਹਿੰਦੀਆਂ ਹਨ। ਵਾ :—(ਸਹਸ) ਹਜ਼ਾਰ ਮੂੰਹ ਵਾਲਾ ਸ਼ੇਸ਼ਨਾਗ ਵੀ, ਵਾ ਹਜ਼ਾਰਾਂ ਰਿਖੀ ਮੁਨੀ ਦੇਵਤੇ ਵੀ। (ਅਠਾਰਹ) ਅਠਾਰਾਂ ਪੁਰਾਣ ਵੀ, ਵਾ ਅਠਾਰਾਂ ਪਰਬਾਂ ਵਾਲਾ ਮਹਾਂ ਭਾਰਤ ਵੀ, ਵਾ ਅਠਾਰਾਂ ਗੋਤ ਵੀ ਅਤੇ (ਕਤੇਬਾ) ਕਿਤਾਬਾਂ ਸਿੰਮ੍ਰਤੀਆਂ ਆਦਿਕ ਸਾਰੇ ਹੀ ਉਸ ਪ੍ਰਮੇਸਰ ਨੂੰ ਬੇਅੰਤ ਬੇਅੰਤ ਕਰਕੇ ਕਹਿੰਦੇ ਹਨ।

**ਅਸੁਲੂ ਇਕੁ ਧਾਤੁ** :—(ਅਸੁਲੂ) ਅਸਲ ਵਿਚ (ਇਕੁ) ਇਕੋ ਪ੍ਰਮੇਸ਼ਰ ਹੀ ਹੈ। ਹੋਰ ਜੋ ਕੁਝ ਪ੍ਰਤੀਤ ਹੋ ਰਿਹਾ ਹੈ (ਧਾਤੁ) ਮਾਇਆ ਹੀ ਹੈ। ਵਾ:—(ਧਾਤੁ) ਧਾ ਜਾਣ ਵਾਲਾ ਹੀ ਹੈ। ਵਾ :—ਜਿਵੇਂ ਘੋੜੇ ਦਾ ਇਕ ਲੂੰ ਹੁੰਦਾ ਹੈ। ਇਉਂ ਮਾਇਆ ਉਸਦੇ ਵਿਚ, (ਅਸੁ) ਘੋੜੇ ਦੇ ਇਕ (ਲੂ) ਲੂੰ ਦੀ ਨਿਆਈਂ ਹੈ। ਥੋੜੀ ਜਿਹੀ ਅੰਸ ਵਿਚ ਗ੍ਰਹਣ ਕੀਤੀ ਹੈ। ਉਹ ਵੀ ਕਲਪਤ ਤਦਾਤਮ ਸੰਬਧ ਰੂਪ ਵਿਚ। ਵਾਸਤਵ ਵਿਚ ਉਹ ਪ੍ਰਮੇਸਰ ਹੀ ਇਕ ਹੈ। ਹੋ ਸਕਦਾ ਹੈ, ਹੋਵੇਗਾ।

**ਪ੍ਰਸ਼ਨ** :—ਹੇ ਸਤਿਗੁਰੂ ਜੀ ਲਿਖਕੇ ਹੀ ਹਿਸਾਬ ਕਿਤਾਬ ਤਾਂ ਕਹਿੰਦੇ ਹਨ?

ਉੱਤਰ :—**ਲੇਖਾ ਹੋਇ ਤ ਲਿਖੀਐ** :—ਹੇ ਸਿਧੋ! ਜੇ ਉਸ ਵਾਹਿਗੁਰੂ ਦਾ (ਲੇਖਾ) ਹਿਸਾਬ (ਹੋਇ) ਹੋ ਸਕੇ ਤਾਂ (ਲਿਖੀਐ) ਲਿਖ ਕੇ ਅਸੀਂ ਤੁਹਾਨੂੰ ਦੱਸਣਾ ਕਰੀਏ।

ਸ਼ੰਕਾ :—ਮਹਾਰਾਜ ਸਾਹਿਬ ਜੀ ਲੇਖਾ ਕਿਸੇ ਨੇ ਕੀਤਾ ਨਹੀਂ ਹੋਣਾ?

**ਲੇਖੈ ਹੋਇ ਵਿਣਾਸੁ** :—ਜਿਹੜਾ ਇਹ ਲੇਖਾ ਕਰਨ ਲੱਗੇ ਉਸਦੀ

ਉਮਰ ਵਿੱਚੇ ਹੀ ਪੂਰੀ ਹੋ ਜਾਂਦੀ ਹੈ। ਉਸਦਾ ਹੀ (ਵਿਣਾਸੁ) ਨਾਸ ਹੋ ਜਾਂਦਾ ਹੈ। ਪ੍ਰਮੇਸਰ ਦੀ ਕੁਦਰਤਿ ਦਾ ਅੰਤ ਨਹੀਂ ਕਿਸੇ ਪਾਸੋਂ ਪਾਇਆ ਜਾਂਦਾ। ਵਾ: ਲੇਖੇ ਹਿਸਾਬ ਦਾ ਅਪਣਾ ਹੀ (ਵਿਣਾਸੁ) ਨਾਸ ਹੋ ਜਾਂਦਾ ਹੈ ਭਾਵ ਮੁੱਕ ਜਾਂਦਾ ਹੈ।

ਸ਼ੰਕਾ :–ਫੇਰ ਮਹਾਰਾਜ ਸਾਹਿਬ ਜੀ ਕਿਵੇਂ ਆਖੀਏ ?

ਉੱਤਰ :–**ਨਾਨਕ ਵਡਾ ਆਖੀਐ :–** ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ ਉਹ ਵੱਡਾ ਤ੍ਰੈਈ ਕਾਲ ਅਬਾਧ ਰੂਪ ਹੈ ਇਕ ਪ੍ਰਮੇਸਰ। ਉਸਦੇ ਤਾਈਂ ਵੱਡਾ ਬੇਅੰਤ ਬੇਅੰਤ ਹੀ (ਆਖੀਐ) ਉਚਾਰਨ ਕਰੀਏ।

**ਆਪੇ ਜਾਣੈ ਆਪੁ :–** ਹੇ ਸਿਧੋ ! ਉਹ ਪ੍ਰਮੇਸਰ ਜੈਸਾ ਵੱਡਾ ਹੈ ਆਪਣੇ ਆਪ ਨੂੰ ਉਹ ਆਪ ਹੀ ਜਾਣਦਾ ਹੈ। ਦੂਸਰਾ ਕੋਈ ਉਸ ਪ੍ਰਮੇਸਰ ਨੂੰ ਨਹੀਂ ਜਾਣ ਸਕਦਾ। ਇਹ ਨਿਸਚਾ ਕਰੋ। "ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥" (ਅੰਗ ੯) ਵਾ:–ਉਹ (ਆਪੇ) ਆਪਣੀ ਰਚਨਾ ਨੂੰ (ਆਪੁ) ਆਪ ਹੀ (ਜਾਣੈ) ਜਾਣਦਾ ਹੈ ਕਿਤਨੀ ਕੁ ਰਚੀ ਹੈ।

**ਅਰਥ ੨ :–ਹੁਣ ਸਰੂਪ ਦੀ ਪ੍ਰਾਪਤੀ ਵਾਸਤੇ ਸਿੱਖ ਪ੍ਰਥਾਇ ਉਚਾਰਦੇ ਹਨ।**

(ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥) ਹੇ ਸਿੱਖ ਉਹ ਪ੍ਰਮੇਸਰ ਪਾਤਾਲਾ ਅੰਦਰ ਪਾਤਾਲ ਰੂਪ ਹੈ ਅਤੇ ਆਕਾਸਾਂ ਅੰਦਰ ਆਕਾਸ ਰੂਪ ਹੈ। ਉਸ ਵਿਆਪਕ (ਲਖ) ਨੂੰ ਜਾਣਨਾ ਕਰੋ। ਵਾ:–ਪਾਤਾਲ ਜਿਵੇਂ ਨੀਵਾਂ ਹੁੰਦਾ ਹੈ ਇਉਂ ਜਿਹੜੇ ਹਿਰਦੇ ਵਿਚ ਪਾਤਾਲ ਦੀ ਨਿਆਈਂ ਨਿੰਮ੍ਰਤਾ ਗਰੀਬੀ ਧਾਰਦੇ ਹਨ ਉਹ (ਪਾ+ਤਾਲ) (ਪਾ) ਪਾ ਲੈਂਦੇ ਹਨ ਉਸ (ਤਾਲ) ਲੱਖ ਸਰੂਪ ਦੇ ਤਾਈਂ ਅਤੇ (ਆਗਾਸਾ ਆਗਾਸ) ਆਕਾਸਾਂ ਦੇ ਅੰਦਰ ਜੋ ਵਿਆਪਕ ਹੈ, ਤੇ ਸਭ ਨੂੰ ਵੇਹਲ ਦੇਣ ਵਾਲਾ ਚਿਦਾਕਾਸ ਰੂਪ ਜੋ ਬ੍ਰਹਮ ਚੇਤਨ ਲਖ ਸਰੂਪ ਹੈ, ਉਸਦਾ (ਆ) ਵਿਸ਼ੇਸ਼ ਕਰਕੇ (ਗਾਸ) ਪ੍ਰਕਾਸ਼ ਹੋ ਜਾਂਦਾ ਹੈ।

(ਓੜਕ ਓੜਕ ਭਾਲਿ ਥਕੇ) ਜਗਿਆਸੂ ਕਹਿਣ ਲੱਗਾ ਮਹਾਰਾਜ ਸਾਹਿਬ ਜੀ ਸਥੂਲ ਸਰੀਰ ਦੀ (ਓੜਕ) ਹੱਦ ਜੋ ਹਿਰਨ ਗਰਭ ਹੈ ਅਤੇ ਹਿਰਨਗਰਭ ਦਾ ਓੜਕ ਜੋ ਈਸ਼੍ਵਰ ਹੈ, ਪ੍ਰਮੇਸਰ ਹੈ, ਓਸਨੂੰ ਭਾਲ ਭਾਲ ਕੇ ਮੇਰੀ ਬ੍ਰਿਤੀ ਥੱਕ ਗਈ ਹੈ।

(ਵੇਦ ਕਹਨਿ ਇਕ ਵਾਤ) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ (ਵੇਦ) ਗਿਆਨ ਦਾ (ਵਾਤ) ਵਚਨ ਹੈ ਕਿ ਇਕੋ ਹੀ ਪ੍ਰਮੇਸਰ ਹੈ। ਵਾ: ਵੇਦ ਕਹਿੰਦੇ



ਹਨ ਕਿ (ਇਕ ਵਾਤ) ਬਾਤ, ਬਚਨ, ਓਅੰਕਾਰ, ਵਾ: "ਏਕੋ ਹੰ ਬਹੁ ਸਿਆਮਾ ਪਰਜਾ ਜਾਯਤੇ" ਇਕ ਤੋਂ ਮੈਂ ਬਹੁਤੇ ਹੋਵਾਂ,'ਵਾਕ' ਕਰਕੇ ਪ੍ਰਜਾ ਪੈਦਾ ਹੋਈ ਹੈ। ਸੋ ਉਸਦੇ ਇਕ ਵਾਕ ਦਾ ਵੀ ਅੰਤ ਨਹੀਂ ਪਾਇਆ ਜਾਂਦਾ। ਵੇਦ ਵੀ ਇਹ ਵਾਕ ਕਹਿੰਦਾ ਹੈ ਕਿ ਇਕੋ ਇਕੋ ਬ੍ਰਹਮ ਹੈ। 'ਏਕਮੇਵਾਦੁਤੀ ਬ੍ਰਹਮ।'

(ਸਹਸ ਅਠਾਰਹ ਕਹਨਿ ਕਤੇਬਾ) (ਸਹਸ) ਨਾਮ ਹੈ ਹਜ਼ਾਰ ਦਾ, ਹਜ਼ਾਰਾਂ ਗ੍ਰੰਥ, ਅਠਾਰਾਂ ਪੁਰਾਣਾ, ਅਠਾਰਾਂ ਪਰਬ ਮਹਾਂਭਾਰਤ, ਤੇ ਸਿਮ੍ਰਿਤੀਆਂ ਆਦਿਕ ਵਿਚ ਜੋ ਏਕਤਾ ਦੇ ਜਨੌਣ ਵਾਲੇ ਵਾਕ ਹਨ। ਉਹ ਸਾਰੇ ਉਸ ਪ੍ਰਮੇਸਰ ਦੀ ਪ੍ਰਾਪਤੀ ਵਿਚ ਪ੍ਰਮਾਣੀਕ ਹਨ।

(ਅਸੁਲੁ ਇਕੁ ਧਾਤੁ) ਅਸਲ ਵਿੱਚ ਇਕੋ ਪ੍ਰਮੇਸਰ ਹੈ, ਬਾਕੀ ਸਭ (ਧਾਤੁ) ਮਾਇਆ ਕਰਕੇ ਨਾਮ ਤੇ ਰੂਪ ਹਨ। ਜੋ ਧਾ ਜਾਣ ਵਾਲੇ ਭਾਵ ਨਾਸ਼ਵੰਤ ਹਨ। (ਵਾ) ਪ੍ਰਸ਼ਨ :–ਨਾਨਾ ਪੁਣਾ ਕਿਵੇਂ ਪ੍ਰਤੀਤ ਹੋ ਰਿਹਾ ਹੈ ? ਉੱਤਰ :–ਇਹ (ਧਾਤੁ) ਮਾਇਆ ਕਰਕੇ ਹੈ। ਮਾਇਆ ਨੇ ਹੀ ਇਹ ਨਾਨਾ ਰੂਪ ਧਾਰੇ ਹਨ। (ਇਕੁ ਧਾਤੁ) ਸੁਧ ਧਾਤ ਸੋਨਾ ਹੀ ਹੁੰਦੀ ਹੈ। ਉਸ ਤੋਂ ਅਨੇਕਾਂ ਗਹਿਣੇ ਬਣਦੇ ਹਨ। ਇਹ ਹਥਦਾ, ਪੈਰਾਂ ਦਾ, ਨੱਕ ਦਾ, ਨਾਨਾ ਰੂਪ ਤੇ ਨਾਮ (ਕਲਪੇ) ਰਖੇ ਜਾਂਦੇ ਹਨ। ਅਸਲ ਵਿਚ ਜੇ ਵੀਚਾਰੀਏ ਤਾਂ ਸਾਰਾ ਇਕੋ ਸੋਨਾ ਹੀ ਹੁੰਦਾ ਹੈ ਤੇ ਹੋਰ ਗਹਿਣਿਆਂ ਦੀ ਕਲਪਣਾ ਮਿਥਿਆ ਹੈ। ਜਿਵੇਂ ਰੱਸੀ ਵਿਚ ਸੱਪ, ਫੁੱਲਾਂ ਦੀ ਮਾਲਾ ਜਾਂ ਤ੍ਰੇੜ ਆਦਿਕ ਦੀ ਕਲਪਣਾ, ਵਾਸਤਵ ਵਿਚ ਤਾਂ ਇਕੋ ਰੱਸੀ ਹੀ ਅਸਲ ਹੈ। ਜਿਵੇਂ ਸਾਰੇ ਗਹਿਣਿਆਂ ਨੂੰ ਕੁਠਾਲੀ ਵਿਚ ਪਾ ਕੇ ਢਾਲੀਏ ਤਾਂ ਇਕੋ ਸੋਨੇ ਦੀ ਡਲੀ (ਰੇਣੀ) ਹੀ ਬਣ ਜਾਂਦੀ ਹੈ। ਨਾਨਾ ਪੁਣਾ ਨਹੀਂ ਰਹਿੰਦਾ। ਏਸੇ ਤਰ੍ਹਾਂ ਜਤ ਦਾ ਪਾਹਾਰਾ, ਧੀਰਜ ਰੂਪ ਸੁਨਿਆਰਾ, ਭਾਉ ਦੀ ਖੱਲ ਨਾਲ ਤਪ ਰੂਪ ਅਗਨੀ ਬਾਲਕੇ ਪ੍ਰੇਮ ਦੀ ਕੁਠਾਲੀ ਵਿਚ ਪਾ ਕੇ ਜੀਵਨ ਢਾਲ ਦੇਈਏ, ਤਾਂ ਜੀਵ ਪੁਣਾ ਅਲਪੱਗ ਪੁਣਾ ਢਲਕੇ ਹੰਗਤਾ ਦੀ ਮੈਲ ਨਿਕਲਕੇ ੧੨ ਵੰਨੀ ਦੇ ਸੋਨੇ ਦੀ ਰੇਣੀ ਵਤ ਸੁਧ ਬ੍ਰਹਮ, ਇਕ ਜੋਤੀ ਸਰੂਪ ਹੀ ਰਹਿ ਜਾਂਦਾ ਹੈ। ਯਥਾ :–

"ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥" (ਅੰਗ ੬੭੨)

(ਲੇਖਾ ਹੋਇ ਤ ਲਿਖੀਐ) ਹੇ ਸਿੱਖੋ ! ਜੇ ਹਿਰਦੇ ਦੇ ਵਿਚ ਪ੍ਰੇਮ ਹੋਵੇ ਤਾਂ ਸਤਿਗੁਰੂ ਸਾਹਿਬ ਜੀ ਤੋਂ ਸਿਖਿਆ ਲੈ ਕੇ ਭਾਉ ਦੀ ਕਲਮ ਬਣਾ ਕੇ ਸਰਧਾ ਰੂਪ ਦਵਾਤ ਅਤੇ ਚਿੱਤ ਨੂੰ ਲਿਖਾਰੀ ਬਣਾ ਕੇ ਰਿਦੇ ਰੂਪ ਕਾਗਜ਼ ਤੇ ਬ੍ਰਹਮ ਵਿਦਿਆ ਦਾ (ਲੇਖਾ) ਜੇ (ਲਿਖੀਐ) ਲਿਖ ਲਈਏ ਤਾਂ :–

(ਲੇਖੈ ਹੋਇ ਵਿਣਾਸੁ) ਫੇਰ ਉਹ ਜੰਮਣ ਮਰਣ ਦਾ (ਲੇਖੈ) ਲੇਖਾ ਨਾਸ ਹੋ

ਜਾਵੇ, ਜੰਮਣ ਮਰਣ ਤੋਂ ਰਹਿਤ ਹੋ ਜਾਵੇ।
'ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥' (੨੮੧)
'ਜੰਮਣ ਮਰਣੋ ਬਾਹਰੇ, ਪਰਉਪਕਾਰੀ ਜਗ ਵਿਚ ਆਏ ॥' ਇਹ ਦਾਤ ਪ੍ਰਾਪਤ ਹੋ ਜਾਂਦੀ ਹੈ।

(ਨਾਨਕ ਵਡਾ ਆਖੀਐ) (ਵਡਾ) ਤ੍ਰੈਈ ਕਾਲ ਅਬਾਧ ਰੂਪ ਪ੍ਰਮੇਸਰ ਨੂੰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਲੱਖਣਾਂ ਬ੍ਰਿਤੀ ਕਰਕੇ (ਆਖੀਐ) ਆਖਦੇ ਹਨ ਭਾਵ ਕਥਨ ਕਰਦੇ ਹਨ। ਸ਼ਕਤੀ ਬ੍ਰਿਤੀ ਕਰਕੇ ਕਥਨ ਕਰਨ ਵਾਲੇ ਤਾਂ ਨਾਸ ਹੋ ਜਾਂਦੇ ਹਨ।

(ਆਪਿ ਜਾਣੈ ਆਪੁ) (ਆਪਿ) ਤਤ ਪਦ ਦਾ (ਆਪੁ) ਤ੍ਵੰ ਪਦ ਦਾ ਸੋਧਨ ਕੀਤਾ ਹੋਇਆ ਜੋ ਲੱਖਸ਼ ਭਾਗ ਹੈ ਤਿਸਨੂੰ ਜਾਣ ਲੈਂਦਾ ਹੈ। ਵਾ :–ਜਿਹੋ ਜਿਹਾ ਆਪਣਾ ਆਪ ਤ੍ਵੰ ਪਦ ਦਾ ਲਖ ਅਰਥ ਰੂਪ ਹੈ। ਉਹੋ ਜਿਹਾ ਹੀ ਤਤ ਪਦ ਦਾ ਲਖ ਅਰਥ ਰੂਪ ਹੈ। ਇਉਂ ਆਪਣੇ ਆਤਮਾ ਨੂੰ ਜਾਣਦਾ ਹੈ ਕ ਵ ਤਤ ਪਦ ਦਾ ਭਾਵ ਈਸਰ ਦਾ, ਮਾਇਆ ਦਾ ਵਾਚ ਅਰਥ ਛਡਕੇ। ਜੀਵ ਦਾ ਅਵਿਦਿਆ ਦਾ ਵਾਚ ਅਰਥ ਛਡ ਕੇ ਜੋ ਸੁੱਧ ਸਰੂਪ ਹੈ। ਉਹ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ।

—o—

## ਤੇਈਵੀਂ ਪਉੜੀ ਪ੍ਰਾਰੰਭ

**ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ; ਪਵਹਿ ਸਮੁੰਦਿ, ਨ ਜਾਣੀਅਹਿ ॥**
**ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

ਅਰਥ ੧–ਪ੍ਰਸ਼ਨ :–ਹੇ ਸਤਿਗੁਰੂ ਜੀ ਜੋ ਐਡਾ ਵੱਡਾ ਪ੍ਰਮੇਸਰ ਹੈ ਉਸਨੂੰ ਸਾਰੇ ਜੀਵ ਕਿਉਂ ਨਹੀਂ ਸਲਾਹੁੰਦੇ ?

ਉੱਤਰ–**ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ॥**
(ਸਾਲਾਹੀ) ਸਲਾਹੁਣੇ ਜੋਗ ਜੋ ਪ੍ਰਮੇਸਰ ਹੈ ਉਸਨੂੰ (ਸਾਲਾਹਿ) ਸਲਾਹੁਣਾ ਕਰੀਏ



(ਏਤੀ) ਏਨੀ (ਸੁਰਤਿ) ਗਿਆਤ ਸਮਝ ਹੀ (ਨ ਪਾਈਆ) ਨਹੀਂ ਪਾਈ ਹੈ ਜੀਵਾਂ ਨੇ ਕਿ ਯਥਾ :–

'ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥'(੮੪੪) ਕਿਉਂਕਿ :–
'ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮਰਾਜੇ ॥'

### ਨਦੀਆ ਅਤੈ ਵਾਹ; ਪਵਹਿ ਸਮੁੰਦਿ, ਨ ਜਾਣੀਅਹਿ :–

ਜਿਸ ਪ੍ਰਕਾਰ ਵੱਡੀਆਂ ਨਦੀਆਂ ਅਤੇ (ਵਾਹ) ਛੋਟੇ ਨਾਲੇ ਸਮੁੰਦਰ ਵਿਚ ਪੈ ਕੇ ਬਾਹਰ ਨਿੱਕਲਣਾ ਨਹੀਂ ਜਾਣਦੇ। ਇਸੇ ਪ੍ਰਕਾਰ ਹੇ ਸਿੱਧੋ! (ਨਦੀਆਂ) ਦੀ ਨਿਆਈਂ ਧਨਾਢ ਲੋਕ ਹਨ ਅਤੇ (ਵਾਹ) ਛੋਟੇ ਨਾਲਿਆਂ ਦੀ ਨਿਆਈਂ ਗਰੀਬ ਲੋਕ ਹਨ। ਇਹ ਸਾਰੇ ਲੋਕ (ਪਵਹਿ ਸਮੁੰਦਿ) ਸੰਸਾਰ ਰੂਪੀ ਸਮੁੰਦ੍ਰ ਵਿਚ ਪੈ ਰਹੇ ਹਨ ਵਿਸ਼ਿਆਂ ਦੇ ਰਸ ਵਿਚ ਗਲਤਾਨ ਹੋਏ ਸੰਸਾਰ ਦੇ ਪਦਾਰਥਾਂ ਰੂਪੀ ਪਾਣੀ ਤੋਂ (ਨ ਜਾਣੀਅਹਿ) ਨਿਕਲਣਾਂ, ਵੱਖਰਾ ਹੋਣਾ ਨਹੀਂ ਜਾਣਦੇ ਹਨ। ਭਾਵ ਪਥਾਰਥਾਂ ਤੋਂ ਚਿੱਤ ਨੂੰ ਨਿਰਲੇਪ ਰੱਖ ਕੇ ਪ੍ਰਮੇਸਰ ਨੂੰ ਚੇਤੇ ਕਰਨਾ ਨਹੀਂ ਜਾਣਦੇ ਹਨ।

### ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ :–

(ਸਮੁੰਦ) ਸੰਸਾਰ ਰੂਪੀ ਸਮੁੰਦਰ ਵਿਚ (ਸਾਹ) ਸ਼ਾਹੂਕਾਰ ਅਤੇ (ਸੁਲਤਾਨ) ਚੱਕ੍ਰਵਰਤੀ ਪਾਤਸ਼ਾਹ ਜਿਹੜੇ ਹਨ। ਜਿਨ੍ਹਾਂ ਦੇ (ਗਿਰਹਾ) ਬਚਨ, ਵਾਕ ਕਹਿਣ (ਸੇਤੀ) ਨਾਲ ਹੀ ਜੋ ਚਾਹੁਣ ਮਾਲ ਧਨ ਪ੍ਰਾਪਤ ਹੋ ਜਾਂਦਾ ਹੈ। ਵਾ: ਜਿਨ੍ਹਾਂ ਦੇ (ਗਿਰਹਾ) ਗੰਢ ਵਿਚ ਭਾਵ ਘਰ ਵਿਚ (ਮਾਲੁ) ਹਾਥੀ ਘੋੜੇ ਆਦਿਕ (ਧਨੁ) ਰੋਕੜੀ ਹੈ ਅਤੇ (ਸੇਤੀ) ਚਿੱਟੀਆਂ ਜਿੰਨ੍ਹਾਂ ਦੀਆਂ ਪੁਸ਼ਾਕਾਂ ਹਨ ਵਾ: (ਸੇਤੀ) ਚਿੱਟੇ ਜਿੰਨ੍ਹਾਂ ਦੇ ਚੂਨੇਗਚ ਸੁੰਦਰ ਕਲੀ ਵਾਲੇ ਮੰਦਰ ਬਣੇ ਹੋਏ ਹਨ।

### ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ :–

ਉਹ ਪ੍ਰਮੇਸਰ ਦੀ ਪ੍ਰਾਪਤੀ ਕਰਨ ਵਾਸਤੇ ਕੀੜੀ ਵਰਗੇ ਵੀ ਨਹੀਂ ਹਨ ਭਾਵ ਬਹੁਤ ਨੀਵੇਂ ਤੋਂ ਨੀਵੇਂ ਹਨ। ਜਿਨ੍ਹਾਂ ਦੇ ਮਨੋ ਇਹ ਸੰਸਾਰ ਦੇ ਵਿਸ਼ੇ ਨਹੀਂ ਭੁਲਦੇ। ਉਹ ਕੀੜੀ ਤੋਂ ਵੀ ਛੋਟੇ ਹਨ।

"ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਨ ਤੁਯੰ ਧਨੇ॥ (ਅੰਗ ੧੩੫੯)
ਹੇ ਕੀੜੀਏ ਤੂੰ ਵੱਡੀ ਹੈਂ ਜੇ ਤੇਰੇ ਪਾਸ ਪ੍ਰਮੇਸਰ ਦੇ ਨਾਮ ਦਾ ਧਨ ਹੈ। ਉਹ (ਕੀੜੀ) ਗਰੀਬ, ਜਿੰਨ੍ਹਾਂ ਨੂੰ ਨਾਮ ਨਹੀਂ ਭੁੱਲਦਾ, 'ਬਸਤਾ ਤੂਟੀ ਝੁੰਪੜੀ ਚੀਰ ਸਭ ਛਿੰਨਾ ॥ ਉਹਨਾਂ ਦੇ ਬਰਾਬਰ ਹੰਕਾਰੀ ਲੋਕ ਨਹੀਂ ਹੋ ਸਕਦੇ, ਜੋ ਨਾਮ ਨਹੀਂ

ਜਪਦੇ ਅਤੇ ਜਿਨ੍ਹਾਂ ਨੂੰ ਪਦਾਰਥ ਤੇ ਵਿਸ਼ੇ ਨਹੀਂ ਭੁਲਦੇ । ਉਹ ਸਦਾ
ਦੁਨੀਆਂ ਦੇ ਪਦਾਰਥਾਂ ਵਿਚ ਖੱਚਤ ਹੋ ਕੇ ਨਾਸ ਹੁੰਦੇ ਰਹਿੰਦੇ ਹਨ। ਵਾ:-ਜਿਸ
ਪ੍ਰਕਾਰ ਕੀੜੀ ਦਾਣੇ ਆਦਿ ਇਕੱਤ੍ਰ ਕਰਨ ਵਿਚ ਲੱਗੀ ਰਹਿੰਦੀ ਹੈ ਇਸ ਪ੍ਰਕਾਰ
ਜਿਹੜੇ ਸ਼ਾਹ ਤੇ ਰਾਜੇ ਆਦਿ ਪਦਾਰਥ ਇਕੱਤਰ ਕਰਨ ਵਿਚ ਲੱਗੇ ਹੋਏ ਹਨ
ਉਹ (ਕੀੜੀ ਤੁਲਿ) ਕੀੜੀ ਬਰਾਬਰ ਹੀ ਹਨ । (ਨ ਹੋਵਨੀ) ਓਨਾਂ ਨੂੰ
ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋ ਸਕਦੀ ਜੇ ਉਨ੍ਹਾਂ ਦੇ ਮਨ ਵਿਚੋਂ ਪਦਾਰਥ ਤੇ ਵਿਸ਼ੇ
ਨਹੀਂ ਭੁਲਦੇ ਹਨ।

ਕੀੜੀ ਨੂੰ ਤਾਂ ਸਮਝ ਨਹੀਂ ਚੇਤੇ ਕਰਨ ਦੀ, ਪਰ ਉਹਨਾਂ ਨੂੰ ਤਾਂ ਚੇਤੇ ਕਰਨ
ਨੂੰ ਨਰ ਨਰੈਣੀ ਦੇਹ ਮਿਲੀ ਹੈ। "ਇਸ ਦੇਹੀ ਕਉ ਸਿਮਰਹਿ ਦੇਵ ॥(੧੧੫੯)
ਉਨ੍ਹਾਂ ਨੇ ਇਸ ਦੇਹੀ ਨਾਲ ਚੇਤੇ ਨਹੀਂ ਕੀਤਾ, ਇਸ ਦੀ ਕਦਰ ਨਹੀਂ ਕੀਤੀ, ਇਸ
ਕਰਕੇ ਉਹ ਕੀੜੀ ਦੇ ਤੁਲ ਵੀ ਨਹੀਂ ਹਨ। ਕੀੜੀ ਤਾਂ ਹੰਕਾਰ ਨਹੀਂ ਕਰਦੀ
ਪਰ ਉਹ ਪਦਾਰਥਾਂ ਕਰਕੇ ਹੰਕਾਰੀ ਹਨ।

ਯਥਾ :-"ਮਾਇਆ ਧਾਰੀ ਅਤਿ ਅੰਨ੍ਹਾ ਬੋਲਾ ॥' (ਅੰਗ ੩੧੩)
ਇਸ ਕਰਕੇ ਉਹ ਕੀੜੀ ਤੁਲ ਵੀ ਨਹੀਂ ਹਨ । ਸਭ ਤੋਂ ਭੈੜੇ ਹਨ। ਵਾ :-

**ਕੀੜੀ ਤੁਲਿ ਨ ਹੋਵਨੀ :**--ਕੀੜੀ ਜਿੰਨੀ ਵੀ ਸ਼ਕਤੀ ਦੇ ਸਮੇਤ
ਪਰਮੇਸਰ ਦੇ ਸਨਮੁਖ ਨਹੀਂ ਹੋ ਸਕਦੇ। ਜੇ ਮਾਲ ਧੰਨ ਦਾ ਹੰਕਾਰ ਕਰਦੇ ਹਨ
ਤਾਂ ਕੀੜੀ ਦੀ ਨਿਆਈਂ ਹਨ। ਜੇ ਨਹੀਂ ਕਰਦੇ ਤਾ ਫੇਰ ਕੀੜੀ ਦੇ ਤੁਲ ਨਹੀਂ
ਹੁੰਦੇ ਫੇਰ ਉਹ ਸਭ ਤੋਂ ਵਡੇ ਹੁੰਦੇ ਹਨ।

**ਜੇ ਤਿਸੁ ਮਨਹੁ ਨ ਵੀਸਰਹਿ :**--ਜੇ ਉਨ੍ਹਾਂ ਦੇ ਮਨੋਂ ਪਰਮੇਸਰ ਨਾ
ਭੁਲੇ ਤਾਂ ਫੇਰ ਉਨ੍ਹਾਂ ਨੂੰ ਕੀੜੀ ਦੇ ਤੁਲ ਨਾ ਸਮਝੋ ਫੇਰ ਤਾਂ ਉਹ ਸਾਹ ਤੇ ਸੁਲਤਾਨ
ਦੀ ਨਿਆਈਂ ਹਨ। ਜੇ ਵਾਹਿਗੁਰੂ ਮਨ ਵਿਚੋਂ ਭੁਲਦਾ ਹੈ ਤਾਂ ਫਿਰ ਕੀੜੀ ਦੀ
ਨਿਆਈਂ ਸਮਝਣੇ ਚਾਹੀਦੇ ਹਨ। "ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ
ਦਾਣੇ ॥"(ਅੰਗ ੩੬੦)ਜਿੰਨੇ ਭੋਗ ਭੋਗਦੇ ਹਨ ਖਸਮ ਪ੍ਰਮੇਸਰ ਦੀ ਨਿਗਾਹ ਵਿਚ
ਉਹ ਕੀੜਿਆਂ ਦੀ ਨਿਆਈਂ ਹਨ । ਜਿਹੜੇ ਦਾਣੇ ਭੋਗ ਭੋਗਦੇ ਹਨ ਕੀੜੇ
ਖਾਂਦੇ ਹਨ।

**ਅਰਥ ੨--ਪ੍ਰਸ਼ਨ :**--ਸਤਿਗੁਰੂ ਜੀ ਸੰਤ ਤਾਂ ਪ੍ਰਮੇਸ਼ਰ ਦਾ ਅੰਤ ਪਾ
ਲੈਂਦੇ ਹੋਣਗੇ ?

ਉੱਤਰ :-(ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ) (ਸਾਲਾਹੀ)



ਸਲਾਹੁਣੇ ਵਾਲੇ ਜੋ ਸੰਤ, ਮਹਾਤਮਾ ਪੁਰਖ ਹਨ ਉਹ ਸਾਰੇ ਹੀ ਪ੍ਰਮੇਸਰ ਦੀ
(ਸਾਲਾਹਿ) ਸਿਫ਼ਤ ਤਾਂ ਕਰਦੇ ਹਨ। ਸਲਾਹੁੰਦੇ ਤਾਂ ਹਨ ਪਰ ਉਹਨਾਂ ਨੂੰ (ਏਤੀ)
ਏਨੀ (ਸੁਰਤਿ) ਗਿਆਤ; ਸਮਝ ਅੰਤ ਪਾਉਣ ਦੀ ਪ੍ਰਾਪਤ ਨਹੀਂ ਹੋਈ ਹੈ।
ਭਾਵ ਅੰਤ ਨਹੀਂ ਪਾ ਸਕੇ। ਵਾ ਓਥੇ ਅੰਤ ਪਾਉਣ ਵਾਲੀ (ਸੁਰਤਿ) ਗਿਆਤ,
(ਏਤੀ) ਇਤੀ ਸਮਾਪਤ ਹੋ ਜਾਂਦੀ ਹੈ। ਜੇ ਬ੍ਰਹਮ ਤੋਂ ਵੱਖਰੇ ਰਹਿਣ ਤਾਂ ਅੰਤ
ਪੌਣ ਦਾ ਜਤਨ ਕਰਨ। ਸਗੋਂ ਉਹ ਤਾਂ ਬ੍ਰਹਮ ਵਿਚ ਇਉਂ ਲੀਣ ਅਭੇਦ ਹੋ
ਜਾਂਦੇ ਹਨ ਜਿਵੇਂ :-

(ਨਦੀਆ ਅਤੈ ਵਾਹ) ਨਦੀਆਂ ਦੀ ਨਿਆਈਂ ਜਿਹੜੇ ਵਡੇ ਮਹਾਤਮਾ ਤਤ
ਬੇਤੇ ਹਨ ਅਤੇ (ਵਾਹ) ਵਾਹੜਿਆਂ, ਛੋਟੇ ਨਾਲਿਆਂ ਦੀ ਨਿਆਈਂ ਜਿਹੜੇ ਛੋਟੇ
ਜਗਿਆਸੂ ਅਧਿਕਾਰੀ ਹਨ। ਉਹ :-

(ਪਵਹਿ ਸਮੁੰਦਿ ਨ ਜਾਣੀਅਹਿ) ਪ੍ਰਮੇਸਰ ਰੂਪ ਸਮੁੰਦਰ ਵਿਚ ਸਿਮਰਨ
ਕਰਕੇ (ਪਵਹਿ)ਪੈ ਤਾਂ ਜਾਂਦੇ ਹਨ ਭਾਵ ਮਿਲ ਤਾਂ ਜਾਂਦੇ ਹਨ ਪਰ (ਨ ਜਾਣੀਅਹਿ)
ਪ੍ਰਮੇਸਰ ਦਾ ਅੰਤ ਨਹੀਂ ਜਾਣ ਸਕਦੇ । ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ
ਮਿਲ ਤਾਂ ਜਾਂਦੇ ਹਨ। ਸਮੁੰਦਰ ਦਾ ਰੂਪ ਹੀ ਹੋ ਜਾਂਦੇ ਹਨ ਪਰ ਅੰਤ ਨਹੀਂ ਪਾ
ਸਕਦੇ। ਇਉਂ ਕੋਈ ਵੀ ਪ੍ਰਮੇਸਰ ਦਾ ਅੰਤ ਨਹੀਂ ਪਾ ਸਕਦਾ।

ਪ੍ਰਸ਼ਨ :-ਸੱਚੇ ਪਾਤਸ਼ਾਹ ਜੀ ਜੋ ਪ੍ਰਮੇਸਰ ਵਿਚ ਅਭੇਦਤਾ ਦਾ ਅਨੰਦ ਸੰਤਾਂ
ਨੂੰ ਪ੍ਰਾਪਤਿ ਹੋਇਆ ਹੈ ਉਹ ਪਦਾਰਥ ਕੋਲ ਆਉਣ ਤੇ ਜਾਂ ਪਦਾਰਥਾਂ ਵਿਚ
ਪਰਚਣ ਤੋਂ ਨਾਸ ਹੋ ਜਾਂਦਾ ਹੋਣਾ ਹੈ ?

ਉੱਤਰ :-(ਸਮੁੰਦ ਸਾਹ ਸੁਲਤਾਨ) (ਸਮੁੰਦ) ਸਮੁੰਦਰ ਦੀ ਨਿਆਈਂ ਪ੍ਰਮੇਸ਼ਰ
ਹੈ (ਸਾਹ) ਸ਼ਾਹ ਦੀ ਨਿਆਈਂ ਜਗਿਆਸੂ ਹਨ ਅਤੇ (ਸੁਲਤਾਨ) ਚੱਕ੍ਰਵਰਤੀ
ਪਾਤਸ਼ਾਹ ਦੀ ਨਿਆਈਂ ਬ੍ਰਹਮ ਗਿਆਨੀ ਤਤ ਬੇਤੇ ਹਨ। ਜੋ ਪ੍ਰਮੇਸਰ ਰੂਪ
ਸਮੁੰਦਰ ਵਿਚ ਸੰਤ ਅਭੇਦ ਹੋਏ ਹਨ ਉਹ ਭਾਵੇਂ ਸ਼ਾਹੂਕਾਰ ਬਣ ਜਾਣ ਤੇ ਭਾਵੇਂ
ਚੱਕ੍ਰਵਰਤੀ ਪਾਤਿਸ਼ਾਹ ਬਣ ਜਾਣ।

(ਗਿਰਹਾ ਸੇਤੀ ਮਾਲੁ ਧਨੁ) ਜਿਨ੍ਹਾਂ ਦੇ ਪਾਸ (ਗਿਰ) ਪਹਾੜਾਂ ਨੂੰ (ਹਾ) ਕਟਣ
ਵਾਲਾ ਜੋ ਇੰਦ੍ਰ ਹੈ। ਕਹਿੰਦੇ ਹਨ ਪਹਾੜਾਂ ਦੇ ਖੰਭ ਇੰਦ੍ਰ ਨੇ ਕੱਟੇ ਸਨ। ਉਸ
ਵਰਗੇ (ਮਾਲੁ) ਹਾਥੀ ਐਰਾਪਤ ਤੇ ਘੋੜੇ ਅਤੇ (ਧਨੁ) ਖ਼ਜ਼ਾਨੇ ਹੋਣ, ਭਾਵ
(ਸੇਤੀ) (ਸੇ) ਸਚੀ ਵਰਗੀਆਂ (ਤੀ) ਤੀਆਂ ਰਾਣੀਆਂ ਹੋਣ। ਵਾ :-ਭਾਵੇਂ ਓਨਾਂ
ਦੀ (ਗਿਰਹਾ) ਗੰਢ ਦੇ (ਸੇਤੀ) ਸਹਿਤ ਮਾਲ ਧਨ ਹੋਵੇ ਭਾਵੇਂ ਉਹ ਚੱਕ੍ਰਵਰਤੀ
ਪਾਤਸ਼ਾਹ ਬਣ ਜਾਣ।

(ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ) ਓਨਾਂ ਨੂੰ ਕੀੜੀ ਦੇ
ਤੁੱਲ ਬਰਾਬਰ ਵੀ ਹੰਗਤਾ ਨਹੀਂ, ਭਾਵ ਥੋੜੀ ਹੰਗਤਾ ਵੀ ਪਦਾਰਥਾਂ ਦੀ ਨਹੀਂ
ਫੁਰਦੀ। ਕਿ ਅਸੀਂ ਸ਼ਾਹ ਹਾਂ ਜਾਂ ਰਾਜੇ ਹਾਂ। ਜੇ ਓਨ੍ਹਾਂ ਦੇ ਮਨ ਵਿਚੋਂ ਪ੍ਰਮੇਸਰ
ਨਹੀਂ ਭੁਲਦਾ ਹੈ ਤਾਂ ਉਨ੍ਹਾਂ ਨੂੰ ਕੀੜੀ ਜਿਨੀ ਹੰਗਤਾ ਵੀ ਨਹੀਂ ਫੁਰਦੀ। ਸਭ
ਪਦਾਰਥ ਵਾਹਿਗੁਰੂ ਦੇ ਸਮਝਕੇ ਵਰਤਦੇ ਵਰਤਾਉਂਦੇ ਹਨ।

**ਅਰਥ ੩**--ਪ੍ਰਸ਼ਨ :-ਹੇ ਸਤਿਗੁਰੂ ਸਾਹਿਬ ਜੀ ! ਪ੍ਰਮੇਸਰ ਦਾ ਭਜਨ
ਕਿੰਨਾ ਕੁ ਚਿਰ ਕਰਨਾ ਚਾਹੀਦਾ ਹੈ, ਆਪ ਦਸੋ ?

ਉੱਤਰ :-(ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ) ਹੇ ਭਾਈ !
(ਸਾਲਾਹੀ) ਪ੍ਰਮੇਸਰ ਦੀ (ਸਾਲਾਹਿ) ਸਿਫਤ ਕਰਨ ਵਾਲੇ, ਸਿਮਰਨ ਕਰਨ ਵਾਲੇ
ਜੋ ਸੰਤ ਮਹਾਤਮਾ ਹਨ। ਉਨ੍ਹਾਂ ਦੇ ਨਾਲ ਮਿਲਕੇ ਉਸ ਪ੍ਰਮੇਸਰ ਨੂੰ (ਸਾਲਾਹੀ)
ਸਲਾਹੁਣਾ ਕਰੋ ਸਿਫਤ ਕਰੋ। ਵਾ :-ਸਲਾਹੇ ਜਾਣ ਵਾਲੇ ਪ੍ਰਮੇਸਰ ਦੀ ਸਾਲਾਹੁਤਾ
ਕਰ ਵਾ :-ਸਲਾਹੁਣ ਵਾਲੇ ਸੰਤਾਂ ਦੀ (ਸਾਲਾਹਿ) ਸਿਫਤ ਕਰੋ।

ਸ਼ੰਕਾ :-ਕਿੰਨਾ ਚਿਰ ਜੀ ? (ਏਤੀ ਸੁਰਤਿ ਨ ਪਾਈਆ) ਏਨੀ (ਸੁਰਤਿ)
ਗਿਆਤ ਤੁਸੀਂ ਨਹੀਂ ਪਾਈ ? ਭਾਵ ਹੁਣ ਤਾਈਂ ਤੁਸੀਂ ਏਨੀ ਸਮਝ ਨਹੀਂ
ਪ੍ਰਾਪਤ ਕੀਤੀ ? ਤਾਂ ਫਿਰ ਇੱਤਨਾ ਚਿਰ ਸਲਾਹੁਣਾ ਕਰ ਜਿੰਨਾ ਚਿਰ ਤੇਰੀ
(ਸੁਰਤਿ) ਬਿਰਤੀ ਬ੍ਰਹਮਾਕਾਰ ਨਾ ਹੋਣਾ ਪਾਵੇ। ਵਾ :-ਸਲਾਹੁਣੇ ਜੋਗ ਪ੍ਰਮੇਸਰ
ਨੂੰ ਉਤਨਾ ਚਿਰ ਸਲਾਹੁਣਾ ਚਾਹੀਦਾ ਹੈ ਜਿਤਨਾ ਚਿਰ ਮੈਂ ਤੂੰ ਦੀ (ਸੁਰਤਿ)
ਗਿਆਤ (ਏਤੀ) ਇਤੀ ਭਾਵ ਸਮਾਪਤੀ ਨਹੀਂ ਹੋ ਜਾਂਦੀ। ਭਾਵ ਜਿਤਨਾ ਚਿਰ
ਮੈਂ ਤੂੰ ਫੁਰਦੀ ਹੈ ਉਤਨਾ ਚਿਰ ਸਿਮਰਨ ਕਰਨੋ ਨਹੀਂ ਹਟਣਾ ਚਾਹੀਦਾ।
ਵਾ :-(ਸਾਲਾਹੀ) ਸਲਾਹੁਣੇ ਜੋਗ ਹੋ ਕੇ (ਚਾਰ ਸਾਧਨਾਂ ਸੰਜੁਗਤ ਹੋ ਕੇ) ਉਸਦੀ
(ਸਾਲਾਹਿ) ਸਲਾਹੁਤਾ ਕਰੋ (ਏਤੀ) ਕੀ ਤੁਸੀਂ ਏਨੀ (ਸੁਰਤਿ) ਗਿਆਤ ਨਹੀਂ
ਪਾਈ ਵਾ ਪ੍ਰੀਤੀ ਨਹੀਂ ਜਾਣੀ ? ਕਿ :-

(ਨਦੀ ਅਤੇ ਵਾਹ; ਪਵਹਿ ਸਮੁੰਦਿ ਨ ਜਾਣੀਅਹਿ) ਜਿਵੇਂ ਨਦੀਆਂ ਅਤੇ
(ਵਾਹ) ਵਾਹੜੇ, ਨਾਲੇ, ਜੋ ਪਾਣੀ ਸਮੁੰਦਰ ਵਿਚੋਂ ਬੁਖ਼ਾਰਾਤ ਬਣ ਕੇ, ਉੱਡ ਕੇ,
ਬੱਦਲ ਰੂਪ ਹੋ ਕੇ, ਪਹਾੜਾਂ ਵਿਚ ਵਰ੍ਹ ਕੇ, ਫਿਰ ਨਦੀਆਂ ਨਾਲੇ ਬਣ ਕੇ ਜਿਸ
ਆਪਣੇ ਪਿਆਰੇ ਸਮੁੰਦਰ ਤੋਂ ਵਿਛੁੜੇ ਸੀ, ਉਸਨੂੰ ਮਿਲਣ ਵਾਸਤੇ ਤੁਰ ਪੈਂਦੇ
ਹਨ। ਜਿੰਨਾ ਚਿਰ ਸਮੁੰਦਰ ਵਿਚ ਜਾ ਕੇ ਪੈ ਨਹੀਂ ਜਾਂਦੇ, ਅਭੇਦ ਨਹੀਂ ਹੋ ਜਾਂਦੇ।
ਉਤਨਾ ਚਿਰ ਦਿਨੇ ਰਾਤ ਵਗਦੇ ਹੀ ਰਹਿੰਦੇ ਹਨ। ਸਮੁੰਦਰ ਵਲ ਨੂੰ ਤੁਰੇ ਹੀ
ਰਹਿੰਦੇ ਹਨ। ਵਡੇ ਵਡੇ ਪਹਾੜਾਂ ਨੂੰ ਚੀਰ ਚੀਰ ਕੇ; ਜੰਗਲਾਂ ਨੂੰ ਚੀਰ ਚੀਰ ਕੇ, ਕਈ



ਮੋੜ ਕੱਟ ਕਟ ਕੇ, ਪੱਥਰਾਂ ਨਾਲ ਟੱਕਰਾਂ ਖਾ ਖਾ ਕੇ, ਉਤੋਂ ਨੀਵੇਂ ਡਿਗ ਡਿਗ ਕੇ,
ਸ਼ੋਰ ਰੌਲਾ ਪਾਉਂਦੇ ਆਪਣੇ ਪਿਆਰੇ ਸਮੁੰਦਰ ਦੇ ਪਾਸ ਜਾਂਦੇ ਹਨ। ਸਮੁੰਦਰ ਵਿਚ
ਮਿਲਕੇ ਉਨ੍ਹਾਂ ਦੀ ਹਿਲ ਜੁਲ ਬੋਲ ਚਾਲ ਖੜਬੜਾਹਟ ਸਭ ਮਿਟ ਜਾਂਦੀ ਹੈ।
ਸਮੁੰਦਰ ਵਿਚ ਮਿਲ ਕੇ ਸਮੁੰਦਰ ਰੂਪ ਹੀ ਹੋ ਜਾਂਦੇ ਹਨ। ਫਿਰ ਅੱਡ ਅੱਡ ਨਹੀਂ
ਜਾਣੇ ਜਾਂਦੇ।

ਅਸਲ ਵਿਚ ਉਹ ਜਗਿਆਸੂਆਂ ਨੂੰ ਸਿਖਿਆ ਦੇਂਦੇ ਹਨ ਕਿ ਅਸੀਂ ਆਪਣੇ
ਮੂਢ ਸਮੁੰਦ੍ਰ ਤੋਂ ਵਿਛੜ ਕੇ ਦੁਖ ਪਾਇਆ, ਹੁਣ ਉਸ ਵਿਚ ਮਿਲਣ ਲਈ ਦਿਨੇ
ਰਾਤ ਚਲ ਰਹੇ ਹਾਂ, ਹੇ ਜਗਿਆਸੂ ! ਜਿਸ ਪ੍ਰਮੇਸਰ ਰੂਪ ਸਮੁੰਦਰ ਤੋਂ ਤੂੰ ਵਿਛੜਿਆ
ਹੈਂ, ਤੂੰ ਕਿਉਂ ਨਹੀਂ ਦਿਨੇ ਰਾਤ ਚਲਦਾ। 'ਆਗਾਹਾ ਕੂ ਤ੍ਰਾਂਘਿ ਪਿਛਾ ਫੇਰਿ ਨ
ਮੁਹਡੜਾ ॥' (ਅੰਗ ੧੦੯੬) ਉਦਮ ਕਰੋ, ਤੁਸੀਂ ਭੀ ਦਿਨੇ ਰਾਤ ਭਜਨ ਕਰੋ,
ਜਦੋਂ ਤਕ ਬ੍ਰਹਮ ਰੂਪ ਸਮੁੰਦਰ ਵਿਚ ਅਭੇਦ ਨਹੀਂ ਹੋ ਜਾਂਦੇ, ਸਿਮਰਨ, ਭਜਨ,
ਭਗਤੀ ਵੱਲ ਤੁਰੇ ਵਧਦੇ ਹੀ ਚਲੋ।

ਵਾਸ਼ਨਾ ਸਹਿਤ ਹੋਣ ਰੂਪ ਬੁਖਾਰਾਤ ਬਣਕੇ ਪੰਜਾਂ ਕੋਸ਼ਾਂ ਰੂਪ ਪਹਾੜਾਂ ਤੇ
ਪਹੁੰਚ ਕੇ ਜੰਮਣ ਮਰਣ ਦਾ ਬੜਾ ਦੁਖ ਪਾਇਆ। ਫਿਰ ਬਿਰਤੀ ਦਾ ਪ੍ਰਵਾਹ
ਪ੍ਰਮੇਸਰ ਵਲ ਨੂੰ ਪਿਆ ਪੰਜਾਂ ਕੋਸ਼ਾਂ ਰੂਪ ਪਹਾੜ ਹੈ, ਤਿੰਨਾਂ ਗੁਣਾਂ ਦੇ ਮੋੜਾਂ ਨੂੰ
ਕੱਟਦਿਆਂ ਹੋਇਆਂ, ਕਠੋਰ ਚਿਤ ਨਾਸਤਕਾਂ ਰੂਪ ਪੱਥਰਾਂ ਨਾਲ ਮੱਥਾ ਮਾਰਦਿਆਂ,
ਉਨ੍ਹਾਂ ਨੂੰ ਛਡਦਿਆਂ, ਫਿਰ ਸੰਸਾਰ ਉਜਾੜ ਵਿਚ ਦੀ ਤੇ ਸੰਕਲਪਾਂ ਵਿਕਲਪਾਂ
ਦੇ ਸੰਘਣੇ ਜੰਗਲ ਵਿਚ ਦੀ ਲੰਘਦਿਆਂ, ਨਸਰਧਕਾਂ ਤੇ ਭੂਤਾਂ, ਪ੍ਰੇਤਾਂ, ਕਬਰਾਂ,
ਮੜ੍ਹੀਆਂ, ਦੇਹਧਾਰੀਆਂ ਦੀ ਉਪਾਸਨਾਂ ਰੂਪ ਮਾਰੂਥਲਾਂ ਨੂੰ ਛਡਦਿਆਂ ਹੋਇਆਂ;
ਪ੍ਰੇਮ ਦੇ ਪ੍ਰਵਾਹ ਵਿਚ ਪੈ ਕੇ ਸਿੱਧੇ ਅਕਾਲ ਪੁਰਖ ਵਾਹਿਗੁਰੂ ਸਮੁੰਦਰ ਵੱਲ
ਤੁਰਿਆਂ ਜਾਣਾ ਹੈ। ਜਦੋਂ ਤਕ ਬ੍ਰਹਮ ਰੂਪ ਸਮੁੰਦਰ ਵਿਚ ਮਿਲ ਕੇ ਅਭੇਦ ਨਹੀਂ
ਹੋ ਜਾਂਦੇ। ਇਉਂ ਚਲਦੇ ਚਲਦੇ ਅਭੇਦ ਹੋ ਜਾਂਦੇ ਹਨ।

'ਜਿਉਂ ਜਲ ਮਹਿ ਜਲੁ ਆਇ ਖਟਾਨਾ ॥ ਤਿਉਂ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸਰਾਮ ॥ ਨਾਨਕ ਪ੍ਰਭ ਕੈ ਸਦ ਕੁਰਬਾਨ ॥' (੨੭੮)

ਜਿਵੇਂ ਨਦੀਆਂ ਤੇ ਨਾਲੇ, ਸਮੁੰਦਰ ਵਿਚ ਪੈਣ ਤੋਂ ਖੜਬੜਾਹਟ, ਹਿਲ ਜੁਲ
ਖਤਮ ਹੋ ਜਾਂਦੀ ਹੈ ਇਉਂ ਨਦੀਆਂ ਦੀ ਨਿਆਈ ਤੱਤ ਬੇਤੇ, ਬ੍ਰਹਮ ਗਿਆਨੀ
ਹਨ ਅਤੇ (ਵਾਹ) ਨਾਲਿਆਂ ਦੀ ਨਿਆਈਂ ਜਿਹੜੇ ਛੋਟੇ ਉਪਾਸ਼ਕ ਜਗਿਆਸੂ
ਹਨ। ਉਹ ਜਿਨਾਂ ਚਿਰ ਵਾਹਿਗੁਰੂ ਸਮੁੰਦਰ ਵਿਚ ਪੈ ਨਹੀਂ ਜਾਂਦੇ ਅਭੇਦ ਨਹੀਂ
ਹੋ ਜਾਂਦੇ। ਉਤਨਾ ਚਿਰ ਉਨ੍ਹਾਂ ਦੀ ਜਪ ਤਪ ਰੂਪੀ ਸਾਧਨਾ ਰੂਪ ਖੜਬੜਾਹਟ

ਜਾਣੀ ਜਾਂਦੀ ਹੈ ਭਾਵ ਦੁਨੀਆਂ ਨੂੰ ਪ੍ਰਤੀਤ ਹੁੰਦੀ ਹੈ। ਉਨ੍ਹਾਂ ਚਿਰ ਸਾਧਨ ਮਿਟਦੇ
ਨਹੀਂ ਜਿੰਨਾ ਚਿਰ ਮਿਲ ਨਹੀਂ ਜਾਂਦੇ ਅਭੇਦ ਨਹੀਂ ਹੋ ਜਾਂਦੇ। ਉਤਨਾ ਚਿਰ
ਸਾਧਨ ਜ਼ਰੂਰ ਕਰਨੇ ਚਾਹੀਦੇ ਹਨ । ਵਾ :–ਦੇਖ ਜੋ ਨਦੀਆਂ ਅਤੇ ਨਾਲੇ ਹਨ
ਉਹ ਜਿੰਨਾ ਚਿਰ ਸਮੁੰਦਰ ਵਿਚ ਨਹੀਂ ਪੈਂਦੇ ਉਨ੍ਹਾਂ ਚਿਰ ਉਹ ਖੜ੍ਹਨਾ ਨਹੀਂ
ਜਾਣਦੇ ਹਨ ਰਾਤ ਦਿਨੇ ਤੁਰੇ ਹੀ ਰਹਿੰਦੇ ਹਨ । ਉਹ ਆਰਾਮ ਕਰਕੇ ਨਹੀਂ
ਬਹਿੰਦੇ। ਇਸੇ ਤਰ੍ਹਾਂ ਹੀ ਤੈਨੂੰ ਚਾਹੀਦਾ ਹੈ ਜਿੰਨਾ ਚਿਰ ਨਦੀਆਂ ਨਿਆਈਂ ਜੋ
ਈਸਰ ਹੈ ਅਤੇ ਵਾਹੜੇ ਦੀ ਨਿਆਈਂ ਜੋ ਜੀਵ ਹੈ ਇਨ੍ਹਾਂ ਦੇ ਵਾਚ ਅਰਥ ਦਾ
ਤਿਆਗ ਕਰਕੇ ਚੇਤਨ ਭਾਗ ਵਿਚ ਏਕਤਾ ਪਾ ਕੇ ਪ੍ਰਮੇਸਰ ਰੂਪ ਸਮੁੰਦਰ ਵਿਚ
ਆਪਣੇ ਆਪ ਨੂੰ ਅਭੇਦ ਹੋਇਆ ਨਹੀਂ ਜਾਣਦਾ ਉਤਨਾ ਚਿਰ ਸਾਲਾਹੀ ਚਲ
ਜਿਵੇਂ ਫਰੀਦ ਜੀ ਦੀ ਅਵਸਥਾ ਸੀ :–'ਫਰੀਦਾ ਚਿੰਤ ਖਟੋਲਾ ਵਾਣ ਦੁਖ
ਬਿਰਹ ਵਿਛਾਵਣ ਲੇਫ ॥ ਇਹੁ ਹਮਾਰਾ ਜੀਵਣਾ ਤੂੰ ਸਾਹਿਬ ਸਚੇ ਵੇਖ ॥'

ਪ੍ਰਸ਼ਨ :–ਸਮੁੰਦਰ ਆਪ ਕਿਸ ਨੂੰ ਕਹਿੰਦੇ ਹੋ ?

ਉੱਤਰ :–(ਸਮੁੰਦ ਸਾਹ ਸੁਲਤਾਨ) ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ
ਸਮੁੰਦਰ ਅਕਾਲ ਪੁਰਖ ਦਾ ਨਾਮ ਹੈ। (ਸੁਲਤਾਨ) ਪਾਤਿਸਾਹਾਂ ਦਾ ਭੀ (ਸਾਹ) ਜੋ
ਪਾਤਸਾਹ ਹੈ ਪ੍ਰਮੇਸਰ 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ
ਰਜਾਈ ॥' ਉਸਨੂੰ ਸਮੁੰਦਰ ਕਿਹਾ ਹੈ। ਉਸ ਵਿਚ ਬ੍ਰਹਮ ਗਿਆਨੀ ਅਭੇਦ ਹੁੰਦੇ
ਹਨ। ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਜੀ ਦੀ ਤਰ੍ਹਾਂ।

ਪ੍ਰਸ਼ਨ :–ਉਨ੍ਹਾਂ ਵਿਚ ਕਿਤਨੀ ਕੁ ਬਰਕਤ ਹੋ ਜਾਂਦੀ ਹੈ ?

ਉੱਤਰ :–(ਗਿਰਹਾ ਸੇਤੀ ਮਾਲੁ ਧਨੁ) ਜੋ ਅਕਾਲ ਪੁਰਖ ਸਮੁੰਦਰ ਵਿਚ
ਅਭੇਦ ਹੋ ਜਾਂਦੇ ਹਨ, ਜੀਵਨ ਮੁਕਤ, ਜਿਨ੍ਹਾਂ ਦੇ ਬਚਨ (ਗਿਰਹਾ) ਬਾਣੀ ਬੋਲਣ
ਨਾਲ ਭਾਵ ਵਰ ਦੇਣ ਨਾਲ ਹੀ ਜਗਿਆਸੂਆਂ ਨੂੰ ਮਾਲ, ਧਨ ਰੋਕੜੀ ਪ੍ਰਾਪਤ ਹੋ
ਜਾਂਦੇ ਹਨ। ਐਡੀ ਵੱਡੀ ਸ਼ਕਤੀ ਦੇ ਮਾਲਕ ਹੋ ਜਾਂਦੇ ਹਨ ਕਿ 'ਕੀਤਾ ਲੋੜਨਿ
ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥' (ਅੰਗ ੧੦੭੬)

ਪ੍ਰਸ਼ਨ :–ਉਨ੍ਹਾਂ ਨੂੰ ਹੰਕਾਰ ਹੋ ਜਾਂਦਾ ਹੋਵੇਗਾ ?

ਉੱਤਰ :–(ਕੀੜੀ ਤੁਲਿ ਨ ਹੋਵਨੀ) ਐਡੇ ਵੱਡੇ ਸਤਿਕਾਰ ਨੂੰ ਪਾ ਕੇ ਉਨ੍ਹਾਂ
ਮਹਾਤਮਾਂ ਨੂੰ ਕੀੜੀ ਜਿੰਨਾ ਵੀ ਮਾਣ ਨਹੀਂ ਹੁੰਦਾ। ਕੀੜੀ ਤਾਂ ਡੰਗ ਵੀ ਮਾਰਦੀ
ਹੈ ਪਰ ਉਹ ਗੁਰਮੁਖਿ ਐਸੀ ਨਿੰਮ੍ਰਿਤਾ ਵਿਚ ਰਹਿੰਦੇ ਹਨ ਕਿਸੇ ਨੂੰ ਸਰਾਫ਼ ਦੇਣ
ਰੂਪ ਡੰਗ ਨਹੀਂ ਮਾਰਦੇ। ਸਾਰਿਆਂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦੇ ਹਨ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਉਹ ਤਿਸ ਪ੍ਰਮੇਸ਼ਰ ਨੂੰ ਮਨ ਵਿਚੋਂ ਨਹੀਂ



ਭੁਲਦੇ ਫੇਰ ਤਾਂ ਉਹ ਐਡੇ ਵਡੇ ਹੋ ਜਾਂਦੇ ਹਨ, ਬੰਦਗੀ ਕਰਕੇ ਪ੍ਰਮੇਸਰ ਵਿਚ ਮਿਲ
ਜਾਂਦੇ ਹਨ। (ਜੇ) ਜੇਹੜੇ ਐਸੇ (ਨ) ਪੁਰਸ਼ ਹਨ ਉਹਨਾਂ ਦੇ ਹਿਰਦੇ ਵਿਚੋਂ (ਤਿਸੁ)
ਤ੍ਰਿਸਨਾ ਵਿਸਰਜਨ ਹੋ ਜਾਂਦੀ ਹੈ। ਨਵਿਰਤ ਹੋ ਜਾਂਦੀ ਹੈ।

**ਅਰਥ ੪--ਪ੍ਰਸ਼ਨ :**--ਸਤਿਗੁਰੂ ਜੀ ਜੋ ਪ੍ਰਮੇਸਰ ਨੂੰ ਸਲਾਹੁੰਦੇ ਹਨ
ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਤਾਂ ਹੁੰਦਾ ਹੋਵੇਗਾ ?

ਉੱਤਰ :–(ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ) (ਸਾਲਾਹੀ)
ਪ੍ਰਮੇਸਰ ਨੂੰ ਜੋ (ਸਾਲਾਹਿ) ਸਲਾਹੁਣੇ ਵਾਲੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦੇ
ਭੇਦ ਦੀ (ਸੁਰਤਿ) ਗਿਆਤ ਨਹੀਂ ਪਾਈਦੀ। ਉਨ੍ਹਾਂ ਦੇ ਅੰਦਰੋਂ (ਏਤੀ) ਇਤੀ
ਹੋ ਗਈ ਹੈ। ਮੁੱਕ ਗਈ, ਸਮਾਪਤ ਹੋ ਗਈ ਹੈ। ਭਾਵ ਏਕਤਾ ਹੋ ਗਈ ਹੈ।

(ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ) ਉਹ ਨਦੀ ਦੀ
ਨਿਆਈਂ ਜੋ ਈਸ਼ਰ ਹੈ ਅਤੇ (ਵਾਹ) ਨਾਲੇ ਦੀ ਨਿਆਈਂ ਜੋ ਜੀਵ ਹੈ। ਇਨ੍ਹਾਂ
ਦੇ ਭੇਦ ਨੂੰ ਤਿਆਗ ਕੇ ਭਾਵ ਤਤ ਤ੍ਵੰ ਦੇ ਵਾਚ ਅਰਥ ਦਾ ਤਿਆਗ ਕਰਕੇ ਬ੍ਰਹਮ
ਰੂਪ ਸਮੁੰਦਰ ਵਿਚ ਜਾ ਪੈਂਦੇ ਹਨ ਭਾਵ ਲੀਨ ਹੋ ਜਾਂਦੇ ਹਨ। ਫੇਰ ਉਨ੍ਹਾਂ ਦੇ
ਅੰਦਰ ਜੀਵ ਈਸ਼ ਦਾ ਭੇਦ ਨਹੀਂ ਜਾਣੀਦਾ। 'ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ
ਗੁਰ ਉਪਦੇਸੁ ਚਲਾਏ ॥' (ਅੰਗ ੪੪੪) ਇਹ ਵਖਰਾ ਹੋਣਾ ਨਹੀਂ ਜਾਣਦੇ ॥'
'ਇਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥' (ਅੰਗ ੩੩੫)

(ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ) (ਸਾਹ) ਦੀ ਨਿਆਈਂ
ਜਿਹੜੇ ਜੀਵ ਹਨ ਅਲਪੱਗਤਾ ਰੂਪੀ ਧਨ ਦੇ (ਸੇਤੀ) ਸਹਿਤ; ਅਤੇ (ਸੁਲਤਾਨ)
ਈਸ਼ਰ ਸਰਬੱਗਤਾ ਰੂਪੀ ਮਾਲ ਦੇ ਸਹਿਤ ਹੈ। ਜਿਨ੍ਹਾਂ ਨੇ ਇਹ ਜੀਵ ਤੇ ਈਸ਼ ਦੀ
ਅਲਪੱਗਤਾ ਤੇ ਸਰਬੱਗਤਾ ਰੂਪੀ (ਗਿਰ) ਗੰਢ ਨੂੰ (ਹਾ) ਨਾਸ ਕਰ ਲਿਆ ਹੈ
ਪ੍ਰਮੇਸਰ ਰੂਪ ਸਮੁੰਦਰ ਦੇ ਸਾਥ ਮਿਲ ਕਰਕੇ।

(ਕੀੜੀ ਤੁਲਿ ਨ ਹੋਵਨੀ) ਉਨ੍ਹਾਂ ਗੁਰਮੁਖਾਂ ਦੇ ਅੰਦਰ ਕੀੜੀ ਜਿੰਨਾ ਵੀ
ਅਭਿਮਾਨ ਨਹੀਂ ਹੁੰਦਾ। ਕੀੜੀ ਜਿੰਨਾ ਭੇਦ ਫਰਕ ਨਹੀਂ ਰਹਿ ਜਾਂਦਾ ਹੈ।

(ਜੇ ਤਿਸੁ ਮਨਹੁ ਨ ਵੀਸਰਹਿ) ਜੋ ਕਰਕੇ ਤਿਨ੍ਹਾਂ ਗੁਰਮੁਖਾਂ ਦੇ ਮਨ ਵਿਚੋਂ
ਪ੍ਰਮੇਸ਼ਰ ਨ ਭੁਲੇ। ਇਸ ਪ੍ਰਕਾਰ ਉਹ ਅਨੰਦ ਵਿਚ ਲੀਨ ਹੁੰਦੇ ਹਨ। ਵਾ: ਜਿਹੜੇ
ਤਿਸ ਪ੍ਰਮੇਸਰ ਨੂੰ ਮਨ ਵਿਚੋਂ ਨਹੀਂ ਭੁਲਾਉਂਦੇ ਉਨ੍ਹਾਂ ਦੇ ਅੰਦਰ ਕੀੜੀ ਦੇ ਤੁਲ ਵੀ
ਭਾਵ ਕੀੜੀ ਜਿਤਨਾ ਵੀ ਜੀਵ ਈਸ ਦਾ ਭੇਦ ਨਹੀਂ ਹੁੰਦਾ।

**ਅਰਥ ੫ :--ਪ੍ਰਸ਼ਨ :**--ਸਿੱਖ ਕਹਿਣ ਲੱਗੇ ਜੀ ਬੇਦ ਤਾਂ ਪ੍ਰਮੇਸਰ

ਜਾਣੀ ਜਾਂਦੀ ਹੈ ਭਾਵ ਦੁਨੀਆਂ ਨੂੰ ਪ੍ਰਤੀਤ ਹੁੰਦੀ ਹੈ। ਉਨ੍ਹਾਂ ਚਿਰ ਸਾਧਨ ਮਿਟਦੇ ਨਹੀਂ ਜਿੰਨਾ ਚਿਰ ਮਿਲ ਨਹੀਂ ਜਾਂਦੇ ਅਭੇਦ ਨਹੀਂ ਹੋ ਜਾਂਦੇ। ਉਤਨਾ ਚਿਰ ਸਾਧਨ ਜਰੂਰ ਕਰਨੇ ਚਾਹੀਦੇ ਹਨ। ਵਾ:—ਦੇਖ ਜੋ ਨਦੀਆਂ ਅਤੇ ਨਾਲੇ ਹਨ ਉਹ ਜਿੰਨਾ ਚਿਰ ਸਮੁੰਦਰ ਵਿਚ ਨਹੀਂ ਪੈਂਦੇ ਉਨ੍ਹਾਂ ਚਿਰ ਉਹ ਖੜ੍ਹਨਾ ਨਹੀਂ ਜਾਣਦੇ ਹਨ ਰਾਤ ਦਿਨੇ ਤੁਰੇ ਹੀ ਰਹਿੰਦੇ ਹਨ। ਉਹ ਆਰਾਮ ਕਰਕੇ ਨਹੀਂ ਬਹਿੰਦੇ। ਇਸੇ ਤਰ੍ਹਾਂ ਹੀ ਤੈਨੂੰ ਚਾਹੀਦਾ ਹੈ ਜਿੰਨਾ ਚਿਰ ਨਦੀਆਂ ਨਿਆਈਂ ਜੋ ਈਸਰ ਹੈ ਅਤੇ ਵਾਹੜੇ ਦੀ ਨਿਆਈਂ ਜੋ ਜੀਵ ਹੈ ਇਨ੍ਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ ਚੇਤਨ ਭਾਗ ਵਿਚ ਏਕਤਾ ਪਾ ਕੇ ਪ੍ਰਮੇਸਰ ਰੂਪ ਸਮੁੰਦਰ ਵਿਚ ਆਪਣੇ ਆਪ ਨੂੰ ਅਭੇਦ ਹੋਇਆ ਨਹੀਂ ਜਾਣਦਾ ਉਤਨਾ ਚਿਰ ਸਾਲਾਹੀ ਚਲ ਜਿਵੇਂ ਫਰੀਦ ਜੀ ਦੀ ਅਵਸਥਾ ਸੀ:—'ਫਰੀਦਾ ਚਿੰਤ ਖਟੋਲਾ ਵਾਣ ਦੁਖ ਬਿਰਹ ਵਿਛਾਵਣ ਲੇਫ ॥ ਇਹੁ ਹਮਾਰਾ ਜੀਵਣਾ ਤੂੰ ਸਾਹਿਬ ਸਚੇ ਵੇਖ ॥'

ਪ੍ਰਸ਼ਨ :—ਸਮੁੰਦਰ ਆਪ ਕਿਸ ਨੂੰ ਕਹਿੰਦੇ ਹੋ ?

ਉੱਤਰ :—(ਸਮੁੰਦ ਸਾਹ ਸੁਲਤਾਨ) ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ ਸਮੁੰਦਰ ਅਕਾਲ ਪੁਰਖ ਦਾ ਨਾਮ ਹੈ। (ਸੁਲਤਾਨ) ਪਾਤਿਸਾਹਾਂ ਦਾ ਭੀ (ਸਾਹ) ਜੋ ਪਾਤਸਾਹ ਹੈ ਪ੍ਰਮੇਸਰ 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥' ਉਸਨੂੰ ਸਮੁੰਦਰ ਕਿਹਾ ਹੈ। ਉਸ ਵਿਚ ਬ੍ਰਹਮ ਗਿਆਨੀ ਅਭੇਦ ਹੁੰਦੇ ਹਨ। ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਜੀ ਦੀ ਤਰ੍ਹਾਂ।

ਪ੍ਰਸ਼ਨ :—ਉਨ੍ਹਾਂ ਵਿਚ ਕਿਤਨੀ ਕੁ ਬਰਕਤ ਹੋ ਜਾਂਦੀ ਹੈ ?

ਉੱਤਰ :—(ਗਿਰਹਾ ਸੇਤੀ ਮਾਲੁ ਧਨੁ) ਜੋ ਅਕਾਲ ਪੁਰਖ ਸਮੁੰਦਰ ਵਿਚ ਭੇਦ ਹੋ ਜਾਂਦੇ ਹਨ, ਜੀਵਨ ਮੁਕਤ, ਜਿਨ੍ਹਾਂ ਦੇ ਬਚਨ (ਗਿਰਹਾ) ਬਾਣੀ ਬੋਲਣ ਲ ਭਾਵ ਵਰ ਦੇਣ ਨਾਲ ਹੀ ਜਗਿਆਸੂਆਂ ਨੂੰ ਮਾਲ, ਧਨ ਰੋਕੜੀ ਪ੍ਰਾਪਤ ਹੋ ਦੇ ਹਨ। ਐਡੀ ਵੱਡੀ ਸ਼ਕਤੀ ਦੇ ਮਾਲਕ ਹੋ ਜਾਂਦੇ ਹਨ ਕਿ 'ਕੀਤਾ ਲੋੜਨਿ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥' (ਅੰਗ ੧੦੭੬)

ਪ੍ਰਸ਼ਨ :—ਉਨ੍ਹਾਂ ਨੂੰ ਹੰਕਾਰ ਹੋ ਜਾਂਦਾ ਹੋਵੇਗਾ ?

ਉੱਤਰ :—(ਕੀੜੀ ਤੁਲਿ ਨ ਹੋਵਨੀ) ਐਡੇ ਵੱਡੇ ਸਤਿਕਾਰ ਨੂੰ ਪਾ ਕੇ ਉਨ੍ਹਾਂ ਤਮਾਂ ਨੂੰ ਕੀੜੀ ਜਿੰਨਾ ਵੀ ਮਾਣ ਨਹੀਂ ਹੁੰਦਾ। ਕੀੜੀ ਤਾਂ ਡੰਗ ਵੀ ਮਾਰਦੀ ਤ ਉਹ ਗੁਰਮੁਖਿ ਐਸੀ ਨਿੰਮ੍ਰਿਤਾ ਵਿਚ ਰਹਿੰਦੇ ਹਨ ਕਿਸੇ ਨੂੰ ਸਰਾਫ਼ ਦੇਣ ਡੰਗ ਨਹੀਂ ਮਾਰਦੇ। ਸਾਰਿਆਂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦੇ ਹਨ।

ਤਿਸੁ ਮਨਹੁ ਨ ਵੀਸਰਹਿ) ਜੋ ਉਹ ਤਿਸ ਪ੍ਰਮੇਸ਼ਰ ਨੂੰ ਮਨ ਵਿਚੋਂ ਨਹੀਂ



ਭੁਲਦੇ ਫੇਰ ਤਾਂ ਉਹ [illegible] ਵਡੇ ਹੋ ਜਾਂਦੇ ਹਨ, ਬੰਦਗੀ ਕਰਕੇ ਪ੍ਰਮੇਸਰ ਵਿਚ ਮਿਲ ਜਾਂਦੇ ਹਨ। (ਜੋ) ਜੇਹੜੇ ਐਸੇ (ਨ) ਪੁਰਸ਼ ਹਨ ਉਹਨਾਂ ਦੇ ਹਿਰਦੇ ਵਿਚੋਂ (ਤਿਸੁ) ਤ੍ਰਿਸਨਾ ਵਿਸਰਜਨ ਹੋ ਜਾਂਦੀ ਹੈ। ਨਵਿਰਤ ਹੋ ਜਾਂਦੀ ਹੈ।

**ਅਰਥ ੪--ਪ੍ਰਸ਼ਨ :**--ਸਤਿਗੁਰੂ ਜੀ ਜੋ ਪ੍ਰਮੇਸਰ ਨੂੰ ਸਲਾਹੁੰਦੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਤਾਂ ਹੁੰਦਾ ਹੋਵੇਗਾ ?

ਉੱਤਰ :—(ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ) (ਸਾਲਾਹੀ) ਪ੍ਰਮੇਸਰ ਨੂੰ ਜੋ (ਸਾਲਾਹਿ) ਸਲਾਹੁਣੇ ਵਾਲੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦੇ ਭੇਦ ਦੀ (ਸੁਰਤਿ) ਗਿਆਤ ਨਹੀਂ ਪਾਈਦੀ। ਉਨ੍ਹਾਂ ਦੇ ਅੰਦਰੋਂ (ਏਤੀ) ਇਤੀ ਹੋ ਗਈ ਹੈ। ਮੁੱਕ ਗਈ, ਸਮਾਪਤ ਹੋ ਗਈ ਹੈ। ਭਾਵ ਏਕਤਾ ਹੋ ਗਈ ਹੈ।

(ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ) ਉਹ ਨਦੀ ਦੀ ਨਿਆਈਂ ਜੋ ਈਸ਼ਰ ਹੈ ਅਤੇ (ਵਾਹ) ਨਾਲੇ ਦੀ ਨਿਆਈਂ ਜੋ ਜੀਵ ਹੈ। ਇਨ੍ਹਾਂ ਦੇ ਭੇਦ ਨੂੰ ਤਿਆਗ ਕੇ ਭਾਵ ਤਤ ਤ੍ਵੰ ਦੇ ਵਾਚ ਅਰਥ ਦਾ ਤਿਆਗ ਕਰਕੇ ਬ੍ਰਹਮ ਰੂਪ ਸਮੁੰਦਰ ਵਿਚ ਜਾ ਪੈਂਦੇ ਹਨ ਭਾਵ ਲੀਨ ਹੋ ਜਾਂਦੇ ਹਨ। ਫੇਰ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਨਹੀਂ ਜਾਣੀਦਾ। 'ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਇ ॥' (ਅੰਗ ੪੪੪) ਇਹ ਵਖਰਾ ਹੋਣਾ ਨਹੀਂ ਜਾਣਦੇ ॥' 'ਇਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥' (ਅੰਗ ੩੩੫)

(ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ) (ਸਾਹ) ਦੀ ਨਿਆਈਂ ਜਿਹੜੇ ਜੀਵ ਹਨ ਅਲਪੱਗਤਾ ਰੂਪੀ ਧਨ ਦੇ (ਸੇਤੀ) ਸਹਿਤ; ਅਤੇ (ਸੁਲਤਾਨ) ਈਸ਼ਰ ਸਰਬੱਗਤਾ ਰੂਪੀ ਮਾਲ ਦੇ ਸਹਿਤ ਹੈ। ਜਿਨ੍ਹਾਂ ਨੇ ਇਹ ਜੀਵ ਤੇ ਈਸ਼ ਦੀ ਅਲਪੱਗਤਾ ਤੇ ਸਰਬੱਗਤਾ ਰੂਪੀ (ਗਿਰ) ਰੀਢ ਨੂੰ (ਹਾ) ਨਾਸ ਕਰ ਲਿਆ ਹੈ ਪ੍ਰਮੇਸਰ ਰੂਪ ਸਮੁੰਦਰ ਦੇ ਸਾਥ ਮਿਲ ਕਰਕੇ।

(ਕੀੜੀ ਤੁਲਿ ਨ ਹੋਵਨੀ) ਉਨ੍ਹਾਂ ਗੁਰਮੁਖਾਂ ਦੇ ਅੰਦਰ ਕੀੜੀ ਜਿੰਨਾ ਵੀ ਅਭਿਮਾਨ ਨਹੀਂ ਹੁੰਦਾ। ਕੀੜੀ ਜਿੰਨਾ ਭੇਦ ਫਰਕ ਨਹੀਂ ਰਹਿ ਜਾਂਦਾ ਹੈ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਕਰਕੇ ਤਿਨ੍ਹਾਂ ਗੁਰਮੁਖਾਂ ਦੇ ਮਨ ਵਿਚੋਂ ਪ੍ਰਮੇਸ਼ਰ ਨ ਭੁਲੇ। ਇਸ ਪ੍ਰਕਾਰ ਉਹ ਅਨੰਦ ਵਿਚ ਲੀਨ ਹੁੰਦੇ ਹਨ। ਵਾ: ਜਿਹੜੇ ਤਿਸ ਪ੍ਰਮੇਸਰ ਨੂੰ ਮਨ ਵਿਚੋਂ ਨਹੀਂ ਭੁਲਾਉਂਦੇ ਉਨ੍ਹਾਂ ਦੇ ਅੰਦਰ ਕੀੜੀ ਦੇ ਤੁਲ ਵੀ ਭਾਵ ਕੀੜੀ ਜਿਤਨਾ ਵੀ ਜੀਵ ਈਸ ਦਾ ਭੇਦ ਨਹੀਂ ਹੁੰਦਾ।

**ਅਰਥ ੫ :--ਪ੍ਰਸ਼ਨ :**--ਸਿੱਖ ਕਹਿਣ ਲੱਗੇ ਜੀ ਬੇਦ ਤਾਂ ਪ੍ਰਮੇਸਰ

ਜਾਣੀ ਜਾਂਦੀ ਹੈ ਭਾਵ ਦੁਨੀਆਂ ਨੂੰ ਪ੍ਰਤੀਤ ਹੁੰਦੀ ਹੈ। ਉਨ੍ਹਾਂ ਚਿਰ ਸਾਧਨ ਮਿਟਦੇ ਨਹੀਂ ਜਿੰਨਾ ਚਿਰ ਮਿਲ ਨਹੀਂ ਜਾਂਦੇ ਅਭੇਦ ਨਹੀਂ ਹੋ ਜਾਂਦੇ। ਉਤਨਾ ਚਿਰ ਸਾਧਨ ਜ਼ਰੂਰ ਕਰਨੇ ਚਾਹੀਦੇ ਹਨ। ਵਾ :–ਦੇਖ ਜੋ ਨਦੀਆਂ ਅਤੇ ਨਾਲੇ ਹਨ ਉਹ ਜਿੰਨਾ ਚਿਰ ਸਮੁੰਦਰ ਵਿਚ ਨਹੀਂ ਪੈਂਦੇ ਉਨ੍ਹਾਂ ਚਿਰ ਉਹ ਖੜ੍ਹਨਾ ਨਹੀਂ ਜਾਣਦੇ ਹਨ ਰਾਤ ਦਿਨੇ ਤੁਰੇ ਹੀ ਰਹਿੰਦੇ ਹਨ। ਉਹ ਆਰਾਮ ਕਰਕੇ ਨਹੀਂ ਬਹਿੰਦੇ। ਇਸੇ ਤਰ੍ਹਾਂ ਹੀ ਤੈਨੂੰ ਚਾਹੀਦਾ ਹੈ ਜਿੰਨਾ ਚਿਰ ਨਦੀਆਂ ਨਿਆਈਂ ਜੋ ਈਸਰ ਹੈ ਅਤੇ ਵਾਹੜੇ ਦੀ ਨਿਆਈਂ ਜੋ ਜੀਵ ਹੈ ਇਨ੍ਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ ਚੇਤਨ ਭਾਗ ਵਿਚ ਏਕਤਾ ਪਾ ਕੇ ਪ੍ਰਮੇਸਰ ਰੂਪ ਸਮੁੰਦਰ ਵਿਚ ਆਪਣੇ ਆਪ ਨੂੰ ਅਭੇਦ ਹੋਇਆ ਨਹੀਂ ਜਾਣਦਾ ਉਤਨਾ ਚਿਰ ਸਾਲਾਹੀ ਚਲ ਜਿਵੇਂ ਫਰੀਦ ਜੀ ਦੀ ਅਵਸਥਾ ਸੀ :–'ਫਰੀਦਾ ਚਿੰਤ ਖਟੋਲਾ ਵਾਣ ਦੁਖ ਬਿਰਹ ਵਿਛਾਵਣ ਲੇਫ ॥ ਇਹੁ ਹਮਾਰਾ ਜੀਵਣਾ ਤੂੰ ਸਾਹਿਬ ਸਚੇ ਵੇਖ ॥'

ਪ੍ਰਸ਼ਨ :–ਸਮੁੰਦਰ ਆਪ ਕਿਸ ਨੂੰ ਕਹਿੰਦੇ ਹੋ ?

ਉੱਤਰ :–(ਸਮੁੰਦ ਸਾਹ ਸੁਲਤਾਨ) ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ ਸਮੁੰਦਰ ਅਕਾਲ ਪੁਰਖ ਦਾ ਨਾਮ ਹੈ। (ਸੁਲਤਾਨ) ਪਾਤਿਸਾਹਾਂ ਦਾ ਭੀ (ਸਾਹ) ਜੋ ਪਾਤਸਾਹ ਹੈ ਪ੍ਰਮੇਸਰ 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥' ਉਸਨੂੰ ਸਮੁੰਦਰ ਕਿਹਾ ਹੈ। ਉਸ ਵਿਚ ਬ੍ਰਹਮ ਗਿਆਨੀ ਅਭੇਦ ਹੁੰਦੇ ਹਨ। ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਜੀ ਦੀ ਤਰ੍ਹਾਂ।

ਪ੍ਰਸ਼ਨ :–ਉਨ੍ਹਾਂ ਵਿਚ ਕਿਤਨੀ ਕੁ ਬਰਕਤ ਹੋ ਜਾਂਦੀ ਹੈ ?

ਉੱਤਰ :–(ਗਿਰਹਾ ਸੇਤੀ ਮਾਲੁ ਧਨੁ) ਜੋ ਅਕਾਲ ਪੁਰਖ ਸਮੁੰਦਰ ਵਿਚ ਅਭੇਦ ਹੋ ਜਾਂਦੇ ਹਨ, ਜੀਵਨ ਮੁਕਤ, ਜਿਨ੍ਹਾਂ ਦੇ ਬਚਨ (ਗਿਰਹਾ) ਬਾਣੀ ਬੋਲਣ ਨਾਲ ਭਾਵ ਵਰ ਦੇਣ ਨਾਲ ਹੀ ਜਗਿਆਸੂਆਂ ਨੂੰ ਮਾਲ, ਧਨ ਰੋਕੜੀ ਪ੍ਰਾਪਤ ਹੋ ਜਾਂਦੇ ਹਨ। ਐਡੀ ਵੱਡੀ ਸ਼ਕਤੀ ਦੇ ਮਾਲਕ ਹੋ ਜਾਂਦੇ ਹਨ ਕਿ 'ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥' (ਅੰਗ ੧੦੭੬)

ਪ੍ਰਸ਼ਨ :–ਉਨ੍ਹਾਂ ਨੂੰ ਹੰਕਾਰ ਹੋ ਜਾਂਦਾ ਹੋਵੇਗਾ ?

ਉੱਤਰ :–(ਕੀੜੀ ਤੁਲਿ ਨ ਹੋਵਨੀ) ਐਡੇ ਵੱਡੇ ਸਤਿਕਾਰ ਨੂੰ ਪਾ ਕੇ ਉਨ੍ਹਾਂ ਮਹਾਤਮਾਂ ਨੂੰ ਕੀੜੀ ਜਿੰਨਾ ਵੀ ਮਾਣ ਨਹੀਂ ਹੁੰਦਾ। ਕੀੜੀ ਤਾਂ ਡੰਗ ਵੀ ਮਾਰਦੀ ਹੈ ਪਰ ਉਹ ਗੁਰਮੁਖਿ ਐਸੀ ਨਿੰਮ੍ਰਿਤਾ ਵਿਚ ਰਹਿੰਦੇ ਹਨ ਕਿਸੇ ਨੂੰ ਸਰਾਫ਼ ਦੇਣ ਰੂਪ ਡੰਗ ਨਹੀਂ ਮਾਰਦੇ। ਸਾਰਿਆਂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦੇ ਹਨ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਉਹ ਤਿਸ ਪ੍ਰਮੇਸ਼ਰ ਨੂੰ ਮਨ ਵਿਚੋਂ ਨਹੀਂ



ਭੁਲਦੇ ਫੇਰ ਤਾਂ ਉਹ ਐਡੇ ਵਡੇ ਹੋ ਜਾਂਦੇ ਹਨ, ਬੰਦਗੀ ਕਰਕੇ ਪ੍ਰਮੇਸਰ ਵਿਚ ਮਿਲ ਜਾਂਦੇ ਹਨ। (ਜੇ) ਜੇਹੜੇ ਐਸੇ (ਨ) ਪੁਰਸ਼ ਹਨ ਉਹਨਾਂ ਦੇ ਹਿਰਦੇ ਵਿਚੋਂ (ਤਿਸੁ) ਤ੍ਰਿਸਨਾ ਵਿਸਰਜਨ ਹੋ ਜਾਂਦੀ ਹੈ। ਨਵਿਰਤ ਹੋ ਜਾਂਦੀ ਹੈ।

**ਅਰਥ ੪--ਪ੍ਰਸ਼ਨ :**--ਸਤਿਗੁਰੂ ਜੀ ਜੋ ਪ੍ਰਮੇਸਰ ਨੂੰ ਸਲਾਹੁੰਦੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਤਾਂ ਹੁੰਦਾ ਹੋਵੇਗਾ ?

ਉੱਤਰ :–(ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ) (ਸਾਲਾਹੀ) ਪ੍ਰਮੇਸਰ ਨੂੰ ਜੋ (ਸਾਲਾਹਿ) ਸਲਾਹੁਣੇ ਵਾਲੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦੇ ਭੇਦ ਦੀ (ਸੁਰਤਿ) ਗਿਆਤ ਨਹੀਂ ਪਾਈਦੀ। ਉਨ੍ਹਾਂ ਦੇ ਅੰਦਰੋਂ (ਏਤੀ) ਇਤੀ ਹੋ ਗਈ ਹੈ। ਮੁੱਕ ਗਈ, ਸਮਾਪਤ ਹੋ ਗਈ ਹੈ। ਭਾਵ ਏਕਤਾ ਹੋ ਗਈ ਹੈ।

(ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ) ਉਹ ਨਦੀ ਦੀ ਨਿਆਈਂ ਜੋ ਈਸ਼ਰ ਹੈ ਅਤੇ (ਵਾਹ) ਨਾਲੇ ਦੀ ਨਿਆਈਂ ਜੋ ਜੀਵ ਹੈ। ਇਨ੍ਹਾਂ ਦੇ ਭੇਦ ਨੂੰ ਤਿਆਗ ਕੇ ਭਾਵ ਤਤ ਤ੍ਵੰ ਦੇ ਵਾਚ ਅਰਥ ਦਾ ਤਿਆਗ ਕਰਕੇ ਬ੍ਰਹਮ ਰੂਪ ਸਮੁੰਦਰ ਵਿਚ ਜਾ ਪੈਂਦੇ ਹਨ ਭਾਵ ਲੀਨ ਹੋ ਜਾਂਦੇ ਹਨ। ਫੇਰ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਨਹੀਂ ਜਾਣੀਦਾ। 'ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਇ ॥' (ਅੰਗ ੪੪੪) ਇਹ ਵਖਰਾ ਹੋਣਾ ਨਹੀਂ ਜਾਣਦੇ ॥' 'ਇਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥' (ਅੰਗ ੩੩੫)

(ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ) (ਸਾਹ) ਦੀ ਨਿਆਈਂ ਜਿਹੜੇ ਜੀਵ ਹਨ ਅਲਪੱਗਤਾ ਰੂਪੀ ਧਨ ਦੇ (ਸੇਤੀ) ਸਹਿਤ; ਅਤੇ (ਸੁਲਤਾਨ) ਈਸ਼ਰ ਸਰਬੱਗਤਾ ਰੂਪੀ ਮਾਲ ਦੇ ਸਹਿਤ ਹੈ। ਜਿਨ੍ਹਾਂ ਨੇ ਏਹ ਜੀਵ ਤੇ ਈਸ਼ ਦੀ ਅਲਪੱਗਤਾ ਤੇ ਸਰਬੱਗਤਾ ਰੂਪੀ (ਗਿਰ) ਗੰਢ ਨੂੰ (ਹਾ) ਨਾਸ ਕਰ ਲਿਆ ਹੈ ਪ੍ਰਮੇਸਰ ਰੂਪ ਸਮੁੰਦਰ ਦੇ ਸਾਥ ਮਿਲ ਕਰਕੇ।

(ਕੀੜੀ ਤੁਲਿ ਨ ਹੋਵਨੀ) ਉਨ੍ਹਾਂ ਗੁਰਮੁਖਾਂ ਦੇ ਅੰਦਰ ਕੀੜੀ ਜਿੰਨਾ ਵੀ ਅਭਿਮਾਨ ਨਹੀਂ ਹੁੰਦਾ। ਕੀੜੀ ਜਿੰਨਾ ਭੇਦ ਫਰਕ ਨਹੀਂ ਰਹਿ ਜਾਂਦਾ ਹੈ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਕਰਕੇ ਤਿਨ੍ਹਾਂ ਗੁਰਮੁਖਾਂ ਦੇ ਮਨ ਵਿਚੋਂ ਪ੍ਰਮੇਸ਼ਰ ਨ ਭੁਲੇ। ਇਸ ਪ੍ਰਕਾਰ ਉਹ ਅਨੰਦ ਵਿਚ ਲੀਨ ਹੁੰਦੇ ਹਨ। ਵਾ: ਜਿਹੜੇ ਤਿਸ ਪ੍ਰਮੇਸਰ ਨੂੰ ਮਨ ਵਿਚੋਂ ਨਹੀਂ ਭੁਲਾਉਂਦੇ ਉਨ੍ਹਾਂ ਦੇ ਅੰਦਰ ਕੀੜੀ ਦੇ ਤੁਲ ਵੀ ਭਾਵ ਕੀੜੀ ਜਿਤਨਾ ਵੀ ਜੀਵ ਈਸ ਦਾ ਭੇਦ ਨਹੀਂ ਹੁੰਦਾ।

**ਅਰਥ ੫ :--ਪ੍ਰਸ਼ਨ :**--ਸਿੱਖ ਕਹਿਣ ਲੱਗੇ ਜੀ ਬੇਦ ਤਾਂ ਪ੍ਰਮੇਸਰ

ਜਾਣੀ ਜਾਂਦੀ ਹੈ ਭਾਵ ਦੁਨੀਆਂ ਨੂੰ ਪ੍ਰਤੀਤ ਹੁੰਦੀ ਹੈ। ਉਨ੍ਹਾਂ ਚਿਰ ਸਾਧਨ ਮਿਟਦੇ ਨਹੀਂ ਜਿੰਨਾ ਚਿਰ ਮਿਲ ਨਹੀਂ ਜਾਂਦੇ ਅਭੇਦ ਨਹੀਂ ਹੋ ਜਾਂਦੇ। ਉਤਨਾ ਚਿਰ ਸਾਧਨ ਜਰੂਰ ਕਰਨੇ ਚਾਹੀਦੇ ਹਨ। ਵਾ:-ਦੇਖ ਜੋ ਨਦੀਆਂ ਅਤੇ ਨਾਲੇ ਹਨ ਉਹ ਜਿੰਨਾ ਚਿਰ ਸਮੁੰਦਰ ਵਿਚ ਨਹੀਂ ਪੈਂਦੇ ਉਨ੍ਹਾਂ ਚਿਰ ਉਹ ਖੜ੍ਹਨਾ ਨਹੀਂ ਜਾਣਦੇ ਹਨ ਰਾਤ ਦਿਨੇ ਤੁਰੇ ਹੀ ਰਹਿੰਦੇ ਹਨ। ਉਹ ਆਰਾਮ ਕਰਕੇ ਨਹੀਂ ਬਹਿੰਦੇ। ਇਸੇ ਤਰ੍ਹਾਂ ਹੀ ਤੈਨੂੰ ਚਾਹੀਦਾ ਹੈ ਜਿੰਨਾ ਚਿਰ ਨਦੀਆਂ ਨਿਆਈਂ ਜੋ ਈਸਰ ਹੈ ਅਤੇ ਵਾਹੜੇ ਦੀ ਨਿਆਈਂ ਜੋ ਜੀਵ ਹੈ ਇਨ੍ਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ ਚੇਤਨ ਭਾਗ ਵਿਚ ਏਕਤਾ ਪਾ ਕੇ ਪ੍ਰਮੇਸਰ ਰੂਪ ਸਮੁੰਦਰ ਵਿਚ ਆਪਣੇ ਆਪ ਨੂੰ ਅਭੇਦ ਹੋਇਆ ਨਹੀਂ ਜਾਣਦਾ ਉਤਨਾ ਚਿਰ ਸਾਲਾਹੀ ਚਲ ਜਿਵੇਂ ਫਰੀਦ ਜੀ ਦੀ ਅਵਸਥਾ ਸੀ:-'ਫਰੀਦਾ ਚਿੰਤ ਖਟੋਲਾ ਵਾਣ ਦੁਖੁ ਬਿਰਹ ਵਿਛਾਵਣ ਲੇਫੁ ॥ ਇਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥'

ਪ੍ਰਸ਼ਨ:-ਸਮੁੰਦਰ ਆਪ ਕਿਸ ਨੂੰ ਕਹਿੰਦੇ ਹੋ?

ਉੱਤਰ:-(ਸਮੁੰਦ ਸਾਹ ਸੁਲਤਾਨ) ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ ਸਮੁੰਦਰ ਅਕਾਲ ਪੁਰਖ ਦਾ ਨਾਮ ਹੈ। (ਸੁਲਤਾਨ) ਪਾਤਿਸਾਹਾਂ ਦਾ ਭੀ (ਸਾਹ) ਜੋ ਪਾਤਸਾਹ ਹੈ ਪ੍ਰਮੇਸਰ 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥' ਉਸਨੂੰ ਸਮੁੰਦਰ ਕਿਹਾ ਹੈ। ਉਸ ਵਿਚ ਬ੍ਰਹਮ ਗਿਆਨੀ ਅਭੇਦ ਹੁੰਦੇ ਹਨ। ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਜੀ ਦੀ ਤਰ੍ਹਾਂ।

ਪ੍ਰਸ਼ਨ:-ਉਨ੍ਹਾਂ ਵਿਚ ਕਿਤਨੀ ਕੁ ਬਰਕਤ ਹੋ ਜਾਂਦੀ ਹੈ?

ਉੱਤਰ:-(ਗਿਰਹਾ ਸੇਤੀ ਮਾਲੁ ਧਨੁ) ਜੋ ਅਕਾਲ ਪੁਰਖ ਸਮੁੰਦਰ ਵਿਚ ਅਭੇਦ ਹੋ ਜਾਂਦੇ ਹਨ, ਜੀਵਨ ਮੁਕਤ, ਜਿਨ੍ਹਾਂ ਦੇ ਬਚਨ (ਗਿਰਹਾ) ਬਾਣੀ ਬੋਲਣ ਨਾਲ ਭਾਵ ਵਰ ਦੇਣ ਨਾਲ ਹੀ ਜਗਿਆਸੂਆਂ ਨੂੰ ਮਾਲ, ਧਨ ਰੋਕੜੀ ਪ੍ਰਾਪਤ ਹੋ ਜਾਂਦੇ ਹਨ। ਐਡੀ ਵੱਡੀ ਸ਼ਕਤੀ ਦੇ ਮਾਲਕ ਹੋ ਜਾਂਦੇ ਹਨ ਕਿ 'ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥' (ਅੰਗ ੧੦੭੬)

ਪ੍ਰਸ਼ਨ:-ਉਨ੍ਹਾਂ ਨੂੰ ਹੰਕਾਰ ਹੋ ਜਾਂਦਾ ਹੋਵੇਗਾ?

ਉੱਤਰ:-(ਕੀੜੀ ਤੁਲਿ ਨ ਹੋਵਨੀ) ਐਡੇ ਵੱਡੇ ਸਤਿਕਾਰ ਨੂੰ ਪਾ ਕੇ ਉਨ੍ਹਾਂ ਮਹਾਤਮਾਂ ਨੂੰ ਕੀੜੀ ਜਿੰਨਾ ਵੀ ਮਾਣ ਨਹੀਂ ਹੁੰਦਾ। ਕੀੜੀ ਤਾਂ ਡੰਗ ਵੀ ਮਾਰਦੀ ਹੈ ਪਰ ਉਹ ਗੁਰਮੁਖਿ ਐਸੀ ਨਿੰਮ੍ਰਿਤਾ ਵਿਚ ਰਹਿੰਦੇ ਹਨ ਕਿਸੇ ਨੂੰ ਸਰਾਫ਼ ਦੇਣ ਰੂਪ ਡੰਗ ਨਹੀਂ ਮਾਰਦੇ। ਸਾਰਿਆਂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦੇ ਹਨ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਉਹ ਤਿਸ ਪ੍ਰਮੇਸ਼ਰ ਨੂੰ ਮਨ ਵਿਚੋਂ ਨਹੀਂ



ਭੁਲਦੇ ਫੇਰ ਤਾਂ ਉਹ ਐਡੇ ਵਡੇ ਹੋ ਜਾਂਦੇ ਹਨ, ਬੰਦਗੀ ਕਰਕੇ ਪ੍ਰਮੇਸਰ ਵਿਚ ਮਿਲ ਜਾਂਦੇ ਹਨ। (ਜੇ) ਜੇਹੜੇ ਐਸੇ (ਨ) ਪੁਰਸ਼ ਹਨ ਉਹਨਾਂ ਦੇ ਹਿਰਦੇ ਵਿਚੋਂ (ਤਿਸੁ) ਤ੍ਰਿਸਨਾ ਵਿਸਰਜਨ ਹੋ ਜਾਂਦੀ ਹੈ। ਨਵਿਰਤ ਹੋ ਜਾਂਦੀ ਹੈ।

**ਅਰਥ ੪--ਪ੍ਰਸ਼ਨ:--**ਸਤਿਗੁਰੂ ਜੀ ਜੋ ਪ੍ਰਮੇਸਰ ਨੂੰ ਸਲਾਹੁੰਦੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਤਾਂ ਹੁੰਦਾ ਹੋਵੇਗਾ?

ਉੱਤਰ:-(ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ) (ਸਾਲਾਹੀ) ਪ੍ਰਮੇਸਰ ਨੂੰ ਜੋ (ਸਾਲਾਹਿ) ਸਲਾਹੁਣੇ ਵਾਲੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦੇ ਭੇਦ ਦੀ (ਸੁਰਤਿ) ਗਿਆਤ ਨਹੀਂ ਪਾਈਦੀ। ਉਨ੍ਹਾਂ ਦੇ ਅੰਦਰੋਂ (ਏਤੀ) ਇਤੀ ਹੋ ਗਈ ਹੈ। ਮੁੱਕ ਗਈ, ਸਮਾਪਤ ਹੋ ਗਈ ਹੈ। ਭਾਵ ਏਕਤਾ ਹੋ ਗਈ ਹੈ।

(ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ) ਉਹ ਨਦੀ ਦੀ ਨਿਆਈਂ ਜੋ ਈਸ਼ਰ ਹੈ ਅਤੇ (ਵਾਹ) ਨਾਲੇ ਦੀ ਨਿਆਈਂ ਜੋ ਜੀਵ ਹੈ। ਇਨ੍ਹਾਂ ਦੇ ਭੇਦ ਨੂੰ ਤਿਆਗ ਕੇ ਭਾਵ ਤਤ ਤ੍ਵੰ ਦੇ ਵਾਚ ਅਰਥ ਦਾ ਤਿਆਗ ਕਰਕੇ ਬ੍ਰਹਮ ਰੂਪ ਸਮੁੰਦਰ ਵਿਚ ਜਾ ਪੈਂਦੇ ਹਨ ਭਾਵ ਲੀਨ ਹੋ ਜਾਂਦੇ ਹਨ। ਫੇਰ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਨਹੀਂ ਜਾਣੀਦਾ। 'ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਇ ॥' (ਅੰਗ ੪੪੪) ਇਹ ਵਖਰਾ ਹੋਣਾ ਨਹੀਂ ਜਾਣਦੇ ॥' 'ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥' (ਅੰਗ ੩੩੫)

(ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ) (ਸਾਹ) ਦੀ ਨਿਆਈਂ ਜਿਹੜੇ ਜੀਵ ਹਨ ਅਲਪੱਗਤਾ ਰੂਪੀ ਧਨ ਦੇ (ਸੇਤੀ) ਸਹਿਤ; ਅਤੇ (ਸੁਲਤਾਨ) ਈਸ਼ਰ ਸਰਬੱਗਤਾ ਰੂਪੀ ਮਾਲ ਦੇ ਸਹਿਤ ਹੈ। ਜਿਨ੍ਹਾਂ ਨੇ ਏਹ ਜੀਵ ਤੇ ਈਸ਼ ਦੀ ਅਲਪੱਗਤਾ ਤੇ ਸਰਬੱਗਤਾ ਰੂਪੀ (ਗਿਰ) ਗੰਢ ਨੂੰ (ਹਾ) ਨਾਸ ਕਰ ਲਿਆ ਹੈ ਪ੍ਰਮੇਸਰ ਰੂਪ ਸਮੁੰਦਰ ਦੇ ਸਾਥ ਮਿਲ ਕਰਕੇ।

(ਕੀੜੀ ਤੁਲਿ ਨ ਹੋਵਨੀ) ਉਨ੍ਹਾਂ ਗੁਰਮੁਖਾਂ ਦੇ ਅੰਦਰ ਕੀੜੀ ਜਿੰਨਾ ਵੀ ਅਭਿਮਾਨ ਨਹੀਂ ਹੁੰਦਾ। ਕੀੜੀ ਜਿੰਨਾ ਭੇਦ ਫਰਕ ਨਹੀਂ ਰਹਿ ਜਾਂਦਾ ਹੈ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਕਰਕੇ ਤਿਨ੍ਹਾਂ ਗੁਰਮੁਖਾਂ ਦੇ ਮਨ ਵਿਚੋਂ ਪ੍ਰਮੇਸ਼ਰ ਨ ਭੁਲੇ। ਇਸ ਪ੍ਰਕਾਰ ਉਹ ਅਨੰਦ ਵਿਚ ਲੀਨ ਹੁੰਦੇ ਹਨ। ਵਾ: ਜਿਹੜੇ ਤਿਸ ਪ੍ਰਮੇਸਰ ਨੂੰ ਮਨ ਵਿਚੋਂ ਨਹੀਂ ਭੁਲਾਉਂਦੇ ਉਨ੍ਹਾਂ ਦੇ ਅੰਦਰ ਕੀੜੀ ਦੇ ਤੁਲ ਵੀ ਭਾਵ ਕੀੜੀ ਜਿਤਨਾ ਵੀ ਜੀਵ ਈਸ ਦਾ ਭੇਦ ਨਹੀਂ ਹੁੰਦਾ।

**ਅਰਥ ੫:--ਪ੍ਰਸ਼ਨ:--**ਸਿੱਖ ਕਹਿਣ ਲੱਗੇ ਜੀ ਬੇਦ ਤਾਂ ਪ੍ਰਮੇਸਰ

ਜਾਣੀ ਜਾਂਦੀ ਹੈ ਭਾਵ ਦੁਨੀਆਂ ਨੂੰ ਪ੍ਰਤੀਤ ਹੁੰਦੀ ਹੈ। ਉਨ੍ਹਾਂ ਚਿਰ ਸਾਧਨ ਮਿਟਦੇ ਨਹੀਂ ਜਿੰਨਾ ਚਿਰ ਮਿਲ ਨਹੀਂ ਜਾਂਦੇ ਅਭੇਦ ਨਹੀਂ ਹੋ ਜਾਂਦੇ। ਉਤਨਾ ਚਿਰ ਸਾਧਨ ਜਰੂਰ ਕਰਨੇ ਚਾਹੀਦੇ ਹਨ । ਵਾ :—ਦੇਖ ਜੋ ਨਦੀਆਂ ਅਤੇ ਨਾਲੇ ਹਨ ਉਹ ਜਿੰਨਾ ਚਿਰ ਸਮੁੰਦਰ ਵਿਚ ਨਹੀਂ ਪੈਂਦੇ ਉਨ੍ਹਾਂ ਚਿਰ ਉਹ ਖੜ੍ਹਨਾ ਨਹੀਂ ਜਾਣਦੇ ਹਨ ਰਾਤ ਦਿਨੇ ਤੁਰੇ ਹੀ ਰਹਿੰਦੇ ਹਨ । ਉਹ ਆਰਾਮ ਕਰਕੇ ਨਹੀਂ ਬਹਿੰਦੇ। ਇਸੇ ਤਰ੍ਹਾਂ ਹੀ ਤੈਨੂੰ ਚਾਹੀਦਾ ਹੈ ਜਿੰਨਾ ਚਿਰ ਨਦੀਆਂ ਨਿਆਈਂ ਜੋ ਈਸਰ ਹੈ ਅਤੇ ਵਾਹੜੇ ਦੀ ਨਿਆਈਂ ਜੋ ਜੀਵ ਹੈ ਇਨ੍ਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ ਚੇਤਨ ਭਾਗ ਵਿਚ ਏਕਤਾ ਪਾ ਕੇ ਪ੍ਰਮੇਸਰ ਰੂਪ ਸਮੁੰਦਰ ਵਿਚ ਆਪਣੇ ਆਪ ਨੂੰ ਅਭੇਦ ਹੋਇਆ ਨਹੀਂ ਜਾਣਦਾ ਉਤਨਾ ਚਿਰ ਸਾਲਾਹੀ ਚਲ ਜਿਵੇਂ ਫਰੀਦ ਜੀ ਦੀ ਅਵਸਥਾ ਸੀ :—'ਫਰੀਦਾ ਚਿੰਤ ਖਟੋਲਾ ਵਾਣ ਦੁਖ ਬਿਰਹ ਵਿਛਾਵਣ ਲੇਫ ॥ ਇਹੁ ਹਮਾਰਾ ਜੀਵਣਾ ਤੂੰ ਸਾਹਿਬ ਸਚੇ ਵੇਖ ॥'

ਪ੍ਰਸ਼ਨ :—ਸਮੁੰਦਰ ਆਪ ਕਿਸ ਨੂੰ ਕਹਿੰਦੇ ਹੋ ?

ਉੱਤਰ :—(ਸਮੁੰਦ ਸਾਹ ਸੁਲਤਾਨ) ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ ਸਮੁੰਦਰ ਅਕਾਲ ਪੁਰਖ ਦਾ ਨਾਮ ਹੈ। (ਸੁਲਤਾਨ) ਪਾਤਿਸਾਹਾਂ ਦਾ ਭੀ (ਸਾਹ) ਜੋ ਪਾਤਸਾਹ ਹੈ ਪ੍ਰਮੇਸਰ 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥' ਉਸਨੂੰ ਸਮੁੰਦਰ ਕਿਹਾ ਹੈ। ਉਸ ਵਿਚ ਬ੍ਰਹਮ ਗਿਆਨੀ ਅਭੇਦ ਹੁੰਦੇ ਹਨ। ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਜੀ ਦੀ ਤਰ੍ਹਾਂ।

ਪ੍ਰਸ਼ਨ :—ਉਨ੍ਹਾਂ ਵਿਚ ਕਿਤਨੀ ਕੁ ਬਰਕਤ ਹੋ ਜਾਂਦੀ ਹੈ ?

ਉੱਤਰ :—(ਗਿਰਹਾ ਸੇਤੀ ਮਾਲੁ ਧਨੁ) ਜੋ ਅਕਾਲ ਪੁਰਖ ਸਮੁੰਦਰ ਵਿਚ ਅਭੇਦ ਹੋ ਜਾਂਦੇ ਹਨ, ਜੀਵਨ ਮੁਕਤ, ਜਿਨ੍ਹਾਂ ਦੇ ਬਚਨ (ਗਿਰਹਾ) ਬਾਣੀ ਬੋਲਣ ਨਾਲ ਭਾਵ ਵਰ ਦੇਣ ਨਾਲ ਹੀ ਜਗਿਆਸੂਆਂ ਨੂੰ ਮਾਲ, ਧਨ ਰੋਕੜੀ ਪ੍ਰਾਪਤ ਹੋ ਜਾਂਦੇ ਹਨ। ਐਡੀ ਵੱਡੀ ਸ਼ਕਤੀ ਦੇ ਮਾਲਕ ਹੋ ਜਾਂਦੇ ਹਨ ਕਿ 'ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥' (ਅੰਗ ੧੦੭੬)

ਪ੍ਰਸ਼ਨ :—ਉਨ੍ਹਾਂ ਨੂੰ ਹੰਕਾਰ ਹੋ ਜਾਂਦਾ ਹੋਵੇਗਾ ?

ਉੱਤਰ :—(ਕੀੜੀ ਤੁਲਿ ਨ ਹੋਵਨੀ) ਐਡੇ ਵੱਡੇ ਸਤਿਕਾਰ ਨੂੰ ਪਾ ਕੇ ਉਨ੍ਹਾਂ ਮਹਾਤਮਾਂ ਨੂੰ ਕੀੜੀ ਜਿੰਨਾ ਵੀ ਮਾਣ ਨਹੀਂ ਹੁੰਦਾ। ਕੀੜੀ ਤਾਂ ਡੰਗ ਵੀ ਮਾਰਦੀ ਹੈ ਪਰ ਉਹ ਗੁਰਮੁਖਿ ਐਸੀ ਨਿੰਮ੍ਰਿਤਾ ਵਿਚ ਰਹਿੰਦੇ ਹਨ ਕਿਸੇ ਨੂੰ ਸਰਾਫ਼ ਦੇਣ ਰੂਪ ਡੰਗ ਨਹੀਂ ਮਾਰਦੇ। ਸਾਰਿਆਂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦੇ ਹਨ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਉਹ ਤਿਸ ਪ੍ਰਮੇਸ਼ਰ ਨੂੰ ਮਨ ਵਿਚੋਂ ਨਹੀਂ



ਭੁਲਦੇ ਫੇਰ ਤਾਂ ਉਹ ਐਡੇ ਵਡੇ ਹੋ ਜਾਂਦੇ ਹਨ, ਬੰਦਗੀ ਕਰਕੇ ਪ੍ਰਮੇਸਰ ਵਿਚ ਮਿਲ ਜਾਂਦੇ ਹਨ। (ਜੇ) ਜੇਹੜੇ ਐਸੇ (ਨ) ਪੁਰਸ਼ ਹਨ ਉਹਨਾਂ ਦੇ ਹਿਰਦੇ ਵਿਚੋਂ (ਤਿਸੁ) ਤ੍ਰਿਸਨਾ ਵਿਸਰਜਨ ਹੋ ਜਾਂਦੀ ਹੈ। ਨਵਿਰਤ ਹੋ ਜਾਂਦੀ ਹੈ।

**ਅਰਥ ੪--ਪ੍ਰਸ਼ਨ :**--ਸਤਿਗੁਰੂ ਜੀ ਜੋ ਪ੍ਰਮੇਸਰ ਨੂੰ ਸਲਾਹੁੰਦੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਤਾਂ ਹੁੰਦਾ ਹੋਵੇਗਾ ?

ਉੱਤਰ :—(ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ) (ਸਾਲਾਹੀ) ਪ੍ਰਮੇਸਰ ਨੂੰ ਜੋ (ਸਾਲਾਹਿ) ਸਲਾਹੁਣੇ ਵਾਲੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦੇ ਭੇਦ ਦੀ (ਸੁਰਤਿ) ਗਿਆਤ ਨਹੀਂ ਪਾਈਦੀ। ਉਨ੍ਹਾਂ ਦੇ ਅੰਦਰੋਂ (ਏਤੀ) ਇਤੀ ਹੋ ਗਈ ਹੈ। ਮੁੱਕ ਗਈ, ਸਮਾਪਤ ਹੋ ਗਈ ਹੈ। ਭਾਵ ਏਕਤਾ ਹੋ ਗਈ ਹੈ।

(ਨਦੀਆ ਅਤੇ ਵਾਹ; ਪਵਹਿ ਸਮੁੰਦਿ ਨ ਜਾਣੀਅਹਿ) ਉਹ ਨਦੀ ਦੀ ਨਿਆਈਂ ਜੋ ਈਸ਼ਰ ਹੈ ਅਤੇ (ਵਾਹ) ਨਾਲੇ ਦੀ ਨਿਆਈਂ ਜੋ ਜੀਵ ਹੈ। ਇਨ੍ਹਾਂ ਦੇ ਭੇਦ ਨੂੰ ਤਿਆਗ ਕੇ ਭਾਵ ਤਤ ਤ੍ਵੰ ਦੇ ਵਾਚ ਅਰਥ ਦਾ ਤਿਆਗ ਕਰਕੇ ਬ੍ਰਹਮ ਰੂਪ ਸਮੁੰਦਰ ਵਿਚ ਜਾ ਪੈਂਦੇ ਹਨ ਭਾਵ ਲੀਨ ਹੋ ਜਾਂਦੇ ਹਨ। ਫੇਰ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਨਹੀਂ ਜਾਣੀਦਾ। 'ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਇ ॥' (ਅੰਗ ੪੪੪) ਇਹ ਵਖਰਾ ਹੋਣਾ ਨਹੀਂ ਜਾਣਦੇ ॥' 'ਇਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥' (ਅੰਗ ੩੩੫)

(ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ) (ਸਾਹ) ਦੀ ਨਿਆਈਂ ਜਿਹੜੇ ਜੀਵ ਹਨ ਅਲਪੱਗਤਾ ਰੂਪੀ ਧਨ ਦੇ (ਸੇਤੀ) ਸਹਿਤ; ਅਤੇ (ਸੁਲਤਾਨ) ਈਸ਼ਰ ਸਰਬੱਗਤਾ ਰੂਪੀ ਮਾਲ ਦੇ ਸਹਿਤ ਹੈ। ਜਿਨ੍ਹਾਂ ਨੇ ਏਹ ਜੀਵ ਤੇ ਈਸ਼ ਦੀ ਅਲਪੱਗਤਾ ਤੇ ਸਰਬੱਗਤਾ ਰੂਪੀ (ਗਿਰ) ਗੰਢ ਨੂੰ (ਹਾ) ਨਾਸ ਕਰ ਲਿਆ ਹੈ ਪ੍ਰਮੇਸਰ ਰੂਪ ਸਮੁੰਦਰ ਦੇ ਸਾਥ ਮਿਲ ਕਰਕੇ।

(ਕੀੜੀ ਤੁਲਿ ਨ ਹੋਵਨੀ) ਉਨ੍ਹਾਂ ਗੁਰਮੁਖਾਂ ਦੇ ਅੰਦਰ ਕੀੜੀ ਜਿੰਨਾ ਵੀ ਅਭਿਮਾਨ ਨਹੀਂ ਹੁੰਦਾ। ਕੀੜੀ ਜਿੰਨਾ ਭੇਦ ਫਰਕ ਨਹੀਂ ਰਹਿ ਜਾਂਦਾ ਹੈ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਕਰਕੇ ਤਿਨ੍ਹਾਂ ਗੁਰਮੁਖਾਂ ਦੇ ਮਨ ਵਿਚੋਂ ਪ੍ਰਮੇਸ਼ਰ ਨ ਭੁਲੇ। ਇਸ ਪ੍ਰਕਾਰ ਉਹ ਅਨੰਦ ਵਿਚ ਲੀਨ ਹੁੰਦੇ ਹਨ। ਵਾ: ਜਿਹੜੇ ਤਿਸ ਪ੍ਰਮੇਸਰ ਨੂੰ ਮਨ ਵਿਚੋਂ ਨਹੀਂ ਭੁਲਾਉਂਦੇ ਉਨ੍ਹਾਂ ਦੇ ਅੰਦਰ ਕੀੜੀ ਦੇ ਤੁਲ ਵੀ ਭਾਵ ਕੀੜੀ ਜਿਤਨਾ ਵੀ ਜੀਵ ਈਸ ਦਾ ਭੇਦ ਨਹੀਂ ਹੁੰਦਾ।

**ਅਰਥ ੫ :--ਪ੍ਰਸ਼ਨ :**--ਸਿੱਖ ਕਹਿਣ ਲੱਗੇ ਜੀ ਬੇਦ ਤਾਂ ਪ੍ਰਮੇਸਰ

ਜਾਣੀ ਜਾਂਦੀ ਹੈ ਭਾਵ ਦੁਨੀਆਂ ਨੂੰ ਪ੍ਰਤੀਤ ਹੁੰਦੀ ਹੈ। ਉਨ੍ਹਾਂ ਚਿਰ ਸਾਧਨ ਮਿਟਦੇ ਨਹੀਂ ਜਿੰਨਾ ਚਿਰ ਮਿਲ ਨਹੀਂ ਜਾਂਦੇ ਅਭੇਦ ਨਹੀਂ ਹੋ ਜਾਂਦੇ। ਉਤਨਾ ਚਿਰ ਸਾਧਨ ਜ਼ਰੂਰ ਕਰਨੇ ਚਾਹੀਦੇ ਹਨ। ਵਾ:-ਦੇਖ ਜੋ ਨਦੀਆਂ ਅਤੇ ਨਾਲੇ ਹਨ ਉਹ ਜਿੰਨਾ ਚਿਰ ਸਮੁੰਦਰ ਵਿਚ ਨਹੀਂ ਪੈਂਦੇ ਉਨ੍ਹਾਂ ਚਿਰ ਉਹ ਖੜ੍ਹਨਾ ਨਹੀਂ ਜਾਣਦੇ ਹਨ ਰਾਤ ਦਿਨੇ ਤੁਰੇ ਹੀ ਰਹਿੰਦੇ ਹਨ। ਉਹ ਆਰਾਮ ਕਰਕੇ ਨਹੀਂ ਬਹਿੰਦੇ। ਇਸੇ ਤਰ੍ਹਾਂ ਹੀ ਤੈਨੂੰ ਚਾਹੀਦਾ ਹੈ ਜਿੰਨਾ ਚਿਰ ਨਦੀਆਂ ਨਿਆਈਂ ਜੋ ਈਸਰ ਹੈ ਅਤੇ ਵਾਹੜੇ ਦੀ ਨਿਆਈਂ ਜੋ ਜੀਵ ਹੈ ਇਨ੍ਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ ਚੇਤਨ ਭਾਗ ਵਿਚ ਏਕਤਾ ਪਾ ਕੇ ਪ੍ਰਮੇਸਰ ਰੂਪ ਸਮੁੰਦਰ ਵਿਚ ਆਪਣੇ ਆਪ ਨੂੰ ਅਭੇਦ ਹੋਇਆ ਨਹੀਂ ਜਾਣਦਾ ਉਤਨਾ ਚਿਰ ਸਾਲਾਹੀ ਚਲ ਜਿਵੇਂ ਫਰੀਦ ਜੀ ਦੀ ਅਵਸਥਾ ਸੀ:-'ਫਰੀਦਾ ਚਿੰਤ ਖਟੋਲਾ ਵਾਣ ਦੁਖੁ ਬਿਰਹ ਵਿਛਾਵਣ ਲੇਫੁ ॥ ਇਹੁ ਹਮਾਰਾ ਜੀਵਣਾ ਤੂੰ ਸਾਹਿਬ ਸਚੇ ਵੇਖੁ ॥'

ਪ੍ਰਸ਼ਨ:-ਸਮੁੰਦਰ ਆਪ ਕਿਸ ਨੂੰ ਕਹਿੰਦੇ ਹੋ?

ਉੱਤਰ:-(ਸਮੁੰਦ ਸਾਹ ਸੁਲਤਾਨ) ਤਾਂ ਮਹਾਰਾਜ ਸਾਹਿਬ ਜੀ ਕਹਿੰਦੇ ਹਨ ਸਮੁੰਦਰ ਅਕਾਲ ਪੁਰਖ ਦਾ ਨਾਮ ਹੈ। (ਸੁਲਤਾਨ) ਪਾਤਿਸਾਹਾਂ ਦਾ ਭੀ (ਸਾਹ) ਜੋ ਪਾਤਸਾਹ ਹੈ ਪ੍ਰਮੇਸਰ 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥' ਉਸਨੂੰ ਸਮੁੰਦਰ ਕਿਹਾ ਹੈ। ਉਸ ਵਿਚ ਬ੍ਰਹਮ ਗਿਆਨੀ ਅਭੇਦ ਹੁੰਦੇ ਹਨ। ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਜੀ ਦੀ ਤਰ੍ਹਾਂ।

ਪ੍ਰਸ਼ਨ:-ਉਨ੍ਹਾਂ ਵਿਚ ਕਿਤਨੀ ਕੁ ਬਰਕਤ ਹੋ ਜਾਂਦੀ ਹੈ?

ਉੱਤਰ:-(ਗਿਰਹਾ ਸੇਤੀ ਮਾਲੁ ਧਨੁ) ਜੋ ਅਕਾਲ ਪੁਰਖ ਸਮੁੰਦਰ ਵਿਚ ਅਭੇਦ ਹੋ ਜਾਂਦੇ ਹਨ, ਜੀਵਨ ਮੁਕਤ, ਜਿਨ੍ਹਾਂ ਦੇ ਬਚਨ (ਗਿਰਹਾ) ਬਾਣੀ ਬੋਲਣ ਨਾਲ ਭਾਵ ਵਰ ਦੇਣ ਨਾਲ ਹੀ ਜਗਿਆਸੂਆਂ ਨੂੰ ਮਾਲ, ਧਨ ਰੋਕੜੀ ਪ੍ਰਾਪਤ ਹੋ ਜਾਂਦੇ ਹਨ। ਐਡੀ ਵੱਡੀ ਸ਼ਕਤੀ ਦੇ ਮਾਲਕ ਹੋ ਜਾਂਦੇ ਹਨ ਕਿ 'ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥' (ਅੰਗ ੧੦੭੬)

ਪ੍ਰਸ਼ਨ:-ਉਨ੍ਹਾਂ ਨੂੰ ਹੰਕਾਰ ਹੋ ਜਾਂਦਾ ਹੋਵੇਗਾ?

ਉੱਤਰ:-(ਕੀੜੀ ਤੁਲਿ ਨ ਹੋਵਨੀ) ਐਡੇ ਵੱਡੇ ਸਤਿਕਾਰ ਨੂੰ ਪਾ ਕੇ ਉਨ੍ਹਾਂ ਮਹਾਤਮਾਂ ਨੂੰ ਕੀੜੀ ਜਿੰਨਾ ਵੀ ਮਾਣ ਨਹੀਂ ਹੁੰਦਾ। ਕੀੜੀ ਤਾਂ ਡੰਗ ਵੀ ਮਾਰਦੀ ਹੈ ਪਰ ਉਹ ਗੁਰਮੁਖਿ ਐਸੀ ਨਿੰਮ੍ਰਿਤਾ ਵਿਚ ਰਹਿੰਦੇ ਹਨ ਕਿਸੇ ਨੂੰ ਸਰਾਫ਼ ਦੇਣ ਰੂਪ ਡੰਗ ਨਹੀਂ ਮਾਰਦੇ। ਸਾਰਿਆਂ ਦੇ ਚਰਨਾਂ ਦੀ ਧੂੜ ਬਣਕੇ ਰਹਿੰਦੇ ਹਨ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਉਹ ਤਿਸ ਪ੍ਰਮੇਸ਼ਰ ਨੂੰ ਮਨ ਵਿਚੋਂ ਨਹੀਂ



ਭੁਲਦੇ ਫੇਰ ਤਾਂ ਉਹ ਐਤੇ ਵਡੇ ਹੋ ਜਾਂਦੇ ਹਨ, ਬੰਦਗੀ ਕਰਕੇ ਪ੍ਰਮੇਸਰ ਵਿਚ ਮਿਲ ਜਾਂਦੇ ਹਨ। (ਜੇ) ਜੇਹੜੇ ਐਸੇ (ਨ) ਪੁਰਸ਼ ਹਨ ਉਹਨਾਂ ਦੇ ਹਿਰਦੇ ਵਿਚੋਂ (ਤਿਸੁ) ਤ੍ਰਿਸਨਾ ਵਿਸਰਜਨ ਹੋ ਜਾਂਦੀ ਹੈ। ਨਵਿਰਤ ਹੋ ਜਾਂਦੀ ਹੈ।

**ਅਰਥ ੪--ਪ੍ਰਸ਼ਨ:**--ਸਤਿਗੁਰੂ ਜੀ ਜੋ ਪ੍ਰਮੇਸਰ ਨੂੰ ਸਲਾਹੁੰਦੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਤਾਂ ਹੁੰਦਾ ਹੋਵੇਗਾ?

ਉੱਤਰ:-(ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ) (ਸਾਲਾਹੀ) ਪ੍ਰਮੇਸਰ ਨੂੰ ਜੋ (ਸਾਲਾਹਿ) ਸਲਾਹੁਣੇ ਵਾਲੇ ਹਨ ਉਨ੍ਹਾਂ ਦੇ ਅੰਦਰ ਜੀਵ ਈਸ਼ ਦੇ ਭੇਦ ਦੀ (ਸੁਰਤਿ) ਗਿਆਤ ਨਹੀਂ ਪਾਈਦੀ। ਉਨ੍ਹਾਂ ਦੇ ਅੰਦਰੋਂ (ਏਤੀ) ਇਤੀ ਹੋ ਗਈ ਹੈ। ਮੁੱਕ ਗਈ, ਸਮਾਪਤ ਹੋ ਗਈ ਹੈ। ਭਾਵ ਏਕਤਾ ਹੋ ਗਈ ਹੈ।

(ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ) ਉਹ ਨਦੀ ਦੀ ਨਿਆਈਂ ਜੋ ਈਸ਼ਰ ਹੈ ਅਤੇ (ਵਾਹ) ਨਾਲੇ ਦੀ ਨਿਆਈਂ ਜੋ ਜੀਵ ਹੈ। ਇਨ੍ਹਾਂ ਦੇ ਭੇਦ ਨੂੰ ਤਿਆਗ ਕੇ ਭਾਵ ਤਤ ਤ੍ਵੰ ਦੇ ਵਾਚ ਅਰਥ ਦਾ ਤਿਆਗ ਕਰਕੇ ਬ੍ਰਹਮ ਰੂਪ ਸਮੁੰਦਰ ਵਿਚ ਜਾ ਪੈਂਦੇ ਹਨ ਭਾਵ ਲੀਨ ਹੋ ਜਾਂਦੇ ਹਨ। ਫੇਰ ਉਨ੍ਹਾਂ ਦੇ ਅੰਦਰ ਜੀਵ ਈਸ਼ ਦਾ ਭੇਦ ਨਹੀਂ ਜਾਣੀਦਾ। 'ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਇ ॥' (ਅੰਗ ੪੪੪) ਇਹ ਵਖਰਾ ਹੋਣਾ ਨਹੀਂ ਜਾਣਦੇ ॥' 'ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥' (ਅੰਗ ੩੩੫)

(ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ) (ਸਾਹ) ਦੀ ਨਿਆਈਂ ਜਿਹੜੇ ਜੀਵ ਹਨ ਅਲਪੱਗਤਾ ਰੂਪੀ ਧਨ ਦੇ (ਸੇਤੀ) ਸਹਿਤ; ਅਤੇ (ਸੁਲਤਾਨ) ਈਸ਼ਰ ਸਰਬੱਗਤਾ ਰੂਪੀ ਮਾਲ ਦੇ ਸਹਿਤ ਹੈ। ਜਿਨ੍ਹਾਂ ਨੇ ਏਹ ਜੀਵ ਤੇ ਈਸ਼ ਦੀ ਅਲਪੱਗਤਾ ਤੇ ਸਰਬੱਗਤਾ ਰੂਪੀ (ਗਿਰ) ਗੰਢ ਨੂੰ (ਹਾ) ਨਾਸ ਕਰ ਲਿਆ ਹੈ ਪ੍ਰਮੇਸਰ ਰੂਪ ਸਮੁੰਦਰ ਦੇ ਸਾਥ ਮਿਲ ਕਰਕੇ।

(ਕੀੜੀ ਤੁਲਿ ਨ ਹੋਵਨੀ) ਉਨ੍ਹਾਂ ਗੁਰਮੁਖਾਂ ਦੇ ਅੰਦਰ ਕੀੜੀ ਜਿੰਨਾ ਵੀ ਅਭਿਮਾਨ ਨਹੀਂ ਹੁੰਦਾ। ਕੀੜੀ ਜਿੰਨਾ ਭੇਦ ਫਰਕ ਨਹੀਂ ਰਹਿ ਜਾਂਦਾ ਹੈ।

(ਜੇ ਤਿਸੁ ਮਨਹੁ ਨ ਵੀਸਰਹਿ) ਜੇ ਕਰਕੇ ਤਿਨ੍ਹਾਂ ਗੁਰਮੁਖਾਂ ਦੇ ਮਨ ਵਿਚੋਂ ਪ੍ਰਮੇਸ਼ਰ ਨ ਭੁਲੇ। ਇਸ ਪ੍ਰਕਾਰ ਉਹ ਅਨੰਦ ਵਿਚ ਲੀਨ ਹੁੰਦੇ ਹਨ। ਵਾ: ਜਿਹੜੇ ਤਿਸ ਪ੍ਰਮੇਸਰ ਨੂੰ ਮਨ ਵਿਚੋਂ ਨਹੀਂ ਭੁਲਾਉਂਦੇ ਉਨ੍ਹਾਂ ਦੇ ਅੰਦਰ ਕੀੜੀ ਦੇ ਤੁਲ ਵੀ ਭਾਵ ਕੀੜੀ ਜਿਤਨਾ ਵੀ ਜੀਵ ਈਸ ਦਾ ਭੇਦ ਨਹੀਂ ਹੁੰਦਾ।

**ਅਰਥ ੫:--ਪ੍ਰਸ਼ਨ:**--ਸਿੱਖ ਕਹਿਣ ਲੱਗੇ ਜੀ ਬੇਦ ਤਾਂ ਪ੍ਰਮੇਸਰ

ਦਾ ਸਮੱਗਰ ਰੂਪ ਕਥਨ ਕਰਨ ਜਾਣਦੇ ਹੋਣਗੇ?

ਉੱਤਰ :–(ਸਾਲਾਹੀ ਸਾਲਾਹਿ) (ਸਾਲਾਹੀ) ਪ੍ਰਮੇਸਰ ਨੂੰ ਜੋ (ਸਾਲਾਹਿ) ਸਲਾਹੁਣ ਵਾਲੇ ਵੇਦ ਹਨ।

(ਏਤੀ ਸੁਰਤਿ ਨ ਪਾਈਆ) ਉਨ੍ਹਾਂ ਨੇ ਵੀ (ਏਤੀ) ਇਤਨੀ ਸ਼ਕਤੀ ਬਿਰਤੀ ਕਰਕੇ ਕਥਨ ਕਰਨ ਦੀ (ਸੁਰਤਿ) ਗਿਆਤ ਨਹੀਂ ਪਾਈ ਹੈ।

(ਨਦੀਆ ਅਤੇ ਵਾਹ) ਨਦੀਆ ਵਤ ਜੋ ਈਸ਼ਰ ਹੈ ਅਤੇ (ਵਾਹ) ਨਾਲੇ ਵਤ ਜੋ ਜੀਵ ਹੈ, ਬੇਦ ਏਨਾਂ ਦੇ ਵਾਚ ਅਰਥ ਦਾ ਹੀ ਕਥਨ ਕਰਦੇ ਹਨ।

(ਪਵਹਿ ਸਮੁੰਦਿ ਨ ਜਾਣੀਅਹਿ) ਜਦ ਵਾਚ ਵਾਚ ਅਰਥ ਦਾ ਤਿਆਗ ਕਰਕੇ ਜੀਵ ਤੇ ਈਸ਼ ਪੁਣਾ ਤਿਆਗ ਕੇ ਅਸਪਦ ਰੂਪ ਸਮੁੰਦਰ ਵਿਚ ਅਭੇਦ ਹੋ ਜਾਂਦੇ ਹਨ। ਓਸ ਏਕਤਾਈ ਦੀ ਅਵਸਥਾ ਦਾ ਕਥਨ ਕਰਨਾ ਵੇਦ ਨਹੀਂ ਜਾਣਦੇ। ਵੇਦ ਤਾਂ 'ਤ੍ਰਿਗੁਣ ਵਿਸ਼ਿਆ ਵੇਦਾ' ਹੀ ਹੈ। ਤਿੰਨਾਂ ਗੁਣਾਂ ਦਾ ਹੀ ਕਥਨ ਕਰਨਾ ਜਾਣਦੇ ਹਨ।

(ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ) ਜਿਹੜੇ ਗੁਰਮੁਖ ਜੀਵ ਭਾਵ ਮੇਟ ਕੇ ਪ੍ਰਮੇਸਰ ਰੂਪ ਸਮੁੰਦਰ ਵਿਚ, ਅਭੇਦ ਹੋਏ ਹਨ, ਉਹ (ਸਾਹ) ਕੁਬੇਰ ਅਤੇ (ਸੁਲਤਾਨ) ਬ੍ਰਹਮਾ ਨਾਲੋਂ (ਗਿਰਹਾ) ਵੱਡੇ ਹਨ। ਕਿਉਂਕਿ ਕੁਬੇਰ ਤੇ ਬ੍ਰਹਮਾ ਆਪਦੇ ਮਾਲ ਤੇ ਧਨ ਦੀ ਹੰਗਤਾ ਦੇ (ਸੇਤੀ) ਸਹਿਤ ਹਨ ਕਿ ਸਾਡੇ ਪਾਸ ਬੇਅੰਤ ਸਮੱਗਰੀ ਹੈ। ਉਹ ਗੁਰਮੁਖ ਹੰਕਾਰ ਤੋਂ ਰਹਿਤ ਹਨ।

ਪ੍ਰਸ਼ਨ :–ਜੇ ਉਹ ਉਨ੍ਹਾਂ ਨਾਲੋਂ ਵੀ ਵੱਡੇ ਹਨ ਤਾਂ ਉਨ੍ਹਾਂ ਅੰਦਰ ਹੋਰ ਵੱਡੀ ਹਉਮੈ ਹੋਵੇਗੀ?

ਉੱਤਰ :–(ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ) ਜਿਹੜੇ ਤਿਸ ਪ੍ਰਮੇਸਰ ਨੂੰ ਮਨ ਵਿਚੋਂ ਨਹੀਂ ਭੁਲੌਂਦੇ ਉਨ੍ਹਾਂ ਦੇ ਅੰਦਰ ਕੀੜੀ ਜਿੰਨੀ ਵੀ ਹੰਗਤਾ ਨਹੀਂ ਹੁੰਦੀ। ਕੁਬੇਰ ਤੇ ਬ੍ਰਹਮਾ ਉਨ੍ਹਾਂ ਦੇ ਤੁਲਿ ਨਹੀਂ ਹੋ ਸਕਦੀ ਉਹ ਗੁਰਮੁਖ ਵੱਡੇ ਹਨ।

## ਸਾਖੀ ਮਹਾਰਾਜਾ ਰਣਜੀਤ ਸਿੰਘ ਜੀ ਦੀ

ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਜੀ ਗੁਜਰਾਤ ਦੇ ਜ਼ਿਲੇ ਵਿੱਚ ਜਾ ਰਹੇ ਸਨ। ਰਾਹ ਵਿੱਚ ਬੱਚੇ ਬੇਰੀ ਤੋਂ ਇੱਟਾਂ ਮਾਰ ਕੇ ਬੇਰ ਲਾਹ ਰਹੇ ਸਨ। ਉਸ ਵੇਲੇ ਇੱਕ ਇੱਟ ਮਹਾਰਾਜ ਸਾਹਿਬ ਦੇ ਜਾ ਵੱਜੀ। ਤਾਂ ਸਿਪਾਹੀਆਂ ਨੇ ਉਹਨਾਂ ਬੱਚਿਆਂ ਨੂੰ ਫੜ ਕੇ ਮਹਾਰਾਜੇ ਦੇ ਪੇਸ਼ ਕੀਤਾ, ਕਿ ਇਨ੍ਹਾਂ ਨੇ ਆਪ ਜੀ ਦੇ ਇੱਟ



ਮਾਰੀ ਹੈ। ਮਹਾਰਾਜੇ ਨੇ ਲੜਕਿਆਂ ਨੂੰ ਪੁਛਿਆ ਕਾਕਾ ਤੁਸਾਂ ਮੇਰੇ ਤਾਈਂ ਇੱਟ ਕਿਉਂ ਮਾਰੀ ਹੈ? ਤਾਂ ਲੜਕਿਆਂ ਨੇ ਦੱਸਿਆ ਮਹਾਰਾਜ ਸਾਹਿਬ ਜੀ! ਅਸੀਂ ਤੁਹਾਡੇ ਤਾਂ ਇੱਟ ਨਹੀਂ ਮਾਰੀ, ਅਸੀਂ ਤਾਂ ਬੇਰ ਲਾਹੁਣ ਵਾਸਤੇ ਬੇਰੀ ਨੂੰ ਇੱਟਾਂ ਮਾਰਦੇ ਸਾਂ। ਗ਼ਲਤੀ ਨਾਲ ਤੁਹਾਡੇ ਵੱਜ ਗਈ ਹੈ। ਸੁਣ ਕੇ ਮਹਾਰਾਜਾ ਸਾਹਿਬ ਨੇ ਵੀਚਾਰ ਕੀਤੀ ਕਿ ਇਕ ਜੜ੍ਹ ਬੇਰੀ ਤਾਂ ਇੱਟ ਮਾਰਨ ਤੋਂ ਇਨ੍ਹਾਂ ਨੂੰ ਬੇਰ ਦਿੰਦੀ ਹੈ ਤੇ ਮੈਂ ਪਾਤਸ਼ਾਹ ਹੋ ਕੇ ਇਨ੍ਹਾਂ ਨੂੰ ਕੈਦ ਕਰਾਂ ਤਾਂ ਇਹ ਭਾਰੀ ਅਯੋਗ ਗੱਲ ਹੈ। ਮੈਨੂੰ ਵੀ ਕੁਝ ਦੇਣਾ ਚਾਹੀਦਾ ਹੈ। ਇਹ ਸੋਚ ਕੇ ਉਸ ਵੇਲੇ ਮਹਾਰਾਜਾ ਸਾਹਿਬ ਨੇ ਲੜਕਿਆਂ ਨੂੰ ਦੋ ਪਿੰਡ, ਇਕ ਬੁੱਢਣ ਪਿੰਡ ਤੇ ਇਕ ਹੋਰ ਜਲਾਲਪੁਰ ਜੱਟਾਂ ਦੇ ਪਾਸ ਗੁਜਰਾਤ ਜ਼ਿਲੇ ਵਿਚ ਉਨ੍ਹਾਂ ਲੜਕਿਆਂ ਨੂੰ ਬਖ਼ਸ਼ਸ਼ ਕਰ ਦਿਤੇ। ਇਸ ਪ੍ਰਕਾਰ ਸਾਧ ਸੰਗਤ ਜੀ, ਉਹ ਗੁਰਮੁਖ ਇੱਟਾਂ ਵਜਣ ਤੋਂ ਵੀ ਕੀੜੀ ਜਿੰਨਾ ਭੀ ਮਾਣ ਨਹੀਂ ਕਰਦੇ ਜਿਨ੍ਹਾਂ ਨੂੰ ਪਰਮੇਸਰ ਮਨ ਵਿਚੋਂ ਵਿਸਰਦਾ ਨਹੀਂ। ਐਸੇ ਉਚੇ ਉਨ੍ਹਾਂ ਦੇ ਜੀਵਨ ਹੋ ਜਾਂਦੇ ਹਨ।

## ਚਉਵੀਵੀਂ ਪਉੜੀ ਪ੍ਰਾਰੰਭ

**ਅੰਤੁ ਨ ਸਿਫਤੀ; ਕਹਣਿ ਨ ਅੰਤੁ ॥ ਅੰਤੁ ਨ ਕਰਣੈ; ਦੇਣਿ ਨ ਅੰਤੁ ॥ ਅੰਤੁ ਨ ਵੇਖਣਿ; ਸੁਣਣਿ ਨ ਅੰਤੁ ॥ ਅੰਤੁ ਨ ਜਾਪੈ; ਕਿਆ ਮਨਿ ਮੰਤੁ ॥ ਅੰਤੁ ਨ ਜਾਪੈ; ਕੀਤਾ ਆਕਾਰੁ ॥ ਅੰਤੁ ਨ ਜਾਪੈ; ਪਾਰਾਵਾਰੁ ॥ ਅੰਤ ਕਾਰਣਿ; ਕੇਤੇ ਬਿਲਲਾਹਿ ॥ ਤਾ ਕੇ ਅੰਤ; ਨ ਪਾਏ ਜਾਹਿ ॥ ਏਹੁ ਅੰਤੁ; ਨ ਜਾਣੈ ਕੋਇ ॥ ਬਹੁਤਾ ਕਹੀਐ; ਬਹੁਤਾ ਹੋਇ ॥ ਵਡਾ ਸਾਹਿਬੁ; ਊਚਾ ਥਾਉ ॥ ਊਚੇ ਉਪਰਿ; ਊਚਾ ਨਾਉ ॥ ਏਵਡੁ ਊਚਾ; ਹੋਵੈ ਕੋਇ ॥ ਤਿਸੁ ਊਚੇ ਕਉ; ਜਾਣੈ ਸੋਇ ॥ ਜੇਵਡੁ ਆਪਿ; ਜਾਣੈ ਆਪਿ ਆਪਿ ॥ ਨਾਨਕ ਨਦਰੀ; ਕਰਮੀ ਦਾਤਿ ॥੨੪॥**

ਪ੍ਰਸ਼ਨ :–ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਸਾਹਿਬ ਜੀ! ਪ੍ਰਮੇਸ਼ਰ

ਦਾ ਅਤੇ ਪ੍ਰਮੇਸ਼ਰ ਦੀ ਸਿਫ਼ਤ ਦਾ ਅੰਤ, ਸਿਫ਼ਤ ਕਰਨ ਵਾਲਿਆਂ ਨੇ ਤਾਂ ਪਾ
ਲਿਆ ਹੋਣਾ ਹੈ ?

**ਉੱਤਰ–ਅੰਤੁ ਨ ਸਿਫਤੀ :**–ਹੇ ਸਿੱਖੋ ! ਉਸ ਪ੍ਰਮੇਸਰ ਦੀ ਸਿਫ਼ਤ
ਦਾ ਵੀ ਅੰਤ ਨਹੀਂ ਹੈ ਤੇ (ਸਿਫਤੀ) ਜੋ ਸਿਫ਼ਤ ਦਾ ਮਾਲਕ ਪ੍ਰਮੇਸਰ ਹੈ ਉਸਦਾ ਵੀ
ਅੰਤ ਨਹੀਂ ਪਾਇਆ ਜਾ ਸਕਦਾ। ਸਿਫ਼ਤ ਕਰਨ ਵਾਲਿਆਂ ਦਾ ਭੀ ਅੰਤ ਨਹੀਂ ਹੈ।
'ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥' (ਅੰਗ ੮)
ਸਿਫ਼ਤ ਕਰਨੇ ਕਰਕੇ ਭੀ ਅੰਤ ਨਹੀਂ ਹੈ । ਵਾ :–ਪ੍ਰਮੇਸਰ ਦੀ ਸਿਫਤ ਕਰਨ
ਵਾਲੇ ਗ੍ਰੰਥਾਂ ਦਾ ਭੀ ਅੰਤ ਨਹੀਂ ਔਂਦਾ ਹੈ । ਤੁਧੁ ਧਿਆਇਨਿ, ਬੇਦ ਕਤੇਬਾ
ਸਣੁ ਖੜੇ ॥ ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥ ਬ੍ਰਹਮੇ ਤੁਧੁ ਧਿਆਇਨਿ
ਇੰਦ੍ਰ ਇੰਦ੍ਰਾਸਣਾ ॥ ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥ ਪੀਰ
ਪਿਕਾਬਰ ਸੇਖ ਮਸਾਇਕ ਅਉਲੀਏ ॥ ਓਤਿ ਪੋਤਿ ਨਿਰੰਕਾਰ ਘਟਿ ਘਟਿ
ਮਉਲੀਏ ॥'

ਪ੍ਰਸ਼ਨ :–ਕਹਿਣੇ ਕਰਕੇ ਅੰਤ ਆ ਜਾਂਦਾ ਹੋਵੇਗਾ ?

**ਉੱਤਰ–ਕਹਣਿ ਨ ਅੰਤੁ :**––ਹੇ ਸਿੱਖੋ ! ਕਹਿਣ ਵਾਲਿਆਂ ਦਾ ਵੀ
ਅੰਤ ਨਹੀਂ ਆਉਂਦਾ। ਬੇਅੰਤ ਹੀ ਕਹਿਣ ਵਾਲੇ ਹਨ । (ਕਹਣਿ) ਵਾਕਾਂ ਦੇ
ਕਹਿਣੇ ਕਰਕੇ ਭੀ ਉਸ ਪ੍ਰਮੇਸਰ ਦਾ ਅੰਤ ਨਹੀਂ ਪਾਇਆ ਜਾਂਦਾ ।
'ਰਸਨਾ ਧਰੇ ਕਈ ਜੋ ਕੋਟਾ ॥ ਤਦਪ ਗਣਤ ਸੋ ਪਰਤ ਸੋ ਤੋਟਾ ॥'
ਸ਼ੇਸ਼ਨਾਗ ਦੋ ਹਜ਼ਾਰ ਰਸਨਾ ਦੁਆਰਾ ਹਰ ਰੋਜ਼ ਨਵੇਂ ਨਾਮ ਕਹਿੰਦਾ ਹੈ।
ਫੇਰ ਵੀ ਨਾਮਾਂ ਦਾ ਅੰਤ ਨਹੀਂ ਪਾ ਸਕਦੇ ।
'ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ, ਹਰਿ ਸਚੇ ਸਿਰਜਣਹਾਰਾ ॥ (੧੦)
ਪਰ ਅੰਤ ਨਹੀਂ ਪਾ ਸਕਦੇ ।
'ਅੰਤੁ ਨ ਪਾਵਤ ਦੇਵ ਸਭੈ ਮੁਨਿ ਇੰਦ੍ਰ ਮਹਾਂ ਸਿਵ ਜੋਗ ਕਰੀ ॥' (ਅੰਗ ੧੪੦੮)
'ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥' (ਅੰਗ ੧੮)
'ਉਸਤਤਿ ਕਰਹਿ ਅਨੇਕ ਜਨੁ ਅੰਤੁ ਨ ਪਾਰਾਵਾਰ ॥' (ਅੰਗ ੨੭੫)
ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥' (੫੨੮)
'ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥' (੧੧੫੬)
'ਕੋਟਿ ਨਾਮ ਜਾਕੀ ਕੀਮਤਿ ਨਾਹਿ ॥ ਕੋਟਿ ਮਹਿਮਾ ਜਾਕੀ ਨਿਰਮਲ ਹੰਸ ॥



ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥'(੧੧੫੬)
ਸਿਫਤ ਕਰਨ ਵਾਲੇ ਸਿਫਤੀ ਦਾ ਅੰਤ ਨਹੀਂ ਪਾ ਸਕਦੇ। ਪਰ ਉਸ ਦਾ ਰੂਪ
ਹੋ ਕੇ ਉਹਦੇ ਵਿਚ ਹੀ ਲੀਨ ਹੋ ਜਾਂਦੇ ਹਨ ।
'ਰਸਨਾ ਜਪਤੀ ਤੂਹੀ ਤੂਹੀ ॥' (ਅੰਗ ੧੨੧੫)
'ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨਾ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥' (ਅੰਗ ੧੩੭੫)
ਦਸਮੇਸ਼ ਪਾਤਸ਼ਾਹ, ਚੋਜੀ ਪ੍ਰੀਤਮ, ਅੰਮ੍ਰਿਤ ਦੇ ਦਾਤੇ, ਸਰਬੰਸ ਦਾਨੀ ਜੀ ਨੇ
ਬਾਣੀ ਦਾ ਨਾਮ ਹੀ ਅਕਾਲ ਉਸਤਤਿ ਰਖਿਆ ਜਿਸ ਵਿਚ ਅਕਾਲ ਪੁਰਖ ਦੀ
ਬੇਅੰਤ ਉਸਤਤਿ ਹਜ਼ੂਰ ਨੇ ਲਿਖੀ ਹੈ। ਹੇ ਅਕਾਲ ਪੁਰਖ ! ਤੂੰ ਹੀ ਸਰਬ ਰੂਪ ਹੋ
ਰਿਹਾ ਹੈਂ, ਤੇ ਸਰਬ ਵਿਆਪੀ ਹੈਂ। 'ਜਲਸ ਤੂਹੀ ਥਲਸ ਤੂਹੀ ॥'(ਦਸਮ ਅੰਗ ੧੬)
ਕਹਿੰਦਿਆਂ ਅਖੀਰ 'ਤੁਹੀ ਤੁਹੀ ਤੁਹੀ ਤੁਹੀ' ਉਚਾਰਦਿਆਂ ਬ੍ਰਹਮ ਵਿਚ ਲੀਨ
ਹੀ ਹੋ ਗਏ। 'ਆਪੇ ਜਪਹੁ ਅਪਨਾ ਜਾਪ ॥' (ਅੰਗ ੩੪੩) ਆਤਮ ਚਿੰਤਨ
ਕਰਦਿਆਂ ਆਪੇ ਵਿਚ ਲੀਨ ਹੀ ਹੋ ਗਏ ।
'ਇਹ ਬਿਧਿ ਕਰਤ ਤਪੱਸਯਾ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥' (ਦਸਮ ੫੫)
ਜਿਵੇਂ ਮੱਛੀ ਸਮੁੰਦਰ ਵਿਚ ਅਨੰਦ ਮਾਣਦੀ ਹੈ, ਪਰ ਅੰਤ ਨਹੀਂ ਪਾ ਸਕਦੀ।
ਪੰਛੀ ਉਡਦਾ ਅਨੰਦ ਮਾਣਦਾ ਹੈ ਪਰ ਅਕਾਸ਼ ਦਾ ਅੰਤ ਨਹੀਂ ਪਾ ਸਕਦਾ।
ਇਉਂ ਸੰਤ ਭਗਤ ਪਰਮੇਸਰ ਦਾ ਜਸ ਕਰਦੇ ਪਰਮੇਸਰ ਵਿਚ ਲੀਨ ਹੋ ਗਏ,
ਪਰ ਅੰਤ ਨਹੀਂ ਪਾ ਸਕੇ । 'ਬੇਅੰਤ, ਅੰਤੁ ਨ ਜਾਇ ਪਾਇਆ; ਗਹੀ
ਨਾਨਕ ਚਰਨ ਸਰਨ ॥' (ਅੰਗ ੪੫੮)

**ਅੰਤੁ ਨ ਕਰਣੈ :**–– ਉਸ ਪਰਮੇਸਰ ਦੇ (ਕਰਣੈ) ਕਰਤੱਬਾਂ ਦਾ ਵੀ ਅੰਤ
ਨਹੀਂ ਹੈ। 'ਜਲ ਤੇ ਥਲ ਕਰ ਥਲ ਤੇ ਕੂਆ, ਕੂਪ ਤੇ ਮੇਰ ਕਰਾਵੈ॥' (ਅੰਗ ੧੮)
'ਕੋਟ ਪਰਲਉ ਓਪਤਿ ਨਿਮਖ ਮਾਹਿ ॥' (ਅੰਗ ੧੫੬)
'ਸਚੇ ਤੇਰੇ ਕਰਣੇ ਸਰਬ ਬੀਚਾਰ ॥'

ਵਾ :–(ਕਰਣੈ) ਕਿਰਪਾ ਦਾ ਵੀ ਅੰਤ ਨਹੀਂ ਹੈ ਕਿੰਨੀ ਕੁ ਕ੍ਰਿਪਾ ਕਰਦਾ ਹੈ।
ਜਥਾ :–'ਕ੍ਰਿਪਾ ਕਟਾਖ੍ਯ ਅਵਲੋਕਨ ਕੀਨੋ ਦਾਸ ਕਾ ਦੂਖ ਬਿਦਾਰਿਓ॥ ਹਰਿਜਨ
ਰਾਖੇ ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ
ਬਖਸੰਦ ॥' (ਅੰਗ ੬੮੧)
(ਕਰਣੈ) ਨਾਮ ਸੰਸਾਰ ਦਾ ਹੈ । ਕਰੇ ਹੋਏ ਸੰਸਾਰ ਦਾ ਵੀ ਅੰਤ ਨਹੀਂ

ਆਉਂਦਾ ਹੈ। (ਕਰਣੈ) ਕ੍ਰਿਪਾ ਦ੍ਰਿਸ਼ਟੀ ਕਰਨ ਵਾਲਿਆਂ ਬ੍ਰਹਮ ਗਿਆਨੀਆਂ ਦਾ ਵੀ ਅੰਤ ਨਹੀਂ ਆਉਂਦਾ। (ਕਰਣੈ) ਕ੍ਰਿਪਾ ਦ੍ਰਿਸ਼ਟੀ ਕਰਨ ਵਾਲੇ ਸਤਿਗੁਰੂ ਤੋਂ ਭੀ ਅੰਤ ਨਹੀਂ ਆਉਂਦਾ। ਸਾਹਿਬ ਜੀ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ। ਜਿਵੇਂ :–

'ਸਤਿਗੁਰ ਮਹਿਮਾ ਅਗਮ ਅਗਾਧਿ ਬੋਧ,
ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ ॥' (ਭਾਈ ਗੁਰਦਾਸ ਕਬਿਤ ਸਵਯੇ)

(ਕਰਣੈ) ਕਰਤੱਬ 'ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ ॥' (ਅੰਗ ੫੨੧) ਕਿਸ ਤਰ੍ਹਾਂ ਪੰਜਾਂ ਤੱਤਾਂ ਤੋਂ ਰਚਨਾ ਰਚੀ ਹੈ। 'ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥' (ਅੰਗ ੭੩੬)

**ਦੇਣ ਨ ਅੰਤੁ** :--ਪ੍ਰਮੇਸਰ ਦੀ ਦਾਤਿ ਦੇਣ ਦਾ ਵੀ ਅੰਤ ਨਹੀਂ ਹੈ ਕਿ ਕਿੰਨੀ ਕੁ ਦਾਤਿ ਦੇਣਾ ਕਰਦਾ ਹੈ। 'ਜੇਵਡੁ ਆਪਿ ਤੇਵਡ ਤੇਰੀ ਦਾਤਿ ॥'(ਅੰਗ ੯) ਸਤਿਗੁਰੂ ਸਰੂਪ ਧਾਰਕੇ ਜੋ ਦੇਣਾਂ ਦਿੱਤੀਆਂ ਹਨ ਕਉਣ ਅੰਤ ਪਾ ਸਕਦਾ ਹੈ? ਨਾਮ ਦੀ ਦਾਤ, ਭਾਉ ਭਗਤੀ ਦੀ, ਧੁਰ ਕੀ ਅੰਮ੍ਰਿਤ ਰੂਪ ਬਾਣੀ ਦੀ, ਕੀਰਤਨ ਦੀ, ਸਿਖੀ ਦੀ, ਧਰਮ ਦੀ, ਕ੍ਰਿਤ ਦੀ, 'ਗੁਰਮੁਖ ਨਾਮ ਦਾਨ ਇਸਨਾਨ' ਦੀ, ਬਉਲੀ ਸਾਹਿਬ ੮੪ ਕੱਟਣ ਨੂੰ, ਅੰਮ੍ਰਿਤ ਸਰੋਵਰ ਕਾਵਾਂ ਤੋਂ ਹੰਸ ਬਣਾਉਣ ਲਈ, ਹਰਿਮੰਦਰ ਸਾਹਿਬ ਕਲਿਆਣ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਸਭ ਨੂੰ ਤਾਰਨ ਲਈ ਸਦਾ ਚਵਰ ਤਖਤ ਛਤ੍ਰ ਦੇ ਮਾਲਕ, ਸ੍ਵੈ-ਰਖਿਆ ਲਈ ਸ਼ਸਤ੍ਰ, ਸੁਧ ਬਾਣੀ ਪੜ੍ਹਣ ਦਾ ਮਹਾਤਮ, ਅਦਬ, ਗੂੰਗਿਆਂ ਤੋਂ ਗੀਤਾ ਦੇ ਅਰਥ, ਧਰਮ ਦੀ ਰਖਿਆ ਲਈ ਸੀਸ ਤਕ ਕੁਰਬਾਨ ਕਰਨ ਦੀ ਜਾਚ, ਅੰਮ੍ਰਿਤ ਦੀ ਦਾਤ, ਰਹਿਤ, ਸਿਖੀ ਸਰਦਾਰੀ ਦੀ ਦਾਤ, ਸਰਬੰਸ ਵਾਰ ਦਿਤਾ 'ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥' ਸਦਾ ਅਚੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਦੀ ਦਾਤ, ਅਤੇ ਬ੍ਰਹਮ ਵਿਦਿਆ ਦੀ ਦਾਤ ਜਿੰਨਿਆਂ ਨੂੰ ਵੀ ਦਿੰਦਾ ਹੈ ਉਨ੍ਹਾਂ ਦਾ ਵੀ ਅੰਤ ਨਹੀਂ ਹੈ। ਪਰਮੇਸਰ ਦੀ ਦਾਤ ਦਾ ਵੀ ਅੰਤ ਨਹੀਂ ਹੈ 'ਪਹਿਲੋਦੇ ਤੈਂ ਰਿਜਕ ਸਮਾਹਾ ॥ ਪਿਛੋਦੇ ਤੈਂ ਜੰਤ ਉਪਾਹਾ ॥' (ਅੰਗ ੧੩੦) (ਦੇਣਿ) ਦਾਤਾਂ ਦੇਣ ਕਰਕੇ ਭੀ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

'ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥' (ਅੰਗ ੨੮੨)

**ਅੰਤੁ ਨ ਵੇਖਣਿ** :–ਦੇਖਣ ਕਰਕੇ ਵੀ ਉਸ ਵਾਹਿਗੁਰੂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਵੇਖਣ ਵਾਲਾ ਹੋ ਕੇ ਜੇ ਵੇਖਣ ਲੱਗ ਜਾਵੇ ਤਾਂ ਦ੍ਰਿਸ਼ਟੀ ਨਾਲ 'ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥' (ਅੰਗ ੨੭੪) ਅੰਤ ਨਹੀਂ ਆਉਂਦਾ।



ਵੇਖਣ ਵਾਲੀਆਂ ਜੋ ਚੀਜ਼ਾਂ ਹਨ ਉਨ੍ਹਾਂ ਕਰਕੇ ਵੀ ਅੰਤ ਨਹੀਂ ਪਾਇਆ ਜਾਂਦਾ। ਵੇਖਣ ਵਾਲਾ ਜੋ ਕ੍ਰਿਪਾ ਦ੍ਰਿਸ਼ਟੀ ਕਰਕੇ ਸਰਗੁਨ ਸਰੂਪ ਧਾਰਿਆ ਹੈ ਉਸ ਦਾ ਵੀ ਅੰਤ ਨਹੀਂ। ਜੋ ਪ੍ਰਮੇਸਰ ਨੂੰ (ਵੇਖਣਿ) ਵੇਖਦੇ ਹਨ ਬ੍ਰਹਮ ਗਿਆਨੀ, ਉਹਨਾਂ ਦਾ ਭੀ ਅੰਤ ਨਹੀਂ ਪਾਇਆ ਜਾ ਸਕਦਾ। ਵੇਖਣ ਵਾਲੇ ਜੋ ਅਮੋਲਕ ਨੇਤ੍ਰ ਦਿੱਤੇ ਹਨ ਇਹਨਾਂ ਦਾ ਵੀ ਮੁਲ ਨਹੀਂ ਪਾਇਆ ਜਾ ਸਕਦਾ, ਅੰਤ ਨਹੀਂ ਪਾਇਆ ਜਾ ਸਕਦਾ। ਵੇਖਣ ਕਰਕੇ ਉਸ ਦੀਆਂ ਰਚੀਆਂ ਚੀਜ਼ਾਂ ਦਾ ਵੀ ਅੰਤ ਨਹੀਂ ਆਉਂਦਾ ਐਨੀਆਂ ਚੀਜ਼ਾਂ ਰਚੀਆਂ ਹੋਈਆਂ ਹਨ। ਵੇਖਣ ਵਾਲਾ ਜੋ ਦ੍ਰਿਸ਼ਟਾ ਰੂਪ ਸਾਰਿਆਂ ਦਾ ਆਤਮਾ ਰੂਪ ਹੋ ਕੇ ਸਾਰਿਆਂ ਦੇ ਅੰਦਰ ਦੇਖਦਾ ਹੈ ਉਸ ਸਰੂਪ ਦਾ ਵੇਖਣੇ ਕਰਕੇ ਵੀ ਅੰਤ ਨਹੀਂ ਪਾਇਆ ਜਾ ਸਕਦਾ।

**ਸੁਣਣਿ ਨ ਅੰਤੁ** :--ਸੁਨਣੇ ਕਰਕੇ ਵੀ ਉਸ ਪਰਮੇਸਰ ਦਾ ਅੰਤ ਨਹੀਂ ਆਉਂਦਾ ਭਾਵ ਉਸ ਦੀਆਂ ਸਿਫ਼ਤਾਂ ਬੇਅੰਤ ਹਨ। ਸੁਨਣ ਵਾਲੀਆਂ ਵਸਤੂਆਂ ਦਾ ਵੀ ਅੰਤ ਨਹੀਂ ਆਉਂਦਾ। ਪਰਮੇਸਰ ਦਾ ਨਾਮ ਸੁਨਣ ਵਾਲਿਆਂ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ। ਸੁਨਣ ਵਾਲੇ ਜੋ ਅਮੋਲਕ ਕੰਨ ਬਖਸ਼ਸ਼ ਕੀਤੇ ਹਨ 'ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥' (ਅੰਗ ੨੬੭) ਇਨ੍ਹਾਂ ਦਾ ਵੀ ਅੰਤ ਨਹੀਂ ਆਉਂਦਾ।

(ਨੋਟ :–ਇਸ ਪੰਗਤੀ ਦਾ ਇਕੱਠਾ ਅਰਥ ਇਸ ਪ੍ਰਕਾਰ ਵੀ ਹੈ।)

**ਅੰਤੁ ਨ ਵੇਖਣਿ; ਸੁਣਣਿ ਨ ਅੰਤੁ** :–ਵੇਖਣ ਵਾਲੀਆਂ ਚੀਜ਼ਾਂ ਦਾ ਅੰਤ ਨਹੀਂ ਹੈ ਅਤੇ ਸੁਨਣ ਵਾਲੀਆਂ ਚੀਜ਼ਾਂ ਦਾ ਵੀ ਅੰਤ ਨਹੀਂ ਹੈ। ਜੋ ਸਾਰਿਆਂ ਦੇ ਅੰਦਰ ਵੇਖ ਤੇ ਸੁਣ ਰਿਹਾ ਹੈ ਉਸ ਦਾ ਵੀ ਅੰਤ ਨਹੀਂ। ਜੋ ਦ੍ਰਿਸ਼ਟਾ ਹੋ ਕੇ ਸਭ ਦੇ ਤਾਈਂ ਦੇਖ ਰਿਹਾ ਹੈ ਅਤੇ ਗਿਆਤਾ ਹੋ ਕੇ ਸੁਣ ਰਿਹਾ ਹੈ ਸਭ ਦੀ ਬੋਲ ਚਾਲ, ਉਸ ਦਾ ਵੀ ਅੰਤ ਨਹੀਂ ਹੈ। ਵੇਖਣੇ ਕਰਕੇ ਅਤੇ ਸੁਨਣੇ ਕਰਕੇ ਭੀ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਅੰਤੁ ਨ ਜਾਪੈ; ਕਿਆ ਮਨਿ ਮੰਤੁ** :–ਉਸ ਪਰਮੇਸਰ ਦਾ ਅੰਤ ਨਹੀਂ (ਜਾਪੈ) ਜਾਣਿਆ ਜਾ ਸਕਦਾ ਕਿ ਉਸ ਦੇ (ਮਨਿ) ਮਨ ਵਿਚ ਕੀ (ਮੰਤੁ) ਸਲਾਹ ਹੈ, ਮਤਾ ਹੈ ਅਤੇ (ਕਿਆ) ਕੀ ਉਸ ਨੇ ਕਰ ਦੇਣਾ ਹੈ?

'ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥' (ਅੰਗ ੫੩)

ਕਿਸੇ ਨੂੰ ਪੁਛ ਕੇ ਸਾਜਦਾ ਨਹੀਂ, ਢਾਹੁੰਦਾ ਨਹੀਂ, ਦਿੰਦਾ ਨਹੀਂ, ਲੈਂਦਾ

ਨਹੀਂ। ਜੇ ਪੁਛ ਕੇ ਦੇਵੇ ਤਾਂ ਕੌਣ ਕਿਸੇ ਨੂੰ ਦੇਣ ਦਿੰਦਾ ਹੈ। ਜੋ ਕੁਝ ਕਰਨਾ ਹੈ ਉਹ ਆਪ ਹੀ ਜਾਣਦਾ ਹੈ ਆਪਿ ਕਰਦਾ ਹੈ। ਜੋ ਚਾਹੇ ਤਾਂ :-

'ਹਰਨ ਭਰਨ ਜਾਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰ ॥' (੨੮੪)
'ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥'(੮੬੩)
'ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥
ਦਰਿ ਮੰਗਨਿ ਭਿਖ ਨ ਪਾਇਦਾ ॥' (ਅੰਗ ੪੭੨)
'ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥' (ਅੰਗ ੧੨੫੨)
'ਖਿਨ ਮਹਿ ਨੀਚ ਕੀਟ ਕਉ ਰਾਜ ॥ ਪਾਰਬ੍ਰਹਮ ਗਰੀਬ ਨਿਵਾਜ ॥' (ਅੰ: ੨੭੯)
'ਬ੍ਰੇ ਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ; ਖੇਲੁ ਕੀਆ ਆਪਣੈ ਉਛਾਹਿ ਜੀਉ ॥ ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ; ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ; ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ (ਅੰਗ ੧੪੦੨)

ਵਾ :-(ਮਨਿ) ਜੋ ਸ਼੍ਰੋਮਣੀ ਪਰਮੇਸਰ ਹੈ ਉਸਦਾ (ਮੰਤੁ) ਮੰਤ੍ਰਾਂ ਕਰ ਕੇ ਵੀ ਅੰਤ ਨਹੀਂ (ਜਾਪੈ) ਜਾਣਿਆ ਜਾਂਦਾ।

ਵਾ :-ਉਸ ਦਾ (ਕਿਆ) ਕੀਤਾ ਹੋਇਆ (ਮਨਿ) ਸ਼੍ਰੋਮਣੀ (ਮੰਤੁ) ਮੰਤ੍ਰ ਜੋ ਵਾਹਿਗੁਰੂ ਹੈ 'ਵਾਹਿਗੁਰੂ ਗੁਰੁ ਮੰਤ੍ਰ ਹੈ ਜਪ ਹਉਮੈ ਖੋਈ ॥' (ਭਾ: ਗੁ:) ਉਸ ਦਾ ਅੰਤ ਨਹੀਂ (ਜਾਪੈ) ਜਾਣਿਆ ਜਾਂਦਾ।

**ਅੰਤੁ ਨ ਜਾਪੈ; ਕੀਤਾ ਆਕਾਰੁ :**—ਅੰਤ ਨਹੀਂ ਜਾਣਿਆਂ ਜਾ ਸਕਦਾ ਕਿ ਉਸ ਨੇ ਸ੍ਰਿਸ਼ਟੀ ਦਾ ਆਕਾਰ ਕਿਵੇਂ ਕੀਤਾ ਹੈ? ਕਈ ਵਾਰੀ ਪੰਜਾਂ ਤੱਤਾਂ ਕਰਕੇ ਰਚਨਾ ਰਚੀ, ਕਈ ਵਾਰੀ ਚਹੁੰ ਤੱਤਾਂ ਕਰਕੇ, ਕਈ ਵਾਰੀ ਤਿੰਨਾਂ ਤੱਤਾਂ ਕਰਕੇ, ਕਈ ਵਾਰੀ ਚਾਰ ਖਾਣੀਆਂ ਨਾਲ ਰਚਨਾ ਰਚੀ। ਕਦੇ ਸੂਖਮ ਸ੍ਰਿਸ਼ਟੀ ਰਚਦਾ ਹੈ, ਕਦੇ ਸਥੂਲ ਰਚਨਾ ਰੱਚ ਦਿੱਤੀ। ਇਉਂ ਪਰਮੇਸਰ ਦੇ ਕੀਤੇ ਆਕਾਰਾਂ ਦਾ ਅੰਤ ਨਹੀਂ ਆਉਂਦਾ ਅਤੇ ਉਸ ਦੇ ਸਰਗੁਨ ਸਰੂਪ ਦੇ ਧਾਰੇ ਆਕਾਰਾਂ ਦਾ ਵੀ ਅੰਤ ਨਹੀਂ ਆਉਂਦਾ ਹੈ। ਵਾ:-ਵਿਸ਼ਨੂੰ ਜੀ ਦੇ ਆਕਾਰ ਜੋ ਕਦੇ ਬਾਵਨ ਮੱਛ ਕੱਛ ਬਰਾਹ ਆਦਿਕ ਬੇਅੰਤ ਆਕਾਰ ਧਾਰੇ ਹਨ, ਇਨ੍ਹਾਂ ਦਾ ਅੰਤ ਨਹੀਂ ਆਉਂਦਾ। ਵਾ :-ਮਾਤਾ ਦੇ ਗਰਭ ਵਿਚ ਪੈਦਾ ਕੀਤੇ ਆਕਾਰਾਂ ਦਾ



ਭੀ ਅੰਤ ਨਹੀਂ ਆਉਂਦਾ ਕਿਵੇਂ ਪੈਦਾ ਕੀਤੇ ਹਨ ਤੇ ਕਿਵੇਂ ਗਰਭ ਵਿਚ ਧਰ ਦਿਤੇ ਹਨ। ਯਥਾ :-'ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥' (ਅੰਗ ੧੦੨੨) ਵਾ :-ਇਸੇ ਪ੍ਰਕਾਰ (ਆ+ਕਾ+ਰੁ) ਐੜੇ ਵਿਚੋਂ ਵਿਸ਼ਨੂੰ ਲੈਣਾ (ਕਾ) ਕੱਕੇ ਵਿਚੋਂ ਕਰਤਾ ਬ੍ਰਹਮਾ ਲੈਣਾ ਅਤੇ (ਰੁ) ਰਾਰੇ ਵਿਚੋਂ ਰੁੱਦ੍ਰ ਸ਼ਿਵ ਜੀ ਲੈਣਾ। ਜਿਸ ਪ੍ਰਕਾਰ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕਾਂ ਦੇ ਆਕਾਰ ਕੀਤੇ ਹਨ ਇਹ ਭੀ ਅੰਤ ਨਹੀਂ ਆਉਂਦਾ ਅਤੇ ਇਹਨਾਂ ਤੋਂ ਭੀ ਅੰਤ ਨਹੀਂ ਪਾਇਆ ਜਾਂਦਾ ਕਿ ਪ੍ਰਮੇਸ਼ਰ ਨੇ ਸਾਡੇ ਆਕਾਰ ਕਿਵੇਂ ਬਣਾ ਦਿਤੇ। ਇਉਂ ਇਹ ਵੀ ਪ੍ਰਮੇਸਰ ਦਾ ਅੰਤ ਨਹੀਂ ਜਾਣ ਸਕਦੇ।

'ਅਵਤਾਰ ਨ ਜਾਨੈ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥' (ਅੰਗ ੮੯੪)

ਵਾ :-ਅੱਬਿਆਕਿਰਤ, ਹਿਰਨ ਗਰਭ, ਤੇ ਵੈਰਾਟ ਆਦਿ ਵੀ ਉਸ ਦਾ ਅੰਤ ਨਹੀਂ ਜਾਣ ਸਕਦੇ।

**ਅੰਤੁ ਨ ਜਾਪੈ; ਪਾਰਾਵਾਰੁ :**-(ਪਾਰਾ+ਵਾਰੁ) (ਪਾਰਾਵਾਰੁ) ਅੰਤ, ਓੜਕ, (ਪਾਰਾ) ਪ੍ਰਲੋਕ (ਵਾਰੁ) ਇਹ ਲੋਕ, ਵਾ (ਪਾਰਾਵਾਰੁ) ਨਾਮ ਸਮੁੰਦਰ ਦਾ ਹੈ। ਜਿਵੇਂ ਸਮੁੰਦਰ ਦਾ ਉਰਾਰ ਪਾਰ ਨਹੀਂ ਜਾਣਿਆ ਜਾ ਸਕਦਾ ਇਸੇ ਪ੍ਰਕਾਰ ਪ੍ਰਮੇਸਰ ਦਾ (ਪਾਰਾ) ਪ੍ਰਲੋਕ ਕਰਕੇ ਤੇ (ਵਾਰੁ) ਇਸ ਲੋਕ ਕਰਕੇ ਅੰਤ ਨਹੀਂ ਜਾਣਿਆ ਜਾ ਸਕਦਾ। ਸਮੁੰਦਰ ਵਾਂਗ ਉਰਾਰ ਪਾਰ ਆਪ ਹੀ ਲੋਕ ਪ੍ਰਲੋਕ ਦੇ ਵਿਚ ਵਸਦਾ ਹੈ। ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। 'ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥' (ਅੰਗ ੧੦)
'ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥' (ਅੰ: ੫੬੨)
'ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥' (ਅੰ: ੬੧੨)

(ਪਾਰਾਵਾਰੁ) ਨਾਮ ਹੈ ਸਮੁੰਦਰ ਦਾ, ਤਿਸ ਦੀ ਡੂੰਘਿਆਈ ਆਦਿਕ ਦਾ ਅੰਤ ਨਹੀਂ ਜਾਣਿਆ ਜਾਂਦਾ ਇਉਂ ਪਰਮੇਸਰ ਵੀ :-

'ਰੂੜੋ ਗੂੜੋ ਗਹਿਰ ਗੰਭੀਰੋ ਊਚੋ ਅਗਮ ਅਪਾਰੋ ॥' (ਅੰਗ ੬੧੪)
'ਉਸਤਤਿ ਕਰਹਿ ਅਨੇਕ ਜਨ, ਅੰਤੁ ਨ ਪਾਰਾਵਾਰ ॥' (ਅੰਗ ੨੭੬)
'ਜਹ ਦੇਖਾ ਤਹ ਏਕ ਤੂ; ਅੰਤੁ ਨ ਪਾਰਾਵਾਰੁ ॥' (ਅੰਗ ੯੩੪)
'ਨਾਲਿ ਕੁਟੰਬੁ ਸਾਥ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟ ਗਇਆ ॥
ਆਗੈ ਅੰਤ ਨ ਪਾਇਓ ਤਾਕਾ ਕੰਸੁ ਛੇਦਿ ਕਿਆ ਵਡਾ ਭਇਆ ॥' (੩੫੦)

ਉਸ ਪਰਮੇਸਰ ਦੇ ਪਾਰਾਵਾਰ ਦਾ ਅੰਤ ਨਹੀਂ ਆਉਂਦਾ।

ਪ੍ਰਸ਼ਨ :-ਸਿੱਧਾਂ ਨੇ ਕਿਹਾ, ਸਤਿਗੁਰੂ ਸਾਹਿਬ ਜੀ, ਕਿਸੇ ਨੇ ਅੰਤ ਪਾਉਣ ਦਾ

ਜਤਨ ਨਹੀਂ ਕੀਤਾ ਹੋਣਾ ?

ਉੱਤਰ:-**ਅੰਤ ਕਾਰਣਿ; ਕੇਤੇ ਬਿਲਲਾਹਿ** :-ਹੇ ਸਿੱਧੋ ! ਉਸ ਪ੍ਰਮੇਸਰ ਦਾ ਅੰਤ ਪਾਉਣ ਵਾਸਤੇ ਬੜੇ ਲੋਕ ਜੋਗੀ ਜੋਗ ਕਰਕੇ, ਵਿਦਵਾਨ ਵਿਦਿਆ, ਵਾ ਬੇਅੰਤ ਸ਼ਾਸਤ੍ਰ ਬਿਰਲਾਪ ਕਰਦੇ ਹਨ, ਤਰਲੇ ਨਿਆਇਕ ਆਦਿ ਭੇਦ ਵਾਦੀ, ਵਾ ਲੈਂਦੇ ਹਨ ਕਿ ਅਸੀਂ ਅੰਤ ਪਾ ਲਈਏ।

ਯਥਾ :-'ਕਈ ਜਤਨ ਜੋਗ ਬਿੱਦਿਆ ਬਿਚਾਰ ॥ ਸਾਧੰਤ ਤਦਪ, ਪਾਵਤ ਨ ਪਾਰ ॥੯॥੧੨੯॥ ਕਈ ਉਰਧ ਬਾਹ ਦੇਸਨ ਭ੍ਰਮੰਤ ॥ ਕਈ ਉਰਧ ਮੱਧ ਪਾਵਕ ਝੁਲੰਤ ॥ ਕਈ ਸਿਮ੍ਰਿਤਿ ਸਾਸਤ੍ਰ ਉਚਰੰਤ ਬੇਦ ॥ ਕਈ ਕੋਕ ਕਾਬ ਕੱਥਤ ਕਤੇਬ ॥੧੦॥੧੩੦॥ ਕਈ ਅਗਨਹੋਤ੍ਰ ਕਈ ਪਉਨ ਅਹਾਰ ॥ ਕਈ ਕਰਤ ਕੋਟ ਮ੍ਰਿਤਿਕੋ ਅਹਾਰ ॥ ਕਈ ਕਰਤ ਸਾਕ ਪੈ ਪੱਤ੍ਰ ਭੱਛ ॥ ਨਹੀ ਤਦਪ ਦੇਵ ਹੋਵਤ ਪ੍ਰਤਛ ॥੧੧॥੧੩੧॥ ਕਈ ਗੀਤ ਗਾਨ ਗੰਧ੍ਰਬ ਰੀਤ ॥ ਕਈ ਬੇਦ ਸਾਸਤ੍ਰ ਬਿੱਦਿਆ ਪ੍ਰਤੀਤ ॥ ਕਹੂੰ ਬੇਦ ਰੀਤ ਜਗਿ ਆਦਿ ਕਰਮ ॥ ਕਹੂੰ ਅਗਨਹੋਤ੍ਰ ਕਹੂੰ ਤੀਰਥ ਧਰਮ ॥੧੨॥੧੩੨॥ ਕਈ ਦੇਸ ਦੇਸ ਭਾਖਾ ਰਟੰਤ ॥ ਕਈ ਦੇਸ ਦੇਸ ਬਿੱਦਿਆ ਪੜੰਤ ॥ ਕਈ ਕਰਤ ਭਾਂਤ ਭਾਂਤਨ ਬਿਚਾਰ ॥ ਨਹੀ ਨੈਕ ਤਾਸ ਪਾਯੱਤ ਨ ਪਾਰ ॥੧੩॥੧੩੩॥ ਕਈ ਤੀਰਥ ਤੀਰਥ ਭਰਮਤ ਸੁ ਭਰਮ ॥ ਕਈ ਅਗਨਹੋਤ੍ਰ ਕਈ ਦੇਵ ਕਰਮ ॥ ਕਈ ਕਰਤ ਬੀਰ ਬਿਦਿਆ ਬਿਚਾਰ ॥ ਨਹੀਂ ਤਦਪ ਤਾਸ ਪਾਯੱਤ ਨ ਪਾਰ ॥੧੪॥੧੩੪॥ ਕਹੂੰ ਰਾਜ ਰੀਤ ਕਹੂੰ ਜੋਗ ਧਰਮ ॥ ਕਈ ਸਿੰਮ੍ਰਿਤ ਸਾਸਤ੍ਰ ਉਚਰਤ ਸੁ ਕਰਮ ॥ ਨਿਉਲੀ ਆਦਿ ਕਰਮ ਕਹੂੰ ਹਸਤ ਦਾਨ ॥ ਕਹੂੰ ਅਸ੍ਵਮੇਧ ਮਖ ਕੋ ਬਖਾਨ ॥੧੫॥ ੧੩੫॥ ਕਹੂੰ ਕਰਤ ਬ੍ਰਹਮ ਬਿੱਦਿਆ ਬਿਚਾਰ ॥ ਕਹੂੰ ਜੋਗ ਰੀਤ ਕਹੂੰ ਬਿਰਧ ਚਾਰ ॥ ਕਹੂੰ ਕਰਤ ਜਛ ਗੰਧਰਬ ਗਾਨ ॥ ਕਹੂੰ ਧੂਪ ਦੀਪ ਕਹੂੰ ਅਰਘਦਾਨ ॥੧੬॥੧੩੬॥ ਕਹੂੰ ਪਿਤ੍ਰ ਕਰਮ ਕਹੂੰ ਬੇਦ ਰੀਤ ॥ ਕਹੂੰ ਨ੍ਰਿਤ ਨਾਚ ਕਹੂੰ ਗਾਨ ਗੀਤ ॥ ਕਹੂੰ ਕਰਤ ਸਾਸਤ੍ਰ ਸਿੰਮ੍ਰਿਤ ਉਚਾਰ॥ ਕਈ ਭਜਤ ਏਕ ਪਗ ਨਿਰਾਧਾਰ॥੧੭॥੧੩੭॥ ਕਈ ਨੇਹ ਦੇਹ ਕਈ ਗੇਹ ਵਾਸ ॥ ਕਈ ਭ੍ਰਮਤ ਦੇਸ ਦੇਸਨ ਉਦਾਸ ॥ ਕਈ ਜਲ ਨਿਵਾਸ ਕਈ ਅਗਨ ਤਾਪ ॥ ਕਈ ਜਪਤ ਉਰਧ ਲਟਕੰਤ ਜਾਪ ॥੧੮॥੧੩੮॥ ਕਈ ਜਪਤ ਜੋਗ ਕਲਪੰ ਪ੍ਰਜੰਤ ॥ ਨਹੀਂ ਤਦਪ ਤਾਸ ਪਾਯੱਤ ਨ ਅੰਤ ॥੧੯॥੧੩੯) (ਦਸਮ ਅੰਗ ੨੩)



**ਤਾ ਕੇ ਅੰਤ; ਨ ਪਾਏ ਜਾਹਿ** :--ਉਸ ਪ੍ਰਮੇਸ਼ਰ ਦਾ (ਅੰਤ) ਸਿਰਾ ਕਿਸੇ ਦੇ ਪਾਸੋਂ ਪਾਇਆ ਨਹੀਂ ਜਾ ਸਕਦਾ।

'ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥ ਊਭੇ ਸੇਵਹਿ ਅਲਖ ਅਪਾਰੈ ॥<br>
ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ ॥' (੧੦੨੨)<br>
'ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥<br>
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥<br>
ਤਉ ਕਾਰਣ ਸਾਹਿਬਾ ਰੰਗਿ ਰਤੇ ॥ ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨਾ ਜਾਈ ਤੇਰੇ ਗੁਣ ਕੇਤੇ ॥' (ਅੰਗ ੩੫੮)

**ਏਹੁ ਅੰਤੁ; ਨ ਜਾਣੈ ਕੋਇ** :-(ਏਹੁ ਅੰਤੁ) ਇਸ ਆਦਮੀ ਦਾ ਅੰਤ ਹੋ ਜਾਂਦਾ ਹੈ ਪਰ ਉਸ ਪ੍ਰਮੇਸਰ ਦੇ ਅੰਤ ਨੂੰ ਕੋਈ ਨਹੀਂ ਜਾਣ ਸਕਦਾ। ਓਸਦਾ (ਏਹੁ ਅੰਤੁ) ਏਹੀ ਅੰਤ ਸਮਝੋ, ਜੋ ਕਹਿਣਾ ਹੈ ਕਿ ਉਸਨੂੰ ਕੋਈ ਨਹੀਂ ਜਾਣ ਸਕਦਾ ਉਹ ਅਕਥ ਤੇ ਬੇਅੰਤ ਹੈ। ਵਾ :-ਇਉਂ ਸਮਝ ਲਉ ਕਿ (ਏਹੁ) ਜਿਹੜਾ ਐਸਾ ਅਸਚਰਜ ਪ੍ਰਮੇਸਰ ਹੈ ਸਾਰਿਆਂ ਦਾ ਦ੍ਰਿਸ਼ਟਾ ਰੂਪ, ਸਾਰਿਆਂ ਦੀਆਂ ਅੱਖਾਂ ਵਿਚ ਬੈਠਕੇ ਵੇਖਣ ਵਾਲਾ, ਸਾਰਿਆਂ ਦੀ ਰਸਨਾ ਵਿਚ ਬੈਠਕੇ ਰਸ ਲੈਣ ਵਾਲਾ ਤੇ ਸਾਰਿਆਂ ਦੇ ਹਿਰਦੇ ਅੰਦਰ ਪ੍ਰੇਰਕ ਹੋ ਕੇ ਜੋ ਪ੍ਰਮੇਸਰ ਬੈਠਾ ਹੈ ਐਸੇ ਅਸਚਰਜ ਵਾਹਿਗੁਰੂ ਦਾ ਅੰਤ ਕੋਈ ਨਹੀਂ ਜਾਣ ਸਕਦਾ। ਉਹ ਸਾਰਿਆਂ ਵਿਚ ਜੀਵ ਰੂਪ ਹੋ ਕੇ ਆਪਿ ਵਸ ਰਿਹਾ ਹੈ। ਓਹੋ ਹੀ ਸਾਖੀ ਰੂਪ ਹੋ ਕੇ ਕੰਮ ਕਰ ਰਿਹਾ ਹੈ ਵਾ ਪ੍ਰਕਾਸ਼ ਰਿਹਾ ਹੈ। ਏਹੋ ਹੀ ਅੰਤ ਹੈ ਉਸਦਾ, ਸਮਝ ਲਉ ਕਿ ਕੋਈ ਉਸਨੂੰ ਜਾਣ ਨਹੀਂ ਸਕਦਾ। ਇਸ ਕਰਕੇ ਬੇਅੰਤ ਹੈ। ਵਾ :-(ਜਾਣੈ ਕੋਇ) ਜੋ ਕੋਈ ਪ੍ਰਮੇਸਰ ਨੂੰ ਜਾਣ ਲਵੇ (ਏਹੁ) ਉਸ ਦਾ ਭੀ (ਅੰਤੁ ਨ ਜਾਣੈ) ਅੰਤ ਨਹੀਂ ਜਾਣਿਆ ਜਾ ਸਕਦਾ, ਨਹੀਂ ਪਾਇਆ ਜਾ ਸਕਦਾ।

ਪ੍ਰਸ਼ਨ :-ਹੇ ਮਹਾਰਾਜ ਜੀ ! ਜੇ ਉਸਨੂੰ ਬਹੁਤ ਤੋਂ ਬਹੁਤ, ਬਹੁਤ ਤੋਂ ਬਹੁਤ ਕਹੀਏ ਤਾਂ ਤੇ ਅੰਤ ਆ ਜਾਂਦਾ ਹੋਵੇਗਾ ?

ਉੱਤਰ-**ਬਹੁਤਾ ਕਹੀਐ; ਬਹੁਤਾ ਹੋਇ** :-ਜਿਵੇਂ ਅਨਲ ਮਨਲ ਪੰਛੀ ਆਕਾਸ਼ ਵਿਚ ਜਿੰਨਾ ਉੱਚਾ ਉੱਡਕੇ ਚੜ੍ਹਦਾ ਜਾਵੇ, ਉਨਾ ਹੀ ਹੋਰ ਆਕਾਸ਼ ਉੱਚਾ ਦਿੱਸਦਾ ਹੈ। ਵਾ ਪ੍ਰਤੀਤ ਹੁੰਦਾ ਹੈ। ਭਾਵ ਪੰਛੀ ਅੰਤ ਨਹੀਂ ਪਾ ਸਕਦਾ। ਇਸੇ ਪ੍ਰਕਾਰ ਅਰਥ :-ਬਹੁਤਾ ਕਹਿਣ ਕਰਕੇ, ਬਹੁਤ ਬਿਸਤਾਰ ਵਾਲਾ ਸਰੂਪ ਹੀ ਹੈ। ਕੋਈ ਸਿਰਾ ਨਹੀਂ ਵੇਖਿਆ ਜਾ ਸਕਦਾ। ਵਾ ਜਿੰਨਾ ਬਹੁਤਾ ਕਹੀਏ ਓਨਾ

ਬਹੁਤਾ ਹੋਰ ਪ੍ਰਤੀਤ ਹੁੰਦਾ ਹੈ। ਸ਼ੇਸ਼ਨਾਗ ਨਿਤ ਹਜ਼ਾਰ ਨਾਮ ਨਵਾਂ ਲੈਂਦਾ ਹੈ, ਪਰ
ਅੰਤ ਨਹੀਂ ਪਾ ਸਕਦਾ ਬਹੁਤ ਤੋਂ ਬਹੁਤ ਹੋਰ ਨਾਮ ਅਗੇ ਆ ਖੜੇ ਹੁੰਦੇ ਹਨ।
'ਬਹੁਤੇ ਬਹੁਤੁ ਵਖਾਣੀਐ ਊਚੇ ਊਚਾ ਥਾਉ ॥' (ਅੰਗ ੪੪)
'ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥'(੧੩੦੯)
'ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥' (ਅੰਗ ੧੨੭੯)
ਪ੍ਰਸ਼ਨ :- ਉਸ ਪ੍ਰਮੇਸਰ ਦਾ ਅੰਤ ਤਾਂ ਪਾਇਆ ਨਹੀਂ ਜਾ ਸਕਦਾ। ਫੇਰ
ਬਹੁਤਾ ਕਹਿਣ ਦਾ ਫਲ ਕੀ ਹੁੰਦਾ ਹੈ ? ਤਾਂ ਕਹਿੰਦੇ ਹਨ।
ਪ੍ਰਮੇਸਰ ਦਾ ਬਹੁਤਾ ਜੱਸ ਕਹਿਣ ਵਾਲੇ ਨੂੰ ਬਹੁਤਾ ਜੱਸ, ਬਹੁਤਾ ਸੁੱਖ,
ਪ੍ਰਾਪਤ ਹੁੰਦਾ ਹੈ ਵਾ ਬਹੁਤਾ ਪ੍ਰਤਾਪ ਤੇ (ਬਹੁਤਾ) ਭਾਵ ਬੇਅੰਤ ਜੋ ਵਾਹਿਗੁਰੂ ਹੈ ਸੋ
ਆਪ ਪ੍ਰਾਪਤ ਹੁੰਦਾ ਹੈ। ਬਹੁਤਾ ਪ੍ਰਮੇਸਰ ਦਾ ਨਾਮ ਦਿਨੇ ਰਾਤ ਕਹੀਐ, ਉਚਾਰਨ
ਤੋਂ (ਬਹੁਤਾ) ਬ੍ਰਹਮ ਸਰੂਪ ਹੀ ਹੋ ਜਾਂਦਾ ਹੈ। ਇਸ ਪ੍ਰਕਾਰ ਪ੍ਰਮੇਸ਼ਰ ਦੇ ਨਾਮ
ਉਚਾਰਣ ਦਾ ਫਲ ਬਹੁਤ ਹੈ।
ਜੇ ਕੋਈ ਬਹੁਤਾ ਕਹਿ ਕੇ ਅੰਤ ਪਾਉਣਾ ਚਾਹੇ ਤਾਂ ਜਿੰਨਾ ਬਹੁਤਾ ਉਹ ਕਹੇਗਾ
ਓਨੀਆਂ ਬਹੁਤੀਆਂ ਤੋਂ ਬਹੁਤੀਆਂ ਉਸ ਦੀਆਂ ਸਿਫ਼ਤਾਂ ਤੇ ਵਡਿਆਈਆਂ ਹਨ।
ਕੋਈ ਅੰਤ ਸਿਰਾ ਨਹੀਂ ਪਾਇਆ ਜਾ ਸਕਦਾ। ਵਾ :-ਬਹੁਤਿਆਂ ਨੇ (ਕਹੀਐ)
ਆਖਿਆ ਹੈ ਪਿਛੇ ਅਤੇ ਬਹੁਤ ਕਹਿਣ ਵਾਲੇ ਅੱਗ ਨੂੰ ਭੀ ਹੋਣਗੇ।
ਪ੍ਰਸ਼ਨ :-ਹੇ ਸਤਿਗੁਰੂ ਜੀ ! ਉਸਦਾ ਸਰੂਪ ਦਸੋ ਕੇਹੋ ਜਿਹਾ ਹੈ ?

**ਉੱਤਰ-ਵਡਾ ਸਾਹਿਬੁ; ਊਚਾ ਥਾਉ** :--ਤਾਂ ਮਹਾਰਾਜ ਸਾਹਿਬ
ਜੀ ਫ਼ੁਰਮਾਉਂਦੇ ਹਨ। (ਵਡਾ) ਤ੍ਰੈਈ ਕਾਲ ਅਬਾਧ ਸਰੂਪ ਹੈ, ਤਿੰਨਾਂ ਕਾਲਾਂ ਵਿਚ
ਨਾ ਨਾਸ ਹੋਣ ਵਾਲਾ। (ਸਾਹਿਬੁ) ਮਾਇਆ ਬ੍ਰਿਤੀ ਦੁਆਰਾ ਸਾਰਿਆਂ ਦਾ ਮਾਲਕ
ਹੈ। (ਊਚਾ ਥਾਉ) ਉਸਦਾ ਸਰੂਪ ਰੂਪੀ ਉਚਾ (ਥਾਉ) ਅਸਥਾਨ ਹੈ। ਵਾ ਤੁਰੀਆ
ਪਦ ਰੂਪੀ। ਵਾ ਉਸਦਾ ਸਚਖੰਡ ਰੂਪੀ ਉਚਾ ਥਾਉ ਹੈ। ਜਿਸਦੇ ਬਰਾਬਰ ਕੋਈ
ਪਹੁੰਚ ਨਹੀਂ ਸਕਦਾ।
'ਆਇ ਨ ਸਕਾ ਤੁਝ ਕਨਿ ਪਿਆਰੇ ਭੇਜ ਨ ਸਕਾ ਕੋਇ ॥' (ਅੰਗ ੫੫੮)
ਜੇ ਦੇਹ ਵਿਚ ਜਾਣੀਏ ਤਾਂ ਅੰਤਹਕਰਣ ਦੀ ਬ੍ਰਿਤੀ ਓਥੇ ਨਹੀਂ ਪਹੁੰਚਦੀ, ਇਸ
ਕਰਕੇ ਉਚਾ ਥਾਂ ਹੈ। ਬਾਹਰ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਰਹਿਤ ਭਾਵ ਅਗੋਚਰ ਹੈ।
'ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥
ਕੋਟਿ ਕੋਟਿ ਕੋਟਿ ਲਖ ਧਾਵਹਿ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥'(੫੬੨)
ਵਾ :-ਸਤਿਸੰਗਤ ਰੂਪੀ ਉਸਦਾ ਉਚਾ ਥਾਂ ਹੈ। ਇਕ ਵਾਰੀ ਜਦੋਂ ਨਾਰਦ ਨੇ



ਭਗਵਾਨ ਨੂੰ ਪੁਛਿਆ ਸੀ ਕਿ ਮੈਂ ਬੈਕੁੰਠ ਵਿਚ ਵੀ ਗਿਆ ਹਾਂ, ਹੋਰ ਸਾਰੇ ਥਾਈਂ
ਗਿਆ ਹਾਂ, ਪਰ ਮੈਨੂੰ ਤੁਹਾਡੇ ਦਰਸ਼ਨ ਕਿਤੇ ਨਹੀਂ ਹੋਏ। ਤੁਸੀਂ ਕਿਥੇ ਰਹਿੰਦੇ ਹੋ ?
ਤਾਂ ਉਸ ਵੇਲੇ ਭਗਵਾਨ ਨੇ ਕਿਹਾ ਸੀ, ਹੇ ਨਾਰਦ ! ਜਦੋਂ ਅਸੀਂ ਬੈਕੁੰਠ ਵਿੱਚੋਂ
ਉਦਾਸ ਹੋਈਏ ਓਦੋਂ ਸਤਿਸੰਗਤ ਵਿਚ ਜਾ ਵਸਦੇ ਹਾਂ।
'ਨਿਜ ਘਰ ਮੇਰੋ ਸਾਧ ਸੰਗਤ ਹੈ ਨਾਰਦ ਮੁਨਿ ॥'
'ਸਾਧ ਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ।' (ਅੰਗ ੪੪)
ਪ੍ਰਸ਼ਨ :-ਸਿਧਾਂ ਨੇ ਕਿਹਾ, ਜੀ ! ਉਸ ਉਚੇ ਪ੍ਰਮੇਸਰ ਵਾ ਸਚਖੰਡ, ਤੁਰੀਆ ਤੇ
ਪਹੁੰਚਣ ਵਾਸਤੇ ਕੋਈ ਸਾਧਨ ਹੋਵੇਗਾ ?

**ਉੱਤਰ-ਊਚੇ ਉਪਰਿ; ਊਚਾ ਨਾਉ** :-ਜਿੰਨੇ ਫ਼ੁੱਟ ਉੱਚਾ ਮਕਾਨ
ਹੋਵੇ ਉਸ ਤੇ ਪਹੁੰਚਣ ਵਾਸਤੇ ਉਨੇ ਹੀ ਫ਼ੁੱਟ ਪਉੜੀ ਚਾਹੀਦੀ ਹੈ। ਇਸੇ ਪ੍ਰਕਾਰ
ਉਸ ਉਚੇ ਤੇ ਪਹੁੰਚਣ ਵਾਸਤੇ ਉਸਦਾ ਨਾਮ ਹੀ ਓਨਾ ਉੱਚਾ ਹੈ। ਜਿਹੜਾ ਉਸਦੀ
ਪ੍ਰਾਪਤੀ ਕਰਵਾ ਸਕਦਾ ਹੈ ਵਾ ਉਸ ਤੇ ਪਹੁੰਚਾ ਸਕਦਾ ਹੈ। ਹੋਰ ਕੋਈ ਸਾਧਨ
ਕਰਮ, ਉਪਾਸ਼ਨਾ, ਭੇਦ ਗਿਆਨ ਆਦਿ ਕੋਈ ਨਹੀਂ ਪਹੁੰਚਾ ਸਕਦਾ। ਸਭ
ਥੱਲੇ ਹੀ ਰਹਿਣ ਵਾਲੇ ਹਨ। ਸਾਰੀਆਂ ਭੂਮਿਕਾ ਨਾਮ ਕਰਕੇ ਹੀ ਸਫ਼ਲੀਆਂ
ਹੁੰਦੀਆਂ ਹਨ। ਨਾਮ ਦੇ ਬਰਾਬਰ ਹੋਰ ਕੋਈ ਸਾਧਨ ਨਹੀਂ ਹੈ।
'ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥'
ਦਸਵੇਂ ਪਾਤਸ਼ਾਹ ਜੀ ਨੇ ਹਮਾਊਂ ਪੰਖੀ ਦੇ ਖੰਭਾਂ ਦਾ ਦ੍ਰਿਸ਼ਟਾਂਤ ਦਿਖਾ ਕੇ
ਸਿੰਘਾਂ ਨੂੰ ਦੱਸਿਆ ਸੀ, ਕਿ ਜਿਵੇਂ ਹਮਾਊਂ ਪੰਖੀ ਦੇ ਖੰਭਾਂ ਨਾਲ ਜਿਹੜੀ ਚੀਜ਼
ਬੰਨ੍ਹ ਦੇਈਏ, ਇਹ ਉਸਨੂੰ ਹਮਾਊਂ ਪੰਖੀ ਦੇ ਦੇਸ਼ ਦੀ ਪ੍ਰਾਪਤੀ ਕਰਾ ਦਿੰਦੇ ਹਨ।
ਇਸੇ ਪ੍ਰਕਾਰ ਵਾਹਿਗੁਰੂ ਦਾ ਨਾਮ ਉਸਦੀ ਪ੍ਰਾਪਤੀ ਕਰਾ ਦਿੰਦਾ ਹੈ।
ਅਵਤਾਰਾਂ ਦੀਆਂ ਦੇਹਾਂ ਵੀ ਨਾਮ ਤੋਂ ਹੌਲੀਆਂ ਹਨ ਤੇ ਨਾਮ ਸਭ ਤੋਂ ਉੱਚਾ ਹੈ।

## ਸਾਖੀ ਨਾਰਦ ਦੀ ਸ੍ਰੀ ਕ੍ਰਿਸ਼ਨ ਜੀ ਨੂੰ ਪੁੰਨ ਕਰਾਉਣ ਤੇ ਨਾਮ ਦੀ ਮਹਾਨਤਾ ਦੀ

ਇਕ ਵਾਰੀ ਨਾਰਦ ਜੀ ਦੁਆਰਕਾ ਪੁਰੀ ਵਿਚ ਗਏ, ਕ੍ਰਿਸ਼ਨ ਜੀ ਦੀਆਂ
ਗੋਪੀਆਂ ਨੇ ਉਨ੍ਹਾਂ ਦਾ ਬੜਾ ਸਤਿਕਾਰ ਕੀਤਾ। ਨਾਰਦ ਜੀ ਨੇ ਪ੍ਰਸੰਨ ਹੋ ਕੇ
ਅਸ਼ੀਰਵਾਦ ਦਿੱਤੀ। ਉਪਰੰਤ ਪਟਰਾਣੀ ਸਤਭਾਮਾ ਨੇ ਬੇਨਤੀ ਕੀਤੀ ਕਿ ਸਾਨੂੰ
ਸਦਾ ਹੀ ਕ੍ਰਿਸ਼ਨ ਮਹਾਰਾਜ ਪਤੀ ਰੂਪ ਵਿਚ ਪ੍ਰਾਪਤ ਹੋਣ। ਨਾਰਦ ਜੀ ਨੇ ਕਿਹਾ
ਕਿ ਜੇਕਰ ਤੁਸੀਂ ਕ੍ਰਿਸ਼ਨ ਜੀ ਨੂੰ ਦਾਨ ਕਰ ਦਿਓ, ਤਾਂ ਤੁਹਾਨੂੰ ਅਗਲੇ

ਜਨਮ ਵਿਚ ਵੀ ਇਹ ਦਿੱਤਾ ਹੋਇਆ ਦਾਨ, ਕ੍ਰਿਸ਼ਨ ਹੀ ਪਤੀ ਪ੍ਰਾਪਤ ਹੋਵੇਗਾ।
ਇਸ ਵਿਚਾਰ ਕਰਕੇ ਸਤਭਾਮਾ ਨੇ ਕ੍ਰਿਸ਼ਨ ਜੀ ਨੂੰ ਦਾਨ ਕਰ ਦਿਤਾ। ਉਪਰੰਤ
ਜਦ ਕ੍ਰਿਸ਼ਨ ਜੀ ਮਹਿਲਾਂ ਵਿਚ ਆਏ ਤਾਂ ਨਾਰਦ ਜੀ ਨੇ ਕਿਹਾ ਚਲੋ ਮਹਾਰਾਜ!
ਮੇਰੇ ਨਾਲ, ਮੈਂ ਤੁਹਾਡੀ ਪਟਰਾਣੀ ਪਾਸੋਂ ਤੁਹਾਨੂੰ ਦਾਨ ਵਿਚ ਲੈ ਲਿਆ ਹੈ।
ਭਗਤਾਂ ਦੇ ਪਿਆਰੇ ਕ੍ਰਿਸ਼ਨ ਜੀ ਉਠ ਕੇ ਨਾਰਦ ਨਾਲ ਤੁਰ ਪਏ। ਜਦੋਂ ਇਹ
ਗੱਲ ਦੂਸਰੀਆਂ ਰਾਣੀਆਂ ਨੇ ਸੁਣੀ ਤਾਂ ਸਭ ਨਾਰਦ ਜੀ ਦੇ ਕੋਲ ਆਕੇ ਤਰਲੇ
ਮਿੰਨਤਾਂ ਕਰਨ ਲੱਗੀਆਂ, ਕਿ ਇਨ੍ਹਾਂ ਦੇ ਬਦਲੇ ਹੋਰ ਜੋ ਕੁਝ ਲੈਣਾ ਹੈ ਲੈ ਲਵੋ ਤੇ
ਇਨ੍ਹਾਂ ਨੂੰ ਛੱਡ ਜਾਵੋ। ਇਨ੍ਹਾਂ ਤੋਂ ਵਿਛੜ ਕੇ ਅਸੀਂ ਜਿਉਂਦੀਆਂ ਨਹੀਂ ਰਹਿ
ਸਕਦੀਆਂ। ਗੋਪੀਆਂ ਦੀ ਇਹ ਬਿਹਬਲ ਹਾਲਤ ਵੇਖਕੇ ਨਾਰਦ ਜੀ ਨੇ
ਕਿਹਾ, ਅੱਛਾ ਤੁਸੀਂ ਮੈਨੂੰ ਕ੍ਰਿਸ਼ਨ ਜੀ ਨਾਲ ਤੋਲ ਕੇ ਧਨ ਦੇ ਦਿਉ, ਤਾਂ ਕ੍ਰਿਸ਼ਨ
ਜੀ ਨੂੰ ਛੁਡਾ ਲਵੋ। ਇਹ ਗੱਲ ਸੁਣ ਕੇ ਗੋਪੀਆਂ ਬੜੀਆਂ ਪ੍ਰਸੰਨ ਹੋਈਆਂ। ਤੇ
ਜਦੋਂ ਕ੍ਰਿਸ਼ਨ ਜੀ ਨੂੰ ਤੱਕੜ ਦੇ ਇਕ ਛਾਬੇ ਵਿਚ ਬਿਠਾਇਆ ਤੇ ਦੂਜੇ ਪਾਸੇ
ਦੁਆਰਕਾ ਦਾ ਸਾਰਾ ਧਨ, ਗੋਪੀਆਂ ਦੇ ਸਾਰੇ ਗਹਿਣੇ ਪਾਏ ਤਾਂ ਕ੍ਰਿਸ਼ਨ ਜੀ
ਵਾਲਾ ਪਾਸਾ ਰਤਾ ਭਰ ਭੀ ਧਰਤੀ ਤੋਂ ਉੱਚਾ ਨਾ ਹੋਇਆ। ਉਹ ਅਵਤਾਰ ਹੀ
ਨਹੀਂ ਜੋ ਝੂਠੀ ਤੇ ਜੜ੍ਹ ਮਾਇਆ ਨਾਲ ਤੁੱਲ ਜਾਵੇ। ਗੋਪੀਆਂ ਫੇਰ ਬਹੁਤ
ਘਬਰਾਈਆਂ ਕਿ ਹੁਣ ਕੀ ਜਤਨ ਕਰੀਏ? ਫਿਰ ਜਦੋਂ ਨਾਰਦ ਕ੍ਰਿਸ਼ਨ ਜੀ ਨੂੰ
ਲੈ ਚਲਿਆ ਤਾਂ ਗੋਪੀਆਂ ਰੋਣ ਲੱਗੀਆਂ ਤਾਂ ਕ੍ਰਿਸ਼ਨ ਜੀ ਕਹਿਣ ਲੱਗੇ ਕਿ ਤੁਸੀਂ
ਤੁਲਸੀ ਪੱਤ੍ਰ ਉਤੇ ਪ੍ਰਮੇਸਰ ਦਾ ਨਾਮ ਲਿਖ ਕੇ ਗਹਿਣਿਆਂ ਦੀ ਥਾਂ ਪਾਓ। ਜਦੋਂ
ਰਾਮ ਨਾਮ ਤੁਲਸੀ ਦੇ ਪੱਤ੍ਰ ਉੱਤੇ ਲਿਖ ਕੇ ਛਾਬੇ ਵਿਚ ਰੱਖਿਆ ਤਾਂ ਕ੍ਰਿਸ਼ਨ
ਜੀ ਵਾਲਾ ਪਾਸਾ ਧਰਤੀ ਤੋਂ ਉੱਚਾ ਹੋ ਗਿਆ ਤੇ ਨਾਮ ਵਾਲਾ ਪਾਸਾ ਹੇਠਾਂ
ਧਰਤੀ ਤੇ ਲਗ ਗਿਆ। ਫਿਰ ਹੌਲੀ ਹੌਲੀ ਸਾਰਾ ਧਨ ਗਹਿਣੇ ਭੀ ਛਾਬੇ ਤੋਂ
ਲਾਹ ਲਏ ਅਤੇ ਨਾਮ ਵਾਲਾ ਪੱਤ੍ਰ ਬਾਕੀ ਰਹਿ ਗਿਆ। ਪਰ ਇਹ ਪਾਸਾ
ਫਿਰ ਭੀ ਧਰਤੀ ਤੋਂ ਉੱਚਾ ਨਾ ਹੋਇਆ। ਇਹ ਕੌਤਕ ਵੇਖਕੇ ਨਾਰਦ ਜੀ ਰਾਮ
ਨਾਮ ਵਾਲਾ ਤੁਲਸੀ ਦਾ ਪੱਤ੍ਰ ਚੁੱਕ ਕੇ, ਬੀਨ ਵਜਾਉਂਦੇ ਤੇ ਨਿਰਤਕਾਰੀ ਕਰਦੇ,
ਪ੍ਰਸੰਨ ਹੋ ਕੇ ਇਹ ਕਹਿੰਦੇ ਹੋਏ ਤੁਰ ਗਏ, ਕਿ ਮੈਂ ਕ੍ਰਿਸ਼ਨ ਜੀ ਨੂੰ ਕੀ ਕਰਨਾ ਹੈ,
ਜੋ ਉਨ੍ਹਾਂ ਨਾਲੋਂ ਨਾਮ ਉੱਚਾ ਹੈ ਮੈਨੂੰ ਉਹੀ ਚਾਹੀਦਾ ਹੈ। ਤਾਹੀਏਂ ਹੀ ਪ੍ਰਮੇਸਰ
ਦੇ ਨਾਮ, ਧੁਰ ਕੀ ਬਾਣੀ ਦੇ ਲੜ ਸਿੱਖਾਂ ਨੂੰ ਸਤਿਗੁਰੂ ਜੀ ਨੇ ਲਾ ਕੇ, ਮਨੁੱਖੀ ਦੇਹਾਂ
ਦੀ ਪੂਜਾ ਤੋਂ ਵਰਜਿਆ ਹੈ।

ਵੇਖੋ ਬਾਦਸ਼ਾਹ ਦੇ ਨਾਮ ਨਾਲ ਹੀ ਬਾਦਸ਼ਾਹੀ ਸਿਲਸਲੇ ਚਲਦੇ ਹਨ, ਜੇ



ਉਸਨੂੰ ਸਰੀਰ ਕਰਕੇ ਹੀ ਸਾਰੇ ਕੰਮ ਕਰਨੇ ਪੈਣ ਤਾਂ ਕਦੀ ਕੰਮ ਨਾ ਚਲ ਸਕੇ।
ਇਸ ਕਰਕੇ ਕਿਸੇ ਵਿਅਕਤੀ ਨਾਲੋਂ ਉਸ ਦਾ ਨਾਮ ਵੱਡਾ ਹੁੰਦਾ ਹੈ। ਕਿਉਂਕਿ
ਜਦ 'ਨਾਮ' ਲਈਏ ਤਾਂ ਉਸ ਨਾਮ ਵਾਲੇ ਵਿਅਕਤੀ ਦਾ ਸਰੂਪ ਝੱਟ ਸਾਹਮਣੇ
ਆ ਜਾਂਦਾ ਹੈ ਅਤੇ ਉਸਦੇ ਨਾਮ ਨਾਲ ਸਭ ਕਾਰਜ ਸੌਰ ਜਾਂਦੇ ਹਨ। ਇਸ ਕਰਕੇ
ਨਾਮੀ ਨਾਲੋਂ ਉਸ ਦਾ ਨਾਮ ਵੱਡਾ ਹੈ।

**ਊਚੇ ਉਪਰਿ; ਊਚਾ ਨਾਉ :**—ਜਦੋਂ ਲੰਕਾ ਤੇ ਚੜ੍ਹਾਈ ਕਰਕੇ ਸ੍ਰੀ
ਰਾਮਚੰਦਰ ਜੀ ਜਾਣ ਲੱਗੇ ਤਾਂ ਖ਼ੁਸ਼ਕੀ ਤੇ ਲੰਕਾ ਦੇ ਵਿਚਾਲੇ ਸਮੁੰਦ੍ਰ ਉੱਪਰ
ਪੁਲ ਬੰਨ੍ਹਣ ਲਗਿਆਂ, ਸਾਰੇ ਪੱਥਰਾਂ ਤੇ ਨਾਮ ਲਿਖ ਕੇ ਤਾਰੇ ਸਨ। ਉਸ ਦੇ
ਉਪਰੋਂ ਦੀ ਲੰਘ ਕੇ ਸ੍ਰੀ ਰਾਮ ਚੰਦ੍ਰ ਜੀ ਗਏ, ਪਰ ਹਨੂੰਮਾਨ ਪੁਲ ਦੇ ਉਪਰ ਦੀ
ਨਹੀਂ ਸੀ ਲੰਘਿਆ, ਸਗੋਂ ਛਾਲ ਮਾਰ ਕੇ ਲੰਕਾ ਪਹੁੰਚਾ ਸੀ। ਤਾਂ ਪੁੱਛਿਆ ਸੀ
ਕਿ ਹੇ ਸ੍ਰੀ ਰਾਮ ਜੀ! ਤੁਸੀਂ ਪੁਲ ਰਾਹੀਂ ਲੰਘੇ ਹੋ ਤੇ ਹਨੂੰਮਾਨ ਛਾਲ ਮਾਰ ਕੇ ਹੀ
ਟੱਪ ਗਿਆ ਹੈ ਇਹ ਕੀ ਕਾਰਨ ਹੈ? ਤਾਂ ਸ੍ਰੀ ਰਾਮ ਜੀ ਨੇ ਕਿਹਾ ਕਿ ਹਨੂੰਮਾਨ
ਦੇ ਰਿਦੇ ਵਿਚ ਨਾਮ ਹੈ ਉਸ ਦੇ ਬਲ ਨਾਲ ਉਹ ਲੰਘਿਆ ਹੈ। ਤੇ ਸਾਡੇ ਸਰੀਰ
ਨਾਲੋਂ ਨਾਮ ਦੀ ਮਹਾਨਤਾ ਵੱਡੀ ਉੱਚੀ ਹੈ। ਇਸ ਕਰਕੇ ਪੱਥਰਾਂ ਤੇ ਨਾਮ
ਲਿਖਿਆ ਹੈ ਤੇ ਉਹ ਆਪ ਤਰਨ ਨੂੰ, ਤੇ ਹੋਰਨਾਂ ਨੂੰ ਉਪਰੋਂ ਦੀ ਲੰਘਾਉਣ ਨੂੰ
ਸਮਰੱਥ ਹੋਏ।

'ਨਿਜ ਤੇ ਅਧਿਕ ਹੇਤ ਸ੍ਰੀ ਰਾਮੂ। ਜਗਹਿ ਲਖਾਯੋ ਲਿਖ ਕਰ ਨਾਮੂ॥'
'ਸਰੁਵਰ ਪਰ ਗਿਰਵਰ ਧਰਿ ਭਾਰੇ। ਤਰਵਰ ਕੇ ਪਾਤਨਿ ਸਮ ਤਾਰੇ॥'
(ਸ੍ਰੀ ਨਾਨਕ ਪ੍ਰਕਾਸ਼)

ਤੁਲਸੀ ਜੀ ਨੇ ਕਿਹਾ ਹੈ ਕਿ, 'ਕਹੋ ਕਹਾਂ ਲਗ ਨਾਮ ਵਡਾਈ। ਰਾਮ ਨਾ
ਸਕੈ ਨਾਮ ਗੁਨ ਗਾਈ॥' ਨਿਰਗੁਣ ਸਰੂਪ ਤੇ ਸਰਗੁਣ ਸਰੂਪ ਦੋਹਾਂ ਤੋਂ
ਪ੍ਰਮੇਸਰ ਦਾ ਨਾਮ ਵੱਡਾ ਹੈ।

'ਹਰਿਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ॥' (੫੯੨)

ਯਥਾ : ਸ੍ਵੈਯਾ : 'ਨਾਗੁਨ ਤੇ ਇਮ ਜਾਨ ਬਡੋ ਪਰਮਾਤਮ ਦੇਹਿਨ ਮੈ ਸਭਿ ਸੋਊ।
ਚੇਤਨ ਕੇ ਅਵਿਲੰਬਿਤ ਹੈ ਨਰ ਨਾਰਿ ਬਿਰਾਜਤਿ ਜੰਗਮ ਜੋਊ।
ਹੋਵਤਿ ਹੀ ਤਿਹ ਕੇ ਘਟ ਮੈ, ਨਰ ਜੀਵ ਦੁਖੀ ਭਵ ਮੈ ਸਭਿ ਕੋਊ।
ਨਾਮ ਜਪੈ ਜਬ ਹੀ ਸੁਖ ਸਾਗਰ, ਚੇਤਨ ਚੀਤ ਉਦੋਤਿ ਸੁ ਹੋਊ॥੫੬॥
(ਸ੍ਰੀ : ਨਾ: ਪ੍ਰ:)

ਜੋ ਰਸ ਜਾਤ ਮੈ ਲੀਨ ਵਿਸ਼ਾਲਾ।
ਸ੍ਵੈਯਾ : 'ਸੰਗੁਨ ਤੇ ਵਧਿ ਜਾਨਤਿ ਹੈਂ ਇਵ, ਗੋਚਰ ਹੋਤਿ ਸਰੂਪ ਕ੍ਰਿਪਾਲਾ।
ਪ੍ਰੇਮ ਸੋਂ ਨਾਮ ਵਸਜੇ ਜਬ ਹੀ ਤਬ ਭਗਤੰਨ ਭਲੀ ਮਤ ਸਾਲਾ।
ਯਾਹੀ ਤੇ ਨਾਮ ਅਧੀਨ ਸਰੂਪ ਲਖਿਓ, ਜੀਹ ਮੈਂ ਜਜੋਂ ਗਲ ਮਾਲਾ ॥੫੭॥
ਧਾਰਿ ਰਿਦੇ ਤਜਿਬੋ ਨ ਕਰੈ ਨਿਸਬਾਸੁਰ,

(ਸ੍ਰੀ: ਨਾ: ਪ੍ਰ:)

ਮਿਹਰ, ਉਦਾਰ, ਰੱਖਿਆ, ਮਾਰਨਾ, ਪਾਲਨਾ,
ਭਾਵ :–ਪੈਦਾ ਕਰਨਾ, ਇਨ੍ਹਾਂ ਗੁਣਾਂ ਸਮੇਤ ਉਸਦੇ ਸਰੂਪ
ਬਖ਼ਸ਼ਿਸ਼ ਆਦਿ ਗੁਣ ਵਾਹਿਗੁਰੂ ਦੇ ਹੀ ਹਨ, ਦਾ ਹੀ ਇਕ ਅਰੂਪ
ਨੂੰ ਸਰਗੁਣ ਸਰੂਪ ਕਹੀਦਾ ਹੈ। ਇਹ ਉਸੇ ਨਿਰਾਕਾਰ ਹੈ ਉਹੀ ਕ੍ਰਿਪਾਲੂ
ਰੂਪ ਹੈ ਜੋ ਜਗਤ ਦਾ ਪ੍ਰਬੰਧ ਕਰਦਾ ਹੈ, ਉਹੀ ਸਾਕਾਰ ਪ੍ਰਮੇਸਰ ਪ੍ਰਗਟ ਨਹੀਂ
ਸਰੂਪ ਜੋ ਸਰਗੁਣ ਹੈ, ਸੋ ਆਪਿ ਕਿਸੇ ਅੱਗੇ ਆਪਣਾ ਸਰੂਪ ਮਹਾਂਪੁਰਖਾਂ ਤੋਂ
ਕਰਦਾ। ਸਿਮਰਨ ਦੇ ਰਸ ਵਿਚ ਬਹੁਤ ਲੀਣ ਰਹਿਣ ਵਾਲੇ ਵੱਸ ਜਾਵੇ, ਦ੍ਰਿੜ੍ਹ
ਪਤਾ ਲਗਦਾ ਹੈ ਕਿ ਨਾਮ ਜਪਦਿਆਂ ਜਦੋਂ ਨਾਮ ਹਿਰਦੇ ਵਿਚ ਪ੍ਰੇਮ ਦੇ ਰੰਗ ਵਿਚ
ਹੋ ਜਾਵੇ, ਕਿਸੇ ਸਮੇਂ ਵੀ ਵਿਸਰੇ ਹੀ ਨਾ, ਅਰ ਜਪਣ ਵਾਲਾ ਹੋ ਜਾਂਦਾ ਹੈ।
ਰੰਗਿਆ ਜਾਵੇ ਤਦੋਂ ਹੀ ਨਾਮੀ ਦਾ ਕ੍ਰਿਪਾਲੂ ਸਰੂਪ ਪ੍ਰਗਟ ਗਈ ਹੈ, ਪ੍ਰੰਤੂ ਉਹ
ਸਰਗੁਣ, ਨਿਰਗੁਣ ਦੀ ਹੀ (ਸਰੂਪ) ਧਾਰੀ ਹਸਤੀ ਮੰਨੀ ਜਦੋਂ ਹੀ ਕਿ ਨਾਮ
ਪ੍ਰਤੱਖ ਨਹੀਂ ਹੁੰਦੀ, ਭਾਵੇਂ ਹੈ ਉਹ ਸਾਰੇ ਬਿਆਪਕ ਪਰ ਹੋ ਜਾਂਦੀ ਹੈ, ਨਾਮ
ਜਪ ਕੇ ਉਸਦੀ ਅਰਾਧਣਾ ਕਰੋ ਤਾਂ ਉਹ ਸਾਖਿਆਤਕਾਰ ਨੂੰ ਸਫਲ ਕਰਦਾ
ਉਸ ਦਾ ਸਾਖਿਆਤ ਕਰਾਉਣ ਕਰਕੇ, ਉਸਦੇ ਕ੍ਰਿਪਾਲੂ ਸੁਭਾਵ ਦੇਂਦਾ ਹੈ। ਸੋ
ਹੈ, ਜੋ ਭਗਤਾਂ ਦੀ ਮਨੋ ਕਾਮਨਾ ਪੂਰੀ ਕਰਦਾ ਹੈ ਭਾਵ ਦਰਸ਼ਨ ਹੁੰਦੇ ਹਨ। ਨਾਮ
ਸਰਗੁਣ ਤੇ ਨਿਰਗੁਣ ਦੋਵੇਂ ਹੀ ਨਾਮ ਜਪਣ ਕਰਕੇ ਪ੍ਰਗਟ ਆਗਿਆ ਸਤਿਗੁਰੂ
ਦੋਹਾਂ ਤੋਂ ਵੱਡਾ ਹੈ। ਤਾਂਹੀਏ ਨਾਮ ਦੀ ਪੂਜਾ ਕਰਨ ਦੀ
ਜੀ ਨੇ ਦਿਤੀ ਹੈ।

'ਪੁਨ ਸ੍ਰੀ ਗੁਰ ਅਰਜਨ ਗਤਿਦਾਈ। ਨਿਜ ਤੇ ਮਹਿਮਾ ਅਧਿਕ ਲਖਾਈ।
ਸ੍ਰੀ ਸੁ ਗ੍ਰੰਥ ਮਹਿ ਲਿਖ ਜਸੁ ਨਾਮੂ। ਤਿਹ ਤੇ ਅਧੋ ਭਏ ਸੁਖ ਧਾਮੂ ॥੫੯॥

ਸਤਿਗੁਰੂ ਅਰਜਨ ਦੇਵ ਜੀ ਸਰਬ ਕਲਾ ਸਮਰਥ ਮਹਾਰਾਜ ਨੇ ਜਦੋਂ ਮੋਹਨ ਜੀ ਪਾਸੋਂ ਸ੍ਰੀ ਗੋਇੰਦਵਾਲ ਸਾਹਿਬ ਤੋਂ ਪੋਥੀਆਂ ਪ੍ਰਾਪਤ ਕੀਤੀਆਂ ਤਾਂ ਆਪ ਜੀ ਹੁਕਮ ਕਰਕੇ, ਪੋਥੀਆਂ ਪਾਲਕੀ ਸਾਹਿਬ ਵਿਚ ਸਥਾਪਨ ਕਰਾਕੇ, ਆਪ ਨਾਲ ਚਲਣ ਲੱਗੇ ਤਾਂ ਸਿੱਖਾਂ ਨੇ ਬੇਨਤੀ ਕੀਤੀ ਕਿ ਆਪ ਵੀ ਇਸੇ ਪਾਲਕੀ ਵਿਚ ਅਸਵਾਰ ਹੋਵੋ ਤਾਂ ਹਜ਼ੂਰ ਨੇ ਕਿਹਾ ਗੁਰਬਾਣੀ ਦੇ ਬਰਾਬਰ ਅਸੀਂ ਨਹੀਂ ਬੈਠਣਾ, ਅਦਬ



ਕਰਨਾ ਹੈ। ਤਾਂ ਸਿਖਾਂ ਹੋਰ ਪਾਲਕੀ ਲਿਆਕੇ ਸ਼ਰਧਾ ਸਹਿਤ ਬੇਨਤੀ ਕੀਤੀ, ਜੀ! ਫਿਰ ਆਪ ਇਸ ਵਿਚ ਚੜ੍ਹ ਕੇ ਚਲੋ। ਪਰ ਹਜ਼ੂਰ ਨੇ ਕਿਹਾ ਅਸੀਂ ਦੂਸਰੀ ਪਾਲਕੀ ਤੇ ਵੀ ਪੋਥੀ ਸਾਹਿਬ ਦੇ ਬਰਾਬਰ ਚੜ੍ਹ ਕੇ ਨਹੀਂ ਚਲਣਾ। ਧੰਨ ਸਤਿਗੁਰੂ ਜੀ ਮ੍ਰਯਾਦਾ ਪ੍ਰਸ਼ੋਤਮ, ਆਪ ਹੱਥ ਵਿਚ ਚਉਰ ਲੈ ਕੇ ਨੰਗੇ ਚਰਨੀਂ ਪਾਲਕੀ ਦੇ ਖੱਬੇ ਪਾਸੇ ਚਲਦੇ ਹੋਏ। ਸ੍ਰੀ ਖਡੂਰ ਸਾਹਿਬ ਤੇ ਉਥੋਂ ਸ੍ਰੀ ਤਰਨ ਤਾਰਨ ਤੋਂ ਹੁੰਦੇ ਹੋਏ, ਸ੍ਰੀ ਅੰਮ੍ਰਿਤਸਰ ਸਾਹਿਬ ਕੱਚੇ ਰਸਤੇ ਘੱਟੇ ਮਿੱਟੀ ਵਿਚ ਦੀ ਚਲਦੇ ਹੋਏ ਪਹੁੰਚੇ। ਫਿਰ ਬਚਨ ਕੀਤੇ : "ਪੋਥੀ ਪ੍ਰਮੇਸਰ ਕਾ ਥਾਨੁ।" (ਅੰਗ ੧੨੨੬)

ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਰਚ ਕੇ ਆਪ ਬਰਾਬਰ ਨਹੀਂ, ਸਗੋਂ ਧਰਤੀ ਤੇ ਬਿਰਾਜਦੇ ਰਹੇ। ਰਾਤ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਕੋਠੜੀ ਸਾਹਿਬ ਵਿਚ ਉਚੇ ਪਲੰਘ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਆਸਨ ਤੇ ਆਪ ਧਰਤੀ ਤੇ ਉਸ ਪਲੰਘ ਦੇ ਥੱਲੇ ਬਿਰਾਜਦੇ ਰਹੇ। ਹੁਣ ਤੱਕ ਉਹੀ ਨਿਸ਼ਾਨੀ ਕਾਇਮ ਹੈ ਜੋ ਸਤਿਗੁਰੂ ਜੀ ਦੇ ਸੁਖਾਸਨ ਵਾਲੇ ਪਲੰਘੇ ਥੱਲੇ ਚਿੱਟਾ ਚਾਦਰਾ ਵਿਛਾਇਆ ਰਹਿੰਦਾ ਹੈ। ਪੰਜਵੇਂ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਦੱਸਿਆ ਸੀ ਕਿ,

'ਸ੍ਰੀ ਗੁਰ ਕੇਰ ਸ੍ਰੀਰ ਜੁਊ; ਸਭਿ ਥਾਨ, ਸਮੈ ਸਭਿ, ਨ ਦਰਸੈ ਹੈ।
ਗ੍ਰੰਥ ਰਿਦਾ ਗੁਰ ਕੇ ਇਹ ਜਾਨਊ ਉਤਮ ਹੈ ਸਭਿ ਕਾਲ ਰਹੈ ਹੈ।
ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ ਸਾਹਿਬ ਜਾਨਿ ਅਦਾਇਬ ਕੈ ਹੈ।
ਪੂਜਹੁ ਚੰਦਨ ਕੇਸਰ ਕੋ ਘਸਿ ਧੂਪ ਧੁਖਾਇ ਕੈ ਫੂਲ ਚਢੈ ਹੈ ॥੫॥'

(ਸ੍ਰੀ: ਗੁ: ਪ੍ਰ: ਸੂ:)

**ਏਵਡੁ ਊਚਾ; ਹੋਵੈ ਕੋਇ :**–ਜਿੱਡਾ ਵੱਡਾ ਉਹ ਪ੍ਰਮੇਸਰ ਆਪ ਹੈ ਓਡਾ ਵੱਡਾ ਉੱਚਾ ਪ੍ਰਮੇਸਰ ਜੈਸਾ ਹੀ ਕੋਈ ਹੋਵੇ, ਤਿਸ ਉਚੇ ਪ੍ਰਮੇਸਰ ਨੂੰ ਸੋਈ ਜਾਣ ਸਕਦਾ ਹੈ। ਭਾਵ ਤਿਸ ਪ੍ਰਮੇਸਰ ਜਿੱਡਾ ਵੱਡਾ ਹੋਰ ਕੋਈ ਹੈ ਹੀ ਨਹੀਂ ਇਸ ਵਾਸਤੇ ਉਸ ਉੱਚੇ ਨੂੰ ਕੋਈ ਵੱਖਰਾ ਬਣ ਕੇ ਨਹੀਂ ਜਾਣ ਸਕਦਾ। 'ਜੇਵਡੁ ਆਪਿ ਜਾਣੈ ਆਪਿ ਆਪਿ॥' ਜਿੱਡਾ ਵੱਡਾ ਪ੍ਰਮੇਸਰ ਆਪ ਹੈ ਉਹ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ। 'ਨਾਨਕ ਨਦਰੀ ਕਰਮੀ ਦਾਤਿ॥' ਪ੍ਰਮੇਸਰ ਦੀ (ਨਦਰੀ) ਕ੍ਰਿਪਾ ਦ੍ਰਿਸ਼ਟੀ ਨਾਲ (ਕਰਮੀ) ਬਖ਼ਸ਼ਿਸ਼ ਦੀ ਦਾਤ ਮਿਲਦੀ ਹੈ। ਉਸ ਨਾਮ ਤੇ ਬਖ਼ਸ਼ਿਸ਼ ਦੀ ਦਾਤ ਕਰਕੇ ਜਿੱਡਾ ਵੱਡਾ ਆਪਣਾ ਸ੍ਵੈ-ਸਰੂਪ ਹੈ। ਤਿਸ ਆਪਣੇ ਸਰੂਪ ਨੂੰ ਆਪ ਜਾਣ ਲੈਂਦਾ ਹੈ।

ਵਾ : ਜਿਵੇਂ ਜਿੱਡਾ ਵੱਡਾ ਬ੍ਰਿਛ ਹੁੰਦਾ ਹੈ ਉਨੀ ਵੱਡੀ ਬੇਲ ਉਸ ਤੇ ਫੈਲ ਜਾਂਦੀ ਹੈ। ਪਰ ਬੇਲ ਬਿਨਾਂ ਆਸਰੇ ਨਹੀਂ ਰਹਿ ਸਕਦੀ। ਇਸੇ ਪ੍ਰਕਾਰ ਬੇਲ ਦੀ

ਨਿਆਈਂ ਕਿਸੇ ਦੇ ਮਨ ਦੀ ਬ੍ਰਿਤੀ ਨਿਰਾਧਰ ਨਹੀਂ ਰਹਿ ਸਕਦੀ। ਜੇ ਬੇਲ ਦੇ ਕੋਲ ਟੋਆ ਹੋਵੇ ਤਾਂ ਉਹ ਉਸ ਵਿਚ ਥੱਲੇ ਨੂੰ ਚਲੀ ਜਾਂਦੀ ਹੈ। ਜੇ ਮੈਦਾਨ ਹੋਵੇ ਤਾਂ ਉਸ ਤੇ ਫੈਲ ਜਾਂਦੀ ਹੈ ਅਤੇ ਜੇ ਬ੍ਰਿਛ ਹੋਵੇ ਤਾਂ ਉਸ ਉੱਤੇ ਚੜ੍ਹ ਜਾਂਦੀ ਹੈ। ਇਸੇ ਪ੍ਰਕਾਰ ਜਿਸ ਦੇ ਮਨ ਦੀ ਬ੍ਰਿਤੀ ਕੁਸੰਗਤ ਵਿਚ ਮਿਲਕੇ (ਪਰਾਏ ਦੋਸ਼) ਛਿੱਦਰ ਦੇਖਣ ਰੂਪ, ਵਿਕਾਰਾਂ ਪਾਪਾਂ ਰੂਪ ਟੋਏ ਵਿਚ ਪੈ ਜਾਂਦੀ ਹੈ, ਗਿਰਾਵਟ ਵਾਲੇ ਪਾਸੇ ਚਲੀ ਜਾਂਦੀ ਹੈ। ਉਸ ਦੇ ਪੱਲੇ ਛਿੱਦਰ ਹੀ ਰਹਿ ਜਾਂਦੇ ਹਨ। ਅਤੇ ਜਿਸ ਦੀ ਬ੍ਰਿਤੀ ਦੁਨੀਆਂ ਦੇ ਪਸਾਰੇ ਵਿਚ ਬੇਲ ਦੇ ਮੈਦਾਨ ਵਿਚ ਫ਼ੈਲਣ ਵਾਂਗ ਦੌੜਦੀ ਹੈ, ਉਸ ਦੇ ਪੱਲੇ ਵੀ ਦੁਨੀਆਂ ਦੇ ਰਾਗ ਰੰਗ ਹੀ ਰਹਿ ਜਾਂਦੇ ਹਨ। ਪਰ ਜਿਨ੍ਹਾਂ ਦੀ ਬ੍ਰਿਤੀ ਤਿਸ ਉੱਚੇ ਵਾਹਿਗੁਰੂ ਦੇ ਉੱਚੇ ਨਾਮ ਦੀ ਸੰਗਤ ਕਰਦੀ ਹੈ ਉਹ ਬੇਲ ਦੀ ਤਰ੍ਹਾਂ ਬ੍ਰਿਛ ਉੱਤੇ ਚੜ੍ਹਨ ਵਾਂਗ ਤੁਰੀਆ ਪਦ ਵਿਚ ਇਸਥਿਤ ਹੋ ਜਾਂਦੀ ਹੈ। ਜਿੱਡਾ ਵੱਡਾ ਪ੍ਰਮੇਸਰ ਦਾ ਨਾਮ ਹੈ ਆਪਾ ਭਾਵ ਗਵਾ ਕੇ ਮਨ ਬ੍ਰਿਤੀ ਨੂੰ ਐਡੀ ਉੱਚੀ ਕਰੇ। 'ਕੋਇ ਨ ਆਖੈ ਘਟ ਹਉਮੈ ਜਾਈਐ ॥'

ਵਾ:-ਜੇ ਕੋਈ ਐਡਾ ਵੱਡਾ ਉੱਚਾ, ਮਹਾਰਾਜ ਜੀ ਦੇ ਸਿਮਰਨ ਦੀ ਉਚਿਆਈ ਰੂਪੀ ਪਉੜੀ ਤੇ ਚੜ੍ਹਕੇ ਹੋਵੇ। ਯਥਾ:-'ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥' ਭਾਈ ਪਾਰੋ ਜੀ ਵਰਗੇ, ਜਿਨ੍ਹਾਂ ਦੇ ਰੋਮ ਰੋਮ ਵਿਚ ਵਾਹਿਗੁਰੂ ਮੰਤ੍ਰ ਦਾ ਜਾਪ ਹੁੰਦਾ ਸੀ ਜਿਸ ਨੂੰ ਗੁਰਤਾ ਗੱਦੀ ਦੇਣ ਤੱਕ ਦੀ ਰੁਚੀ ਕਰਨ ਤੋਂ ਉਸ ਨੇ ਸਿੱਖੀ ਹੀ ਮੰਗੀ ਸੀ। ਮੈਂ ਸੇਵਕ ਚਰਨਾਂ ਵਿਚ ਰਹਿਣ ਵਾਲਾ ਹਾਂ। ਤਾਂ ਤੀਜੇ ਪਾ: ਜੀ ਨੇ ਬਚਨ ਕੀਤੇ ਸਨ, ਹੁਣ ਤੂੰ ਭਾਈ ਪਾਰੋ ਸਾਡੇ ਵਿਚ ਅਭੇਦ ਹੋ ਚੁੱਕਾ ਹੈਂ। ਇਹ ਪੰਜ ਭੂਤਕ ਸਰੀਰ ਤਿਆਗਕੇ ਸਾਡੇ ਵਾਸਤਵ ਸਰੂਪ ਵਿਚ ਮਿਲ, ਆਪਾਂ ਦੋਵੇਂ ਸ੍ਰੀ ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ ਬੈਠਕੇ ਜੀਆਂ ਦੀ ਕਲਿਆਣ ਕਰੀਏ। ਇਸੇ ਤਰ੍ਹਾਂ ਹੀ ਸਾਰਾ ਕਉਤਕ ਹੋਇਆ ਸੀ।

**ਤਿਸੁ ਊਚੇ ਕਉ; ਜਾਣੈ ਸੋਇ** :--ਹੇ ਸਿਧੋ! ਉਸ ਉਚੇ ਪ੍ਰਮੇਸਰ ਨੂੰ ਉਹ ਹੀ ਜਾਣ ਸਕਦਾ ਹੈ। ਦੂਸਰੇ ਤੋਂ ਨਹੀਂ ਜਾਣਿਆ ਜਾ ਸਕਦਾ।

'ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥
ਆਨ ਨ ਸਮਸਰਿ ਕੋਊ ਲਾਗੈ; ਢੂਢਿ ਰਹੇ ਹਮ ਮੂਚਾ ॥' (ਅੰਗ ੫੩੪)

**ਜੇਵਡੁ ਆਪਿ; ਜਾਣੈ ਆਪਿ ਆਪਿ** :--ਜੇਡਾ ਵੱਡਾ ਉਹ ਆਪ ਹੈ, ਆਪਣੇ ਸਰੂਪ ਨੂੰ ਉਹ ਆਪ ਹੀ ਜਾਣਦਾ ਹੈ। ਜਿੱਡਾ ਵੱਡਾ ਪ੍ਰਮੇਸਰ ਆਪ ਹੈ ਉਥੇ ਜੀਵ ਆਪ ਨਹੀਂ ਕੁਝ ਕਹਿੰਦਾ। ਬ੍ਰਹਮ ਰੂਪ ਆਪਣਾ ਆਪ ਸਰੂਪ ਹੀ



ਹੋ ਜਾਂਦਾ ਹੈ। ਪ੍ਰਮੇਸਰ, ਜਿੱਡਾ ਵੱਡਾ ਹੈ, ਆਪਣੇ ਆਪ ਨੂੰ ਆਪੇ ਜਾਣਦਾ ਹੈ। ਆਪਿ ਆਪ ਹੈ, ਦੂਜਾ ਉਥੇ ਕਿਸੇ ਦੀ ਉਂਗਲੀ ਦੇ ਇਸ਼ਾਰੇ ਨਾਲ ਦੱਸਣ ਦੀ ਗੁੰਜਾਇਸ਼ ਨਹੀਂ ਰਹਿੰਦੀ।

'ਧਰਤੀ ਹੋਰੁ ਪਰੈ ਹੋਰੁ ਹੋਰੁ ॥' (ਅੰਗ ੩)। ਪਰ ਧਰਤੀ ਪਾਣੀ ਨੂੰ ਲੈ ਕੇ ਹੱਦ ਵਾਲੀ ਹੈ। ਪਾਣੀ ਅੱਗ ਨੂੰ ਲੈ ਕੇ ਹੱਦ ਵਾਲੀ ਚੀਜ਼ ਹੈ। ਹਿੰਦੁਸਤਾਨ ਦੀਆਂ ਨੌਂ ਸੌ ਨੜਿੱਨਵੇਂ ਨਦੀਆਂ ਸਮੁੰਦਰ ਵਿਚ ਪੈਂਦੀਆਂ ਹਨ। ਗੜਾੜ ਵਿਚ ਜਾ ਕੇ ਸੱਤੇ ਸਮੁੰਦ੍ਰ ਤੱਤੇ ਤਵੇ ਤੇ ਬੂੰਦ ਪੈਣ ਵੱਤ ਸੜਦੇ ਹਨ। ਅੱਗ ਪਉਣ ਨੂੰ ਲੈ ਕੇ ਹੱਦ ਵਾਲੀ ਹੈ। ਪਉਣ ਆਕਾਸ਼ ਦੀ ਅਪੇਖਸ਼ਾ ਨੂੰ ਲੈ ਕੇ ਹੱਦ ਵਾਲੀ ਚੀਜ਼ ਹੈ, ਆਕਾਸ਼ ਦੇ ਅੰਦਰ ਚਲਦੀ ਹੈ। ਆਕਾਸ਼ ਪ੍ਰਕ੍ਰਿਤੀ ਨੂੰ ਲੈ ਕੇ ਹੱਦ ਵਾਲੀ ਚੀਜ਼ ਹੈ ਅਤੇ ਪ੍ਰਕ੍ਰਿਤੀ ਉਸ ਦੇ ਰੋਮ ਰੋਮ ਵਿਚ ਹੈ। ਦਸੋ, ਉਹ ਜਾਣਿਆ ਜਾ ਸਕਦਾ ਹੈ ਕਿਤਨਾ ਕੁ ਵੱਡਾ ਸਰੂਪ ਹੈ? ਜਿਸਦੇ,

'ਰੋਮ ਰੋਮ ਕੋਟਿ ਬ੍ਰਹਮੰਡ ਕੋ ਨਿਵਾਸੁ ਜਾਸੁ ॥' (੩੫ ਵਾ: ਕਬਿੱਤ ਸਵੈਯਾ)

ਇਸ ਕਰਕੇ ਉਹ ਆਪਣੇ ਸਰੂਪ ਨੂੰ ਆਪ ਹੀ ਜਾਣਦਾ ਹੈ ਕਿ ਜਿੱਡਾ ਕੁ ਵੱਡਾ ਹੈ।

ਪ੍ਰਸ਼ਨ:-ਹੇ ਸਤਿਗੁਰੂ ਜੀ! ਉਸ ਦੀ ਪ੍ਰਾਪਤੀ ਕਿਸ ਪ੍ਰਕਾਰ ਹੁੰਦੀ ਹੈ?

**ਉੱਤਰ:--ਨਾਨਕ ਨਦਰੀ; ਕਰਮੀ ਦਾਤਿ** :--ਜਿਨ੍ਹਾਂ ਤੇ (ਨਦਰੀ) ਪ੍ਰਮੇਸਰ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਹੈ ਉਹਨਾਂ ਨੂੰ (ਕਰਮੀ) ਬਖ਼ਸ਼ਿਸ਼ ਦੁਆਰਾ ਦਾਤ ਮਿਲੀ ਹੈ। ਵਾ:-ਜੋ ਨਿਸ਼ਕਾਮ ਕਰਮਾਂ ਦੇ ਕਰਨ ਵਾਲੇ ਅਧਿਕਾਰੀ ਹਨ। ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਤੋਂ ਕਿਰਪਾ ਦੀ ਦਾਤ ਪ੍ਰਾਪਤ ਹੋਈ ਹੈ। ਜਿਨ੍ਹਾਂ ਨੂੰ ਕ੍ਰਿਪਾ ਦ੍ਰਿਸ਼ਟੀ ਦੀ ਦਾਤਿ ਪ੍ਰਾਪਤ ਹੋਈ ਹੈ ਉਹ ਕਮਾਈ ਕਰਦੇ ਹਨ। ਉਨ੍ਹਾਂ ਨੂੰ ਫੇਰ (ਨਦਰੀ) ਦਿਬ ਦ੍ਰਿਸ਼ਟੀ ਵਾਲੀ ਨਦਰਿ ਸਾਰਿਆਂ ਥਾਵਾਂ ਵਿਚ ਪ੍ਰਾਪਤ ਹੋ ਜਾਂਦੀ ਹੈ। ਜਿਵੇਂ ਖੰਡ ਦੇ ਖਡੌਣੇ ਚਿੜੀ, ਗਲਾਸ ਆਦਿਕ ਸਾਰਿਆਂ ਵਿਚ ਖੰਡ ਹੁੰਦੀ ਹੈ। ਬੱਚਾ ਉਨ੍ਹਾਂ ਨੂੰ ਅੱਡੋ ਅੱਡ ਜਾਣਦਾ ਹੈ ਕਿ ਇਹ ਗਲਾਸ ਹੈ, ਇਹ ਚਿੜੀ ਹੈ ਆਦਿਕ। ਪਰ ਜਦੋਂ ਪਿਤਾ ਦੱਸ ਦੇਵੇ ਕਿ ਇਹ ਸਾਰੇ ਖੰਡ ਦੇ ਹੀ ਬਣੇ ਹਨ ਤਾਂ ਬੱਚਾ ਪਹਿਲਾਂ ਇਕ ਨੂੰ ਮੂੰਹ ਵਿਚ ਪਾ ਕੇ ਦੇਖਦਾ ਹੈ ਮਿੱਠਾ ਹੋਣ ਕਰਕੇ ਖਾਂਦਾ ਹੈ। ਫੇਰ ਸਾਰਿਆਂ ਨੂੰ ਖਾ ਜਾਂਦਾ ਹੈ। ਇਸੇ ਪ੍ਰਕਾਰ ਉਹ ਬ੍ਰਹਮ ਚੇਤਨ ਸਾਰਿਆਂ ਦੇ ਵਿਚ ਖੰਡ ਦੇ ਖਿਡਾਉਣਿਆਂ ਵਾਂਗ ਹੈ। ਜਦੋਂ ਸਤਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕਰਦੇ ਹਨ ਤਾਂ ਇਹ ਦਾਤ ਪ੍ਰਾਪਤ ਹੁੰਦੀ ਹੈ। ਫੇਰ ਉਸ ਤੋਂ ਬਿਨਾਂ ਹੋਰ ਨਦਰਿ ਨਹੀਂ ਆਉਂਦਾ।

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥'(ਅੰਗ ੪੮੫)
'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ। ਉਸੇ ਨੂੰ ਪਾ ਕੇ ਨਿਹਾਲ ਹੋ ਜਾਂਦਾ ਹੈ।
ਐਸੀ ਬਖਸ਼ਿਸ਼ ਹੁੰਦੀ ਹੈ। ਉਸੇ ਨੂੰ ਪਾ ਕੇ ਨਿਹਾਲ ਕਰਦਾ ਹੈ ਪ੍ਰਮੇਸਰ, ਉਹ (ਕਰਮੀ)
ਵਾ :-ਜਿਨ੍ਹਾਂ ਤੇ (ਨਦਰੀ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਪ੍ਰਮੇਸਰ, ਉਹ (ਕਰਮੀ) ਸਤਿਗੁਰਾਂ ਦੀ (ਨਦਰਿ) ਕ੍ਰਿਪਾ
ਕਮਾਈ ਕਰਦੇ ਹਨ। ਕਮਾਈ ਸੇਵਾ ਕਰਕੇ ਸਤਿਗੁਰਾਂ ਦੀ ਕ੍ਰਿਪਾ ਦ੍ਰਿਸਟੀ ਕਰਕੇ ਗਿਆਨ ਦੀ ਨਦਰਿ
ਦ੍ਰਿਸ਼ਟੀ ਹੁੰਦੀ ਹੈ। ਸਤਿਗੁਰਾਂ ਦੀ ਕ੍ਰਿਪਾ ਦ੍ਰਿਸਟੀ ਕਰਕੇ ਜੀਵਾਂ ਦੇ ਤਾਈਂ ਮਹਾਰਾਜ ਜੀ
ਹੁੰਦੀ ਹੈ ਫੇਰ ਉਨ੍ਹਾਂ (ਕਰਮੀ) ਨਿਸ਼ਕਾਮੀ ਜੀਵਾਂ ਦੇ ਤਾਈਂ ਦੀ ਦਾਤਿ ਦਿੰਦੇ ਹਨ ਤਾਂ
ਬ੍ਰਹਮ ਵਿਦਿਆ ਜਾਂ ਬ੍ਰਹਮ ਗਿਆਨ ਜਾਂ ਨਾਮ ਦੀ ਦਾਤਿ ਜਿੱਤਾ ਵੱਡਾ ਆਪਣਾ
ਉਸ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਤਿਸ ਵੇਲੇ ਜਿੱਤਾ ਵੱਡਾ ਆਪਣਾ
ਸ੍ਵੈ-ਸਰੂਪ ਹੈ ਤਿਸ ਆਪਣੇ ਸਰੂਪ ਨੂੰ ਆਪ ਜਾਣ ਲੈਂਦਾ ਹੈ।
ਇਸ ਪਉੜੀ ਵਿਚ ਵਾਹਿਗੁਰੂ ਦੇ ਗੁਣ-ਕਰਮ ਆਦਿ ਦੀ ਬੇਅੰਤਤਾ ਦਾ
ਵਰਣਨ ਕਰਕੇ ਕਿਸੇ ਹੋਰ ਅਵਤਾਰ, ਪੈਗੰਬਰ, ਦੇਹ-ਧਾਰੀ ਕੱਚੇ ਗੁਰੂ ਅਤੇ
ਬੇਦਾਂ ਤੇ ਕਤੇਬਾਂ ਦੇ ਕਥਨ ਤੋਂ ਉਸ ਨੂੰ ਅਗੋਚਰ ਦਿਖਾਇਆ ਹੈ ਅਤੇ ਅੰਤ ਨੂੰ
ਸਭ ਪ੍ਰਕਾਰ ਦੇ ਗਿਆਨੀਆਂ ਦਾ ਗਿਆਨ ਭੀ ਉਸਦੀ ਆਪਣੀ ਨਦਰ ਤੇ ਬਖਸ਼ਸ਼
ਦੀ 'ਦਾਤ' ਸਿੱਧ ਕਰਕੇ, ਅੰਤ ਨੂੰ ਉਸੇ ਦੇ ਆਪਣੇ ਗੁਰੂ ਰੂਪ ਨੂੰ ਹੀ ਆਪਣੇ
ਆਪ ਦਾ ਇੰਨ-ਬਿੰਨ ਗਿਆਤਾ ਦੱਸ ਕੇ, ਗੁਰੂ ਅਵਤਾਰ ਅਤੇ ਅਕਾਲ ਪੁਰਖ ਦੀ
ਅਭੇਦਤਾ ਸਿੱਧ ਕੀਤੀ ਹੈ। 'ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ ॥' ਇਸ ਵਾਕ ਦੇ ਰਾਹੀਂ ਇਹ ਜਣਾਇਆ
ਹੈ ਕਿ ਉਹ ਆਪਣੇ ਆਪ ਨੂੰ ਜਣਾਉਣ ਲਈ ਕਿਸੇ ਦੂਜੇ ਨੂੰ ਨਹੀਂ ਭੇਜਦਾ,
ਕਿੰਤੂ 'ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥'
ਆਦਿ ਅਨੁਸਾਰ ਆਪ ਹੀ ਗੁਰੂ ਰੂਪ ਵਿਚ ਅਵਤਰਿਆ ਹੈ।
ਯਥਾ :-'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਇਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥' (ਅੰਗ ੧੪੦੮)
'ਆਪਿ ਨਰਾਇਣੁ ਕਲਾਧਾਰ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਨ ਮਿਲਾਯਉ ॥'(ਅੰਗ ੧੩੯੫)

**ਅਰਥ ੨ :-**(ਨੋਟ) ਬਹੁਤ ਸਾਰੇ ਲੋਕ ਉਸ ਪ੍ਰਮੇਸ਼ਰ ਵਿਚ ਭੇਦ ਪ੍ਰਛੇਦ ਪਾਉਂਦੇ ਰਹਿੰਦੇ ਹਨ।

ਭੇਦ :-ਉਹ ਸਰਬੱਗ ਹੈ, ਅਸੀਂ ਅਲਪੱਗ ਹਾਂ। ਉਹ ਉੱਚਾ ਹੈ, ਅਸੀਂ ਨੀਵੇਂ



ਹਾਂ। ਇਸ ਕਰਕੇ ਭੇਦ ਹੈ।

ਪ੍ਰਛੇਦ :-ਅਸੀਂ ਅੰਗਾਂ ਵਾਲੇ ਹਾਂ ਉਹ ਅੰਗਾਂ ਤੋਂ ਰਹਿਤ ਹੈ। ਅਸੀਂ ਇਕ ਦੇਸੀ ਹਾਂ ਉਹ ਸਰਬ ਵਿਆਪਕ ਹੈ।

ਇਉਂ ਭੇਦ ਪ੍ਰਛੇਦ ਸਿੱਧ ਕਰਨਾ ਚਾਹੁੰਦੇ ਹਨ। ਪਰ ਉਸਦਾ ਭੇਦ ਪ੍ਰਛੇਦ ਸਿੱਧ ਨਹੀਂ ਹੋ ਸਕਦਾ। ਅਧਿਕਾਰੀ ਸਿੱਖਾਂ ਦੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਉਪਦੇਸ਼ ਬਖਸ਼ਦੇ ਹਨ।

ਸ਼ੰਕਾ :-ਮਹਾਰਾਜ ਜੀ ! ਉਸ ਪ੍ਰਮੇਸ਼ਰ ਦਾ ਅੰਤ ਨਹੀਂ ਆਉਂਦਾ, ਬੇਅੰਤ ਹੈ। ਉਸਦਾ ਸਿਫਤ ਕਰਕੇ ਭੀ ਅੰਤ ਨਹੀਂ ਆਉਂਦਾ। ਕਿਸੇ ਤਰ੍ਹਾਂ ਵੀ ਜੀਵ ਉਸਦਾ ਅੰਤ ਨਹੀਂ ਪਾ ਸਕਦੇ। ਇਉਂ ਉਸਦਾ ਭੇਦ ਸਿੱਧ ਹੋ ਗਿਆ ਕਿ ਉਹ ਵੱਖਰਾ ਹੈ ਤੇ ਜੀਵ ਵੱਖਰੇ ਹਨ ਅਤੇ ਦੂਜੀ ਗੱਲ ਇਹ ਹੈ ਪਰਛੇਦ, (ਪਰ) ਵਿਸ਼ੇਸ਼ ਕਰਕੇ (ਛੇਦ) ਛੇਦਿਆ ਜਾਵੇਗਾ, ਕੱਟਿਆ ਜਾਵੇਗਾ ਭਿੰਨ ਭਿੰਨ ਰੂਪਾਂ ਕਰਕੇ। ਇਉਂ ਭੇਦ ਪ੍ਰਛੇਦ ਸਿੱਧ ਹੋ ਜਾਏਗਾ ?

ਉੱਤਰ :-ਹੇ ਭਾਈ ! ਉਹ ਦੋਨੋਂ ਪ੍ਰਕਾਰ ਨਹੀਂ ਹੈ। ਨਾ ਤਾਂ ਉਹਦੇ ਵਿਚ ਫਰਕ ਹੈ ਅਤੇ ਨਾ ਹੀ ਉਹ ਕਿਸੇ ਪ੍ਰਕਾਰ (ਪ੍ਰਛੇਦ) ਕੱਟਿਆ ਜਾਂਦਾ ਹੈ। ਇਕ ਰਸ ਰਹਿੰਦਾ ਹੈ।

ਸ਼ੰਕਾ :-ਹੇ ਸਤਿਗੁਰੂ ਜੀ ! ਭੇਦ ਤਾਂ ਸਿੱਧ ਹੋ ਗਿਆ। ਇਕ ਸਿਫ਼ਤ ਹੈ, ਇਕ ਸਿਫ਼ਤ ਕਰਨ ਵਾਲਾ ਹੈ ਅਤੇ ਇਕ ਸਿਫ਼ਤੀ ਹੈ ?

ਉੱਤਰ :-(ਅੰਤੁ ਨ ਸਿਫਤੀ) ਹੇ ਸਿਖੋ ! ਇਸ ਪ੍ਰਕਾਰ ਵੀ ਤ੍ਰਿਪੁਟੀ ਕਰਕੇ ਉਸਦਾ (ਅੰਤੁ) ਭੇਦ ਨਹੀਂ ਹੈ। ਕਿਉਂਕਿ ਸਿਫ਼ਤੀ ਦੀ ਜਿਹੜੀ ਸਿਫ਼ਤ ਕਰਨੀ ਹੈ ਇਹ ਜੋ ਪ੍ਰਮੇਸਰ ਦੀ ਅੰਦਰ ਸੱਤਾ ਹੈ ਤਾਂ ਹੀ ਹੋ ਸਕਦੀ ਹੈ। ਪ੍ਰਮੇਸਰ ਦੀ ਸੱਤਾ ਬਿਨਾ ਕਿਸੇ ਦੇ ਪਾਸੋਂ ਕੁਝ ਵਰਣਨ ਨਹੀਂ ਹੁੰਦਾ। ਜਿਵੇਂ ਸ੍ਰੀ ਮੁਖਵਾਕ :-

'ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ; ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥' (ਅੰਗ ੧੩੮)

ਹੇ ਪ੍ਰਮੇਸਰ ! ਸਾਰਿਆਂ ਦੇ ਅੰਦਰ ਤੇਰੀ ਜੋਤ ਹੈ। ਉਸੇ ਦੇ ਆਸਰੇ ਹੀ ਬੋਲ ਚਾਲ ਆਦਿਕ ਦੀ ਸਭ ਕ੍ਰਿਆ ਹੋ ਰਹੀ ਹੈ। ਤੇ ਜਿਸ ਦੀ ਸੱਤਾ ਬਿਨਾਂ ਝੱਟ ਹੀ ਇਹ ਹਾਲਤ ਹੋ ਜਾਂਦੀ ਹੈ।

'ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ ॥' (ਅੰਗ ੧੩੮੩)

ਕੀ ਉਹ ਜੀਵ ਆਪੋਂ ਕੁਝ ਨਹੀਂ ਕਰ ਸਕਦਾ ? ਵਾਹਿਗੁਰੂ ਦੀ ਜੋਤ ਹੀ ਸਾਰਿਆਂ ਦੇ ਅੰਦਰ ਬੋਲਦੀ ਹੈ। ਇਸ ਕਰਕੇ ਉਹ ਆਪ ਹੀ ਜੋਤੀ ਸਰੂਪ

ਸਿਫ਼ਤ ਕਰਨ ਵਾਲਾ ਹੈ, ਅਤੇ ਆਪ ਹੀ ਸਿਫ਼ਤ
ਸਿਫ਼ਤ ਵਾਲਾ ਹੈ, ਆਪ ਹੀ ਸਿਫ਼ਤ ਕਰਨ ਵਾਲਾ ਹੈ, ਅਤੇ ਆਪ ਹੀ ਸਿਫ਼ਤ ਵਾਲਾ ਹੈ, ਆਪ ਹੀ ਸਿਫ਼ਤ ਨਹੀਂ ਹੋ ਸਕਦਾ। ਇਹ ਤ੍ਰਿਪੁਟੀ ਤਾਂ ਹੈ ਹੀ
ਰੂਪ ਹੈ। ਇਸ ਕਰਕੇ ਭੇਦ ਸਿੱਧ ਨਹੀਂ ਹੋ ਸਕਦਾ। ਇਹ ਤ੍ਰਿਪੁਟੀ ਤਾਂ ਹੈ ਹੀ
ਨਹੀਂ। ਕਿਉਂਕਿ ਚੇਤਨ ਦੇ ਆਸਰੇ ਹੀ ਸਿਫ਼ਤ ਹੋ ਸਕਦੀ ਹੈ।
ਵਾ :–(ਸਿਫ਼ਤੀ) ਸਿਫ਼ਤ ਕਰਨ ਵਾਲਾ ਸਿਫ਼ਤੇ ਤੋਂ ਵੱਖਰਾ ਨਹੀਂ ਹੈ।
ਸਿਫ਼ਤ ਕਰਨ ਵਾਲਾ ਉਸਦਾ ਰੂਪ ਹੀ ਬਣ ਜਾਂਦਾ ਹੈ। ਇਸ ਕਰਕੇ ਤ੍ਰਿਪੁਟੀ
ਦੋਸ਼ ਨਹੀਂ ਬਣਦਾ ॥ 'ਜਿਨਿ ਜਾਤਾ ਸੋ ਤਿਸਹੀ ਜੇਹਾ ॥' (ਅੰਗ ੯੩੧)
ਇਸ ਕਰਕੇ ਭੇਦ ਕਿਵੇਂ ਸਿੱਧ ਹੋਵੇਗਾ। ਜਦੋਂ ਸਿਫ਼ਤੀ ਦਾ ਰੂਪ ਸਿਫ਼ਤ
ਕਰਨ ਵਾਲਾ ਹੋ ਜਾਂਦਾ ਹੈ ਅਤੇ ਸਿਫ਼ਤ ਪਹਿਲਾਂ ਹੀ ਸਿਫ਼ਤੇ ਤੋਂ ਵੱਖਰੀ ਨਹੀਂ,
ਉਸੇ ਦਾ ਸਰੂਪ ਹੈ, ਇਸ ਕਰਕੇ ਭੇਦ ਸਿੱਧ ਨਹੀਂ ਹੋ ਸਕਦਾ।
ਇਉਂ ਸੰਸਾ ਛੱਡ ਕੇ ਉਸਦੇ ਵਿਚ ਜੁੜਨਾ ਕਰ। ਇਹ ਭੇਦ ਦਿਲ ਵਿਚ
ਨ ਰਖ। ਤੇ (ਪ੍ਰਛੇਦ) ਕਿਸੇ ਪ੍ਰਕਾਰ ਉਹ ਕੱਟਿਆ ਨਹੀਂ ਜਾ ਸਕਦਾ। ਖੰਡਨ
ਨਹੀਂ ਹੋ ਸਕਦਾ ਰੂਪ ਰੇਖ ਤੋਂ ਰਹਿਤ ਤੇ ਬਿਆਪਕ ਹੋਣੇ ਕਰਕੇ।
ਸ਼ੰਕਾ :–ਹੇ ਮਹਾਰਾਜ ਜੀ! ਇਕ ਕਹਿਣ ਵਾਲਾ ਹੋਇਆ, ਇਕ
ਜਿਸਨੂੰ ਸੁਨਾਉਣਾ ਹੈ ਉਹ ਹੋਇਆ। ਇਕ 'ਕਹਿਣ' ਵਾਕ ਹੋਇਆ। ਇਉਂ
ਭੇਦ ਸਿੱਧ ਹੋ ਗਿਆ।
ਉੱਤਰ : (ਕਹਣਿ ਨ ਅੰਤੁ) ਜਿਹੜਾ ਕਹਿਣ ਵਾਲਾ ਪੁਰਖ ਹੈ ਉਹ ਆਪ
ਸੁਣਦਾ ਹੈ ਕਿ ਨਹੀਂ? ਅਤੇ ਜਿਹੜਾ ਵਾਕ ਬੋਲਦਾ ਹੈ ਉਸਨੂੰ ਗਿਆਨ ਹੈ ਕਿ
ਨਹੀਂ? ਮੈਂ ਇਹ ਵਾਕ ਬੋਲਦਾ ਹਾਂ ਇਹ ਮੈਂ ਸੁਣਦਾ ਹਾਂ। ਜਦੋਂ ਇਉਂ
ਚੇਤਨ ਸਾਰਿਆਂ ਦੇ ਕੰਨਾਂ ਵਿਚ ਬੈਠ ਕੇ ਸੁਣਦਾ ਹੈ ਸਾਰਿਆਂ ਦੀ ਜ਼ਬਾਨ ਵਿਚ
ਬੈਠ ਕੇ ਕਹਿੰਦਾ ਹੈ। 'ਕਥਤਾ ਬਕਤਾ ਸੁਣਤਾ ਸੋਈ ॥' (ਅੰਗ ੧੫੨)
'ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥' (ਅੰਗ ੨੦੫)
ਅਤੇ ਆਪ ਹੀ ਵਾਕ ਰੂਪ ਹੈ। ਤਾਂ ਏਸ ਕਰਕੇ ਭੀ ਭੇਦ ਸਿੱਧ ਨਹੀਂ ਹੋ
ਸਕਦਾ। ਏਸ ਪ੍ਰਕਾਰ ਕਿਵੇਂ ਤੁਸੀਂ ਛੇਦਨ ਕਰੋਗੇ? ਕਿਵੇਂ ਭਿੰਨ ਭਿੰਨ ਕਰੋਗੇ?
ਭਾਵ ਨਹੀਂ ਹੋ ਸਕਦਾ।
ਵਾ :–ਸਭ ਵਾਕ ਓਅੰਕਾਰ ਵਿਚ ਲੀਨ ਹਨ। ਅਤੇ ਵਾਕ ਓਅੰਕਾਰ ਉਸ
ਦੇ ਵਿਚੋਂ ਨਿਕਲਿਆ ਹੈ। ਜਿਹੜਾ ਅੰਦਰੋਂ ਫ਼ੁਰਨਾ ਉਠਣਾ ਹੈ ਕਹਿਣ ਦਾ,
ਏਹ ਭੀ ਉਸਦੇ ਆਸਰੇ ਹੀ ਹੈ। ਅਤੇ ਅਗਲੀ ਵਸਤੂ ਜਿਸ ਨੂੰ ਕਹਿਣਾ ਹੈ ਉਹ
ਭੀ ਉਸਦਾ ਰੂਪ ਹੀ ਹੈ, ਸਾਰਿਆਂ ਵਿਚ ਸਮਾਇਆ ਹੋਣੇ ਕਰਕੇ। ਸੋ ਭੇਦ
ਪ੍ਰਛੇਦ ਨਹੀਂ ਹੈ।



ਵਾ :–ਸਤਿਗੁਰੂ ਜੀ ਕਹਿਣ ਲੱਗੇ ਹੇ ਸਿਖੋ! ਇਹ ਤ੍ਰਿਪੁਟੀ ਵੀ
ਨਹੀਂ ਬਣਦੀ। ਕਿਉਂਕਿ ਕਹਿਣ ਵਾਲਾ ਭੀ ਮਨ ਹੀ ਹੈ, ਸੁਨਣ ਵਾਲਾ ਵੀ
ਮਨ ਹੀ ਹੈ ਅਤੇ ਜਿਸ ਨੂੰ ਕਹਿੰਦਾ ਹੈ ਉਸ ਦਾ ਮਨ ਭੀ ਓਹੋ ਰੂਪ ਬਣਕੇ ਸੁਣਦਾ
ਹੈ ਇਸ ਕਰਕੇ (ਅੰਤੁ) ਫਰਕ ਭੇਦ ਸਿੱਧ ਨਹੀਂ ਹੋ ਸਕਦਾ।
ਪ੍ਰਸ਼ਨ :–ਹੇ ਮਹਾਰਾਜ ਜੀ! ਇਕ (ਕਰਣੈ) ਸੰਸਾਰ ਹੈ ਅਤੇ ਇਕ ਉਸਦੇ
ਕਰਣ ਵਾਲਾ ਹੈ ਇਉਂ ਭੇਦ ਸਿੱਧ ਹੋ ਗਿਆ?
ਉੱਤਰ :–ਹੇ ਸਿੱਖੋ! ਇਸ ਤਰ੍ਹਾਂ ਵੀ ਨਹੀਂ ਹੈ ਕਿਉਂਕਿ ਜਿਹੜਾ ਸੰਸਾਰ
ਹੈ ਇਹ ਪ੍ਰਮੇਸ਼ਰ ਨੇ ਆਪਣੇ ਆਪ ਤੋਂ ਕੀਤਾ ਹੈ ਜਿਵੇਂ ਜਲ ਤੋਂ ਲਹਿਰ ਉੱਠਦੀ
ਹੈ। ਬੁਲਬੁਲਾ ਪੈਦਾ ਹੁੰਦਾ ਹੈ :
'ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥' (ਅੰਗ ੧੦੯੬)
ਜਲ ਵਿਚੋਂ ਹੀ ਬੁਲਬੁਲਾ ਪੈਦਾ ਹੁੰਦਾ ਹੈ, ਜਲ ਦੇ ਵਿਚ ਹੀ ਇਸਥਿਤ
ਹੁੰਦਾ ਹੈ ਅਤੇ ਜਲ ਦੇ ਵਿਚ ਹੀ ਸਮਾ ਜਾਂਦਾ ਹੈ। ਇਸ ਪ੍ਰਕਾਰ ਜਗਤ ਉਸਦਾ
ਕੀਤਾ ਹੋਇਆ ਹੈ। ਇਹ ਕਰਤਾ ਪੁਰਖ ਜੀ ਨੇ ਆਪ ਦੇ ਫ਼ੁਰਨੇ ਦੇ ਅੰਦਰ ਹੀ
ਰਚਨਾ ਕੀਤੀ ਹੋਈ ਹੈ। ਸੰਸਾਰ ਉਸ ਤੋਂ ਵੱਖਰਾ ਨਹੀਂ ਹੈ। ਉਸ ਦੇ ਵਿਚ ਹੀ
ਕਲਪਿਆ ਹੋਇਆ ਹੈ। 'ਜੈਸੇ ਜਲ ਤੇ ਬੁਦਬੁਦਾ, ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥' (ਅੰਗ ੧੪੨੭)
ਇਸ ਕਰਕੇ (ਕਰਣੈ) ਸੰਸਾਰ ਕਰਕੇ ਵੀ ਭੇਦ ਸਿੱਧ ਨਹੀਂ ਹੋ ਸਕਦਾ।
'ਅਪੁਨੈ ਕਾਰਜ ਮਹਿ ਆਪਿ ਸਮਾਇਆ ॥' (ਅੰਗ ੨੮੧) ਹੋਣੇ ਕਰਕੇ।
'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥' (ਅੰਗ ੪੬੩)
(ਵਾ) ਪ੍ਰਸ਼ਨ :–ਫੇਰ ਹੇ ਮਹਾਰਾਜ ਜੀ! ਇਕ (ਕਰਣੈ) ਕਰਤਬ
ਹੋਏ ਅਤੇ ਇਕ ਜੀਵ ਕਰਮ ਕਰਨ ਵਾਲੇ ਹੋਏ ਇਉਂ ਫ਼ਰਕ ਪੈ ਗਿਆ ਭੇਦ
ਸਿਧ ਹੋ ਗਿਆ?
ਉੱਤਰ :–(ਅੰਤੁ ਨ ਕਰਣੈ) ਤਾਂ ਹਜ਼ੂਰ ਨੇ ਫੁਰਮਾਇਆ ਹੇ ਸਿਖੋ! ਉਹਦੇ
(ਕਰਣੈ) ਕਰਤੱਬਾਂ ਦਾ ਜਿਹੜਾ ਕਰਨਾ ਹੈ ਉਹ ਚੇਤਨ ਤੋਂ ਬਗ਼ੈਰ ਨਹੀਂ ਹੋ
ਸਕਦੇ। ਚੇਤਨ ਤੋਂ ਬਿਨਾਂ ਨ ਮੁਰਦਾ ਕੁਝ ਕਰ ਸਕਦਾ ਹੈ। ਨ ਕਾਲ ਕੁਝ ਕਰਾ
ਸਕਦਾ ਹੈ। ਨਾ ਮਾਇਆ ਜੜ੍ਹ ਹੀ ਕੁਝ ਕਰਾ ਸਕਦੀ ਹੈ। ਇਸ ਕਰਕੇ ਬ੍ਰਹਮ
ਚੇਤਨ ਦੀ ਸੱਤਾ ਨਾਲ ਹੀ ਸਾਰੇ ਕਰਤੱਬ ਹੁੰਦੇ ਹਨ ਇਸ ਕਰਕੇ ਭੇਦ ਸਿੱਧ
ਨਹੀਂ ਹੁੰਦਾ।
ਪ੍ਰਸ਼ਨ :–ਹੇ ਸਤਿਗੁਰੂ ਜੀ! ਇਕ ਦਾਤਾਂ ਦੇਣ ਵਾਲਾ ਹੈ, ਇਕ

ਮੰਗਤੇ ਹਨ ਅਤੇ ਇਕ ਦਾਤ ਹੈ ਇਹ ਤਿੰਨ ਚੀਜ਼ਾਂ ਹੋ ਗਈਆਂ, ਇਉਂ ਭੇਦ
ਸਿੱਧ ਹੋ ਗਿਆ ?

ਉੱਤਰ :–(ਦੇਣਿ ਨ ਅੰਤੁ) ਹੇ ਸਿਖੋ ! ਦੇਣ ਵਾਲਾ ਵੀ ਉਹ ਆਪ ਹੈ ਤੇ ਦਾਤਾਂ
ਲੈਣ ਵਾਲਾ ਵੀ ਆਪ ਹੀ ਹੈ।

'ਇਕ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥
ਤੂੰ ਆਪਿ ਦਾਤਾ ਆਪਿ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥' (ਅੰਗ ੧੧)

ਇਹ ਉਸ ਦੇ ਕੌਤਕ ਹਨ ਕਿਤੇ ਅਪ੍ਰਬੁਧ ਚੇਤਨ ਹੋਕੇ ਭਿਖਾਰੀ ਸਿੱਖ ਬਣਿਆ
ਹੋਇਆ ਹੈ। ਕਿਤੇ ਪ੍ਰਬੁਧ ਚੇਤਨ ਹੋ ਕੇ ਦਾਤਾ ਸਤਿਗੁਰੂ ਬਣਿਆ ਹੋਇਆ ਹੈ।
ਦੋਵੇਂ ਪਾਸੇ ਆਪਿ ਆਪ ਹੈ। ਇਸ ਕਰਕੇ ਇਉਂ ਭੇਦ ਸਿੱਧ ਨਹੀਂ ਹੋ ਸਕਦਾ।

ਪ੍ਰਸ਼ਨ :–ਹੇ ਸਤਿਗੁਰੂ ਜੀ ! ਇਕ ਵੇਖਣ ਵਾਲੀ ਚੀਜ਼ ਹੈ ਅਤੇ ਇਕ
ਦਿੱਸਣ ਵਾਲੀ ਹੈ ਇਉਂ ਭੇਦ ਸਿੱਧ ਹੈ ?

ਉੱਤਰ :–(ਅੰਤੁ ਨ ਵੇਖਣਿ) ਇਸ ਪ੍ਰਕਾਰ ਵੀ (ਅੰਤੁ) ਅੰਤ੍ਰਾ ਭੇਦ ਸਿੱਧ
ਨਹੀਂ ਹੁੰਦਾ। ਕਿਉਂਕਿ ਜਿਵੇਂ ਸ਼ੀਸ਼ੇ ਵਿਚ ਅੱਖਾਂ ਆਪਣੇ ਪ੍ਰਤਿਬਿੰਬਪੁਣੇ ਨੂੰ
ਬਾਧ ਕਰਕੇ ਆਪਣੇ ਬਿੰਬੀ ਰੂਪ ਨੂੰ ਆਪਣਾ ਸਰੂਪ ਕਰਕੇ ਵੇਖਦੀਆਂ ਹਨ।
ਇਸੇ ਪ੍ਰਕਾਰ ਤਤ ਬੇਤੇ ਮਹਾਂ ਪੁਰਖ ਅੰਤਹਕਰਣ ਰੂਪ ਸ਼ੀਸ਼ੇ ਨੂੰ ਵੈਰਾਗ ਦਾ
ਮਸਾਲਾ ਲਾਕੇ ਤਿੰਨਾਂ ਗੁਣਾਂ ਦੀ ਤ੍ਰੇੜਾਂ ਤੇ ਵਾਸ਼ਨਾਂ ਦੀਆਂ ਸ਼ਾਹੀਆਂ ਮੇਟ ਕੇ
ਗਿਆਨ ਦੇ ਪ੍ਰਕਾਸ਼ ਵਿਚ ਆਪਣੇ ਪ੍ਰਤਿਬਿੰਬਪੁਣੇ ਨੂੰ ਬਾਧ ਕਰਕੇ, ਬਿੰਬੀ
ਰੂਪ ਕਰਕੇ, ਬ੍ਰਹਮ ਰੂਪ ਆਪਣਾ ਆਪ ਰੂਪ ਹਿਰਦੇ ਵਿਚ ਵੇਖਦੇ ਹਨ।

'ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥' (ਅੰਗ ੧੩੧੮)
'ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥'
'ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥' (ਅੰਗ ੬੮੪)

ਇਉਂ ਇਸ ਕਰਕੇ ਭੀ ਭੇਦ ਸਿੱਧ ਨਹੀਂ ਹੋ ਸਕਦਾ। ਪਾਣੀ ਵਿਚ ਮੂੰਹ ਵੇਖ
ਲਈਦਾ ਹੈ ਪਰ ਗਿੱਲਾ ਨਹੀਂ ਹੁੰਦਾ, ਪਾਣੀ ਭਾਵੇਂ ਗਿੱਲਾ ਹੈ। ਇਵੇਂ ਕਿਰਿਆ
ਭਾਵੇਂ ਗਿੱਲੀ ਹੈ ਮਾਇਆ ਕਰਕੇ। ਪਰ ਬ੍ਰਹਮ ਨਿਰਲੇਪ ਹੈ। ਪ੍ਰਤਿਬਿੰਬਪੁਣੇ
ਨੂੰ ਬਾਧ ਕਰਕੇ ਆਪਣਾ ਸਰੂਪ ਵੇਖੀਦਾ ਹੈ। ਇਉਂ ਵੇਖਣੇ ਕਰਕੇ ਵੀ (ਅੰਤੁ)
ਭੇਦ ਨਹੀਂ ਹੈ। ਦ੍ਰਿਸ਼ਟਾ ਦ੍ਰਿਸ਼ ਇਕੋ ਹੀ ਹਨ।

ਪ੍ਰਸ਼ਨ :–ਹੇ ਮਹਾਰਾਜ ਜੀ ! ਇਕ ਸੁਣਨ ਵਾਲੀ ਚੀਜ਼ ਹੈ ਅਤੇ ਇਕ
ਕਹਿਣ ਵਾਲੀ ਹੈ ਇਉਂ ਫ਼ਰਕ ਹੈ ?

ਉੱਤਰ :–(ਸੁਣਣਿ ਨ ਅੰਤੁ) ਸੁਣਨੇ ਕਰਕੇ ਭੀ (ਅੰਤੁ) ਭੇਦ ਨਹੀਂ ਹੈ। ਉਹ



ਆਪ ਹੀ ਸੁਣਦਾ ਹੈ ਤੇ ਆਪ ਹੀ ਕਹਿੰਦਾ ਹੈ। ਇਸ ਕਰਕੇ ਇਉਂ ਭੀ ਭੇਦ
ਸਿੱਧ ਨਹੀਂ ਹੋ ਸਕਦਾ। ਜੇ ਸੁਣਨੇ ਕਰਕੇ ਭੇਦ ਸਿੱਧ ਹੋਵੇ ਤਾਂ ਗਿਆਨ ਕਿਵੇਂ ਹੋਵੇ
ਦੂਸਰੇ ਦੇ ਬੋਲੇ ਤੋਂ। ਵਾ :–ਸਾਰੀ ਪੰਗਤੀ ਦਾ ਇਕੱਠਾ ਅਰਥ ਇਸ ਪ੍ਰਕਾਰ ਵੀ ਹੈ।

ਪ੍ਰਸ਼ਨ :–ਇਕ ਵੇਖਣ ਵਾਲਾ ਹੈ, ਇਕ ਵੇਖਣ ਵਾਲੀ ਚੀਜ਼ ਹੈ ਅਤੇ ਇਕ
ਸੁਣਨ ਵਾਲਾ ਹੈ ਇਉਂ ਇਹ ਭੇਦ ਸਿੱਧ ਹੈ ?

ਉੱਤਰ :–(ਅੰਤੁ ਨ ਵੇਖਣਿ; ਸੁਣਣਿ ਨ ਅੰਤੁ) ਇਸ ਪ੍ਰਕਾਰ ਭੀ (ਅੰਤੁ) ਭੇਦ
ਸਿੱਧ ਨਹੀਂ ਹੁੰਦਾ। ਕਿਉਂਕਿ ਵੇਖਣ ਵਾਲਾ ਵੀ ਸਾਰਿਆਂ ਦੇ ਅੰਦਰ ਆਪ ਹੀ
ਹੈ ਸੁਣਨ ਵਾਲਾ ਵੀ ਸਾਰਿਆਂ ਦੇ ਅੰਦਰ ਆਪ ਹੀ ਹੈ। ਜੇ ਵੇਖਦਾ ਤੇ ਸੁਣਦਾ
ਦੂਜਾ ਹੋਵੇ ਤਾਂ ਹੀ ਭੇਦ ਸਿੱਧ ਹੋਵੇ। ਉਹ ਤਾਂ ਸਾਰਿਆਂ ਦੇ ਮਨਾਂ ਦੀ ਜਾਨਣ ਵਾਲਾ
ਵੀ ਆਪ ਹੀ ਹੈ। ਇਸ ਕਰਕੇ ਉਸ ਵਿਚ ਭੇਦ ਸਿੱਧ ਨਹੀਂ ਹੁੰਦਾ।

'ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ ਤਾਕਉ ਮਨ ਜਾਪਿ ॥' (ਅੰਗ ੧੯੩)

ਵਾ :–ਦੇਖਣ ਵਾਲਾ, ਦ੍ਰਿਸ਼ਟੀ ਤੇ ਦਰਸ਼ਨ ਤਿੰਨਾਂ ਵਿਚ ਇੱਕੋ ਚੇਤਨ ਹੈ।
ਜਿਵੇਂ ਪਾੜਛੇ ਆੜ ਤੇ ਕਿਆਰੇ ਵਿਚ ਇਕੋ ਹੀ ਪਾਣੀ ਹੁੰਦਾ ਹੈ ਅਤੇ ਸੁਣਨ
ਵਾਲਾ ਵੀ, ਸ੍ਰੋਤ ਕਨ ਰੂਪ ਵੀ ਤੇ ਸ਼ਬਦ ਰੂਪ ਵੀ ਇਕੋ ਚੇਤਨ ਹੈ ਇਸ ਕਰਕੇ
ਭੇਦ ਪ੍ਰਛੇਦ ਨਹੀਂ ਹੈ।

ਪ੍ਰਸ਼ਨ :–ਹੇ ਮਹਾਰਾਜ ਜੀ ! (ਅੰਤੁ) ਭੇਦ ਨਹੀਂ ਜਾਣਿਆ ਜਾਂਦਾ ਕਿ
ਉਸਦੇ ਮਨ ਵਿਚ ਕੀ (ਮੰਤੁ) ਸਲਾਹ ਹੈ। ਇਉਂ ਭੇਦ ਸਿੱਧ ਹੋ ਗਿਆ ?

ਉੱਤਰ :–(ਅੰਤੁ ਨ ਜਾਪੈ; ਕਿਆ ਮਨਿ ਮੰਤੁ) ਸਾਰਿਆਂ ਦੇ ਅੰਦਰ (ਮੰਤੁ)
ਮੰਤ੍ਰ ਰੂਪ ਆਪ ਹੀ ਹੈ ਅਤੇ ਸਾਰਿਆਂ ਦੇ ਮਨ ਅੰਦਰ ਗਾਇ ਦੇਣ ਵਾਲਾ ਵੀ
ਜੋਤੀ ਸਰੂਪ ਆਪ ਹੀ ਬੈਠਾ ਹੈ। ਉਸ ਦਾ ਭੇਦ ਨਹੀਂ ਜਾਣਿਆ ਜਾ ਸਕਦਾ।

'ਦਿਲਾ ਕਾ ਮਾਲਕ ਕਰੇ ਹਾਕੁ ॥' (ਅੰਗ ੮੯੭)

ਵਾ :–ਸ਼ਰੋਮਣੀ ਮੰਤ੍ਰ ਰੂਪ ਤੇ ਮਤਾ ਰੂਪ ਵੀ ਇਕੋ ਚੇਤਨ ਆਪ ਹੀ ਹੈ,
ਭੇਦ ਨਹੀਂ ਹੈ।

ਪ੍ਰਸ਼ਨ :–ਹੇ ਸਤਿਗੁਰੂ ਜੀ ! ਇਕ ਆਕਾਰ ਹੈ ਤੇ ਇਕ ਆਕਾਰ ਤੋਂ
ਰਹਿਤ ਹੈ ਇਉਂ ਭੇਦ ਸਿੱਧ ਹੋ ਗਿਆ ?

ਉੱਤਰ :–(ਅੰਤੁ ਨ ਜਾਪੈ; ਕੀਤਾ ਆਕਾਰੁ) ਇਉਂ ਵੀ ਉਸ ਵਿਚ (ਅੰਤੁ) ਭੇਦ
ਨਹੀਂ (ਜਾਪੈ) ਜਾਣਿਆ ਜਾਂਦਾ। ਜਿਵੇਂ ਸੁਪਨਾਵੀ ਜੀਵ ਸੁਪਨੇ ਵਿਚ ਆਪ ਦੇ
ਸੰਕਲਪ ਨਾਲ ਸੁਐ-ਪੁਣਾ ਹੀ ਰਚਦਾ ਹੈ। ਆਪ ਹੀ ਪ੍ਰੀਤਤ ਨਾੜੀ ਜਿਹੜੀ
ਵਾਲ ਨਾਲੋਂ ਸੌਵਾਂ ਹਿੱਸਾ ਬਰੀਕ ਹੈ ਪਰ ਉਸ ਵਿਚ ਪਹਾੜ, ਦਰਿਆ, ਬ੍ਰਹਮੰਡ,

ਸਮੁੰਦ੍ਰ ਅਤੇ ਬੀਏ ਰਚ ਲੈਂਦਾ ਹੈ। ਇਉਂ ਇਹ ਉਸਨੇ ਸੂਖਮ ਵਿਚ ਸਥੂਲਤਾਈ
ਰਚੀ ਹੈ। ਇਹ ਕੀਤਾ ਹੋਇਆ ਆਕਾਰ ਉਸਦੇ ਫੁਰਨੇ ਵਿਚ ਹੀ ਹੈ। ਇਸ
ਕਰਕੇ ਭੇਦ ਸਿੱਧ ਨਹੀਂ ਹੋ ਸਕਦਾ।
ਵਾ :–ਜਿਹੜਾ ਕੀਤਾ ਹੋਇਆ ਆਕਾਰ ਹੈ ਇਹ ਵੀ ਕੀਤਾ ਉਸੇ ਨੇ ਹੀ ਹੈ।
ਅਤੇ ਆਪ ਹੀ ਆਪਣੇ ਰਚੇ ਹੋਏ ਨੂੰ ਜਾਣਦਾ ਹੈ। ਇਸ ਕਰਕੇ ਇਉਂ ਵੀ ਭੇਦ
ਸਿੱਧ ਨਹੀਂ ਹੋ ਸਕਦਾ। ਪ੍ਰਛੇਦ ਨਹੀਂ ਹੋ ਸਕਦਾ।
ਪ੍ਰਸ਼ਨ :–ਹੇ ਮਹਾਰਾਜ ਜੀ! ਉਰਾਰ ਪਾਰ ਲੋਕ ਪ੍ਰਲੋਕ ਕਰਕੇ ਉਸਦਾ
ਭੇਦ ਸਿੱਧ ਹੈ?
ਉੱਤਰ :–(ਅੰਤੁ ਨ ਜਾਪੈ;ਪਾਰਾਵਾਰੁ)(ਪਾਰਾ)ਪ੍ਰਲੋਕ ਨੂੰ ਵੀ (ਵਾਰੁ) ਏਸ ਲੋਕ ਨੂੰ
ਵੀ ਆਪ ਹੀ (ਜਾਪੈ) ਜਾਣਦਾ ਹੈ। ਇਸ ਕਰਕੇ ਭੇਦ ਪ੍ਰਛੇਦ ਸਿਧ ਨਹੀਂ ਹੋ ਸਕਦਾ।
'ਉਰਵਾਰਿ ਪਾਰਿ ਮੇਰਾ ਸਹੁ ਵਸੈ, ਹਉ ਮਿਲਉਗੀ ਬਾਹ ਪਸਾਰਿ॥' (੧੫੭)
(ਅੰਤ ਕਾਰਣਿ; ਕੇਤੇ ਬਿਲਲਾਹਿ) ਉਸ ਦੇ ਭੇਦ ਸਿੱਧ ਕਰਨ ਵਾਸਤੇ ਕਿਤਨੇ
ਹੀ ਨਿਆਇਕ ਆਦਿਕ ਭੇਦਵਾਦੀ ਬਿਰਲਾਪ ਕਰਦੇ, ਤਰਲੇ ਲੈਂਦੇ ਹਨ, ਕਿ
ਜੀਵ ਈਸ ਦੀ ਏਕਤਾ ਨਹੀਂ ਹੈ। ਬ੍ਰਹਮ ਵੱਖਰਾ ਹੈ, ਜੀਵ ਵੱਖਰਾ ਹੈ। ਜੀਵ
ਅਲਪੱਗ ਹੈ ਉਹ ਸਰਬੱਗ ਹੈ। ਉਹ ਕਹਿੰਦੇ ਹਨ ਆਤਮਾ ਵਿਚ ਗਿਆਨ ਗੁਣ
ਹੈ, ਗਿਆਨ ਸਰੂਪ ਨਹੀਂ। ਜਿਸ ਵੇਲੇ ਜਾਗ੍ਰਤ ਅਵਸਥਾ ਵਿਚ ਜਾਂ ਸੁਪਨ
ਅਵਸਥਾ ਵਿਚ ਹੁੰਦਾ ਹੈ ਉਸ ਵੇਲੇ ਆਤਮਾ ਵਿਚ ਗਿਆਨ ਹੁੰਦਾ ਹੈ। ਜਦੋਂ
ਸੁਖੋਪਤਿ ਅਵਸਥਾ ਵਿਚ ਹੁੰਦਾ ਹੈ ਉਸ ਵੇਲੇ ਅੱਧਾ ਜੜ੍ਹ ਹੁੰਦਾ ਹੈ। ਇਸ ਪ੍ਰਕਾਰ
ਦ੍ਰਿਸ਼ਟਾਂਤ ਦਿੰਦੇ ਹਨ ਕਿ ਜਿਵੇਂ ਟਟਿਆਣੇ ਦਾ ਅੱਧਾ ਹਿੱਸਾ ਚਾਨਣ ਤੋਂ ਬਗੈਰ
ਹੈ ਅਤੇ ਅੱਧਾ ਚਮਕਦਾ ਹੈ। ਇਸੇ ਪ੍ਰਕਾਰ ਆਤਮਾ ਵਿਚ ਅੱਧਾ ਗਿਆਨ ਮੰਨਦੇ
ਹਨ। ਸੁਪਨ ਤੇ ਜਾਗਰਤ ਵਿਚ ਗਿਆਨ ਮੰਨਦੇ ਹਨ ਅਤੇ ਸੁਖੋਪਤਿ ਵਿਚ ਜੜ੍ਹ
ਮੰਨਦੇ ਹਨ। ਕਹਿੰਦੇ ਹਨ ਜਦ ਮਨ ਦਾ ਚਮੜੀ ਨਾਲ ਸੰਬੰਧ ਹੁੰਦਾ ਹੈ ਉਸ
ਵੇਲੇ ਆਤਮਾ ਨੂੰ ਗਿਆਨ ਹੁੰਦਾ ਹੈ। ਪਰ ਜਦੋਂ ਸੁਖੋਪਤ ਅਵਸਥਾ ਵਿਚ ਚਮੜੀ
ਨਾਲ ਸੰਬੰਧ ਨਹੀਂ ਹੁੰਦਾ, ਉਸ ਵੇਲੇ ਆਤਮਾ ਨੂੰ ਕੋਈ ਗਿਆਨ ਨਹੀਂ ਹੁੰਦਾ।
ਇਸ ਦੇ ਉੱਤਰ ਵਿਚ ਲਿਖਿਆ ਹੈ ਕਿ ਜਦੋਂ ਜੀਵ ਜਾਗ ਕੇ ਉਠਦਾ ਹੈ ਉਸ
ਵੇਲੇ ਉਸ ਨੂੰ ਪੁਛੀਏ ਤਾਂ ਕਹਿੰਦਾ ਹੈ ਅੱਜ ਮੈਨੂੰ ਕੋਈ ਸੁਪਨਾ ਨਹੀਂ ਆਇਆ।
ਉਸ ਨਾ ਸੁਪਨਾ ਆਉਣ ਵਾਲੀ ਅਵਸਥਾ ਦਾ ਵੀ ਕੋਈ ਸਾਖੀ ਹੈ ਕਿ ਨਹੀਂ?
ਕਹਿੰਦਾ ਅਜ ਮੈਂ ਬੜਾ ਆਰਾਮ ਵਿਚ ਸੁੱਤਾ ਪਿਆ ਸੀ। ਉਸ ਆਰਾਮ ਨੂੰ
ਅਨੁਭਵ ਕਰਨ ਵਾਲਾ ਵੀ ਕੋਈ ਹੈਗਾ ਕਿ ਨਹੀਂ? ਉਸ ਵਕਤ ਸਾਖੀ ਹੈ ਕਿ



ਨਹੀਂ? ਉਹ ਆਤਮਾ ਹੈ। ਇਸ ਕਰਕੇ ਇਉਂ ਭੇਦ ਸਿੱਧ ਨਹੀਂ ਹੋ ਸਕਦਾ।
ਇਸ ਪ੍ਰਕਾਰ (ਅੰਤੁ) ਭੇਦ ਸਿੱਧ ਕਰਨ ਲਈ ਨਿਆਇਕ ਲੋਕ (ਕੇਟੀਆਂ)
ਜੁਗਤੀਆਂ ਦੇ ਦੇ ਕੇ ਬਥੇਰੇ ਬਿਰਲਾਪ ਕਰਦੇ ਹਨ। ਪਰ ਜਿਵੇਂ ਪਾਣੀ ਦੇ ਭਰੇ
ਹਜ਼ਾਰਾਂ ਘੜਿਆਂ ਵਿਚ ਇਕੋ ਸੂਰਜ ਦਾ ਪ੍ਰਤਿਬਿੰਬ ਪੈਂਦਾ ਹੈ। ਇਉਂ ਸਭ ਦਾ
ਉਹੀ ਇਕ ਪ੍ਰਕਾਸ਼ਤਾ ਹੈ। ਜਾਗ੍ਰਤ, ਸੁਪਨ, ਸੁਖੋਪਤਿ ਤਿੰਨਾਂ ਦਾ ਉਹ
ਪ੍ਰਕਾਸ਼ਕ ਹੈ।
(ਤਾ ਕੇ ਅੰਤ; ਨ ਪਾਇ ਜਾਹਿ) ਉਸ ਪਰਮੇਸਰ ਵਿਚ (ਅੰਤ) ਭੇਦ ਕਿਸੇ
ਪ੍ਰਕਾਰ ਨਹੀਂ ਪਾਇਆ ਜਾ ਸਕਦਾ।
ਵਾ :–ਜਿਨ੍ਹਾਂ ਬ੍ਰਹਮ ਬੇਤਿਆਂ ਦੇ ਅੰਦਰ ਬ੍ਰਹਮ ਗਿਆਨ ਕਰ ਕੇ ਸਰੂਪ ਦੀ
ਸਾਖਿਆਤਤਾ ਹੋਈ ਹੈ (ਤਾ ਕੇ) ਤਿਨ੍ਹਾਂ ਦੇ ਹਿਰਦਿਆਂ ਅੰਦਰ ਉਹ ਭੇਦ ਪ੍ਰਛੇਦ
ਨਹੀਂ ਪਾ ਸਕਦੇ। ਉਨ੍ਹਾਂ ਦੇ ਅੰਦਰ ਤਾਂ ਸਦਾ ਏਕਤਾ ਹੈ, ਵਾਹਿਗੁਰੂ ਦੀ
ਜੋਤ ਵਿਚ।

'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥' (ਅੰਗ ੯੬੯)

(ਏਹੁ ਅੰਤੁ; ਨ ਜਾਣੈ ਕੋਇ) (ਏਹੁ) ਐਸਾ ਜੋ ਜੀਵ ਹੈ, ਇਸ ਦੇ ਅੰਦਰ (ਅੰਤੁ)
ਭੇਦ ਰੂਪ ਉਹ ਨਹੀਂ ਹੈ ਇਕੋ ਹੀ ਰੂਪ ਹੈ। ਏਹੁ ਹੀ ਸਾਰਿਆਂ ਦਾ ਸਾਖੀ ਰੂਪ ਹੈ।
ਯਥਾ :–'ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ॥' (ਅੰਗ ੩੪੨)
ਇਸ ਪ੍ਰਕਾਰ ਇਹ ਜਿਹੜਾ ਜੀਵ ਆਤਮਾ ਹੈ ਅਤੇ (ਜਾਣੈ) ਜਿਹੜਾ ਸਾਰਿਆਂ
ਦੇ ਜਾਨਣੇ ਵਾਲਾ ਈਸ਼ਰ ਹੈ ਇਹਨਾਂ ਅੰਦਰ ਭੇਦ ਕੁਝ ਨਹੀਂ ਜਾਣੀਦਾ। ਦੋਹਾਂ
ਦੇ ਅੰਦਰ ਚੇਤਨ ਹੀ ਹੈ। ਜਿਵੇਂ ਪਾਣੀ ਵਾਂਗ ਪਾਣੀ ਦੀ ਬੂੰਦ ਵਿਚ ਵੀ ਚਲਣ
ਸ਼ਕਤੀ, ਗਿੱਲਾ ਕਰਨ ਦੀ ਸ਼ਕਤੀ, ਅਤੇ ਤ੍ਰੇਹ ਲਾਹੁਣ ਦੀ ਸ਼ਕਤੀ ਹੈ।
ਇਸ ਪ੍ਰਕਾਰ ਉਸ ਵਿਚ ਭੇਦ ਸਿੱਧ ਨਹੀਂ ਹੋ ਸਕਦਾ। ਸੋ (ਏਹੁ) ਜਿਹੜਾ
ਸਾਰਿਆਂ ਦਾ ਸਾਖੀ ਰੂਪ ਹੈ, ਏਹੁ ਹੀ ਸਾਰਿਆਂ ਦਾ ਆਤਮਾ ਰੂਪ ਹੈ। ਸੋ ਇਸ
ਵਾਹਿਗੁਰੂ ਦੇ (ਅੰਤੁ) ਭੇਦ ਨੂੰ ਕੋਈ ਸਿੱਧ ਕਰਨ ਜਾਣਦਾ ਹੀ ਨਹੀਂ ਹੈ।
(ਬਹੁਤਾ ਕਹੀਐ; ਬਹੁਤਾ ਹੋਇ) ਜਿੰਨਾ ਬਹੁਤਾ ਓਸ ਦੇ ਗਿਆਨ ਨੂੰ ਕਥਨ
ਕਰੀਏ ਉਤਨਾ ਬਹੁਤਾ ਫਲ ਸਰੂਪ ਦੀ ਸਾਖਿਆਤਤਾ ਦੀ ਪ੍ਰਾਪਤੀ ਹੁੰਦੀ ਹੈ।
ਵਾ :–ਬਹੋਲਤਾ ਨਾਲ ਬ੍ਰਹਮ ਬੇਤੇ ਉਸਨੂੰ ਕਹਿੰਦੇ ਹਨ ਤੇ ਬਹੋਲਤਾ ਰੂਪ
ਹੀ ਹੋ ਜਾਂਦੇ ਹਨ। ਬਿਆਪਕ ਸਰੂਪ ਵਿਚ ਮਿਲ ਕੇ।
ਵਾ :–ਜਿੰਨਾ ਬਹੁਤਾ ਜੱਸ ਉਸ ਦਾ ਕਹੀਏ ਉਨਾਂ ਬਹੁਤਾ ਉਸ ਦਾ ਗਿਆਨ,

ਅਨੰਦ ਪ੍ਰਾਪਤ ਹੁੰਦਾ ਹੈ।

(ਵਡਾ ਸਾਹਿਬੁ; ਊਚਾ ਥਾਉ) ਹੇ ਸਿਖੋ! ਵੱਡਾ ਹੈ, ਤ੍ਰੈਈ ਕਾਲ ਅਬਾਧ ਸਰੂਪ
(ਸਾਹਿਬੁ) ਸਾਰਿਆਂ ਦਾ ਮਾਲਕ ਹੈ, ਮਾਇਆ ਬ੍ਰਿਤੀ ਦੁਆਰਾ ਅਤੇ (ਊਚਾ)
ਉਸਦਾ ਤੁਰੀਆ ਪਦ ਰੂਪੀ ਥਾਉ ਹੈ।

(ਊਚੇ ਉਪਰਿ; ਊਚਾ ਨਾਉ) ਉਸ ਊਚੇ ਉਪਰ ਪਹੁੰਚਣ ਵਾਸਤੇ ਬੋਧ ਬੋਧਕ
ਭਾਵ ਸੰਬੰਧ ਹੋਣੇ ਕਰਕੇ ਉਸਦਾ 'ਸਤਿਨਾਮੁ' ਸਰੂਪ ਲੱਖਣਾ ਵਾਲਾ ਨਾਮ ਹੀ
ਹੋਰ ਸਾਧਨਾਂ ਨਾਲੋਂ ਉੱਚਾ ਹੈ।

(ਏਵਡੁ ਊਚਾ; ਹੋਵੈ ਕੋਇ) ਕੋਈ ਐਨਾ ਵੱਡਾ ਉੱਚਾ ਅੰਮ੍ਰਿਤ ਨਾਮ ਨਾਲ
ਜੁੜਕੇ, ਤਿੰਨਾਂ ਦੇਹਾਂ ਦੀ ਹੰਗਤਾ ਮੇਟ ਕੇ, ਸਰੂਪ ਦੀ ਪ੍ਰਾਪਤੀ ਵਾਲਾ ਹੋਵੇ।

(ਤਿਸੁ ਊਚੇ ਕਉ; ਜਾਣੈ ਸੋਇ) ਉਸ ਉੱਚੇ ਸਰੂਪ ਨੂੰ (ਸੋ) ਉਹ ਪੁਰਖ ਆਪਣਾ
ਆਤਮਾ ਸਰੂਪ ਕਰਕੇ ਜਾਣ ਲੈਂਦਾ ਹੈ।

(ਜੇਵਡੁ ਆਪਿ; ਜਾਣੈ ਆਪਿ ਆਪਿ) ਉਹ ਜਿੱਡਾ ਵੱਡਾ ਆਪਣਾ ਆਪ
ਸਰੂਪ ਹੈ ਉਸ ਨੂੰ ਸਤਿਗੁਰਾਂ ਦੁਆਰਾ ਜਦੋਂ (ਜਾਣੈ) ਜਾਨਣਾ ਕਰੇ, (ਆਪਿ)
ਆਪਣੇ ਅੰਤਹਕਰਣ ਦੇ ਅੰਦਰ, ਸਰੂਪ ਦੇ ਗਿਆਨ ਕਰਕੇ ਕਿ (ਆਪਿ) ਤੂੰ ਪਦ
ਦਾ ਲੱਖ ਅਰਥ ਰੂਪ, ਆਪ ਹੀ ਤਤ ਪਦ ਦਾ ਲੱਖ ਅਰਥ ਰੂਪ ਹੈ।

(ਨਾਨਕ ਨਦਰੀ; ਕਰਮੀ ਦਾਤਿ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ
ਹਨ ਇਸ ਪ੍ਰਕਾਰ ਉਹ ਬ੍ਰਹਮ ਵੇਤਾ ਹੋ ਕੇ ਫੇਰ ਗਿਆਨ ਦੀ ਨਦਰਿ ਕਰਕੇ
(ਕਰਮੀ) ਅਧਿਕਾਰੀਆਂ ਨੂੰ ਬ੍ਰਹਮ ਵਿੱਦਿਆ ਦੀ ਦਾਤ ਦੇ ਦਿੰਦਾ ਹੈ। ਉਹ ਵੀ
ਨਿਹਾਲ ਹੋ ਜਾਂਦੇ ਹਨ ਅਤੇ ਉਹਨਾਂ ਨੂੰ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ।



## ❊ ਪੰਝੀਵੀਂ ਪਉੜੀ ਪ੍ਰਾਰੰਭ ❊

**ਬਹੁਤਾ ਕਰਮੁ; ਲਿਖਿਆ ਨ ਜਾਇ ॥ ਵਡਾ ਦਾਤਾ;
ਤਿਲੁ ਨ ਤਮਾਇ ॥ ਕੇਤੇ ਮੰਗਹਿ; ਜੋਧ ਅਪਾਰ ॥
ਕੇਤਿਆ; ਗਣਤ ਨਹੀ ਵੀਚਾਰੁ ॥ ਕੇਤੇ; ਖਪਿ ਤੁਟਹਿ
ਵੇਕਾਰ ॥ ਕੇਤੇ; ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ;
ਖਾਹੀ ਖਾਹਿ ॥ ਕੇਤਿਆ; ਦੂਖ ਭੂਖ ਸਦ ਮਾਰ ॥ ਏਹਿ
ਭਿ ਦਾਤਿ ਤੇਰੀ; ਦਾਤਾਰ ॥ ਬੰਦਿ ਖਲਾਸੀ; ਭਾਣੈ
ਹੋਇ ॥ ਹੋਰੁ; ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ;
ਆਖਣਿ ਪਾਇ ॥ ਓਹੁ ਜਾਣੈ; ਜੇਤੀਆ ਮੁਹਿ ਖਾਇ ॥
ਆਪੇ ਜਾਣੈ; ਆਪੇ ਦੇਇ ॥ ਆਖਹਿ ਸਿ; ਭਿ ਕੇਈ
ਕੇਇ ॥ ਜਿਸਨੋ ਬਖਸੇ; ਸਿਫਤਿ ਸਾਲਾਹ ॥ ਨਾਨਕ;
ਪਾਤਿਸਾਹੀ ਪਾਤਿਸਾਹੁ ॥੨੫॥**

ਪ੍ਰਸ਼ਨ :–ਸਤਿਗੁਰੂ ਜੀ! ਅਕਾਲ ਪੁਰਖ ਦੀ ਬ੍ਰਹਮ ਗਿਆਨ, ਜੀਵਨ ਮੁਕਤੀ
ਆਦਿਕ ਬਖ਼ਸ਼ਸ਼ ਦਾ ਕਥਨ ਕਰੋ, ਕਿ ਕਿਸ ਪ੍ਰਕਾਰ ਦਾਤਾਂ ਬਖ਼ਸ਼ਦੇ ਹਨ?

**ਉੱਤਰ :–ਬਹੁਤਾ ਕਰਮੁ; ਲਿਖਿਆ ਨ ਜਾਇ :–** ਪ੍ਰਮੇਸਰ ਦਾ
(ਕਰਮੁ) ਕਰਤੱਬ ਸੰਸਾਰ ਦੀ ਉਤਪਤੀ, ਪਾਲਣਾ ਤੇ ਲੈਤਾ ਦਾ ਲਿਖਿਆ ਨਹੀਂ ਜਾ
ਸਕਦਾ। ਕਿਵੇਂ ਸੰਸਾਰ ਨੂੰ ਰਚਦਾ ਹੈ? ਕਿਵੇਂ ਜੀਆਂ ਨੂੰ ਰੋਜ਼ੀ ਦੇ ਕੇ ਪਾਲਦਾ
ਹੈ? ਕਿਵੇਂ ਸਾਰਿਆਂ ਦੀ ਪ੍ਰਾਰਬਧ ਬਣਾ ਕੇ ਦਾਤਾਂ ਦਿੰਦਾ ਹੈ?

ਵਾ :–(ਕਰਮੁ) ਨਾਮ ਬਖਸ਼ਸ਼ ਦਾ ਹੈ। ਉਸ ਦੀ ਬਖਸ਼ਸ਼ ਭੀ ਲਿਖਣ ਵਿਚ,
ਨਹੀਂ ਆਉਂਦੀ। ਭਾਵ ਜੋ ਉਸ ਨੇ ਅਮੋਲਕ ਪੰਜੇ ਤੱਤ ਦਿਤੇ ਹਨ।
ਯਥਾ :–'ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥'
'ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥'(੯੧੩)

ਇਸੇ ਪ੍ਰਕਾਰ ਅਮੋਲਕ ਮਨੁਖਾ ਜਨਮ, ਸੁੰਦਰ ਨਰ ਨਰੈਣੀ ਦੇਹ, ਅਮੋਲਕ
ਇੰਦ੍ਰੇ ਦਿਤੇ ਹਨ।

ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥' (੬੬੧)
'ਜਿਨਿ ਕਨ ਕੀਤੇ ਅਖੀ ਨਾਕੁ ॥ ... (ਅੰਗ ੨੬੭)
'ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥' (ਅੰਗ ੨੬੭)
ਇਹ ਪ੍ਰਮੇਸਰ ਦੀ ਬਖਸ਼ਿਸ਼ ਹੈ। ਇਨ੍ਹਾਂ ਨੂੰ ਪ੍ਰਾਪਤ ਕਰਕੇ ਪ੍ਰਮੇਸਰ ਦਾ ਸਿਮਰਨ ਤੇ ਸ਼ੁਕਰ ਕਰਨਾ ਚਾਹੀਦਾ ਹੈ। ਕਿਸੇ ਤਰ੍ਹਾਂ ਦਾ ਰੋਸ ਕਰਨ ਦੀ ਬਜਾਏ।
ਸਾਖੀ ਜ਼ਿਮੀਂਦਾਰ ਦੀ ਜੋ ਪ੍ਰਮੇਸਰ ਨੂੰ ਗਾਲ੍ਹਾਂ ਕੱਢਦਾ ਸੀ ਕਿ ਮੇਰੇ ਸਬੰਧੀ ਕਿਉਂ ਮਾਰ ਦਿੱਤੇ? ਹਜ਼ੂਰ ਗੁਰੂ ਨਾਨਕ ਸਾਹਿਬ ਜੀ ਨੇ ਕਿਹਾ ਸੀ :-
'ਸਭ ਕਛ ਗੋਬਿੰਦ ਨੇ ਦੀਆ, ਜਉ ਦੀਨੀ ਮਾਨੁਖ ਦੇਹ ॥
ਸਾਧ ਸੰਗਿ ਹਰਿ ਭਜਨ ਕਰ, ਜਨਮ ਸਫਲ ਕਰ ਲੇਹਿ ॥' (ਜਨਮ ਸਾਖੀ)
ਇਕ ਇਕ ਸੁਆਸ ਭੀ ਕ੍ਰੋੜਾਂ ਰੁਪੈਯਾਂ ਦੇ ਵੱਟੇ ਨਹੀਂ ਮਿਲਦਾ।

## ਸਾਖੀ-ਸੁਆਸ ਬੇ-ਕੀਮਤੇ

ਇਕ ਮਹਾਤਮਾ ਨਾਮ ਰਸੀਏ ਸਰੀਰ ਤਿਆਗਣ ਲੱਗੇ। ਉਸ ਸਮੇਂ ਉਨ੍ਹਾਂ ਦੇ ਸੇਵਕਾਂ ਨੇ ਕਿਹਾ ਕੋਈ ਅਖੀਰੀ ਸ਼ੁਭ ਉਪਦੇਸ਼ ਬਖਸ਼ੋ। ਤਾਂ ਮਹਾਤਮਾ ਨੇ ਕਿਹਾ ਸਾਡੇ ਸੁਆਸ ਥੋੜ੍ਹੇ ਹੀ ਬਾਕੀ ਹਨ। ਆਪਣੇ ਪਾਸ ਧਨ ਬਹੁਤ ਹੈ, ਬਜ਼ਾਰ ਵਿਚੋਂ ਕੁਝ ਸੁਆਸ ਮੁਲ ਲੈ ਆਉ, ਜਿਸ ਕਰਕੇ ਚੰਗੀ ਤਰ੍ਹਾਂ ਉਪਦੇਸ਼ ਦੇ ਸਕੀਏ। ਭੋਲੇ ਭਾਲੇ ਚੇਲੇ ਧਨ ਦੀਆਂ ਥੈਲੀਆਂ ਲੈ ਕੇ ਬਾਣੀਆਂ, ਬਜ਼ਾਜ਼ਾਂ ਦੀਆਂ ਦੁਕਾਨਾਂ ਤੇ ਗਏ ਅਤੇ ਸੁਨਿਆਰਿਆਂ ਤੇ ਸਰਾਫਾਂ ਪਾਸ ਭੀ ਗਏ ਪਰ ਕਿਤੋਂ ਭੀ ਇਕ ਸੁਆਸ ਮੁੱਲ ਨਾ ਮਿਲਿਆ। ਸਗੋਂ ਸਾਰਿਆਂ ਕਿਹਾ, ਭੋਲਿਓ! ਕਦੇ ਸੁਆਸ ਭੀ ਕਿਤੋਂ ਮਿਲ ਸਕਦੇ ਹਨ? ਤੁਸੀਂ ਵਾਪਸ ਜਾਉ ਅਤੇ ਮਹਾਤਮਾ ਪਾਸੋਂ ਉਪਦੇਸ਼ ਲਓ, ਸੁਆਸ ਕਿਤੋਂ ਭੀ ਨਹੀਂ ਮਿਲਣੇ। ਵਾਪਸ ਆ ਕੇ ਬੇਨਤੀ ਕੀਤੀ, ਜੀ! ਬਹੁਤਾ ਧਨ ਖਰਚਣ ਤੋਂ ਭੀ ਦੋ ਚਾਰ ਸੁਆਸ ਭੀ ਮੁੱਲ ਨਹੀਂ ਮਿਲੇ। ਆਪ ਕ੍ਰਿਪਾ ਕਰੋ, ਜਿੰਨਾ ਕੁ ਸਮਾਂ ਹੈ ਇੰਨੇ ਵਿਚ ਹੀ ਉਪਦੇਸ਼ ਦਿਓ। ਪਰਉਪਕਾਰੀ ਮਹਾਤਮਾ ਕਹਿਣ ਲੱਗੇ, ਗੁਰਮੁਖੋ! ਬੱਸ ਇਹੀ ਉਪਦੇਸ਼ ਹੈ ਕਿ ਮਨੁਖਾ ਜਨਮ ਤੇ ਸੁਆਸ ਪ੍ਰਮੇਸਰ ਦੀ ਬਖਸ਼ੀ ਹੋਈ ਬੜੀ ਅਮੋਲਕ ਦਾਤ ਹੈ। ਇਨ੍ਹਾਂ ਨਾਲ ਸਾਧ ਸੰਗਤ ਦੀ ਸੇਵਾ, ਪਰਉਪਕਾਰ, ਸੁਆਸ ਸੁਆਸ ਸਿਮਰਨ ਕਰਕੇ ਸਫਲੇ ਕਰੋ, ਇਹ ਮੁੜ ਮੁੜ ਪ੍ਰਾਪਤ ਨਹੀਂ ਹੋਣੇ।

'ਸਾਸ ਸਾਸ ਹਰਿ ਨਾਮ ਜਪ, ਬਿਰਥਾ ਸਾਸ ਮਤ ਖੋਇ ॥
ਕਿਆ ਜਾਨਉ ਕਿ ਅੰਤ ਕੋ, ਇਹੀ ਸੁਆਸ ਮਤ ਹੋਇ ॥ (ਦਸਮ ਗ੍ਰੰਥ)
ਜਥਾ :-'ਹਰਿ ਜਪਦਿਆਂ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ॥



ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥' (ਅੰਗ ੫੪੦)
ਅਥਵਾ :-ਸਿੱਖਾਂ ਦੇ ਵਿਕਾਰ, [illegible] ਦਾ ਭੈ, ਅਗਿਆਨ ਤੇ ਭਰਮ ਮੇਟ ਕੇ, ਸੰਸਾਰ ਦੁਖਾਂ ਦੀ ਨਿਵਿਰਤੀ, ਪ੍ਰਮ[illegible]ਨੰਦ ਦੀ ਪ੍ਰਾਪਤੀ ਕਰੌਣੀ। ਭਗਤ ਵੱਛਲ, ਕ੍ਰਿਪਾ ਨਿਧਾਨ, ਪਤਿਤ ਪਾਵਨ, ਦੀਨ ਦਇਆਲ ਦੀਆਂ ਬਖ਼ਸ਼ਸ਼ਾਂ ਹਨ।
ਜਥਾ: ਸ੍ਰੀ ਮੁਖਵਾਕ :-'ਅਕ੍ਰਿਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥'

'ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥'
'ਸਤਿਗੁਰੁ ਸਿਖ ਕੇ ਬੰਧਨ ਕਾਟੈ ॥'
'ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥' (ਅੰਗ ੨੮੬)
'ਸਿਖ ਕੀ ਗੁਰੁ; ਦੁਰਮਤਿ ਮਲੁ ਹਿਰੈ ॥'

ਇਸ ਪ੍ਰਕਾਰ ਸਤਿਗੁਰੂ ਜੀ ਦੀ (ਕਰਮੁ) ਕਰਮ ਬਖ਼ਸ਼ਿਸ਼ ਬਹੁਤ ਹੈ, ਲਿਖੀ ਨਹੀਂ ਜਾ ਸਕਦੀ।

**ਵਡਾ ਦਾਤਾ; ਤਿਲੁ ਨ ਤਮਾਇ :-**(ਵਡਾ ਦਾਤਾ) ਉਹ ਪ੍ਰਮੇਸਰ ਸਭ ਤੋਂ ਵੱਡਾ ਹੈ ਅਤੇ ਦਾਤਾ ਹੈ। ਸਾਰਿਆਂ ਨੂੰ ਦਾਤਾਂ ਦੇਣ ਵਾਲਾ ਹੈ। ਮਹਾਰਾਜ ਜੀ ਕਹਿੰਦੇ ਹਨ ਦਾਤੇ* ਤਾਂ ਹੋਰ ਵੀ ਚਾਰ ਪ੍ਰਕਾਰ ਦੇ ਹਨ, ਪਰ ਉਹ ਵੱਡਾ ਦਾਤਾ ਹੈ। ਸੰਸਾਰੀ ਦਾਤਿਆਂ ਅੰਦਰ ਇੱਛਾ ਹੁੰਦੀ ਹੈ, ਕਾਮਨਾ ਦੇ ਬੱਧੇ ਹੋਏ ਦਾਨ ਕਰਦੇ ਹਨ। ਜਥਾ :-'ਆਸਾ ਬੰਧੇ ਦਾਨੁ ਕਰਾਏ ॥' (ਅੰਗ ੧੦੨੪)

(ਤਿਲੁ ਨ ਤਮਾਇ) ਪ੍ਰਮੇਸਰ ਨੂੰ (ਤਿਲੁ) ਤਿਲ ਜਿੰਨੀ ਵੀ (ਤਮਾਇ) ਤਮਾ ਖ਼ਾਹਸ਼ ਨਹੀਂ ਕਿ ਮੈਂ ਇਨ੍ਹਾਂ ਨੂੰ ਇਹ ਦਾਤ ਦਿੰਦਾ ਹਾਂ, ਮੈਨੂੰ ਇਵਜ਼ (ਬਦਲੇ ਵਿਚ) ਕੁਛ ਮਿਲੇ, ਸਾਨੂੰ ਇੰਨੇ ਸਾਧਨ ਦੇਵੇ, ਇੰਨਾ ਧਨ ਪਦਾਰਥ ਮੱਥਾ ਟੇਕੇ।

ਵਾ :-ਤਿਲ ਜਿੰਨਾ ਵੀ (ਤਮਾਇ) ਤਮੋ ਗੁਣ ਭਾਵ ਕ੍ਰੋਧ ਨਹੀਂ ਹੈ ਜਿਵੇਂ ਦਾਨੀ ਦਾਨ ਕਰਕੇ ਪਿਛੋਂ ਗੁੱਸਾ ਪ੍ਰਗਟ ਕਰਦੇ ਹਨ, ਕਿ ਮੈਂ ਕਾਹਨੂੰ ਇਸ ਨੂੰ ਦਾਨ ਦੇਣਾ ਸੀ, ਇਉਂ ਤਮੋ ਗੁਣ ਭੀ ਉਸ ਦੇ ਅੰਦਰ ਨਹੀਂ ਹੈ। ਗੁੱਸੇ ਹੋ ਕੇ ਦਾਨ ਕਰਨਾ ਤਾਮਸੀ ਦਾਨ ਹੈ। ਜਿਹੜਾ ਸੰਕਲਪ ਕਰਕੇ ਦਾਨ ਕਰਨਾ ਹੈ ਮੈਨੂੰ ਬਦਲੇ ਵਿਚ ਇਹ ਚੀਜ਼ ਮਿਲੇ ਇਹ ਰਾਜਸੀ ਦਾਨ ਹੈ। ਅਤੇ ਕਈ ਸਾਂਤਕੀ ਪੁਰਸ਼ ਹਨ ਜੋ ਨਿੰਮ੍ਰਤਾ ਸਹਿਤ ਕਹਿੰਦੇ ਹਨ ਕਿ ਆ ਜਾ ਭਾਈ ਵਾਹਿਗੁਰੂ ਨੇ

*ਚਾਰ ਪ੍ਰਕਾਰ ਦੇ ਦਾਤੇ ੩੮੭ ਅੰਗ ਤੇ ਹੇਠਲੇ ਫੁੱਟ ਨੋਟ ਵਿਚੋਂ ਪੜ੍ਹੋ।

ਆਪਾਂ ਨੂੰ ਜੋ ਦਾਤ ਬਖ਼ਸ਼ੀ ਹੈ, ਵੰਡ ਕੇ ਖਾਈਏ ਇਹ ਸਾਂਤਕੀ ਦਾਨ ਹੈ। ਪਰ ਉਹ ਪ੍ਰਮੇਸਰ ਇਨ੍ਹਾਂ ਸਾਰਿਆਂ ਦਾਤਿਆਂ ਤੋਂ ਵੱਡਾ ਦਾਤਾ ਹੈ। ਉਸ ਵਿਚ ਤਿਲ ਮਾਤ੍ਰ ਵੀ (ਤਮਾਇ) ਤਮੋ ਗੁਣ ਨਹੀਂ ਹੈ।

'ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ ॥ ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ, ਸਭ ਲੋਈ ॥' (ਅੰਗ ੫੪੯)

'ਜਾਨ ਕੋ ਦੇਤ ਅਜਾਨ ਕੋ ਦੇਤ; ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥
ਕਾਹੇ ਕੋ ਡੋਲਤ ਹੈ; ਤੁਮਰੀ ਸੁਧ, ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥' (ਦ: ਅੰ: ੩੫)

'ਰੋਜ਼ੀ ਹੀ ਰਾਜ ਬਿਲੋਕਤ ਰਾਜਕ; ਰੋਖ ਰੂਹਾਨ ਕੀ ਰੋਜ਼ੀ ਨ ਟਾਰੈ ॥'(ਦ:ਅੰ:੩੪)

## ਸਾਖੀ-ਮੂਸੇ ਪੈਗ਼ੰਬਰ ਦੀ

ਇਕ ਦਿਨ ਮੂਸੇ ਨੇ ਖ਼ੁਦਾ ਅੱਗੇ ਬੇਨਤੀ ਕੀਤੀ ਕਿ ਤੁਹਾਨੂੰ ਬਹੁਤ ਕੰਮ ਕਰਨੇ ਪੈਂਦੇ ਹਨ, ਕ੍ਰਿਪਾ ਕਰੋ ਜੀਵਾਂ ਨੂੰ ਰੋਜ਼ੀ ਦੇਣ ਦਾ ਕੰਮ ਮੈਨੂੰ ਦੇ ਦਿਉ, ਮੈਂ ਸਭ ਨੂੰ ਰੋਜ਼ੀ ਦਿਆ ਕਰਾਂਗਾ। ਖ਼ੁਦਾ ਨੇ ਕਿਹਾ ਇਹ ਬੜਾ ਕਠਨ ਕੰਮ ਹੈ, ਤੇਰੇ ਕੋਲੋਂ ਸਭ ਨੂੰ ਰੋਜ਼ੀ ਨਹੀਂ ਦਿਤੀ ਜਾਣੀ। ਪਰ ਮੂਸਾ ਨਾ ਮੰਨਿਆ ਤਾਂ ਖ਼ੁਦਾ ਨੇ ਕਿਹਾ, ਚੰਗਾ ਪਹਿਲਾਂ ਤੂੰ ਦੋ ਨੱਗਰਾਂ ਦੀ ਰੋਜ਼ੀ ਦਾ ਪ੍ਰਬੰਧ ਸਾਂਭ ਲੈ, ਜੇ ਤੂੰ ਇੰਨਾ ਕੰਮ ਨਿਭਾਅ ਲਏਂਗਾ ਤਾਂ ਫਿਰ ਤੈਨੂੰ ਸਾਰਿਆਂ ਦੀ ਰੋਜ਼ੀ ਦਾ ਕੰਮ ਸੌਂਪ ਦਿਆਂਗੇ। ਜਦੋਂ ਇਹ ਰੋਜ਼ੀ ਦੇਣ ਲੱਗਾ ਤਾਂ ਇਕ ਆਦਮੀ ਮੰਦ ਕਰਮੀ ਕਬਰ ਵਿਚੋਂ ਸੱਜਰੀ ਮਰੀ ਹੋਈ ਇਸਤ੍ਰੀ ਪੁਟ ਕੇ ਆਪਣੀ ਕਾਮ-ਵਾਸ਼ਨਾ ਪੂਰੀ ਕਰ ਰਿਹਾ ਸੀ। ਮੂਸੇ ਨੇ ਉਸ ਨੂੰ ਬਹੁਤਾ ਮੰਦਾ ਜਾਣ ਕੇ ਰੋਜ਼ੀ ਨਾ ਦਿਤੀ। ਜਦੋਂ ਪਰਮੇਸਰ ਪਾਸ ਦਰਸ਼ਨ ਕਰਨ ਗਿਆ ਤਾਂ ਖ਼ੁਦਾ ਨੇ ਪੁਛਿਆ, ਕਿ ਸਭ ਨੂੰ ਰੋਜ਼ੀ ਦੇ ਆਇਆ ਹੈਂ? ਤਾਂ ਮੂਸੇ ਨੇ ਕਿਹਾ ਹਾਂ ਜੀ ਸਭ ਨੂੰ ਦਿਤੀ ਹੈ, ਪਰ ਇਕ ਜੋ ਅਤਿਅੰਤ ਕੁਕਰਮੀ ਪੁਰਸ਼ ਸੀ ਉਸ ਨੂੰ ਨਹੀਂ ਦਿਤੀ। ਤਾਂ ਖ਼ੁਦਾ ਨੇ ਕਿਹਾ ਤੂੰ ਰੋਜ਼ੀ ਨਹੀਂ ਸੀ ਰੋਕਣੀ, ਕਰਮਾਂ ਦਾ ਫਲ ਤਾਂ ਬਿਧਾਤੇ ਨੇ ਭੁਗਤਾਉਣਾ ਹੈ, ਤੂੰ ਸਭ ਨੂੰ ਹੀ ਰੋਜ਼ੀ ਦੇਣੀ ਸੀ। ਤਾਂ ਮੂਸੇ ਨੇ ਕਿਹਾ ਜੀ ਤੁਸੀਂ ਸਭ ਨੂੰ ਰੋਜ਼ੀ ਦਿੰਦੇ ਹੋ? ਤਾਂ ਖ਼ੁਦਾ ਨੇ ਕਿਹਾ, ਹਾਂ! ਮੈਂ ਸਭ ਨੂੰ ਰੋਜ਼ੀ ਦਿੰਦਾ ਹਾਂ। ਤਾਂ ਮੂਸੇ ਨੇ ਪਰਖਣਾ ਚਾਹਿਆ ਜੋ ਇਸ ਦੀ ਟੋਪੀ ਵਿਚ ਇਕ ਕੀੜਾ ਰਖਿਆ ਸੀ, ਕੀ ਉਹਨੂੰ ਵੀ ਰੋਜ਼ੀ ਮਿਲੀ ਹੈ ਕਿ ਨਹੀਂ? ਜਦੋਂ ਇਸ ਨੇ ਟੋਪੀ ਲਾਹ ਕੇ ਵੇਖਿਆ ਤਾਂ ਉਸ ਦੇ ਮੂੰਹ ਵਿਚ ਵੀ ਚੌਲ ਫੜਿਆ ਹੋਇਆ ਸੀ ਤੇ ਉਸ ਨੂੰ ਖਾ ਰਿਹਾ ਸੀ। ਏਹ ਵੇਖ ਕੇ ਖ਼ੁਦਾ ਅੱਗੇ ਮੱਥਾ ਟੇਕਿਆ ਤੇ ਕਿਹਾ, ਹੇ ਖ਼ੁਦਾ! ਸਭ ਨੂੰ ਤੂੰ ਹੀ ਰੋਜ਼ੀ



ਦੇ ਸਕਦਾ ਹੈਂ ਤੇਰੇ ਜਿੱਡਾ ਵੱਡਾ ਦਾਤਾ ਹੋਰ ਕੋਈ ਨਹੀਂ ਹੈ।

ਵਾ :-ਸਭ ਅਵਤਾਰ ਵੀ ਉਸ ਦੇ ਮੰਗਤੇ ਹਨ।

ਤਥਾ :-'ਤੈਥੋਂ ਹੀ ਬਲੁ ਰਾਮ ਲੈ; ਨਾਲ ਬਾਣਾ ਦਹਸਿਰੁ ਘਾਇਆ ॥
ਤੈਥੋਂ ਹੀ ਬਲ ਕ੍ਰਿਸ਼ਨ ਲੈ; ਕੰਸੁ ਕੇਸੀ ਪਕੜਿ ਗਿਰਾਇਆ ॥' (ਦ: ਅੰ: ੧੧੯)

ਵਾ :-ਤਮੋ ਨਾਮ ਹੈ ਹਨੇਰੇ ਦਾ, ਕਾਲਖ਼ ਦਾ, ਕਾਲਾ ਅਗਿਆਨ ਨਹੀਂ ਹੈ। ਐਸੇ ਗਿਆਨ ਵਿਚ ਲੀਣ ਹਨ। ਦੇਸ਼ ਤੋਂ ਸਾਰਾ ਸਰਬੰਸ ਵਾਰ ਕੇ ਵਾਹਿਗੁਰੂ ਦਾ ਸ਼ੁਕਰ ਕਰਦੇ ਹਨ ਤੇ ਕਹਿੰਦੇ ਹਨ।

ਸ੍ਰੀ ਮੁਖਵਾਕ :-'ਜਿਸ ਕੀ ਵਸਤੁ ਤਿਸੁ ਆਗੈ ਰਾਖੈ ॥
ਪ੍ਰਭ ਕੀ ਆਗਿਆ ਮਾਨੈ ਮਾਥੈ ॥ ਉਸ ਤੇ ਚਉਗੁਨ ਕਰੈ ਨਿਹਾਲੁ ॥
ਨਾਨਕ ਸਾਹਿਬ ਸਦਾ ਦਇਆਲੁ ॥' (ਅੰਗ ੨੬੮)

ਇਉਂ ਸਰਬੰਸ ਵਾਰ ਕੇ ਜਦੋਂ ਸ੍ਰੀ ਕਲਗੀਧਰ ਜੀ ਸ੍ਰੀ ਦਮਦਮੇ ਸਾਹਿਬ ਗਏ। ਤਾਂ ਜਗਤ ਮਾਤਾ ਸੁੰਦਰ ਕੌਰ ਜੀ ਦੇ ਪੁੱਛਣ ਤੋਂ ਕਿ ਸਚੇ ਪਾਤਿਸ਼ਾਹ ਜੀ! ਚਾਰੇ ਸਾਹਿਬਜ਼ਾਦੇ ਨਿਗਾਹ ਵਿਚ ਨਹੀਂ ਆਉਂਦੇ, ਕਿੱਥੇ ਹਨ? ਤਾਂ ਉਸ ਵੇਲੇ ਸਤਿਗੁਰੂ ਜੀ ਨੇ ਭਰੇ ਦੀਵਾਨ ਵਿਚ ਸਜੇ ਸਿੰਘਾਂ ਵੱਲ ਹੱਥ ਕਰਕੇ ਉਚਾਰਿਆ :-

'ਇਨ ਪੁੱਤ੍ਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ ॥
ਚਾਰ ਮੂਏ ਤੋ ਕਿਆ ਹੂਆ, ਜੀਵਤ ਲਾਖ ਹਜ਼ਾਰ ॥'

ਇਉਂ ਏਡੇ ਵੱਡੇ ਸਤਿਗੁਰੂ ਜੀ ਦਾਤੇ ਹਨ ਸਰਬੰਸ ਵਾਰ ਕੇ ਵੀ ਕਿਸੇ ਪ੍ਰਕਾਰ ਦਾ ਇਵਜ਼ ਨਹੀਂ ਮੰਗਦੇ। ਉਨ੍ਹਾਂ ਦੀ ਦਾਤ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ। ਬ੍ਰਹਮ ਗਿਆਨ ਦੀ ਏਡੀ ਵੱਡੀ ਦਾਤ ਦਿੰਦੇ ਹਨ ਕਿ :-

'ਏਕਾ ਬਖਸ ਫਿਰਿ ਬਹੁਰ ਨ ਬੁਲਾਵੈ ॥' (ਅੰਗ ੧੩੩੭)

'ਤੇਰੇ ਦਾਨੈ ਕੀਮਤਿ ਨ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥' (ਅੰਗ ੧੨)

ਉਸ ਦੀਆਂ ਦਿਤੀਆਂ ਦਾਤਾਂ ਦਾ ਹੀ ਮੁਲ ਨਹੀਂ ਪਾਇਆ ਜਾ ਸਕਦਾ ਉਸ ਦਾਤੇ ਦਾ ਅੰਤ ਕਉਣ ਪਾ ਸਕਦਾ ਹੈ।

**ਕੇਤੇ ਮੰਗਹਿ; ਜੋਧ ਅਪਾਰੁ :**-ਉਸ (ਅਪਾਰੁ) ਪ੍ਰਮੇਸਰ ਦੇ ਪਾਸੋਂ (ਕੇਤੇ) ਬੇਅੰਤ (ਜੋਧ) ਸੂਰਮਤਾਈ ਮੰਗਦੇ ਹਨ। ਰਾਵਣ ਵਰਗੇ, ਮਹਿਰਾਵਣ ਵਰਗੇ, ਜੋ ਦੁਨੀਆਂ ਵਿਚ ਹੋਏ ਹਨ। ਉਨ੍ਹਾਂ ਨੇ ਸੂਰਮਤਾਈ ਮੰਗੀ ਹੈ, ਕਿ ਅਸੀਂ ਈਸ਼ਰ ਦੇ ਨਾਲ ਜੰਗ ਕਰੀਏ। ਇਸੇ ਪ੍ਰਕਾਰ ਉਨ੍ਹਾਂ ਨੇ ਪਾਰਾਵਾਰ ਤੋਂ ਰਹਿਤ ਜੁੱਧ ਹੀ ਮੰਗਿਆ ਹੈ। ਜਿਵੇਂ ਖੜਕ ਸਿੰਘ ਦਾ ਜੰਗ ਦਸਮ ਗ੍ਰੰਥ ਵਿਚ ਆਉਂਦਾ ਹੈ। (ਇਹ ਸ਼ਿਵ ਸੰਘਤਾ ਵਿਚ ਵੀ ਪ੍ਰਸੰਗ ਆਇਆ ਹੈ ਭਾਗਵਤ ਵਿਚ ਨਹੀਂ ਹੈ।)

ਕਹਿੰਦਾ ਸੀ ਕਿ ਜੁੱਧ ਕਰਨਾ ਹੈ ਤਾਂ ਕੇਵਲ ਕ੍ਰਿਸ਼ਨ ਜੀ ਨਾਲ ਹੋਰ ਕਿਸੇ
ਨਾਲ ਕੀ ਕਰਨਾ ਹੈ ? ਇਸ ਪ੍ਰਕਾਰ ਉਸ ਨੇ ਕਈ ਵਾਰੀ ਕ੍ਰਿਸ਼ਨ ਜੀ ਨੂੰ ਕੇਸਾਂ
ਤੋਂ ਪਕੜ ਕੇ ਰੱਥ ਤੋਂ ਥੱਲੇ ਸੁਟ ਦਿਤਾ। ਫੇਰ ਤਰਸ ਕਰਕੇ ਸ੍ਰੀ ਕ੍ਰਿਸ਼ਨ ਜੀ
ਨੂੰ ਕਹਿੰਦਾ, ਜੇ ਤੈਨੂੰ ਮਾਰ ਦਿਤਾ ਤਾਂ ਜੰਗ ਕਿਸ ਦੇ ਨਾਲ ਕਰਾਂਗਾ ? ਇਸ
ਪ੍ਰਕਾਰ ਦੇ ਜੋਧੇ (ਮੰਗਹਿ ਜੋਧ ਅਪਾਰ) ਜੋਧ ਪੁਣੇ ਨੂੰ ਸੂਰਮਤਾਈ ਨੂੰ (ਅਪਾਰੁ)
ਪਾਰਾਵਾਰ ਤੋਂ ਰਹਿਤ ਮੰਗਦੇ ਹਨ। ਕਿ ਮੈਨੂੰ ਕੋਈ ਜਿੱਤ ਨਾ ਸਕੇ। ਭਾਈ
ਉਦੇ ਸਿੰਘ ਵਰਗੇ ਜਿਨ੍ਹਾਂ ਨੇ ਤੁਰਕਾਂ ਨਾਲ ਜੰਗ ਕਰਨਾ ਦਸਮੇਸ਼ ਜੀ ਤੋਂ
ਮੰਗਿਆ। ਹਜ਼ੂਰ ਨੇ ਆਗਿਆ ਦੇ ਕੇ ਦਸ ਲੱਖ ਨਾਲ ਇਕੱਲਾ ਹੀ ਸੂਰਮਾ
ਲੜਾ ਕੇ ਮਹਾਨ ਜੁੱਧ ਕਰਵਾਇਆ।

(ਜੋਧੇ) ਇਕ ਰਥੀ ਹੁੰਦੇ ਹਨ, ਇਕ ਮਹਾਂਰਥੀ, ਇਕ ਅਤਿਰਥੀ ਅਤੇ ਇਕ
ਸੂਰਮੇ ਹੁੰਦੇ ਹਨ। ਸੂਰਮੇ ਉਹ ਹੁੰਦੇ ਹਨ ਜੋ ਆਪਣੇ ਮੁਕਾਬਲੇ ਦੇ ਆਦਮੀ ਨਾਲ
ਮੁਕਾਬਲਾ ਕਰਨ ਵਾਲੇ ਹਨ, ਜਿਵੇਂ ਕ੍ਰੀਚਕ ਤੇ ਭੀਮਸੈਨ ਸੀ। ਰਥੀ ਉਹ ਹੈ
ਜੋ ੧੦੦ ਨਾਲ ਜਾਂ ੧੦੦੦ ਨਾਲ ਜੰਗ ਕਰਕੇ ਫ਼ਤਹਿ ਪਾਵੇ। ਅਤਿਰਥੀ
ਉਹ ਹੈ ਜੋ ਅਣਗਿਣਤਾ ਨਾਲ ਮੁਕਾਬਲਾ ਕਰਕੇ ਫ਼ਤਹਿ ਪਾਵੇ, ਇਸ ਪ੍ਰਕਾਰ ਦੇ
ਜੋਧੇ ਹਨ।

ਅਥਵਾ :–ਕਿਤਨੇ ਹੀ (ਅਪਾਰੁ) ਪਾਰਾਵਾਰ ਤੋਂ ਰਹਿਤ ਜੋਧੇ ਰਥੀ ਸਰੀਰ
ਨੂੰ ਵਿਕਾਰਾਂ ਵਲੋਂ ਰੋਕਣਾ ਮੰਗਦੇ ਹਨ, ਕਿਤਨੇ ਹੀ ਮਹਾਂਰਥੀ ਜੋਧੇ ਇੰਦ੍ਰੀਆਂ ਨੂੰ
ਵਿਕਾਰਾਂ ਵਲੋਂ ਰੋਕਣਾ ਮੰਗਦੇ ਹਨ, ਕਿਤਨੇ ਹੀ ਅਤਿਰਥੀ ਜੋਧੇ ਸਾਰੀਆਂ
ਵਾਸ਼ਨਾਵਾਂ ਤੇ ਫੁਰਨੇ ਰੋਕ ਕੇ ਮਨ ਤੇ ਫ਼ਤਹਿ ਪਾਉਣ ਰੂਪ ਸੂਰਮਤਾਈ
ਮੰਗਦੇ ਹਨ। ਅਥਵਾ ਚਾਰ ਪ੍ਰਕਾਰ ਦੇ ਜੋਧੇ ਹੁੰਦੇ ਹਨ :–

੧. ਸ੍ਰਵਣ ਕਰਨ ਵਾਲੇ ਸੂਰਮੇ। ੨. ਮੰਨਣ ਕਰਨ ਵਾਲੇ ਰਥੀ।
੩. ਨਿਧਿਆਸਣ ਕਰਨ ਵਾਲੇ ਮਹਾਂਰਥੀ। ੪. ਸਰੂਪ ਦੀ ਸਾਖਿਆਤਤਾ ਵਾਲੇ
ਅਤਿਰਥੀ ਹਨ।

(ਅਪਾਰੁ) ਪਾਰਾਵਾਰ ਤੋਂ ਰਹਿਤ ਕਿਤਨੇ ਹੀ ਜੋਧੇ ਮਨ ਨਾਲ ਜੰਗ ਕਰਨਾ
ਭਾਵ ਮਨ ਦੇ ਫੁਰਨਿਆਂ ਨੂੰ ਰੋਕ ਕੇ ਜਿੱਤਣਾ, ਮੰਗਦੇ ਹਨ। ਯਥਾ :–
'ਮਨ ਹੀ ਨਾਲਿ ਝਗੜਾ, ਮਨ ਹੀ ਨਾਲਿ ਸਥੁ; ਮਨ ਹੀ ਮੰਝਿ ਸਮਾਇ ॥' (੮੭)

ਵਾ :–ਕਿਤਨੇ ਹੀ ਸਤਿਗੁਰੂ ਜੀ ਤੋਂ (ਜੋਧ) ਜੋਧੜੀਆਂ, ਘਾਲਣਾ,
ਸੇਵਾ, ਮੁਸ਼ੱਕਤਾਂ, ਮਿਹਨਤਾਂ ਕਰਨੀਆਂ ਮੰਗਦੇ ਹਨ। ਜਿਵੇਂ ਸ਼ੇਖ਼ ਫ਼ਰੀਦ ਜੀ
ਨੇ ਜੋਧੜੀ ਮਿਹਨਤ ੪੮ ਸਾਲ ਕੀਤੀ ਸੀ। ਇਉਂ ਮਿਹਨਤਾਂ ਕਰਨੀਆਂ



'ਆਗਿਆ ਮੈ ਭੁਖ ਸੋਈ ਕਰਿ ਸੂਖਾ; ਸੋਗ ਹਰਖ ਨਹੀ ਜਾਨਿਓ ॥
ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ ॥' (ਅੰਗ ੧੦੦੦)

ਇਸ ਪ੍ਰਕਾਰ ਮਨ ਦੇ ਰੋਕਣ ਵਾਸਤੇ, ਵਾਸ਼ਨਾਂ ਰੋਕਣ ਵਾਸਤੇ, ਤਤਿੱਖਿਆ
ਰੂਪ ਜੋਧੜੀਆਂ ਕਰਨੀਆਂ ਮੰਗਦੇ ਹਨ। ਅਤੇ ਅਧਿਕਾਰੀ ਜੋ (ਅਪਾਰੁ)
ਪ੍ਰਮੇਸਰ ਹੈ ਉਸ ਵਿਚ ਲੀਣ ਹੋਣਾ ਮੰਗਦੇ ਹਨ। ਤੇ ਸਤਿਗੁਰੂ ਜੀ
ਦਾਤੇ ਉਨ੍ਹਾਂ ਨੂੰ ਮਨ ਦੇ ਰੋਕਣ ਦਾ (ਜੋਧ) ਸੂਰਮਾਪੁਣਾ ਅਤੇ ਅਗਿਆਨ ਰੂਪੀ
ਸ਼ੱਤ੍ਰੂ ਦੇ ਨਾਲ ਜੰਗ ਕਰਨ ਦਾ ਬਲ ਬਖਸ਼ ਦਿੰਦੇ ਹਨ, ਐਸੇ ਕ੍ਰਿਪਾਲੂ ਹਨ।

**"ਕੇਤਿਆ ਗਣਤ; ਨਹੀ ਵੀਚਾਰੁ :**–ਕਿਤਨੇ ਹੀ ਤਰ੍ਹਾਂ ਦੇ ਮੰਗਤੇ
ਹਨ ਜਿਨ੍ਹਾਂ ਦੀ ਗਿਣਤੀ ਦਾ ਵਿਚਾਰ ਨਹੀਂ ਹੋ ਸਕਦਾ, ਭਾਵ ਬੇਅੰਤ ਹਨ।
(ਸਭ ਨੂੰ ਪ੍ਰਮੇਸਰ ਦਾਤਾਂ ਦਿੰਦਾ ਹੈ ਇਸ ਕਰਕੇ ਵਡਾ ਦਾਤਾ ਹੈ।)

ਵਾ:–ਕਿਤਨੇ ਵੀਚਾਰ ਵਾਲਿਆਂ ਦੀ ਗਿਣਤੀ ਨਹੀਂ ਆਉਂਦੀ।
(ਇਨ੍ਹਾਂ ਨੂੰ ਵਾਹਿਗੁਰੂ ਨੇ ਵੀਚਾਰ ਦੀ ਦਾਤ ਬਖਸ਼ੀ ਹੈ।)
(ਨੋਟ :–ਮੂਲ ਵਿਚ ਵਿਸ਼ਰਾਮ ਕੇਤਿਆ ਤੇ ਹੈ ਪਰ ਅਰਥ ਲਈ ਕੇਤਿਆ ਗਣਤ ਤੇ)

ਵਾ :–ਕਿਤਨੇ (ਗਣਤ) ਜੋਤਿਸ਼ ਦੀ ਵਿਚਾਰ ਨੂੰ ਹੀ ਮੰਗਦੇ ਹਨ ਕਿ
ਮਹਾਰਾਜ ਜੀ ! ਸਾਨੂੰ ਜੋਤਿਸ਼ ਦੇ ਨਾਲ ਪਤਾ ਲੱਗ ਜਾਵੇ ਕਿ ਫ਼ਲਾਨੇ ਵੱਕਤ
ਮੀਂਹ ਪੈਣਾ ਹੈ, ਹਨ੍ਹੇਰੀ ਆਉਣੀ ਹੈ, ਤੂਫ਼ਾਨ ਆਉਣਾ ਹੈ ਆਦਿ। ਉਹ ਆਲੇ
(ਜੰਤ੍ਰ) ਮਸ਼ੀਨਾਂ ਬਣਾ ਬਣਾ ਕੇ ਦੇਖਦੇ ਰਹਿੰਦੇ ਹਨ–ਕਿ ਅੱਜ ਬੱਦਲ ਆਉਣਾ
ਹੈ, ਅੱਜ ਗਰਮੀ ਐਨੀ ਪੈਣੀ ਹੈ, ਐਨੇ ਦਰਜੇ ਦੀ ਠੰਡ ਪੈਣੀ ਹੈ, ਇਉਂ
ਵਿਚਾਰਾਂ ਕਰਦੇ ਰਹਿੰਦੇ ਹਨ। ਉਹਨਾਂ ਦੀ ਗਿਣਤੀ ਨਹੀਂ ਆਉਂਦੀ।

ਵਾ :–ਕਿਤਨੇ ਹੀ ਗਿਣਤੀ ਕਰਨ ਵਾਲੇ (ਗਣਤ) ਜੋਤਸ਼ੀ ਹਨ ਉਨ੍ਹਾਂ ਨੂੰ ਵੀ
ਪ੍ਰਮੇਸਰ ਦਾ ਵੀਚਾਰ ਨਹੀਂ ਔਂਦਾ।

ਵਾ :–ਕਿਤਨੇ (ਨਹੀ ਵੀਚਾਰੁ) ਵੀਚਾਰ ਤੋਂ ਰਹਿਤ ਮੂਰਖਤਾਈ ਨਾਲ ਹੀ
ਮੰਗਦੇ ਹਨ। ਸਮਝ ਹੀ ਨਹੀਂ ਕਿ ਇਹਦਾ ਫਲ ਸਾਨੂੰ ਕੀ ਮਿਲੇਗਾ ? ਉਨ੍ਹਾਂ ਦੀ
ਗਣਤ ਨਹੀਂ, ਗਿਣਤੀ ਨਹੀਂ ਆਉਂਦੀ।

## ਸਾਖੀ ਜੁਲਾਹੇ ਦੀ ਮੂਰਖਤਾਈ ਨਾਲ ਮੰਗਣ ਦੀ

ਇਕ ਨਦੀ ਦੇ ਕਿਨਾਰੇ ਇਕ ਨਗਰ ਸੀ ਤੇ ਦੂਜੇ ਕਿਨਾਰੇ ਸ਼ਿਵ
ਜੀ ਦਾ ਮੰਦਰ ਬਣਿਆ ਹੋਇਆ ਸੀ। ਉਸ ਨਗਰ ਵਿਚ ਰਹਿਣ ਵਾਲਾ ਇਕ
ਪੰਡਿਤ ਹਰ ਰੋਜ਼ ਜਾ ਕੇ ਨਮਸਕਾਰ ਤੇ ਪੂਜਾ ਕਰਦਾ ਹੁੰਦਾ ਸੀ। ਤੇ ਇਕ

ਜੁਲਾਹਾ ਹਰ ਰੋਜ਼ ਇਕ ਇੱਟ ਮੰਦਰ ਨੂੰ ਮਾਰਦਾ ਹੁੰਦਾ ਸੀ। ਇਸ ਤਰ੍ਹਾਂ ਕਾਫ਼ੀ
ਸਮਾਂ ਬਤੀਤ ਹੋ ਗਿਆ। ਵਰਖਾ ਦੀ ਰੁੱਤ ਆਈ। ਇਕ ਦਿਨ ਬਾਰਸ਼ ਬਹੁਤ
ਹੋਣ ਤੋਂ ਨਦੀ ਵਿਚ ਪਾਣੀ ਬਹੁਤ ਆ ਗਿਆ। ਨਦੀ ਦਾ ਚੜ੍ਹਾ ਅਤੇ
ਉਪਰੋਂ ਬਾਰਸ਼ ਨੂੰ ਵੇਖ ਕੇ ਪੂਜਾ ਕਰਨ ਵਾਲਾ ਪੰਡਿਤ ਆਲਸ ਕਰ ਗਿਆ ਤੇ
ਪੂਜਾ ਕਰਨ ਨਾ ਗਿਆ। ਪਰ ਜੁਲਾਹਾ ਆਪਣੇ ਨਿੱਤਨੇਮ ਅਨੁਸਾਰ ਬਾਰਸ਼ ਤੇ
ਨਦੀ ਦੇ ਚੜ੍ਹਾ ਦੀ ਨਾ ਪਰਵਾਹ ਕਰਦਾ ਹੋਇਆ ਪਹੁੰਚਿਆ ਤੇ ਜਾ ਕੇ ਮੰਦਰ ਨੂੰ
ਇੱਟ ਮਾਰੀ। ਉਸਦਾ ਨਿਯਮ ਵੇਖ ਕੇ ਸ਼ਿਵ ਜੀ ਖੁਸ਼ ਹੋ ਗਏ ਤੇ ਪ੍ਰਗਟ ਹੋ ਕੇ
ਕਿਹਾ, ਕਿ ਪੂਜਾ ਕਰਨ ਵਾਲਾ ਤਾਂ ਅੱਜ ਨਹੀਂ ਆਇਆ, ਪਰ ਤੂੰ ਆਪਣਾ
ਨਿਯਮ ਪੂਰਾ ਨਿਭਾਇਆ ਹੈ, ਇਸ ਵਾਸਤੇ ਅਸੀਂ ਤੇਰੇ ਤੇ ਪ੍ਰਸੰਨ ਹਾਂ, ਜੋ ਤੇਰੀ
ਇੱਛਾ ਹੈ, ਵਰ ਮੰਗ।

ਜੁਲਾਹੇ ਨੇ ਸੋਚ ਕੇ ਕਿਹਾ, ਕਿ ਮੈਂ ਇਕੱਲਾ ਹੀ ਤਾਣੀ ਬੁਣਦਾ ਹਾਂ, ਗੁਜ਼ਾਰਾ
ਮੁਸ਼ਕਲ ਚਲਦਾ ਹੈ। ਤੁਸੀਂ ਕਿਰਪਾ ਕਰਕੇ ਮੇਰੇ ਦੋ ਸਿਰ, ਚਾਰ ਬਾਹਾਂ ਤੇ ਚਾਰ
ਲੱਤਾਂ ਬਣਾ ਦਿਉ ਜਿਸ ਕਰਕੇ ਮੈਂ ਦੋ ਤਾਣੀਆਂ ਇਕੱਠੀਆਂ ਹੀ ਬੁਣਿਆਂ ਕਰਾਂ।
ਇਹ ਸੁਣ ਕੇ ਸ਼ਿਵ ਜੀ 'ਤ੍ਥਾ ਅਸਤੂ' ਕਹਿ ਕੇ ਗੁਪਤ ਹੋ ਗਏ ਤੇ ਜੁਲਾਹੇ ਦੇ ਦੋ
ਸਿਰ, ਚਾਰ ਬਾਹਾਂ ਤੇ ਚਾਰ ਲੱਤਾਂ ਬਣ ਗਈਆਂ। ਜੁਲਾਹਾ ਖੁਸ਼ ਹੋ ਕੇ ਘਰ ਨੂੰ
ਆ ਰਿਹਾ ਸੀ ਕਿ ਹੁਣ ਬਹੁਤੀਆਂ ਤਾਣੀਆਂ ਬੁਣਾਂਗਾ। ਪਰ ਜਦੋਂ ਨਗਰ
ਵਿਚ ਵੜਿਆ ਤੇ ਨਗਰ ਦੇ ਲੋਕਾਂ ਨੇ ਵੇਖਿਆ ਕਿ ਏਹ ਤਾਂ ਕੋਈ ਬਲਾ ਆ
ਗਈ ਹੈ। ਉਨ੍ਹਾਂ ਨੇ ਇੱਟਾਂ ਮਾਰ ਮਾਰ ਕੇ ਹੀ ਮਾਰ ਦਿਤਾ।

ਸੋ ਕਿਤਨੇ ਅਨਗਿਣਤ ਹੀ ਐਸੇ ਹਨ ਜਿਹੜੇ ਮੰਗਣ ਲੱਗਿਆਂ ਵੀਚਾਰ
ਨਹੀਂ ਕਰਦੇ, ਮੂਰਖਤਾਈ ਵਿਚ ਉਲਟ ਵੀ ਮੰਗ ਲੈਂਦੇ ਹਨ।

ਅਥਵਾ :–ਕਿਤਨੇ ਇਸ ਪ੍ਰਕਾਰ ਦੇ ਪੁਰਖ ਹਨ, ਜਿਹੜੇ ਗਿਣਤੀਆਂ ਗਿਣਦੇ
ਰਹਿੰਦੇ ਹਨ, ਆਪਣੇ ਆਪ ਨੂੰ ਜਤਾਉਂਦੇ ਰਹਿੰਦੇ ਹਨ ਕਿ ਮੈਂ ਐਨੇ ਸਾਧਨ
ਕੀਤੇ ਹਨ, ਐਨੀਆਂ ਮਾਲਾ ਫੇਰੀਆਂ ਹਨ, ਐਨੇ ਸਾਲ ਮੋਨ ਰੱਖਿਆ ਹੈ,
ਐਨੀਆਂ ਧੂਣੀਆਂ ਤਾਈਆਂ ਹਨ, ਮਿਹਨਤ ਕੀਤੀ ਹੈ। ਅਜਿਹੇ ਪੁਰਸ਼ਾਂ ਨੂੰ
ਸਰੂਪ ਦੀ ਵੀਚਾਰ ਪ੍ਰਾਪਤ ਨਹੀਂ ਹੁੰਦੀ। ਵਾ : –(ਕੇਤਿਆ
(ਨਹੀ ਵੀਚਾਰੁ) ਸਰੂਪ ਦੀ ਵੀਚਾਰ ਪ੍ਰਾਪਤ ਨਹੀਂ ਹੁੰਦੀ। ਵਾ : –(ਕੇਤਿਆ
ਗਣਤ ਨਹੀ) ਬੇਅੰਤ ਹਨ ਜੇਹੜੇ ਆਪਣੇ ਕੀਤੇ ਸਾਧਨਾਂ ਦੀ ਗਿਣਤੀ ਨਹੀਂ
ਜਤੌਂਦੇ, ਹੰਕਾਰ ਨਹੀਂ ਕਰਦੇ। ਉਨ੍ਹਾਂ ਨੂੰ ਸਰੂਪ ਦੀ ਵੀਚਾਰ ਪ੍ਰਾਪਤ ਹੋ ਜਾਂਦੀ ਹੈ।

ਵਾ :–ਕਿਤਨੇ ਹੀ ਇਸ ਪ੍ਰਕਾਰ ਦੇ ਹਨ ਜਿਨ੍ਹਾਂ ਨੂੰ ਉੱਕਾ ਹੀ ਸੰਸਾਰ ਦੀ
(ਗਣਤ) ਵਿਚਾਰ ਨਹੀਂ ਹੈ। ਉਨ੍ਹਾਂ ਦਾ ਚਿੱਤ ਐਸਾ ਸੰਸਾਰ ਵਲੋਂ ਟੁੱਟਿਆ



ਹੋਇਆ ਹੈ। ਉਹ ਕਹਿੰਦੇ ਹਨ, ਹੇ ਮਹਾਰਾਜ ਜੀ ! ਸਾਨੂੰ ਸੰਸਾਰ ਦਾ
ਫੁਰਨਾ ਹੀ ਨਾ ਫੁਰੇ। ਉਨ੍ਹਾਂ ਨੂੰ ਸਤਿਗੁਰੂ ਜੀ ਸਾਰੇ ਸੰਸਾਰ ਦਾ ਅਭਾਵ ਕਰਕੇ
ਨਿਰਵਿਕਲਪ ਸਮਾਧੀ ਬਖਸ਼ ਦਿੰਦੇ ਹਨ। ਕਿ ਲਉ ! ਹੁਣ ਤੁਹਾਨੂੰ ਕਿਸੇ
ਪ੍ਰਕਾਰ ਦੀ ਸੰਸਾਰਕ ਵਿਚਾਰ ਨਹੀਂ ਫੁਰੇਗੀ। ਸਦਾ ਆਤਮ ਸਰੂਪ ਵਿਚ ਹੀ
ਅਨੰਦੀ ਰਹੋਗੇ। ਭਾਈ ਰਾਮ ਕੋਰ (ਗੁਰਬਖਸ਼ ਸਿੰਘ) ਜੀ ਵਰਗਿਆਂ ਨੂੰ ਅਤੇ
ਸ੍ਰੀ ਦਮਦਮੇ ਸਾਹਿਬ ਅਠਤਾਲੀ ਸਿੰਘ ਜੋ ਅਰਥਾਂ ਨਾਲ ਪੜ੍ਹੇ ਸਨ, ਉਹਨਾਂ ਦੀ
ਅਵਸਥਾ ਐਸੀ ਹੋ ਗਈ ਸੀ। ਵਾ :–ਕਿੰਨੇ ਹੀ ਐਸੀ ਵਿਚਾਰ ਮੰਗਦੇ ਹਨ ਜਿਸ
ਕਰਕੇ ਜੰਮਣ ਮਰਣ ਦੀ ਗਿਣਤੀ ਨਾ ਰਹੇ। ਮੁਕਤ ਹੋ ਜਾਂਦੇ ਹਨ।

ਵਾ :–ਕਿਤਨੇ ਹੀ ਐਸੇ ਹਨ ਜਿਹੜੇ ਜੀਵ ਈਸ਼ ਦੀ ਏਕਤਾ ਦੀ ਵਿਚਾਰ
ਪ੍ਰਾਪਤ ਕਰਨੀ ਮੰਗਦੇ ਹਨ। ਜਿੰਨੇ ਪ੍ਰਾਪਤ ਕਰ ਲੈਂਦੇ ਹਨ ਉਨ੍ਹਾਂ ਦੀ ਗਿਣਤੀ
ਨਹੀਂ ਹੈ। ਬੇਅੰਤ ਮੰਗਣ ਵਾਲੇ ਤੇ ਪ੍ਰਾਪਤ ਕਰਨ ਵਾਲੇ ਹਨ।

**ਕੇਤੇ; ਖਪਿ ਤੁਟਹਿ ਵੇਕਾਰ :**–(ਕੇਤੇ) ਬੇਅੰਤ ਹੀ ਐਸੇ ਹਨ ਵਿਕਾਰਾਂ
ਵਿੱਚ ਖਪ ਕੇ (ਤੁਟਹਿ) ਸਰੀਰ ਨੂੰ ਤੋੜ ਲੈਂਦੇ ਭਾਵ ਨਾਸ ਕਰ ਲੈਂਦੇ ਹਨ।

ਵਾ :–ਕਿਤਨੇ ਆਦਮੀ ਐਸੇ ਹਨ ਜੋ ਵਿਕਾਰਾਂ ਨੂੰ ਭੋਗਣਾ ਮੰਗਦੇ ਹਨ। ਉਹ
ਖਪ ਖਪ ਕੇ ਮਰਦੇ ਹਨ। ਉਨ੍ਹਾਂ ਦੀਆਂ ਜ਼ਿੰਦਗੀਆਂ-ਰੂਪੀ ਡੋਰਾਂ (ਵੇਕਾਰ)
ਵਿਅਰਥ ਹੀ ਵੇਕਾਰ ਭੋਗਦਿਆਂ ਦੀਆਂ ਅਧਵਾਟੇ ਟੁੱਟ ਜਾਂਦੀਆਂ ਹਨ।
[ਜੀਆਂ ਦੀ ਕਰਨੀ ਅਨੁਸਾਰ ਇਹ ਭੀ ਪ੍ਰਮੇਸਰ ਦੀ ਦਾਤ ਹੈ।]

ਵਾ :–ਕਿਤਨੇ ਹੀ ਐਸੇ ਸਿੱਖ ਹਨ ਜਿਹੜੇ ਸਤਿਗੁਰੂ ਜੀ ਦੇ ਪਾਸ
ਬੇਨਤੀਆਂ ਕਰਦੇ ਹਨ, ਕਿ ਹੇ ਸੱਚੇ ਪਾਤਸ਼ਾਹ ਜੀ ! ਇਹ ਜਿਹੜੇ ਵਿਕਾਰ ਸਰੀਰ
ਨੂੰ ਖਪਾਉਣ ਵਾਲੇ ਹਨ :–

'ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥
ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥' (ਅੰਗ ੪੦੪)

ਇਨ੍ਹਾਂ ਵਿੱਚ ਸਾਰਾ ਸੰਸਾਰ ਖਪ ਗਿਆ ਹੈ ਕਿਰਪਾ ਕਰੋ ਸਾਡਾ ਮਨ ਵੈਰਾਗ ਦੇ
ਸਹਿਤ ਹੋਵੇ, ਇਨ੍ਹਾਂ ਵਿਕਾਰਾਂ ਵਲੋਂ ਟੁੱਟ ਜਾਵੇ। ਉਹ ਕਿਤਨੇ ਹੀ ਇਸ ਤਰ੍ਹਾਂ ਦੇ
ਜਾਚਕ ਸਤਿਗੁਰੂ ਜੀ ਦੀ ਕ੍ਰਿਪਾ ਕਰਕੇ ਵਿਕਾਰਾਂ ਵਿਚ ਖਪਣ ਤੋਂ ਟੁੱਟ
ਜਾਂਦੇ ਹਨ ਭਾਵ ਵੱਖਰੇ ਹੋ ਜਾਂਦੇ ਹਨ। ਵਾ :–ਕਿਤਨੇ ਹੀ ਖਪਾਉਣ ਵਾਲੀਆਂ
(ਵੇਕਾਰ) ਖੋਟੀਆਂ ਕਾਰਾਂ ਵਲੋਂ (ਟੁੱਟ) ਹਟ ਜਾਂਦੇ ਹਨ।

ਵਾ :–ਕਿਤਨੇ ਹੀ ਵਿਕਾਰਾਂ ਵਿਚ ਖਪਿਆਂ (ਵਿਕਾਰੀਆਂ) ਤੋਂ ਟੁਟਣਾ
ਚਾਹੁੰਦੇ ਹਨ। ਉਹ ਸਤਿਗੁਰੂ ਜੀ ਦੀ ਕ੍ਰਿਪਾ ਕਰਕੇ ਉਨ੍ਹਾਂ ਦੀ ਕੁਸੰਗਤ ਵਲੋਂ

ਟੁਟ ਜਾਂਦੇ ਹਨ ਤੇ ਸੰਗਤ ਵਿਚ ਮਿਲ ਜਾਂਦੇ ਹਨ।

ਵਾ :-ਖਟ ਵਿਕਾਰ :-ਹਰਖ ਸੋਗ ਮਨ ਦਾ, ਜਨਮ ਮਰਨ ਸਰੀਰ ਦਾ, ਭੁੱਖ ਤ੍ਰੇਹ ਆਦਿ ਪ੍ਰਾਣਾਂ ਦਾ ਸੁਭਾ ਹੈ। ਇਨ੍ਹਾਂ ਸਰੀਰ ਦੇ ਛੇ ਵਿਕਾਰਾਂ ਵਿੱਚ ਸਾਰੀ ਦੁਨੀਆਂ ਖਪ ਰਹੀ ਹੈ। ਪ੍ਰੰਤੂ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਕਿਤਨੇ ਹੀ ਗੁਰਮੁਖ ਇਨ੍ਹਾਂ ਵਿਕਾਰਾਂ ਤੋਂ ਟੁੱਟ ਜਾਂਦੇ ਹਨ। ਛੁਟਕਾਰਾ ਪਾ ਲੈਂਦੇ ਹਨ।

**ਕੇਤੇ; ਲੈ ਲੈ ਮੁਕਰੁ ਪਾਹਿ** :--ਕਿਤਨੇ ਐਸੇ ਹਨ ਜੋ ਪਦਾਰਥ ਲੈ ਕੇ ਮੁੱਕਰ ਜਾਂਦੇ ਹਨ ਕਿ ਅਸੀਂ ਤੇਰਾ ਕੀ ਦੇਣਾ ਹੈ?

## ੧—ਸਾਖੀ ਸੁਥਰੇ ਸ਼ਾਹ ਦੀ

ਜਿਵੇਂ ਸੁਥਰੇ ਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਰਹਿੰਦਾ ਸੀ। ਉਹ ਇਕ ਹਲਵਾਈ ਪਾਸੋਂ ਪਦਾਰਥ ਖਾ ਖਾ ਕੇ ਸਤਿਗੁਰੂ ਜੀ ਦੇ ਨਾਉਂ ਲਿਖਾਈ ਗਿਆ ਕਿ ਸਤਿਗੁਰੂ ਜੀ ਪੈਸੇ ਦੇਣਗੇ। ਜਦੋਂ ਪੈਸੇ ਬਹੁਤ ਹੋ ਗਏ, ਤਾਂ ਇਕ ਦਿਨ ਹਲਵਾਈ ਨੇ ਸੁਥਰੇ ਤੋਂ ਪੈਸੇ ਮੰਗੇ ਪਰ ਉਹ ਮੁੱਕਰ ਗਿਆ। ਹਲਵਾਈ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਇਹ ਤੁਹਾਡਾ ਭਗਤ ਸੁਥਰਾ, ਮੇਰੇ ਪਾਸੋਂ ਬਹੁਤ ਸਾਰਾ ਦੁਧ, ਪੇੜੇ ਤੇ ਮਿਠਾਈ ਹਰ ਰੋਜ਼ ਖਾ ਪੀ ਆਉਂਦਾ ਰਿਹਾ ਹੈ। ਦੁਕਾਨ ਦਾ ਉਧਾਰ ਬੜਾ ਹੋ ਗਿਆ ਹੈ। ਹੁਣ ਇਹ ਮੁੱਕਰ ਗਿਆ ਹੈ। ਅੱਗੇ ਜੋ ਹਜ਼ੂਰ ਦੀ ਆਗਿਆ ਹੈ? ਤਾਂ ਸਤਿਗੁਰੂ ਜੀ ਨੇ ਬੁਲਾ ਕੇ ਪੁੱਛਿਆ–ਕਿਉਂ ਸੁਥਰੇ ਸ਼ਾਹ! ਇਹ ਹਲਵਾਈ ਕੀ ਕਹਿੰਦਾ ਹੈ? ਤਾਂ ਸੁਥਰੇ ਨੇ ਤੁਕ ਪੜ੍ਹ ਕੇ ਸੁਣਾਈ। 'ਕੇਤੇ ਲੈ ਲੈ ਮੁਕਰੁ ਪਾਹਿ॥' ਕਿੰਨੇ ਹੀ ਲੈ ਲੈ ਕੇ ਮੁਕਰ ਪੈਂਦੇ ਹਨ। ਤੁਹਾਡੀ ਬਾਣੀ ਵਿੱਚ ਲਿਖਿਆ ਹੈ। ਤਾਂ ਹਜ਼ੂਰ ਨੇ ਕਿਹਾ ਕਿ ਅਗਲੀ ਤੁਕ ਪੜ੍ਹ। ਕਹਿੰਦਾ, ਜੀ! ਹੋਰ ਐਨੇ ਸਿੱਖ ਤੁਹਾਡੇ ਬੈਠੇ ਹਨ, ਇਹ ਪੜ੍ਹ ਲੈਣ। ਮੈਨੂੰ ਤਾਂ ਇਕੋ ਤੁਕ ਹੀ ਮੁਆਫ਼ਕ ਹੈ। ਤਾਂ ਆਪ ਜੀ ਬਹੁਤ ਹੀ ਹੱਸੇ। ਹਲਵਾਈ ਦੇ ਪੈਸੇ ਦੇ ਦਿਤੇ ਤੇ ਅਗੋਂ ਲਈ ਸੁਥਰੇ ਨੂੰ ਤਾੜਨਾ ਕੀਤੀ, ਕਿ ਏਹੋ ਜੇਹੀ ਗ਼ਲਤੀ ਕਦੇ ਨਹੀਂ ਕਰਨੀ। ਇਸ ਤਰ੍ਹਾਂ ਤਾਂ ਕਈ ਆਪਣੇ ਮਤਲਬ ਦੀਆਂ ਤੁਕਾਂ ਪੜ੍ਹ ਲਿਆ ਕਰਨਗੇ ਤੇ ਲੈ ਕੇ ਮੁੱਕਰ ਜਾਇਆ ਕਰਨਗੇ। ਏਹ ਚੰਗਾ ਕੰਮ ਨਹੀਂ ਹੈ। ਇਹ ਵੀ ਗੁਰੂ ਕੇ ਬਚਨ ਹਨ। 'ਕੂੜੁ ਬੋਲਿ ਮੁਰਦਾਰੁ ਖਾਇ॥' ਤੇ ਏਸੇ ਪ੍ਰਕਾਰ ਕਿਤਨੇ ਉਧਾਰ ਲੈ ਲੈ ਕੇ ਪਦਾਰਥਾਂ ਨੂੰ ਖਾਈ ਪੀਈ ਜਾਂਦੇ ਹਨ। ਮਗਰੋਂ ਜਦੋਂ ਕਰਜ਼ਾ ਚੜ੍ਹ ਜਾਂਦਾ ਹੈ ਤਾਂ ਮੁੱਕਰ ਪੈਂਦੇ ਹਨ ਕਿ ਅਸੀਂ ਤਾਂ ਤੇਰਾ ਕੁਝ ਨਹੀਂ ਦੇਣਾ ਜਾਂ ਦੇਸ ਨਿਕਾਲਾ ਲੈ ਕੇ ਹੋਰ ਪਾਸੇ ਚਲੇ ਜਾਂਦੇ ਹਨ।



## ੨—ਸਾਖੀ ਭਾਈ ਮਾਲਾ ਸਿੰਘ ਜੀ ਤੇ ਭਾਈ ਲਹੌਰਾ ਸਿੰਘ ਜੀ ਦੀ

ਸ੍ਰੀ ਕਲਗੀਧਰ ਸਤਿਗੁਰੂ ਜੀ ਅਨੰਦਪੁਰ ਸਾਹਿਬ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ। ਵਰਖਾ ਦੀ ਰੁੱਤ ਕਰਕੇ ਧਰਤੀ ਹਰਿਆਵਲਤਾ ਸਹਿਤ ਸੋਭਾ ਪਾ ਰਹੀ ਸੀ। ਸਤਲੁਜ ਵਿਚ ਕਾਫ਼ੀ ਜਲ ਸੀ। ਉਸ ਦੇ ਕਿਨਾਰੇ ਤੇ ਉੱਚਾ ਤੇ ਸੁੰਦਰ ਮੰਦਰ ਸੀ। ਸਤਿਗੁਰੂ ਜੀ ਰਾਤ ਨੂੰ ਬਿਰਾਜਣ ਵਾਸਤੇ ਉਸ ਉਪਰ ਚੜ੍ਹੇ ਜਿਥੇ ਠੰਢੀ ਠੰਢੀ ਹਵਾ ਦੇ ਚਲਣੇ ਕਰਕੇ ਗਰਮੀ ਨਹੀਂ ਸੀ। ਹਜ਼ੂਰ ਸੇਜਾ ਤੇ ਸਜੇ ਸਨ, ਜੋ ਕਿ ਫੁੱਲਾਂ ਤੇ ਸੁਗੰਧੀਆਂ ਨਾਲ ਸ਼ੋਭਨੀਕ ਤੇ ਸੁਗੰਧਤ ਹੋ ਰਹੀ ਸੀ। ਨੇੜੇ ਹੀ ਸਿੰਘਾਂ ਦੇ ਘਰ ਸਨ ਉਨ੍ਹਾਂ ਦੇ ਬਚਨ ਬਿਲਾਸ ਉਸ ਥਾਂ ਸੁਣਦੇ ਸਨ। ਭਾਈ ਲਹੌਰਾ ਸਿੰਘ ਦਾ ਘਰ ਨੇੜੇ ਸੀ ਜੋ ਕਿ ਸਾਹਿਬਜ਼ਾਦਿਆਂ ਦਾ ਖਿਡਾਵਾ ਸੀ ਅਤੇ ਭਾਈ ਮਾਲਾ ਸਿੰਘ ਦਾ ਘਰ ਵੀ ਨੇੜੇ ਹੀ ਸੀ ਜੋ ਬੜਾ ਨਰਮ ਚਿੱਤ, ਲੱਜਾ ਵਾਲਾ, ਪਰਉਪਕਾਰੀ ਤੇ ਚੰਗੇ ਗੁਜ਼ਾਰੇ ਵਾਲਾ ਸਿੰਘ ਸੀ। ਲੋੜਵੰਦਾਂ ਨੂੰ ਉਧਾਰ ਦੇ ਕੇ ਉਨ੍ਹਾਂ ਦੇ ਕਾਰਜ ਸਵਾਰਦਾ, ਕੀਤੇ ਹੋਏ ਇਕਰਾਰ ਤੇ ਵਾਪਸ ਲੈ ਲੈਂਦਾ ਸੀ। ਭਾਈ ਲਹੌਰਾ ਸਿੰਘ ਨੇ ਇਸ ਤੋਂ ਇਕ ਸੌ ਰੁਪਏ ਲੈ ਕੇ ਵਰਤੇ ਸਨ ਪਰ ਵਾਪਸ ਨਾ ਦਿਤੇ। ਪ੍ਰਮੇਸਰ ਦੀ ਨੇਤ ਨਾਲ ਮਾਲਾ ਸਿੰਘ ਕੁਝ ਗਰੀਬ ਹੋ ਗਿਆ। ਉਸ ਨੇ ਆਪਣੇ ਪੈਸੇ ਮੰਗੇ, ਤਾਂ ਲਹੌਰਾ ਸਿੰਘ ਮੁੱਕਰ ਗਿਆ। ਕਹਿਣ ਲੱਗਾ ਕਿ 'ਸਿੱਖ ਪਾਸੋਂ ਸਿੱਖ ਲੈ ਕੇ ਖਾ ਲਵੇ ਤਾਂ ਉਸ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ ਕਿ ਕਿਉਂ ਵਾਪਸ ਨਹੀਂ ਕੀਤੇ?' ਉਸ ਦਾ ਚਿੱਤ ਦੁਖੇਣ ਵਾਸਤੇ ਕਿਹਾ ਕਿ ਕ੍ਰੋਧ ਵੱਸ ਹੋਕੇ ਚਲਾ ਜਾਵੇਗਾ। ਫੇਰ ਉੱਚੀ ਸੁਣਾ ਕੇ ਇਹ ਤੁਕ ਕਹੀ ਕਿ :— 'ਜੈਸਾ ਜਿਸ ਕਾ ਲੇਖ ਹੈ ਤੈਸੀ ਬਿਧ ਬਣਿ ਆਇ।'

(ਸ੍ਰੀ ਗੁ: ਪ੍ਰ: ਸੂ: ਰੁਤ ੩, ਅੰਸੂ ੪੯)

ਜਿਹੋ ਜਿਹਾ ਕਿਸੇ ਦੇ ਮੱਥੇ ਤੇ ਲੇਖ ਹੁੰਦਾ ਹੈ ਉਹੋ ਜਿਹੀ ਬਿਧੀ ਉਸ ਨੂੰ ਪ੍ਰਾਪਤੀ ਦੀ ਬਣ ਜਾਂਦੀ ਹੈ। ਮੇਰੇ ਕਰਮਾਂ ਵਿਚ ਸੀ ਮੈਂ ਤੇਰੇ ਪਾਸੋਂ ਲੈ ਕੇ ਵਰਤ ਲਏ ਹਨ, ਹੁਣ ਮੋੜਾਂ ਕਿਉਂ? ਅੱਗੋਂ ਮਾਲਾ ਸਿੰਘ ਨੇ ਕਿਹਾ, 'ਧਨ ਲੈ ਕੇ ਹੁਣ ਗੱਲਾਂ ਸੁਣਾਉਂਦਾ ਹੈਂ। ਵੇਖ! ਧੱਕਾ ਨਾ ਕਰ ਧਰਮੀ ਪੁਰਸ਼ ਦੀ ਇਹ ਰੀਤੀ ਨਹੀਂ ਕਿ ਉਧਾਰ ਲੈ ਕੇ ਮੁਕਰ ਜਾਵੇ। ਜੋ ਇਉਂ ਕਰਦੇ ਹਨ ਉਨ੍ਹਾਂ ਨੂੰ ਦਰਗਾਹ ਵਿਚ ਸਜ਼ਾਵਾਂ ਮਿਲਦੀਆਂ ਹਨ। ਜਮ ਦੁੱਖ ਦਿੰਦੇ ਹਨ ਫੇਰ ਪਛਤਾਉਣਾ ਪੈਂਦਾ ਹੈ।' ਤਾਂ ਅੱਗੋਂ ਉਸ ਨੇ ਉੱਤਰ ਦਿਤਾ :—

'ਸੁਨਯੋ ਲਹੌਰਾ ਸਿੰਘ ਇਮ, ਪੁਨ ਬਾਕ ਕਹੰਦਾ।
ਲੇਖਾ ਕੋਇ ਨ ਪੁਛਈ ਜਾ ਗੁਰ ਬਖਸੰਦਾ।' (ਰੁਤ ੩ ਅੰਗ ੪੯)

ਭਾਵ ਜਦੋਂ ਸਤਿਗੁਰੂ ਜੀ ਬਖਸ਼ਣ ਵਾਲੇ ਹੋਣ ਤਾਂ ਲੇਖਾ ਹਿਸਾਬ ਕਿਤਾਬ ਕੋਈ ਨਹੀਂ ਪੁੱਛ ਸਕਦਾ। ਇਹ ਸਾਰੀ ਵਾਰਤਾ ਸਤਿਗੁਰੂ ਜੀ ਨੇ ਆਪ ਸੁਣੀ ਤੇ ਵਿਚਾਰੀ ਕਿ ਸਾਡੇ ਸਿੰਘ ਹਨ ਤੇ ਲਹੌਰਾ ਸਿੰਘ ਧਨ ਲੈ ਕੇ ਧੱਕਾ ਕਰਦਾ ਹੈ, ਤੇ ਵਿਚਾਰੀ ਕਿ ਸਾਡੇ ਸਿੰਘ ਹਨ ਤੇ ਲਹੌਰਾ ਸਿੰਘ ਧਨ ਲੈ ਕੇ ਧੱਕਾ ਕਰਦਾ ਹੈ, ਕਰਜ਼ਾ ਨਹੀਂ ਦਿੰਦਾ ਤੇ ਮਨ ਵਿੱਚ ਲੋਭ ਕਰਕੇ ਸਾਡੇ ਤੇ ਭਾਰ ਦਿੰਦਾ ਹੈ। ਤਾਂ ਕਰਜ਼ਾ ਨਹੀਂ ਦਿੰਦਾ ਤੇ ਮਨ ਵਿੱਚ ਲੋਭ ਕਰਕੇ ਸਾਡੇ ਤੇ ਭਾਰ ਦਿੰਦਾ ਹੈ। ਤਾਂ ਸਤਿਗੁਰੂ ਜੀ ਨੇ ਉਸ ਨੂੰ ਸੁਣਾ ਕੇ ਕਿਹਾ :-

'ਖਾਵੈ ਖਰਚੁ ਨ ਦੇਹ ਕਰਿ ਰਹੀਐ ਬੰਦ ਹਜੂਰ।
ਸਮਝ ਕਰਹੁ ਨਿਜ ਕ੍ਰਿਆ ਸਭੁ ਜਿਸ ਤੇ ਧਰਮ ਨਾ ਦੂਰਿ।' (ਗੁ:ਪ੍ਰ:ਸੂ:)

ਅਤੇ ਹੋਰ ਬਚਨ ਕਿਹਾ :-'ਜੈਸਾ ਕਰਮ ਕਰਤਾ ਕਰੈ ਤੈਸਾ ਗੁਰ ਭੁਗਤਾਇ॥'
ਤੇ ਸਤਿਗੁਰੂ ਜੀ ਨੇ ਪਵਿਤ੍ਰ ਸ੍ਰੀ ਮੁਖ ਵਾਕ ਉਚਾਰੇ ਹੋਏ ਸੁਣਾਏ।

ਯਥਾ :-'ਮ: ੧ ॥ ਹਕੁ ਪਰਾਇਆ ਨਾਨਕਾ; ਉਸੁ ਸੂਅਰ ਉਸੁ ਗਾਇ ॥
ਗੁਰ ਪੀਰੁ ਹਾਮਾ ਤਾ ਭਰੇ; ਜਾ ਮੁਰਦਾਰੁ ਨ ਖਾਇ ॥' (ਅੰਗ ੧੪੧)

ਇਹ ਸੁਣ ਕੇ, ਲਹੌਰਾ ਸਿੰਘ ਆਪਣੇ ਆਪ ਨੂੰ ਝੂਠਾ ਜਾਣ ਕੇ, ਚੁੱਪ ਕਰ ਗਿਆ ਅਤੇ ਭਾਈ ਮਾਲਾ ਸਿੰਘ ਨੂੰ ਸੁੰਦਰ ਤੇ ਕੋਮਲ ਬਚਨ ਕਹਿਣ ਲੱਗ ਪਿਆ, ਕਿ ਸਵੇਰੇ ਆ ਜਾਈਂ ਮੈਂ ਧਨ ਦੇ ਦਿਆਂਗਾ। ਮੈਂ ਤਾਂ ਤੇਰੇ ਨਾਲ ਹੱਸਦਾ ਸੀ, ਮੈਨੂੰ ਮੁਆਫ ਕਰੀਂ, ਕੋਈ ਗੁੱਸਾ ਨਾ ਕਰਨਾ। ਇਉਂ ਕਹਿ ਕੇ ਲਹੌਰਾ ਸਿੰਘ ਆਪਣੇ ਆਸਣ ਤੇ ਬਿਰਾਜ ਗਿਆ ਅਤੇ ਮਾਲਾ ਸਿੰਘ ਆਪਣੇ ਘਰ ਚਲਾ ਗਿਆ। ਸਵੇਰੇ ਤੜਕੇ ਹੀ ਉਠ ਕੇ ਪਹਿਲਾਂ ਉਸਦਾ ਧਨ ਵਾਪਸ ਕੀਤਾ। ਫਿਰ ਇਸ਼ਨਾਨ ਕਰਕੇ ਬਾਣੀ ਪੜ੍ਹ ਕੇ ੧੦ਵੇਂ ਪਾ: ਜੀ ਦੇ ਦਰਬਾਰ ਵਿਚ ਪਹੁੰਚ ਕੇ ਮੱਥਾ ਟੇਕ ਕੇ ਆਪਣੇ ਆਪ ਨੂੰ ਬਖਸ਼ਾਉਣ ਲਈ ਬੇਨਤੀਆਂ ਕੀਤੀਆਂ।

'ਗੁਰ ਤੇ ਵਿਛੜਿਆ ਸਿਖ, ਲੋਭੀ ਕਾਮ ਕਹੁ।
ਬਖਸੈ ਗੁਰ ਬਖਸ਼ਿੰਦ ਮੇਲੈ ਛਾਡ ਰੁਹੁ।
ਔਗੁਣਹਾਰੇ ਨੀਤ, ਚਲੈਂ ਨਹਿੰ ਸਾਚ ਮਗ।
ਲੰਪਟ ਭਏ ਕੁਟੰਬ ਨ ਮਿਥਿਆ ਲਖਿਯੋ ਜਗ॥' (ਰਿਤੂ ੩ ਅੰਸੂ ੪੯)

ਸ੍ਰੀ ਕਲਗੀਧਰ ਜੀ ਨੇ ਹੱਸ ਕੇ ਕਿਹਾ ਕਿ ਕਦੇ ਉਲਟੀ ਰੀਤਿ ਨਹੀਂ ਕਰਨੀ। ਪੰਜਾਂ ਵਿਕਾਰਾਂ ਦੇ ਵੱਸ ਹੋ ਕੇ ਕਦੇ ਗੁਨਾਹ ਨਹੀਂ ਕਰਨਾ। ਛਲ ਤੇ ਕਪਟ ਛੱਡ ਕੇ ਪ੍ਰਮੇਸਰ ਦੀ ਪ੍ਰਾਪਤੀ ਦੇ ਰਾਹ ਚਲਣਾ ਕਰੋ।

ਅਥਵਾ :-(ਮੁਕਰੁ) ਨਾਮ ਸ਼ੀਸ਼ੇ ਦਾ ਹੈ। ਜਿਵੇਂ :-
'ਪੁਹਪ ਮਧਿ ਜਿਉ ਬਾਸੁ ਬਸਤੁ ਹੈ; ਮੁਕਰ ਮਾਹਿ ਜੈਸੇ ਛਾਈ ॥' (ਅੰਗ ੬੮੪)



ਸ਼ੀਸ਼ੇ ਵਿਚ ਪ੍ਰਤਿਬਿੰਬ ਮੁਖ ਵੱਲ ਨੂੰ ਉਲਟ ਦਿੱਸਦਾ ਹੈ। ਪਰ ਉਸ ਦਾ ਬਾਧ ਕਰਕੇ ਆਪਣਾ ਆਪ ਸਰੂਪ ਜਾਣੀਦਾ ਹੈ। ਸਤਿਗੁਰੂ ਜੀ ਪਾਸੋਂ ਕਿਤਨੇ ਹੀ ਬ੍ਰਹਮ ਗਿਆਨ ਰੂਪੀ (ਮੁਕਰੁ) ਸ਼ੀਸ਼ਾ ਲੈ ਕਰਕੇ ਪ੍ਰਤਿਬਿੰਬਪੁਣਾ ਜੋ ਅਵਿੱਦਿਆ ਕਰਕੇ ਜੀਵ ਭਾਵ ਪ੍ਰਤੀਤ ਹੁੰਦਾ ਹੈ। ਇਸ ਨੂੰ ਬਾਧ ਕਰਕੇ ਆਪਣੇ (ਬਿੰਬੀ) ਪ੍ਰਮਾਤਮਾ ਵਿਚ (ਲੈ) ਲੀਣ ਹੋਣਾ ਪਾਉਂਦੇ ਹਨ, ਸੱਤਚੇਤਨ ਅਨੰਦ ਸਰੂਪ ਵਿਚ।

**ਕੇਤੇ ਮੂਰਖ; ਖਾਹੀ ਖਾਹਿ :-**(ਕੇਤੇ) ਕਿਤਨੇ ਬੇਅੰਤ ਹੀ (ਮੂਰਖ) ਬੇਸਮਝ ਲੋਕ ਪਦਾਰਥਾਂ ਨੂੰ ਖਾਈ ਹੀ ਖਾਈ ਜਾਂਦੇ ਹਨ। ਪ੍ਰਮੇਸਰ ਨੂੰ ਭੁਲੇਂਦ ਕਰਕੇ ਮਾਰ ਹੀ ਖਾਂਦੇ ਹਨ। ਵਾ :-(ਖਾਹੀ) ਖਾਹਸ਼, ਲਾਲਚ, ਲੋਭ ਕਰਕੇ ਖਾਈ ਹੀ ਜਾਂਦੇ ਹਨ।

'ਧੋਤੀ ਖੋਲਿ ਵਿਛਾਏ ਹੇਠ ॥ ਗਰਧਪ ਵਾਂਗੂ ਲਾਹੇ ਪੇਟਿ ॥' (ਅੰਗ ੨੦੧)

ਉਨ੍ਹਾਂ ਲੋਭੀਆਂ ਨੂੰ (ਖਾਹੀ) ਖਾਹਸ਼ ਹੀ ਖਾਈ ਜਾਂਦੀ ਹੈ। ਤੇ ਜੋ ਖੋਹ ਖਿੰਜ ਕੇ ਖਾਂਦੇ ਹਨ, ਉਹ ਏਥੇ ਵੀ ਕੁੱਟ ਖਾਂਦੇ ਹਨ ਤੇ ਪ੍ਰਲੋਕ ਵਿਚ ਵੀ ਜਮਾਂ ਦੀਆਂ ਚੋਟਾਂ ਖਾਂਦੇ ਹਨ।

ਅਥਵਾ :-(ਕੇਤੇ) ਕਿਤਨੇ ਹੀ (ਮੂ+ਰਖ) (ਮੂ) ਮੂੰਹ ਆਦਿਕ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ (ਰਖ) ਰਖ ਕਰਕੇ ਭਾਵ ਰੋਕ ਕਰਕੇ (ਖਾਹੀ) ਜੋ ਖਾਣੇ ਜੋਗ ਬ੍ਰਹਮਾਨੰਦ ਹੈ। 'ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥' (ਅੰਗ ੨੭੩)

ਉਸ ਨੂੰ (ਖਾਹਿ) ਖਾ ਕੇ ਤ੍ਰਿਪਤ ਹੁੰਦੇ ਹਨ। ਭਾਵ ਇੰਦ੍ਰੀਆਂ ਨੂੰ ਵਿਸ਼ਿਆਂ ਦੇ ਪਰਾਇਣ ਨਹੀਂ ਰੱਖਦੇ। ਇਨ੍ਹਾਂ ਨੂੰ ਰੋਕ ਰੋਕ ਕੇ ਰਖਦੇ ਹਨ। ਵਿਸ਼ਿਆਂ ਵੱਲ, ਖਾਣ ਪੀਣ ਵੱਲ, ਦੌੜਨ ਨਹੀਂ ਦਿੰਦੇ। ਹਰ ਵਕਤ ਖਾਣੇ ਜੋਗ ਜੋ ਪ੍ਰਮੇਸਰ ਦਾ ਨਿਰਉਪਾਧਕ ਅਨੰਦ ਹੈ ਅਤੇ ਜੋ ਪੰਜਾਂ ਵਿਸ਼ਿਆਂ ਤੋਂ ਸੁਤੰਤਰ ਅਨੰਦ ਹੈ, ਅੰਤਰ-ਮੁਖ ਹੋ ਕੇ ਉਸ ਬ੍ਰਹਮਾਨੰਦ ਰੂਪੀ ਖ਼ੁਰਾਕ ਨੂੰ ਖਾਣ ਵਾਲੇ ਹੋ ਕੇ ਖਾਂਦੇ ਹਨ।

**ਕੇਤਿਆ; ਦੂਖ ਭੂਖ ਸਦ ਮਾਰਿ :--**ਕਿਤਨੇ ਹੀ ਐਸੇ ਪੁਰਖ ਹਨ ਜਿਨ੍ਹਾਂ ਨੂੰ ਹਰ ਵਕਤ ਦੁੱਖ ਹੀ ਚੰਬੜੇ ਰਹਿੰਦੇ ਹਨ। ਕਈਆਂ ਨੂੰ ਭੁੱਖ ਦੀ ਸਦਾ ਮਾਰ ਪਈ ਰਹਿੰਦੀ ਹੈ। ਕਈਆਂ ਨੂੰ ਪੁਲੀਸ ਆਦਿਕਾਂ ਦੀ (ਮਾਰ) ਕੁੱਟ ਹੀ ਪੈਂਦੀ ਰਹਿੰਦੀ ਹੈ।

(ਕੇਤਿਆ ਦੂਖ) ਜਿਹੜਾ ਅੰਮ੍ਰਿਤ ਵੇਲੇ ਦਾ ਉੱਠਣਾ, ਇਸ਼ਨਾਨ ਕਰਨਾ ਤੇ

ਭਜਨ ਕਰਨਾ, ਇਸਨੂੰ ਸਾਰੇ ਆਲਸੀ ਲੋਕ ਦੁੱਖ ਮੰਨਦੇ ਹਨ। ਪਰ (ਕੇਤਿਆ)
ਕਿਤਨੇ ਹੀ ਗੁਰਮੁਖ ਅਧਿਕਾਰੀ ਮਹਾਰਾਜ ਜੀ ਦੀ ਹਜ਼ੂਰੀ ਵਿਚ
ਇਸ ਪ੍ਰਕਾਰ ਦੇ ਹਨ ਜਿਨ੍ਹਾਂ ਨੇ 'ਦੂਖੁ ਦਾਰੂ ਸੁਖੁ ਰੋਗੁ ਭਇਆ ॥' (ਅੰਗ ੪੬੯)
ਇਸ ਦੁਖ ਨੂੰ, ਪ੍ਰਲੋਕ ਦੇ ਸੁਧਾਰਨ ਵਾਸਤੇ ਜਿਹੜਾ ਜਪ ਤਪ ਕਰਨਾ ਹੈ ਦਾਰੂ
ਸਮਝਿਆ ਹੈ। ਉਹ ਏਸ ਦੁਖ ਨੂੰ, ਸੁਖ ਰੂਪ ਕਰਕੇ ਮੰਨਦੇ ਹਨ।
ਵਾ :-ਜਿਹੜਾ ਦੁਨੀਆਂ ਨੇ ਮਰਨਾ ਦੁਖ ਸਮਝਿਆ ਹੈ, ਉਸ ਮਰਨ ਨੂੰ
ਗੁਰਮੁਖ ਸੁਖ ਸਮਝਕੇ ਕਿਤਨੇ ਹੀ ਧਰਮ ਵਾਸਤੇ, ਪਰਉਪਕਾਰ ਵਾਸਤੇ ਦੁੱਖ
ਭੋਗ ਭੋਗ ਕੇ ਸ਼ਹੀਦੀਆਂ ਪਾਉਂਦੇ, ਜ਼ਿੰਦਗੀਆਂ ਕੁਰਬਾਨ ਕਰਦੇ ਹਨ।
(ਭੂਖ) ਕਿਤਨੇ ਹੀ ਪ੍ਰਮੇਸਰ ਦੇ ਨਾਮ ਦੇ ਭੁੱਖੇ ਹਨ।
'ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥' (ਅੰਗ ੯)
ਵਾ :-ਕਿਤਨੇ ਹੀ ਵਿਸ਼ਿਆਂ ਨੂੰ ਭੋਗਣ ਵਲੋਂ ਭੁਖੇ ਰਹਿੰਦੇ ਹਨ। ਭਾਵ
ਵਿਸ਼ਿਆਂ ਤੋਂ ਉਪਰਾਮ ਹੋ ਕੇ ਚਿੱਤ ਦੀ ਬਿਰਤੀ ਨੂੰ ਵਿਸ਼ਿਆਂ ਵਿਚ ਨਹੀਂ
ਜੋੜਦੇ, ਇਹ ਵਰਤ ਰੱਖਦੇ ਹਨ।
ਵਾ :-ਕਿਤਨੇ ਹੀ (ਦੂਖ) ਅਗਿਆਨ (ਭੂਖ) ਤ੍ਰਿਸਨਾ ਤਿਸ ਨੂੰ ਅਭਾਵ
ਕਰਨਾ ਮੰਗਦੇ ਹਨ।
(ਸਦ ਮਾਰ) ਉਨ੍ਹਾਂ ਨੇ ਸਦਾ ਵਾਸਤੇ ਵਿਸ਼ਿਆਂ ਦੀ (ਮਾਰ) ਵਾਸ਼ਨਾਂ ਨੂੰ ਮਾਰ
ਲਿਆ ਹੈ। ਵਾ :-(ਮਾਰ) ਸੱਪ ਕਾਮ ਆਦਿਕ ਨੂੰ ਮਾਰ ਲਿਆ ਹੈ।
(ਏਹਿ ਭਿ ਦਾਤਿ ਤੇਰੀ; ਦਾਤਾਰ ॥) ਹੇ ਪ੍ਰਮੇਸਰ ! ਜੀਆਂ ਦੀ ਕਰਨੀ
ਅਨੁਸਾਰ ਦੁਖ ਸੁਖ ਏਹ ਭੀ ਤੇਰੀ ਦਾਤ ਹੈ।
ਸ਼ੰਕਾ :-ਦਾਤ ਕਿਵੇਂ ਹੈ ?

ਉੱਤਰ :-ਜਿਨ੍ਹਾਂ ਨੂੰ ਦੁਖ ਹੁੰਦਾ ਹੈ, ਭੁਖ ਹੁੰਦੀ ਹੈ ਤੇ ਕੁੱਟਾਂ ਪੈਂਦੀਆਂ ਹਨ।
ਉਹ ਤੈਨੂੰ ਇਕ ਚਿਤ ਹੋਕੇ ਚੇਤੇ ਕਰਦੇ ਹਨ, ਤੂੰ ਉਨ੍ਹਾਂ ਤੇ ਬਖ਼ਸ਼ਸ਼ਾਂ ਕਰਦਾ ਹੈਂ।
ਇਸ ਪ੍ਰਕਾਰ ਜੋ ਸਦਾ ਮਾਰਾਂ ਪੈਣੀਆਂ ਅਤੇ ਦੁਖ ਭੁਖ ਸਹਾਰਨੀ ਹੈ, ਇਹ ਭੀ
ਤੇਰੀ ਦਾਤ ਹੈ। ਤਪੱਸਿਆ ਮਿਹਨਤ ਕਰਕੇ ਉਹ ਬਲੀ ਹੋ ਜਾਂਦੇ ਹਨ। ਦੁਨੀਆਂ
ਦੇ ਉਤੇ ਜੇ ਕਿਸੇ ਨੂੰ ਦੁਖ ਨਾ ਹੋਵੇ, ਭੁਖ ਨਾ ਹੋਵੇ ਤਾਂ ਉਹ ਕੁਝ ਯਤਨ ਨਹੀਂ
ਕਰਦਾ, ਆਲਸੀ ਬਣਿਆ ਰਹਿੰਦਾ ਹੈ। ਇਸ ਕਰਕੇ, ਹੇ ਪ੍ਰਮੇਸਰ ! ਇਹ ਭੀ
ਤੇਰਾ ਦਾਤ ਦੇਣ ਦਾ ਤਰੀਕਾ ਹੈ।

(ਕੇਤਿਆ; ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ; ਦਾਤਾਰ ॥):-
ਜਿਹੜੀਆਂ ਕੌਮਾਂ ਦੁਖ ਉਠਾਉਂਦੀਆਂ ਹਨ, ਭੁੱਖਾਂ ਕੱਟਦੀਆਂ ਹਨ ਉਹ ਚੜ੍ਹਦੀ



ਕਲਾਂ ਵਿਚ ਹੋ ਜਾਂਦੀਆਂ ਹਨ।

ਜਿਵੇਂ ਸਿੰਘਾਂ ਨੇ ਅੱਠ ਅੱਠ ਮਹੀਨੇ ਭੁੱਖਾਂ ਸਹਾਰੀਆਂ ਅਤੇ ਜੰਗਲਾਂ ਦੇ ਵਿਚੋਂ ਬਿਰਛਾਂ ਦੀਆਂ ਛਿੱਲਾਂ ਲਾਹ ਕੇ ਖਾਧੀਆਂ ਸਨ। ਦੁਖੀ ਰਹਿ ਰਹਿ ਕੇ, ਪੁਲਸ ਦੀਆਂ ਮਾਰਾਂ ਕੁੱਟਾਂ ਖਾ ਖਾ ਕੇ ਬੇਅੰਤ ਕੁਰਬਾਨੀਆਂ ਕੀਤੀਆਂ। ਦੁਖ ਉਠਾ ਕੇ, ਕੁੱਟਾਂ ਖਾ ਕੇ, ਭੁੱਖੇ ਰਹਿ ਕੇ, ਨਾਮ ਜਪ ਕੇ ਉਨ੍ਹਾਂ ਦੇ ਜੀਵਨ ਦੁਨੀਆਂ ਵਿਚ ਚਮਕਦੇ ਸਿਤਾਰੇ ਵਾਂਙ ਬਣ ਗਏ। ਮੁਗਲਾਂ ਦੀ ਬਾਦਸ਼ਾਹੀ ਨੂੰ ਜੜ੍ਹਾਂ ਤੋਂ ਪੁੱਟ ਕੇ ਖਾਰੇ ਸਮੁੰਦਰ ਵਿਚ ਸੁੱਟ ਦਿਤਾ। ਐਨੀ ਵੱਡੀ ਭਾਰੀ ਕੁਰਬਾਨੀ ਕੀਤੀ। ੩੫,੦੦੦ ਸਿੰਘਾਂ ਨੇ ਸਤਿਗੁਰੂ ਮਹਾਰਾਜ ਜੀ ਦਾ ਕੇਸਰੀ ਨਿਸ਼ਾਨ ਸਾਹਿਬ ਦੁਨੀਆਂ ਵਿਚ ਝੁਲਾ ਦਿਤਾ। ਇਸ ਪ੍ਰਕਾਰ ਸਾਧ ਸੰਗਤ ਜੀ ! ਜਿਹੜੇ ਦੁਖ ਅਤੇ ਸਦਾ ਮਾਰਾਂ ਸਹਾਰਦੇ ਹਨ। ਉਨ੍ਹਾਂ ਦੀ ਅਰਦਾਸ ਸੁਣ ਕੇ ਪ੍ਰਮੇਸਰ ਉਨ੍ਹਾਂ ਨੂੰ ਬਖ਼ਸ਼ਿਸ਼ ਕਰ ਦਿੰਦਾ ਹੈ।

**ਸਾਖੀ :**—ਜਿਵੇਂ ਸ਼ਰਮੱਦ ਫ਼ਕੀਰ ਨੂੰ ਔਰੰਗਜ਼ੇਬ ਦੀ ਕੈਦ ਵਿਚ ਭੁੱਖਾ ਤੇ ਦੁਖੀ ਰਖਿਆ ਜਾਂਦਾ ਸੀ। ਲੂਣ ਦਾ ਪਿਆਲਾ ਪੀਣ ਨੂੰ ਮਿਲਦਾ ਤੇ ਹਰ ਰੋਜ਼ ਕੁੱਟ ਪੈਂਦੀ ਸੀ। ਉਸ ਵਕਤ ਰੂਮ ਵਲੈਤ ਦੇ ਪਾਤਸ਼ਾਹ ਦਾ ਇਕ ਵਜ਼ੀਰ ਆਇਆ। ਨੌਰੰਗੇ ਨੂੰ ਕਿਹਾ, ਤੇਰੇ ਪਾਸ ਚੌਦਾਂ ਸੌ ਵਿਦਵਾਨ ਹੈ, ਮੈਨੂੰ ਸਬਰ ਤੇ ਸ਼ੁਕਰ ਦਾ ਅਰਥ ਦੱਸ ? ਇਨ੍ਹਾਂ ਦੇ ਅਰਥ ਔਰੰਗਜ਼ੇਬ ਨੇ ਆਪਣੇ ਵਿਦਵਾਨਾਂ ਤੋਂ ਕਰਾਏ। ਪਰ ਉਸਦੀ ਤਸੱਲੀ ਨਾ ਹੋਈ। ਫਿਰ ਉਸ ਰੂਮ ਵਲੈਤ ਦੇ ਵਜ਼ੀਰ ਨੇ ਕਿਹਾ ਕਿ ਮੈਂ ਸੁਣਿਆਂ ਤੇਰੀ ਕੈਦ ਵਿਚ ਇਕ ਸ਼ਰਮੱਦ ਨਾਮੇ ਫ਼ਕੀਰ ਹੈ, ਉਹਦੇ ਦਰਸ਼ਨ ਕਰਾ। ਨੌਰੰਗੇ ਨੇ ਆਗਿਆ ਦਿਤੀ, ਫੇਰ ਇਸ ਵਜ਼ੀਰ ਨੇ ਜੇਲ੍ਹ ਦੇ ਵਿਚ ਸ਼ਰਮੱਦ ਫ਼ਕੀਰ ਦੇ ਪਾਸ ਜਾ ਕੇ ਦਰਸ਼ਨ ਕੀਤੇ ਤੇ ਪੁਛਿਆ : 'ਸਬਰ ਤੇ ਸ਼ੁਕਰ ਦਾ ਕੀ ਅਰਥ ਹੈ ?' ਫ਼ਕੀਰ ਨੇ ਕਿਹਾ, 'ਕਿ ਮੈਨੂੰ ਇਸ਼ਨਾਨ ਕੀਤੇ ਨੂੰ ਬਾਹਲਾ ਚਿਰ ਹੋ ਗਿਆ ਹੈ। ਪਹਿਲਾਂ ਮੈਨੂੰ ਇਸ਼ਨਾਨ ਕਰਾ ਤੇ ਨਵਾਂ ਚਾਦਰਾ ਸਜੌਣ ਨੂੰ ਦੇਹ।' ਤਾਂ ਉਸ ਵੇਲੇ ਵਜ਼ੀਰ ਨੇ ਇਸ਼ਨਾਨ ਕਰਾਇਆ ਤੇ ਨਵਾਂ ਬਸਤਰ ਪਹਿਨਣ ਨੂੰ ਦਿਤਾ। ਪਹਿਨ ਕੇ ਫੇਰ ਇਸ ਨੇ ਕਿਹਾ ਹੁਣ ਮੈਂ ਤੈਨੂੰ ਉੱਤਰ ਦਿੰਦਾ ਹਾਂ, ਸੁਣ। ਸਾਧ ਸੰਗਤ ਜੀ ! ਇਸ ਨੂੰ ਲੂਣ ਦਾ ਪਿਆਲਾ ਪੀਣ ਨੂੰ ਮਿਲਿਆ। ਇਸ ਨੇ ਪੀਤਾ ਤੇ ਕੁੱਟ ਭੀ ਖਾਧੀ ਤੇ ਸਬਰ ਕੀਤਾ। ਹੋਰ ਪਦਾਰਥ ਦੀ ਇੱਛਾ ਹੀ ਨਹੀਂ ਰੱਖੀ। ਵਾਹਿਗੁਰੂ ਨੇ ਇਸ ਨੂੰ ਐਸੀ ਤਾਕਤ ਬਖ਼ਸ਼ੀ ਸੀ। ਇਸ ਨੇ ਉਸ ਵਜ਼ੀਰ ਨੂੰ ਫ਼ਰਿਸ਼ਤੇ ਤੇ ਹੋਰ ਸ਼ਕਤੀਆਂ ਵਾਲੇ ਸਾਰੇ ਸਿੱਧ ਅਕਾਸ਼ ਵਿੱਚ ਦਿਖਾ ਦਿਤੇ। ਉਹ ਇਉਂ ਬੇਨਤੀਆਂ ਕਰ ਰਹੇ ਸਨ

ਹੇ ਸਰਮੱਦ ! ਤੂੰ ਕਿਉਂ ਕੈਦ ਵਿਚ ਪਿਆ ਕੁੱਟ ਖਾ ਰਿਹਾ ਹੈਂ ? ਤੂੰ ਬ੍ਰਹਮ
ਗਿਆਨੀ ਹੈਂ ਸਾਨੂੰ ਆਗਿਆ ਦੇ, ਔਰੰਗਜ਼ੇਬ ਦਾ ਬੇੜਾ ਗ਼ਰਕ ਕਰ ਦਈਏ।
ਉਸ ਵੇਲੇ ਸਰਮੱਦ ਨੇ ਕਿਹਾ ਕਿ ਵੇਖੋ! ਸ਼ੁਕਰ ਹੈ ਉਸ ਪ੍ਰਮੇਸਰ ਦੀ ਦਰਗਾਹ
ਨੂੰ। ਮੈਨੂੰ ਐਡੀ ਵੱਡੀ ਤਾਕਤ ਦਿਤੀ ਹੈ। ਪਰ ਫਿਰ ਵੀ ਮੈਂ ਇਨ੍ਹਾਂ ਨੂੰ
ਆਗਿਆ ਨਹੀਂ ਦਿੰਦਾ। ਉਸ ਦੇ ਸ਼ੁਕਰ ਵਿਚ ਰਹਿੰਦਾ ਹਾਂ ਤੇ ਲੂਣ ਦਾ
ਪਿਆਲਾ ਪੀ ਕੇ ਸਬਰ ਕਰਦਾ ਹਾਂ। ਇਹ ਰੱਬ ਦੀ ਵੱਡੀ ਭਾਰੀ ਦਾਤ ਦਿਤੀ ਹੋਈ
ਹੈ ਮੈਨੂੰ। ਇਹ ਸਬਰ ਤੇ ਸ਼ੁਕਰ ਦੇ ਮਾਇਨੇ ਹਨ। ਸੁਣ ਕੇ ਵਜ਼ੀਰ ਨੇ ਸਰਮੱਦ
ਫ਼ਕੀਰ ਅੱਗੇ ਨਮਸਕਾਰ ਕੀਤੀ।

ਵਾ :–ਕਿਤਨੇ ਹੀ ਐਸੇ ਹਨ ਜੋ ਦੁੱਖ ਤੇ ਭੁੱਖ ਨੂੰ ਸਦਾ ਵਾਸਤੇ (ਮਾਰ)
ਮਾਰਨਾ ਮੰਗਦੇ ਹਨ। ਵਾ :–ਕਿਤਨੇ ਐਸੇ ਵੀ ਹਨ ਜੋ ਦੁੱਖ ਤੇ ਭੁੱਖ ਦੀ ਮਾਰ ਹੀ
ਸਦਾ ਮੰਗਦੇ ਹਨ। ਜਿਵੇਂ :–

**ਸਾਖੀ** :––ਇਕ ਹੋੜੀ ਨੇ ਮਨ ਵਿਚ ਵਿਚਾਰਿਆ ਕਿ ਮੈਂ ਜਾਨਵਰ
ਮਾਰਦਾ ਹਾਂ ਤੇ ਰਿਖੀ ਇਸੇ ਬਨ ਵਿਚ ਤਪ ਕਰਦੇ ਹਨ। ਇਸ ਕਰਕੇ ਇਸ ਨੇ
ਬਿਕ੍ਰਮਾਜੀਤ ਤੋਂ ਡੰਨ ਲਿਆ ਤੇ ਜੇਹਲ ਵਿਚ ਪਿਆ ਸੀ। ਉਨ੍ਹਾਂ ਦਾ ਖਿਆਲ
ਹੈ ਦੁੱਖ ਭੁੱਖ ਵੇਲੇ ਆਦਮੀ ਨੂੰ ਪ੍ਰਮੇਸਰ ਚੇਤੇ ਆਉਂਦਾ ਹੈ। ਸੁਖੀ ਤੇ ਰੱਜੇ
ਆਦਮੀ ਨੂੰ ਘੱਟ ਚੇਤੇ ਆਉਂਦਾ ਹੈ।
'ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥' (੧੯੬)
ਤਾਂ ਹੀ ਸਾਰੇ ਭਗਤਾਂ ਨੇ ਗਰੀਬੀ ਵਿਚ ਰਹਿਣਾ ਪਸੰਦ ਕੀਤਾ ਸੀ। ਯਥਾ :–
'ਸੰਪਤਿ ਬਿਪਤਿ ਪਟਲ ਮਾਇਆ ਧਨੁ ॥
ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥' (ਅੰਗ ੪੮੬) ਕਿਹਾ ਹੈ।
'ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥' (ਅੰਗ ੧੦੧੯)

**ਬੰਦਿ ਖਲਾਸੀ; ਭਾਣੈ ਹੋਇ** :––(ਬੰਦਿ) ਬੰਦੀਖਾਨੇ ਭਾਵ ਕੈਦ
ਵਿਚ ਪੈਣਾ ਤੇ (ਖਲਾਸੀ) ਛੁਟਕਾਰਾ ਹੋਣਾ ਪ੍ਰਮੇਸਰ ਦੇ (ਭਾਣੈ) ਰਜ਼ਾ, ਹੁਕਮ
ਵਿਚ ਹੀ ਹੁੰਦਾ ਹੈ। ਵਾ :–ਹੇ ਪ੍ਰਮੇਸਰ ! ਜੇਹੜੇ ਗੁਰਮੁਖ ਆਪ ਜੀ ਦਾ ਭਾਣਾ
ਮਿੱਠਾ ਕਰਕੇ ਮੰਨਦੇ ਹਨ ਉਨ੍ਹਾਂ ਦਾ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ।
ਯਥਾ : 'ਦਇਆ ਧਾਰੀ ਤਿਨਿ ਧਾਰਣਹਾਰ; ਬੰਧਨ ਤੇ ਹੋਈ ਛੁਟਕਾਰ ॥' (੯੧੫)
ਤੇਰਾ ਭਾਣਾ ਮੰਨਣੇ ਕਰਕੇ ਉਨ੍ਹਾਂ ਦੀ ਜੰਮਣ ਮਰਨ ਦੇ, ਮਾਇਆ ਦੇ, ਜਮਾਂ ਦੇ,



ਅਗਿਆਨ ਦੇ, ਚੌਰਾਸੀ ਦੇ, ਮਾਤਾ ਦੇ ਗਰਭ ਦੇ ਬੰਦੀਖਾਨੇ ਤੋਂ (ਖਲਾਸੀ)
ਛੁਟਕਾਰਾ ਹੋ ਜਾਂਦਾ ਹੈ।

ਵਾ :–'ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥' (ਅੰਗ ੪੬੬)
ਹੰਗਤਾ ਮਮਤਾ ਦੇ ਜਾਂ ਨਰਕ ਦੇ ਬੰਦੀਖਾਨੇ ਤੋਂ ਪ੍ਰਮੇਸਰ ਦੇ ਭਾਣੇ ਵਿਚ
ਚਲਣ ਕਰਕੇ (ਖਲਾਸੀ) ਛੁਟਕਾਰਾ ਹੁੰਦਾ ਹੈ। ਯਥਾ :–
'ਗੁਰਸਿਖੀ ਭਾਣਾ ਮੰਨਿਆ; ਗੁਰੁ ਪੂਰਾ ਪਾਰਿ ਲੰਘਾਇ ॥' (ਅੰਗ ੧੪੨੪)
ਆਪ ਮੁਕਤ ਤੇ ਹੋਰਨਾਂ ਨੂੰ ਜਨਕ ਦੀ ਤਰ੍ਹਾਂ ਛੁਡਾਉਂਦੇ ਹਨ। ਯਥਾ:–
'ਧਰਮਰਾਇ ਨੋ ਆਖਿਓਨੁ; ਸਭਨਾ ਦੀ ਕਰਿ ਬੰਦ ਖਲਾਸੀ ॥'
(ਵਾਰ ੧੦ ਪਉੜੀ ੫ ਭਾ: ਗੁ :)

**ਹੋਰੁ; ਆਖਿ ਨ ਸਕੈ ਕੋਇ** :––ਹੋਰ ਕੋਈ ਇਉਂ ਨਹੀਂ ਕਹਿ
ਸਕਦਾ ਕਿ ਭਾਣਾ ਮੰਨੇ ਤੋਂ ਬਿਨਾਂ ਵੀ ਮੁਕਤ ਹੋ ਸਕੀਦਾ ਹੈ। ਜਿਹੜਾ ਕੋਈ
ਅਗਿਆਨੀ ਭੇਦਵਾਦੀ ਹੈ, ਜਿਸ ਦੇ ਅੰਦਰ ਦੁਵੈਤ ਹੈ। ਉਹ ਇਉਂ ਕਹੇ ਕਿ
ਪ੍ਰਮੇਸਰ ਦਾ ਭਾਣਾ ਮੰਨੇ ਤੋਂ ਬਿਨਾਂ ਵੀ ਜੰਮਣ ਮਰਨ, ਮਾਇਆ ਦੇ ਬੰਦੀਖਾਨੇ
ਤੋਂ ਖਲਾਸੀ ਹੋ ਸਕਦੀ ਹੈ। ਤਾਂ ਉਸਦਾ ਹੰਕਾਰ ਸਹਿਤ ਕਹਿਣਾ ਉਸ ਨੂੰ ਨਾਸ
ਕਰਨ ਵਾਲਾ ਹੀ ਹੈ। ਯਥਾ :–
'ਆਪ ਛੁਟੈ ਨਹ ਛੂਟੀਐ; ਨਾਨਕ ਬਚਨ ਵਿਣਾਸ ॥' (ਅੰਗ ੧੨੮੯)
ਆਪਣੇ ਆਪ ਛੁੱਟਣਾ ਚਾਹੇ ਤਾਂ ਛੁੱਟ ਨਹੀਂ ਸਕਦਾ, ਉਸਦੇ ਬਚਨ : ਮੈਂ
ਮਾਇਆ ਦੇ ਮੋਹ ਤੋਂ ਛੁੱਟਿਆ ਖ਼ੁਦ ਬਖ਼ੁਦ ਸੁਤੰਤਰ ਹਾਂ, ਉਸ ਨੂੰ ਨਾਸ ਕਰਨ
ਵਾਲੇ ਹਨ। ਹੋਰ ਜੋ ਅਗਿਆਨੀ ਪ੍ਰਮਾਦੀ ਲੋਕ ਹਨ, ਉਹ ਕਹਿ ਨਹੀਂ ਸਕਦੇ
ਕਿ ਅਸੀਂ ਮੁਕਤ ਹੋ ਜਾਵਾਂਗੇ।

**ਜੇ ਕੋ ਖਾਇਕੁ; ਆਖਣਿ ਪਾਇ** : ਜੇ ਕੋਈ (ਖਾਇਕੁ) ਮੂਰਖ ਕਹੇ
ਕਿ ਮੈਂ ਸੁਤੰਤਰ ਹਾਂ, ਮੁਕਤ ਹਾਂ, ਅਹੰਬ੍ਰਹਮਸਮੀ ਹਾਂ, ਮੈਂ ਖ਼ੁਦ ਖ਼ੁਦਾ ਹਾਂ, ਮੈਂ

---

ਨੋਟ :—ਕਈ ਪੰਡਿਤ ਲੋਕਾਂ ਨੇ ਕੁਆਖਿਣ ਪਾਠ ਮੰਨਿਆ ਹੈ (ਜੇ ਕੋ ਖਾਇ
ਕੁਆਖਣਿ ਪਾਇ) ਜੇ ਕੋਈ (ਖਾਇ) ਖਾਣ ਪੀਣ ਵਾਲਾ (ਕੁਆਖਣਿ) ਖੋਟਾ ਆਖਣਾ
(ਪਾਇ) ਪਾਵੇ। ਪਰ ਇਹ ਪਾਠ ਨਹੀਂ ਕਰਨਾ। ਟਕਸਾਲ ਦਾ ਪਾਠ ਖਾਇਕੁ ਹੀ ਹੈ।
ਅਤੇ ਇਹੋ ਹੀ ਪਾਠ ਠੀਕ ਹੈ ਕਿਉਂਕਿ ਪਹਿਲੇ ਪਾਤਿਸ਼ਾਹ ਜੀ ਨੇ ਸ੍ਰੀ ਰਾਗ ਦੀ ਵਾਰ
ਵਿਚ ਉਚਾਰਿਆ ਹੈ, "ਥਾਉ ਨਾਹੀ ਖਾਇਕਾ" ਇਹ ਫ਼ਾਰਸੀ ਦਾ ਅੱਖਰ ਹੈ ਇਸ ਦਾ
ਅਰਥ ਮੂਰਖ ਹੈ। ਇਸ ਕਰਕੇ (ਖਾਇਕੁ) ਪਾਠ ਹੀ ਸ਼ੁੱਧ ਹੈ ਜੀ।

ਆਪ ਹੀ ਬੰਧਨਾਂ ਤੋਂ ਮੁਕਤ ਹੋ ਸਕਦਾ ਹਾਂ, ਮੈਂ ਆਪ ਹੀ ਅਗਿਆਨ ਨੂੰ ਮੇਟ
ਸਕਦਾ ਹਾਂ, ਮੈਂ ਆਪ ਹੀ ਸਭ ਕੁਛ ਕਰ ਸਕਦਾ ਹਾਂ। ਇਉਂ ਆਖਣਾ
(ਪਾਇ) ਪਾਵੇ।
ਵਾ :-(ਜੇ ਕੋ) ਜੇ ਕੋਈ (ਖਾਇਕੁ) ਵਿਸ਼ੇ ਅਨੰਦੀ ਪੁਰਸ਼ ਆਖਣਾ ਵੀ ਕਰੇ ਤਾਂ

**ਓਹੁ ਜਾਣੈ; ਜੇਤੀਆ ਮੁਹਿ ਖਾਇ** :-(ਜੇਤੀਆ) ਜਿਤਨੀਆਂ
ਜਮਾਂ ਦੀਆਂ ਸੱਟਾਂ ਵਾ (ਮੁਹਿ) ਮੋਹ ਦੀਆਂ
ਤਰਕਾਂ ਰੂਪੀ, ਲਾਨ੍ਹਤਾਂ ਰੂਪੀ, ਵਾ :-ਪ੍ਰਲੋਕ ਵਿਚ ਜਾ ਕੇ ਜਾਣੇਗਾ।
ਸੱਟਾਂ ਖਾਂਦਾ ਹੈ ਉਹ ਹੀ ਜਾਣਦਾ ਹੈ। ਵਾ :-ਉਹ ਸੰਤਾਂ ਮਹਾਤਮਾਂ ਤੱਤ ਬੇਤਿਆਂ ਦੀ ਸਭਾ ਵਿਚ ਜਦੋਂ ਜਾਵੇਗਾ ਤਾਂ
ਉਹ ਜਾਣੇਗਾ ਜਿਤਨੀਆਂ ਮੂੰਹ ਤੇ ਲਾਨ੍ਹਤਾਂ ਰੂਪੀ ਮਹਾਤਮਾਂ ਦੀਆਂ ਤਰਕਾਂ ਰੂਪੀ
ਚੋਟਾਂ ਖਾਵੇਗਾ। ਯਥਾ :-
'ਮਾਨਸ ਜਨਮੁ ਦੀਓ ਜਿਹ ਠਾਕੁਰ ਸੋ ਤੈ ਕਿਉ ਬਿਸਰਾਇਓ ॥' (ਅੰਗ ੯੦੨)

ਇਸ ਪ੍ਰਕਾਰ ਦੇ ਬਚਨਾਂ ਰੂਪੀ ਤਰਕਾਂ ਦੀਆਂ ਚੋਟਾਂ ਖਾਵੇਗਾ ਕਿ ਦੱਸ ਤੂੰ
ਆਪਣੇ ਮਨ ਨੂੰ ਰੋਕ ਲਿਆ ਹੈ? ਵਿਸ਼ੇ ਰੋਕ ਲਏ ਹਨ? ਇੰਦ੍ਰੀਆਂ ਦਾ ਦਮਨ
ਕਰ ਲਿਆ ਹੈ? ਜੇ ਕੁਝ ਨਹੀਂ ਕੀਤਾ ਤਾਂ ਲਾਹਨਤ ਹੈ ਤੇਰੇ ਮਨੁਖਾ ਜਨਮ ਧਾਰੇ
ਨੂੰ, ਤੈਂ ਕੀ ਖੱਟਿਆ ਹੈ? ਐਵੇਂ ਹੰਕਾਰ ਕਰਦਾ ਹੈਂ? ਆਪ ਹੀ 'ਸਣ ਟੋਪੀ
ਸਣ-ਕਪੜੀਂ ਜੁੱਤੇ ਸਣੇ ਖੁਦਾ' ਬਣਿਆ ਫਿਰਦਾ ਹੈਂ। ਫੇਰ ਜਾਣੇਗਾ ਕਿ ਮੈਂ
ਮੂਰਖਤਾਈ ਕੀਤੀ ਹੈ। ਆਪੋਂ ਕੁਝ ਨਹੀਂ ਹੋ ਸਕਦਾ, ਪ੍ਰਮੇਸਰ ਦੇ ਭਾਣੇ ਵਿਚ
ਚੱਲ ਕੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੀ ਹੋ ਸਕਦਾ ਹੈ। ਨਹੀਂ ਤਾਂ

(ਓਹੁ ਜਾਣੈ; ਜੇਤੀਆ ਮੁਹਿ ਖਾਇ ॥)

## ਸਾਖੀ ਜੈਮਨਿ ਮੁਨੀ ਦੀ

ਜੈਮਨਿ ਮੁਨੀ ਬਿਆਸ ਜੀ ਦਾ ਚੇਲਾ ਸੀ। ਉਸ ਨੇ ਕਾਫੀ ਵਿਦਿਆ
ਪ੍ਰਾਪਤ ਕੀਤੀ ਵੇਦ ਆਦਿ ਪੜ੍ਹੇ। ਅਹੰਬ੍ਰਹਮਸਮੀ ਦੇ ਗਿਆਨ ਨੂੰ ਮਨ ਵਿਚ
ਧਾਰਨ ਕੀਤਾ। ਜੀਵ ਤੇ ਈਸ਼ਰ ਬ੍ਰਹਮ ਦਾ ਸਰੂਪ ਹਨ। ਭਾਵ ਮੈਂ ਉਹੀ ਬ੍ਰਹਮ
ਹਾਂ। ਵੇਦਾਂਤ ਭਾਗ ਨੂੰ ਚੰਗੀ ਤਰ੍ਹਾਂ ਪੜ੍ਹ ਕੇ, ਸਮਝ ਕੇ ਮਨ ਵਿਚ ਧਾਰਨ ਕੀਤਾ।
ਜੈਮਨਿ ਮੁਨੀ ਨੇ ਆਪਣੇ ਗ੍ਰੰਥ 'ਪੂਰਬ ਮੀਮਾਂਸਾ ਸ਼ਾਸਤ੍ਰ' ਵਿਚ ਲਿਖ ਦਿਤਾ
ਕਿ ਗਿਆਨਵਾਨ ਨੂੰ ਮਾਇਆ ਕੁਝ ਨਹੀਂ ਕਰ ਸਕਦੀ। ਫੇਰ ਇਹ ਸ਼ਾਸਤ੍ਰ
ਬਿਆਸ ਨੂੰ ਸੁਣਾਇਆ ਕਿ ਇਹ ਮੈਂ ਲਿਖਿਆ ਹੈ। ਬਿਆਸ ਜੀ ਨੇ ਕਿਹਾ
ਕਿ ਇਹ ਨਾ ਲਿਖ। ਪ੍ਰਭੂ ਦੀ ਮਾਇਆ ਤੋਂ ਬਚਨਾ ਮੁਸ਼ਕਲ ਹੈ ਗਿਆਨਵਾਨ



ਨੂੰ ਭੀ ਮੋਹ ਸਕਦੀ ਹੈ। ਪਰ ਉਸ ਨੇ ਹਠ ਕੀਤਾ ਤੇ ਗ੍ਰੰਥ ਵਿਚੋਂ ਇਹ ਨਾ
ਹੀ ਕੱਟਿਆ।

ਬਿਆਸ ਜੀ ਨੇ ਇਕ ਦਿਨ ਇਸ ਦੀ ਪਰਖ ਕਰਨ ਦੀ ਜੁਗਤੀ ਰਚੀ।
ਇਕ ਰਾਜਪੁਤ੍ਰ ਦੀ ਸ਼ਾਦੀ ਦਾ ਤਰੀਕਾ ਰਚਿਆ। ਆਪ ਲੜਕੀ ਦਾ ਰੂਪ
ਬਣਿਆ। ਬਾਦਸ਼ਾਹ ਆਪਣੇ ਪੁਤ੍ਰ ਨੂੰ ਵਿਆਹ ਕੇ ਡੋਲੇ ਤੇ ਜੰਞ ਦੇ ਸਮੇਤ ਆ
ਰਿਹਾ ਹੈ। ਸ਼ਾਮ ਦਾ ਵਕਤ ਹੈ, ਜੈਮਨਿ ਮੁਨੀ ਦੀ ਕੁਟੀਆ ਦੇ ਨੇੜੇ ਆਉਣ ਤੇ
ਇਕ ਸ਼ੇਰ ਨਿਕਲਿਆ, ਜਿਸ ਦੇ ਡਰ ਤੋਂ ਸਾਰੀ ਜੰਞ ਰਾਜ ਕੁਮਾਰ ਦੇ ਸਮੇਤ
ਭੱਜ ਗਈ। ਬਾਕੀ ਸਿਰਫ਼ ਡੋਲੇ ਵਿਚ ਇਕ ਲਾੜੀ ਹੀ ਰਹਿ ਗਈ ਤੇ ਉਸ ਨੇ
ਰੋਣਾ ਸ਼ੁਰੂ ਕਰ ਦਿਤਾ। ਉਸ ਦੀ ਅਵਾਜ਼ ਸੁਣ ਕੇ ਰਿਖੀ ਪਾਸ ਆਇਆ ਤੇ
ਰੋਣ ਦਾ ਕਾਰਨ ਪੁਛਿਆ। ਉਸ ਨੇ ਸਾਰਾ ਪ੍ਰਸੰਗ ਦੱਸਿਆ ਕਿ ਸ਼ੇਰ ਦੇ
ਨਿਕਲਣ ਕਰਕੇ ਸਾਰੇ ਭੱਜ ਗਏ ਹਨ ਮੈਂ ਇਕੱਲੀ ਰਹਿ ਗਈ ਹਾਂ। ਰਿਖੀ ਨੇ
ਦਿਲਾਸਾ ਦਿਤਾ ਤੇ ਕਿਹਾ ਸਵੇਰ ਹੁੰਦੇ ਤੂੰ ਚਲੀ ਜਾਈਂ, ਹੁਣ ਇਥੇ ਮੱਟ ਵਿਚ ਤੂੰ
ਆਰਾਮ ਕਰ ਤੇ ਦੂਸਰੇ ਵਿਚ ਮੇਰਾ ਆਸਣ ਹੈ। ਰਾਤ ਨੂੰ ਸ਼ੇਰ ਤੇ ਦੈਂਤ ਆਦਿ
ਆਉਂਦੇ ਹਨ। ਇਸ ਵਾਸਤੇ ਬੂਹਾ ਬੰਦ ਰੱਖਣਾ ਤੇ ਜੇ ਰਾਤ ਨੂੰ ਕੋਈ ਕਹੇ, ਭਾਵੇਂ
ਮੈਂ ਵੀ ਕਹਾਂ, ਬੂਹਾ ਨਹੀਂ ਖੋਲ੍ਹਣਾ।

ਸੋ ਉਸ ਲਾੜੀ ਨੇ ਮੱਟ ਵਿਚ ਅਰਾਮ ਕਰਨ ਲਈ ਬੂਹਾ ਬੰਦ ਕਰ ਲਿਆ। ਜਦ
ਕੁਝ ਰਾਤ ਚਲੀ ਗਈ, ਤਾਂ ਉਸ ਨੇ ਬੜੀ ਸੁੰਦਰ, ਕੋਮਲ, ਮੋਹਣੀ ਸੁਰ ਨਾਲ ਵੇਦ
ਦੀਆਂ ਰਿਚਾਂ ਪੜ੍ਹਨੀਆਂ ਸ਼ੁਰੂ ਕੀਤੀਆਂ, ਜਿਨ੍ਹਾਂ ਨੂੰ ਸੁਣ ਕੇ ਰਿਖੀ ਦਾ ਮਨ
ਮੋਹਿਆ ਗਿਆ। ਆਪਣਾ ਮੱਟ ਛੱਡ ਕੇ ਇਸ ਦੇ ਮੱਟ ਪਾਸ ਆ ਗਿਆ। ਮਨ
ਵਿਚ ਵਿਕਾਰ ਪੈਦਾ ਹੋ ਗਿਆ। ਬੂਹਾ ਖੋਲ੍ਹਣ ਵਾਸਤੇ ਕਿਹਾ। ਪਰ ਉਸ ਨੇ
ਨਾ ਖੋਲ੍ਹਿਆ ਅਤੇ ਉਸੇ ਤਰ੍ਹਾਂ ਰਿਚਾਂ ਪੜ੍ਹਦੀ ਰਹੀ। ਜੈਮਨਿ ਮੁਨੀ ਅਤੀ
ਕਾਮਾਤੁਰ ਹੋ ਗਿਆ। ਇਸ ਨੇ ਮੱਟ ਦੇ ਤਖ਼ਤੇ ਤੋੜਨੇ ਚਾਹੇ ਪਰ ਨਾ ਹੀ ਟੁੱਟੇ।
ਅਖ਼ੀਰ ਉੱਪਰੋਂ ਮੱਟ ਭੰਨ ਕੇ ਛੱਤ ਪੱਟ ਕੇ ਵਿਚ ਲਮਕ ਪਿਆ ਜਦੋਂ ਵਿਚ ਜਾ ਕੇ
ਵੇਖਿਆ ਤਾਂ ਅੱਗੇ ਬਿਆਸ ਰਿਖੀ ਬੈਠਾ ਹੈ ਸਿਰ ਤੇ ਵੱਡੀਆਂ ਵੱਡੀਆਂ ਜਟਾਂ
ਹਨ ਤੇ ਰਿਚਾਂ ਪੜ੍ਹ ਰਿਹਾ ਹੈ। ਤੇ ਰਿਖੀ ਨੂੰ ਕਿਹਾ ਤੂੰ ਤਾਂ ਕਹਿੰਦਾ ਸੀ ਗਿਆਨਵਾਨ
ਨੂੰ ਮਾਇਆ ਮੋਹ ਨਹੀਂ ਸਕਦੀ। ਹੁਣ ਤੂੰ ਕਿਉਂ ਮੋਹਿਆ ਗਿਆ? ਇਹ
ਸੁਣ ਕੇ ਬੜਾ ਸ਼ਰਮਿੰਦਾ ਹੋਇਆ ਤੇ ਫੇਰ ਉਹ ਪੰਗਤੀਆਂ ਉਸ ਨੇ ਆਪਣੇ ਰਚੇ
ਗ੍ਰੰਥ ਵਿਚੋਂ ਕੱਟੀਆਂ। ਸੋ ਜੋ ਆਪਣੇ ਆਪ ਨੂੰ ਕਹੇ ਕਿ ਮੈਂ ਛੁੱਟ ਸਕਦਾ ਹਾਂ ਤਾਂ
ਦੁਨੀਆਂ ਦੀਆਂ ਤਰਕਾਂ ਰੂਪ ਚੋਟਾਂ ਜਿਤਨੀਆਂ ਉਹ ਖਾਂਦਾ ਹੈ ਉਹ ਆਪ ਹੀ

ਜਾਣਦਾ ਹੈ। ਜਿਵੇਂ ਨਾਰਦ ਨੇ ਮਾਣ ਕੀਤਾ ਸੀ ਕਿ ਮੈਂ ਕਾਮ ਤੋਂ ਛੁਟਕਾਰਾ ਪਾ ਲਿਆ ਹੈ। ਵਿਸ਼ਨੂੰ ਜੀ ਨੇ ਪਰਖ ਕੀਤੀ ਤਾਂ ਇਸ ਨੂੰ ਬਾਂਦਰ ਦਾ ਮੂੰਹ ਲਵਾਉਣਾ ਪਿਆ ਸੀ। 'ਬ੍ਰਹਮਚਰਜ ਕਰ ਨਾਰਦ ਹਿਰਾਨੇ ਹੈ ॥' (ਭਾ: ਗੁ:)

ਵਾ :–ਹੰਕਾਰੀ ਤਪਸਵੀ ਤੇ, ਮਾਇਆ ਇਸਤ੍ਰੀ ਦਾ ਰੂਪ ਧਾਰਕੇ ਕੰਧਾੜਿਆਂ ਤੇ ਚੜ੍ਹਕੇ ਅੱਡੀਆਂ ਮਾਰਦੀ ਸੀ, ਕਹਿੰਦੀ ਤੇਰੇ ਵਰਗਿਆਂ ਤੇ ਬਿਨਾਂ ਕੰਡਿਆਲੇ ਤੋਂ ਸਵਾਰੀ ਕਰਦੀ ਹਾਂ।

**ਆਪੇ ਜਾਣੈ; ਆਪੇ ਦੇਇ** :–ਆਪ ਹੀ ਸਤਿਗੁਰੂ ਜੀ (ਜਾਣੈ) ਅੰਤਰਜਾਮੀ ਹਨ ਜੋ ਸਿੱਖਾਂ ਦੇ ਵਿਕਾਰਾਂ ਨੂੰ ਮੇਟਣਾ (ਜਾਣੈ) ਜਾਣਦੇ ਹਨ। ਜਿਨ੍ਹਾਂ ਦੇ ਚਿਤ ਵਿਕਾਰਾਂ ਵਿਚ ਗ੍ਰਸੇ ਹੋਏ ਹਨ ਉਨ੍ਹਾਂ ਨੂੰ ਨਿਸ਼ਕਾਮ ਸੇਵਾ ਵਿਚ ਲਾ ਦਿੰਦੇ ਹਨ। ਯਥਾ:–

'ਸੇਵਾ ਕਰਤ ਹੋਇ ਨਿਹਕਾਮੀ ॥ ਤਿਸਕਉ ਹੋਤ ਪ੍ਰਾਪਤਿ ਸੁਆਮੀ ॥' (੨੮੬)

ਚੰਚਲ ਚਿਤ ਵਾਲਿਆਂ ਨੂੰ ਉਪਾਸ਼ਨਾ ਭਗਤੀ ਵਿਚ ਲਾ ਦਿੰਦੇ ਹਨ। ਉਪਾਸ਼ਨਾ ਵਾਲਿਆਂ ਨੂੰ ਆਪਦੇ ਭਾਣੇ ਵਿਚ ਚਲਾਕੇ ਬ੍ਰਹਮ ਗਿਆਨ ਦੀ ਦਾਤ ਦੇ ਦਿੰਦੇ ਹਨ।

ਇਉਂ ਅੰਤਰਜਾਮਤਾ ਨਾਲ ਸਤਿਗੁਰੂ ਜੀ ਸਾਰਿਆਂ ਦੇ ਹਿਰਦਿਆਂ ਦੀ ਆਪ ਹੀ ਜਾਣਦੇ ਹਨ ਅਤੇ ਆਪਣੇ ਭਾਣੇ ਅਨੁਸਾਰ ਦੰਡ ਤੇ ਆਪ ਹੀ ਬਖ਼ਸ਼ਿਸ਼ਾਂ ਕਰ ਦਿੰਦੇ ਹਨ।

ਵਾ :–(ਆਪਿ ਜਾਣੈ) ਆਪਿ ਹੀ ਜਾਣਦੇ ਹਨ ਤੂੰ ਪਦ ਦੇ ਲੱਖ ਅਰਥ ਨੂੰ ਅਤੇ (ਆਪਿ ਦੇਇ) ਆਪ ਹੀ ਤਤ ਪਦ ਦੇ ਲੱਖ ਅਰਥ ਦਾ ਬੋਧ ਸਿੱਖ ਨੂੰ ਦਿੰਦੇ ਹਨ।

ਵਾ :–(ਆਪਿ ਜਾਣੈ) ਆਪ ਹੀ ਪ੍ਰਬੁੱਧ ਚੇਤਨ ਸਤਿਗੁਰੂ ਰੂਪ ਹੋ ਕੇ ਸਰੂਪ ਤਾਈਂ ਜਾਨਣਾ ਕਰਦੇ ਹੋ ਅਤੇ ਆਪ ਹੀ ਅਪ੍ਰਬੁੱਧ ਚੇਤਨ ਵਾਲਿਆਂ ਨੂੰ ਗਿਆਨ ਦਿੰਦੇ ਹੋ।

ਵਾ :–ਆਪਣਾ ਆਪ ਹੀ ਤਤ ਪਦ ਦਾ ਲੱਖ ਅਰਥ ਰੂਪ ਹੈ, ਯਥਾ:– 'ਘਟ ਘਟਕੇ ਅੰਤਰ ਕੀ ਜਾਨਤ ॥'(ਚੌਪਈ) ਸਾਰਿਆਂ ਦੇ ਹਿਰਦਿਆਂ ਦੀ ਜਾਣਣ ਵਾਲਾ ਹੈ। ਅਤੇ ਆਪ ਹੀ ਸਾਰਿਆਂ ਦੇ ਆਤਮਾ ਦੇ ਅੰਦਰ ਸਾਖੀ ਰੂਪ ਹੋ ਕੇ ਸਾਰੀ ਸਮਝ ਦੇਣ ਵਾਲਾ ਤੂੰ ਪਦ ਦਾ ਲੱਖ ਅਰਥ ਰੂਪ ਹੈ।

**ਆਖਹਿ ਸਿ; ਭਿ ਕੇਈ ਕੇਇ** : ਜਿਹੜੇ ਪ੍ਰਮੇਸਰ ਦੀ ਰਜ਼ਾ ਵਿਚ (ਆਖਹਿ) ਆਖਦੇ ਹਨ ਕਿ ਪ੍ਰਮੇਸਰ ਜੀਵਾਂ ਦੇ ਕਰਮਾਂ ਅਨੁਸਾਰ ਦੁੱਖ ਸੁੱਖ ਦਿੰਦੇ,



ਹੈ (ਸਿ) ਉਹ ਪੁਰਖ (ਭਿ) ਬਹੁੜੇ (ਕੇਈ ਕੇਇ) ਕੋਈ ਕੋਈ ਹਨ ਕ੍ਰੋੜਾਂ ਵਿਚੋਂ।

ਵਾ :–ਜੇਹੜੇ ਏਸ ਪ੍ਰਕਾਰ ਆਖਦੇ ਹਨ ਕਿ (ਸਿ) ਉਹ ਪ੍ਰਮੇਸਰ ਤੂੰ ਪਦ ਦਾ ਲੱਖ ਅਰਥ ਰੂਪ ਆਪ ਹੈ ਅਤੇ (ਭਿ) ਬਹੁੜੇ ਤੱਤ ਪਦ ਲੱਖ ਅਰਥ ਰੂਪ ਵੀ ਆਪ ਹੈ। ਉਹ (ਕੇਈ ਕੇਇ) ਕੋਈ ਕੋਈ ਹਨ ਕ੍ਰੋੜਾਂ ਵਿਚੋਂ।

ਯਥਾ : 'ਕੋਟਨ ਮੈ ਨਾਨਕ ਕੋਊ; ਨਾਰਾਇਨ ਜਿਹ ਚੀਤਿ ॥' (ਅੰਗ ੧੪੨੭)

**ਜਿਸਨੋ ਬਖਸੇ; ਸਿਫਤਿ ਸਾਲਾਹ** :–ਜਿਨ੍ਹਾਂ ਨੂੰ ਪ੍ਰਮੇਸਰ ਆਪਣੀ (ਸਿਫਤਿ) ਭਗਤੀ ਇਕੱਲੇ ਬੈਠਕੇ ਬੰਦਗੀ ਕਰਨੀ (ਸਾਲਾਹ) ਸੰਗਤ ਵਿਚ ਮਿਲਕੇ ਪ੍ਰਮੇਸਰ ਦਾ ਜਸ ਕਰਨਾ ਦੇਵੇ। ਵਾ :–(ਸਿਫਤਿ ਸਾਲਾਹ) ਕੀਰਤਨ ਭਗਤੀ ਬਖਸ਼ ਦੇਵੇ। 'ਮਿਲ ਕੇ ਗੁਰਬਾਣੀ ਦੇ ਸ਼ਬਦਾਂ ਨੂੰ ਸਾਜਾਂ ਨਾਲ ਗਾਉਣਾ ਕੀਰਤਨ ਹੈ।' 'ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥' (੫੧੪)

ਵਾ : ਸਿਫਤੀ ਪ੍ਰਮੇਸਰ ਜਿਸ ਨੂੰ ਆਪਣੀ (ਸਾਲਾਹ) ਬੰਦਗੀ ਬਖਸ਼ ਦੇਵੇ।

ਅਥਵਾ :–ਜਿਨ੍ਹਾਂ ਨੂੰ ਪ੍ਰਮੇਸਰ ਜੋ ਸਿਫਤਾਂ ਦਾ ਮਾਲਕ ਹੈ ਆਪਣੀ (ਸਾਲਾਹ) ਤੱਤ ਪਦ ਦਾ ਲੱਖ ਅਰਥ ਰੂਪ ਅਤੇ ਤੂੰ ਪਦ ਦਾ ਲਖ ਅਰਥ ਦਾ ਨਿਰਨਾ ਰੂਪ (ਸਿਫਤਿ) ਬਖਸ਼ ਦੇਂਦਾ ਹੈ। ਵਾ :–ਜਿਸ ਨੂੰ ਭਗਤੀ ਰੂਪੀ ਸਿਫਤ ਬਖਸ਼ ਦਿੰਦੇ ਹੋ ਉਹ ਅਗੇ (ਸਾਲਾਹ) ਭਗਤੀ ਕਰਾਉਂਦਾ ਹੈ ਅਤੇ ਉਸ ਨੂੰ 'ਅਰਬੀ ਪਦ' (ਸਾਲਾਹ) ਕਲਿਆਣ ਦੀ ਪ੍ਰਾਪਤੀ ਹੁੰਦੀ ਹੈ। ਵਾ :–ਜਿਸ ਨੂੰ ਸਰੂਪ, ਭੂਤ ਲੱਖਣਾਂ ਦਾ ਨਿਰਨਾ ਕਰਨ ਰੂਪ ਸਿਫ਼ਤ ਤੇ ਤਟਸਥੀ ਲੱਖਣਾ ਦਾ ਨਿਰਨਾ ਕਰਨ ਰੂਪ ਸਾਲਾਹ ਬਖਸ਼ਦਾ ਹੈ। ਉਹ :–

**ਨਾਨਕ; ਪਾਤਿਸਾਹੀ ਪਾਤਿਸਾਹੁ** :–ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ। ਉਹ ਵਾਹਿਗੁਰੂ ਦੀ ਭਗਤੀ ਕਰਕੇ ਪਾਤਿਸਾਹਾਂ ਦਾ ਪਾਤਸਾਹ ਬਣ ਜਾਂਦਾ ਹੈ। (ਧ੍ਰੂ ਆਦਿ ਵਾਂਗ) ਯਥਾ :–

'ਨਾਨਕ ਹੋਰਿ ਪਾਤਿਸਾਹੀਆ ਕੂੜੀਆ ਨਾਮਿ ਰਤੇ ਪਾਤਸਾਹ ॥' ( ੧੪੧੩)

ਅਥਵਾ :–ਉਹ ਗੁਰਮੁਖ ਸਰੂਪ ਰੂਪ (ਪਾਤਿ) ਤਖਤ ਦੀ (ਸਾਹੀ) ਮਾਲਕੀ ਪਾ ਕੇ (ਪਾਤਿਸਾਹੁ) ਸਰੂਪ ਰੂਪੀ (ਪਾਤਿ) ਤਖਤ ਦਾ (ਸਾਹੁ) ਮਾਲਕ ਜੋ ਵਾਹਿਗੁਰੂ ਹੈ ਉਸਦਾ ਸਰੂਪ ਹੋ ਜਾਂਦੇ ਹਨ। ਯਥਾ :–

'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥' (ਅੰਗ ੯੬੯)

ਵਾ :–ਉਹ ਗੁਰਮੁਖ (ਪਾਤਿਸਾਹੀ) ਸਰੂਪ ਰੂਪੀ ਪਾਤਸਾਹੀ ਨੂੰ ਪਾ ਕੇ ਬ੍ਰਹਮਾ ਵਿਸ਼ਨੂੰ ਆਦਿ ਦੀਆਂ ਪਾਤਸ਼ਾਹੀਆਂ ਦਾ ਭੀ ਪਾਤਸ਼ਾਹ ਬਣ ਜਾਂਦਾ ਹੈ।

## ਛੱਬੀਵੀਂ ਪਉੜੀ ਪ੍ਰਾਰੰਭ

ਅਮੁਲ ਗੁਣ; ਅਮੁਲ ਵਾਪਾਰ॥ ਅਮੁਲ ਵਾਪਾਰੀਏ; ਅਮੁਲ ਭੰਡਾਰ॥ ਅਮੁਲਿ ਆਵਹਿ; ਅਮੁਲ ਲੈ ਜਾਹਿ॥ ਅਮੁਲ ਭਾਇ; ਅਮੁਲਾ ਸਮਾਹਿ॥ ਅਮੁਲੁ ਧਰਮੁ; ਅਮੁਲੁ ਦੀਬਾਣੁ॥ ਅਮੁਲੁ ਤੁਲੁ; ਅਮੁਲੁ ਪਰਵਾਣੁ॥ ਅਮੁਲੁ ਬਖਸੀਸ; ਅਮੁਲੁ ਨੀਸਾਣੁ॥ ਅਮੁਲੁ ਕਰਮੁ; ਅਮੁਲੁ ਫੁਰਮਾਣੁ॥ ਅਮੁਲੋ ਅਮੁਲੁ; ਆਖਿਆ ਨ ਜਾਇ॥ ਆਖਿ ਆਖਿ; ਰਹੇ ਲਿਵ ਲਾਇ॥ ਆਖਹਿ; ਵੇਦ ਪਾਠ ਪੁਰਾਣੁ॥ ਆਖਹਿ; ਪੜੇ ਕਰਹਿ ਵਖਿਆਣ॥ ਆਖਹਿ ਬਰਮੇ; ਆਖਹਿ ਇੰਦ॥ ਆਖਹਿ ਗੋਪੀ; ਤੈ ਗੋਵਿੰਦ॥ ਆਖਹਿ ਈਸਰ; ਆਖਹਿ ਸਿਧ॥ ਆਖਹਿ; ਕੇਤੇ ਕੀਤੇ ਬੁਧ॥ ਆਖਹਿ ਦਾਨਵ; ਆਖਹਿ ਦੇਵ॥ ਆਖਹਿ ਸੁਰਿ ਨਰ; ਮੁਨਿ ਜਨ ਸੇਵਿ॥ ਕੇਤੇ ਆਖਹਿ; ਆਖਣਿ ਪਾਹਿ॥ ਕੇਤੇ ਕਹਿ ਕਹਿ; ਉਠਿ ਉਠਿ ਜਾਹਿ॥ ਏਤੇ ਕੀਤੇ; ਹੋਰਿ ਕਰੇਹਿ॥ ਤਾ ਆਖਿ ਨ ਸਕਹਿ; ਕੇਈ ਕੇਇ॥ ਜੇਵਡੁ ਭਾਵੈ; ਤੇਵਡੁ ਹੋਇ॥ ਨਾਨਕ ਜਾਣੈ; ਸਾਚਾ ਸੋਇ॥ ਜੇ ਕੋ ਆਖੈ; ਬੋਲੁ ਵਿਗਾੜੁ॥ ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ॥ ੨੬॥

**ਅਰਥ ੧—ਪ੍ਰਸ਼ਨ :**—ਸਿੱਖਾਂ ਨੇ ਸਤਿਗੁਰਾਂ ਤੋਂ ਪੁੱਛਿਆ ਕਿ ਉਸ ਪ੍ਰਮੇਸਰ ਦੇ ਗੁਣ ਅਤੇ ਵਾਪਾਰ ਦਸੋ ਜੀ ?



**ਉੱਤਰ :—ਅਮੁਲ ਗੁਣ :**—ਹੇ ਸਿੱਖੋ! ਵਾਹਿਗੁਰੂ ਦੀ ਪ੍ਰਾਪਤੀ ਵਾਲੇ ਸ਼ੁਭ ਗੁਣ ਬੜੇ ਹੀ (ਅਮੁਲ) ਅਮੋਲਕ ਭਾਵ ਕੀਮਤੀ ਹਨ।

ਯਥਾ :—'ਮੋਲਿ ਨ ਪਾਈਐ ਗੁਣਹ ਅਮੋਲ ॥' (ਅੰਗ ੨੯੪)
'ਗੁਣ ਅਮੋਲਕ ਪਾਇ ਨ ਜਾਹਿ ॥' (ਅੰਗ ੩੬੧)
'ਲਾਖ ਕਰੋਰੀ ਮਿਲੈ ਨ ਕੇਹ ॥ ਜਿਸਹਿ ਪ੍ਰਾਪਤਿ ਤਿਸ ਹੀ ਦੇਹਿ ॥' (੩੭੭)

**ਅਮੁਲ ਵਾਪਾਰ :**—ਸਾਧ ਸੰਗਤ ਰੂਪੀ ਹੱਟ ਵਿਚੋਂ ਝੂਠ ਛੱਡ ਕੇ ਸੱਚ, ਕਾਮ ਤਿਆਗ ਕੇ ਵਸਤੂ ਵਿਚਾਰ, ਕ੍ਰੋਧ ਛੱਡ ਕੇ ਸ਼ਾਂਤੀ, ਲੋਭ ਦੇ ਕੇ ਸੰਤੋਖ, ਮੋਹ ਦੇ ਕੇ ਬਿਬੇਕ, ਹੰਕਾਰ ਦੇ ਕੇ ਨਿੰਮ੍ਰਤਾ ਲੈਣੀ, ਇਨ੍ਹਾਂ ਸ਼ੁਭ ਗੁਣਾਂ ਦੀ ਧਾਰਨਾ ਕਰਨ ਰੂਪ ਵਾਪਾਰ ਭੀ ਅਮੋਲਕ ਹੈ।

ਅਮੁਲ ਵਸਤੂ ਤਿੰਨ ਤਰ੍ਹਾਂ ਦੀ ਹੁੰਦੀ ਹੈ :—

੧. ਜੋ ਵਸਤੂ ਬਿਨਾਂ ਮੁੱਲ ਤੋਂ ਮੁਫ਼ਤ ਹੀ ਮਿਲ ਜਾਵੇ।
੨. ਜੋ ਵਸਤੂ ਵਿੱਦਿਆ, ਬੁੱਧ ਅਤੇ ਧਨ ਨਾਲ ਭੀ ਨਾ ਮਿਲ ਸਕੇ।
੩. ਜੋ ਵਾਹਿਗੁਰੂ ਦੀ ਬਖ਼ਸ਼ਸ਼ ਨਾਲ ਮਿਲੇ, ਹੋਰ ਕਿਸੇ ਪ੍ਰਕਾਰ ਪ੍ਰਾਪਤ ਨਾ ਹੁੰਦੀ ਹੋਵੇ ਉਹ ਵੀ ਅਮੁਲ ਹੈ।

**ਅਮੁਲ ਵਾਪਾਰੀਏ; ਅਮੁਲ ਭੰਡਾਰ :**—ਉਸ ਦੇ ਸਿਖ ਜਗਜਾਸੂ ਸ਼ੁਭ ਗੁਣ ਖ਼ਰੀਦਣ ਵਾਲੇ ਵਾਪਾਰੀਏ ਅਥਵਾ ਬ੍ਰਹਮ ਗਿਆਨੀ ਵਾਪਾਰ ਕਰਾਉਣ ਵਾਲੇ ਵਾਪਾਰੀਏ ਭੀ ਅਮੋਲਕ ਹਨ ਅਤੇ ਅਕਾਲ ਪੁਰਖ ਦਾ ਭੰਡਾਰਾ ਸਤਿਸੰਗਤ ਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਅਮੋਲਕ ਹੈ।

**ਅਮੁਲ ਆਵਹਿ; ਅਮੁਲ ਲੈ ਜਾਹਿ :**—ਜੋ ਗੁਰਮੁਖਿ ਮਾਤਲੋਕ ਵਿਚ ਮਨੁਖਾ ਜਨਮ ਧਾਰ ਕੇ (ਆਵਹਿ) ਆਉਂਦੇ ਹਨ। ਉਨ੍ਹਾਂ ਦਾ ਆਉਣਾ ਵੀ ਅਮੋਲਕ ਹੈ। ਅਤੇ ਜਿਹੜਾ ਉਨ੍ਹਾਂ ਦਾ ਪ੍ਰਮੇਸਰ ਦੀ ਪ੍ਰਾਪਤੀ ਕਰਕੇ ਅਤੇ ਮੁਕਤਿ ਆਦਿਕਾਂ ਨੂੰ (ਲੈ ਜਾਹਿ) ਲੈ ਕੇ ਸੱਚ ਖੰਡ ਵਿਚ ਜਾਣਾ ਹੈ ਇਹ ਵੀ ਅਮੋਲਕ ਹੈ।

**ਅਮੁਲ ਭਾਇ; ਅਮੁਲਾ ਸਮਾਹਿ:**—ਉਸ ਪ੍ਰਮੇਸਰ ਦਾ (ਭਾਇ) ਭਾਣਾ ਮੰਨਣਾ ਵੀ ਅਮੋਲਕ ਹੈ। ਅਤੇ ਉਸ ਦੇ ਵਿਚ (ਸਮਾਹਿ) ਸਮਾਉਣਾ ਭਾਵ ਅਭੇਦ ਹੋਣਾ ਵੀ ਅਮੋਲਕ ਹੈ।

**ਅਮੁਲੁ ਧਰਮੁ; ਅਮੁਲੁ ਦੀਬਾਣੁ :**—ਉਸਦਾ ਧਰਮ ਜੋ ਸੱਤ, ਚਿੱਤ

ਅਨੰਦ ਸਰੂਪ ਹੈ ਇਹ ਵੀ ਅਮੋਲਕ ਹੈ। ਅਤੇ ਉਸਦੀ (ਦੀਬਾਣੁ) ਸਭਾ
ਸਤਿਸੰਗਤ ਰੂਪੀ ਭੀ ਅਮੋਲਕ ਹੈ। ਵਾ :-ਉਸਦਾ (ਦੀਬਾਣੁ) ਆਸਰਾ ਵੀ
ਅਮੋਲਕ ਹੈ।

**ਅਮੁਲੁ ਤੁਲੁ; ਅਮੁਲੁ ਪਰਵਾਣੁ :**—ਅਮੋਲਕ ਹੀ ਉਸਦਾ (ਤੁਲੁ)
ਵੀਚਾਰ ਰੂਪੀ ਵੱਟਾ ਹੈ। ਵਾ :-(ਤੁਲੁ) ਸਿਰ ਦੇ ਵੱਟੇ ਪ੍ਰਮੇਸਰ ਮਿਲਦਾ ਹੈ।
ਭਾਈ ਮਨੀ ਸਿੰਘ ਸਾਹਿਬ ਜੀ ਨੇ ਕਿਹਾ ਹੈ :-

'ਤਨ ਰੰਦਗੀ ਦੀ ਕੋਠੜੀ ਹਰਿ ਹੀਰਿਆਂ ਦੀ ਖਾਣ ॥
ਜੇ ਸਿਰ ਦਿਤਿਆਂ ਹਰਿ ਮਿਲੇ ਤਾਂ ਵੀ ਸਸਤਾ ਜਾਣ ॥'
(ਸ਼ਹੀਦ ਬਿਲਾਸ ਗਿਆਨੀ ਠਾਕਰ ਸਿੰਘ ਕ੍ਰਿਤ)

ਪੰਜਾਂ ਪਿਆਰਿਆਂ ਨੇ ਸਿਰ ਦੇ ਕੇ ਅੰਮ੍ਰਿਤ ਪ੍ਰਾਪਤ ਕੀਤਾ ਸੀ। ਇਹ (ਤੁਲੁ)
ਵੱਟਾ ਪਰਖਨ ਰੂਪ ਵੀ ਅਮੋਲਕ ਹੈ।

(ਅਮੁਲੁ ਪਰਵਾਣੁ) (ਪਰਵਾਣੁ) ਪਰਵਾਣੀਕ ਹੋਣਾ, ਬਰਾਬਰ ਹਾੜੇ ਜਾਣਾ
ਇਹ ਵੀ ਅਮੋਲਕ ਹੈ। ਜਿਹੜਾ ਸਿੱਖ ਨੇ ਹਉਮੈ ਛੱਡ ਕੇ ਸਤਿਗੁਰੂ ਜੀ ਦੇ
ਉਪਦੇਸ਼ ਨੂੰ ਕਮਾਉਣਾ ਹੈ ਇਹ ਵੀ ਅਮੋਲਕ ਹੈ। ਵਾ :-(ਪਰਵਾਣੁ) ਸ਼ਾਸਤ੍ਰ
ਪ੍ਰਮਾਣ ਦੁਆਰਾ ਜਿਹੜਾ ਉਸਦਾ ਕਥਨ ਕਰਨਾ ਹੈ ਭੇਦ ਦੀਆਂ ਬਾਧਕ
ਜੁਗਤੀਆਂ ਦੁਆਰਾ ਅਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਇਹ ਵੀ
ਅਮੋਲਕ ਹੈ। ਵਾ :-ਜੀਵਾਂ ਨੂੰ ਤੋਲਨ ਰੂਪ ਪਰਖਨ ਰੂਪ ਵੱਟਾ ਭੀ ਅਮੋਲਕ ਹੈ।

**ਅਮੁਲੁ ਬਖਸੀਸ; ਅਮੁਲੁ ਨੀਸਾਣੁ :**—ਪਰਮੇਸਰ ਨੇ ਬ੍ਰਹਮ
ਵਿਦਿਆ ਦੀ ਜੋ ਬਖਸੀਸ ਕਰਨੀ ਹੈ ਇਹ ਭੀ ਅਮੋਲਕ ਹੈ ਅਤੇ (ਨੀਸਾਣੁ) ਲੇਖ,
ਮੱਥੇ ਦਾ ਲੇਖ ਭੀ ਅਮੋਲਕ ਹੈ। (ਜਿਸ ਕਰਕੇ ਸਤਿਗੁਰਾਂ ਦੀ ਨਿਸ਼ਕਾਮ ਸੇਵਾ
ਵਿਚ ਲੱਗਦਾ ਹੈ) 'ਜਿਸ ਕੈ ਮਸਤਕਿ ਕਰਮੁ ਹੋਇ ਸੁ ਸੇਵਾ ਲਾਗਾ ॥' (੯੬੪)

'ਜਾ ਕੈ ਮਸਤਕਿ ਭਾਗ ਸੇ ਸੇਵਾ ਲਾਇਆ ॥' (ਅੰਗ ੧੦੧)

ਵਾ :-ਮਨ, ਬੁੱਧ, ਇੰਦ੍ਰੀਆਂ ਤੇ ਪ੍ਰਾਣਾਂ ਆਦਿਕ ਦੀ ਬਖਸ਼ਸ਼ ਭੀ ਅਮੋਲਕ
ਹੈ ਅਤੇ (ਨੀਸਾਣੁ) ਲੱਖ ਸਰੂਪ ਦਾ ਪ੍ਰਗਟ ਹੋਣਾ ਭੀ ਅਮੋਲਕ ਹੈ।

**ਅਮੁਲੁ ਕਰਮੁ :**-ਪ੍ਰਮੇਸਰ ਦੀ ਜੀਆਂ ਤੇ (ਅਮੁਲੁ) ਅਮੋਲਕ ਹੀ
(ਕਰਮੁ) ਕ੍ਰਿਪਾ ਹੈ, ਬਖਸ਼ਸ਼ ਹੈ।
ਯਥਾ :-'ਅਕ੍ਰਿਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥ (ਅੰਗ ੪੭)

'ਬਹੁਤਾ ਕਰਮੁ ਲਿਖਿਆ ਨ ਜਾਇ ॥'



**ਅਮੁਲੁ ਫੁਰਮਾਣੁ :**-ਪਰਮੇਸਰ ਦਾ ਗੁਰਬਾਣੀ ਰੂਪ(ਫੁਰਮਾਣੁ) ਹੁਕਮ ਭੀ
ਅਮੋਲਕ ਹੈ। 'ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥'(੩੩੮)

ਪ੍ਰਸ਼ਨ :-ਹੇ ਮਹਾਰਾਜ ਜੀ ! ਏਹ ਜੋ ਆਪ ਨੇ ਅਮੋਲਕ ਵਸਤੂਆਂ ਕਹੀਆਂ
ਹਨ, ਇਨ੍ਹਾਂ ਨੂੰ ਇਕ ਪਾਸੇ ਪਾ ਦੇਈਏ, ਫਿਰ ਤਾਂ ਉਸ ਪਰਮੇਸਰ ਦਾ ਕਥਨ
ਹੋ ਜਾਊ ? ਤਾਂ ਸਤਿਗੁਰੂ ਜੀ ਫੁਰਮਾਉਂਦੇ ਹਨ :-

**ਅਮੁਲੋ ਅਮੁਲੁ; ਆਖਿਆ ਨ ਜਾਇ :**-ਉਪਰੋਕਤ ਅਮੋਲਕ ਤੋਂ
ਅਮੋਲਕ ਵਸਤੂਆਂ ਕਰਕੇ ਭੀ (ਆਖਿਆ) ਕਿਹਾ ਨਹੀਂ ਜਾਂਦਾ। ਵਾ :-ਇਨ੍ਹਾਂ
ਸਾਰੀਆਂ ਅਮੋਲਕ ਵਸਤੂਆਂ ਤੋਂ ਭੀ ਅਮੋਲਕ ਹੈ, ਕਿਹਾ ਨਹੀਂ ਜਾਂਦਾ।

ਪ੍ਰਸ਼ਨ :-ਹੇ ਸਤਿਗੁਰੂ ਜੀ ! ਉਸ ਦੇ ਕਥਨ ਕਰਨ ਦਾ ਫਲ ਕੀ ਹੈ ?

ਉੱਤਰ :-**ਆਖਿ ਆਖਿ; ਰਹੇ ਲਿਵ ਲਾਇ :**-ਬੇਅੰਤ ਲੋਕਾਂ ਦੀ
ਉਸ ਪ੍ਰਮੇਸਰ ਨੂੰ (ਆਖਿ) ਮੁਖ ਕਰਕੇ (ਆਖਿ) ਅਖ੍ਯਾਣਾ ਦੁਆਰਾ ਆਖਦਿਆਂ
ਆਖਦਿਆਂ (ਲਿਵ) ਬ੍ਰਿਤੀ ਜੁੜ ਜਾਂਦੀ ਹੈ।

**ਅਰਥ ੨ :**-(ਅਮੁਲ ਗੁਣ;) ਸੰਤਾਂ ਦੇ ਅੰਦਰ ਸਤ, ਸੰਤੋਖ, ਦਇਆ,
ਧਰਮ, ਵੀਚਾਰੁ, ਸ਼ਾਂਤੀ, ਧੀਰਜ ਨਿੰਮ੍ਰਤਾ ਆਦਿ ਜੋ ਇਹ ਗੁਣ ਹਨ
ਅਮੋਲਕ ਹਨ।

(ਅਮੁਲ ਵਾਪਾਰ) ਸੰਤ ਸਤ, ਸੰਤੋਖਾਦਿ ਸ਼ੁਭ ਗੁਣਾਂ ਦਾ ਵਾਪਾਰ ਕਰਦੇ ਹਨ
ਭਾਵ ਜੋ ਗੁਣ ਜਗਿਆਸੂਆਂ ਨੂੰ ਦਿੰਦੇ ਹਨ, ਸਰਧਾ ਸੇਵਾ ਵਟੇ ਉਨ੍ਹਾਂ ਸੰਤਾਂ ਦਾ
ਇਹ ਵਪਾਰ ਭੀ ਅਮੋਲਕ ਹੈ।

(ਅਮੁਲ ਵਾਪਾਰੀਏ;) ਸੰਤਾਂ ਦੇ ਵਾਪਾਰੀਏ ਜਗਿਆਸੂ ਅਮੋਲਕ ਹਨ।
'ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥' (ਅੰਗ ੬੧੪)

(ਅਮੁਲ ਭੰਡਾਰ) ਉਨ੍ਹਾਂ ਸੰਤਾਂ ਦਾ ਤੇ ਜਗਿਆਸੂਆਂ ਦਾ ਹਿਰਦਾ ਰੂਪ ਭੰਡਾਰਾ
ਸਰਧਾ ਆਦਿ ਗੁਣਾਂ ਸਹਿਤ ਅਮੋਲਕ ਹੈ।

ਵਾ :-ਸੰਤਾਂ ਦਾ ਜਿਹੜਾ ਹਿਰਦਾ ਅੰਤਹਕਰਣ ਹੈ ਮਲ ਵਿਖੇਪ ਆਦਿਕ
ਦੋਸ਼ਾਂ ਤੋਂ ਅਵਰਨ ਆਦਿਕਾਂ ਤੋਂ ਰਹਿਤ ਹੈ ਅਤੇ ਵਾਹਿਗੁਰੂ ਦੇ ਗਿਆਨ ਦੇ
ਸਮੇਤ ਹੈ ਲਿਵ ਲੱਗੀ ਹੋਈ ਹੈ ਉਹ ਉਨ੍ਹਾਂ ਦਾ ਹਿਰਦਾ ਅੰਤਹਕਰਣ ਰੂਪੀ ਭੰਡਾਰਾ
(ਸੰਤ ਰਿਦਾ ਭੰਡਾਰ) ਭੀ ਅਮੋਲਕ ਹੈ।

(ਅਮੁਲ ਆਵਹਿ;) ਅਮੋਲਕ ਹੀ ਉਨ੍ਹਾਂ ਸੰਤਾਂ ਦੇ ਪਾਸ ਜਗਿਆਸੂਆਂ ਦਾ
ਆਉਣਾ ਹੈ।

'ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥' (ਅੰਗ ੨੭੯)
(ਅਮੁਲ ਲੈ ਜਾਹਿ) ਅਤੇ ਅਮੋਲਕ ਹੀ ਉਹ ਉਪਦੇਸ਼ ਰੂਪ ਰਤਨ ਲੈ ਕੇ ਜਾਂਦੇ ਹਨ।
(ਅਮੁਲ ਭਾਇ;) ਜਗਿਆਸੂਆਂ ਦਾ ਸੰਤਾਂ ਨਾਲ ਜੋ (ਭਾਇ) ਪ੍ਰੇਮ ਹੈ ਇਹ ਭੀ ਅਮੋਲਕ ਹੈ।
ਜਿਵੇਂ ਸੱਚਖੰਡ ਵਾਸੀ ਮਹਾਂ ਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਨਾਲ ਰਹਿਣ ਵਾਲੇ ਭਾਈ ਗੁਰਮੁਖ ਸਿੰਘ ਜੀ ਉੜੀਸਾ ਨੇ ੧੩ ਸਾਲ ਜੱਥੇ ਵਿਚ ਰਹਿ ਕੇ ਇਕ-ਰਸ ਮਹਾਂ ਪੁਰਖਾਂ ਦੀ ਤੇ ਸੰਗਤ ਦੀ ਦਿਲੋਂ ਪ੍ਰੇਮ ਨਾਲ ਸੇਵਾ ਕੀਤੀ। ਮਹਾਂ ਪੁਰਖਾਂ ਦੇ ਸੱਚਖੰਡ ਜਾਣ ਤੋਂ ਉਨ੍ਹਾਂ ਦਾ ਵਿਛੋੜਾ ਨਾ ਸਹਾਰਦਿਆਂ ਹੋਇਆਂ ਉਨ੍ਹਾਂ ਦੀ ਬਲਦੀ ਚਿਖ਼ਾ ਵਿਚ ਇਹ ਪੰਗਤੀਆਂ ਪੜ੍ਹਦਾ ਹੋਇਆ 'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥'
ਛਾਲ ਮਾਰ ਕੇ ਪਤੰਗੇ ਦੀ ਨਿਆਈਂ ਸੜ ਕੇ ਕੁਰਬਾਨ ਹੋ ਗਿਆ। ਨਹੀਂ ਸੀ ਕੀਤੀ, ਨਹੀਂ ਹਾਇ ਕੀਤੀ, ਨਹੀਂ ਤੜਫਿਆ।
(ਅਮੁਲਾ ਸਮਾਹਿ) ਸੰਤਾਂ ਦੇ ਕਰਕੇ ਪਰਮੇਸਰ ਵਿਚ ਜੋ ਲੀਨ ਹੋਣਾ ਹੈ, ਇਹ ਭੀ ਅਮੋਲਕ ਹੈ।
'ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥' (ਅੰਗ ੧੩੬)
'ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥' (ਅੰਗ ੧੩੫)
(ਅਮੁਲੁ ਧਰਮੁ;) ਸੰਤਾਂ ਨੇ ਜੋ ਸਤ ਚੇਤਨ ਅਨੰਦ ਸਰੂਪ ਪਰਮੇਸਰ ਪਰ ਨਿਸਚੇ ਦਾ ਧਰਮ ਧਾਰਿਆ ਹੈ ਇਹ ਭੀ ਅਮੋਲਕ ਹੈ।
(ਅਮੁਲੁ ਦੀਬਾਣੁ) ਜਿਹੜਾ ਸੰਤਾਂ ਦਾ (ਦੀਬਾਣੁ) ਆਸਰਾ ਹੈ ਜਾਂ ਸੰਤਾਂ ਦੀ (ਦੀਬਾਣੁ) ਸਭਾ ਹੈ ਇਹ ਭੀ ਅਮੋਲਕ ਹੈ।
'ਅਭਗ ਸਭਾ ਸੰਗਿ ਹੈ ਸਾਧਾ ॥' (ਅੰਗ ੩੯੩)
(ਅਮੁਲੁ ਤੁਲੁ;) ਸੰਤਾਂ ਦਾ (ਤੁਲੁ) ਵੀਚਾਰ ਭੀ ਅਮੋਲਕ ਹੈ। ਜਾਂ (ਤੁਲੁ) ਬੁਧੀ ਰੂਪ ਤਰਾਜੂ ਭੀ ਅਮੋਲਕ ਹੈ।
(ਅਮੁਲੁ ਪਰਵਾਣੁ) ਸੰਤ ਦਾ (ਪਰਵਾਣੁ) ਜੋ ਪਰਮੇਸਰ ਤੇ ਨਿਸਚਾ ਹੈ ਤੇ ਉਨ੍ਹਾਂ ਪਾਸ ਜੋ ਵੀਚਾਰ ਰੂਪੀ (ਪਰਵਾਣੁ) ਵੱਟਾ ਹੈ ਸੋ ਭੀ ਅਮੋਲਕ ਹੈ। ਵਾ, ਸੰਤਾਂ ਦਾ ਖਟ ਸ਼ਾਸਤ੍ਰ ਰੂਪ (ਪਰਵਾਣੁ) ਵੱਟਾ ਭੀ ਅਮੋਲਕ ਹੈ। ਵਾ ਜੋ ਪਰਮੇਸਰ ਦੀ ਪ੍ਰਾਪਤੀ ਕਰਕੇ ਪਰਵਾਣੀਕ ਹੋਏ ਹਨ ਇਹ ਭੀ ਅਮੋਲਕ ਹੈ।



(ਅਮੁਲੁ ਬਖਸੀਸ) ਸੰਤਾਂ ਦੀ ਬਖਸ਼ਸ਼ ਭਾਉ ਭਗਤੀ ਦੀ ਭੀ ਅਮੋਲਕ ਹੈ।
(ਅਮੁਲੁ ਨੀਸਾਣੁ) ਸੰਤ ਮਹਾਂ ਪੁਰਖ ਜੋ (ਨੀਸਾਣੁ) ਮਥੇ ਦੇ ਲੇਖਾਂ ਨੂੰ ਮੇਟ ਕੇ ਚੰਗੇ ਬਣਾ ਦਿੰਦੇ ਹਨ। ਇਹ ਭੀ ਅਮੋਲਕ ਹੈ। ਜਿਵੇਂ :–

## ਸਾਖੀ ਭਾਈ ਸੁਬੇਗ ਸਿੰਘ ਜੀ ਅਤੇ ਸ਼ਾਹਬਾਜ ਸਿੰਘ ਜੀ ਦੀ

ਸ਼ਹੀਦ ਭਾਈ ਸੁਬੇਗ ਸਿੰਘ ਜੀ ਅਤੇ ਤਿਨਾਂ ਦੇ ਸਪੁੱਤਰ ਭਾਈ ਸ਼ਾਹਬਾਜ ਸਿੰਘ ਜੀ ਜੋ ਮੁਸਲਮਾਨਾਂ ਦੇ ਰਾਜ ਦੇ ਅੰਤਮ ਸਮੇਂ ਹੋਏ ਹਨ। ਸ਼ਾਹਬਾਜ ਸਿੰਘ ਜੋ ਵਿੱਦਿਆ ਵਿੱਚ ਬੜਾ ਨਿਪੁੰਨ ਸੀ, ਉੱਤਰ ਦੇਣ ਵਿੱਚ ਚਤੁਰ ਸੀ। ਕਾਜ਼ੀਆਂ ਨੇ ਲਾਹੌਰ ਦੇ ਸੂਬੇ ਨੂੰ ਆਖਿਆ, ਐਸਾ ਚਤੁਰ ਪੁਰਸ਼ ਸਿੱਖ ਧਰਮ ਵਿਚ ਰਹਿਣੇ ਯੋਗ ਨਹੀਂ। ਇਸ ਦੇ ਮੁਸਲਮਾਨ ਬਨੌਣ ਤੋਂ ਹੋਰ ਵੀ ਕਈ ਸਿਆਣੇ ਮਜ਼ਹਬ ਵੱਲ ਆਪੇ ਹੀ ਪਰੇਰੇ ਜਾਣਗੇ। ਇਨ੍ਹਾਂ ਦੋਹਾਂ ਪਿਤਾ ਪੁੱਤ੍ਰ ਨੂੰ ਪਕੜ ਕੇ ਬੇੜੀਆਂ ਲਾ ਕੇ ਬੰਦੀ-ਖ਼ਾਨੇ ਵਿਚ ਰਖਿਆ ਗਿਆ। ਬੜੇ ਲਾਲਚ ਦਿਤੇ ਪਰ ਗੁਰੂ ਪਿਆਰੇ ਦੀਨ ਨ ਮੰਨੇ। ਇੱਕ ਦਿਨ ਸ਼ਾਹਬਾਜ ਸਿੰਘ ਨੂੰ ਪੁਛਿਆ ਕਿ ਮੁਸਲਮਾਨ ਬਣਨਾ ਹੈ ਯਾ ਨਹੀਂ? ਉਹ ਚੁੱਪ ਰਿਹਾ, ਤੁਰਕਾਂ ਨੇ ਆਪਣੇ ਮਨ ਵਿਚ ਸਮਝਿਆ ਕਿ ਜਿਹੜਾ ਬੋਲਿਆ ਨਹੀਂ, ਇਹ ਮੰਨ ਗਿਆ ਹੈ। ਸ਼ਹੀਦ ਸੁਬੇਗ ਸਿੰਘ ਨੂੰ ਜਾ ਆਖਿਆ, ਬਾਬਾ ! ਤੂੰ ਸਿੱਖ ਬਣਕੇ ਕੀ ਕਰੇਂਗਾ? ਤੇਰੇ ਪੁੱਤਰ ਨੇ ਮੁਸਲਮਾਨ ਬਣਨਾ ਮੰਨ ਲਿਆ ਹੈ। ਭਾਈ ਸੁਬੇਗ ਸਿੰਘ ਜੀ ਨੇ ਕਿਹਾ ਮੈਨੂੰ ਤੁਹਾਡੇ ਤੇ ਇਤਬਾਰ ਨਹੀਂ। ਤੁਸੀਂ ਝੂਠ ਬੋਲਦੇ ਹੋ, ਉਸਨੂੰ ਮੇਰੇ ਸਾਹਮਣੇ ਲਿਆਉ। ਸ਼ਾਹਬਾਜ ਸਿੰਘ ਜੀ ਨੂੰ ਲਿਆਂਦਾ ਗਿਆ। ਤਾਂ ਭਾਈ ਸੁਬੇਗ ਸਿੰਘ ਜੀ ਨੇ ਪੁਤਰ ਦੇ ਮੱਥੇ ਤੇ ਨਿਗਾਹ ਮਾਰੀ ਕਿ ਕੀ ਕਾਰਨ ਹੈ? ਇਹ ਢਿੱਲਾ ਹੋ ਕੇ ਬੋਲਿਆ, ਗੱਜ ਕੇ ਉੱਤਰ ਕਿਉਂ ਨਹੀਂ ਦਿੰਦਾ ਰਿਹਾ? ਵੇਖਿਆ ਤਾਂ ਮੱਥੇ ਤੇ ਲੇਖ ਲਿਖਿਆ ਹੋਇਆ ਸੀ ਕਿ ਇੱਕ ਵਾਰੀ ਇਹ ਮੁਸਲਮਾਨ ਬਣੇਗਾ। ਭਾਈ ਸਾਹਿਬ ਜੀ ਨੇ ਲੇਖ ਮੇਟਣ ਵਾਸਤੇ ਬੇੜੀਆਂ ਸਮੇਤ ਪੈਰਾਂ ਦਾ ਪੰਜਾ ਮਥੇ ਵਿਚ ਮਾਰ ਕੇ ਬੁਰਾ ਲੇਖ ਹੀ ਮੇਟ ਦਿਤਾ ਤੇ ਕਿਹਾ ਲਉ ਹੁਣ ਤੁਸੀਂ ਸਾਰਾ ਜ਼ੋਰ ਲਾ ਲਉ ਤਾਂ ਭੀ ਇਹ ਮੁਸਲਮਾਨ ਨਹੀਂ ਬਣੇਗਾ। ਸਾਰੇ ਕਾਜ਼ੀ ਮੁਲਾਣੇ ਜ਼ੋਰ ਲਾ ਕੇ ਹੰਭ ਗਏ। ਅਖੀਰ ਫਤਵਾ ਲਾ ਕੇ, ਚਰਖੜੀ ਤੇ ਚਾੜ੍ਹ ਕੇ ਤੂੰਬਾ ਤੂੰਬਾ ਕਰ ਦਿਤਾ। ਭਾਵੇਂ ਭਾਈ ਸ਼ਾਹਬਾਜ ਸਿੰਘ ਜੀ ਸ਼ਹੀਦ ਹੋ ਗਏ ਪਰ ਧਰਮ ਨਹੀਂ ਹਾਰੇ। ਇਸ ਪ੍ਰਕਾਰ ਪੂਰਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਅਤੇ ਉਨ੍ਹਾਂ ਦੇ ਸਿੰਘਾਂ ਦਾ ਮਥੇ ਤੇ ਲਿਖੇ ਲੇਖਾਂ ਨੂੰ ਮਿਟਾ

ਦੇਣਾ ਭੀ ਅਮੋਲਕ ਹੈ। ਵਾ :-ਉਨ੍ਹਾਂ ਸੰਤਾਂ ਦਾ (ਨੀਸਾਣੁ) ਪ੍ਰਗਟ ਹੋਣਾ ਵੀ
ਅਮੋਲਕ ਹੈ। ਵਾ ਨੀਸਾਣ ਢੋਲ ਵਜਾਕੇ ਭਾਵ ਪ੍ਰਗਟ ਹੋਕੇ ਗੱਜ ਵੱਜ ਕੇ ਪ੍ਰਮੇਸਰ
ਦੇ ਚਰਨਾਂ ਵਿਚ ਅਭੇਦ ਹੋਣਾ ਵੀ ਅਮੋਲਕ ਹੈ।
'ਗੁਰਮੁਖਿ ਮਨੂਆ ਇਕਤੁ ਘਰ ਆਵੈ, ਮਿਲਉ ਗੋਪਾਲ ਨੀਸਾਨੁ ਬਜਈਆ ॥'
'ਮਿਲਉ ਗੁਪਾਲ ਨੀਸਾਨੁ ਬਜਾਈ ॥' (ਅੰਗ ੧੧੬੪)
ਵਾ :-ਉਨ੍ਹਾਂ ਦਾ ਜਸ ਰੂਪੀ (ਨੀਸਾਣੁ) ਝੰਡਾ ਵੀ ਅਮੋਲਕ ਹੈ।
ਵਾ :-ਨਾਮ ਰੂਪ (ਨੀਸਾਣੁ) ਪ੍ਰਵਾਨਾ ਟੌਂਬੂ ਭੀ ਅਮੋਲਕ ਹੈ। ਜਿਸ ਨੂੰ ਵੇਖਕੇ
ਜਮਦੂਤ ਰੋਕ ਨਹੀਂ ਸਕਦੇ।
ਵਾ :-ਉਨ੍ਹਾਂ ਦਾ ਉਪਦੇਸ਼ ਰੂਪ (ਨੀਸਾਣੁ) ਨਗਾਰਾ ਭੀ ਅਮੋਲਕ ਹੈ।
(ਅਮੁਲੁ ਕਰਮੁ) ਜੋ ਸੰਤ ਨਿਸ਼ਕਾਮ ਕਰਮ ਕਰਦੇ ਹਨ ਉਹ ਭੀ ਅਮੋਲਕ ਹਨ।
(ਅਮੁਲੁ ਫੁਰਮਾਣੁ) ਸਕਾਮ ਕਰਮ ਛਡਾ ਕੇ ਨਿਸ਼ਕਾਮ ਕਰਮ ਕਰਨ ਦਾ ਜੋ
(ਫੁਰਮਾਣੁ) ਹੁਕਮ ਸੰਤ ਅੱਗੇ ਫਰਮੌਂਦੇ ਹਨ ਇਹ ਭੀ ਅਮੋਲਕ ਹੈ।
(ਅਮੁਲੋ ਅਮੁਲੁ; ਆਖਿਆ ਨ ਜਾਇ ॥) ਇਸ ਪ੍ਰਕਾਰ ਸੰਤ ਮਹਾਤਮਾਂ
ਅਮੋਲਕ ਤੋਂ ਅਮੋਲਕ ਹਨ। ਯਥਾ :-
'ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥'(੨੦੮)
'ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ ॥' (ਅੰਗ ੧੯੩)
ਸੰਤਾਂ ਦਾ ਜਸ ਆਖਿਆ ਨਹੀਂ ਜਾ ਸਕਦਾ।
(ਆਖਿ ਆਖਿ; ਰਹੇ ਲਿਵ ਲਾਇ ॥) ਸੰਤ ਉਸ ਪ੍ਰਮੇਸਰ ਦੇ ਨਾਮ ਨੂੰ ਆਖ
ਆਖ ਕੇ ਉਚਾਰ ਉਚਾਰ ਕੇ ਉਸ ਵਿਚ ਲਿਵ ਲਾ ਰਹੇ ਹਨ।

**ਅਰਥ ੩** :-(ਅਮੁਲ ਗੁਣ;) ਸਤਿਗੁਰੂ ਜੀ ਗੁਰਸਿਖਾਂ ਨੂੰ ਜੋ (ਗੁਣ)
ਗਿਆਨ ਦੀ ਬਖਸ਼ਸ਼ ਕਰਦੇ ਹਨ ਇਹ ਭੀ (ਅਮੁਲ) ਅਮੋਲਕ ਹੈ।
(ਅਮੁਲ ਵਾਪਾਰ) 'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ
ਪਾਈਐ ॥' (ਅੰਗ ੯੧੮) ਜੋ ਗੁਰਸਿਖ ਸਤਿਗੁਰਾਂ ਨੂੰ ਤਨ ਮਨ ਧਨ ਅਰਪ ਕੇ
ਬ੍ਰਹਮ ਗਿਆਨ ਪ੍ਰਾਪਤ ਕਰਨ ਰੂਪ ਵਾਪਾਰ ਕਰਦੇ ਹਨ ਇਹ ਭੀ ਅਮੋਲਕ ਹੈ।
(ਅਮੁਲ ਵਾਪਾਰੀਏ;) ਵਾਪਾਰੀਏ - ਅਧਿਕਾਰੀ ਤਨ ਮਨ ਧਨ ਸਤਿਗੁਰਾਂ ਨੂੰ
ਦੇਣ ਵਾਲੇ ਭੀ ਅਮੋਲਕ ਹਨ।
(ਅਮੁਲ ਭੰਡਾਰ) ਸਤਿਗੁਰੂ ਸਾਹਿਬ ਜੀ ਦਾ ਰਿਦਾ ਭੰਡਾਰਾ ਸ਼ੁਭ ਗੁਣਾਂ ਤੇ
ਬ੍ਰਹਮ ਗਿਆਨ ਆਦਿ ਨਾਲ ਭਰਿਆ ਹੋਇਆ, ਵਾ :-ਸਤਿਗੁਰਾਂ ਦਾ ਨਾਮ
ਰੂਪੀ ਭੰਡਾਰਾ ਵੀ ਅਮੋਲਕ ਹੈ। 'ਸਬਦ ਅਖੁਟ ਬਾਬਾ ਨਾਨਕਾ ॥'



(ਅਮੁਲ ਆਵਹਿ;) ਜਿਹੜਾ ਜਗਿਆਸੂਆਂ ਦਾ ਗ੍ਰਿਹਸਤ ਵਿਚੋਂ ਵੈਰਾਗ ਧਾਰ ਕੇ ਸਤਿਗੁਰੂ ਜੀ ਦੀ ਪਵਿਤ੍ਰ ਸ਼ਰਨ ਵਿਚ ਆਉਣਾ ਹੈ ਇਹ ਭੀ ਅਮੋਲਕ ਹੈ। ਚੌਰਾਸੀ ਲੱਖ ਜੂਨ ਐਸੀ ਪ੍ਰਵਿਰਤੀ ਵਿਚ ਫਸੀ ਹੈ। ਭਾਗਾਂ ਤੋਂ ਬਿਨਾਂ ਸਤਿਗੁਰੂ ਜੀ ਦੀ ਸ਼ਰਨ ਵਿਚ ਨਹੀਂ ਆ ਸਕਦੇ।

(ਅਮੁਲ ਲੈ ਜਾਹਿ) ਸਤਿਗੁਰੂ ਜੀ ਤੋਂ ਸਿੱਖਿਆ ਲੈ ਕੇ ਜਾਣਾ ਵੀ ਅਮੋਲਕ ਹੈ। ਵਾ :-ਅਮੋਲਕ ਹੀ ਬ੍ਰਹਮ ਗਿਆਨ ਨੂੰ ਲੈ ਕੇ ਗੁਰਸਿਖ ਆਪਣੇ ਸਰੂਪ ਵਿਚ (ਜਾਹਿ) ਜਾਂਦੇ ਹਨ। ਭਾਵ ਲੈਤਾ ਪਾਉਂਦੇ ਹਨ।
'ਜਿਉ ਜਲ ਮਹਿ ਜਲੁ ਆਇ ਖਟਾਨਾ॥ਤਿਉ ਜੋਤੀ ਸੰਗਿ ਜੋਤਿ ਸਮਾਨਾ॥'(੨੭੮)

(ਅਮੁਲ ਭਾਇ) ਸਤਿਗੁਰਾਂ ਨੇ ਸਿੱਖਾਂ ਨੂੰ ਜੋ ਪ੍ਰੇਮ ਬਖਸ਼ਿਆ ਹੈ, ਇਹ ਵੀ ਅਮੋਲਕ ਹੈ, ਸਭ ਕੁਛ ਵਾਰ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਦੇ ਪਿਆਸੇ ਰਹਿੰਦੇ ਹਨ। 'ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ, ਹਉ ਤਿਸੁ ਪਹਿ ਆਪੁ ਵੇਚਾਈ ॥ ਦਰਸਨੁ ਹਰਿ ਦੇਖਣ ਕੈ ਤਾਈ ॥' (ਅੰਗ ੭੫੭)
ਅਤੇ ਸਤਿਗੁਰਾਂ ਨੇ ਜੇਹੜਾ (ਭਾਇ) ਪ੍ਰਕਾਸ਼ ਗਿਆਨ ਦਾ ਕੀਤਾ ਹੈ। ਗੁਰਸਿਖਾਂ ਦੇ ਹਿਰਦੇ ਵਿੱਚ ਇਹ ਵੀ ਅਮੋਲਕ ਹੈ।

(ਅਮੁਲਾ ਸਮਾਹਿ) ਅਮੋਲਕ ਹੀ ਉਨ੍ਹਾਂ ਦਾ ਸਮਾਉਣਾ ਹੈ, ਸਤਿਗੁਰੂ ਜੀ ਦੇ ਸਰੂਪ ਵਿਚ ਭਾਈ ਗੋਂਦੇ ਜੀ ਦੀ ਤਰ੍ਹਾਂ (ਸਮਾਹਿ) ਹਾਹੇ ਦੇ ਨਾਲ ਹੈ ਇਸ ਵਾਸਤੇ ਸਮਾਹਿ = ਨਾਮ ਸਮਾਹੜੇ ਦਾ ਹੈ। ਉਨ੍ਹਾਂ ਨੂੰ ਜੋ (ਸਮਾਹਿ) ਸਮਾਹੜਾ ਅਨੰਦ ਪ੍ਰਾਪਤ ਹੋਇਆ ਹੈ ਇਹ ਭੀ ਅਮੋਲਕ ਹੈ।

(ਅਮੁਲੁ ਧਰਮੁ) ਸਤਿਗੁਰਾਂ ਨੇ ਸਿੱਖਾਂ ਨੂੰ ਜੋ ਧਰਮ ਬਖ਼ਸ਼ਿਆ ਹੈ ਇਹ ਭੀ ਅਮੋਲਕ ਹੈ।

## ੧. ਸਾਖੀ ਭਾਈ ਸੰਤ ਰਾਮ ਜੀ ਦੀ

ਭਾਈ ਸੰਤ ਰਾਮ ਜੀ ਨੇ ਸਤਿਗੁਰੂ ਪੰਜਵੇਂ ਪਾਤਸ਼ਾਹ ਜੀ ਤੋਂ ਸਿੱਖੀ ਪ੍ਰਾਪਤ ਕੀਤੀ ਸੀ। ਇਹ ਗੁਰਮੁਖਿ ਹਰ ਰੋਜ਼ ਸ੍ਰੀ ਸੁਖਮਨੀ ਸਾਹਿਬ ਜੀ ਦੇ ਅੰਮ੍ਰਿਤਮਈ ਪਾਠ ਕਰਿਆ ਕਰਦਾ ਤੇ ਬੜਾ ਹੀ ਪ੍ਰੇਮੀ ਸੀ। ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ ਇਸ ਦਾ ਮਨ ਹਜ਼ੂਰ ਦੇ ਪਵਿਤ੍ਰ ਨਾਮ ਵਿੱਚ ਰੰਗਿਆ ਗਿਆ, ਸਿੱਖੀ ਵਿੱਚ ਪ੍ਰਪੱਕ ਹੋ ਗਿਆ। ਇਹ ਜਹਾਂਗੀਰ ਬਾਦਸ਼ਾਹ ਦਾ ਡਿਉੜੀਦਾਰ ਸੀ, ਇਸ ਦਾ ਸਰੂਪ ਬਹੁਤ ਸੁੰਦਰ ਸੀ।

ਇਕ ਵਾਰੀ ਦੀ ਗੱਲ ਹੈ ਕਿ ਭਾਈ ਸੰਤ ਰਾਮ ਜੀ ਪਹਿਰੇ ਤੇ ਖੜੇ ਸਨ।

ਜਹਾਂਗੀਰ ਦੀ ਸ਼ਹਿਜ਼ਾਦੀ ਨੇ ਇਸ ਦੇ ਸੁੰਦਰ ਸਰੂਪ ਨੂੰ ਵੇਖਿਆ ਤਾਂ ਇਸ ਦਾ ਚਿੱਤ ਸਿੱਖ ਤੇ ਡੋਲ ਗਿਆ। ਮਹਿਲਾਂ ਤੋਂ ਉੱਤਰ ਕੇ ਆਪਣੀ ਮਾਤਾ ਬੇਗਮ ਨੂੰ ਕਿਹਾ ਕਿ ਮੈਂ ਤਾਂ ਉਸ ਸਿੱਖ ਨਾਲ ਹੀ ਨਿਕਾਹ ਕਰਵਾਉਣਾ ਹੈ, ਨਹੀਂ ਤਾਂ ਕਰੌਣਾ ਹੀ ਨਹੀਂ।

ਬੇਗਮ ਸੁਣ ਕੇ ਹੈਰਾਨ ਹੋਈ ਤੇ ਕਿਹਾ ਕਿ ਬੇਟੀ! ਹਠ ਨ ਕਰ, ਹੋਰ ਕਿਸੇ ਇਲਾਕੇ ਦੇ ਸੂਬੇ ਮੁਸਲਮਾਨ ਨਾਲ ਤੇਰਾ ਨਿਕਾਹ ਕਰਾ ਦਿਆਂਗੀ। ਕਹਿੰਦੀ– 'ਨਹੀਂ', ਮੈਂ ਤਾਂ ਏਸੇ ਨਾਲ ਹੀ ਸ਼ਾਦੀ ਕਰਾਉਣੀ ਹੈ।' ਜਹਾਂਗੀਰ ਦੇ ਕੋਲ ਬੇਗਮ ਨੇ ਦੱਸਿਆ। ਬਾਦਸ਼ਾਹ ਨੇ ਕਿਹਾ, 'ਅੱਛਾ! ਆਪਾਂ ਇਸ ਸਿੱਖ ਨੂੰ ਮੁਸਲਮਾਨ ਬਣਾ ਲਵਾਂਗੇ ਤੇ ਇਸ ਨੂੰ ਕਿਸੇ ਇਲਾਕੇ ਦਾ ਸੂਬਾ ਬਣਾ ਦੇਵਾਂਗੇ। ਇਸ ਦੇ ਨਾਲ ਲੜਕੀ ਦਾ ਨਿਕਾਹ ਕਰ ਦੇਈਏ।

ਬੇਗਮ ਦੀ ਟਹਿਲਣ ਜੋ ਗੋਲੀ ਸੀ, ਉਸਨੇ ਇਹ ਸਾਰੀ ਵਾਰਤਾ ਸੁਣੀ, ਘਰ ਆ ਕੇ ਆਪਣੇ ਪਤੀ ਨੂੰ ਦੱਸਿਆ। ਉਹ ਸੰਤ ਰਾਮ ਦੇ ਨਾਲ ਦੂਜਾ ਡਿਉੜੀਦਾਰ ਮੁਸਲਮਾਨ ਸਿਪਾਹੀ ਸੀ ਜੋ ਸੰਤ ਰਾਮ ਜੀ ਦਾ ਸ਼ਰਧਾਲੂ ਸੀ। ਮਿਲ ਕੇ ਬੰਦਗੀ ਕਰਦੇ ਸਨ। ਉਹ ਇਹ ਗੱਲ ਸੁਣ ਕੇ ਝਟ ਹੀ ਸੰਤ ਰਾਮ ਜੀ ਦੇ ਪਾਸ ਗਿਆ ਤੇ ਕਿਹਾ, ਭਾਈ ਸਾਹਿਬ ਜੀ! ਤੈਨੂੰ ਮੁਬਾਰਕਾਂ ਹੋਣ, ਜਿਹੜੇ ਸਤਿਕਾਰ ਨੂੰ ਬੜੇ ਬੜੇ ਸੂਬੇ ਚਾਹੁੰਦੇ ਹਨ, ਉਹਨਾਂ ਨੂੰ ਨਹੀਂ ਮਿਲਦਾ, ਤੈਨੂੰ ਪ੍ਰਾਪਤ ਹੋਇਆ ਹੈ। ਕਲ੍ਹ ਤੇਰਾ ਸ਼ਹਿਜ਼ਾਦੀ ਨਾਲ ਨਿਕਾਹ ਹੋ ਜਾਣਾ ਹੈ। ਸੁਣ ਕੇ ਹੈਰਾਨ ਹੋਇਆ। ਕਹਿੰਦਾ ਇਹ ਗੱਲ ਕਿਵੇਂ ਹੋ ਸਕਦੀ ਹੈ? ਤਾਂ ਸਾਰੀ ਗੱਲ ਉਸ ਨੇ ਨਿਸਚੇ ਨਾਲ ਦੱਸੀ। ਇਹ ਸੁਣ ਕੇ ਇਸ ਨੇ ਕਿਹਾ ਕਿ ਮੈਨੂੰ ਤਾਂ ਸਤਿਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਸਿੱਖੀ ਧਰਮ ਦਿਤਾ ਹੈ, ਜੋ ਮੈਂ ਕਦੇ ਵੀ ਨਹੀਂ ਛੱਡ ਸਕਦਾ। ਜੇ ਇਹ ਗੱਲ ਨਿਸਚੇ ਸੱਚੀ ਹੈ ਤਾਂ ਆਹ ਫੜ ਰਫ਼ਲ। ਰਫ਼ਲ ਫੜ ਕੇ ਰਾਤੋ ਰਾਤ ਬੜੀ ਦੂਰ ਨਿਕਲ ਗਿਆ, ਦਿਨੇ ਟਿਕ ਰਿਹਾ ਕਰੇ, ਰਾਤ ਨੂੰ ਅੱਗੇ ਚਲਿਆ ਕਰੇ, ਇਸ ਤਰ੍ਹਾਂ ਪਸ਼ੌਰ ਵਿਚ ਜਾ ਰਿਹਾ।

ਉਧਰ ਬਾਦਸ਼ਾਹ ਨੇ ਇਸ ਦਾ ਹੁਲੀਆ ਸਾਰੇ ਦੇਸ਼ ਵਿਚ ਭੇਜ ਦਿਤਾ, ਨਾਲ ਪਰਵਾਨੇ ਭੀ ਭੇਜੇ, ਜੇ ਸਿੱਖ ਮੇਰੀ ਲੜਕੀ ਦੀ ਸ਼ਾਦੀ ਪ੍ਰਵਾਨ ਕਰੇ ਤਾਂ ਉਸ ਨੂੰ ਪਾਲਕੀ ਵਿਚ ਚੜ੍ਹਾ ਕੇ ਸ਼ਾਹੀ ਸ਼ਾਨ ਨਾਲ ਏਥੇ ਲਾਹੌਰ ਲਿਆਉ, ਜੇ ਨਾ ਮੰਨੇ ਤਾਂ ਸਿੱਖ ਦਾ ਸਿਰ ਕਤਲ ਕਰਕੇ ਮੇਰੇ ਪਾਸ ਪਹੁੰਚਾਉ। ਸੰਤ ਰਾਮ ਦਾ ਹੁਲੀਆ ਪਸ਼ੌਰ ਵਿਚ ਵੀ ਗਿਆ। ਉਸ ਦੁਆਰਾ ਧਰਮਸਾਲ ਵਿਚ ਪ੍ਰਵੇਸ਼ ਹੁੰਦੇ ਨੂੰ ਸਿਆਣ ਕੇ ਸਿਪਾਹੀਆਂ ਨੇ ਪਕੜ ਲਿਆ।



ਪਸ਼ੌਰੀਏ ਸੂਬੇ ਨੇ ਕਿਹਾ, ਹੇ ਸਿੱਖਾ! ਜੇਹੜੀ ਗੱਲ ਮੈਨੂੰ ਨਸੀਬ ਨਹੀਂ ਹੈ, ਉਹ ਤੈਨੂੰ ਬਾਦਸ਼ਾਹ ਦੀ ਲੜਕੀ ਮਿਲਣ ਲੱਗੀ ਹੈ, ਤੂੰ ਆਪਣੇ ਧੰਨ ਭਾਗ ਸਮਝ। ਉਸ ਨਾਲ ਨਿਕਾਹ ਕਰਵਾ ਕੇ ਸੂਬਾ ਜਾਂ ਨਵਾਬ ਬਣਕੇ ਏਥੇ ਹੀ ਬਹਿਸ਼ਤ ਵਰਗਾ ਸੁੱਖ ਭੋਗਣਾ ਕਰ। ਭਾਈ ਸਾਹਿਬ ਨੇ ਕਿਹਾ ਕਿ ਮੈਂ ਸਤਿਗੁਰੂ ਜੀ ਦੀ ਬਖ਼ਸ਼ੀ ਹੋਈ ਸਿੱਖੀ, ਪਾਤਿਸ਼ਾਹ ਦੀ ਲੜਕੀ ਤੇ ਅਹੁਦੇ ਦੇ ਲਾਲਚ ਵਿਚ ਆ ਕੇ ਨਹੀਂ ਛੱਡਣੀ। 'ਮੇਰਾ ਸਿਰ ਜਾਵੇ ਤਾਂ ਜਾਵੇ, ਸਿੱਖੀ ਸਿਦਕ ਨਾ ਜਾਵੇ' ਮੈਂ ਸਿੱਖੀ ਧਰਮ ਵਿਚ ਦ੍ਰਿੜ ਤੇ ਪਰਪੱਕ ਰਹਿਣਾ ਹੈ। ਇਹ ਸੁਣ ਕੇ ਸੂਬੇ ਨੇ ਕਿਹਾ, ਫੇਰ ਤੈਨੂੰ ਦੂਜਾ ਹੁਕਮ ਕਤਲ ਕਰਨ ਦਾ ਹੈ। ਸਿੱਖ ਨੇ ਕਿਹਾ ਕਿ ਕਤਲ ਭਾਵੇਂ ਕਰ ਦਿਓ, ਮੌਤ ਦੀ ਕੋਈ ਪ੍ਰਵਾਹ ਨਹੀਂ। ਭਾਈ ਨੇ ਇਸ਼ਨਾਨ ਕਰਨਾ ਚਾਹਿਆ ਤਾਂ ਉਸ ਵੇਲੇ ਭਾਈ ਸਾਹਿਬ ਜੀ ਨੂੰ ਦਰਿਆ ਤੇ ਲਿਜਾ ਕੇ ਇਸ਼ਨਾਨ ਕਰਾਇਆ। ਭਾਈ ਸਾਹਿਬ ਨੇ ਕਿਹਾ, 'ਮੈਂ ਪਾਠ ਆਰੰਭ ਕਰਨ ਲੱਗਾ ਹਾਂ। ਜਦੋਂ ਭੋਗ ਪਾ ਕੇ ਸਿਰ ਝੁਕਾ ਕੇ ਉਤਾਂਹ ਕਰਾਂ ਤਾਂ ਤਲਵਾਰ ਚਲਾਉਣੀ। ਇਕ ਚਿੱਤ ਹੋ ਕੇ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਕੇ ਜਦੋਂ ਸਿਰ ਝੁਕਾਇਆ ਤਾਂ ਜ਼ਾਲਮਾਂ ਨੇ ਤਲਵਾਰ ਨਾਲ ਸੀਸ ਕੱਟ ਲਿਆ। ਧਰਮੀ ਭਾਈ ਸਾਹਿਬ ਜੀ ਸ਼ਹੀਦੀ ਪਾ ਗਏ ਪਰ ਸਤਿਗੁਰਾਂ ਦਾ ਬਖ਼ਸ਼ਿਆ ਧਰਮ ਨਹੀਂ ਛੱਡਿਆ। ਧੰਨ ਸਤਿਗੁਰੂ ਜੀ ਤੇ ਧੰਨ ਗੁਰੂ ਕੇ ਸਿੱਖ ਜਿਨ੍ਹਾਂ ਨੇ ਸਿਰ ਦੇਣ ਤੱਕ ਕੁਰਬਾਨੀਆਂ ਕੀਤੀਆਂ ਪਰ ਮੁਖੋਂ ਸੀ ਨਹੀਂ ਉਚਾਰੀ, ਧੰਨ ਕਮਾਈ ਹੈ। ਆਪ ਜੀ ਦਾ ਸਰੀਰ ਦਰਿਆ ਵਿਚ ਰੋਹੜ ਦਿਤਾ ਗਿਆ ਤੇ ਸੀਸ ਨੂੰ ਲਾਹੌਰ ਭੇਜਿਆ ਗਿਆ। ਬਾਦਸ਼ਾਹ ਦੇ ਪੇਸ਼ ਕੀਤਾ ਗਿਆ। ਉਸ ਵੇਲੇ ਬਾਦਸ਼ਾਹ ਨੇ ਸੀਸ ਥਾਲ ਵਿਚ ਰਖਿਆ ਤੇ ਆਪਣੀ ਸ਼ਹਿਜ਼ਾਦੀ ਦੇ ਮਹਿਲਾਂ ਵਿਚ ਲੈ ਗਿਆ ਤੇ ਕਿਹਾ, 'ਬੇਟੀ ਸਿੱਖ ਐਹੋ ਜਿਹੇ ਹਨ। ਉਹ ਆਪਣਾ ਸਿੱਖੀ ਧਰਮ ਛੱਡ ਕੇ ਮੇਰੇ ਵਰਗੇ ਪਾਤਸ਼ਾਹ ਦੀ ਲੜਕੀ ਨਾਲ ਵੀ ਨਿਕਾਹ ਕਰਨਾ ਨਹੀਂ ਮੰਨਦੇ। ਵੇਖ! ਉਹ ਐਡੇ ਕਾਫ਼ਰ ਹਨ।

ਉਸ ਵਕਤ ਲੜਕੀ ਸਿਰ ਨੂੰ ਹੱਥ ਪਾਉਣ ਲੱਗੀ ਤਾਂ ਸਵਾ ਗਿਠ ਸਿਰ ਉਸ ਲੜਕੀ ਦੇ ਹੱਥ ਤੋਂ ਉੱਚਾ ਉਠਿਆ, ਹੱਥ ਛੋਹ ਨਹੀਂ ਸਕਿਆ। ਦਸਵੇਂ ਪਾਤਿਸ਼ਾਹ ਜੀ ਨੇ ਚਰਿੱਤ੍ਰਾਂ ਵਿਚ ਲਿਖਿਆ ਹੈ :–

'ਸਵਾ ਗਲਿਸਟ ਸਿਰ ਊਠਿਓ; ਤਊ ਨ ਕਬੂਲੀ ਨਾਰ ॥'

ਇਹ ਵੇਖ ਕੇ ਬਾਦਸ਼ਾਹ ਭੈ ਭੀਤ ਹੋਇਆ, ਜ਼ਾਲਮ ਬਾਦਸ਼ਾਹ ਸਿੱਖ ਦੀ ਸ਼ਕਤੀ ਦੇਖ ਕੇ ਡਰਿਆ ਕਿਤੇ ਧਰਤੀ ਦੇ ਫਟਣ ਤੋਂ ਅਸੀਂ ਵਿਚ ਗ਼ਰਕ ਨਾ

ਹੋ ਜਾਈਏ। ਧਰਮੀ ਸਿੱਖ ਦੀ ਸ਼ਕਤੀ ਵੇਖ ਕੇ ਕਿਹਾ, ਹੇ ਖ਼ੁਦਾ! ਇਹਨਾਂ ਮਰਿਆਂ ਹੋਇਆਂ ਸਿੱਖਾਂ ਵਿਚ ਵੀ ਐਨੀ ਤਾਕਤ ਹੈ, ਕੀ ਗੱਲ ਹੈ? ਉਸ ਵੇਲੇ ਸ਼ਹਿਜ਼ਾਦੀ ਨੇ ਕਿਹਾ ਕਿ ਹੇ ਪਿਤਾ ਜੀ! ਮੈਂ ਜਾਣਦੀ ਹਾਂ ਕਿ ਇਸ ਧਰਮੀ ਸਿੱਖ ਨੇ ਮੈਨੂੰ ਨਹੀਂ ਕਬੂਲਿਆ ਤੇ ਸ਼ਹੀਦੀ ਪਾ ਲਈ ਹੈ, ਸ਼ਹੀਦ ਹੋਏ ਦਾ ਧਰਮ ਖ਼ੁਦਾ ਆਪ ਰੱਖ ਰਿਹਾ ਹੈ। ਇਸ ਕਰਕੇ ਹੁਣ ਮੇਰਾ ਅਪਵਿੱਤ੍ਰ ਹੱਥ ਇਸ ਨੂੰ ਨਹੀਂ ਛੋਹਣ ਦਿੰਦਾ।

ਸੋ ਸਾਧ ਸੰਗਤ ਜੀ! ਇਸ ਪ੍ਰਕਾਰ ਚੜ੍ਹਦੀਆਂ ਕਲਾਂ ਵਾਲੇ ਧਰਮੀ ਸਿੱਖ ਹੁੰਦੇ ਸਨ ਤੇ ਹੋਣੇ ਚਾਹੀਦੇ ਹਨ। ਸ੍ਰੀ ਕਲਗ਼ੀਧਰ ਜੀ ਨੇ ਕਿਹਾ ਹੈ :-

'ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਣ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ ॥
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ ॥'

'ਪਰ ਧਨ ਪਾਹਨ ਤੁਲ ਤ੍ਰਿਆ ਪਰ ਮਾਤ ਹਮਾਰੇ ॥' (ਦਸਮ ੮੪੨)

ਪਰਾਇਆ ਧਨ ਪੱਥਰ ਦੀ ਨਿਆਈਂ ਹੈ। ਪਰਾਈਆਂ ਇਸਤ੍ਰੀਆਂ, ਵੱਡੀਆਂ ਸਾਡੀਆਂ ਮਾਵਾਂ ਹਨ, ਬਰਾਬਰ ਦੀਆਂ ਭੈਣਾਂ ਤੇ ਛੋਟੀਆਂ ਧੀਆਂ ਦੀ ਨਿਆਈਂ ਹਨ।

'ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ॥'
'ਵੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥' (ਭਾ: ਗੁ: ਜੀ)
'ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥'

ਸ੍ਰੇਸਟ ਧਰਮ ਜੋ ਸਤਿਗੁਰਾਂ ਨੇ ਸ਼ਹੀਦ ਸੰਤ ਰਾਮ ਜੀ ਨੂੰ ਦਿਤਾ ਸੀ, ਇਹ ਭੀ ਅਮੋਲਕ ਹੈ।

(ਅਮੁਲੁ ਧਰਮੁ) ਸਤਿਗੁਰਾਂ ਨੇ ਪੰਜਾਂ ਕਕਾਰਾਂ ਦੀ ਰਹਿਤ ਰੱਖਣ ਦਾ ਜੋ ਧਰਮ ਦਿਤਾ ਹੈ, ਇਹ ਵੀ ਅਮੋਲਕ ਹੈ। ਸੱਚੇ ਪਾਤਸ਼ਾਹ ਜੀ ਨੇ ਕਛਹਿਰਾ ਬਖ਼ਸ਼ ਕੇ ਜਿਉਂਦਿਆਂ ਤੇ ਮਰਿਆਂ ਦਾ ਪੜਦਾ ਢਕਿਆ ਹੈ। ਜਿਵੇਂ :-

**ਸਾਖੀ ੨ :-** ਅੰਗਰੇਜ਼ ਰਾਜ ਵੇਲੇ ਇੱਕ ਲੜਕੀ ਦੀ ਲੋਥ ਨਹਿਰ ਵਿਚ ਰੁੜ੍ਹੀ ਜਾਂਦੀ ਸੀ। ਸਿਪਾਹੀਆਂ ਨੇ ਲੋਥ ਬਾਹਰ ਕੱਢੀ। ਥਾਣੇਦਾਰ ਜੋ ਪਠਾਣ ਸੀ ਉਸ ਨੇ ਕਿਹਾ, ਏਸ ਲੋਥ ਤੇ ਬਸਤ੍ਰ ਪਾ ਦਿਉ ਤਾਂ ਸਿਪਾਹੀਆਂ ਨੇ ਦੱਸਿਆ ਕਿ ਇਸ ਦੇ ਤਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਪੜਦਾ ਪਾਇਆ ਹੋਇਆ ਹੈ। ਭਾਵ ਇਸ ਬੀਬੀ ਦੇ ਕਛਹਿਰਾ ਪਹਿਰਿਆ ਹੋਇਆ ਹੈ। ਸੁਣ ਕੇ ਓਸ ਪਠਾਣ ਨੇ ਨਮਸਕਾਰ ਕੀਤੀ ਅਤੇ ਕਿਹਾ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਛਹਿਰਾ



ਜੋ ਜਿਉਂਦਿਆਂ ਨੂੰ ਜਤ ਸਤ ਵਿੱਚ ਕਾਇਮ ਰੱਖ ਕੇ ਪੜਦਾ ਢਕਦੇ ਹਨ ਅਤੇ ਮਰਿਆਂ ਹੋਇਆਂ ਦਾ ਵੀ ਪੜਦਾ ਢਕਦੇ ਹਨ। ਓਸ ਨੇ ਸਰਧਾ ਸਹਿਤ ਆ ਕੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਰਵਾਰ ਸਮੇਤ ਅੰਮ੍ਰਿਤ ਛਕਿਆ। ਇਸ ਪ੍ਰਕਾਰ ਦਾ ਅਮੋਲਕ ਧਰਮ ਹੈ। ਇਸੇ ਪ੍ਰਕਾਰ ਸਤਿਗੁਰਾਂ ਦੀ ਬਖ਼ਸ਼ਿਸ਼ ਕ੍ਰਿਪਾਨ ਭੀ ਅਮੋਲਕ ਹੈ। ਜਿਵੇਂ :-

**ਸਾਖੀ ੩ :-** ਇਕ ਲੜਕੀ ਜਿਸ ਨੇ ਖੰਡੇ ਦਾ ਅੰਮ੍ਰਿਤ ਛਕ ਕੇ ਗਾਤਰੇ ਕ੍ਰਿਪਾਨ ਧਾਰੀ ਹੋਈ ਸੀ। ਪਾਕਿਸਤਾਨ ਵੇਲੇ ਉਸ ਦਾ ਸਭ ਪ੍ਰਵਾਰ ਮਾਰਿਆ ਗਿਆ, ਉਹ ਵਿਚਾਰੀ ਇਕੱਲੀ ਉਜਾੜ ਵਿਚ ਤੁਰੀ ਆਉਂਦੀ ਸੀ। ਮੁਸਲਮਾਨ ਮਿਲਟਰੀ ਅਫ਼ਸਰ ਨੇ ਵੇਖੀ, ਵਿਕਾਰੀ ਹੋ ਕੇ ਮਗਰ ਲੱਗਾ। ਇਜ਼ਤ ਬਚੌਣ ਵਾਸਤੇ ਬੀਬੀ ਬ੍ਰਿਛਾਂ ਦੇ ਝੱਲ ਵਿਚ ਜਾ ਲੁਕੀ। ਬਾਕੀ ਦੇ ਫ਼ੌਜੀ ਤਾਂ ਹੋਰ ਪਾਸੇ ਚਲੇ ਗਏ। ਜਿਹੜਾ ਅਫਸਰ ਸੀ ਵਿਕਾਰ ਦਾ ਮਾਰਿਆ ਉਸ ਬੀਬੀ ਨੂੰ ਪਕੜਨ ਵਾਸਤੇ, ਘੋੜੇ ਨੂੰ ਖੜਾ ਕਰ ਕੇ, ਰਾਈਫਲ ਕਾਠੀ ਦੇ ਹੰਨੇ ਨਾਲ ਲਮਕਾ ਕੇ, ਉਸ ਨੂੰ ਹੱਥੀਂ ਪੈਣ ਲੱਗਾ।

ਜਦੋਂ ਨੇੜੇ ਗਿਆ ਤਾਂ ਬੀਬੀ ਜੀ ਨੇ ਸ੍ਰੀ ਕਲਗੀਧਰ ਜੀ ਨੂੰ ਅਰਾਧ ਕੇ ਝੱਟ ਹੀ ਗਾਤਰੇ ਵਾਲੀ ਕ੍ਰਿਪਾਨ ਕੱਢੀ ਤੇ ਉਸਦੇ ਪੇਟ ਵਿਚ ਮਾਰ ਕੇ ਉਥੇ ਹੀ ਢੇਰੀ ਕਰ ਦਿਤਾ ਤੇ ਉਸੇ ਦਾ ਘੋੜਾ ਲਿਆ ਅਤੇ ਉਸਦੀ ਰਾਈਫਲ ਤੇ ਵਰਦੀ ਪਾ ਕੇ, ਘੋੜੇ ਤੇ ਸਵਾਰ ਹੋ ਕੇ ਅੱਗੇ ਚੱਲੀ ਤਾਂ ਸਤਿਗੁਰੂ ਜੀ ਦੀ ਮੇਹਰ ਹੋਈ ਤੇ ਹਿੰਦੋਸਤਾਨ ਦੀ ਮਿਲਟਰੀ ਨਾਲ ਰਲ ਕੇ ਸ੍ਰੀ ਅੰਮ੍ਰਿਤਸਰ ਆਈ। ਪਹਿਲਾਂ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਿਆ ਉਪਰੰਤ ਸ੍ਰੀ ਅਕਾਲ ਤਖਤ ਮੱਥਾ ਟੇਕ ਕੇ ਭਰੇ ਦੀਵਾਨ ਵਿਚ ਖੜੋ ਕੇ ਦੱਸਿਆ ਕਿ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਜਿਨ੍ਹਾਂ ਦੀ ਬਖ਼ਸ਼ੀ ਹੋਈ ਕ੍ਰਿਪਾਨ ਨੇ ਮੇਰੀ ਪੱਤ ਰੱਖੀ ਹੈ। ਇਸੇ ਪ੍ਰਕਾਰ ਸਾਧ ਸੰਗਤ ਜੀ! 'ਸਾਬਤ ਸੂਰਤਿ ਦਸਤਾਰ ਸਿਰਾ ॥' (ਅੰਗ ੧੦੮੪) ਕੇਸ ਭੀ ਅਮੋਲਕ ਦਾਤ ਹਨ, ਇਨ੍ਹਾਂ ਵਿਚ ਭੀ ਵੱਡੇ ਅਮੋਲਕ ਗੁਣ ਹਨ। ਗਰੀਬਾਂ ਅਨਾਥਾਂ ਦੀ ਅਤੇ ਸੁਐ ਰੱਖਿਆ ਵਾਸਤੇ ਸਤਿਗੁਰਾਂ ਨੇ ਸਾਨੂੰ ਅਮੋਲਕ ਧਰਮ ਬਖ਼ਸ਼ਿਆ ਹੈ। 'ਧਧੈ ਧਰਮੁ ਧਰੇ ਧਰਮਾਪੁਰਿ ਗੁਣਕਾਰੀ ਮਨੁ ਧੀਰਾ ॥' (੯੩੦) ਸਾਰੇ ਧਰਮਾਂ ਵਿਚ ਪੂਰਨ ਪ੍ਰਮੇਸਰ ਹੈ। ਉਸ ਦਾ ਦਿਤਾ ਹੋਇਆ ਧਰਮ ਹੈ। ਸਾਬਤ ਸੂਰਤ ਰਖਣੀ, ਪਰਉਪਕਾਰ ਕਰਨਾ, ਸਿਮਰਨ ਵਿਚ ਜੁੜੇ ਰਹਿਣਾ, ਆਪਣਾ ਆਪ ਵਾਰ ਕੇ ਮੁਲਕ ਦੀ ਰਖਿਆ ਕਰਨੀ। ਇਹ ਜੋ ਸਤਿਗੁਰਾਂ ਦਾ ਦਿੱਤਾ ਹੋਇਆ ਧਰਮ ਹੈ ਜੋ (ਗੁਣਕਾਰੀ) ਉਪਕਾਰੀ ਹੋਵੇ (ਧੀਰਾ) ਵਿਸ਼ਿਆਂ

ਵਿਚ ਡੋਲੇ ਨਾ, ਧੀਰਜ ਰੱਖੇ, ਤੋਲ ਭੀ ਪੂਰਾ ਤੋਲੇ, ਬੋਲ ਭੀ ਪੂਰਾ ਬੋਲੇ, ਸਦਾ ਸੱਚ ਬੋਲੇ, ਐਸੇ ਜੋ ਸ਼ੁਭ ਗੁਣ ਹਨ। ਇਹ ਧਰਮ ਦੇ ਚਿੰਨ੍ਹ 'ਸਾਰਕੁਤਾਵਲੀ' ਵਿਚ ਹਨ:-

ਖਿਮਾ[੧], ਅਹਿੰਸਾ[੨], ਦਇਆ[੩], ਮ੍ਰਿਦ[੪], ਸਤ ਬਚਨ[੫], ਤਪ[੬], ਦਾਨ[੭]।
ਸ਼ੀਲ[੮], ਸੌਚ[੯], ਤ੍ਰਿਸਨਾ[੧੦] ਬਿਨਾ, ਧਰਮ ਲਿੰਗ ਦਸ ਜਾਨ।'

ਇਹ ਧਰਮ ਦੇ ਦਸ ਚਿੰਨ੍ਹ ਹਨ ਜੋ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਸਿੱਖਾਂ ਨੂੰ ਦਿਤੇ ਹਨ ਇਹ ਭੀ ਅਮੋਲਕ ਹਨ।

(ਅਮੁਲੁ ਦੀਬਾਣੁ) ਸਤਿਗੁਰੂ ਜੀ ਨੇ ਜੋ (ਦੀਬਾਣੁ) ਆਸਰਾ ਦਿਤਾ ਹੈ ਸਿੱਖ ਦੇ ਤਾਈਂ ਕਿ ਹਰ ਵਕਤ ਨਿਸਚੇ ਕਰ,

'ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥' (੨੯੩)

ਸਤਿਗੁਰ ਸੂਰਮੇ ਲੋਕ ਪ੍ਰਲੋਕ ਦਾ ਆਸਰਾ ਹਨ,

'ਜਮ ਤੇ ਰਾਖੇ ਦੇ ਕਰਿ ਹਾਥ ॥' (ਅੰਗ ੧੧੪੯)

ਇਹ ਭੀ ਅਮੋਲਕ ਹੈ। ਵਾ:-ਗੁਰਸਿਖਾਂ ਨੂੰ ਜੋ (ਦੀਬਾਣੁ) ਆਸਰਾ ਤੁਰੀਆ ਪਦ ਦਾ ਮਿਲਿਆ ਹੈ ਇਹ ਭੀ ਅਮੋਲਕ ਹੈ।

(ਅਮੁਲੁ ਤੁਲੁ) ਆਤਮਾ ਦੀ ਵਿਚਾਰ ਰੂਪੀ ਤੱਕੜੀ ਜੋ ਸਤਿਗੁਰਾਂ ਨੇ ਸਿੱਖਾਂ ਨੂੰ ਦਿਤੀ ਹੈ ਇਹ ਭੀ ਅਮੋਲਕ ਹੈ ਜਿਸ ਨਾਲ ਅਨਾਤਮਾ ਪਦਾਰਥਾਂ ਨੂੰ ਤਿਆਗਣਾ ਹੈ। ਵਾ:-ਬ੍ਰਹਮ ਵਿਦਿਆ ਸਹਿਤ ਬੁੱਧੀ ਰੂਪ ਤਰਾਜੂ ਸਤਿਗੁਰਾਂ ਨੇ ਜੋ ਗੁਰਸਿਖਾਂ ਨੂੰ ਦਿਤੀ ਹੈ ਇਹ ਭੀ ਅਮੋਲਕ ਹੈ।

(ਅਮੁਲੁ ਪਰਵਾਣੁ) ਜਿਹੜਾ ਪਰਵਾਣ ਹੋਣਾ ਹੈ, ਗੁਰੂ ਸਾਹਿਬ ਦੇ ਦਰ ਵਿਚ ਸਿੱਖ ਨੇ। ਇਹ ਪ੍ਰਵਾਣੀਕਤਾ ਰੂਪੀ ਵੱਟਾ ਭੀ ਅਮੋਲਕ ਹੈ। ਵਾ:-ਜਿਥੇ ਸਤਿਗੁਰ ਜੀ ਦਾ ਅਪ੍ਰੋਖ ਗਿਆਨ ਹੈ। ਉਥੇ ਸੁਐ ਅਨੁਭਵ ਪ੍ਰਮਾਣ ਹੀ ਹੈ, ਉਥੇ ਖਟ ਪ੍ਰਮਾਣਾਂ ਦਾ ਵਿਸ਼ਾ ਨਹੀਂ ਜੋ ਸ੍ਵੈ ਪ੍ਰਕਾਸ਼ ਸਰੂਪ ਅਪ੍ਰੋਖ ਗਿਆਨ ਹੈ,

'ਅਪੁਨੀ ਵਸਤੁ ਤੂ ਆਪਿ ਪਛਾਨੁ ॥' (ਅੰਗ ੮੯੨)

ਰੂਪ ਵੱਟਾ ਭੀ ਅਮੋਲਕ ਹੈ।

(ਅਮੁਲੁ ਬਖਸੀਸ) ਸਤਿਗੁਰੂ ਜੀ ਨੇ ਬ੍ਰਹਮ ਗਿਆਨ ਦੀ ਜੋ ਬਖ਼ਸ਼ਿਸ਼ ਸੰਤਾਂ ਨੂੰ ਕੀਤੀ ਹੈ, ਇਹ ਵੀ ਕਿਤੋਂ ਮੁੱਲ ਨਹੀਂ ਮਿਲਦੀ, ਅਮੋਲਕ ਹੀ ਬਖ਼ਸ਼ਿਸ਼ ਹੈ।

(ਅਮੁਲੁ ਨੀਸਾਣੁ) ਜਿਹੜਾ ਸਤਿਗੁਰੂ ਜੀ ਨੇ ਸਰਬ ਵਿਆਪਕ ਵਾਹਿਗੁਰੂ ਨੂੰ ਹਿਰਦੇ ਵਿਚ (ਨੀਸਾਣੁ) ਪ੍ਰਗਟ ਕਰ ਦੇਣਾ ਹੈ ਇਹ ਭੀ ਅਮੋਲਕ ਹੈ। (ਵਾ) ਜੋ ਸਤਿਗੁਰਾਂ ਨੇ ਕਿਰਪਾ ਕਰਕੇ (ਨੀਸਾਣੁ) ਲੱਖ ਅਰਥ ਰੂਪ ਨੂੰ ਪ੍ਰਗਟ ਕਰਕੇ ਦਿਖਾ ਦੇਣਾ ਹੈ, ਇਹ ਭੀ ਅਮੋਲਕ ਹੈ।



ਯਥਾ :-'ਕਹੁ ਕਬੀਰ ਜੋ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥' (੪੭੭)

(ਵਾ) ਜੋ ਧਰਮ ਦੀ (ਨੀਸਾਣੁ) ਨੀਸਾਣੀ ਹੈ ਕੀਰਤਨ ਕਰਨਾ, ਸਿਮਰਨ ਕਰਨਾ, ਭਾਣਾ ਮੰਨਣਾ, ਨਾਮ ਜਪਣਾ ਜਪਾਉਣਾ, ਭਾਉ ਭਗਤੀ ਕਰਨੀ, ਸਾਧ ਸੰਗਤ ਕਰਨੀ, ਲਿਵ ਲਾਉਣੀ, ਇਹ ਧਰਮ ਦੇ (ਨੀਸਾਣੁ) ਚਿੰਨ੍ਹ ਭੀ ਅਮੋਲਕ ਹਨ।

(ਅਮੁਲੁ ਕਰਮੁ) ਸਤਿਗੁਰੂ ਜੀ ਸਿਖ ਨੂੰ ਜੋ ਨਾਮ ਜਪਾਉਣ ਰੂਪ ਜਾਂ ਨਿਸਕਾਮ ਸੇਵਾ ਕਰਨ ਰੂਪ ਕਰਮ ਦੱਸਦੇ ਹਨ ਇਹ ਭੀ ਅਮੋਲਕ ਹੈ। ਗੁਰੂ ਘਰ ਦੀ ਸੇਵਾ ਬਾਰੇ ਭਾਈ ਗੁਰਦਾਸ ਜੀ ਨੇ ਕਿਹਾ ਹੈ। ਯਥਾ :-

'ਇੰਦ੍ਰਪੁਰੀ ਲਖ ਰਾਜ ਨੀਰ ਭਰਾਵਣੀ।
ਲਖ ਸੁਰਗ ਸਿਰਤਾਜ ਗਲਾ ਪੀਹਾਵਣੀ।
ਰਿਧਿ ਸਿਧਿ ਨਿਧ ਲਖ ਸਾਜ ਚੁਲਿ੍ ਝੁਕਾਵਣੀ।
ਸਾਧ ਗਰੀਬ ਨਿਵਾਜ ਗਰੀਬੀ ਆਵਣੀ।
ਅਨਹਦ ਸਬਦ ਅਗਾਜ ਬਾਣੀ ਗਾਵਣੀ ॥'(ਵਾ: ੧੪, ਪ: ੧੮)

(ਅਮੁਲੁ ਫੁਰਮਾਣੁ) ਸਤਿਗੁਰਾਂ ਨੇ ਜੋ ਸਿੱਖ ਨੂੰ ਸੇਵਾ ਸਿਮਰਨ ਦਾ ਫੁਰਮਾਣ ਕਰਨਾ ਕਿ ਸਿੱਖਾ ! ਇਹ ਸੇਵਾ ਕਰ, ਇਸ ਕਰਕੇ, ਤੇਰੀ ਕਲਿਆਣ ਹੋਵੇਗੀ, ਤੂੰ ਨਿਹਾਲ ਹੋਵੇਂਗਾ, ਇਹ ਅਮੋਲਕ ਹੈ।

'ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥' (੨੮੬)

(ਅਮੁਲੋ ਅਮੁਲੁ; ਆਖਿਆ ਨ ਜਾਇ ॥) ਸਤਿਗੁਰੂ ਸਾਹਿਬ ਜੀ ਦਾ ਬਖ਼ਸ਼ਿਆ ਨਾਮ ਭੀ ਅਮੋਲਕ ਅਤੇ ਪ੍ਰਮੇਸਰ ਦਾ ਸਰੂਪ ਭੀ ਅਮੋਲਕ ਹੈ।

'ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨ ਦੇ ਰਾਮੁ ਲੀਆ ਹੈ ਮੋਲਿ ॥' (੩੨੭)

(ਆਖਿਆ ਨ ਜਾਇ) ਸ਼ਕਤੀ ਬ੍ਰਿਤੀ ਕਰਕੇ ਆਖਿਆ ਨਹੀਂ ਜਾਂਦਾ। (ਵਾ) ਸਤਿਗੁਰਾਂ ਦਾ ਸਰੂਪ ਐਨਾ ਅਮੋਲਕ ਤੋਂ ਅਮੋਲਕ ਹੈ ਜੋ ਕਿਸੇ ਪ੍ਰਕਾਰ ਭੀ ਆਖਿਆ ਨਹੀਂ ਜਾਂਦਾ।

(ਆਖਿ ਆਖਿ; ਰਹੇ ਲਿਵ ਲਾਇ ॥) ਗੁਰਸਿਖ, ਸਤਿਗੁਰਾਂ ਦੁਆਰਾ ਨਾਮ ਨੂੰ ਆਖ ਆਖ ਕੇ ਲਿਵ ਲਾ ਰਹੇ ਹਨ। (ਵਾ) (ਆਖਿ) ਆਖਣੇ ਯੋਗ ਪ੍ਰਮੇਸਰ ਦੇ ਨਾਮ ਨੂੰ ਲੱਖਣਾ ਬ੍ਰਿਤੀ ਦੁਆਰਾ ਆਖ ਕੇ ਲਿਵ ਲਾ ਰਹੇ ਹਨ, ਲਿਵ ਲਾਉਂਦੇ ਸੀ, ਅੱਗੇ ਨੂੰ ਭੀ ਲਿਵ ਲਾਉਣਗੇ।

ਪ੍ਰਸ਼ਨ :-ਉਸ ਦੇ ਜੱਸ ਨੂੰ ਕੌਣ ਕੌਣ ਆਖਦੇ ਹਨ ?

**ਉੱਤਰ :-ਆਖਹਿ; ਵੇਦ ਪਾਠ ਪੁਰਾਣ :-**ਚਾਰੇ ਵੇਦ ਜੋ ਬ੍ਰਹਮਾ ਜੀ ਨੇ ਰਚੇ ਹਨ ਉਹ, ਤੇ ਬ੍ਰਹਮਾ ਜੀ ਆਪ ਭੀ (ਪੁਰਾਣ) ਅਠਾਰਾਂ

ਪੁਰਾਣਾਂ ਨੂੰ ਜੋ ਬਿਆਸ ਰਿਖੀ ਨੇ ਰਚੇ ਹਨ ਉਹ ਅਤੇ ਬਿਆਸ ਰਿਖੀ ਆਪ ਭੀ ਅਤੇ ਪਾਠ ਵਿਆਕਰਣ ਵਾਲੇ ਪਾਣਨੀ ਮੁਨੀ ਆਦਿ ਵੇਦ (ਪਾਠ) ਮੰਤ੍ਰ ਪੜ੍ਹਨ ਵਾਲੇ ਪਾਠੀ ਪੰਡਿਤ, ਪੁਰਾਣਾਂ ਨੂੰ ਪੜ੍ਹਨ ਵਾਲੇ ਵਿਦਵਾਨ ਕਪਲ ਮੁਨੀ, ਜੈਮਨ ਮੁਨੀ ਆਦਿ ਆਖਦੇ ਹਨ। ਯਥਾ :–

'ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥' (੨੨੦)

ਨੋਟ :–(ਪਾਠ) ਦਾ ਅਰਥ ਗੁਰਬਾਣੀ ਵਿਚ ਵਿਆਕਰਣ ਹੀ ਬਹੋਲਤਾ ਨਾਲ ਆਉਂਦਾ ਹੈ ਪਰ ਗੁਰਬਾਣੀ ਦੇ ਪੜ੍ਹਣ ਦਾ ਵਾਚਕ ਨਹੀਂ। ਯਥਾ :–

'ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥' (ਅੰਗ ੬੪੧)

ਵਾ :–ਜੋ ਓਸ ਪ੍ਰਮੇਸਰ ਨੂੰ ਲਖਣਾ ਬ੍ਰਿਤੀ ਦੁਆਰਾ (ਆਖਹਿ) ਆਖਦੇ ਹਨ ਓਹ (ਪੁਰਾਣ) ਪੁਰਾਣਾ ਜੋ ਅਗਿਆਨ ਹੈ ਜਨਮਾਂ ਜਨਮਾਂਤਰਾਂ ਦਾ, ਉਸ ਨੂੰ (ਪਾਠ) ਪਾੜ ਦਿੰਦੇ ਹਨ ਅਤੇ ਪ੍ਰਮੇਸਰ ਦੇ (ਵੇਦ) ਗਿਆਨ ਨੂੰ ਪ੍ਰਾਪਤ ਹੁੰਦੇ ਹਨ।

(ਆਖਹਿ ਪੜੇ; ਕਰਹਿ ਵਖਿਆਣੁ ॥) ਪੜ੍ਹੇ ਹੋਏ ਬਿਆਸ, ਵਸ਼ਿਸਟ, ਜੈਮਨ ਮੁਨੀ ਆਦਿਕ ਤੇ ਇਨ੍ਹਾਂ ਤੋਂ ਪੜ੍ਹਨ ਵਾਲੇ ਇਨ੍ਹਾਂ ਦੇ ਵਿਦਿਆਰਥੀ ਅਤੇ ਵਖਿਆਣ ਕਰਨ ਵਾਲੇ ਗਿਆਨੀ ਭੀ ਪ੍ਰਮੇਸਰ ਦੇ ਜੱਸ ਨੂੰ ਲਖਣਾਂ ਬ੍ਰਿਤੀ ਦੁਆਰਾ (ਆਖਹਿ) ਆਖਣਾ (ਕਰਹਿ) ਕਰਦੇ ਹਨ।

(ਆਖਹਿ ਬਰਮੇ) ਬ੍ਰਹਮੇ ਭੀ ਪ੍ਰਮੇਸਰ ਦੇ ਜੱਸ ਨੂੰ ਆਖਦੇ ਹਨ।

## ਸਾਖੀ ਇੰਦ੍ਰ ਬ੍ਰਾਹਮਣ ਦੇ ਦਸ ਪੁੱਤਰਾਂ ਦੀ

ਇੰਦ੍ਰ ਨਾਮੇ ਬ੍ਰਾਹਮਣ ਦੇ ਦਸ ਪੁਤਰ ਸਨ। ਜੋ ਵਾਸ਼ਨਾ ਲੈ ਕੇ ਤਪ ਕਰਨ ਬੈਠ ਗਏ ਕਿ ਅਸੀਂ ਵੀ ਬ੍ਰਹਮਾ ਵਾਂਙੂ ਸ਼ਕਤੀ ਵਾਲੇ ਹੋ ਕੇ ਸ੍ਰਿਸਟੀ ਰਚੀਏ। ਇਨ੍ਹਾਂ ਦਾ ਤਪ ਪੂਰਾ ਹੋਣ ਤੋਂ ਪ੍ਰਮੇਸਰ ਨੇ ਪ੍ਰਸੰਨ ਹੋ ਕੇ ਵਰ ਦਿਤਾ ਕਿ ਤੁਸੀਂ ਬ੍ਰਹਮੇ ਹੋ ਜਾਉ। ਇਹ ਚਾਰ ਚਾਰ ਮੂੰਹਾਂ ਵਾਲੇ ਹੋ ਕੇ ਸ੍ਰਿਸਟੀ ਰਚਣ ਲੱਗ ਪਏ। ਜਦੋਂ ਪਹਿਲਾ ਬ੍ਰਹਮਾ ਸਮਾਧੀ ਤੋਂ ਉਠਿਆ ਤਾਂ ਵੇਖ ਕੇ ਹੈਰਾਨ ਹੋ ਗਿਆ। ਪ੍ਰਮੇਸਰ ਨੂੰ ਕਹਿਣ ਲੱਗਾ ਕਿ ਇਹ ਕੀ ਬਣ ਗਿਆ ਹੈ? ਮੇਰੇ ਤੋਂ ਬਿਨਾ ਕਿਸ ਨੇ ਸ੍ਰਿਸਟੀ ਰਚੀ ਹੈ? ਪ੍ਰਮੇਸਰ ਨੇ ਅਕਾਸ਼ ਬਾਣੀ ਦੁਆਰਾ ਕਿਹਾ, ਹੇ ਬ੍ਰਹਮਾ! ਤੂੰ ਆਪਣੀ ਸ੍ਰਿਸਟੀ ਰਚੀ ਜਾ, ਇਹ ਆਪਣੀ ਸੰਕਲਪ ਨਾਲ ਰਚੀ ਜਾਂਦੇ ਹਨ ਤੈਨੂੰ ਕੀ? ਤੇਰਾ ਕੀ ਹਰਜ ਹੈ? (ਵਸ਼ਿਸ਼ਟ ਪੁਰਾਣ)

ਸੋ ਇਸ ਪ੍ਰਕਾਰ ਸ੍ਰਿਸ਼ਟੀਆਂ ਨੂੰ ਰਚਣ ਵਾਲੇ ਬੇਅੰਤ ਹੀ ਬ੍ਰਹਮੇ ਹਨ।



'ਸਹੰਸ ਮੁਖਨ ਕੋ ਬ੍ਰਹਮਾ ਦੇਖਾ ॥ ਤਊ ਨ ਤੁਮਰਾ ਅੰਤ ਬਿਸੇਖਾ ॥' (ਦ: ੭੦੮)

'ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥' ਜੋ ਪ੍ਰਮੇਸਰ ਦੇ ਨਾਮ ਨੂੰ ਆਖਦੇ ਹਨ ਕਿ ਧੰਨ ਹੈ ਪ੍ਰਮੇਸਰ, ਜਿਸਨੇ ਸਾਨੂੰ ਸ੍ਰਿਸਟੀ ਰਚਣ ਦੀ ਤਾਕਤ ਬਖਸ਼ੀ ਹੈ।

**ਆਖਹਿ ਇੰਦ :**–'ਕੋਟਿ ਇੰਦ੍ਰ ਠਾਢੇ ਹੈ ਦੁਆਰ ॥' (ਅੰਗ ੧੧੫੬) ਕਰੋੜਾਂ ਹੀ ਇੰਦ੍ਰ ਪ੍ਰਮੇਸਰ ਦੇ ਬੂਹੇ ਤੇ ਇਸਥਿਤ ਹੋ ਕੇ ਉਸ ਦੇ ਜੱਸ ਨੂੰ ਆਖਦੇ ਹਨ। (ਵਾ) (ਆਖਹਿ ਇੰਦ) ਇੰਦ੍ਰ, ਮਾਨਧਾਤਾ ਤੇ ਬਿਰੋਚਨ ਤਿੰਨੇ ਬ੍ਰਹਮਾ ਜੀ ਪਾਸ ਆਏ ਕਿ ਸਾਨੂੰ ਉਪਦੇਸ਼ ਦੇਵੋ। ਤਿੰਨਾਂ ਨੂੰ 'ਦਾ, ਦਾ, ਦਾ' ਉਪਦੇਸ਼ ਦਿਤਾ। ਇੰਦ੍ਰ ਸਵਰਗ ਦੇ ਰਾਜੇ ਨੂੰ ਕਿਹਾ (ਦਾ) ਭਾਵ ਤੂੰ ਇੰਦ੍ਰੀਆਂ ਦਾ ਦਮਨ ਕਰ। ਮਾਨਧਾਤਾ ਮਾਤ ਲੋਕ ਦੇ ਰਾਜੇ ਨੂੰ ਕਿਹਾ ਤੂੰ (ਦਾ) ਭਾਵ ਦਾਨ ਕਰਿਆ ਕਰ। ਅਤੇ ਬਿਰੋਚਨ ਪਾਤਾਲ ਦੇ ਰਾਜੇ ਨੂੰ ਕਿਹਾ ਤੂੰ (ਦਾ) ਭਾਵ ਦਇਆ ਕਰਿਆ ਕਰ। ਇਹ ਬ੍ਰਹਮਾ ਜੀ ਨੇ ਤਿੰਨਾਂ ਦੱਦਿਆਂ ਦੁਆਰਾ ਤਿੰਨਾਂ ਨੂੰ ਉਪਦੇਸ਼ ਬਖਸ਼ਿਆ ਸੀ। (ਬ੍ਰਹਮੰਡ ਬੈਬਰਤ ਪੁਰਾਣ)

ਇਉਂ ਲੱਖਣਾ ਬ੍ਰਿਤੀ ਦੁਆਰਾ ਬ੍ਰਹਮੇ ਭੀ ਬ੍ਰਹਮ ਦਾ ਜਸ ਕਰਦੇ ਹਨ ਅਤੇ

(ਆਖਹਿ ਇੰਦ) ਇੰਦ੍ਰ ਦੇਵਤਾ ਵੀ ਪ੍ਰਮੇਸਰ ਦਾ ਜਸ ਕਰਦਾ ਹੈ। ਜਿਸ ਵਕਤ ਇੰਦ੍ਰ ਨੇ ਗੋਤਮ ਰਿਖੀ ਦੇ ਘਰ ਜਾ ਕੇ ਅਹੱਲਿਆ ਦਾ ਸਤ ਤੋੜਿਆ ਸੀ ਤਾਂ ਰਿਖੀ ਦੇ ਸਰਾਪ ਦੇਣ ਤੋਂ ਇੰਦ੍ਰ ਦੇ ਸਰੀਰ ਤੇ ਹਜ਼ਾਰ ਬਿਆਈਆਂ ਫੁੱਟ ਗਈਆਂ ਸਨ। ਅਤੇ ਫੇਰ ਜਦੋਂ ਬ੍ਰਿਹਸਪਤ ਤੋਂ ਪ੍ਰਮੇਸਰ ਦਾ ਨਾਮ ਸ੍ਰਵਣ ਕੀਤਾ ਤਾਂ ਹਜ਼ਾਰ ਨੇਤ੍ਰ ਹੋ ਗਿਆ ਸੀ। ਉਸ ਵੇਲੇ ਇੰਦ੍ਰ ਨੇ ਦੇਵਤਿਆਂ ਦੀ ਸਭਾ ਵਿਚ ਬੈਠਕੇ ਪ੍ਰਮੇਸਰ ਦੇ ਨਾਮ ਦਾ ਜਸ ਉਚਾਰਨ ਕੀਤਾ ਸੀ। (ਵਾ) ਇੰਦ੍ਰ ਨੇ ਅਗਨ ਦੇਵਤੇ ਨੂੰ ਅਤੇ ਪ੍ਰਤਰਦਨ ਨੂੰ ਭੀ ਉਪਦੇਸ਼ ਬਖਸ਼ਿਆ ਸੀ।

ਵਾ :–(ਇੰਦ) ਨਾਮ ਚੰਦ੍ਰਮਾ ਦਾ ਭੀ ਹੈ ਜਿਨ੍ਹਾਂ ਨੇ ਪ੍ਰਮੇਸਰ ਦੇ ਜਸ ਨੂੰ (ਆਖਹਿ) ਆਖਿਆ ਹੈ ਉਨ੍ਹਾਂ ਨੂੰ ਗਿਆਨ ਰੂਪੀ (ਵਾ) ਵੈਰਾਗ ਰੂਪੀ ਚੰਦ੍ਰਮਾ ਚੜ੍ਹ ਗਿਆ ਹੈ। ਉਹ ਤਤ ਬੇਤੇ ਉਸ (ਬਰਮੇ) ਬ੍ਰਹਮ ਦੇ ਤਾਈਂ ਲਖਣਾ ਬ੍ਰਿਤੀ ਦੁਆਰਾ (ਆਖਹਿ) ਆਖਦੇ ਹਨ। (ਵਾ) (ਬਰਮੇ) ਬਿਆਪਕ ਰੂਪ ਤੇ (ਇੰਦ) ਪ੍ਰਕਾਸ਼ ਰੂਪ ਜੋ ਬ੍ਰਹਮ ਹੈ ਉਸ ਦਾ (ਆਖਹਿ) ਆਖਣਾ ਲੱਖਣਾ ਬ੍ਰਿਤੀ ਦੁਆਰਾ (ਆਖਹਿ) ਆਖਕੇ ਹੀ ਹੁੰਦਾ ਹੈ।

**ਆਖਹਿ ਗੋਪੀ; ਤੇ ਗੋਵਿੰਦ :**–ਗੋਪੀਆਂ ਤੇ (ਗੋਵਿੰਦ) ਕ੍ਰਿਸ਼ਨ, ਸਾਰੇ ਹੀ ਉਸ ਪ੍ਰਮੇਸਰ ਨੂੰ ਆਖਦੇ ਹਨ। ਵਾ :–ਆਖਦੇ ਹਨ ਉਪਦੇਸ਼ ਗੋਪੀਆਂ

(ਤੇ) ਦੇ ਤਾਂਈ (ਗੋਵਿੰਦ) ਕ੍ਰਿਸ਼ਨ ਜੀ। ਜਦੋਂ ਗੋਪੀਆਂ ਬਿਰਧ ਹੋ ਗਈਆਂ ਤਾਂ
ਸ੍ਰੀ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਕੁਰਛੇਤਰ ਵਿਚ ਉਪਦੇਸ਼ ਦਿਤਾ ਸੀ ਕਿ ਤੁਸੀਂ
ਜੋਗ ਬਥੇਰਾ ਕਮਾ ਲਿਆ ਹੈ ਹੁਣ ਗਿਆਨ ਨੂੰ ਗ੍ਰਹਿਣ ਕਰੋ । ਨਾਮ ਅਤੇ ਰੂਪ
ਸਭ ਮਿਥਿਆ ਹਨ। ਆਤਮਾਂ ਸੱਤਿ ਸਰੂਪ ਹੈ ਉਸ ਵਿੱਚ ਚਿੱਤ ਲਾ ਕੇ ਰੱਖੋ
ਦੋਹਾਂ ਵਿੱਚ ਚਿੱਤ ਨ ਰੱਖੋ ਦਸਵੇਂ ਪਾਤਸ਼ਾਹ ਜੀ ਨੇ ਸ੍ਰੀ ਦਸਮ ਗ੍ਰੰਥ ਵਿੱਚ
ਕੁਰਖੇਤਰ ਦੀ ਚਰਚਾ ਵਿਚ ਇਉਂ ਲਿਖਿਆ ਹੈ :

'ਕ੍ਰਿਸ਼ਨ ਇਕਾਤ ਕੀਓ ਤਿਹ ਹੀ ਛਿਨ; ਕਹਯੋ ਗਿਆਨ ਸਿਖ ਲੇਹੁ ॥
ਮਿਲ ਬਿਛੁਰਨ ਦੋਊ ਇਹ ਜਗ ਮੈਂ; ਮਿਥਿਆ ਤਨੁ ਅਸਨੇਹੁ ॥'(ਦ:ਅੰ: ੫੬੨)

ਇਉਂ ਕ੍ਰਿਸ਼ਨ ਜੀ ਗੋਪੀਆਂ, ਅਰਜਨ, ਊਧਵ, ਅਕਰੂਰ ਆਦਿਕ ਆਪਣੇ
ਸੇਵਕਾਂ ਨੂੰ ਲੱਖਣਾ ਬਿਰਤੀ ਦੁਆਰਾ ਬ੍ਰਹਮ ਦਾ ਕਥਨ ਕਰਦੇ ਹਨ।

ਵਾ :-(ਗੋਪੀ) ਇਸਤ੍ਰੀਆਂ ਅਤੇ (ਗੋਵਿੰਦ) ਪੁਰਸ਼ ਸਭ ਉਸ ਦੇ ਜਸ ਨੂੰ
ਆਖਦੇ ਹਨ। ਵਾ :-(ਗੋਪੀ) ਇੰਦ੍ਰੀਆਂ ਅਤੇ (ਗੋਵਿੰਦ) ਅੰਤਹਕਰਣ ਪ੍ਰਮੇਸਰ
ਦੇ ਜਸ ਨੂੰ ਆਖਦੇ ਹਨ। ਵਾ :-(ਗੋ+ਪੀ) ਪ੍ਰਿਥਵੀ ਦਾ ਪਤੀ ਅਤੇ (ਗੋ+ਵਿੰਦ)
ਇੰਦ੍ਰੀਆਂ ਦੇ ਪ੍ਰਕਾਸ਼ਕ ਪ੍ਰਮੇਸਰ ਦੇ ਜਸ ਨੂੰ, ਸਭ ਆਖਦੇ ਹਨ।

**ਆਖਹਿ ਈਸਰ; ਆਖਹਿ ਸਿਧ** :—ਉਸ ਦੇ ਜਸ ਤੇ ਗੁਣਾਂ ਨੂੰ
(ਈਸਰ) ਸ਼ਿਵਜੀ ਭੀ ਆਖਦਾ ਹੈ, (ਸਿਧ) ਸ਼ਕਤੀਆਂ ਵਾਲੇ ਅਥਵਾ ਚੌਰਾਸੀ
ਸਿੱਧ ਜਗਤ ਨੂੰ ਉਪਦੇਸ ਆਖਦੇ ਹਨ । ਵਾ :-(ਆਖਹਿ ਈਸਰ) ਸ਼ਿਵਜੀ ਨੇ
'ਅਧਿਆਤਮ ਰਮਾਇਣ' (ਰਾਮ ਰਿਦੇ) ਵਿਚ ਪਾਰਬਤੀ ਨੂੰ ਉਪਦੇਸ਼ ਦਿਤਾ ਹੈ
'ਰਾਮ ਹੈ ਜਾਂ ਸੀਤਾ ਹੈ' ਜਿਸ ਵਿਚ ਮਾਇਆ ਨੂੰ ਸੀਤਾ ਤੇ ਰਾਮ ਨੂੰ ਬ੍ਰਹਮ ਰੂਪ
ਕਰਕੇ ਕਥਨ ਕੀਤਾ ਹੈ। ਇਉਂ ਕਿਹਾ ਹੈ ਬ੍ਰਹਮ ਦੀ ਸੱਤਾ ਨੂੰ ਪਾ ਕੇ ਮਾਇਆ
ਨੇ ਸਾਰੇ ਅਕਾਰ ਧਾਰੇ ਹਨ। ਪਾਰਬਤੀ ਨੂੰ ਤੇ ਆਪਣੇ ਸੇਵਕਾਂ ਨੂੰ ਇਹ ਉਪਦੇਸ਼
ਲੱਖਣਾਂ ਬ੍ਰਿਤੀ ਦੁਆਰਾ ਦਿਤਾ ਹੈ।

(ਆਖਹਿ ਸਿਧ) ਕਪਲ ਮੁਨੀ ਜੋ ਵਿਸ਼ਨੂੰ ਦਾ ਅਵਤਾਰ ਮੰਨਿਆਂ ਹੈ ਇਸ ਨੇ
ਆਪਣੀ ਮਾਤਾ 'ਦੇਵ ਅਹੂਤੀ' ਨੂੰ ਉਪਦੇਸ਼ ਦਿਤਾ ਸੀ। ਇਸੇ ਪ੍ਰਕਾਰ ਜਾਗਵਲਕ
ਨੇ ਮੈਤ੍ਰੇ ਨੂੰ ਉਪਦੇਸ਼ ਦਿਤਾ ਸੀ ਜਿਸ ਕਰਕੇ ਰਿਖੀ ਰੁੱਸ ਗਏ ਸਨ। ਗਾਰਗੀ ਨੂੰ
ਸਨਕਾਦਿਕਾਂ ਨੇ ਉਪਦੇਸ਼ ਦਿੱਤਾ ਸੀ ਤਾਂ ਬਾਲ ਖਿਲ ਆਦਿਕ ਰੁੱਸ ਗਏ ਸਨ
ਕਿ ਇਸਤ੍ਰੀ ਨੂੰ ਉਪਦੇਸ਼ ਕਿਉਂ ਦਿਤਾ ਹੈ ? ਇਹ ਸਾਰੇ ਪ੍ਰਮੇਸਰ ਦੇ ਜਸ ਨੂੰ
ਆਖਦੇ ਹਨ। ਵਾ :-(ਈਸਰ) ਸੂਰਜ, ਸ਼ਕਤੀ, ਗਣੇਸ਼, ਸ਼ਿਵਜੀ, ਵਿਸ਼ਨੂੰ ਇਹ



ਪੰਜੇ ਈਸ਼ਰ ਉਸ ਦੇ ਜਸ ਨੂੰ ਆਖਦੇ ਹਨ। ਮੁਕਤ ਪੁਰਸ਼ ਭੀ ਆਖਦੇ ਹਨ।
ਵਾ:- ਜੋ ਉਸ ਦੇ (ਆਖਹਿ) ਨਾਮ ਨੂੰ ਆਖਦੇ ਹਨ ਉਹ (ਈਸਰ) ਪ੍ਰਮੇਸਰ
ਦਾ ਸਰੂਪ ਹੋ ਜਾਂਦੇ ਹਨ ਤੇ (ਸਿਧ) ਮੁਕਤ ਆਖੀਦੇ ਹਨ।

**ਆਖਹਿ; ਕੇਤੇ ਕੀਤੇ ਬੁਧਿ** :--ਕਿਤਨੇ ਹੀ ਉਸ ਪ੍ਰਮੇਸਰ ਦੇ ਕੀਤੇ
ਹੋਏ ਬੁੱਧੀ ਵਾਲੇ ਵਸਿਸਟ ਮੁਨੀ ਆਦਿਕ ਤੱਤਵੇਤੇ ਉਸ ਦੇ ਨਾਮ ਨੂੰ ਆਖਦੇ
ਹਨ। ਵਾ :-ਕਿਤਨੇ ਹੀ ਜਿਨ੍ਹਾਂ ਜਿਨ੍ਹਾਂ ਨੂੰ ਸਤਿਗੁਰਾਂ ਨੇ (ਕੀਤੇ ਬੁਧਿ) ਬੋਧ ਕੀਤਾ
ਹੈ ਅਥਵਾ ਬੁੱਧ ਨਛੱਤ੍ਰ ਆਦਿਕ ਆਖਦੇ ਹਨ । ਵਾ :-ਕਿਤਨੇ ਹੀ ਪ੍ਰਮੇਸਰ ਦੇ
ਕੀਤੇ ਹੋਏ ਬੋਧਾ ਅਵਤਾਰ ਆਦਿਕ ਵੀ ਆਖਦੇ ਹਨ।

**ਆਖਹਿ ਦਾਨਵ; ਆਖਹਿ ਦੇਵ** :--ਉਸ ਦੇ ਜਸ ਨੂੰ (ਦਾਨਵ)
ਦੈਂਤ ਦੇਵਲੂਤ, ਭਭੀਖਨ ਤੇ ਪ੍ਰਹਿਲਾਦ ਆਦਿਕ ਆਖਦੇ ਹਨ ਅਤੇ (ਦੇਵ)
ਦੇਵਤੇ ਤੇਤੀ ਕ੍ਰੋੜ, ਇੰਦ੍ਰ ਬ੍ਰਿਹਸਪਤ ਆਦਿਕ ਭੀ ਉਸ ਦੇ ਜਸ ਤਾਈਂ ਲੱਖਣਾ
ਬਿਰਤੀ ਦੁਆਰਾ ਆਖਦੇ ਹਨ। ਵਾ :-ਭਾਵੇਂ (ਦਾਨਵ) ਦੈਂਤਾਂ ਵਾਲਾ ਤਾਮਸੀ
ਸੁਭਾ ਹੋਵੇ ਪਰ ਜਦੋਂ ਪ੍ਰਮੇਸਰ ਨੂੰ ਆਖਦੇ ਹਨ ਉਹ (ਆਖਹਿ) ਨਾਮ ਦੇ ਆਖਣੇ
ਕਰਕੇ (ਦੇਵ) ਦੈਵੀ ਸੰਪਦਾ ਵਾਲੇ ਬਣ ਜਾਂਦੇ ਹਨ।

**ਆਖਹਿ ਸੁਰਿ ਨਰ; ਮੁਨਿ ਜਨ ਸੇਵ**:--ਪ੍ਰਮੇਸਰ ਦੇ ਜਸ ਤੇ ਗੁਣਾਂ
ਨੂੰ (ਸੁਰਿ) ਦੇਵਤੇ ਦੈਵੀ ਸੰਪਦਾ ਵਾਲੇ ਵਾ (ਸੁਰਿ) ਸ੍ਰੇਸ਼ਟ ਪੁਰਸ਼, (ਨਰ) ਜਿਨ੍ਹਾਂ
ਨੇ ਜੁੱਧ ਵਿਚ ਸ਼ਹੀਦੀ ਪਾ ਕੇ ਦੇਵ ਪਦਵੀ ਨੂੰ ਪ੍ਰਾਪਤ ਕੀਤਾ ਹੈ। (ਮੁਨਿ) ਰਿਖੀ
ਮੰਨਣ ਸੀਲ ਪੁਰਖ, ਈਸਰ ਤੇ ਸਤ ਅਸੱਤ ਦਾ ਵੀਚਾਰ ਕਰਨ ਵਾਲੇ ਜੋ ਕੁਝ
ਸਮਾਂ ਨੱਗਰਾਂ ਵਿਚ ਰਹਿਣ ਅਤੇ ਕੁਝ ਸਮਾਂ ਜੰਗਲਾਂ ਵਿਚ ਤਪੱਸਿਆ ਕਰਨ
ਜਿਵੇਂ ਵਸ਼ਿਸ਼ਟ, ਅੰਗਰਾ, ਪੁਲੱਸਤ ਆਦਿ (ਜਨ) ਭਗਤ, ਕਬੀਰ ਆਦਿਕ (ਸੇਵ)
ਸੈਵੀ ਮੱਤ ਵਾਲੇ ਸ਼ਿਵ ਜੀ ਦੇ ਉਪਾਸ਼ਕ ਵਾ (ਸੇਵ) ਸੇਵਕ ਭਾਵ ਵਾਲੇ ਹਨੂੰਮਾਨ
ਆਦਿਕ ਪ੍ਰਮੇਸਰ ਦਾ ਜਸ ਕਥਨ ਕਰਦੇ ਹਨ।

**ਕੇਤੇ ਆਖਹਿ; ਆਖਣਿ ਪਾਹਿ** :--ਕਿਤਨੇ ਹੀ ਪਰਮੇਸਰ ਨੂੰ ਹੁਣ
ਵਰਤਮਾਨ ਸਮੇਂ ਵਿਚ (ਆਖਹਿ) ਆਖਦੇ ਹਨ ਅਤੇ ਕਿਤਨੇ ਹੀ ਅੱਗੇ ਭਵਿੱਖਤ
ਕਾਲ ਵਿਚ (ਆਖਣਿ ਪਾਹਿ) ਆਖਣਾ ਪਾਉਣਗੇ। ਵਾ :-ਆਖਣ ਨੂੰ (ਪਾਹਿ)
ਪੈਂਦੇ ਹਨ ਭਾਵ ਜਤਨ ਕਰਦੇ ਹਨ।

**ਕੇਤੇ ਕਹਿ ਕਹਿ; ਉਠਿ ਉਠਿ ਜਾਹਿ** :--ਕਿਤਨੇ ਹੀ ਪਰਮੇਸਰ ਦੇ

ਜਸ ਨੂੰ ਕਹਿ ਕਹਿ ਕੇ ਉੱਠ ਉੱਠ ਕੇ ਸੰਸਾਰ ਤੋਂ ਚਲੇ ਜਾਂਦੇ ਹਨ। ਵਾ ਚਲੇ ਗਏ
ਹਨ। ਵਾ :–ਅੱਗੇ ਨੂੰ ਜਾਣਗੇ ਭਾਵ ਵਾਹਿਗੁਰੂ ਸਦਾ ਰਹਿਣ ਵਾਲਾ ਹੈ ਕਹਿਣ
ਵਾਲੇ ਸ਼ਰੀਰ ਕਰਕੇ ਨਹੀਂ ਰਹਿੰਦੇ। ਵਾ :–ਕਿਤਨੇ ਹੀ ਕਹਿ ਕਹਿ ਕੇ (ਉਠਿ)
ਉਠ ਕੇ ਸੰਸਾਰ ਵਲੋਂ ਉਪਰਾਮ ਹੋ ਕੇ (ਉਠਿ) ਦੇਹ ਅਭਿਮਾਨ ਵਲੋਂ ਉੱਠ ਕੇ
ਸਮਾਧੀ ਵਿਚ (ਜਾਹਿ) ਜਾ ਬੈਠੇ ਹਨ ਤੁਰੀਆਪਦ ਵਿਚ ਇਸਥਿਤ ਹੋਏ ਹਨ।
ਵਾ :–ਹੁਣ ਹੋ ਰਹੇ ਹਨ ਅੱਗੇ ਨੂੰ ਹੋਣਗੇ। ਵਾ :–ਕਿਤਨੇ ਹੀ ਅਨੇਕ
ਤਰੀਕਿਆਂ ਨਾਲ ਪਰਮੇਸਰ ਦੇ ਜਸ ਨੂੰ ਕਹਿ ਕਹਿ ਕੇ ਬਹੁਰ ਬੇਅੰਤ ਜਾਣ ਕੇ
ਜਗਤ ਤੋਂ ਉੱਠ ਉੱਠ ਗਏ ਹੈਂ, ਭਾਵ ਜਗਤ ਤੋਂ ਉੱਠਕੇ ਅਵਚਲ ਸਰੂਪ ਵਿਚ
ਜਾ ਵਸਦੇ ਹਨ।

**ਏਤੇ ਕੀਤੇ; ਹੋਰਿ ਕਰੇਹਿ** :––ਪਰਮੇਸਰ ਨੇ ਇਹ ਕਥਨ ਕਰਨ ਵਾਲੇ
ਉਪਰੋਕਤ (ਏਤੇ) ਜਿੰਨੇ ਕੀਤੇ ਹਨ, ਜੇ ਇਤਨੇ ਹੋਰ ਕਰ ਦੇਵੇ।

**ਤਾ ਆਖਿ ਨ ਸਕਹਿ; ਕੇਈ ਕੇਇ** :––ਤਾਂ ਵੀ (ਕੇਈ) ਕੋਈ
(ਕੇਇ) ਕਿਸੇ ਪ੍ਰਕਾਰ ਵੀ ਕਿਤਨੇ ਜਤਨ ਕਰਕੇ ਵੀ ਉਸ ਪ੍ਰਮੇਸਰ ਨੂੰ ਦ੍ਰਿਸ਼ਟਾਂਤੀ
ਪਰਮਾਣਾਂ ਜੁਗਤੀਆਂ ਦੁਆਰਾ ਆਖ ਨਹੀਂ ਸਕਦੇ।

(ਏਤੇ ਕੀਤੇ; ਹੋਰਿ ਕਰੇਹਿ ॥) (ਏਤੇ) ਇਤਨੇ ਜਿਤਨੇ ਕਥਨ ਕੀਤੇ ਹਨ। ਇਹ
ਸਾਰੇ ਹੀ ਉਸ ਪ੍ਰਮੇਸਰ ਨੂੰ ਲੱਖਣਾ ਬਿਰਤੀ ਦੁਆਰਾ ਹੀ ਕਥਨ ਕਰਦੇ ਹਨ,
(ਹੋਰਿ ਕਰੇਹਿ) ਜਿਤਨੇ ਹੋਰ ਕਰਨਗੇ, ਉਹ ਵੀ ਲੱਖਣਾ ਬਿਰਤੀ ਦੁਆਰਾ ਹੀ
ਕਹਿਣਗੇ।

(ਤਾ ਆਖਿ ਨ ਸਕਹਿ; ਕੇਈ ਕੇਇ ॥) ਜੇ ਕਹੋ ਸ਼ਕਤੀ ਬਿਰਤੀ ਨਾਲ ਕੋਈ
ਕਹਿ ਸਕੇਗਾ ਤਾਂ ਕਿਸੇ ਪ੍ਰਕਾਰ ਨ ਕੋਈ ਪਿਛੇ ਆਖ ਸਕਿਆ ਹੈ ਨਾ ਕੋਈ ਹੁਣ
ਆਖ ਸਕਦਾ ਹੈ, ਅਤੇ ਨ ਕੋਈ ਅੱਗੇ ਨੂੰ ਆਖ ਸਕੇਗਾ।

(ਜੇਵਡੁ ਭਾਵੈ; ਤੇਵਡੁ ਹੋਇ ॥) ਇਸ ਤੋਂ ਪਹਿਲਾ ਅਰਥ ਨਿਰਗੁਨ
ਸਰੂਪ ਬਾਰੇ ਕੀਤਾ ਹੈ ਤੇ ਹੁਣ ਸਰਗੁਨ ਸਰੂਪ ਬਾਬਤ ਇਉਂ ਅਰਥ ਹੈ:-
ਮਾਇਆ ਸਬਲ ਪਰਮੇਸਰ ਨੂੰ ਜਿਤਨਾ ਵੱਡਾ ਸਰੂਪ ਧਾਰਨਾ ਭਾਉਂਦਾ ਹੈ (ਤੇਵਡੁ)
ਤਿਤਨਾ ਵੱਡਾ ਹੀ ਹੋ ਜਾਂਦਾ ਹੈ। ਜਿਵੇਂ:–

## ਸਾਖੀ ਬਾਵਨ ਅਵਤਾਰ ਦੀ

ਬਲ ਰਾਜਾ ਪ੍ਰਹਿਲਾਦ ਭਗਤ ਦਾ ਪੋਤਰਾ ਸਤਿਜੁਗ ਵਿਚ ਬੜਾ ਪ੍ਰਸਿਧ
ਧਰਮਾਤਮਾ ਰਾਜਾ ਹੋਇਆ ਹੈ, ਜਿਸ ਨੇ ਆਪਣੇ ਦਾਨ ਦੇ ਬਲ ਕਰਕੇ ਇੰਦ੍ਰਪੁਰੀ



ਲੈਣ ਦੀ ਇੱਛਾ ਧਾਰ ਲਈ ਸੀ। ਇੰਦਰ ਇਸ ਖ਼ਬਰ ਨਾਲ ਬੜਾ ਘਬਰਾਇਆ
ਅਤੇ ਵਿਸ਼ਨੂੰ ਭਗਵਾਨ ਅੱਗੇ ਅਪਣੀ ਰਖਿਆ ਵਾਸਤੇ ਬੇਨਤੀ ਕੀਤੀ। ਵਿਸ਼ਨੂੰ
ਜੀ ਨੇ ਇੰਦਰ ਦੀ ਬੇਨਤੀ ਪ੍ਰਵਾਨ ਕਰ ਕੇ ਇਕ ਵੇਦ ਪਾਠੀ ਬ੍ਰਾਹਮਣ ਦਾ ਵੇਣਾ
ਰੂਪ ਧਾਰ ਲਿਆ ਅਤੇ ਰਾਜਾ ਬਲ ਦੇ ਭਵਨ ਅੱਗੇ ਜਾ ਕੇ ਰਾਜੇ ਨੂੰ ਅਸ਼ੀਰਵਾਦ
ਦਿਤੀ। ਫਿਰ ਰਾਜੇ ਦੇ ਸਨਮੁਖ ਚਹੁੰ ਵੇਦਾਂ ਦੀਆਂ ਭਾਂਤ ਭਾਂਤ ਦੀਆਂ ਰਿਚਾਂ
ਬੜੀ ਮਿੱਠੀ ਸੁਰ ਵਿਚ ਪੜ੍ਹੀਆਂ। ਵੇਦ ਬਾਣੀ ਸੁਣ ਕੇ ਬ੍ਰਾਹਮਣ ਉਤੇ ਰਾਜਾ
ਬੜਾ ਪ੍ਰਸੰਨ ਹੋਇਆ ਅਤੇ ਦਾਨ ਮੰਗਣ ਵਾਸਤੇ ਕਿਹਾ। ਬਾਵਨ ਨੇ ਕਿਹਾ,
'ਰਾਜਾ! ਤੇਰਾ ਦਾਨ ਮੈਂ ਕੀ ਕਰਨਾ ਹੈ? ਪਰ ਜੇ ਤੂੰ ਜ਼ਰੂਰ ਹੀ ਦੇਣਾ ਹੈ ਤਾਂ
ਢਾਈ ਕਰਮਾਂ ਧਰਤੀ ਦਾਨ ਕਰ ਦੇ। ਤੂੰ ਧਰਮੀ ਰਾਜਾ ਹੈਂ, ਮੈਂ ਤੇਰੇ ਦੁਆਰੇ
ਅੱਗੇ ਕੁਟੀਆ ਬਣਾ ਕੇ ਤਪੱਸਿਆ ਕਰਾਂਗਾ।' ਰਾਜੇ ਨੇ ਕਿਹਾ ਪੰਡਿਤ ਜੀ!
ਤੁਸੀਂ ਇਹ ਕੀ ਮੰਗਿਆ ਹੈ, ਕੁਝ ਹੋਰ ਮੰਗ ਲਵੋ? ਪੰਡਿਤ ਰੂਪ ਵੇਣੇ
ਭਗਵਾਨ ਨੇ ਕਿਹਾ, ਨਹੀਂ ਰਾਜਾ! ਅਸੀਂ ਵਿਰੱਕਤੀ ਧਾਰਨ ਕਰ ਚੁੱਕੇ ਹਾਂ,
ਢਾਈ ਕਰਮਾਂ ਧਰਤੀ ਤੋਂ ਬਿਨਾਂ ਹੋਰ ਸਾਨੂੰ ਕੋਈ ਇੱਛਿਆ ਨਹੀਂ। ਜੇ ਦੇਣਾ
ਚਾਹੇਂ ਤਾਂ ਧਰਤੀ ਦੇ ਦੇ, ਨਹੀਂ ਤਾਂ ਅਸੀਂ ਚਲਦੇ ਹਾਂ। ਬ੍ਰਾਹਮਣ ਦੀ ਇਹ ਗੱਲ
ਸੁਣ ਕੇ ਰਾਜੇ ਨੇ ਕਿਹਾ, ਚੰਗਾ! ਢਾਈ ਕਰਮਾਂ ਧਰਤੀ ਮਿਣ ਲਵੋ।

ਬੱਸ, 'ਜੇਵਡੁ ਭਾਵੈ; ਤੇਵਡੁ ਹੋਇ ॥' ਅਨੁਸਾਰ ਬਾਵਨ ਭਗਵਾਨ ਨੇ
ਬਹੁਤ ਵੱਡਾ ਸਰੂਪ ਧਾਰ ਕੇ ਦੋ ਕਰਮਾਂ ਵਿਚ ਹੀ ਸਾਰੀ ਪ੍ਰਿਥਵੀ ਮਿਣ ਲਈ।
ਜਦ ਬਾਕੀ ਅੱਧੀ ਕਰਮ ਦੇਣ ਵਾਸਤੇ ਰਾਜੇ ਨੂੰ ਕਿਹਾ ਤਾਂ ਰਾਜੇ ਬਲ ਨੇ ਆਪਣਾ
ਸਰੀਰ ਅੱਗੇ ਕਰ ਦਿਤਾ। ਯਥਾ :–

'ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪ ਬਹਾਨੈ ॥
ਕਿਉ ਪਇਆਲ ਜਾਇ ਕਿਛੁ ਛਲੀਐ ਜੇ ਬਲਿ ਰੂਪ ਪਛਾਨੈ ॥' (ਪ੍ਰ: ਮ: ੧)

ਅੱਧੀ ਕਰਮ ਵਾਸਤੇ ਰਾਜੇ ਨੂੰ ਮਿਣਨ ਲੱਗਿਆਂ ਬਾਵਨ ਨੇ ਉਸ ਦੀ ਪਿੱਠ
ਉਤੇ ਪੈਰ ਰਖਕੇ ਪਾਤਾਲ ਵਿਚ ਧਸੋੜ ਦਿਤਾ। ਜੋ ਅਜੇ ਤਕ ਪਾਤਾਲ ਵਿਚ ਹੀ
ਰਾਜ ਕਰਦਾ ਦੱਸੀਦਾ ਹੈ ਅਤੇ ਬਾਵਨ ਉਸਦੇ ਬੂਹੇ ਅੱਗੇ ਚੌਂਕੀਦਾਰ ਦੇ ਰੂਪ
ਵਿਚ ਖੜਾ ਹੈ।

'ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥' (੧੧੦੫)
'ਤੂੰ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥' (ਮ: ੫)

ਇਸ ਤੇ ਪਹਿਲੇ ਪਾ: ਜੀ ਦੀ ਸਾਖੀ ਭੀ ਲਗਦੀ ਹੈ। ਦੈਂਤ ਦੇ ਪੇਟ ਵਿਚ
ਪ੍ਰਵੇਸ਼ ਹੋ ਕੇ ਸਰੂਪ ਵਧਾ ਕੇ ਪੇਟ ਪਾੜ ਕੇ ਮਰਦਾਨੇ ਜੀ ਦੀ ਰੱਖਿਆ ਕੀਤੀ ਤੇ

ਦੌਂਤ ਦਾ ਉਧਾਰ ਕੀਤਾ। (ਸ੍ਰੀ ਨਾਨਕ ਪ੍ਰ: ਪੂਰਬਾਰਧ ਧਿ: ੫੫ ਵਿਚ ਦੇਖੋ ਜੀ)
ਪ੍ਰਸ਼ਨ:—ਤਾਂ ਫਿਰ ਆਪ ਜੀ ਦੱਸੋ ਪ੍ਰਮੇਸ਼ਰ ਕਿੱਡਾ ਕੁ ਵੱਡਾ ਹੈ?

**ਉੱਤਰ:--ਜੇਵਡੁ ਭਾਵੈ; ਤੇਵਡੁ ਹੋਇ** :--ਜਿਤਨਾ ਵੱਡਾ ਸਰੂਪ ਉਸ ਪ੍ਰਮੇਸ਼ਰ ਨੂੰ ਭਾਉਂਦਾ ਹੈ ਉਤਨਾ ਵੱਡਾ ਉਹ ਆਪ ਹੀ ਹੋ ਰਿਹਾ ਹੈ।
'ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥'(ਅੰਗ ੯)
ਜੇ ਸਾਰੇ ਮਿਲ ਕੇ ਕਹਿਣ ਲੱਗ ਪੈਣ ਤਾਂ ਵੱਡਾ ਨਹੀਂ ਹੁੰਦਾ, ਜੇ ਸਾਰੇ ਨਾਸਤਕ ਹੋ ਜਾਣ ਤਾਂ ਘਟਦਾ ਨਹੀਂ, ਸਦਾ ਇੱਕ ਰਸ ਹੈ। ਇਹ ਨਿਰਗੁਨ ਸਰੂਪ ਬਾਬਤ ਕਿਹਾ ਹੈ। ਯਥਾ :—'ਜਿਮੀ ਜਮਾਨ ਕੇ ਬਿਖੇ ਸਮਸੱਤ ਏਕ ਜੋਤਿ ਹੈ ॥
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥੧੬੬॥' (ਦ: ਅੰ: ੨੬)

**ਨਾਨਕ ਜਾਣੈ; ਸਾਚਾ ਸੋਇ** :—ਵਾ :—ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਿੱਡਾ ਵੱਡਾ ਉਹ ਆਪ ਹੈ (ਸੋਇ) ਓਹੁ ਸੱਚਾ ਆਪ ਹੀ ਜਾਣਦਾ ਹੈ। ਵਾ (ਸੋਇ) ਆਪਣੀ ਸੋਭਾ ਨੂੰ ਵੀ ਆਪ ਹੀ ਜਾਣਦਾ ਹੈ ਦੂਜਾ ਨਹੀਂ ਕਹਿ ਸਕਦਾ?

**ਜੇ ਕੋ ਆਖੈ; ਬੋਲੁ ਵਿਗਾੜੁ** :—ਹੇ ਸਿੱਧੋ! ਜੇ ਕੋਈ ਕਹੇ ਕਿ ਮੈਂ ਪ੍ਰਮੇਸ਼ਰ ਨੂੰ ਪੂਰਾ ਕਹਿ ਸਕਦਾ ਹਾਂ ਉਹ ਬੋਲ ਕੇ ਵਿਗਾੜ ਕਰ ਲੈਣ ਵਾਲਾ ਹੈ। ਵਾ:—ਜੇ ਕੋਈ ਬੋਲਵਿਗਾੜ ਕਹੇ ਕਿ ਮੈਂ ਕਥਨ ਕਰ ਸਕਦਾ ਹਾਂ। ਉਹ ਐਡਾ ਕੁ ਵੱਡਾ ਹੈ, ਪਰ ਨਹੀਂ ਕਰ ਸਕਦਾ?

**ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ** :--ਤਾਂ ਉਹ (ਗਾਵਾਰਾ) ਮੂਰਖਾਂ ਦਾ (ਸਿਰਿ) ਸ਼੍ਰੋਮਣੀ (ਗਾਵਾਰੁ) ਮੂਰਖ ਲਿਖਿਆ ਜਾਂਦਾ ਹੈ।
'ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥' (ਅੰਗ ੧੦੧੫)
ਵਾ :—(ਗਾਵਾਰੁ) ਗਵਾਲਾ ਹੈ, ਇੰਦ੍ਰੀਆਂ ਰੂਪੀ ਗਊਆਂ ਨੂੰ ਵਿਸ਼ੇ ਰੂਪੀ ਘਾਹ ਚੁਗਾਉਣ ਵਾਲਾ। ਵਾ :—ਤਾਂ ਗਊਆਂ ਦਾ (ਆਰੁ) ਵੈਰੀ ਚੰਡਾਲ ਸ਼ਿਰੋਮਣੀ ਮੂਰਖ ਲਿਖਿਆ ਜਾਊ। ਵਾ :—ਮਨ ਬਾਣੀ ਸਰੀਰ ਕਰਕੇ ਮੂਰਖ ਗਾਵਾਰ ਹੈ।
(ਜੇਵਡੁ ਭਾਵੈ; ਤੇਵਡੁ ਹੋਇ ॥) (ਜੇਵਡੁ) ਜਿੱਡੀ ਵੱਡੀ (ਭਾਵੈ) ਭਾਵਨਾ ਸਿੱਖ ਕਰੇਗਾ (ਤੇਵਡੁ) ਉਤਨਾ ਵੱਡਾ ਫਲ ਉਸ ਨੂੰ ਪ੍ਰਾਪਤ ਹੋਵੇਗਾ। ਜਿਵੇਂ ਜਦੋਂ ਸਤਿਗੁਰੂ ਜੀ ਨੂੰ 'ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥' ਇਹ ਭਾਵਨਾ ਕਰੇਗਾ ਤਾਂ ਉਸ ਦੇ ਸਰੂਪ ਵਿਚ ਓਡਾ ਵੱਡਾ ਹੀ ਵਿਆਪਕ ਰੂਪ



ਹੋ ਜਾਇਗਾ। ਓਡੇ ਵੱਡੇ ਅਨੰਦ ਵਾਲਾ ਹੋ ਜਾਇਗਾ।
(ਨਾਨਕ ਜਾਣੈ; ਸਾਚਾ ਸੋਇ ॥) ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ। ਜੋ (ਸਾਚਾ) ਤ੍ਰੈਈ ਕਾਲ ਅਬਾਧ ਸਰੂਪ ਹੈ ਉਸ ਨੂੰ (ਜਾਣੈ) ਗਿਆਨ ਸਰੂਪ ਜਾਣ ਕੇ (ਸੋਇ) ਉਹ ਸਿਖ ਉਸ ਦੇ ਸਰੂਪ ਵਿਚ ਅਭੇਦ ਹੋ ਜਾਂਦਾ ਹੈ। ਵਾ:— (ਸੋਇ) ਓਹੁ ਸੱਚੇ ਨੂੰ ਆਪਣਾ ਆਤਮਾ ਸਰੂਪ ਕਰਕੇ ਜਾਣ ਲਵੇਗਾ।
(ਜੇ ਕੋ ਆਖੈ; ਬੋਲੁ ਵਿਗਾੜੁ ॥) ਜੇ ਕੋਈ (ਬੋਲੁ) ਬੋਲ ਕੇ ਵਿਗਾੜ ਲੈਣ ਵਾਲਾ ਮੂਰਖ ਆਖੇ ਕਿ ਮੈਂ ਸ਼ਕਤੀ ਬਿਰਤੀ ਦੁਆਰਾ ਕਹਿ ਸਕਦਾ ਹਾਂ? ਪਰ ਕਿਉਂਕਿ ਉਹ ਸਰੂਪ ਮਨ ਬਾਣੀ ਦਾ ਵਿਸ਼ਾ ਨਹੀਂ। ਇਸ ਕਰਕੇ ਲਖਣਾ ਬਿਰਤੀ ਬਿਨਾਂ, ਸ਼ਕਤੀ ਬਿਰਤੀ ਦੁਆਰਾ ਕਥਨ ਨਹੀਂ ਕਰ ਸਕੇਗਾ। ਤਾਂ ਬਿਅਰਥ ਹੰਗਤਾ ਕਰਦਾ ਕਰਕੇ —
(ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ ॥) ਤਾਂ ਓਹ (ਗਾਵਾਰਾ) ਮੂਰਖਾਂ ਦਾ (ਸਿਰਿ) ਸ਼ਰੋਮਣੀ ਮੂਰਖ ਲਿਖਿਆ ਜਾਏਗਾ।
ਇਸ ਪ੍ਰਕਾਰ ਇਸ ਪਉੜੀ ਵਿਚ ਸੰਤਾਂ ਅਤੇ ਗੁਰਸਿਖਾਂ ਦੇ ਜੀਵਨ ਦੇ ਲੱਛਣ, ਵਾਹਿਗੁਰੂ ਦੇ ਉਪਕਾਰ ਅਤੇ ਸਤਿਗੁਰੂ ਜੀ ਦੇ ਲੱਖਣ ਕਥਨ ਕੀਤੇ ਹਨ।

—o—

## ਸਤਾਈਵੀਂ ਪਉੜੀ ਪ੍ਰਾਰੰਭ

→ ਸੋ ਦਰੁ ਕੇਹਾ, ਸੋ ਘਰੁ ਕੇਹਾ; ਜਿਤੁ ਬਹਿ, ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ; ਕੇਤੇ ਵਾਵਣਹਾਰੇ ॥ ਕੇਤੇ ਰਾਗ
ਪਰੀ ਸਿਉ ਕਹੀਅਨਿ; ਕੇਤੇ ਗਾਵਣਹਾਰੇ॥ ਗਾਵਹਿ ਤੁਹਨੋ,
ਪਉਣ ਪਾਣੀ ਬੈਸੰਤਰੁ; ਗਾਵੈ 'ਰਾਜਾਧਰਮੁ' ਦੁਆਰੇ ॥ ਗਾਵਹਿ
ਚਿਤੁ ਗੁਪਤੁ, ਲਿਖਿ ਜਾਣਹਿ; ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ; ਸੋਹਨਿ ਸਦਾ ਸਵਾਰੇ ॥ ਗਾਵਹਿ
ਇੰਦ, ਇਦਾਸਣਿ ਬੈਠੇ; ਦੇਵਤਿਆ ਦਰਿ ਨਾਲੇ ॥ ਗਾਵਹਿ
ਸਿਧ, ਸਮਾਧੀ ਅੰਦਰਿ; ਗਾਵਨਿ ਸਾਧ ਵਿਚਾਰੇ ॥ ਗਾਵਨਿ
ਜਤੀ ਸਤੀ ਸੰਤੋਖੀ; ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ
ਪੜਨਿ ਰਖੀਸਰ; ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ ਮੋਹਣੀਆ
ਮਨੁ ਮੋਹਨਿ; ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ
ਤੇਰੇ; ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ;
ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ; ਕਰਿ
ਕਰਿ ਰਖੇ ਧਾਰੇ ॥ ਸੇਈ ਤੁਧੁਨੋ ਗਾਵਹਿ, ਜੋ ਤੁਧੁ ਭਾਵਨਿ;
ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ ਨ
ਆਵਨਿ; ਨਾਨਕ ਕਿਆ ਵੀਚਾਰੇ॥ ਸੋਈ ਸੋਈ ਸਦਾ ਸਚੁ ਸਾਹਿਬੁ;
ਸਾਚਾ ਸਾਚੀ ਨਾਈ॥ ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ
ਰਚਾਈ॥ ਰੰਗੀ ਰੰਗੀ ਭਾਤੀ, ਕਰਿ ਕਰਿ ਜਿਨਸੀ; ਮਾਇਆ ਜਿਨਿ
ਉਪਾਈ ॥ ਕਰਿ ਕਰਿ ਵੇਖੈ, ਕੀਤਾ ਆਪਣਾ; ਜਿਵ ਤਿਸ ਦੀ
ਵਡਿਆਈ॥ ਜੋ ਤਿਸੁ ਭਾਵੈ ਸੋਈ ਕਰਸੀ; ਹੁਕਮੁ ਨ ਕਰਣਾ ਜਾਈ॥
ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ; ਨਾਨਕ ਰਹਣੁ ਰਜਾਈ ॥੨੭॥



**ਉਥਾਨਕਾ :**—ਸਤਿਗੁਰੂ ਸਾਹਿਬ ਜੀ ਦੀ ਬਾਣੀ ਵਿਚ ਤਿੰਨ ਸੋਦਰ ਹਨ। ਸਿੱਧਾਂ ਦੇ, ਪ੍ਰਮੇਸਰ ਦਾ ਦਰ ਤੇ ਘਰ ਪੁੱਛਣ ਤੋਂ ਸਭ ਤੋਂ ਪਹਿਲਾਂ ਇਹ ਸੋਦਰ ਉਚਾਰਨ ਕੀਤਾ ਸੀ। ਦੂਜਾ ਸ੍ਰੀ ਰਹਿਰਾਸ ਸਾਹਿਬ ਜੀ ਵਾਲਾ ਅਕਾਲ ਪੁਰਖ ਦੇ ਸਨਮੁਖ ਸੱਚਖੰਡ ਵਿਚ ਉਚਾਰਿਆ ਸੀ। ਜੋ ਆਸਾ ਰਾਗ ਵਿਚ ਤੀਜਾ ਸੋਦਰ ਹੈ ਉਹ ਬੇਬੇ ਨਾਨਕੀ ਜੀ ਦੇ ਸੱਚ ਖੰਡ ਦਾ ਦਰ ਤੇ ਘਰ ਪੁੱਛਣ ਤੋਂ ਉਪਦੇਸ਼ ਬਖ਼ਸ਼ਿਆ ਸੀ। ਇਉਂ ਤਿੰਨ ਸੋਦਰ ਦੀਆਂ ਇਹ ਤਿੰਨ ਉਥਾਨਕਾ ਵੱਖੋ ਵੱਖਰੀਆਂ ਹਨ। (ਤਿੰਨਾਂ ਸੋਦਰਾਂ ਵਿਚ ਸਤਿਗੁਰੂ ਜੀ ਨੇ ਜਾਣ ਬੁਝ ਕੇ ਫ਼ਰਕ ਰਖਿਆ ਹੈ।)

ਪ੍ਰਸ਼ਨ :—ਸਿੱਧਾਂ ਕਿਹਾ, ਹੇ ਸਤਿਗੁਰੂ ਜੀ! ਪਿਛਲੀ ਪਉੜੀ ਵਿਚ ਪ੍ਰਮੇਸਰ ਦੇ ਅਮੁਲ ਗੁਣ ਅਤੇ ਜਿਸ ਨੂੰ ਸਾਰੇ ਵੇਦ ਪੁਰਾਣ ਆਖਦੇ ਹਨ ਇਹ ਕਿਹਾ ਹੈ। ਹੁਣ ਉਸ ਪ੍ਰਮੇਸਰ ਦਾ ਦਰ ਤੇ ਘਰ ਤਾਂ ਦੱਸੋ ਜੀ?

ਯਥਾ :—'ਜਿਤ ਦਰ ਵਸਹਿ ਕਵਨ ਦਰ ਕਹੀਐ ॥'

ਉੱਤਰ :—**ਸੋ ਦਰੁ ਕੇਹਾ; ਸੋ ਘਰੁ ਕੇਹਾ; ਜਿਤੁ ਬਹਿ ਸਰਬ ਸਮਾਲੇ:—**

ਹੇ ਸਿੱਧੋ! ਉਸ ਪ੍ਰਮੇਸਰ ਦਾ ਦਰ ਤੁਹਾਨੂੰ (ਕੇਹਾ) ਕੇਹੋ ਜਿਹਾ ਦੱਸੀਏ? ਉਥੇ ਤਾਂ :—'ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸਨ ਮਹੇਸ ॥
ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖ ਵੇਸੁ ॥'

ਅਤੇ ਉਸ ਦਾ ਘਰ* (ਕੇਹਾ) ਕੇਹੋ ਜੇਹਾ ਦੱਸੀਏ, ਕਹਿਣ ਵਿਚ ਨਹੀਂ ਆਉਂਦਾ, ਅਕੱਥ ਤੇ ਅਸਚਰਜ ਹੈ।

---

*ਘਰ ਪਦ ਦੇ ਗੁਰਬਾਣੀ ਵਿਚ ਬਹੁਤ ਅਰਥ ਹਨ, ਜਿਵੇਂ :—
੧. ਘਰ=ਮਕਾਨ, ਰਹਿਣੇ ਦੀ ਥਾਂ। ਯਥਾ :—'ਘਰ ਛਡਣੇ ਰਹੈ ਨ ਕੋਈ ॥'
੨. ਘਰ=ਸਰੂਪ। ਯਥਾ :—'ਸੋ ਘਰੁ ਗੁਰਿ ਨਾਨਕ ਕਉ ਦੀਆ ॥'
੩. ਘਰ=ਸਰੀਰ।
੪. ਘਰ=ਸਰੀਰ ਦੇ ਅਸਥਾਨ ਕੋਗਰੋੜ ਦੇ ਮੁਹਰੇ ਕੋਠੜੀਆਂ।
ਯਥਾ :—'ਬਹਤਰਿ ਘਰ ਇਕੁ ਪੁਰਖੁ ਸਮਾਇਆ ॥'
੫. ਘਰ=ਦਸਮ ਦੁਆਰ।
'ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥' (੧੨੯੦)
੬. ਘਰ=ਇਸਤ੍ਰੀ। ਯਥਾ :—'ਘਰ ਕਾ ਮਾਸੁ ਚੰਗੇਰਾ ॥'
੭. ਘਰ=ਸਾਸਤ੍ਰ। ਯਥਾ :—'ਛਿਅ ਘਰ ਛਿਅ ਗੁਰ ਛਿਅ ਉਪਦੇਸ ॥'
੮. ਘਰ=ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੇ ਗਾਇਨ ਦੇ ਟਿਕਾਣੇ ਜੋ ਤਾਲ ਦੇ ਹਿੱਸਿਆਂ ਨਾਲ ਸਬੰਧ ਰਖਦੇ ਹਨ। ਯਥਾ :—'ਸੋਰਠਿ ਮ: ੫ ਘਰੁ ੩ ਦੁਪਦੇ'

(ਬਾਕੀ ਫੁਟਨੋਟ ਦੇਖੋ ਸਫ਼ਾ ੫੭੬ ਦੇ ਹੇਠ)

(ਜਿਤੁ ਬਹਿ ਸਰਬ ਸਮਾਲੇ ॥) ਜਿਥੇ ਬੈਠ ਕੇ ਸਾਰਿਆਂ ਜੀਆਂ ਨੂੰ ਰੋਜ਼ੀ ਆਦਿ ਦਾਤਾਂ ਦੇ ਕੇ (ਸਮਾਲੇ) ਸੰਭਾਲਦਾ ਹੈ। ਸੋ ਉਸ ਦਾ ਦਰ ਸੰਸਾਰ ਹੀ ਕਹੀਦਾ ਹੈ। (ਸੋ) ਉਸ ਦਾ (ਦਰੁ) ਸੰਸਾਰ ਹੀ ਸਤਿਗੁਰੂ ਜੀ ਨੇ (ਕੇਹਾ) ਕਿਹਾ ਹੈ।

ਜਥਾ :-'ਊਪਰਿ ਦਰਿ ਅਸਮਾਨਿ ਪਇਆਲਿ ॥' (ਅੰਗ ੧੧੫੯)

ਉਪਰ ਜਿਹੜੇ ਅਸਮਾਨ ਆਦਿਕ ਹਨ ਤੇ ਥੱਲੇ ਜੋ ਪਤਾਲ ਆਦਿਕ ਹਨ, ਇਨ੍ਹਾਂ ਦੇ (ਦਰੁ) ਦਰਮਿਆਨ ਜੋ ਸਾਰਾ ਸੰਸਾਰ ਹੈ ਇਹੁ ਹੀ ਉਸ ਦਾ ਦਰਵਾਜ਼ਾ ਹੈ।

(ਜਿਤੁ ਬਹਿ ਸਰਬ ਸਮਾਲੇ ॥) ਜਿਸ ਵਿਚ ਬੈਠ ਕੇ ਸਾਰੇ ਉਸ ਨੂੰ (ਸਮਾਲੇ) ਯਾਦ ਕਰਦੇ ਹਨ। ਅਤੇ ਪ੍ਰਲੋਕ ਰੂਪੀ ਉਸ ਦਾ ਘਰ ਹੈ ਜਿਥੇ ਸਾਰੇ ਲੋਕ ਸਰੀਰ ਤਿਆਗ ਕੇ ਸੰਭਾਲ ਕੇ (ਬਹਿ) ਟਿਕਦੇ ਹਨ।

ਪ੍ਰਸ਼ਨ :-ਹੇ ਮਹਾਰਾਜ ਜੀ! ਭਿੰਨ ਭਿੰਨ ਕਰਕੇ ਕਹੋ?

ਉੱਤਰ :-(ਸੋ ਦਰੁ ਕੇਹਾ) ਹੇ ਸਿੱਖੋ! ਉਸ ਪ੍ਰਮੇਸਰ ਦਾ ਦਰ ਤੁਹਾਨੂੰ ਹੋਰ ਕੇਹੋ ਜੇਹਾ ਦੱਸੀਏ? ਸਤਿਸੰਗਤ ਹੀ ਉਸ ਪ੍ਰਮੇਸਰ ਦਾ (ਦਰੁ) ਦਰਵਾਜ਼ਾ ਹੈ। ਜਿਹੜਾ ਸਤਿਸੰਗਤ ਨਾਲ ਮਿਲਦਾ ਹੈ ਉਹ ਪ੍ਰਮੇਸਰ ਦੀ ਪ੍ਰਾਪਤੀ ਕਰ ਲੈਂਦਾ ਹੈ।

ਪ੍ਰਸ਼ਨ :-ਉਹ ਸਤਿਸੰਗਤ ਕਿਸ ਪ੍ਰਕਾਰ ਦੀ ਹੈ?

ਉੱਤਰ :-(ਜਿਤੁ ਬਹਿ ਸਰਬ ਸਮਾਲੇ ॥) ਜਿਥੇ ਬੈਠ ਕੇ ਸਾਰੇ ਉਸ ਪ੍ਰਮੇਸਰ ਨੂੰ (ਸਮਾਲੇ) ਚੇਤੇ ਕਰਦੇ ਹਨ।

(ਸੋ ਘਰੁ ਕੇਹਾ) ਉਸ ਦਾ ਘਰ ਕਿਹੋ ਜਿਹਾ ਤੁਹਾਨੂੰ ਦੱਸੀਏ? ਸੱਚਖੰਡ ਹੀ ਉਸ ਦਾ ਘਰ ਹੈ ਭਾਵ ਬੈਕੁੰਠ। ਜਿਸ ਵਿਚ ਸਾਰੇ ਸੰਮਾਲਣ ਵਾਲੇ (ਬਹਿ) ਪ੍ਰਾਪਤ ਹੋ ਜਾਂਦੇ ਹਨ, ਇਸਥਿਤ ਹੋ ਜਾਂਦੇ ਹਨ।

ਪ੍ਰਸ਼ਨ :-ਹੇ ਸਤਿਗੁਰੂ ਜੀ! ਸਰਗੁਣ ਦਾ ਦਰ ਘਰ ਦੱਸੋ ਜੀ?

---

(ਸਫ਼ਾ ੫੭੫ ਦੇ ਫੁਟਨੋਟ ਦੀ ਬਾਕੀ)

੯. ਘਰ=ਅੰਤਹਕਰਣ, ਮਨ :-'ਘਰ ਮਹਿ ਠਾਕੁਰੁ ਨਦਰਿ ਨ ਆਵੈ ॥'

੧੦. ਘਰ ਕਾ=ਨਿਜ ਦਾ ਭਾਵ ਆਪਣਾ। ਜਥਾ :-'ਘਰ ਕਾ ਕਾਜੁ ਨ ਜਾਣੀ ਰੂੜਾ ॥'

੧੧. ਘਰ ਕੈ=ਨਿਜ ਦੇ, ਆਪਣੀ ਮੁਕਤੀ ਦੇ, ਸ੍ਵੈ ਸਰੂਪ ਦੇ :-

ਜਥਾ :-'ਜੋ ਗੁਰ ਕੀ ਜਨੁ ਸੇਵਾ ਕਰੇ ਸੁ ਘਰ ਕੈ ਕੰਮਿ ਹਰਿ ਲਾਇਆ ॥'

ਵਾ :-'ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ ॥'

੧੨. ਘਰ ਊਚਾ=ਉੱਚਾ ਘਰ ਭਾਵ ਬੱਦਲ।

ਜਥਾ :-'ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ ॥'



ਉੱਤਰ :-(ਸੋ ਦਰੁ ਕੇਹਾ,) ਹੇ ਸਿੱਖੋ! ਸਾਰਿਆਂ ਦੇ ਜਿਹੜੇ ਮੁਖ ਹਨ (ਸੋ) ਉਹ ਸਰਗੁਨ ਸਰੂਪ ਦਾ (ਦਰੁ) ਦਰਵਾਜ਼ਾ (ਕੇਹਾ) ਕਹੀਦਾ ਹੈ।

(ਜਿਤੁ ਬਹਿ ਸਰਬ ਸਮਾਲੇ) ਜਿਸ ਮੁਖ ਰੂਪੀ ਦਰ ਵਿਚ (ਬਹਿ) ਪ੍ਰਾਪਤ ਹੋ ਕੇ, ਭਾਵ ਮੁਖ ਦੁਆਰਾ ਸਾਰੇ ਉਸ ਨੂੰ (ਸਮਾਲੇ) ਚੇਤੇ ਕਰਦੇ ਹਨ।

(ਸੋ ਘਰੁ ਕੇਹਾ;) ਸਾਰਿਆਂ ਦੇ ਜਿਹੜੇ ਹਿਰਦੇ ਹਨ (ਸੋ) ਉਹ ਪ੍ਰਮੇਸਰ ਦਾ ਘਰ ਸਰਗੁਣ ਸਰੂਪ ਦਾ (ਕੇਹਾ) ਕਹੀਦਾ ਹੈ।

ਜਿਸ ਵਿਚ ਸਾਰੇ ਚਿੱਤ ਨੂੰ ਇਕਾਗਰ ਕਰਕੇ ਸੰਮਾਲਦੇ ਹਨ। ਹੇ ਸਿੱਖੋ! ਏਹੋ ਜੇਹਾ ਉਸ ਦਾ ਦਰ ਤੇ ਘਰ ਹੈ ਹੋਰ ਕਿਸ ਪ੍ਰਕਾਰ ਦਾ ਕਹਿ ਦੇਈਏ? ਕਥਨ ਵਿਚ ਨਹੀਂ ਆਉਂਦਾ।

ਪ੍ਰਸ਼ਨ :-ਹੇ ਮਹਾਰਾਜ ਜੀ! ਪ੍ਰਮੇਸਰ ਦੇ ਨਿਰਗੁਣ ਸਰੂਪ ਦਾ ਵੀ ਦਰ ਤੇ ਘਰ ਦੱਸੋ ਕੇਹੋ ਜੇਹਾ ਹੈ?

ਉੱਤਰ :-(ਸੋ ਦਰੁ ਕੇਹਾ,) (ਸੋ) ਉਹ ਅਪੋਖ ਗਿਆਨ ਰੂਪੀ ਨਿਰਗੁਣ ਦਾ (ਦਰੁ) ਦਰਵਾਜ਼ਾ (ਕੇਹਾ) ਕੈਸਾ ਅਸਚਰਜ ਹੈ?

(ਜਿਤੁ ਬਹਿ ਸਰਬ ਸਮਾਲੇ ॥ (ਜਿਤੁ) ਜਿਸ ਵਿਚ (ਸਰਬ) ਸਾਰੇ (ਸਮਾਲੇ) ਸੰਮਾਲਣ ਵਾਲੇ, ਚੇਤੇ ਕਰਨ ਵਾਲੇ ਪ੍ਰਮੇਸਰ ਨੂੰ, (ਬਹਿ) ਪ੍ਰਾਪਤ ਹੁੰਦੇ ਹਨ।

(ਸੋ ਘਰੁ ਕੇਹਾ;) (ਸੋ) ਉਹ ਨਿਰਗੁਣ ਸਰੂਪ ਦਾ ਘਰ ਸੱਤ, ਚੇਤਨ, ਅਨੰਦ ਸਰੂਪ (ਕੇਹਾ) ਕਹੀਦਾ ਹੈ। ਵਾ (ਕੇਹਾ) ਕੈਸਾ ਅਸਚਰਜ ਰੂਪ ਉਸ ਦਾ ਘਰ ਹੈ?

(ਜਿਤੁ ਬਹਿ ਸਰਬ ਸਮਾਲੇ ॥) ਜੋ ਸਰਬ ਨੂੰ (ਸਮਾਲੇ) ਸੰਭਾਲਣ ਵਾਲਾ ਹੈ ਅਤੇ (ਜਿਤੁ) ਜਿਸ ਵਿਚ ਸਾਰੇ ਪ੍ਰਮੇਸਰ ਨੂੰ ਚੇਤੇ ਕਰਨ ਵਾਲੇ (ਬਹਿ) ਪ੍ਰਾਪਤ ਹੁੰਦੇ ਹਨ।

ਭਾਵ :-ਜਿਵੇਂ ਸਮੁੰਦਰ ਨਦੀਆਂ ਨਾਲਿਆਂ ਨੂੰ ਆਪਣੇ ਵਿਚ ਮਿਲਾ ਕੇ ਆਪਣਾ ਸਰੂਪ ਕਰ ਲੈਂਦਾ ਹੈ, ਇਸੇ ਪ੍ਰਕਾਰ ਪ੍ਰਮੇਸਰ ਜਗਿਆਸੂਆਂ ਰੂਪੀ ਨਦੀਆਂ ਅਤੇ ਜੀਵਾਂ ਰੂਪੀ ਨਾਲਿਆਂ ਨੂੰ ਆਪਣੇ ਵਿਚ ਮਿਲਾ ਕੇ ਆਪਣਾ ਸਰੂਪ ਕਰ ਲੈਂਦਾ ਹੈ।

ਪ੍ਰਸ਼ਨ :-ਹੇ ਸਤਿਗੁਰੂ ਜੀ! ਪਾਤਿਸ਼ਾਹਾਂ ਦੇ ਬੂਹਿਆਂ ਅੱਗੇ ਤਾਂ ਵਾਜੇ ਹੁੰਦੇ ਹਨ, ਤੇ ਉਹਨਾਂ ਦੇ (ਨਾਦ) ਸ਼ਬਦ ਹੁੰਦੇ ਹਨ, ਵਾਜਿਆਂ ਦੇ ਵਜੌਣ ਵਾਲੇ ਹੁੰਦੇ ਹਨ, ਇਸੇ ਪ੍ਰਕਾਰ ਪਰਮੇਸਰ ਦੇ ਭੀ ਦੱਸੋ?

ਉੱਤਰ :-(ਵਾਜੇ ਨਾਦ ਅਨੇਕ ਅਸੰਖਾ) ਸੁਣ ਕੇ (ਵਾਦਤ) ਵਾਜੇ ਤੇ ਉਨ੍ਹਾਂ ਦੇ (ਵਾਦ) ਸ਼ਬਦ ਅਵਾਜ਼ਾਂ ਇਹ ਜੋ ਵਾਦਤ ਵਾਦ ਸਮਗ੍ਰੀ ਹੈ ਉਚਾਰਦੇ ਹਨ।

**ਵਾਜੇ ਨਾਦ ਅਨੇਕ ਅਸੰਖਾ** :–ਹੇ ਸਿੱਧੋ ! ਉਸ
**ਅਰਥ ੧** :–ਵਾਜੇ ਨਾਦ ਅਨੇਕ ਅਸੰਖਾ :– ਘਨ ਕਾਸੀ ਕਾ ਜਾਨ ॥
'ਤਤ ਤੰਤੀ ਬਿਤ ਚਰਮਕਾ ਘਨ ਕਾਸੀ ਕਾ ਜਾਨ ॥
ਪਰਮੇਸਰ ਦੇ ਕੇਵਲ 'ਤਤ ਤੰਤੀ ਬਿਤ ਚਰਮਕਾ ਕਹਤ ਸੁਆਸ ਸੁਖਰ ਪਹਿਚਾਨ ॥'
ਨਾਦ ਸਬਦ ਘਟ ਕੋ ਕਹਤ ਸੁਆਸ ਸੁਖਰ ਪਹਿਚਾਨ ॥'
ਹੀ ਵਾਜੇ ਨਹੀਂ, ਅਨੇਕਾਂ ਹਨ । ਉਨ੍ਹਾਂ ਦੇ (ਨਾਦ) ਸ਼ਬਦ ਵੀ (ਅਸੰਖ)
ਅਣਗਿਣਤ ਵੱਖੋ ਵੱਖਰੇ ਹਨ ।

**ਕੇਤੇ ਵਾਵਣਹਾਰੇ** :–ਕਿਤਨੇ ਹੀ ਉਨ੍ਹਾਂ ਦੇ ਵਜੋਣ ਵਾਲੇ ਨਾਰਦ,
ਕਿੰਨਰ, ਤੁੰਬਰ ਤੇ ਹਾਹਾ, ਹੂਹੂ ਗੰਧਰਬ ਆਦਿਕ ਹਨ ।

**ਅਰਥ ੨** :–ਇਸੇ ਪ੍ਰਕਾਰ ਚਹੁੰ ਖਾਣੀਆਂ ਦੇ ਸਾਰੇ ਜਿੰਨੇ ਜੀਅ ਜੰਤ
ਹਨ ਇਹ ਉਸ ਦੇ ਬਣਾਏ ਹੋਏ ਅਨੇਕਾਂ ਹੀ ਵਾਜੇ ਹਨ । ਯਥਾ :–
'ਨਾਨਕ ਜੰਤ ਵਜਾਏ ਵਾਜਹਿ; ਜਿਤ ਭਾਵੈ ਤਿਤੁ ਰਾਹਿ ਚਲਈਆ ॥'(ਅੰ: ੯੩੪)
'ਨਾਨਕ ਵਜਦਾ ਜੰਤੁ ਵਜਾਇਆ ॥' (ਅੰਗ ੩੧੩)
ਆਪੋ ਆਪਣੀ ਬੋਲੀ ਅਨੁਸਾਰ ਉੱਤਮ ਦਾ ਸਤੋ ਗੁਣੀ, ਮੱਧਮ ਦਾ ਰਜੋ
ਗੁਣੀ, ਕਨਿਸ਼ਟ ਦਾ ਤਮੋ ਗੁਣੀ ਵੱਖੋ ਵੱਖ ਅਣਗਿਣਤ ਸ਼ਬਦ ਨਿਕਲ ਰਹੇ
ਹਨ । ਯਥਾ :–'ਸਭਹੁ ਨਿਰਾਰੀ ਭਾਖੇ ॥' ਕੋਈ ਕੌੜਾ ਤੇ ਕੋਈ ਮਿੱਠਾ ਬੋਲਦਾ ਹੈ,
'ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕ ਤਤੇ ਇਕਿ ਬੋਲਨਿ ਮਿਠੇ ॥'(੧੦੧੯)
ਕਈ ਵਿਸ ਨਾਮੇ ਜੀਵ ਜਾਗ੍ਰਤ ਅਵਸਥਾ ਵਿਚ ਤੇ ਕਈ ਤੈਜਸ ਨਾਮੇ ਜੀਵ ਸੁਪਨ
ਅਵਸਥਾ ਦੇ ਵਿਚ ਵੱਖ ਵੱਖ ਬੋਲਣ ਵਾਲੇ ਹਨ । ਕਈ ਪ੍ਰਾਗ ਨਾਮੇ ਜੀਵ
ਸੁਖੋਪਤ ਅਵਸਥਾ ਵਾਲੇ ਹਨ । ਇਸ ਪ੍ਰਕਾਰ ਪ੍ਰਮੇਸਰ ਦੇ ਜੀਵਾਂ ਰੂਪੀ ਅਨੇਕਾਂ
ਹੀ ਵਾਜੇ ਹਨ । (ਅਸੰਖ) ਅਣਗਿਣਤ ਹੀ ਉਨ੍ਹਾਂ ਦੇ ਰਾਜਸੀ, ਤਾਮਸੀ ਤੇ ਸਾਂਤਕੀ
(ਨਾਦ) ਸ਼ਬਦ ਹਨ ।

ਜਿਵੇਂ ਉਪ੍ਰੋਕਤ ਬਾਹਰ ਵਾਜੇ ਵਜੋਣ ਵਾਲੇ ਹਨ ਤਿਵੇਂ ਹੀ ਈਸ਼ਰ ਦੀ
ਸਮਸਟੀ ਉਪਾਧੀ ਲੈ ਕੇ ਹਿਰਨ ਗਰਭ, ਅੱਬਿਆਕ੍ਰਿਤ, ਵੈਰਾਟ ਆਦਿਕ
ਕਿਤਨੇ ਹੀ ਜੀਵਾਂ ਰੂਪੀ ਵਾਜਿਆਂ ਨੂੰ ਵਜਾਉਣ ਵਾਲੇ ਹਨ ।

ਪ੍ਰਸ਼ਨ :–ਹੇ ਮਹਾਰਾਜ ਜੀ ! ਬਾਦਸ਼ਾਹਾਂ ਦੇ ਘਰ ਤਾਂ ਰਾਗ ਵੀ ਗਾਏ ਜਾਂਦੇ
ਹਨ ਪ੍ਰਮੇਸਰ ਦੇ ਭੀ ਦਸੋ ?

ਉੱਤਰ :–**ਕੇਤੇ ਰਾਗ ਪਰੀ ਸਿਉ ਕਹੀਅਨਿ** :-ਤਾਂ ਕਹਿੰਦੇ ਹਨ ਹੇ ਸਿੱਧੋ !
ਪ੍ਰਮੇਸਰ ਦੇ ਘਰ ਕਿਤਨੇ ਹੀ ਰਾਗ ਹਨ । ਕਿਤਨੀਆਂ ਹੀ ਰਾਗਾਂ ਦੀਆਂ ਪਰੀਆਂ



ਰਾਗਣੀਆਂ ਹਨ । ਅਤੇ ਕਿਤਨੇ ਹੀ ਉਹਨਾਂ ਦੇ (ਸਿਉ) ਪੁੱਤਰ (ਕਹੀਅਨਿ)
ਕਹੀਦੇ ਹਨ । ਜਿਵੇਂ ਰਾਗ ਮਾਲਾ ਵਿਚ ਛੇ ਰਾਗ ਕਥਨ ਕੀਤੇ ਹਨ । ਅਤੇ ਉਨ੍ਹਾਂ
ਦੀਆਂ ਪਰੀਆਂ ਪੰਜ ਪੰਜ ਰਾਗਣੀਆਂ ਤੇ ਅੱਠ ਅੱਠ ਪੁੱਤਰ ਕਹੇ ਹਨ । ਇਉਂ
੮੪ ਕਹੇ ਹਨ । ਰਾਗ ਮਾਲਾ ਪੜ੍ਹ ਕੇ ਭੋਗ ਪੌਣ ਵਾਲਾ ਚੌਰਾਸੀ ਵਿਚ ਨਹੀਂ
ਆਉਂਦਾ । ਇਸ ਪ੍ਰਕਾਰ ਹਜ਼ੂਰ ਨੇ ਰਾਗ ਮਾਲਾ ਪੜ੍ਹਨ ਦਾ ਇਹ ਮਹਾਤਮ
ਦੱਸਿਆ ਹੈ । 'ਰਾਗ ਏਕ ਸੰਗਿ ਪੰਚ ਬਰੰਗਨ ॥
ਸੰਗਿ ਅਲਾਪਹਿ ਆਠਉ ਨੰਦਨ ॥' (ਰਾਗ ਮਾਲਾ)

**ਕੇਤੇ ਗਾਵਣਹਾਰੇ** :–ਦੇਵਤਿਆਂ ਦੇ ਰਾਗੀ ਹਾਹਾ, ਹੂਹੂ ਗੰਧ੍ਰਬ ਤੇ ਨਾਰਦ,
ਤੁੰਬਰ, ਸਨਕਾਦਿਕ ਕਿਤਨੇ ਹੀ ਗਾਉਣ ਵਾਲੇ ਹਨ ।

ਇਕ ਵਾਰੀ ਜਦੋਂ ਨਾਰਦ ਨੇ ਰਾਗ ਅਲਾਪਿਆ ਸੀ ਤਾਂ ਵਿਸ਼ਨੂੰ ਭਗਵਾਨ
ਸੁਣ ਕੇ ਦ੍ਰਵ ਕੇ ਜਲ ਬਣ ਗਏ ਸਨ । ਉਸ ਵੇਲੇ ਬ੍ਰਹਮਾ ਜੀ ਨੇ ਕਰਮੰਡਲ ਵਿਚ
ਗ੍ਰਹਿਣ ਕਰ ਲਿਆ ਸੀ । ਕਈ ਕਹਿੰਦੇ ਉਸ ਜਲ ਤੋਂ ਗੰਗਾ ਪ੍ਰਗਟੀ ਹੈ । (ਵਾ)
(ਕੇਤੇ ਰਾਗ ਪਰੀ ਸਿਉ ਕਹੀਅਨਿ;) ਕਿਤਨੇ ਹੀ (ਰਾਗ) ਪ੍ਰੇਮ ਹਨ,
ਕਿਤਨੀਆਂ ਹੀ (ਪਰੀਆਂ) ਰਾਗਣੀਆਂ ਦੀ ਨਿਆਈਂ ਕਰਣਾ, ਮੁਦਤਾ ਮੈਤ੍ਰੀ
ਆਦਿਕ ਅਤੇ ਕਿਤਨੇ ਹੀ (ਸਿਉ) ਸਾਥ ਸੱਤ, ਸੰਤੋਖ, ਦਇਆ, ਧਰਮ, ਵੀਚਾਰ
ਆਦਿਕ ਗੁਣ ਕਹੀਦੇ ਹਨ ।

(ਕੇਤੇ ਗਾਵਣਹਾਰੇ ॥) ਕਿਤਨੇ ਹੀ ਬ੍ਰਹਮ ਬੇਤੇ ਵਾ ਭਗਤ ਜਨ ਸਲੋਕ,
ਸਮੀਪਾਦਿਕ ਮੁਕਤੀਆਂ ਵਾਲੇ ਪ੍ਰਮੇਸਰ ਦੇ ਜਸ ਨੂੰ ਗਾਉਣ ਵਾਲੇ ਹਨ ।
(ਵਾ) ਕਿਤਨੇ ਹੀ ਧੰਨੀ ਜੀਵ ਤੇ ਪੁੰਨੀ ਜੀਵ ਗੌਣ ਵਾਲੇ ਹਨ । ਵਸ਼ਿਸ਼ਟ
ਪੁਰਾਣ ਵਿਚ ਲਿਖਿਆ ਹੈ ਕਿ (ਧੰਨੀ) ਜੋ ਧੁਨੀ ਵਿਚ ਚਿੱਤ ਜੋੜ ਕੇ ਸਿਮਰਨ
ਕਰਦੇ ਹਨ, ਅਤੇ ਪੁੰਨੀ ਜੋ ਰੋਮਿ ਰੋਮਿ ਵਿਚ ਸਿਮਰਨ ਕਰਦੇ ਹਨ ।
(ਵਾ) (ਧੰਨੀ) ਪ੍ਰੋਖ ਉਪਾਸ਼ਨਾਂ ਵਾਲੇ ਤੇ (ਪੁੰਨੀ) ਅਪਰੋਖ ਉਪਾਸ਼ਨਾਂ ਵਾਲੇ ਹਨ ।
(ਵਾ) (ਧੰਨੀ) ਸਰਗੁਨ ਦੀ ਉਪਾਸ਼ਨਾ ਵਾਲੇ ਅਤੇ (ਪੁੰਨੀ) ਨਿਰਗੁਨ ਦੀ
ਉਪਾਸ਼ਨਾਂ ਵਾਲੇ ਹਨ, ਇਹ ਸਭ (ਕੇਤੇ) ਕਿਤਨੇ ਹੀ ਭਾਵ ਬੇਅੰਤ ਗੌਣ
ਵਾਲੇ ਹਨ ।

**ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ** :–ਸਨਮੁਖ ਬ੍ਰਿਤੀ ਕਰਕੇ
ਉਚਾਰਦੇ ਹਨ, ਹੇ ਪਰਸਮੇਰ ! (ਤੁਹਨੋ) ਤੈਨੂੰ ਪਉਣ, ਪਾਣੀ, (ਬੈਸੰਤਰੁ) ਅਗਨਿ

ਆਦਿਕ ਦੇ ਅਭਿਮਾਨੀ ਦੇਵਤੇ ਗਾਉਂਦੇ ਹਨ।

**ਸਾਖੀ** :–ਇਕ ਵਾਰੀ ਦੀ ਗੱਲ ਹੈ ਕਿ ਇੰਦ੍ਰ ਨੂੰ ਆਪਣੀ ਰਾਜ ਸਭਾ ਸਮੇਤ ਬੜਾ ਭਾਰੀ ਹੰਕਾਰ ਹੋ ਗਿਆ। ਉਸ ਦੀ ਨਵਿਰਤੀ ਲਈ ਪ੍ਰਮੇਸਰ ਦਿੱਬ ਰੂਪ ਧਾਰ ਕੇ ਇੰਦ੍ਰ ਦੀ ਸਭਾ ਦੇ ਸਾਹਮਣੇ ਆ ਕੇ ਬੈਠ ਗਏ। ਇੰਦ੍ਰ ਨੇ ਆਪਣੀ ਸਭਾ ਵਿਚ ਐਸਾ ਪ੍ਰਕਾਸ਼ ਵਾਲਾ ਕੋਈ ਦੇਵਤਾ ਨਾ ਵੇਖਕੇ, ਪਉਣ ਦੇਵਤੇ ਨੂੰ ਭੇਜਿਆ ਕਿ ਜਾਹ! ਪੁਛ ਕੇ ਆ ਉਹ ਕੌਣ ਹਨ? ਜੋ ਬਾਹਲੇ ਪ੍ਰਕਾਸ਼ ਵਾਲੇ ਦਿੱਬ ਰੂਪ ਸਾਹਮਣੇ ਬੈਠੇ ਹਨ। ਪਉਣ ਦੇਵਤੇ ਨੇ ਜਾ ਕੇ ਪੁਛਿਆ ਕਿ ਆਪ ਕੌਣ ਹੋ? ਅਗੋਂ ਕਹਿੰਦੇ, ਤੇਰਾ ਸਵਾਲ ਹੀ ਗ਼ਲਤ ਹੈ, ਤੇਰਾ ਸਰੀਰ ਵੀ ਪੰਜਾਂ ਤੱਤਾਂ ਦਾ ਹੈ, ਮੇਰਾ ਭੀ ਪੰਜਾਂ ਤੱਤਾਂ ਦਾ ਹੈ। ਇਹ ਤੇਰਾ ਪੁਛਣਾ ਬਣਦਾ ਹੀ ਨਹੀਂ। ਪਹਿਲਾਂ ਤੂੰ ਦਸ ਕੌਣ ਹੈਂ? ਕਹਿੰਦਾ, ਮੈਂ ਪਉਣ ਦੇਵਤਾ ਹਾਂ। ਤੇਰੇ ਵਿਚ ਕੀ ਤਾਕਤ ਹੈ? ਕਹਿੰਦਾ, ਮੈਂ ਆਪਣੀ ਸ਼ਕਤੀ ਨਾਲ ਸਾਰੇ ਬ੍ਰਹਮੰਡ ਨੂੰ ਉੱਡਾ ਸਕਦਾ ਹਾਂ। ਦਿੱਬ ਸਰੂਪ ਨੇ ਸੁਕਾ ਕੱਖ ਰੱਖ ਦਿਤਾ। ਲੈ! ਮੇਰੇ ਕੱਖ ਨੂੰ ਉੱਡਾ ਕੇ ਵਿਖਾ। ਪਉਣ ਦੇਵਤਾ ਜ਼ੋਰ ਲਾ ਰਿਹਾ ਪਰ ਕੱਖ ਨਾ ਉੱਡਾ ਸਕਿਆ। ਸ਼ਰਮ ਖਾ ਕੇ ਵਾਪਸ ਮੁੜ ਗਿਆ। ਇੰਦ੍ਰ ਨੇ ਪੁਛਿਆ, ਉਹ ਕੌਣ ਹੈ? ਕਹਿੰਦਾ, ਹੋਰ ਕਿਸੇ ਨੂੰ ਭੇਜ ਕੇ ਪੁਛ ਲਵੋ। ਇਉਂ ਕਹਿ ਕੇ ਨੀਵੀਂ ਪਾ ਕੇ ਬੈਠ ਗਿਆ। ਫਿਰ ਇੰਦ੍ਰ ਨੇ ਵਰਨ ਦੇਵਤੇ ਨੂੰ ਭੇਜਿਆ। ਇਸ ਨੇ ਜਾ ਕੇ ਪੁਛਿਆ, ਜੀ! ਆਪ ਕੌਣ ਹੋ? ਦਿੱਬ ਸਰੂਪ ਨੇ ਕਿਹਾ, ਪਹਿਲਾਂ ਤੂੰ ਦੱਸ ਕੌਣ ਹੈਂ? ਤੇਰੇ ਵਿਚ ਕੀ ਤਾਕਤ ਹੈ? ਕਹਿੰਦਾ, ਮੈਂ ਵਰਨ ਦੇਵਤਾ ਹਾਂ, ਸਾਰੇ ਬ੍ਰਹਮੰਡਾਂ ਨੂੰ ਡੋਬ ਸਕਦਾ ਹਾਂ। ਅੰਤਰਜਾਮੀ ਜੀ ਨੇ ਕਿਹਾ ਸਾਡਾ ਕੱਖ ਹੀ ਡੁਬੋ ਕੇ ਦਿਖਾ। ਵਰਨ ਦੇਵਤੇ ਨੇ ਬੜਾ ਹੀ ਜ਼ੋਰ ਲਾਇਆ ਪਰ ਕੱਖ ਨਾ ਡੁਬੋ ਸਕਿਆ ਤਾਂ ਸ਼ਰਮਿੰਦਾ ਹੋ ਕੇ ਇਹ ਭੀ ਆ ਕੇ ਬੈਠ ਗਿਆ। ਇੰਦਰ ਨੂੰ ਕਹਿੰਦਾ ਜੀ ਹੋਰ ਕਿਸੇ ਨੂੰ ਭੇਜ ਕੇ ਪੁੱਛ ਲਵੋ। ਤਾਂ ਫੇਰ ਇੰਦ੍ਰ ਨੇ ਬੈਸੰਤਰ ਦੇਵਤੇ ਨੂੰ ਭੇਜਿਆ। ਜਾਹ ਤੂੰ ਪੁਛ ਕੇ ਆ। ਇਹ ਪੁੱਛਣ ਵਾਸਤੇ ਆਇਆ। ਇਸ ਨੇ ਭੀ ਕਿਹਾ ਦੱਸੋ ਤੁਸਾਂ ਕੌਣ ਹੋ? ਅੱਗੋਂ ਉੱਤ੍ਰ ਦਿੱਤਾ, ਪਹਿਲਾਂ ਤੂੰ ਆਪਣੀ ਗੱਲ ਦੱਸ ਤੂੰ ਕੌਣ ਹੈਂ, ਤੇ ਕਿੰਨੀ ਕੁ ਤਾਕਤ ਦਾ ਮਾਲਕ ਹੈਂ? ਸੁਣ ਕੇ ਕਹਿੰਦਾ, ਮੈਂ ਬੈਸੰਤਰ ਦੇਵਤਾ ਹਾਂ। ਐਡੀ ਤਾਕਤ ਦਾ ਮਾਲਕ ਹਾਂ, ਸਾਰੇ ਬ੍ਰਹਮੰਡ ਨੂੰ ਸਾੜ ਸਕਦਾ ਹਾਂ। ਇਹ ਸੁਣ ਕੇ ਕਹਿੰਦੇ, ਸਾਡਾ ਕੱਖ ਹੀ ਸਾੜ ਕੇ ਦਿਖਾ। ਜਦੋਂ ਕੱਖ ਭੀ ਸਾੜ ਨਾ ਸਕਿਆ ਤਾਂ ਸ਼ਰਮਿੰਦਾ ਹੋ ਕੇ ਬੈਸੰਤਰ ਦੇਵਤਾ ਭੀ ਮੁੜ ਆਇਆ। ਫੇਰ ਇੰਦ੍ਰ ਆਪ ਦਰਸ਼ਨ ਕਰਨ ਵਾਸਤੇ ਜਾਣ ਲੱਗਾ। ਤਾਂ ਆਪ ਜੀ



ਅਲੋਪ ਹੋ ਗਏ ਕਿ ਇਸ ਮਾਨੀ ਨੂੰ ਕੀ ਦਰਸ਼ਨ ਦੇਣੇ ਹਨ? (ਤੈਤ੍ਰੀ ਉਪਨਿਸ਼ਦ)

ਉਸ ਵੇਲੇ ਪੌਣ, ਪਾਣੀ, ਬੈਸੰਤਰ ਦੇ ਅਦ੍ਖ ਦੇਵਤਿਆਂ ਨੇ ਪਰਮੇਸਰ ਦੇ ਜਸ ਨੂੰ ਬੇਅੰਤ ਬੇਅੰਤ ਕਹਿ ਕੇ ਗਾਉਣਾ ਕੀਤਾ ਸੀ। ਹੁਣ ਭੀ ਗੌਂਦੇ ਹਨ।

ਵਾ :–(ਪਉਣੁ) ਪਉਣਹਾਰੀ ਵਾ ਦਸਵੇਂ ਦੁਆਰ ਵਿਚ ਪੌਣ ਚੜ੍ਹਾਉਣ ਵਾਲੇ। (ਪਾਣੀ) ਪਾਣੀ ਦਾ ਜਲ ਧਾਰਾ ਕਰਨ ਵਾਲੇ, ਵਾ ਤਪੱਸਿਆ ਕਰਨ ਲਈ ਪਾਣੀ ਵਿਚ ਗਲ ਤੱਕ ਖਲੋਣ ਵਾਲੇ। (ਬੈਸੰਤਰੁ) ਅੱਗ ਦੀਆਂ ਧੂਣੀਆਂ ਜੇਠ ਹਾੜ ਦੇ ਮਹੀਨੇ ਤਾਉਣ ਵਾਲੇ ਇਹ ਸਾਰੇ ਹੀ ਉਸ ਨੂੰ ਗੌਂਦੇ ਹਨ।

ਵਾ :–(ਪਉਣੁ) ਰਜੋ ਗੁਣੀ ਬ੍ਰਹਮਾ ਜੀ (ਪਾਣੀ) ਸਤੋ ਗੁਣੀ ਵਿਸ਼ਨੂੰ ਜੀ (ਬੈਸੰਤਰੁ) ਤਮੋ ਗੁਣੀ ਸ਼ਿਵ ਜੀ ਭੀ ਇਹ ਤਿੰਨੇ ਦੇਵਤੇ ਉਸ ਨੂੰ ਗਾਉਂਦੇ ਹਨ।

ਵਾ :– (ਪਉਣੁ) ਸਾਰਿਆਂ ਦੇ ਸੁਆਸ ਬਣ ਕਰਕੇ ਉਸ ਨੂੰ ਗੌਂਦੀ ਹੈ। (ਪਾਣੀ) ਸਾਰਿਆਂ ਦੇ ਸਰੀਰਾਂ ਨੂੰ ਘੜਨ ਵਾਲਾ ਬਣ ਕੇ

'ਇਸੁ ਪਾਨੀ ਤੇ ਜਿਨਿ ਤੂ ਘਰਿਆ ॥' (ਅੰਗ ੯੧੩) ਉਚਾਰ ਰਿਹਾ ਹੈ।

(ਬੈਸੰਤਰੁ) ਸਾਰਿਆਂ ਦਾ ਅੰਨ ਹਜ਼ਮ ਕਰਨ ਵਾਲਾ ਅੰਦਰ ਜਠਰਾ ਅਗਨੀ ਰੂਪ ਬਣ ਕੇ ਗਾ ਰਿਹਾ ਹੈ। ਇਸ ਪ੍ਰਕਾਰ ਪ੍ਰਮੇਸਰ ਨੂੰ ਸਾਰੇ ਹੀ ਤੱਤ ਗਾ ਰਹੇ ਹਨ।

'ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥'(ਅੰਗ ੧੦੭੮)

'ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ;
ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥' (ਅੰਗ ੫੪੦)

ਵਾ :–(ਪਉਣੁ) ਦੀ ਨਿਆਈਂ ਜਿਹੜੇ ਨਿਰਲੇਪ ਰਹਿਣ ਵਾਲੇ ਹਨ ਸੰਤ, 'ਪਾਣੀ' ਦੀ ਨਿਆਈਂ ਜਿਹੜੇ ਸ਼ਾਂਤ ਚਿੱਤ, (ਬੈਸੰਤਰੁ) ਅਗਨੀ ਦੀ ਨਿਆਈਂ ਜਿਹੜੇ ਪ੍ਰਕਾਸ਼ਵਾਨ ਤੱਤ ਬੇਤੇ, ਤੇਜੱਸਵੀ ਪੁਰਖ ਹਨ। ਇਹ ਸਾਰੇ ਹੀ ਤਿਸ ਨੂੰ ਗੌਂਦੇ ਹਨ। ਵਾ :–(ਪਉਣੁ) ਰਜੋ ਗੁਣੀ, (ਪਾਣੀ) ਸਤੋ ਗੁਣੀ, (ਬੈਸੰਤਰੁ) ਤਮੋ ਗੁਣੀ ਤਿੰਨੇ ਪ੍ਰਕਾਰ ਦੇ ਤ੍ਰਿਗੁਣੀ ਜੀਵ ਸਾਰੇ ਹੀ ਪ੍ਰਮੇਸਰ ਨੂੰ ਗਾਉਂਦੇ ਹਨ।

ਵਾ:–ਪਉਣ ਵਿਚੋਂ ਜਿਨ੍ਹਾਂ ਨੇ ਸਮ ਦ੍ਰਿਸਟੀ ਗੁਣ ਲਿਆ ਹੈ।

ਯਥਾ :–'ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥' (ਅੰਗ ੨੭੨)

ਤੇ ਪਾਣੀ ਵਿਚੋਂ ਨਿਰਮਲਤਾ ਲਈ ਹੈ। ਯਥਾ :–

'ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨ ਲਾਗੈ ਜਲਾ ॥'(੨੭੨)

ਅਗਨੀ ਵਿਚੋਂ ਪ੍ਰਕਾਸ਼ ਲਿਆ ਹੈ। ਉਹ ਬ੍ਰਹਮ ਗਿਆਨੀ ਭੀ ਪ੍ਰਮੇਸਰ ਨੂੰ

ਗਾਉਂਦੇ ਹਨ। ਵਾ :—*(ਪਉਣੁ) ਪੱਖਾ ਝੱਲਣ ਵਾਲੇ ਸੰਗਤਾਂ ਨੂੰ, ਨਵਾਬ ਕਪੂਰ ਸਿੰਘ ਆਦਿਕ ਜੈਸੇ, (ਪਾਣੀ) ਪਾਣੀ ਪਿਲਾਉਣ ਵਾਲੇ ਪਿਆਸਿਆਂ ਨੂੰ ਭਾਈ ਮੀਹਾਂ ਜੀ ਤੇ ਭਾਈ ਘਨੱਈਆ ਜੀ ਆਦਿਕ ਜੈਸੇ, 'ਪਾਨੀ ਪਖਾ ਪੀਸਿ ਦਾਸ ਕੈ ਤਬ ਹੋਹਿ ਨਿਹਾਲ ॥' (ਬੈਸੰਤਰੁ) ਸੰਗਤਾਂ ਨੂੰ ਠੰਢ ਦੇ ਦਿਨਾਂ ਵਿਚ ਅੱਗ ਸਕਾਉਣ ਵਾਲੇ ਭਾਈ ਆਦਮ ਜੀ ਆਦਿਕ ਭੀ ਪ੍ਰਮੇਸਰ ਨੂੰ ਗਾਉਂਦੇ ਹਨ।

**ਗਾਵੈ ਰਾਜਾ ਧਰਮੁ ਦੁਆਰੇ** :—ਧਰਮਰਾਜਾ ਵੀ ਪਰਮੇਸਰ ਨੇ ਅਦਾਲਤੀ ਬਣਾਇਆ ਹੋਇਆ ਹੈ, ਧਰਮ ਦਾ ਨਿਆਂ ਕਰਨ ਲਈ। ਇਹ ਪਰਮੇਸਰ ਦੇ ਦਰਵਾਜੇ ਤੇ ਗਾ ਰਿਹਾ ਹੈ ਕਿ ਮੇਰੇ ਕੋਲੋਂ ਕੁ-ਨਿਆਂ ਨਾ ਹੋ ਜਾਵੇ। (ਵਾ) ਧਰਮੀ ਰਾਜੇ ਰੁਕਮਾਂਗਦ, ਪ੍ਰਿਥੂ ਤੇ ਜਨਕ ਆਦਿਕ ਮਹਾਰਾਜ ਦੇ ਦੁਆਰੇ ਸਤਿਸੰਗਤ ਵਿਚ ਜਾਂ ਸੰਸਾਰ ਰੂਪੀ ਦੁਆਰੇ ਵਿਚ ਗਾਉਂਦੇ ਹਨ।

**ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ** :—ਉਸ ਨੂੰ ਚਿਤ੍ਰ ਗੁਪਤ ਭੀ ਗਾਉਂਦੇ ਹਨ। ਚਿੱਤਰ ਕੌਣ ਹੈ ? ਜਿਹੜਾ ਚਿੱਤ ਦੀਆਂ ਗੁਪਤ ਗੱਲਾਂ ਨੂੰ ਵਾ :—ਗੁਪਤ ਕੰਮਾਂ ਨੂੰ ਲਿਖ ਕਰਕੇ ਜਾਣਦਾ ਹੈ। ਗੁਪਤ ਹੀ ਚਿਤ੍ਰਕਾਰੀ ਕਰੇ ਜਾਂਦੇ ਹਨ। ਹਿੰਦੂ ਪੁਸਤਕਾਂ ਵਿਚ ਚਿਤਰ ਤੇ ਗੁਪਤ ਦੋ ਦੇਵਤੇ ਲਿਖਾਰੀ ਮੰਨੇ ਹਨ 'ਚਿਤ੍ਰ ਗੁਪਤੁ ਲਿਖੀਆ ॥' (ਅੰਗ ੧੨੯੨) ਜੀਵਾਂ ਦੇ ਸੱਜੇ ਤੇ ਖੱਬੇ ਮੋਢੇ ਤੇ ਬੈਠ ਕੇ ਜੀਵਾਂ ਦੀਆਂ ਗੁਪਤ ਗੱਲਾਂ ਦੀ ਲਿਖਣ ਰੂਪ ਚਿਤ੍ਰਕਾਰੀ ਕਰਦੇ ਹਨ। ਇਕ ਰਾਤ ਤੇ ਇਕ ਦਿਨ ਦੀ ਲਿਖਦਾ ਹੈ। ਜਿਵੇਂ ਸਰਕਾਰ ਦੇ

---

*(ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ) ੧.(ਤੁ) ਤਿਸਨੂੰ (ਹਨੋ) ਹਨੂੰਮਾਨ ਆਦਿਕ ਜੋ ਤ੍ਰੇਤੇ ਵਿਚ ਸ੍ਰੀ ਰਾਮ ਚੰਦ੍ਰ ਜੀ ਦੇ ਉਪਾਸ਼ਕ ਹੋਏ ਹਨ। ਜਦੋਂ ਹਨੂੰਮਾਨ ਬਾਲਕ ਅਵਸਥਾ ਵਿਚ ਸੀ ਉਸ ਵੇਲੇ ਇਹ ਸੂਰਜ ਨੂੰ ਕੋਈ ਚਮਕੀਲਾ ਫਲ ਜਾਣ ਕੇ ਖਾਣ ਵਾਸਤੇ ਆਕਾਸ਼ ਵਿਚ ਚੜ੍ਹ ਗਿਆ। ਤਾਂ ਕਹਿੰਦੇ ਹਨ ਸੂਰਜ ਨੇ ਗੁਰਜ ਮਾਰ ਕੇ ਜਬਾੜ੍ਹਾ ਭੰਨ ਦਿਤਾ। ਜਬਾੜ੍ਹਾ ਵਿੰਗਾ ਹੋਣ ਕਰਕੇ ਹਨੂੰਮਾਨ ਨਾਮ ਪੈ ਗਿਆ। ਉਹ ਤੌ ਗਾਉਂਦਾ ਹੈ। ਵਾ :—(ਪਉਣੁ) ਪੌਣ ਦਾ ਪੁਤਰ ਹਨੂੰਮਾਨ ਵੀ ਤਿਸ ਨੂੰ ਗਾਉਂਦਾ ਹੈ।
੨. (ਤੁਹ) ਨਾਮ ਬਰਫ ਦਾ ਹੈ। ਬਰਫ (ਨੋ) ਨੂੰ ਭੰਨ ਕੇ ਜਿਹੜੇ ਬਰਫ ਵਿਚ ਇਸ਼ਨਾਨ ਕਰਨ ਵਾਲੇ ਅੰਜੇ ਤਪੱਸਵੀ ਹਨ ਉਹ ਭੀ ਗੌਂਦੇ ਹਨ।
੩. (ਨੋ) ਨੌ ਨਾਥ ਭੀ ਤੈਨੂੰ ਗਾਉਂਦੇ ਹਨ। (ਵਾ) ਨਵਧਾ ਭਗਤੀ ਵਾਲੇ ਜੋ (ਵਾ) ਨੌ ਗੋਲਕਾਂ ਦੇ ਵਿਸ਼ਿਆਂ ਨੂੰ ਰੋਕਣ ਵਾਲੇ ਵੀ (ਵਾ) ਨਵਾਂ ਖੰਡਾਂ ਦੇ ਜਿੰਨੇ ਜੀਅ ਜੰਤ ਹਨ, ਸਾਰੇ ਤੈਨੂੰ ਗੌਂਦੇ ਹਨ। ਇਸ ਪ੍ਰਕਾਰ ਨੌਂ, ਨੌਂ ਦੀ ਗਿਣਤੀ ਦੇ ਚੰਦਾ ਪੰਜ ਅਰਥ ਟੀਕਿਆਂ ਵਾਲਿਆਂ ਨੇ ਕੀਤੇ ਹਨ। ਇਹ ਸਾਰੇ ਹੀ ਆਪ ਜੀ ਨੂੰ ਗਾਉਂਦੇ ਹਨ।



ਡਾਇਰੀ-ਬਾਜ਼ ਸਾਰੀ ਡਾਇਰੀ ਦਿੰਦੇ ਹਨ ਇਉਂ ਜੀਆਂ ਦੇ ਗੁਪਤ ਕੰਮਾਂ ਦੇ ਸੰਸਕਾਰ ਲਿਖ ਕਰਕੇ ਜਾਣਦੇ ਹਨ ਕਿ ਇਸਨੇ ਇਤਨੇ ਪੁੰਨ ਕੀਤੇ ਹਨ, ਇਤਨੇ ਪਾਪ ਕੀਤੇ ਹਨ। ਸੋ ਇਹ ਭੀ ਪ੍ਰਮੇਸਰ ਨੂੰ ਗੌਂਦੇ ਹਨ।

**ਲਿਖਿ ਲਿਖਿ ਧਰਮੁ ਵੀਚਾਰੇ** :—ਉਨ੍ਹਾਂ (ਚਿਤ੍ਰ ਗੁਪਤ) ਦੇ ਲਿਖੇ ਹੋਏ ਲੇਖ ਦਾ ਅੱਗੋ ਧਰਮਰਾਜਾ ਵੀਚਾਰ ਕਰਦਾ ਹੈ, ਕਿ ਇਹ ਠੀਕ ਲਿਖ ਕੇ ਲਿਆਏ ਹਨ ਕਿ ਝੂਠ ਹੀ ਲਿਖ ਲਿਆਏ ਹਨ। ਫਿਰ ਲਿਖੀ ਲਿਖਤ ਅਨੁਸਾਰ ਵੀਚਾਰ ਕਰਦਾ ਹੈ ਕਿ ਇਸ ਜੀਵ ਨੇ ਇਤਨੇ ਪੁੰਨ ਕੀਤੇ ਹਨ, ਇਤਨੇ ਪਾਪ ਕੀਤੇ ਹਨ ਅਤੇ ਇਤਨੇ ਮਿਸ੍ਰਿਤ ਕਰਮ ਕੀਤੇ ਹਨ। ਯਥਾ :—

'ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥' (ਅੰਗ ੧੪੧੪)

ਉਨ੍ਹਾਂ ਕਰਮਾਂ ਅਨੁਸਾਰ ਨਿਆਂ ਕਰਦਾ ਹੈ। ਵਾ :—

(ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ; ਲਿਖਿ ਲਿਖਿ ਧਰਮੁ ਵੀਚਾਰੇ ॥)

ਜਿਹੜਾ ਅੰਦਰੇ ਗੁਪਤ ਗੱਲਾਂ ਨੂੰ ਚਿਤਰੀ ਜਾਂਦਾ ਹੈ

'ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥' (ਅੰਗ ੯੯੦)

ਇਹ ਚਿੱਤ ਵੀ ਚਿਤਰ ਗੁਪਤ ਬਣਿਆ ਹੋਇਆ ਹੈ। ਜਿਸ ਪ੍ਰਕਾਰ ਦੇ ਜੀਵ ਦੇ ਸੰਸਕਾਰ ਹਨ ਸਾਰੇ ਅੰਦਰੇ ਹੀ ਲਿਖੀ ਜਾਂਦਾ ਹੈ। ਉਹ ਜਾਣਦਾ ਹੈ ਮੈਂ ਆਹ ਕੰਮ ਕੀਤਾ ਹੈ, ਮੈਂ ਉਹ ਕੰਮ ਕੀਤਾ ਹੈ। ਚੰਗੇ ਮੰਦੇ ਸਭ ਜਾਣਦਾ ਹੈ ਅਤੇ ਜਿਸ ਦੀ ਲਿਖਤ ਲਿਖੀ ਹੋਈ ਦਾ ਅੱਗੋ ਪਰਮੇਸਰ ਧਰਮ ਤੇ ਅਧਰਮ ਦਾ ਨਿਰਨਾ, ਵੀਚਾਰ ਕਰਦਾ ਹੈ। ਉਹ ਚਿਤ ਭੀ ਪ੍ਰਮੇਸਰ ਨੂੰ ਗੌਂਦਾ ਹੈ।

**ਗਾਵਹਿ ਈਸਰੁ ਬਰਮਾ ਦੇਵੀ** :—(ਈਸਰੁ) ਔਂਕਾਰ ਦੇ ਨਾਲ ਹੈ ਇਸ ਕਰਕੇ ਇਕ ਬਚਨ ਹੈ। ਸ਼ਿਵਜੀ ਤੇ (ਬਰਮਾ) ਬ੍ਰਹਮਾ ਭੀ ਅਤੇ (ਦੇਵੀ) ਇਨ੍ਹਾਂ ਦੀਆਂ (ਦੇਵੀਂ) ਇਸਤ੍ਰੀਆਂ ਸ਼ਿਵ ਜੀ ਦੀ ਪਾਰਬਤੀ, ਬ੍ਰਹਮਾ ਦੀ ਸਾਵਿਤ੍ਰੀ, ਭਾਵ ਇਨ੍ਹਾਂ ਦੀਆਂ ਸ਼ਕਤੀਆਂ ਪ੍ਰਮੇਸਰ ਨੂੰ ਗਾ ਰਹੀਆਂ ਹਨ। ਸ਼ਿਵ ਜੀ ਗਿਆਰਾਂ ਰੁਦ੍ਰ ਬਣਿਆ ਹੋਇਆ, ਬ੍ਰਹਮਾ ਭੀ ਕਈ ਰੂਪ ਹੋ ਕੇ ਗਾਉਂਦਾ ਹੈ। ਜਦੋਂ ਕਮਲ ਦੀ ਨਾਲੀ ਦਾ ਅੰਤ ਨਹੀਂ ਸੀ ਪਾ ਸਕਿਆ ਉਸ ਵੇਲੇ ਬੇਅੰਤ ਬੇਅੰਤ ਉਚਾਰਿਆ। 'ਬ੍ਰਹਮੇ ਤੁਧੁ ਧਿਆਇਨ ਇੰਦ੍ਰ ਇੰਦ੍ਰਾਸਣਾ ॥

ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥' (ਅੰਗ ੫੧੮)

'ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ ॥

ਨਾਰਦ ਸਾਰਦ ਸੇਸ ਕੀਰਤਿ ਗਾਇਦੇ ॥' (ਵਾਰ ੨੧ ਪਉੜੀ ੨)

ਗਾਉਂਦੇ ਹਨ। ਵਾ :–*(ਪਉਣੁ) ਪੱਖਾ ਝੱਲਣ ਵਾਲੇ ਸੰਗਤਾਂ ਨੂੰ, ਨਵਾਬ ਕਪੂਰ ਸਿੰਘ ਆਦਿਕ ਜੈਸੇ, (ਪਾਣੀ) ਪਾਣੀ ਪਿਲਾਉਣ ਵਾਲੇ ਪਿਆਸਿਆਂ ਨੂੰ ਭਾਈ ਮੀਹਾਂ ਜੀ ਤੇ ਭਾਈ ਘਨੱਈਆ ਜੀ ਆਦਿਕ ਜੈਸੇ, 'ਪਾਨੀ ਪਖਾ ਪੀਸਿ ਦਾਸ ਕੈ ਤਬ ਹੋਹਿ ਨਿਹਾਲ ॥' (ਬੈਸੰਤਰੁ) ਸੰਗਤਾਂ ਨੂੰ ਠੰਢ ਦੇ ਦਿਨਾਂ ਵਿਚ ਅੱਗ ਸਕਾਉਣ ਵਾਲੇ ਭਾਈ ਆਦਮ ਜੀ ਆਦਿਕ ਭੀ ਪ੍ਰਮੇਸਰ ਨੂੰ ਗਾਉਂਦੇ ਹਨ।

**ਗਾਵੈ ਰਾਜਾ ਧਰਮੁ ਦੁਆਰੇ** :–ਧਰਮਰਾਜਾ ਵੀ ਪਰਮੇਸਰ ਨੇ ਧਰਮ ਦਾ ਨਿਆਂ ਕਰਨ ਲਈ। ਇਹ ਅਦਾਲਤੀ ਬਣਾਇਆ ਹੋਇਆ ਹੈ, ਪਰਮੇਸਰ ਦੇ ਦਰਵਾਜੇ ਤੇ ਗਾ ਰਿਹਾ ਹੈ ਕਿ ਮੇਰੇ ਕੋਲੋਂ ਕੁ-ਨਿਆਂ ਨਾ ਹੋ ਜਾਵੇ। (ਵਾ) ਧਰਮੀ ਰਾਜੇ ਰੁਕਮਾਂਗਦ, ਪ੍ਰਿਥੂ ਤੇ ਜਨਕ ਆਦਿਕ ਮਹਾਰਾਜ ਦੇ ਦੁਆਰੇ ਸਤਿਸੰਗਤ ਵਿਚ ਜਾਂ ਸੰਸਾਰ ਰੂਪੀ ਦੁਆਰੇ ਵਿਚ ਗਾਉਂਦੇ ਹਨ।

**ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ** :–ਉਸ ਨੂੰ ਚਿਤ੍ਰ ਗੁਪਤ ਭੀ ਗਾਉਂਦੇ ਹਨ। ਚਿੱਤਰ ਕੌਣ ਹੈ? ਜਿਹੜਾ ਚਿੱਤ ਦੀਆਂ ਗੁਪਤ ਗੱਲਾਂ ਨੂੰ ਵਾ :–ਗੁਪਤ ਕੰਮਾਂ ਨੂੰ ਲਿਖ ਕਰਕੇ ਜਾਣਦਾ ਹੈ। ਗੁਪਤ ਹੀ ਚਿਤ੍ਰਕਾਰੀ ਕਰੀ ਜਾਂਦੇ ਹਨ। ਹਿੰਦੂ ਪੁਸਤਕਾਂ ਵਿਚ ਚਿਤਰ ਤੇ ਗੁਪਤ ਦੋ ਦੇਵਤੇ ਲਿਖਾਰੀ ਮੰਨੇ ਹਨ 'ਚਿਤ੍ਰ ਗੁਪਤੁ ਲੇਖੀਆ ॥' (ਅੰਗ ੧੨੯੨) ਜੀਵਾਂ ਦੇ ਸੱਜੇ ਤੇ ਖੱਬੇ ਮੋਢੇ ਤੇ ਬੈਠ ਕੇ ਜੀਵਾਂ ਦੀਆਂ ਗੁਪਤ ਗੱਲਾਂ ਦੀ ਲਿਖਣ ਰੂਪ ਚਿਤ੍ਰਕਾਰੀ ਕਰਦੇ ਹਨ। ਇਕ ਰਾਤ ਤੇ ਇਕ ਦਿਨ ਦੀ ਲਿਖਦਾ ਹੈ। ਜਿਵੇਂ ਸਰਕਾਰ ਦੇ

---

*(ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ) ੧.(ਤੁ) ਤਿਸਨੂੰ (ਹਨੋ) ਹਨੂੰਮਾਨ ਆਦਿਕ ਜੋ ਤ੍ਰੇਤੇ ਵਿਚ ਸ੍ਰੀ ਰਾਮ ਚੰਦ੍ਰ ਜੀ ਦੇ ਉਪਾਸਕ ਹੋਏ ਹਨ। ਜਦੋਂ ਹਨੂੰਮਾਨ ਬਾਲਕ ਅਵਸਥਾ ਵਿਚ ਸੀ ਉਸ ਵੇਲੇ ਇਹ ਸੂਰਜ ਨੂੰ ਕੋਈ ਚਮਕੀਲਾ ਫਲ ਜਾਣ ਕੇ ਖਾਣ ਵਾਸਤੇ ਆਕਾਸ਼ ਵਿਚ ਚੜ੍ਹ ਗਿਆ। ਤਾਂ ਕਹਿੰਦੇ ਹਨ ਸੂਰਜ ਨੇ ਗੁਰਜ ਮਾਰ ਕੇ ਜਬਾੜ੍ਹਾ ਭੰਨ ਦਿਤਾ। ਜਬਾੜ੍ਹਾ ਵਿੰਗਾ ਹੋਣ ਕਰਕੇ ਹਨੂੰਮਾਨ ਨਾਮ ਪੈ ਗਿਆ। ਉਹ ਭੀ ਗਾਉਂਦਾ ਹੈ। ਵਾ :–(ਪਉਣੁ) ਪੌਣ ਦਾ ਪੁਤਰ ਹਨੂੰਮਾਨ ਵੀ ਤਿਸ ਨੂੰ ਗਾਉਂਦਾ ਹੈ।

੨. (ਤੁਹ) ਨਾਮ ਬਰਫ ਦਾ ਹੈ। ਬਰਫ (ਨੋ) ਨੂੰ ਭੰਨ ਕੇ ਜਿਹੜੇ ਬਰਫ ਵਿਚ ਇਸ਼ਨਾਨ ਕਰਨ ਵਾਲੇ ਐਸੇ ਤਪੱਸਵੀ ਹਨ ਉਹ ਭੀ ਗੌਂਦੇ ਹਨ।

੩. (ਨੋ) ਨੌਂ ਨਾਥ ਭੀ ਤੈਨੂੰ ਗਾਉਂਦੇ ਹਨ। (ਵਾ) ਨਵਧਾ ਭਗਤੀ ਵਾਲੇ ਵੀ (ਵਾ) ਨੌਂ ਗੋਲਕਾਂ ਦੇ ਵਿਸ਼ਿਆਂ ਨੂੰ ਰੋਕਣ ਵਾਲੇ ਵੀ (ਵਾ) ਨਵਾਂ ਖੰਡਾਂ ਦੇ ਜਿੰਨੇ ਜੀਵ ਜੰਤ ਹਨ, ਸਾਰੇ ਤੈਨੂੰ ਗੌਂਦੇ ਹਨ। ਇਸ ਪ੍ਰਕਾਰ ਨੌਂ, ਨੌਂ ਦੀ ਗਿਣਤੀ ਦੇ ਚੌਦਾਂ ਪੰਦਰਾਂ ਅਰਥ ਟੀਕਿਆਂ ਵਾਲਿਆਂ ਨੇ ਕੀਤੇ ਹਨ। ਇਹ ਸਾਰੇ ਹੀ ਆਪ ਜੀ ਨੂੰ ਗਾਉਂਦੇ ਹਨ।

ਡਾਇਰੀ-ਬਾਜ਼ ਸਾਰੀ ਡਾਇਰੀ ਦਿੰਦੇ ਹਨ ਇਉਂ ਜੀਆਂ ਦੇ ਗੁਪਤ ਕੰਮਾਂ ਦੇ ਸੰਸਕਾਰ ਲਿਖ ਕਰਕੇ ਜਾਣਦੇ ਹਨ ਕਿ ਇਸਨੇ ਇਤਨੇ ਪੁੰਨ ਕੀਤੇ ਹਨ, ਇਤਨੇ ਪਾਪ ਕੀਤੇ ਹਨ। ਸੋ ਇਹ ਭੀ ਪ੍ਰਮੇਸਰ ਨੂੰ ਗੌਂਦੇ ਹਨ।

**ਲਿਖਿ ਲਿਖਿ ਧਰਮੁ ਵੀਚਾਰੇ** :–ਉਨ੍ਹਾਂ (ਚਿਤ੍ਰ ਗੁਪਤ) ਦੇ ਲਿਖੇ ਹੋਏ ਲੇਖ ਦਾ ਅੱਗੋਂ ਧਰਮਰਾਜਾ ਵੀਚਾਰ ਕਰਦਾ ਹੈ, ਕਿ ਇਹ ਠੀਕ ਲਿਖ ਕੇ ਲਿਆਏ ਹਨ ਕਿ ਝੂਠ ਹੀ ਲਿਖ ਲਿਆਏ ਹਨ। ਫਿਰ ਲਿਖੀ ਲਿਖਤ ਅਨੁਸਾਰ ਵੀਚਾਰ ਕਰਦਾ ਹੈ ਕਿ ਇਸ ਜੀਵ ਨੇ ਇਤਨੇ ਪੁੰਨ ਕੀਤੇ ਹਨ, ਇਤਨੇ ਪਾਪ ਕੀਤੇ ਹਨ ਅਤੇ ਇਤਨੇ ਮਿਸ੍ਰਿਤ ਕਰਮ ਕੀਤੇ ਹਨ। ਯਥਾ :–

'ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥' (ਅੰਗ ੧੪੧੪)

ਉਨ੍ਹਾਂ ਕਰਮਾਂ ਅਨੁਸਾਰ ਨਿਆਂ ਕਰਦਾ ਹੈ। ਵਾ :–

(ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ; ਲਿਖਿ ਲਿਖਿ ਧਰਮੁ ਵੀਚਾਰੇ ॥)

ਜਿਹੜਾ ਅੰਦਰੇ ਗੁਪਤ ਗੱਲਾਂ ਨੂੰ ਚਿਤਰੀ ਜਾਂਦਾ ਹੈ

'ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥' (ਅੰਗ ੯੯੦)

ਇਹ ਚਿੱਤ ਵੀ ਚਿਤਰ ਗੁਪਤ ਬਣਿਆ ਹੋਇਆ ਹੈ। ਜਿਸ ਪ੍ਰਕਾਰ ਦੇ ਜੀਵ ਦੇ ਸੰਸਕਾਰ ਹਨ ਸਾਰੇ ਅੰਦਰੇ ਹੀ ਲਿਖੀ ਜਾਂਦਾ ਹੈ। ਉਹ ਜਾਣਦਾ ਹੈ ਮੈਂ ਆਹ ਕੰਮ ਕੀਤਾ ਹੈ, ਮੈਂ ਉਹ ਕੰਮ ਕੀਤਾ ਹੈ। ਚੰਗੇ ਮੰਦੇ ਸਭ ਜਾਣਦਾ ਹੈ ਅਤੇ ਜਿਸ ਦੀ ਲਿਖਤ ਲਿਖੀ ਹੋਈ ਦਾ ਅੱਗੋਂ ਪਰਮੇਸਰ ਧਰਮ ਤੇ ਅਧਰਮ ਦਾ ਨਿਰਨਾ, ਵੀਚਾਰ ਕਰਦਾ ਹੈ। ਉਹ ਚਿਤ ਭੀ ਪ੍ਰਮੇਸਰ ਨੂੰ ਗੌਂਦਾ ਹੈ।

**ਗਾਵਹਿ ਈਸਰੁ ਬਰਮਾ ਦੇਵੀ** :–(ਈਸਰੁ) ਐਂਕੁੜ ਦੇ ਨਾਲ ਹੈ ਇਸ ਕਰਕੇ ਇਕ ਬਚਨ ਹੈ। ਸ਼ਿਵਜੀ ਤੇ (ਬਰਮਾ) ਬ੍ਰਹਮਾ ਭੀ ਅਤੇ (ਦੇਵੀ) ਇਨ੍ਹਾਂ ਦੀਆਂ (ਦੇਵੀਂ) ਇਸਤ੍ਰੀਆਂ ਸ਼ਿਵ ਜੀ ਦੀ ਪਾਰਬਤੀ, ਬ੍ਰਹਮਾ ਦੀ ਸਾਵਤ੍ਰੀ, ਭਾਵ ਇਨ੍ਹਾਂ ਦੀਆਂ ਸ਼ਕਤੀਆਂ ਪ੍ਰਮੇਸਰ ਨੂੰ ਗਾ ਰਹੀਆਂ ਹਨ। ਸ਼ਿਵ ਜੀ ਗਿਆਰਾਂ ਰੁਦ੍ਰ ਬਣਿਆ ਹੋਇਆ, ਬ੍ਰਹਮਾ ਭੀ ਕਈ ਰੂਪ ਹੋ ਕੇ ਗਾਉਂਦਾ ਹੈ। ਜਦੋਂ ਕਮਲ ਦੀ ਨਾਲੀ ਦਾ ਅੰਤ ਨਹੀਂ ਸੀ ਪਾ ਸਕਿਆ ਉਸ ਵੇਲੇ ਬੇਅੰਤ ਬੇਅੰਤ ਉਚਾਰਿਆ। 'ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ ॥
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥' (ਅੰਗ ੫੧੮)

'ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ ॥
ਨਾਰਦ ਸਾਰਦ ਸੇਸ ਕੀਰਤਿ ਗਾਇਦੇ ॥' (ਵਾਰ ੨੧ ਪਉੜੀ ੨)

ਗਾਉਂਦੇ ਹਨ। ਵਾ :-*(ਪਉਣੁ) ਪੱਖਾ ਝੱਲਣ ਵਾਲੇ ਸੰਗਤਾਂ ਨੂੰ, ਨਵਾਬ
ਕਪੂਰ ਸਿੰਘ ਆਦਿਕ ਜੈਸੇ, (ਪਾਣੀ) ਪਾਣੀ ਪਿਲਾਉਣ ਵਾਲੇ ਪਿਆਸਿਆਂ ਨੂੰ
ਭਾਈ ਮੀਹਾਂ ਜੀ ਤੇ ਭਾਈ ਘਨੱਈਆ ਜੀ ਆਦਿਕ ਜੈਸੇ, 'ਪਾਨੀ ਪਖਾ ਪੀਸਿ
ਦਾਸ ਕੈ ਤਬ ਹੋਹਿ ਨਿਹਾਲ ॥' (ਬੈਸੰਤਰੁ) ਸੰਗਤਾਂ ਨੂੰ ਠੰਢ ਦੇ ਦਿਨਾਂ ਵਿਚ ਅੱਗ
ਸਕਾਉਣ ਵਾਲੇ ਭਾਈ ਆਦਮ ਜੀ ਆਦਿਕ ਭੀ ਪ੍ਰਮੇਸਰ ਨੂੰ ਗਾਉਂਦੇ ਹਨ।

**ਗਾਵੈ ਰਾਜਾ ਧਰਮੁ ਦੁਆਰੇ** :-ਧਰਮਰਾਜਾ ਵੀ ਪਰਮੇਸਰ ਨੇ
ਅਦਾਲਤੀ ਬਣਾਇਆ ਹੋਇਆ ਹੈ, ਧਰਮ ਦਾ ਨਿਆਂ ਕਰਨ ਲਈ। ਇਹ
ਪਰਮੇਸਰ ਦੇ ਦਰਵਾਜੇ ਤੇ ਗਾ ਰਿਹਾ ਹੈ ਕਿ ਮੇਰੇ ਕੋਲੋਂ ਕੁ-ਨਿਆਂ ਨਾ ਹੋ ਜਾਵੇ।
(ਵਾ) ਧਰਮੀ ਰਾਜੇ ਰੁਕਮਾਂਗਦ, ਪ੍ਰਿਥੂ ਤੇ ਜਨਕ ਆਦਿਕ ਮਹਾਰਾਜ ਦੇ ਦੁਆਰੇ
ਸਤਿਸੰਗਤ ਵਿਚ ਜਾਂ ਸੰਸਾਰ ਰੂਪੀ ਦੁਆਰੇ ਵਿਚ ਗਾਉਂਦੇ ਹਨ।

**ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ** :-ਉਸ ਨੂੰ ਚਿਤ੍ਰ ਗੁਪਤ
ਭੀ ਗਾਉਂਦੇ ਹਨ। ਚਿੱਤਰ ਕੌਣ ਹੈ ? ਜਿਹੜਾ ਚਿੱਤ ਦੀਆਂ ਗੁਪਤ ਗੱਲਾਂ ਨੂੰ
ਵਾ :-ਗੁਪਤ ਕੰਮਾਂ ਨੂੰ ਲਿਖ ਕਰਕੇ ਜਾਣਦਾ ਹੈ। ਗੁਪਤ ਹੀ ਚਿਤ੍ਰਕਾਰੀ ਕਰੀ
ਜਾਂਦੇ ਹਨ। ਹਿੰਦੂ ਪੁਸਤਕਾਂ ਵਿਚ ਚਿਤਰ ਤੇ ਗੁਪਤ ਦੋ ਦੇਵਤੇ ਲਿਖਾਰੀ ਮੰਨੇ
ਹਨ 'ਚਿਤ੍ਰ ਗੁਪਤੁ ਲੇਖੀਆ ॥' (ਅੰਗ ੧੨੯੨) ਜੀਵਾਂ ਦੇ ਸੱਜੇ ਤੇ ਖੱਬੇ
ਮੋਢੇ ਤੇ ਬੈਠ ਕੇ ਜੀਵਾਂ ਦੀਆਂ ਗੁਪਤ ਗੱਲਾਂ ਦੀ ਲਿਖਣ ਰੂਪ ਚਿਤ੍ਰਕਾਰੀ ਕਰਦੇ
ਹਨ। ਇਕ ਰਾਤ ਤੇ ਇਕ ਦਿਨ ਦੀ ਲਿਖਦਾ ਹੈ। ਜਿਵੇਂ ਸਰਕਾਰ ਦੇ

---

*(ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ) ੧.(ਤੁ) ਤਿਸਨੂੰ (ਹਨੋ) ਹਨੂੰਮਾਨ ਆਦਿਕ ਜੋ
ਤ੍ਰੇਤੇ ਵਿਚ ਸ੍ਰੀ ਰਾਮ ਚੰਦ੍ਰ ਜੀ ਦੇ ਉਪਾਸ਼ਕ ਹੋਏ ਹਨ। ਜਦੋਂ ਹਨੂੰਮਾਨ ਬਾਲਕ
ਅਵਸਥਾ ਵਿਚ ਸੀ ਉਸ ਵੇਲੇ ਇਹ ਸੂਰਜ ਨੂੰ ਕੋਈ ਚਮਕੀਲਾ ਫਲ ਜਾਣ ਕੇ ਖਾਣ
ਵਾਸਤੇ ਆਕਾਸ਼ ਵਿਚ ਚੜ੍ਹ ਗਿਆ। ਤਾਂ ਕਹਿੰਦੇ ਹਨ ਸੂਰਜ ਨੇ ਗੁਰਜ ਮਾਰ ਕੇ
ਜਬਾੜ੍ਹਾ ਭੰਨ ਦਿਤਾ। ਜਬਾੜ੍ਹਾ ਵਿੰਗਾ ਹੋਣ ਕਰਕੇ ਹਨੂੰਮਾਨ ਨਾਮ ਪੈ ਗਿਆ। ਉਹ ਭੀ
ਗਾਉਂਦਾ ਹੈ। ਵਾ :-(ਪਉਣੁ) ਪੌਣ ਦਾ ਪੁਤਰ ਹਨੂੰਮਾਨ ਵੀ ਤਿਸ ਨੂੰ ਗਾਉਂਦਾ ਹੈ।
੨. (ਤੁਹ) ਨਾਮ ਬਰਫ਼ ਦਾ ਹੈ। ਬਰਫ਼ (ਨੋ) ਨੂੰ ਭੰਨ ਕੇ ਜਿਹੜੇ ਬਰਫ਼ ਵਿਚ
ਇਸ਼ਨਾਨ ਕਰਨ ਵਾਲੇ ਐਸੇ ਤਪੱਸਵੀ ਹਨ ਉਹ ਭੀ ਗੌਂਦੇ ਹਨ।
੩. (ਨੋ) ਨੌਂ ਨਾਥ ਭੀ ਤੈਨੂੰ ਗਾਉਂਦੇ ਹਨ। (ਵਾ) ਨਵਧਾ ਭਗਤੀ ਵਾਲੇ ਵੀ
(ਵਾ) ਨੌਂ ਗੋਲਕਾਂ ਦੇ ਵਿਸ਼ਿਆਂ ਨੂੰ ਰੋਕਣ ਵਾਲੇ ਵੀ (ਵਾ) ਨਵਾਂ ਖੰਡਾਂ ਦੇ ਜਿੰਨੇ ਜੀਵ
ਜੰਤ ਹਨ, ਸਾਰੇ ਤੈਨੂੰ ਗੌਂਦੇ ਹਨ। ਇਸ ਪ੍ਰਕਾਰ ਨੌਂ, ਨੌਂ ਦੀ ਗਿਣਤੀ ਦੇ ਚੌਦਾਂ ਪੰਦਰਾਂ
ਅਰਥ ਟੀਕਿਆਂ ਵਾਲਿਆਂ ਨੇ ਕੀਤੇ ਹਨ। ਇਹ ਸਾਰੇ ਹੀ ਆਪ ਜੀ ਨੂੰ ਗਾਉਂਦੇ ਹਨ।



ਡਾਇਰੀ-ਬਾਜ਼ ਸਾਰੀ ਡਾਇਰੀ ਦਿੰਦੇ ਹਨ ਇਉਂ ਜੀਆਂ ਦੇ ਗੁਪਤ ਕੰਮਾਂ ਦੇ
ਸੰਸਕਾਰ ਲਿਖ ਕਰਕੇ ਜਾਣਦੇ ਹਨ ਕਿ ਇਸਨੇ ਇਤਨੇ ਪੁੰਨ ਕੀਤੇ ਹਨ, ਇਤਨੇ
ਪਾਪ ਕੀਤੇ ਹਨ। ਸੋ ਇਹ ਭੀ ਪ੍ਰਮੇਸਰ ਨੂੰ ਗੌਂਦੇ ਹਨ।

**ਲਿਖਿ ਲਿਖਿ ਧਰਮੁ ਵੀਚਾਰੇ** :-ਉਨ੍ਹਾਂ (ਚਿਤ੍ਰ ਗੁਪਤ) ਦੇ ਲਿਖੇ
ਹੋਏ ਲੇਖ ਦਾ ਅੱਗੇ ਧਰਮਰਾਜਾ ਵੀਚਾਰ ਕਰਦਾ ਹੈ, ਕਿ ਇਹ ਠੀਕ ਲਿਖ ਕੇ
ਲਿਆਏ ਹਨ ਕਿ ਝੂਠ ਹੀ ਲਿਖ ਲਿਆਏ ਹਨ। ਫਿਰ ਲਿਖੀ ਲਿਖਤ ਅਨੁਸਾਰ
ਵੀਚਾਰ ਕਰਦਾ ਹੈ ਕਿ ਇਸ ਜੀਵ ਨੇ ਇਤਨੇ ਪੁੰਨ ਕੀਤੇ ਹਨ, ਇਤਨੇ ਪਾਪ
ਕੀਤੇ ਹਨ ਅਤੇ ਇਤਨੇ ਮਿਸ਼੍ਰਤ ਕਰਮ ਕੀਤੇ ਹਨ। ਯਥਾ :-

'ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥' (ਅੰਗ ੧੪੧੪)

ਉਨ੍ਹਾਂ ਕਰਮਾਂ ਅਨੁਸਾਰ ਨਿਆਂ ਕਰਦਾ ਹੈ। ਵਾ :-
(ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ; ਲਿਖਿ ਲਿਖਿ ਧਰਮੁ ਵੀਚਾਰੇ ॥)
ਜਿਹੜਾ ਅੰਦਰੋ ਗੁਪਤ ਗੱਲਾਂ ਨੂੰ ਚਿਤਰੀ ਜਾਂਦਾ ਹੈ

'ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥' (ਅੰਗ ੯੯੦)

ਇਹ ਚਿੱਤ ਵੀ ਚਿਤਰ ਗੁਪਤ ਬਣਿਆ ਹੋਇਆ ਹੈ। ਜਿਸ ਪ੍ਰਕਾਰ ਦੇ ਜੀਵ ਦੇ
ਸੰਸਕਾਰ ਹਨ ਸਾਰੇ ਅੰਦਰੇ ਹੀ ਲਿਖੀ ਜਾਂਦਾ ਹੈ। ਉਹ ਜਾਣਦਾ ਹੈ ਮੈਂ ਆਹ
ਕੰਮ ਕੀਤਾ ਹੈ, ਮੈਂ ਉਹ ਕੰਮ ਕੀਤਾ ਹੈ। ਚੰਗੇ ਮੰਦੇ ਸਭ ਜਾਣਦਾ ਹੈ ਅਤੇ
ਜਿਸ ਦੀ ਲਿਖਤ ਲਿਖੀ ਹੋਈ ਦਾ ਅੱਗੇ ਪਰਮੇਸਰ ਧਰਮ ਤੇ ਅਧਰਮ ਦਾ
ਨਿਰਨਾ, ਵੀਚਾਰ ਕਰਦਾ ਹੈ। ਉਹ ਚਿਤ ਭੀ ਪ੍ਰਮੇਸਰ ਨੂੰ ਗੌਂਦਾ ਹੈ।

**ਗਾਵਹਿ ਈਸਰੁ ਬਰਮਾ ਦੇਵੀ** :--(ਈਸਰੁ) ਔਂਕੜ ਦੇ ਨਾਲ ਹੈ
ਇਸ ਕਰਕੇ ਇਕ ਬਚਨ ਹੈ। ਸ਼ਿਵਜੀ ਤੇ (ਬਰਮਾ) ਬ੍ਰਹਮਾ ਭੀ ਅਤੇ (ਦੇਵੀ)
ਇਨ੍ਹਾਂ ਦੀਆਂ (ਦੇਵੀਂ) ਇਸਤ੍ਰੀਆਂ ਸ਼ਿਵ ਜੀ ਦੀ ਪਾਰਬਤੀ, ਬ੍ਰਹਮਾ ਦੀ ਸਾਵਿਤ੍ਰੀ,
ਭਾਵ ਇਨ੍ਹਾਂ ਦੀਆਂ ਸ਼ਕਤੀਆਂ ਪ੍ਰਮੇਸਰ ਨੂੰ ਗਾ ਰਹੀਆਂ ਹਨ। ਸ਼ਿਵ ਜਾਂ
ਗਿਆਰਾਂ ਰੁਦ੍ਰ ਬਣਿਆ ਹੋਇਆ, ਬ੍ਰਹਮਾ ਭੀ ਕਈ ਰੂਪ ਹੋ ਕੇ ਗਾਉਂਦਾ ਹੈ।
ਜਦੋਂ ਕਮਲ ਦੀ ਨਾਲੀ ਦਾ ਅੰਤ ਨਹੀਂ ਸੀ ਪਾ ਸਕਿਆ ਉਸ ਵੇਲੇ ਬੇਅੰਤ
ਬੇਅੰਤ ਉਚਾਰਿਆ। 'ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ ॥
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥' (ਅੰਗ ੫੧੮)
'ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ ॥
ਨਾਰਦ ਸਾਰਦ ਸੇਸ ਕੀਰਤਿ ਗਾਇਦੇ ॥' (ਵਾਰ ੨੧ ਪਉੜੀ ੨)

(ਦੇਵੀ) ਨੌ ਕ੍ਰੋੜ ਦੇਵੀਆਂ ਹਨ ਜੋ ਭਗਵਾਨ ਨੂੰ ਵਿਆਹੁਣ ਵਾਸਤੇ ਕੁਆਰੀਆਂ
ਤੁਰੀਆਂ ਫਿਰਦੀਆਂ ਹਨ, ਉਹ ਵੀ ਗਾਉਂਦੀਆਂ ਹਨ।
'ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥' (ਅੰਗ ੧੧੬੨)
ਜਿਵੇਂ ਦੇਵੀ ਦੁਲੋ ਦੇਈ ਨੇ ਭਗਵਾਨ ਨੂੰ ਕਿਹਾ ਸੀ ਕਿ ਮੇਰੇ ਨਾਲ ਸ਼ਾਦੀ
ਕਰ ਲਉ। ਤਾਂ ਕਿਹਾ ਸੀ ਕਿ ਦੀਰਘ ਦਾੜ੍ਹ ਦੈਂਤ ਨੂੰ ਮਾਰ ਤਾਂ ਵਰਾਂਗੇ।
ਦੈਂਤ ਨੂੰ ਨ ਮਾਰ ਸਕੀ। ਫੇਰ ਦੂਜੇ ਜਨਮ ਵਿਚ ਮਾਤਾ ਸਾਹਿਬ ਦੇਵ ਕੌਰ ਜੀ ਦੇ
ਰੂਪ ਵਿਚ ਆਈ ਤਾਂ ਕਲਗੀਧਰ ਜੀ ਨੇ ਦਸਮ ਸਰੂਪ ਵਿਚ ਕੁਆਰਾ ਡੋਲਾ
ਰੱਖ ਕੇ ਖਾਲਸਾ ਇਸ ਦੀ ਝੋਲੀ ਵਿਚ ਪਾਇਆ।
ਇਸ ਪ੍ਰਕਾਰ ਨੌ ਕ੍ਰੋੜ ਦੇਵੀਆਂ ਭੀ ਪ੍ਰਮੇਸਰ ਨੂੰ ਗਾਉਂਦੀਆਂ ਹਨ।

**ਸੋਹਨਿ ਸਦਾ ਸਵਾਰੇ** :- ਇਹ ਸਦਾ ਵਾਸਤੇ ਪ੍ਰਮੇਸਰ ਦੇ ਸਵਾਰੇ ਹੋਏ
ਸੋਭ ਰਹੇ ਹਨ। ਜਿਥੇ ਜਿਥੇ ਇਨ੍ਹਾਂ ਨੂੰ ਸਵਾਰ ਕੇ ਬਿਠਾਇਆ ਹੈ ਉਥੇ ਉਥੇ
ਆਪੋ ਆਪਣੇ ਦਰਜੇ ਤੇ ਸੋਭ ਰਹੇ ਹਨ ਅਤੇ ਪ੍ਰਮੇਸਰ ਦੇ ਤਾਈਂ ਗਾ ਰਹੇ ਹਨ।
ਵਾ :-(ਸਵਾਰੇ) (ਸ) ਸਹਿਤ (ਵਾਰੇ) ਬਾਲਕਿਆਂ ਦੇ, ਬ੍ਰਹਮਾ ਜੀ ਸੱਠ ਲੱਖ
ਬਾਲ ਖਿੱਲ ਪੁੱਤ੍ਰਾਂ ਅਤੇ ਸਨਕਾਦਿਕਾਂ ਤੇ ਨਾਰਦਾਦਿਕਾਂ ਦੇ ਸਮੇਤ, ਸ਼ਿਵ ਜੀ ਸ਼ਾਮ,
ਕਾਰਤਿਕ ਤੇ ਗਣੇਸ਼ ਆਦਿਕਾਂ ਦੇ ਸਹਿਤ, ਵਿਸ਼ਨੂੰ ਜੀ ਆਪਣੇ ਭਗਤਾਂ ਰੂਪੀ
ਬਾਲਕਾਂ ਦੇ ਸਹਿਤ, ਸਾਰੇ ਪ੍ਰਮੇਸਰ ਦੇ ਸਵਾਰੇ ਹੋਏ ਸਦਾ ਸਵਾਰ ਸਵਾਰ ਕੇ ਗੁਣਾਂ
ਨੂੰ ਵਾ (ਸਵਾਰੇ) ਸਵੇਰੇ ਉੱਠ ਕੇ ਅੰਮ੍ਰਿਤ ਨਾਮ ਜਪਦੇ ਹਨ।
'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥'

**ਗਾਵਹਿ ਇੰਦ, ਇਦਾਸਣਿ ਬੈਠੇ** :-(ਇੰਦ) ਇੰਦ੍ਰ ਦੇਵਤੇ ਭੀ
(ਇਦਾਸਣਿ) ਇੰਦ੍ਰ ਪਦਵੀ ਤੇ ਬੈਠੇ ਹੋਏ ਆਪ ਜੀ ਨੂੰ ਗੌਂਦੇ ਹਨ।
('ਬੈਠੇ' ਬਹੁਵਚਨ ਹੈ)
'ਵਡੀ ਆਰਜਾ ਇੰਦ੍ਰ ਦੀ ਇੰਦ੍ਰ ਪੁਰੀ ਵਿਚ ਰਾਜੁ ਕਮਾਵੈ ॥
ਚਉਦਹ ਇੰਦ੍ਰ ਵਿਣਾਸੁ ਕਾਲਿ ਬ੍ਰਹਮੈ ਦਾ ਇਕੁ ਦਿਵਸੁ ਵਿਹਾਵੈ ॥
ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇੱਕੁ ਰੋਮ ਛਿਜਾਵੈ ॥' (ਵਾਰ ੨, ਪ: ੧੦)
ਚੌਦਾਂ ਇੰਦ੍ਰ ਰਾਜ ਕਰਕੇ ਮਰ ਜਾਂਦੇ ਹਨ ਤਾਂ ਬ੍ਰਹਮੇ ਦਾ ਇਕ ਦਿਨ ਗੁਜ਼ਰਦਾ
ਹੈ। ਚੌਹਾਂ ਜੁੱਗਾਂ ਦੀ ਹਜ਼ਾਰ ਚੌਂਕੜੀ ਗੁਜ਼ਰ ਜਾਵੇ ਤਾਂ ਚੌਦਾਂ ਇੰਦ੍ਰ ਇਨੇ ਚਿਰ
ਨੂੰ ਰਾਜ ਕਰਕੇ ਮੁੱਕ ਜਾਂਦੇ ਹਨ। ਇਸ ਇਕ ਹਜ਼ਾਰ ਚੌਂਕੜੀ ਦਾ ਨਾਮ ਇਕ
ਕਲਪ ਮੰਨਿਆ ਹੈ।



ਇਉਂ ਇੰਦ੍ਰ ਦੇਵਤੇ ਜੋ ਇੰਦ੍ਰ ਪਦਵੀ ਤੇ ਬੈਠੇ ਹੋਏ ਹਨ ਸਾਰੇ ਹੀ ਪਰਮੇਸਰ
ਨੂੰ ਗਾ ਰਹੇ ਹਨ।

**ਦੇਵਤਿਆ ਦਰਿ ਨਾਲੇ** :—ਤੇਰੇ ਦਰ ਉਤੇ ਇੰਦ੍ਰ, ਇੰਦ੍ਰ ਪਦਵੀ ਦੇ
ਆਸਣ ਤੇ ਬੈਠੇ ਸਮੇਤ ਆਪਣੇ ਦੇਵਤਿਆਂ ਦੇ, ਹੇ ਪਰਮੇਸਰ! ਤੈਨੂੰ ਗਾ ਰਹੇ ਹਨ।
ਦੇਵਤਿਆਂ ਦੇ (ਰਾਰਾ ਤੇ ਲੱਲਾ ਸਵਰਨੀ ਅੱਖਰ ਮੰਨ ਕੇ) (ਦਰਿ) ਦਲ ਨਾਲ
ਫੌਜ ਨਾਲ ਗੌਂਦੇ ਹਨ। ਵਾ :—ਅਰਥ ਵਾਸਤੇ (ਦੇਵਤਿ ਆਦਰਿ ਨਾਲੇ) ਦੇਵਤਿ
ਜਾਤੀ ਦਾ ਨਾਮ ਹੈ ਅਤੇ ਆਦਰ ਨਾਲ ਆਪ ਜੀ ਨੂੰ ਗਾਉਂਦੇ ਹਨ।
('ਦੇਵਤਿਆ ਦਰਿ ਨਾਲੇ' ਹੀ ਸੁਧ ਪਾਠ ਹੈ।)
ਵਾ :-(ਦੇਵਤਿਆ) ਦੇਵਤੇ ਤੇਤੀ ਕ੍ਰੋੜ, ਬ੍ਰਹਮਾ ਦੇ ਸੰਕਲਪ ਨਾਲ ਪੈਦਾ
ਹੋਏ (ਦਰਿ) ਨਾਮ ਹੈ ਸੰਖ ਦਾ। ਭਾਵ ਸੰਖਾਂ ਨੂੰ ਵਜਾ ਵਜਾ ਕੇ ਗੌਂਦੇ ਹਨ।
ਵਾ :-ਦੱਦਾ ਤੇ ਡੱਡਾ ਸਵਰਨੀ ਅੱਖਰ ਮੰਨਕੇ (ਦਰਿ) ਡਰ ਸਹਿਤ ਗਾਉਂਦੇ
ਹਨ ਕਿ ਦੈਂਤ ਰਾਜਧਾਨੀ ਨਾ ਖੋਹ ਲੈਣ ਜਾਂ ਇਸ ਪਦਵੀ ਤੋਂ ਗੇਰੇ ਨ ਜਾਈਏ।
ਵਾ :-(ਦਰਿ) ਸਮੂੰਹ ਦੇਵਤਿਆਂ ਦੇ ਨਾਲ ਇੰਦਰ ਗੌਂਦਾ ਹੈ।

**ਗਾਵਹਿ ਸਿਧ, ਸਮਾਧੀ ਅੰਦਰਿ** :—ਹੇ ਸਿੱਧੋ! ਤੁਸੀਂ ਭੀ ਸਮਾਧੀ
ਦੇ ਅੰਦਰ ਚਿੱਤ ਨੂੰ ਟਿਕਾਉਣ ਵਾਸਤੇ ਕਿ ਸਾਡਾ ਮਨ ਸਮਾਧੀ ਵਿਚ ਲੀਨ ਹੋ
ਜਾਵੇ (ਵਾ) ਸਮਾਧੀ ਅੰਦਰ ਇਸਥਿਤ ਹੋ ਕੇ ਪਰਮੇਸਰ ਨੂੰ ਗੌਂਦੇ ਹੋ ਕਿ ਜਿਸ
ਕਰਕੇ ਤੁਹਾਨੂੰ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਜਾਣ।
ਵਾ :-(ਸਿਧ) ਕਪਲ ਮੁਨੀ ਆਦਿਕ ਭੀ ਜੋ ਵਿਸ਼ਨੂੰ ਜੀ ਦੇ ਅਵਤਾਰ ਮੰਨੇ
ਹਨ ਉਸ ਪਰਮੇਸਰ ਨੂੰ ਸਮਾਧੀ ਦੇ ਅੰਦਰ ਇਸਥਿਤ ਹੋਣ ਵਾਸਤੇ ਗੌਂਦੇ ਹਨ।

**ਗਾਵਨਿ ਸਾਧ ਵਿਚਾਰੇ** :—(ਸਾਧ) ਸਾਧਨਾਂ ਕਰਨ ਵਾਲੇ ਜਗਿਆਸੂ
(ਵਿਚਾਰੇ) ਨਿੰਮ੍ਰਤਾ ਵਾਲੇ, ਗ੍ਰੀਬੀ ਧਾਰ ਕੇ ਵਾ ਵਿਚਾਰ ਵਿਚਾਰ ਕੇ ਗਾਉਂਦੇ ਹਨ।
ਵਾ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇਛਾ ਇਹ ਚਾਰੇ ਸਾਧਨ
ਕਰਨ ਵਾਲੇ, ਜਾਂ ਸ੍ਰਵਣ, ਮੰਨਣ, ਨਿਦਿਆਸਣ, ਅਤੇ ਤਤ ਤ੍ਵੰ ਦਾ ਸੋਧਨ ਇਨ੍ਹਾਂ
ਸਾਧਨਾਂ ਦੁਆਰਾ ਬ੍ਰਹਮ ਦੀ ਵੀਚਾਰ ਕਰਨ ਵਾਲੇ ਸਾਰੇ ਸ੍ਰੇਸ਼ਟ ਪੁਰਖ
ਗਾਉਂਦੇ ਹਨ।
ਵਾ :-(ਸਾਧ) ਸਾਧੂ ਜੋ ਮਨ ਨੂੰ ਸਾਧਨ ਵਾਲੇ ਹਨ ਵਿਚਾਰ ਪੂਰਬਕ ਗੌਂਦੇ
ਹਨ। ਵਾ :-(ਸਾਧ) ਸਾਧੂ ਜਨ ਅਤੇ (ਵਿਚਾਰੇ) ਵਿਚਾਰਵਾਨ ਪੁਰਸ਼ ਭੀ
ਗੌਂਦੇ ਹਨ।

(ਦੇਵੀ) ਨੌ ਕ੍ਰੋੜ ਦੇਵੀਆਂ ਹਨ ਜੋ ਭਗਵਾਨ ਨੂੰ ਵਿਆਹੁਣ ਵਾਸਤੇ ਕੁਆਰੀਆਂ
ਤੁਰੀਆਂ ਫਿਰਦੀਆਂ ਹਨ, ਉਹ ਵੀ ਗਾਉਂਦੀਆਂ ਹਨ।
'ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥' (ਅੰਗ ੧੧੬੨)
ਜਿਵੇਂ ਦੇਵੀ ਦੂਲੋ ਦੇਈ ਨੇ ਭਗਵਾਨ ਨੂੰ ਕਿਹਾ ਸੀ ਕਿ ਮੇਰੇ ਨਾਲ ਸ਼ਾਦੀ
ਕਰ ਲਉ। ਤਾਂ ਕਿਹਾ ਸੀ ਕਿ ਦੀਰਘ ਦਾੜ੍ਹ ਦੈਂਤ ਨੂੰ ਮਾਰ ਤਾਂ ਵਰਾਂਗੇ।
ਦੈਂਤ ਨੂੰ ਨ ਮਾਰ ਸਕੀ। ਫੇਰ ਦੂਜੇ ਜਨਮ ਵਿਚ ਮਾਤਾ ਸਾਹਿਬ ਦੇਵ ਕੌਰ ਜੀ ਦੇ
ਰੂਪ ਵਿਚ ਆਈ ਤਾਂ ਕਲਗੀਧਰ ਜੀ ਨੇ ਦਸਮ ਸਰੂਪ ਵਿਚ ਕੁਆਰਾ ਡੋਲਾ
ਰੱਖ ਕੇ ਖਾਲਸਾ ਇਸ ਦੀ ਝੋਲੀ ਵਿਚ ਪਾਇਆ।
ਇਸ ਪ੍ਰਕਾਰ ਨੌ ਕ੍ਰੋੜ ਦੇਵੀਆਂ ਭੀ ਪ੍ਰਮੇਸਰ ਨੂੰ ਗਾਉਂਦੀਆਂ ਹਨ।

**ਸੋਹਨਿ ਸਦਾ ਸਵਾਰੇ** :- ਇਹ ਸਦਾ ਵਾਸਤੇ ਪ੍ਰਮੇਸਰ ਦੇ ਸਵਾਰੇ ਹੋਏ
ਜਿਥੇ ਜਿਥੇ ਇਨ੍ਹਾਂ ਨੂੰ ਸਵਾਰ ਕੇ ਬਿਠਾਇਆ ਹੈ ਉਥੇ ਉਥੇ
ਸ਼ੋਭ ਰਹੇ ਹਨ। ਗਾ ਰਹੇ ਹਨ।
ਆਪੋ ਆਪਣੇ ਦਰਜੇ ਤੇ ਸ਼ੋਭ ਰਹੇ ਹਨ ਅਤੇ ਪ੍ਰਮੇਸਰ ਦੇ ਤਾਈਂ
ਵਾ :-(ਸਵਾਰੇ) (ਸ) ਸਹਿਤ (ਵਾਰੇ) ਬਾਲਕਿਆਂ ਦੇ, ਬ੍ਰਹਮਾ ਜੀ ਸੱਠ ਲੱਖ
ਬਾਲ ਖਿੱਲ ਪੁੱਤ੍ਰਾਂ ਅਤੇ ਸਨਕਾਦਿਕਾਂ ਤੇ ਨਾਰਦਾਦਿਕਾਂ ਦੇ ਸਮੇਤ, ਸ਼ਿਵ ਜੀ ਸ਼ਾਮ,
ਕਾਰਤਿਕ ਤੇ ਗਣੇਸ਼ ਆਦਿਕਾਂ ਦੇ ਸਹਿਤ, ਵਿਸ਼ਨੂੰ ਜੀ ਆਪਣੇ ਭਗਤਾਂ ਰੂਪੀ
ਬਾਲਕਾਂ ਦੇ ਸਹਿਤ, ਸਾਰੇ ਪ੍ਰਮੇਸਰ ਦੇ ਸਵਾਰੇ ਹੋਏ ਸਦਾ ਸਵਾਰ ਸਵਾਰ ਕੇ ਗੁਣਾਂ
ਨੂੰ ਵਾ (ਸਵਾਰੇ) ਸਵੇਰੇ ਉੱਠ ਕੇ ਅੰਮ੍ਰਿਤ ਨਾਮ ਜਪਦੇ ਹਨ।
'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥'

**ਗਾਵਹਿ ਇੰਦ, ਇਦਾਸਣਿ ਬੈਠੇ** :-(ਇੰਦ) ਇੰਦ੍ਰ ਦੇਵਤੇ ਭੀ
(ਇਦਾਸਣਿ) ਇੰਦ੍ਰ ਪਦਵੀ ਤੇ ਬੈਠੇ ਹੋਏ ਆਪ ਜੀ ਨੂੰ ਗੌਂਦੇ ਹਨ।
('ਬੈਠੇ' ਬਹੁਵਚਨ ਹੈ)
'ਵਡੀ ਆਰਜਾ ਇੰਦ੍ਰ ਦੀ ਇੰਦ੍ਰ ਪੁਰੀ ਵਿਚ ਰਾਜੁ ਕਮਾਵੈ ॥
ਚਉਦਹ ਇੰਦ੍ਰ ਵਿਣਾਸੁ ਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ ॥
ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇੱਕੁ ਰੋਮ ਛਿਜਾਵੈ ॥' (ਵਾਰ ੨, ਪ: ੧੦)
ਚੌਦਾਂ ਇੰਦ੍ਰ ਰਾਜ ਕਰਕੇ ਮਰ ਜਾਂਦੇ ਹਨ ਤਾਂ ਬ੍ਰਹਮੇ ਦਾ ਇਕ ਦਿਨ ਗੁਜ਼ਰਦਾ
ਹੈ। ਚੋਹਾਂ ਜੁੱਗਾਂ ਦੀ ਹਜ਼ਾਰ ਚੌਂਕੜੀ ਗੁਜ਼ਰ ਜਾਵੇ ਤਾਂ ਚੌਦਾਂ ਇੰਦ੍ਰ ਇਨੇ ਚਿਰ
ਨੂੰ ਰਾਜ ਕਰਕੇ ਮੁੱਕ ਜਾਂਦੇ ਹਨ। ਇਸ ਇਕ ਹਜ਼ਾਰ ਚੌਂਕੜੀ ਦਾ ਨਾਮ ਇਕ
ਕਲਪ ਮੰਨਿਆ ਹੈ।



ਇਉਂ ਇੰਦ੍ਰ ਦੇਵਤੇ ਜੋ ਇੰਦ੍ਰ ਪਦਵੀ ਤੇ ਬੈਠੇ ਹੋਏ ਹਨ ਸਾਰੇ ਹੀ ਪਰਮੇਸਰ
ਨੂੰ ਗਾ ਰਹੇ ਹਨ।

**ਦੇਵਤਿਆ ਦਰਿ ਨਾਲੇ** :-ਤੇਰੇ ਦਰ ਉਤੇ ਇੰਦ੍ਰ, ਇੰਦ੍ਰ ਪਦਵੀ ਦੇ
ਆਸਣ ਤੇ ਬੈਠੇ ਸਮੇਤ ਆਪਣੇ ਦੇਵਤਿਆਂ ਦੇ, ਹੇ ਪਰਮੇਸਰ! ਤੈਨੂੰ ਗਾ ਰਹੇ ਹਨ।
ਦੇਵਤਿਆਂ ਦੇ (ਰਾਰਾ ਤੇ ਲੱਲਾ ਸਵਰਨੀ ਅੱਖਰ ਮੰਨ ਕੇ) (ਦਰਿ) ਦਲ ਨਾਲ
ਫੌਜ ਨਾਲ ਗੌਂਦੇ ਹਨ। ਵਾ :-ਅਰਥ ਵਾਸਤੇ (ਦੇਵਤਿ ਆਦਰਿ ਨਾਲੇ) ਦੇਵਤਿ
ਜਾਤੀ ਦਾ ਨਾਮ ਹੈ ਅਤੇ ਆਦਰ ਨਾਲ ਆਪ ਜੀ ਨੂੰ ਗਾਉਂਦੇ ਹਨ।
('ਦੇਵਤਿਆ ਦਰਿ ਨਾਲੇ' ਹੀ ਸ਼ੁਧ ਪਾਠ ਹੈ।)
ਵਾ :-(ਦੇਵਤਿਆ) ਦੇਵਤੇ ਤੇਤੀ ਕ੍ਰੋੜ, ਬ੍ਰਹਮਾ ਦੇ ਸੰਕਲਪ ਨਾਲ ਪੈਦਾ
ਹੋਏ (ਦਰਿ) ਨਾਮ ਹੈ ਸੰਖ ਦਾ। ਭਾਵ ਸੰਖਾਂ ਨੂੰ ਵਜਾ ਵਜਾ ਕੇ ਗੌਂਦੇ ਹਨ।
ਵਾ :-ਦੱਦਾ ਤੇ ਡੱਡਾ ਸਵਰਨੀ ਅੱਖਰ ਮੰਨਕੇ (ਦਰਿ) ਡਰ ਸਹਿਤ ਗਾਉਂਦੇ
ਹਨ ਕਿ ਦੈਂਤ ਰਾਜਧਾਨੀ ਨਾ ਖੋਹ ਲੈਣ ਜਾਂ ਇਸ ਪਦਵੀ ਤੋਂ ਗੇਰੇ ਨ ਜਾਈਏ।
ਵਾ :-(ਦਰਿ) ਸਮੂੰਹ ਦੇਵਤਿਆਂ ਦੇ ਨਾਲ ਇੰਦਰ ਗੌਂਦਾ ਹੈ।

**ਗਾਵਹਿ ਸਿਧ, ਸਮਾਧੀ ਅੰਦਰਿ** :-ਹੇ ਸਿੱਧੋ! ਤੁਸੀਂ ਭੀ ਸਮਾਧੀ
ਦੇ ਅੰਦਰ ਚਿੱਤ ਨੂੰ ਟਿਕਾਉਣ ਵਾਸਤੇ ਕਿ ਸਾਡਾ ਮਨ ਸਮਾਧੀ ਵਿਚ ਲੀਨ ਹੋ
ਜਾਵੇ (ਵਾ) ਸਮਾਧੀ ਅੰਦਰ ਇਸਥਿਤ ਹੋ ਕੇ ਪਰਮੇਸਰ ਨੂੰ ਗੌਂਦੇ ਹੋ ਕਿ ਜਿਸ
ਕਰਕੇ ਤੁਹਾਨੂੰ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਜਾਣ।
ਵਾ :-(ਸਿਧ) ਕਪਲ ਮੁਨੀ ਆਦਿਕ ਭੀ ਜੋ ਵਿਸ਼ਨੂੰ ਜੀ ਦੇ ਅਵਤਾਰ ਮੰਨੇ
ਹਨ ਉਸ ਪਰਮੇਸਰ ਨੂੰ ਸਮਾਧੀ ਦੇ ਅੰਦਰ ਇਸਥਿਤ ਹੋਣ ਵਾਸਤੇ ਗੌਂਦੇ ਹਨ।

**ਗਾਵਨਿ ਸਾਧ ਵਿਚਾਰੇ** :-(ਸਾਧ) ਸਾਧਨਾਂ ਕਰਨ ਵਾਲੇ ਜਗਿਆਸੂ
(ਵਿਚਾਰੇ) ਨਿੰਮ੍ਰਿਤਾ ਵਾਲੇ, ਗ੍ਰੀਬੀ ਧਾਰ ਕੇ ਵਾ ਵਿਚਾਰ ਵਿਚਾਰ ਕੇ ਗਾਉਂਦੇ ਹਨ।
ਵਾ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇਛਾ ਇਹ ਚਾਰੇ ਸਾਧਨ
ਕਰਨ ਵਾਲੇ, ਜਾਂ ਸ੍ਰਵਣ, ਮੰਨਣ, ਨਿਦਿਆਸਣ, ਅਤੇ ਤਤ ਤ੍ਰੈ ਦਾ ਸੋਧਨ ਇਨ੍ਹਾਂ
ਸਾਧਨਾਂ ਦੁਆਰਾ ਬ੍ਰਹਮ ਦੀ ਵੀਚਾਰ ਕਰਨ ਵਾਲੇ ਸਾਰੇ ਸ੍ਰੇਸ਼ਟ ਪੁਰਖ
ਗਾਉਂਦੇ ਹਨ।
ਵਾ :-(ਸਾਧ) ਸਾਧੂ ਜੋ ਮਨ ਨੂੰ ਸਾਧਨ ਵਾਲੇ ਹਨ ਵਿਚਾਰ ਪੂਰਬਕ ਗੌਂਦੇ
ਹਨ। ਵਾ :-(ਸਾਧ) ਸਾਧੂ ਜਨ ਅਤੇ (ਵਿਚਾਰੇ) ਵਿਚਾਰਵਾਨ ਪੁਰਸ਼ ਭੀ
ਗੌਂਦੇ ਹਨ।

'ਸਾਧ ਨਾਮ ਨਿਰਮਲ ਤਾ ਕੇ ਕਰਮ ॥' (ਅੰਗ ੨੯੬)
'ਸ੍ਰੈ ਕਾਰਜ ਸਿਧਤੀ ਪਰਾਏ ਕਾਰਜ ਧਾਇਤੀ ਸਾ ਸਾਧਾ ॥'
'ਸ੍ਰੈ ਕਾਰਜ ਸਿਧਤੀ ਪਰਾਇ ਕਾਰਜ ਧਾਇਤੀ ਸਾ ਸਾਧਾ ॥'(ਸਾਰਕੁਤਾਵਲੀ)
'ਪੁਨ ਸਾਧ ਵਹੀ ਜਗ ਜਾਨੀਐ ਜਾ ਕੇ ਨਹੀ ਉਪਾਧ ਮਨ ॥'
'ਗੁਰਮੁਖ ਸਾਧ ਅਸਾਧ ਸਾਧ ਸਦਾਇਆ ॥' (ਭਾ: ਗੁ:)

**ਗਾਵਨਿ ਜਤੀ ਸਤੀ* ਸੰਤੋਖੀ :**—ਜਤ ਤੇ ਸਤ ਧਾਰਨ ਵਾਲੇ ਸੰਤੋਖੀ ਭੀ ਤੈਨੂੰ ਗੌਂਦੇ ਹਨ।

ਜਤੀ ਸਤੀ ਅਤੇ ਸੰਤੋਖ ਧਾਰਨ ਵਾਲੇ ਸੰਤੋਖੀ ਭੀ ਤੈਨੂੰ ਗੌਂਦੇ ਹਨ।
ਜਤੀ ਸਤੀ ਅਤੇ ਸੰਤੋਖ ਧਾਰਨ ਵਾਲੇ ਸੰਤੋਖੀ ਭੀ ਤੈਨੂੰ ਗੌਂਦੇ ਹਨ। ਵਿਚ ਇਹ ਪ੍ਰਸੰਗ ਔਂਦਾ ਛੇ ਜਤੀ :-੧. ਅਧਿਆਤਮ ਰਾਮਾਇਣ ਵਿਚ ਇਹ ਪ੍ਰਸੰਗ ਔਂਦਾ ਹੈ। ਸ੍ਰੀ ਲਛਮਣ ਜੀ ਨੇ ਸੀਤਾ ਨੂੰ ਮਾਤਾ ਸਮਾਨ ਸਮਝਿਆ, ਕਦੇ ਚਿਹਰੇ ਵਲ ਨਹੀਂ ਸੀ ਤੱਕਿਆ, ਸਦਾ ਪੈਰਾਂ ਵਲ ਤੱਕਦੇ ਸਨ। ਇਸ ਕਰਕੇ ਇਹ ਭੀ ਜਤੀ ਮੰਨੇ ਹਨ। (ਮੇਘਨਾਦ ਦੇ ਮਰਨ ਤਕ ਬਾਰਾਂ ਸਾਲ ਜਤ ਰੱਖਿਆ ਸੀ ਮਗਰੋਂ ਜਨਕ ਦੀ ਲੜਕੀ ਨਾਲ ਸ਼ਾਦੀ ਹੋਈ ਤੱਖ ਤੇ ਚੰਦ੍ਰਕੇਤ ਦੋ ਸਪੁੱਤ੍ਰ ਹੋਏ।)
ਜਨਕ ਦੀ ਲੜਕੀ ਨਾਲ ਸ਼ਾਦੀ ਹੋਈ ਤੱਖ ਤੇ ਚੰਦ੍ਰਕੇਤ ਦੋ ਸਪੁੱਤ੍ਰ ਹੋਏ।)
ਜਨਕ ਦੀ ਲੜਕੀ ਨਾਲ ਸ਼ਾਦੀ ਹੋਈ ਜਤ ਰੱਖਿਆ ਸੀ।

੨. ਦੱਤ੍ਰ ਤ੍ਰੇਉ ਜੀ ਨੇ ਸਾਰੀ ਉਮਰ ਜਤ ਰੱਖਿਆ ਸੀ।

੩. ਹਨੂੰਮਾਨ ਜੀ ਰਾਮ ਚੰਦ੍ਰ ਜੀ ਦਾ ਸ਼ਰਧਾਲੂ ਭਗਤ ਹੋਇਆ। ਜਿਸ ਦੇ ਰਿਦੇ ਤੇ ਰਾਮ ਲਿਖਿਆ ਸੀ। ਰਾਜੇ ਨੂੰ ਤੁਚਾ ਪਾੜ ਕੇ ਰਿਦਾ ਦਿਖਾਇਆ ਸੀ। ਇਹ ਭੀ ਜਤੀ ਸੀ। (ਪਰ ਜਦੋਂ ਲੰਕਾ ਸਾੜ ਕੇ ਆ ਰਿਹਾ ਸੀ ਤਾਂ ਗਰਮੈਸ਼ ਨਾਲ ਇਨ੍ਹਾਂ ਦੇ ਸਰੀਰ ਦਾ ਮੁੜ੍ਹਕਾ ਡਿੱਗਿਆ, ਮੱਛੀ ਨੇ ਨਿਗਲਿਆ ਉਸ ਤੋਂ ਮਹੋਦਰ ਨਾਮੇ ਪੁਤ੍ਰ ਪੈਦਾ ਹੋਇਆ ਸੀ)।

੪. ਭੀਸ਼ਮ ਪਿਤਾਮਾ ਜੀ ਨੇ ਭੀ ਸਾਰੀ ਉਮਰ ਜਤ ਰੱਖਿਆ ਸੀ। ਜਿਸ ਕਰਕੇ ਦੇਵ ਵ੍ਰਤ ਨਾਮ ਪਿਆ।

੫. ਭੈਰਉ ਨੇ ਭੀ ਸਾਰੀ ਉਮਰ ਜਤ ਰੱਖਿਆ ਸੀ।

੬. ਜੋਗੀਆਂ ਦੇ ਗੁਰੂ ਗੋਰਖ ਨਾਥ ਜੀ ਭੀ ਜਤੀ ਮੰਨੇ ਹਨ। ਹਜ਼ੂਰ ਨੇ ਇਨ੍ਹਾਂ ਨੂੰ ਭੀ ਮਾਇਆ ਦੇ ਗੁਲਾਮ ਕਿਹਾ ਹੈ ਯਥਾ :—
'ਛਿਅ ਜਤੀ ਮਾਇਆ ਕੇ ਬੰਦਾ ॥' (ਅੰਗ ੧੧੬੦)

ਗੁਰਮਤਿ ਅਨੁਸਾਰ ਗ੍ਰਿਸਤੀ ਸਿੰਘ 'ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀਅ ਭੈਣ ਵਖਾਣੈ ॥'

ਅਤੇ ਬਿਹੰਗਮ ਇਨ੍ਹਾਂ ਅੱਠਾਂ ਅੰਗਾਂ ਕਰਕੇ ਜਤ ਰੱਖੇ ਤਾਂ ਜਤੀ ਹੈ :—

---

*ਨੋਟ—ਸਤੀਆਂ ਚਾਰ ਪ੍ਰਕਾਰ ਦੀਆਂ ਹਨ। ਅਸੰਖ ਸਤੀ ਦਾ ਨਿਰਣਾ ਅੰਗ ੩੮੫ ਤੇ ਦੇਖੋ।



'ਸ੍ਰਵਣ[1], ਸਿਮਰਨ[2], ਕੀਰਤਨ[3], ਚਿਤਵਨ[4], ਬਾਤ[5] ਇਕੰਤ ॥
ਦ੍ਰਿੜ[6] ਸੰਕਲਪ, ਪ੍ਰਜਤਨ[7] ਤਨ, ਪ੍ਰਾਪਤ[8] ਅਸ਼ਟ ਕਹੰਤ ॥'

੧. ਸ੍ਰਵਣ :—ਇਸਤ੍ਰੀ ਦੀਆਂ ਵਿਕਾਰ ਵਾਲੀਆਂ ਗੱਲਾਂ ਸੁਨਣੀਆਂ। ੨. ਸਿਮਰਨ :—ਯਾਦ ਕਰਦੇ ਰਹਿਣਾ ਕਿ ਮੈਨੂੰ ਪ੍ਰਾਪਤ ਹੋਵੇ। ੩. ਕੀਰਤਨ :—ਇਸਤ੍ਰੀ ਦੀ ਸੁੰਦਰਤਾ ਦਾ ਜੱਸ ਕਰਨਾ ਕਿ ਸੋਹਣੇ ਸਰੂਪ ਵਾਲੀ ਹੈ। ੪. ਚਿਤਵਨ :—ਚਿਤਵਨੀ ਲੱਗੀ ਰਹਿਣੀ ਕਿ ਮੈਨੂੰ ਪ੍ਰਾਪਤ ਹੋਵੇ। ੫. ਬਾਤ ਇਕੰਤ :—ਇਕਾਂਤ ਬੈਠ ਕੇ ਇਸਤ੍ਰੀ ਨਾਲ ਗੱਲਾਂ ਕਰਨੀਆਂ। ੬. ਦ੍ਰਿੜ ਸੰਕਲਪ :—ਪੱਕਾ ਸੰਕਲਪ ਕਰ ਲੈਣਾ ਕਿ ਜਤ ਸਤ ਗਵਾਏ ਬਿਨਾਂ ਨਹੀਂ ਹਟਣਾ ਭਾਵੇਂ ਕੋਈ ਵੱਢ ਹੀ ਕਿਉਂ ਨਾ ਦੇਵੇ। ੭. ਪ੍ਰਜਤਨ ਤਨ :—ਉਸ ਦੀ ਪ੍ਰਾਪਤੀ ਵਾਸਤੇ ਜਤਨ ਵਿਚ ਲੱਗੇ ਰਹਿਣਾ। ੮. ਪ੍ਰਾਪਤ :—ਬੱਜਰ ਕੁਰੈਹਤ ਕਰਨੀ। ਗੁਰਮਤਿ ਅਨੁਸਾਰ ਬਿਹੰਗਮ ਇਨ੍ਹਾਂ ਅੱਠਾਂ ਅੰਗਾਂ ਤੋਂ ਰਹਿਤ ਹੋਵੇ। ਸੋ ਜਤੀ ਹੈ ਜਿਵੇਂ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ ਸ਼ਹੀਦ ਆਦਿ ਐਸੇ ਜਤੀ ਅਤੇ ਏਕਾ ਨਾਰੀ ਜਤੀ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਬਾਬਾ ਬਿਧੀ ਚੰਦ ਜੀ ਤੇ ਭਾਈ ਭਗਤੂ ਜੀ ਆਦਿ ਜਿੰਨੇ ਵੀ ਹਨ ਸਾਰੇ ਹੀ ਗੌਂਦੇ ਹਨ।

(ਸਤੀ) ਦਾਨੀ ਜਿਵੇਂ ਹਰੀ ਚੰਦ ਨੇ ਆਪਣੀ ਦੇਹ ਤਕ ਭੀ ਦਾਨ ਕੀਤਾ, ਦਾਨੀ ਕਰਨ ਨੇ ਦੰਦ ਭੰਨ ਕੇ ਦਿਤੇ। ਸੂਰਬੀਰ ਬਹਾਦਰ ਖੜਗ ਸਿੰਘ ਨੇ ਸਿਰ ਦਾ ਦਾਨ ਦਿਤਾ, ਹੋਰ ਭੀ ਬੇਅੰਤ ਦਾਨੀ ਹੋਏ ਹਨ। ਵਾ :—(ਸਤੀ) ਸਤ ਪ੍ਰਤੱਗੀ ਜੋ ਕੀਤੇ ਬਚਨ ਨੂੰ ਪੂਰਾ ਕਰਨ ਜਿਵੇਂ ਰਾਜਾ ਦਸਰਥ ਜੀ ਨੇ ਕੈਕਈ ਨੂੰ ਦੋ ਵਰ ਦਿਤੇ ਭਾਵੇਂ ਆਪ ਦਾ ਸਰੀਰ ਛੱਡ ਦਿਤਾ ਪਰ ਰਾਮ ਚੰਦ੍ਰ ਜੀ ਨੂੰ ਬਨਬਾਸ ਤੇ ਭਰਤ ਨੂੰ ਰਾਜ ਦੇ ਕੇ ਦੋਵੇਂ ਵਰ ਪੂਰੇ ਕੀਤੇ ਸਨ।

ਇਹ ਸਤ ਵਾਲੇ ਰਾਜੇ ਹਰੀ ਚੰਦ, ਦਸਰਥ, ਪ੍ਰਿਥੂ ਰਾਜਾ, ਅਤੇ ਮਾਨਧਾਤਾ ਆਦਿਕ ਜਿਹੜੇ ਸਤੀ ਮੰਨੇ ਹਨ, ਇਹ ਸਾਰੇ ਤੈਨੂੰ ਗੌਂਦੇ ਹਨ।

ਵਾ :—(ਸਤੀ) ਸਤੀਆਂ ਸਤ ਵਾਲੀਆਂ ਇਸਤ੍ਰੀਆਂ ਆਪਣੇ ਪਤੀਬ੍ਰਤ ਧਰਮ ਵਿਚ ਕਾਇਮ ਰਹਿਣ ਵਾਲੀਆਂ ਸੀਤਾ, ਮਦੋਦਰੀ, ਅਣਸੂਆ, ਮੈਤ੍ਰੇ, ਗਾਰਗੇ, ਪਦਮਾਵਤੀ, ਤਾਰਾਂ (ਬਾਲੀ ਦੀ ਇਸਤ੍ਰੀ) ਬੀਬੀ ਰਾਜ ਕੌਰ, ਮਾਈ ਸੇਵਾਂ, ਮਾਈ ਭਾਗੋ (ਭਾਗ ਕੌਰ) ਹੋਰ ਵੀ ਬੇਅੰਤ ਸਤੀਆਂ ਪਰਮੇਸਰ ਨੂੰ ਗੌਂਦੀਆਂ ਹਨ।

(ਸੰਤੋਖੀ) ਜਿਹੜੇ ਸੰਤੋਖ (ਜਥਾ ਲਾਭ ਤਥਾ ਸੰਤੁਸ਼ਟ) ਰਹਿਣ ਵਾਲੇ ਪੁਰਸ਼ ਹਨ, ਉਹ ਵੀ ਪਰਮੇਸਰ ਦੇ ਤਾਈਂ ਗੌਂਦੇ ਹਨ।

## ਸਾਖੀ ਚੁਣਕ ਰਿਖੀ ਦੀ

ਸੰਤੋਖੀਆਂ ਵਿਚੋਂ ਇਕ ਚੁਣਕ ਰਿਖੀ ਹੋਇਆ ਹੈ। ਇਕ ਵਾਰੀ ਬਹੁਤ ਮੀਂਹ ਪਿਆ। ਸੱਤ ਦਿਨ ਝੜੀ ਲੱਗੀ ਰਹੀ ਤੇ ਇਨ੍ਹਾਂ ਨੂੰ ਕਿਤੋਂ ਭੀ ਅੰਨ ਨਾ ਮਿਲਿਆ। ਵੇਦ ਵਿਚ ਬ੍ਰਾਹਮਣ ਦੇ ਧਰਮ ਬਾਬਤ ਇਉਂ ਲਿਖਿਆ ਹੈ ਕਿ ਕਿਸੇ ਤੋਂ ਮੰਗ ਕੇ ਨਾ ਖਾਵੇ ਸਗੋਂ ਸਿਲਾ ਚੁਗ ਕੇ ਗੁਜ਼ਾਰਾ ਕਰੇ, ਹੋਰ ਕੋਈ ਮਿਹਨਤ, ਵੈਦਗੀ ਆਦਿਕ ਕੋਈ ਕੰਮ ਨ ਕਰੇ। ਇਸ ਕਰਕੇ ਚੁਣਕ ਰਿਖੀ ਸੱਤਾਂ ਦਿਨਾਂ ਦਾ ਭੁਖਾ ਸਿਲਾ ਚੁਗਣ ਗਿਆ। ਕਿਤੋਂ ਅੰਨ ਨ ਮਿਲਿਆ। ਅਖੀਰ ਕੀੜਿਆਂ ਦੇ ਭੌਣ ਤੋਂ ਸੱਤੂਆਂ ਦੀਆਂ ਛਿੱਲਾਂ ਮਿਲੀਆਂ ਚੁਗ ਕੇ ਲੈ ਆਇਆ। ਉਨ੍ਹਾਂ ਨੂੰ ਰਗੜ ਕੇ ਵਿਚ ਪਾਣੀ ਪਾ ਕੇ ਪੰਜ ਛੰਨੇ ਬਣਾਏ। ਇਕ ਆਪਣਾ, ਇਕ ਘਰ ਵਾਲੀ ਦਾ, ਇਕ ਪੁਤ੍ਰ ਦਾ, ਇਕ ਨੂੰਹ ਦਾ ਅਤੇ ਇਕ ਪਰਮੇਸਰ ਦੇ ਨਮਿੱਤ। ਇਨ੍ਹਾਂ ਦਾ ਇਹ ਨਿਯਮ ਸੀ ਜਦੋਂ ਭੋਜਨ ਤਿਆਰ ਕਰ ਲੈਂਦੇ ਸਨ ਤਾਂ ਪੰਜਵਾਂ ਹਿੱਸਾ ਭੋਜਨ ਦਾ ਪਰਮੇਸਰ ਦੇ ਨਮਿੱਤ ਕਢਿਆ ਕਰਦੇ ਅਤੇ ਜਦੋਂ ਕੋਈ ਆ ਕੇ ਉਹ ਹਿੱਸਾ ਛਕ ਲੈਂਦਾ ਤਾਂ ਮਗਰੋਂ ਆਪ ਛਕਿਆ ਕਰਦੇ ਸਨ। ਇਸ ਅਸੂਲ ਅਨੁਸਾਰ ਚੁਣਕ ਰਿਖੀ ਨੇ ਪਰਵਾਰ ਸਮੇਤ ਪੰਜ ਛੰਨੇ ਤਿਆਰ ਕਰਕੇ ਅਰਦਾਸ ਕੀਤੀ, ਕਿ ਹੇ ਪ੍ਰਮੇਸਰ! ਇਕ ਆਪਣਾ ਪਿਆਰਾ ਭੇਜੋ ਜਿਸਨੂੰ ਛਕਾ ਕੇ ਅਸੀਂ ਛਕੀਏ। ਅੰਤਰਜਾਮੀ ਜੀ ਇਨ੍ਹਾਂ ਨੂੰ ਸੱਤਾਂ ਦਿਨਾਂ ਦੇ ਭੁੱਖੇ ਜਾਣਕੇ ਪਰਖਣ ਵਾਸਤੇ ਬਿਰਧ ਰੂਪ ਧਾਰ ਕੇ ਆ ਗਏ। ਜਦੋਂ ਰਿਖੀ ਨੇ ਛਕਣ ਵਾਸਤੇ ਛੰਨਾ ਦਿਤਾ, ਤਾਂ ਇਕ ਛੰਨਾ ਛੱਕ ਕੇ ਕਹਿੰਦੇ, 'ਹੋਰ ਭੁਖ ਲੱਗੀ ਹੈ।' ਤਾਂ ਰਿਖੀ ਨੇ ਆਪਣਾ ਛੰਨਾ ਵੀ ਦੇ ਦਿਤਾ। ਉਹ ਛੱਕ ਕੇ ਕਹਿੰਦੇ, 'ਹੋਰ ਭੁੱਖ ਲੱਗੀ ਹੈ।' ਇਉਂ ਸਾਰਿਆਂ ਨੇ ਆਪੋ ਆਪਣਾ ਛੰਨਾ ਛਕਾ ਦਿਤਾ। ਪੰਜੇ ਛੰਨੇ ਛੱਕ ਕੇ ਦੇਖਿਆ ਕਿ ਇਨ੍ਹਾਂ ਨੇ ਹਾਲੇ ਭੀ ਸੰਤੋਖ ਰੱਖਿਆ ਹੈ। ਉਸ ਵੇਲੇ ਅੰਤਰਜਾਮੀ ਜੀ ਨੇ ਇਨ੍ਹਾਂ ਨੂੰ ਨੌ ਨਿਧੀਆਂ, ਰਿੱਧੀਆਂ, ਸਿੱਧੀਆਂ ਅਤੇ ਭਜਨ ਸਿਮਰਨ ਬਖਸ਼ ਕੇ ਨਿਹਾਲ ਕਰ ਦਿਤਾ। ਜਦੋਂ ਚੂਲਾ ਕਰਾਇਆ ਤਾਂ ਉਸ ਚੂਲੇ ਦੇ ਜਲ ਵਿਚ ਨਿਉਲਾ ਲਿਟ ਕੇ ਅੱਧਾ ਸੋਨੇ ਦਾ ਹੋ ਗਿਆ।

ਜਦੋਂ ਦੁਆਪਰ ਵਿਚ ਪਾਂਡਵਾਂ ਨੂੰ ਜੱਗ ਕਰਕੇ ਕੁਝ ਮਾਣ ਫੁਰਿਆ ਸੀ ਤਾਂ ਉਸ ਵੇਲੇ ਉਹੀ ਨਿਉਲਾ ਜਿਸ ਥਾਂ ਪਾਂਡਵਾਂ ਨੇ ਚੂਲੀਆਂ ਸੁਟਾਈਆਂ ਸਨ ਉਸ ਪਾਣੀ ਵਿਚ ਆ ਕੇ ਲਿਟਣ ਲੱਗਿਆ। ਅਤੇ ਕਿਹਾ ਸਤਜੁਗ ਵਿਚ ਚੁਣਕ ਰਿਖੀ ਨੇ ਜਦੋਂ ਸੱਤੂਆਂ ਦਾ ਦਾਨ ਕੀਤਾ ਸੀ ਤਾਂ ਮੈਂ ਉਸ ਵੇਲੇ ਉਸ ਜਲ ਵਿਚ ਲਿਟ ਕੇ



ਅੱਧਾ ਸੋਨੇ ਦਾ ਹੋ ਗਿਆ ਸੀ। ਤੁਹਾਡਾ ਜੱਗ ਤਾਂ ਉਸ ਜਿੰਨਾਂ ਵੀ ਨਹੀਂ ਹੋਇਆ ਕਿਉਂਕਿ ਮੈਂ ਇਸ ਪਾਣੀ ਵਿਚ ਲਿਟ ਕੇ ਬਾਕੀ ਦਾ ਸੋਨੇ ਦਾ ਨਹੀਂ ਬਣਿਆ। ਇਉਂ ਪਾਂਡਵਾਂ ਦਾ ਮਾਣ ਤੋੜਿਆ ਸੀ।

ਇਸ ਪ੍ਰਕਾਰ ਇਹ ਰਿਖੀ ਸੰਤੋਖੀ ਮੰਨਿਆ ਹੈ। ਇਸ ਨੇ ਉਸ ਵੇਲੇ ਭਜਨ ਸਿਮਰਨ ਤੋਂ ਬਿਨਾਂ ਕਿਸੇ ਪਦਾਰਥ ਦੀ ਇੱਛਾ ਨਹੀਂ ਕੀਤੀ ਸੀ। ਚੁਣਕ ਰਿਖੀ ਐਸਾ ਸੰਤੋਖੀ ਸੀ। (ਵਾ ਸਾਖੀ ਭਾਈ ਹੇਮੇ ਨੇ ਸਤਿਗੁਰੂ ਅਰਜਨ ਦੇਵ ਜੀ ਤੋਂ ਨਾਮ ਦੀ ਹੀ ਮੰਗ ਕੀਤੀ ਸੀ ਬਾਕੀ ਪਦਾਰਥ ਨਹੀਂ ਸਨ ਮੰਗੇ।)

ਯਥਾ :—'ਸਭੁ ਕਿਛੁ ਤੁਮਰੈ ਹਾਥਿ ਪ੍ਰਭ ਆਪਿ ਕਰੇ ਕਰਾਇ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਇ ॥' (ਅੰਗ ੭੪੫)

ਵਾ :—ਭਾਈ ਮਲਿਆਗਰ ਸਿੰਘ ਜੀ ਨੇ ਸੁਕੀਆਂ ਪੀਲੂ ਖਾ ਕੇ ਸੰਤੋਖ ਰਖਿਆ ਸੀ। ਇਉਂ ਬੇਅੰਤ ਗੁਰਸਿੱਖ ਸੰਤੋਖੀ ਹੋਏ ਹਨ। ਇਸੇ ਪ੍ਰਕਾਰ ਸੱਤਾਂ ਦਿਨਾਂ ਦੇ ਭੁਖਿਆਂ ਸਿੰਘਾਂ ਨੇ ਸੰਤੋਖ ਰਖਿਆ ਸੀ। ਪਤਾ ਲੱਗਣ ਤੋਂ ਹੱਥਾਂ ਵਿਚ ਫੜੇ ਪ੍ਰਸ਼ਾਦੇ ਵਾਪਸ ਕਰਕੇ ਜਾ ਕੇ ਹਿੰਦ ਦੀਆਂ ਲੜਕੀਆਂ ਗਿਲਜਿਆਂ ਤੋਂ ਛੁਡਾਈਆਂ ਸਨ। ਫੇਰ ਪ੍ਰਸ਼ਾਦਾ ਛਕਿਆ ਸੀ। ਇਸ ਪ੍ਰਕਾਰ ਦੇ ਸੰਤੋਖੀ ਭੀ ਗਾਉਂਦੇ ਹਨ। 'ਚਾਰ ਪਦਾਰਥ ਆਖੀਅਨ; ਸਤਿਗੁਰ ਦੇ, ਨ ਗੁਰਸਿਖ ਮੰਗੇ।'

ਸਤ ਵਾਲੇ ਸਤੀ, ਜਤ ਵਾਲੇ ਜਤੀ, ਸੰਤੋਖ ਵਾਲੇ ਸੰਤੋਖੀ। ਸਤ ਸੰਤੋਖ ਤੇ ਜਤ ਆਦਿਕਾਂ ਨੂੰ ਧਾਰਨ ਵਾਲੇ, ਬ੍ਰਹਮਚਰਜ ਕਾਇਮ ਰਖਣ ਵਾਲੇ ਭੀ ਗਾਉਂਦੇ ਹਨ।

**ਗਾਵਹਿ ਵੀਰ ਕਰਾਰੇ :**—੧. *ਬਵੰਜਾ ਵੀਰ ਹਨੂਮਾਨ, ਨਰਸਿੰਘ,

---

*੧. ਨੰਦੀ, ੨. ਭ੍ਰਿੰਗੀ, ੩. ਰਿਟੀ, ੪. ਤੁੰਡੀ, ੫. ਪ੍ਰੇਤਾਸਯ, ੬. ਵਜ੍ਰ, ੭. ਕੁਵਲਾਸ੍ਰ, ੮. ਅਸ੍ਰਕਰਣ, ੯. ਨਿਰਮੁੰਡ, ੧੦. ਮਸਤ ਕਾਰੂਣ, ੧੧. ਪੁਸ਼ਪਦੰਤ, ੧੨. ਵ੍ਰਿਹਦਭਾਨ, ੧੩. ਅਮਿਤਾਸਯ, ੧੪. ਅਸ੍ਵਾਰਨ, ੧੫. ਤੁੰਡਿਕ, ੧੬. ਦੇਡਿਕ, ੧੭. ਕਾਲਨਾਮ, ੧੮. ਅਸੁਰਾਂਤ, ੧੯. ਜਨਾਲ੍ਹਾਦ, ੨੦. ਅਲ੍ਹਾਦਕ, ੨੧. ਯਾਮਕ, ੨੨. ਚੰਡਿਕ, ੨੩. ਚੰਦ੍ਰ ਰਾਜ, ੨੪. ਅੰਤਕਰ, ੨੫. ਨਿਸ਼ਚਰ, ੨੬. ਵੀਰ ਭੱਦ੍ਰ, ੨੭. ਮਣਿਮਾਨ, ੨੮. ਚੰਡੀਸ਼, ੨੯. ਨੰਦੀਸ੍ਵਰ, ੩੦. ਵੀਰ ਵੇਤਾਲ, ੩੧. ਵਿਕਟ, ੩੨. ਵਿਨੰਦੀ, ੩੩. ਸੁਮੰਤ੍ਰ ਵਿਨੰਦੀ, ੩੪. ਸੁਰਮੰਤ੍ਰ ਵਿਨੰਦੀ, ੩੫. ਕਾਲੀਯ, ੩੬. ਤ੍ਰਟਿ, ੩੭. ਕਾਮ੍ਰਟ, ੩੮. ਨਾਰ ਸਿੰਘ, ੩੯. ਹਨੂਮਾਨ, ੪੦. ਭੈਰਵ, ੪੧. ਨਿਸ਼ਲੋਯ, ੪੨. ਕਾਲਸਮ, ੪੩. ਨਰਾਦ, ੪੪. ਨਾਸੀਰ, ੪੫. ਕੇਸਰੀ, ੪੬. ਇਜਯ, ੪੭. ਵਿਜਯ, ੪੮. ਵਿਸ਼ੇਧਰੀ, ੪੯. ਕਾਕੁਮ, ੫੦. ਕਾਮਾਖ੍ਯ, ੫੧. ਨਿਰਾਲੰਬ, ੫੨. ਪੁਨਯ ਮਯ।

('ਸਕੰਦ ਪੁਰਾਣ' ਦੇ ਕੇਦਾਰ ਖੰਡ ਵਿਚੋਂ)

ਉਹ ਭੀ ਆਪ ਜੀ ਦੇ
ਲੰਕੜੀਆ ਆਦਿ ਜਿਨ੍ਹਾਂ ਦੇ ਸੂਬਾ (ਕਰਾਰੇ) ਕਰੜੇ ਹਨ, ਉਹ ਭੀ ਆਪ ਜੀ ਦੇ
ਜਸ ਨੂੰ ਗਾਉਂਦੇ ਹਨ। (ਕਰ) ਹੱਥ (ਆਰੇ) ਆਰਿਆਂ
੨. (ਵੀਰ) ਸੂਰਮੇ ਜਿਨ੍ਹਾਂ ਦੇ (ਕਰ+ਆਰੇ) ਉਹ ਭੀ ਗਾਉਂਦੇ ਹਨ।
ਵਰਗੇ ਹਨ। (ਜੋ ਚਪੇੜ ਮਾਰ ਕੇ ਹੀ ਮਾਰ ਦੇਣ) ਆਰਿਆਂ ਵਰਗੇ ਸ਼ਸਤ੍ਰ ਪਕੜੇ ਹੋਏ
੩. ਜਿਨ੍ਹਾਂ ਦੇ (ਕਰ) ਹੱਥ ਵਿਚ (ਆਰੇ) ਗਾਉਂਦੇ ਹਨ।
ਹਨ ਉਹ (ਵੀਰ) ਜੋਧੇ ਭੀ ਪ੍ਰਮੇਸਰ ਨੂੰ ਵਿਚ ਕੀਤੇ (ਕਰਾਰੇ) ਇਕਰਾਰਾਂ
੪. (ਵੀਰ) ਬਹਾਦਰ ਸੰਤ, ਮਾਤਾ ਦੇ ਗਰਭ ਧਰਮ ਦੀ ਕਿਰਤ ਕਰਕੇ
ਅਨੁਸਾਰ ਕਿ ਤੇਰਾ ਸਵਾਸ ਸਵਾਸ ਸਿਮਰਨ ਕਰਾਂਗੇ, ਇਕਰਾਰਾਂ ਅਨੁਸਾਰ ਗਾਉਂਦੇ ਹਨ।
ਵੰਡ ਕੇ ਛਕਾਂਗੇ, ਦਸਵੰਧ ਦੇਵਾਂਗੇ। ਇਨ੍ਹਾਂ ਪਾਇਨਿ ਮੋਖ ਦੁਆਰੁ ॥' (੧੪੧੯)
'ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ

**ਗਾਵਨਿ ਪੰਡਿਤ ਪੜਨਿ ਰਿਖੀਸਰ** :–( ਪੰਡਿਤ ) ਵਿਦਵਾਨ
ਜਿਸਦੀ (ਪੰਡਾ) ਬੁਧੀ (ਤਤ) ਸਿਧਾਂਤ ਨੂੰ ਸਮਝਣ ਵਿਚ ਕੁਸ਼ਲ ਚਤੁਰ ਹੋਵੇ।
ਬਿਆਸ ਆਦਿਕ ਅਤੇ ਉਨ੍ਹਾਂ ਤੋਂ ਪੜ੍ਹੇ ਹੋਏ ਜੈਮਨ ਮੁਨੀ ਆਦਿਕ (ਰਿਖੀਸਰ)
ਰਿਖੀਆਂ ਦੇ ਈਸਰ ਵੇਦ ਦੀਆਂ ਰਿਚਾਂ ਪੜ੍ਹਣ ਵਾਲੇ ਗੋਤਮ ਆਦਿਕ।
(ਰਿਖੀ) ਜੋ ਬਣਾਂ ਵਿਚ ਰਹਿਣ ਪਿੰਡਾਂ ਵਿਚ ਨਾ ਆਉਣ। ਵਾ :–(ਰਿਖੀ) ਨਾਮ
ਹੈ ਇੰਦ੍ਰੀਆਂ ਦਾ, ਇਨ੍ਹਾਂ ਦਾ ਦਮਨ ਕਰਕੇ ਜਿਹੜੇ ਰਿਖੀਆਂ ਦੇ ਈਸਰ ਬਣੇ
ਹਨ, ਐਸੇ ਰਿਖੀ ਮੁਨੀ ਜਿਹੜੇ ਹਨ, ਗੋਤਮ ਰਿਖੀ 'ਗੋਤਮ ਰਿਖਿ ਜਸੁ ਗਾਇਓ॥'
ਆਦਿਕ ਸਭ ਪਰਮੇਸਰ ਦਾ ਜਸ ਗਾਉਂਦੇ ਹਨ। ਵਾ :–(ਰਿਖੀਸਰ) ਰਿਖੀ
ਇੰਦ੍ਰੀਆਂ ਦਾ ਰਾਜਾ ਭਾਵ ਪ੍ਰੇਰਕ ਮਨ, ਦੁਆਰਾ। ਵਾ :–(ਰਿਖੀਸਰ) ਰਿਖੀਆਂ
ਦੇ ਈਸਰ ਪਰਮੇਸਰ ਦਾ ਜਸ ਗਾਉਂਦੇ ਹਨ।

**ਜੁਗੁ ਜੁਗੁ ਵੇਦਾ ਨਾਲੇ** :--ਜੁਗਾਂ ਜੁਗਾਂ ਵਿਚ ਵੇਦਾਂ ਦੇ ਮਹਾਤਮ
(ਨਾਲੇ) ਸਹਿਤ ਹੋ ਕੇ ਪਰਮੇਸਰ ਦੇ ਜਸ ਨੂੰ ਗਾਉਂਦੇ ਹਨ।
'ਸਾਮ ਕਹੈ ਸੇਤੰਬਰੁ ਸੁਆਮੀ; ਸਚ ਮਹਿ ਆਛੈ ਸਾਚਿ ਰਹੇ ॥' (੪੭੦)
'ਦੁਆਪਰਿ ਜਾਦਵ ਵੰਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ।
ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸੁਭ ਕਰਮ ਬਿਚਾਰਾ।
ਖਤ੍ਰੀ ਥਾਪੇ ਜੁਜਰੁ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ।
ਵੈਸੋਂ ਥਾਪਿਆ ਸਿਆਮ ਵੇਦੁ ਪਛਮ ਮੁਖਿ ਕਰਿ ਸੀਸੁ ਨਿਵਾਰਾ।
ਰਿਗਿ ਨੀਲੰਬਰਿ ਜੁਜਰ ਪੀਤ ਸ੍ਵੇਤੰਬਰਿ ਕਰਿ ਸਿਆਮ ਸੁਧਾਰਾ।



ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥੬॥' (ਵਾਰ ੧)
'ਕਲਿਜੁਗ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ।
ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ।'
'ਚਾਰਿ ਜੁਗਿ ਕਰਿ ਥਾਪਨਾ ਸਤਿਜੁਗ ਤ੍ਰੇਤਾ ਦੁਆਪਰ ਸਾਜੇ।
ਚਉਥਾ ਕਲਿਜੁਗੁ ਥਾਪਿਆ ਚਾਰਿ ਵਰਨਿ ਚਾਰੋਂ ਕੇ ਰਾਜੇ ॥'
'ਕਲਜੁਗ ਹੋਸੀ ਕਾਲਾ ਬਾਣਾ ॥' (ਦਸਮ ਗ੍ਰੰਥ)

| ਨੰ: | ਜੁਗ | ਵੇਦ | ਅਵਤਾਰ | ਰਾਜ | ਬਸਤਰ |
|---|---|---|---|---|---|
| ੧. | ਸਤਜੁਗ | ਸਿਆਮ | ਹੰਸਾ ਅਵਤਾਰ | ਬ੍ਰਾਹਮਣਾਂ ਦਾ | ਚਿੱਟੇ ਪਹਿਰਕੇ ਪੜ੍ਹਨਾ |
| ੨. | ਤ੍ਰੇਤਾ | ਰਿਗੁ | ਸ੍ਰੀ ਰਾਮ ਚੰਦ੍ਰ ਜੀ | ਖੱਤ੍ਰੀਆਂ ਦਾ | ਲਾਲ ਪਹਿਰਕੇ ਪੜ੍ਹਨਾ |
| ੩. | ਦੁਆਪਰ | ਜੁਜਰ | ਸ੍ਰੀ ਕ੍ਰਿਸ਼ਨ ਜੀ | ਵੈਸਾਂ ਦਾ | ਪੀਲੇ ਪਹਿਰਕੇ ਪੜ੍ਹਨਾ |
| ੪. | ਕਲਿਜੁਗ | ਅਥਰਬਣ | ਕਲਕੀ ਹੋਵੇਗਾ | ਸੂਦ੍ਰਾਂ ਦਾ | ਕਾਲਾ ਬਾਣਾ ਪਹਿਰੇਗਾ |

ਇਹ (ਵੇਦਾ) ਚਾਰੇ ਵੇਦ (ਜੁਗੁ) ਚਹੁੰ ਜੁਗਾਂ ਦੇ ਅਵਤਾਰਾਂ (ਜੁਗੁ) ਸਮੇਤ
ਆਪਣੇ ਮਰਯਾਦਾ ਤੇ ਮਹਾਤਮ (ਨਾਲੇ) ਸਹਿਤ ਹੋ ਕੇ ਪ੍ਰਮੇਸਰ ਨੂੰ ਗਾ ਰਹੇ ਹਨ।

**ਗਾਵਹਿ ਮੋਹਣੀਆ ਮਨ ਮੋਹਨਿ; ਸੁਰਗਾ ਮਛ ਪਇਆਲੇ** :--
ਉਸ ਮਨ ਮੋਹਨ ਪ੍ਰਮੇਸਰ ਦੇ ਤਾਈਂ ਸੁਰਗ ਦੀਆਂ (ਮੋਹਣੀਆ) ਮਨ ਨੂੰ ਮੋਹਣ
ਵਾਲੀਆਂ ਅਪੱਛਰਾਂ ਘ੍ਰਿਧਾਚੀ, ਰੰਭਾ, ਉਰਵਸੀ, ਸਚੀ ਆਦਿਕ, ਸਭ ਦੇਵਤਿਆਂ
ਦੀਆਂ ਸ਼ਕਤੀਆਂ ਅਤੇ (ਮਛ) ਨਾਮ ਵਿਚਾਲੇ ਦਾ ਹੈ ਜਿਵੇਂ ਮੱਛ ਪਾਣੀ ਦੇ
ਵਿਚਕਾਰ ਰਹਿੰਦਾ ਹੈ, ਇਉਂ ਸੁਰਗ ਤੇ ਪਤਾਲ ਦੇ ਵਿਚਕਾਰ ਜੋ ਮਾਤ-ਲੋਕ ਹੈ,
ਇਸ ਦਾ ਨਾਮ ਸਤਿਗੁਰੂ ਜੀ ਨੇ ਮਛ ਕਿਹਾ ਹੈ। ਇਸ ਮਾਤ ਲੋਕ ਦੀਆਂ ਚਿਤ੍ਰਨੀ,
ਪਦਮਨੀ, ਹਸਤਨੀ, ਸੰਖਨੀ ਆਦਿ (ਮੋਹਣੀਆ) ਇਸਤ੍ਰੀਆਂ ਤੇ (ਪਇਆਲੇ)
ਪਾਤਾਲ ਦੀਆਂ ਨਾਗ ਰਾਣੀਆਂ ਭੀ ਗੌਂਦੀਆਂ ਹਨ।

ਵਾ :-(ਮੋਹਣੀਆ) ਮੋਹ ਨੂੰ (ਹਣੀਆ) ਨਾਸ ਕਰਨ ਵਾਲੇ ਜੋ ਸੰਤ ਮਹਾਤਮਾਂ
ਹਨ ਜਿਨ੍ਹਾਂ ਦੀ (ਸੁਰ) ਦੈਵੀ ਸੰਪਦਾ ਵਿਚ (ਗਾ) ਗੰਮਤਾ ਹੈ ਤੇ ਮਛ ਦੀ
ਨਿਆਈਂ ਮਨ ਨੂੰ ਨਿੰਮ੍ਰਤਾ ਦੇ ਪਤਾਲ ਵਿਚ ਜਿਨ੍ਹਾਂ ਨੇ ਭੇਜਿਆ ਹੈ, ਉਹ
(ਮਨ ਮੋਹਨਿ) ਮਨ ਨੂੰ ਮੋਹਤ ਕਰਨ ਵਾਲੇ ਪ੍ਰਮੇਸਰ ਨੂੰ ਸੁਰਗ, ਮਾਤ-ਲੋਕ ਤੇ
ਪਤਾਲ ਵਿਚ ਬਿਆਪਕ ਜਾਣਕੇ ਗੌਂਦੇ ਹਨ।

ਵਾ :-ਸੁਰਗ, ਮਾਤ ਲੋਕ ਤੇ ਪਤਾਲ ਦੇ ਸਾਰੇ ਜੀਵ ਤੈਨੂੰ ਗੌਂਦੇ ਹਨ।

ਵਾ :–ਏਸੇ ਪ੍ਰਕਾਰ ਹੇ ਮਨ ਮੋਹਨ ਪ੍ਰਮੇਸਰ ! (ਮੋਹਣੀਆ) ਮੋਹਣੀ ਅਵਤਾਰ
ਆਦਿਕ ਵੀ, ਵਾ :–ਮਨ ਮੋਹਨ ਕ੍ਰਿਸ਼ਨ ਤੇ ਮੋਹਣੀਆਂ ਗੋਪੀਆਂ ਭੀ ਸਭ
ਤੈਨੂੰ ਗੌਂਦੇ ਹਨ।

**ਗਾਵਨਿ ਰਤਨ ਉਪਾਏ ਤੇਰੇ; ਅਠਸਠਿ ਤੀਰਥ‡ ਨਾਲੇ :–**

(ਤੇਰੇ) ਆਪ ਜੀ ਦੇ
ਸਨਮੁਖ ਬ੍ਰਿਤੀ ਕਰਕੇ ਕਹਿੰਦੇ ਹਨ ਹੇ ਪਰਮੇਸਰ ! (ਤੇਰੇ) ਆਪ ਜੀ ਨੂੰ ਗਾ ਰਹੇ ਹਨ।
ਪੈਦਾ ਕੀਤੇ ਰਤਨ, ਅਠਾਹਟ ਤੀਰਥਾਂ ਸਮੇਤ ਆਪ ਜੀ ਨੂੰ ਗਾ ਰਹੇ ਹਨ।
ਵਾ :–ਹੇ ਪਰਮੇਸਰ ! ਤੇਰੇ (ਉਪਾਏ) ਪੈਦਾ ਕੀਤੇ ਚੌਦਾਂ ਰਤਨਾਂ† ਵਿਚੋਂ
ਇਹ ਤੈਨੂੰ ਗੌਂਦੇ ਹਨ :–੧. ਲੱਛਮੀ, ੨. ਕੌਸਤਕ ਮਣੀ, ੩. ਰੰਭਾ ਅਪੱਛਰਾਂ,
੪. ਧਨਖ, ੫. ਧਨੰਤਰ ਵੈਦ, ੬. ਬਾਜ ਉੱਚ ਸ੍ਰਵਾ ਘੋੜਾ, ੭. ਕਾਮਧੇਨ,
੮. ਚੰਦ੍ਰਮਾ, ੯. ਕਲਪਤਰ ਬ੍ਰਿਛ, ੧੦. ਸੰਖ, ੧੧. ਅਮੀ ਅੰਮ੍ਰਿਤ, ੧੨.
ਐਰਾਪਤ ਹਾਥੀ। ਵਾ:–ਇਹ ਅੰਤ੍ਰੀਵ ਰਤਨ* ਭੀ ਗੌਂਦੇ ਹਨ :–੧.ਲੱਛਮੀ ਭਗਤੀ,
੨. ਕੌਸਤਕ ਮਣੀ ਸਰਧਾ, ੩. ਰੰਭਾ ਸ਼ਾਂਤੀ, ੪. ਧਰਮ ਰੂਪੀ ਧਨੁਖ, ੫. ਨਾਮ
ਰੂਪੀ ਧਨੰਤਰ ਵੈਦ, ੬. ਉਦਮ ਰੂਪੀ ਬਾਜ ਉੱਚ ਸ੍ਰਵਾ ਘੋੜਾ ਹੈ, ੭. ਕਾਮਧੇਨ
ਸਾਧ ਸੰਗਤ ਹੈ। ੮. ਵੈਰਾਗ ਰੂਪੀ ਚੰਦ੍ਰਮਾਂ, ੯. ਅਭਿਆਸ ਰੂਪੀ ਕਲਪਤਰ
ਬ੍ਰਿਛ ਹੈ, ੧੦. ਕੀਰਤਨ ਰੂਪੀ ਸੰਖ ਹੈ, ੧੧. ਪੰਜਾਂ ਪਿਆਰਿਆਂ ਨੇ ਪੰਜ
ਬਾਣੀਆਂ ਪੜ੍ਹਕੇ ਖੰਡੇ ਬਾਟੇ ਦਾ ਜੋ ਅੰਮ੍ਰਿਤ ਤਿਆਰ ਕਰਨਾ ਹੈ ਇਹ ਅੰਮ੍ਰਿਤ
ਹੈ। ੧੨. ਜੋਗ ਰੂਪੀ ਗਜਰਾਜ ਹੈ। ਵਾ :–ਨਿਧਿਆਸਣ ਰੂਪੀ ਗਜਰਾਜ ਹੈ।
ਵਾ : ਨੌਂ ਰਤਨ ਇਹ ਹਨ :–੧. ਹੀਰਾ, ੨. ਮਾਣਕ, ੩. ਪੰਨਾ, ੪. ਲਹਸੁਨਿਯਾ,
੫. ਗੋਮੇਦ, ੬. ਪੁਖਰਾਜ, ੭. ਗੁਲੀਆਂ, ੮. ਮੋਤੀ, ੯. ਨੀਲਮ।
ਰਤਨ :–(ਰਤ+ਨ) ਜਿਸ ਨੂੰ ਦੇਖ ਕੇ ਹੋਰ ਕਿਸੇ ਨਾਲ (ਰਤ) ਪ੍ਰੀਤੀ ਨਾ ਰਹੇ।
ਇਹ ਕਹਿੰਦੇ ਹਨ ਕਿ ਪਰਮੇਸਰ ਦੀ ਬਖਸ਼ੀ ਸੁਹੱਪਣ ਕਰਕੇ ਅਸੀਂ ਸਾਰਿਆਂ ਦੇ
ਚਿੱਤਾਂ ਨੂੰ ਖਿੱਚ ਰਹੇ ਹਾਂ। ਸੋ ਇਹ ਆਪਣੇ ਜੌਹਰ ਦਿਖੌਣ ਰੂਪ ਗਾ ਰਹੇ ਹਨ
ਕਿ ਸਾਨੂੰ ਰਚਨ ਵਾਲਾ ਭੀ ਕੋਈ ਹੈ।

---

‡ਅਠਾਹਠ ਤੀਰਥਾਂ ਦੇ ਨਾਮ ਅੰਗ ੨੭੯ ਤੇ ਪੜ੍ਹੋ ਜੀ।
†ਚੌਦਾਂ ਰਤਨ :– [1]ਸ੍ਰੀ, [2]ਮਣ, [3]ਰੰਭਾ, [4]ਬਾਰਨੀ, [5]ਧਨੁਖ, [6]ਧਨੰਤਰ, [7]ਬਾਜ।
[8]ਬਿਖ, [9]ਧੇਨ, [10]ਸਸਿ, [11]ਕਲਪਤਰ, [12]ਸੰਖ, [13]ਅਮੀ, [14]ਗਜਰਾਜ।
*ਬਾਰਨੀ :–ਪ੍ਰੇਮ ਦੀ ਜਾਂ ਨਾਮ ਦੀ ਮਸਤੀ ਰੂਪੀ ਸ਼ਰਾਬ ਹੈ।
ਬਿਖ :–(ਸਾਧ ਸੰਗਤ ਦੀ ਨਿੰਦਾ ਰੂਪੀ ਜ਼ਹਿਰ ਹੈ।)



ਵਾ :–(ਰਤਨ) ਵੈਰਾਗ, ਰਤਨ ਵਾਂਗ ਵੈਰਾਗਵਾਨ ਪੁਰਖ, ਰਤਨ ਅਮੋਲਕ
ਹੁੰਦਾ ਹੈ ਰਤਨ ਵਾਂਗ ਅਮੋਲਕ ਜੀਵਨ ਵਾਲੇ ਸੰਤ ਮਹਾਤਮਾਂ ਆਦਿ ਅਤੇ ਕੌਮ
ਰਤਨ, ਪੰਥ ਰਤਨ ਆਦਿਕ ਜੋ ਭੀ ਦੁਨੀਆਂ ਵਿਚ ਸ਼ੋਭਨੀਕ ਗੁਣਾਂ ਵਾਲੇ
ਪਰਉਪਕਾਰ ਤੇ ਕੁਰਬਾਨੀ ਕਰਨ ਵਾਲੇ ਹਨ ਇਹ ਤੇਰੇ ਪੈਦਾ ਕੀਤੇ ਹੋਏ
ਅਮੋਲਕ ਰਤਨ ਤੈਨੂੰ ਗਾ ਰਹੇ ਹਨ।

(*ਅਠਸਠਿ ਤੀਰਥ ਨਾਲੇ ॥) ਅਠਾਹਠ ਤੀਰਥ (ਨਾਲੇ) ਸਮੇਤ ਪੁਸਤਕਾਂ ਦੇ
ਜਿਨ੍ਹਾਂ ਵਿਚ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਦੱਸਿਆ ਹੈ, ਗਾ ਰਹੇ ਹਨ।

**ਗਾਵਹਿ ਜੋਧ ਮਹਾਬਲ ਸੂਰਾ :**--(ਜੋਧ) ਰਥੀ (ਮਹਾਬਲ) ਮਹਾਂਰਥੀ
(ਸੂਰਾ) ਅਤਿਰਥੀ ਪ੍ਰਮੇਸਰ ਨੂੰ ਗਾਉਂਦੇ ਹਨ। ਤੇ (ਜੋਧ) ਰਥੀ ਉਹ ਹੁੰਦਾ ਹੈ
ਜੋ ਸੌ ਜਾਂ ਹਜ਼ਾਰ ਨਾਲ ਇਕੱਲਾ ਹੀ ਜੰਗ ਕਰੇ ਅਤੇ ਫ਼ਤਹ ਪ੍ਰਾਪਤ ਕਰੇ।
(ਮਹਾਬਲ) ਮਹਾਂਰਥੀ ਦਾ ਨਾਮ ਹੈ ਜੋ ਦਸ ਹਜ਼ਾਰ ਨਾਲ ਲੜ ਕੇ ਜਿੱਤ ਪ੍ਰਾਪਤ
ਕਰੇ। (ਸੂਰਾ) ਅਤਿਰਥੀ ਉਹ ਹੈ ਜਿਹੜਾ ਅਣਗਿਣਤਾਂ ਨਾਲ ਜੰਗ ਕਰਕੇ
ਫ਼ਤਹ ਪਾਵੇ,ਇਹ ਸਭ ਪ੍ਰਮੇਸਰ ਨੂੰ ਗਾਉਂਦੇ ਹਨ। (ਵਾ) (ਜੋਧ) ਜੋਧੇ ਉਹ ਹਨ ਜੋ
ਆਪਣੇ ਆਪ ਨੂੰ ਕੁਸੰਗਤ ਵਲੋਂ ਬਚਾ ਕੇ ਰੱਖਦੇ ਹਨ। ਅਤੇ (ਮਹਾਬਲ) ਉਹ
ਹਨ ਜਿਹੜੇ ਦਸੇ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕ ਕੇ ਰੱਖਦੇ ਹਨ ਅਤੇ (ਸੂਰਾ)
ਸੂਰਮੇ ਉਹ ਹਨ ਜਿਹੜੇ ਮਨ ਦੇ ਸੈਂਕੜੇ ਫੁਰਨਿਆਂ ਨੂੰ ਰੋਕ ਕੇ ਫ਼ਤਹ ਪਾਉਂਦੇ
ਹਨ। 'ਫਾਹੇ ਕਾਟੇ ਮਿਟੇ ਗਵਨ; ਫਤਹਿ ਭਈ ਮਨਿ ਜੀਤ ॥' (ਅੰਗ ੨੫੮)
ਇਉਂ ਸਾਰੇ ਮਨ ਬਾਣੀ ਸਰੀਰ ਨੂੰ ਜਿੱਤਣ ਵਾਲੇ ਉਸ ਨੂੰ ਗਾਉਂਦੇ ਹਨ।
ਵਾ:–(ਜੋਧ) ਜੋਧੇ ਜਿਹੜੇ ਸ੍ਰਵਣ ਕਰਨ ਵਾਲੇ, (ਮਹਾਬਲ) ਮਹਾਂਬਲੀ ਜਿਹੜੇ
ਮੰਨਣ ਕਰਨ ਵਾਲੇ ਤੇ (ਸੂਰਾ) ਸੂਰਮੇ ਜਿਹੜੇ ਕਮਾਈ ਨਿਧਿਆਸਣ ਕਰਦੇ ਹਨ
ਜਿਨ੍ਹਾਂ ਦਾ ਧਿਆਨ ਜੁੜਿਆ ਰਹਿੰਦਾ ਹੈ।

ਵਾ :–ਜੋਧੇ ਜਿਨ੍ਹਾਂ ਨੇ ਤਮੋ ਗੁਣ ਨੂੰ ਵੱਸ ਕੀਤਾ ਹੈ, ਮਹਾਂਬਲੀ ਜਿਨ੍ਹਾਂ ਨੇ ਰਜੋ
ਗੁਣ ਨੂੰ ਵੱਸ ਕੀਤਾ ਹੈ ਤੇ ਸੂਰਮੇ ਜਿਹੜੇ ਸਤੋ ਗੁਣ ਨੂੰ ਪਾਕੇ ਹੰਗਤਾ ਨਹੀਂ
ਕਰਦੇ। ਇਉਂ ਤਾਮਸੀ, ਰਾਜਸੀ ਤੇ ਸਾਂਤਕੀ ਤਿੰਨਾਂ ਸੁਭਾਵਾਂ ਨੂੰ ਜਿੱਤਣ ਵਾਲੇ
ਬਹਾਦਰ ਗਾਉਂਦੇ ਹਨ। ਵਾ :–(ਜੋਧ) ਤ੍ਰੈ ਪਦ ਦੇ ਲੱਖ ਅਰਥ ਨੂੰ ਜਾਨਣ

---

*(ਅਠਸਠਿ) ਜਿਨ੍ਹਾਂ ਨੇ (ਅਠ) ਕਾਮ, ਕਰੋਧ, ਲੋਭ, ਮੋਹ, ਹੰਕਾਰ ਤੇ ਤਿੰਨਾਂ ਗੁਣਾਂ ਨੂੰ
(ਸਠਿ) ਗੰਢ ਲਿਆ ਹੈ, ਜੋੜ ਲਿਆ ਹੈ ਭਾਵ ਰੋਕ ਲਿਆ ਹੈ, ਉਹ ਤੀਰਥ ਰੂਪ ਹੋ ਕੇ
(ਨਾਲੇ) ਭਗਤੀ ਦੇ ਪ੍ਰਵਾਹ ਬਣ ਕੇ ਆਪ ਜੀ ਨੂੰ ਗਾਉਂਦੇ ਹਨ।

ਵਾਲੇ, (ਮਹਾਬਲ) ਤੱਤ ਪਦ ਦੇ ਲੱਖ ਅਰਥ ਨੂੰ ਜਾਨਣ ਵਾਲੇ ਅਤੇ (ਸੂਰਾ) ਸੂਰਮੇਂ ਜਿਹੜੇ ਤੱਤ ਤ੍ਵੰ ਤੇ ਤ੍ਵੰ ਤੱਤ ਅਸ ਪਦ ਵਿਚ ਇਸਥਿਤ ਹੋਣ ਵਾਲੇ, ਉਹ ਵੀ ਪ੍ਰਮੇਸਰ ਨੂੰ ਗਾਉਂਦੇ ਹਨ। ਵਾ:-(ਮਹਾਬਲ) ਅਗਿਆਨ ਨਾਲ ਜੁੱਧ ਕਰਨ ਵਾਲੇ ਸੂਰਮੇਂ ਵੀ ਤੈਨੂੰ ਗਾਉਂਦੇ ਹਨ। ਵਾ :-(ਜੋਧ) ਨਿਸਕਾਮੀ, (ਮਹ ਬਲ) ਉਪਾਸਨਾ ਵਾਲੇ ਤੇ (ਸੂਰਾ) ਬ੍ਰਹਮ ਗਿਆਨ ਨੂੰ ਧਾਰਨ ਵਾਲੇ ਵੀ ਤੈਨੂੰ ਗਾਉਂਦੇ ਹਨ। (ਵਾ) (ਸੂਰਾ) ਜੋ ਹਜ਼ਾਰ ਨਾਲ ਲੜੇ ਤੇ ਜਿੱਤੇ, (ਜੋਧਾ) ਜੋ ਦਸ ਹਜ਼ਾਰ ਨਾਲ ਲੜੇ ਅਤੇ ਜੋ ਬੇਅੰਤਾਂ ਨਾਲ ਲੜੇ ਤੇ ਜਿੱਤੇ ਸੋ (ਮਹਾਬਲ) ਅਤਿਰਥੀ ਹੈ, ਇਹ ਸਭ ਗਾਉਂਦੇ ਹਨ।

**ਗਾਵਹਿ ਖਾਣੀ ਚਾਰੇ** :--ਚਾਰੇ ਖਾਣੀਆਂ ਦੇ ਜਿੰਨੇ ਜੀਵ ਹਨ। (ਅੰਡਜ) ਅੰਡੇ ਤੋਂ ਜੋ ਪੈਦਾ ਹੋਏ ਗਰੜ ਕਾਕ ਭਸੁੰਡ ਆਦਿਕ, (ਜੇਰਜ) ਜੇਰ ਵਿਚੋਂ ਪੈਦਾ ਹੋਏ ਮਨੁਖ ਪਸੂ ਪੰਛੀ ਆਦਿਕ, (ਸੇਤਜ) ਮੁੜ੍ਹਕੇ ਤੋਂ ਪੈਦਾ ਹੋਏ ਜਿਸ ਪ੍ਰਕਾਰ ਹਨੂੰਮਾਨ ਦੇ ਮੁੜ੍ਹਕੇ ਤੋਂ ਮਹੋਦਰ ਪੈਦਾ ਹੋਇਆ ਸੀ। (ਉਤਭੁਜ) ਉਤਭੁਜ ਖਾਣੀ ਤੋਂ ਪੈਦਾ ਹੋਏ ਕਲਪਤਰ ਬ੍ਰਿਛ ਆਦਿਕ ਵੀ ਕਾਮਨਾਂ ਪੂਰੀਆਂ ਕਰਕੇ ਤੇ ਸਾਰੀ ਬਨਾਸਪਤੀ। ਇਉਂ ਚਾਰੇ ਖਾਣੀਆਂ ਦੇ ਜਿਤਨੇ ਭੀ ਜੀਅ ਜੰਤ ਹਨ, ਉਹ ਸਭ ਗਾਉਂਦੇ ਹਨ। ਵਾ :-(ਚਾਰੇ) ਸੁੰਦਰ ਗੁਣਾਂ ਦੀ ਖਾਣੀ ਮਹਾਤਮਾ ਵੀ ਵਾ :-(ਚਾਰੇ) ਸੁੰਦਰ ਜੋ ਸੋਨੇ ਚਾਂਦੀ ਆਦਿਕ ਦੀਆਂ (ਖਾਣੀ) ਖਾਣਾਂ ਹਨ ਉਹ ਭੀ ਗਾਉਂਦੀਆਂ ਹਨ।

**ਗਾਵਹਿ ਖੰਡ ਮੰਡਲ ਵਰਭੰਡਾ** :--ਨੌਂ ਖੰਡਾਂ[1] ਜਿਹੜੇ ਹਨ ਕੁਰੂ ਖੰਡ, ਹਰਵਰਖ ਖੰਡ, ਭਾਰਤ ਖੰਡ ਆਦਿਕ (ਮੰਡਲ) ਨਾਮ ਦੇਸ ਦਾ ਹੈ, ੪੦੦ ਕੋਹ ਦਾ ਜਿਹੜਾ ਗੋਲਾਕਾਰ ਇਲਾਕਾ ਹੈ ਉਸਨੂੰ ਮੰਡਲ ਕਹੀਦਾ ਹੈ। ਤੇ (ਮੰਡਲ) ਨਾਮ ਦੀਪਾਂ ਦਾ ਵੀ ਹੈ, ਸਤ ਦੀਪ ਹਨ ਇਨ੍ਹਾਂ ਸਤਾਂ (ਮੰਡਲ) ਦੀਪਾਂ ਦੇ ਵਿਚ ਰਹਿਣ ਵਾਲੇ ਵੀ ਉਸ ਪ੍ਰਮੇਸਰ ਨੂੰ ਗਾਉਂਦੇ ਹਨ।

(ਵਰਭੰਡਾ) ਵੱਡਾ ਭਾਂਡਾ ਬ੍ਰਹਮੰਡ ਇਕੀ ਪੁਰੀਆਂ ਵਾਲਾ ਜਿਸ ਵਿਚ ਸੱਤ ਦੀਪ (ਨੌਂ ਖੰਡ) ਆਪਣੀ ਧਰਤੀ ਦੇ ਸਤ ਉਪਰਲੇ ਲੋਕ ਤੇ ਸਤ ਥੱਲੇ ਦੇ ਪਾਤਾਲ ਆਦਿਕ ਇਹਨਾਂ ਵਿਚ ਜਿੰਨੇ ਜੀਵ ਹਨ ਸਾਰੇ ਉਸ ਪਰਮੇਸਰ ਨੂੰ ਗੌਂਦੇ ਹਨ।

(ਗਾਵਹਿ ਖੰਡ ਮੰਡਲ ਵਰਭੰਡਾ) ਜਿਨ੍ਹਾਂ ਨੇ (ਮੰਡਲ) ਸਮੂਹ ਕਾਮ ਕਰੋਧ ਆਦਿਕਾਂ ਨੂੰ ਖੰਡ ਦਿੱਤਾ ਹੈ ਤੇ ਸ਼ੁਭ ਗੁਣਾਂ ਨੂੰ (ਮੰਡਲ) ਹਿਦੇ 'ਚ ਭੂਖਸ਼ਤ ਕੀਤਾ ਹੈ, ਧਾਰਨ ਕੀਤਾ ਹੈ। ਉਹ (ਵਰ) ਸ੍ਰੇਸ਼ਟ (ਭੰਡਾ) ਪਾਤ੍ਰ ਹਨ ਸੰਤ ਮਹਾਤਮਾਂ, ਉਹ

[1] ਨੌਂ ਖੰਡਾ ਦੇ ਨਾਮ ੨੪੯ ਅੰਗ ਤੋਂ ਪੜ੍ਹੋ ਜੀ।



ਭੀ ਉਸ ਪਰਮੇਸਰ ਨੂੰ ਗੌਂਦੇ ਹਨ। ਵਾ:-(ਵਰ) ਸ੍ਰੇਸ਼ਟ (ਭੰਡਾ) ਖਲ ਪੁਰਖ ਸਾਰੇ ਤੈਨੂੰ ਗੌਂਦੇ ਹਨ।

**ਕਰਿ ਕਰਿ ਰਖੇ ਧਾਰੇ** :--ਹੇ ਪਰਮੇਸਰ! ਕਰਕੇ ਪੈਦਾ, ਕਰਕੇ ਪਾਲਣਾ ਆਪਣੇ (ਧਾਰੇ) ਆਸਰੇ ਜਿਹੜੇ ਸਾਰੇ ਰੱਖੇ ਹੋਏ ਹਨ ਇਹ ਵੀ। ਵਾ :-(ਕਰਿ) ਕਰਕੇ ਸ੍ਰਵਣ ਵਾ:-(ਕਰਿ) ਕਰਕੇ ਮੰਨਣ, (ਰਖੇ) ਚਿੱਤ ਵਿਚ ਨਿਦਿਆਸਣ ਕਰਕੇ (ਧਾਰੇ) ਗਿਆਨ ਦੀ ਧਾਰਨਾਂ ਕਰਕੇ, ਉਸ ਪਰਮੇਸਰ ਨੂੰ ਗਾਉਣਾ ਕਰਦੇ ਹਨ।

**ਸੇਈ ਤੁਧੁਨੋ ਗਾਵਹਿ, ਜੋ ਤੁਧੁ ਭਾਵਨਿ** :--ਹੇ ਪਰਮੇਸ਼ਰ! ਇਨ੍ਹਾਂ ਸਾਰਿਆਂ ਵਿਚੋਂ ਗੌਣ ਵਾਲੇ ਸਫ਼ਲੇ ਉਹੀ ਹਨ ਜੋ (ਤੁਧੁ) ਆਪਜੀ ਤੇ (ਭਾਵਨਿ) ਭਾਵਨਾਂ ਸਰਧਾ ਕਰਦੇ ਹਨ। ਜੋ ਸਰਧਾ ਨਾਲ ਗੌਂਦੇ ਹਨ ਆਪ ਜੀ ਨੂੰ ਭਾ ਜਾਂਦੇ ਹਨ।

**ਰਤੇ ਤੇਰੇ ਭਗਤ ਰਸਾਲੇ** :--ਹੇ ਪਰਮੇਸਰ! ਤੇਰੇ ਭਗਤ ਤੇਰੇ ਨਾਮ ਰੰਗ ਵਿਚ ਰੰਗੇ ਹੋਏ ਤਦਾਕਾਰ ਹੋਏ (ਰਸਾਲੇ) ਸੁੰਦਰ ਵਾ ਸਮੂੰਹ (ਵਾ) ਰਸਾਂ ਦੇ (ਆਲੇ) ਘਰ ਬਣੇ ਹੋਏ ਹਨ। (ਵਾ) ਰਸਾਲਿਆਂ ਦੇ ਰਸਾਲੇ, ਪਲਟਣਾਂ ਦੀਆਂ ਪਲਟਣਾਂ ਵਾਂਗ ਉਹ ਭਗਤ ਹਨ। ਵਾ :-(ਰਸਾ+ਲੇ) ਬ੍ਰਹਮਾਨੰਦ ਰੂਪੀ ਰਸ ਨੂੰ ਲੈਣ ਵਾਲੇ। (ਵਾ) ਜਿਨ੍ਹਾਂ ਦਾ (ਰਸਾਲੇ) ਅੰਬ ਵਤ ਜੀਵਨ ਰਸਦਾਇਕ ਪਰਉਪਕਾਰੀ ਬਣ ਚੁਕਾ ਹੈ ਉਹ ਸਾਰੇ ਗੌਂਦੇ ਹਨ।

ਯਥਾ :-'ਭਗਤ ਤੇਰੈ ਮਨ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥'(੪੬੮)

**ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ ਨ ਆਵਨਿ** :—ਜਿੰਨੇ ਕੁ ਗਿਆਤ ਪੂਰਬਕ ਗਾਉਂਦੇ ਹਨ, ਉਹ ਅਸੀਂ ਕਥਨ ਕੀਤੇ ਹਨ। ਜਿਹੜੇ ਅਗਿਆਤ ਪੂਰਬਕ ਗਾਉਂਦੇ ਹਨ, ਜਿਨ੍ਹਾਂ ਦੇ ਨਾਉਂ ਥਾਉਂ ਨਹੀਂ ਕਹੇ ਜਾ ਸਕਦੇ। ਹੋਰ (ਕੇਤੇ) ਕਿਤਨੇ ਹੀ ਗਾਉਂਦੇ ਹਨ। ਉਹ ਸਾਡੇ ਚੇਤੇ ਨਹੀਂ ਆਉਂਦੇ।

**ਨਾਨਕੁ ਕਿਆ ਵੀਚਾਰੇ** :—ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਹੇ ਸਿਧੋ! ਉਨ੍ਹਾਂ ਦੀ ਬਾਬਤ ਕੀ ਵਿਚਾਰ ਕਰਕੇ ਦੱਸੀਏ, ਅਨਗਿਣਤ ਹਨ 'ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥ ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ॥' (ਅੰਗ ੪੫੬) ਜਿਹੜੀ ਗਿਣਤੀ ਤੋਂ ਰਹਿਤ ਰਚਨਾ ਸੇਵ ਰਹੀ ਹੈ ਉਹ ਗਿਣਤੀ ਵਿਚ ਨਹੀਂ ਆ ਸਕਦੀ। ਵਾ:-ਤੁਸੀਂ ਉਨ੍ਹਾਂ ਦੀ ਕੀ ਵੀਚਾਰ ਕਰ ਸਕਦੇ ਹੋ? ਜਿਨ੍ਹਾਂ ਦੇ ਨਾਉਂ, ਥਾਉਂ, ਰੂਪ ਆਦਿਕ ਕਥਨ ਤੋਂ ਅਕੱਥ ਹਨ।

ਪ੍ਰਸ਼ਨ:-ਉਸ ਪ੍ਰਮੇਸਰ ਦਾ ਸਰੂਪ ਕੈਸਾ ਹੈ?

**ਉੱਤਰ:--ਸੋਈ ਸੋਈ ਸਦਾ ਸਚੁ ਸਾਹਿਬੁ :**--ਸੋਈ ਪਰਮੇਸਰ ਸਦਾ ਰਹਿਣ ਵਾਲਾ ਪਿੱਛੇ ਸੀ, ਸੋਈ ਸੱਚਾ ਸਾਹਿਬ ਹੁਣ ਹੈ।

**ਸਾਚਾ ਸਾਚੀ ਨਾਈ :**--ਉਹ ਸੱਚਾ ਪਰਮੇਸਰ ਜਿਸਦੀ ਸੱਚੀ (ਨਾਈ) ਮਹਿਮਾ ਹੈ, ਸਚੀ ਸਤਿਨਾਮੁ ਰੂਪ (ਨਾਈ) ਅਵਾਜ਼ ਹੈ, ਉਹ ਅੱਗੇ ਨੂੰ ਭੀ ਹੋਵੇਗਾ ਤ੍ਰੈਈ ਕਾਲ ਅਬਾਧ, ਤ੍ਰੈ ਸਤ੍ਰੈ ਤਿੰਨਾਂ ਕਾਲਾਂ ਵਿਚ ਨ ਨਾਸ ਹੋਣ ਵਾਲਾ ਹੈ,

ਪ੍ਰਸ਼ਨ :- ਹੇ ਮਹਾਰਾਜ ਜੀ ! ਨਿਰਗੁਨ ਸਰਗੁਨ ਦਾ ਭੇਦ ਭੀ ਹੈ ਨਾ ?

ਉੱਤਰ :-(ਸੋਈ ਸੋਈ ਸਦਾ ਸਚੁ, ਸਾਹਿਬੁ) ਹੇ ਸਿੱਖੋ ! ਸੋਈ ਨਿਰਗੁਨ ਸਰੂਪ ਜੋ ਸਦਾ ਸਦਾ ਸੱਚਾ ਰਹਿਣ ਵਾਲਾ ਹੈ, ਉਹੋ ਹੀ ਮਾਇਆ ਬਿਰਤੀ ਦੁਆਰਾ ਸ੍ਰਿਸਟੀ ਦਾ (ਸਾਹਿਬੁ) ਮਾਲਿਕ ਹੈ, ਜੋ ਮਾਇਆ ਸਬਲ ਹੋ ਕੇ ਸਰਗੁਨ ਸਰੂਪ ਕਹਾਉਂਦਾ ਹੈ ਅਤੇ (ਸਾਚਾ ਸਾਚੀ ਨਾਈ) ਉਹੀ ਜੇਹੜਾ ਸਰਗੁਨ ਸਰੂਪ ਹੈ ਆਪਣੀ ਮਾਇਆ ਨੂੰ ਸੰਕੋਚ ਕੇ ਫੇਰ (ਸਾਚਾ) ਤ੍ਰੈਈ ਕਾਲ ਅਬਾਧ, ਸੱਤ, ਚਿੱਤ, ਆਨੰਦ, ਸਰੂਪ ਨਿਰਗੁਣ ਸਰੂਪ ਹੈ। (ਸਾਚੀ ਨਾਈ) ਉਹੀ ਸਰਗੁਣ ਸਰੂਪ ਹੈ ਜਿਸ ਦੀ (ਨਾਈ) ਆਵਾਜ਼ ਓਅੰਕਾਰ ਰੂਪ ਹੈ। ਉਸਦੀ ਮਾਇਆ ਰਚੀ ਹੋਈ ਸਚੇ ਦੀ (ਨਾਈ) ਨਿਆਈਂ ਪ੍ਰਤੀਤ ਹੋ ਰਹੀ ਹੈ, ਭਾਵੇਂ ਉਸ ਦੇ ਵਿਚ ਕਲਪਤ ਰੂਪ ਹੈ। ਜਿਸਦਾ ਅਧਿਸ਼ਟਾਨ ਸੱਚਾ ਹੋਵੇ ਉਸ ਵਿਚ ਅਧਿਅਸਤ ਵਸਤੂ ਵੀ ਸੱਚੀ ਪ੍ਰਤੀਤ ਹੁੰਦੀ ਹੈ। ਇਉਂ ਸਚੀ ਨਾਈ ਮਹਿਮਾ ਵਾਲਾ ਸਰਗੁਨ ਤੇ ਨਿਰਗੁਨ ਸਰੂਪ ਭੀ ਆਪੇ ਹੀ ਹੈ। ਗੁਰੂ ਘਰ ਵਿਚ ਨਿਰਗੁਨ ਤੇ ਸਰਗੁਨ ਦੀ ਅਭੇਦਤਾ ਹੀ ਹੈ। ਯਥਾ:– ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ॥'(੨੮੭)

**ਹੈ ਭੀ ਹੋਸੀ :**--(ਹੈ)ਹੁਣ ਵਰਤਮਾਨ ਸਮੇਂ ਵਿਚ ਹੈ(ਭੀ) ਪਿਛੇ ਭੀ ਸੀ, (ਹੋਸੀ) ਭਵਿੱਖਤ ਨੂੰ ਭੀ ਪ੍ਰਮੇਸਰ ਹੋਵੇਗਾ।

**ਜਾਇ ਨ ਜਾਸੀ :**-(ਜਾਇ ਨ) ਉਹ (ਜਾਇ) ਪੈਦਾ ਨਹੀਂ ਹੋਇਆ, (ਨ ਜਾਸੀ) ਨ ਮਰ ਕੇ ਕਿਤੇ ਜਾਵੇਗਾ, ਜੰਮਣ ਮਰਨ ਤੋਂ ਰਹਿਤ ਹੈ।

**ਰਚਨਾ ਜਿਨਿ ਰਚਾਈ :**--ਸੂਖਮ, ਸਥੂਲ ਤੇ ਕਾਰਨ ਦੇਹਾਂ ਦੀ ਰਚਨਾ ਜਿਸ ਨੇ ਰਚਾਈ ਹੈ।

ਪ੍ਰਸ਼ਨ :-ਹੇ ਸਤਿਗੁਰੂ ਜੀ ! ਰਚਨਾ ਤੇ ਪ੍ਰਮੇਸਰ ਦਾ ਕੈਸਾ ਸਬੰਧ ?

ਉੱਤਰ :-ਪੰਗਤੀ ਅਨੈਵੇ ਕਰਕੇ (ਰਚਨਾ ਜਾਸੀ, ਜਿਨਿ ਰਚਾਈ ਜਾਇ ਨ) ਰਚਨਾਂ ਨਾਸ ਹੋ ਜਾਵੇਗੀ ਪਰ ਜਿਸ ਨੇ ਰਚਾਈ ਹੈ ਉਹ ਨਹੀਂ ਜਾਵੇਗਾ ਸਦਾ ਇਕ-ਰਸ ਹੈ ਭਾਵ ਸ੍ਰਿਸ਼ਟੀ ਦੀ ਉਤਪਤੀ ਦੇ ਸਮੇਂ ਉਹ ਪੈਦਾ ਨਹੀਂ ਹੋਇਆ ਅਤੇ ਸ੍ਰਿਸ਼ਟੀ ਦੀ ਪ੍ਰਲੋ ਸਮੇਂ ਉਸ ਦੀ ਪ੍ਰਲੋ ਭੀ ਨਹੀਂ ਹੋਵੇਗੀ।



ਯਥਾ :-'ਸਭ ਦੁਨੀ ਆਵਣ ਜਾਵਣੀ; ਮੁਕਾਮ ਏਕੁ ਰਹੀਮੁ ॥' (ਅੰਗ ੬੪)

ਪ੍ਰਸ਼ਨ :-ਸਾਰੀ ਰਚਨਾ ਇਕੋ ਤਰ੍ਹਾਂ ਦੀ ਹੈ ਕਿ ਭਿੰਨ ਭਿੰਨ ?

**ਉੱਤਰ–ਰੰਗੀ ਰੰਗੀ ਭਾਤੀ:**--ਜਿਵੇਂ ਅਨੇਕ ਰੰਗਾਂ ਦੀ ਉਸਦੀ ਮਾਇਆ ਹੈ ਉਸ ਦੁਆਰਾ ਪੈਦਾ ਕੀਤੀ ਸ੍ਰਿਸ਼ਟੀ ਭੀ ਰੰਗਾਂ ਰੰਗਾਂ ਦੀ (ਭਾਤੀ) ਤਰ੍ਹਾਂ ਤਰ੍ਹਾਂ ਦੀ ਹੈ। ਵਾ:-(ਰੰਗੀ ਰੰਗੀ) ਇਕ ਇਕ ਰੰਗ ਦੇ ਜਿਵੇਂ ਕਾਂ ਕਾਲੇ, ਤੋਤੇ ਸਾਵੇ, ਹੰਸ ਚਿੱਟੇ ਹੀ ਹਨ। (ਭਾਤੀ) ਤਰ੍ਹਾਂ ਤਰ੍ਹਾਂ ਦੇ ਰੰਗਾਂ ਰੰਗਾਂ ਦੇ ਜਿਵੇਂ ਮੋਰ ਤਿੱਤਰ ਆਦਿਕ ਹਨ। ਇਉਂ ਅਨੇਕ ਪ੍ਰਕਾਰ ਦੇ ਰੰਗਾਂ ਦੀ ਰਚਨਾ ਹੈ। ਕਈ ਰਜੋ, ਤਮੋ, ਸਤੋ ਗੁਣੀ ਹਨ ਕਈ ਮਿਸ਼ਰਤ ਸੁਭਾਵਾਂ ਦੇ ਹਨ । ਕਈ ਲੰਮੇ, ਮਧਰੇ, ਦਰਮਿਆਨੇ ਹਨ। ਇਉਂ ਭਾਂਤ ਭਾਂਤ ਦੀ ਸ੍ਰਿਸਟੀ ਹੈ।

**ਕਰਿ ਕਰਿ ਜਿਨਸੀ :**--ਫੇਰ ਜਿਨਸਾਂ ਬਣਾਈਆਂ ਹਨ। ਖੱਚਰਾਂ ਦੀ ਜਿਨਸ ਵੱਖਰੀ (ਕਰਿ) ਕੀਤੀ ਹੈ। ਘੋੜਿਆਂ ਦੀ ਵੱਖਰੀ ਪੈਦਾ (ਕਰਿ) ਕੀਤੀ ਹੈ। ਖੋਤਿਆਂ ਦੀ ਵੱਖਰੀ ਹੈ ਅਤੇ ਅਨਾਜ ਦੀਆਂ ਭੀ ਭਿੰਨ ਭਿੰਨ ਜਿਨਸਾਂ ਹਨ। ਵਾ :-ਚੀਜ਼ਾਂ ਦੇ ਨਿਰਖ ਭਿੰਨ ਭਿੰਨ ਬਨਾਉਣੇ ਕੀਤੇ ਹਨ।

ਪ੍ਰਸ਼ਨ :-ਸ੍ਰਿਸਟੀ ਦੀ ਰਚਨਾ ਕਿਵੇਂ ਕੀਤੀ ਹੈ ?

**ਉੱਤਰ:–ਮਾਇਆ ਜਿਨਿ ਉਪਾਈ :**--(ਜਿਨਿ) ਜਿਸ ਪ੍ਰਮੇਸਰ ਨੇ ਸ੍ਰਿਸਟੀ (ਉਪਾਈ) ਪੈਦਾ ਕੀਤੀ ਹੈ, ਇਹ ਮਾਇਆ ਦੁਆਰਾ ਕੀਤੀ ਹੈ।

ਯਥਾ :-'ਅਪਨੀ ਮਾਇਆ ਆਪਿ ਪਸਾਰੀ ਆਪਿ ਦੇਖਨਹਾਰਾ ॥
ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥' (ਅੰਗ ੫੩੭)

ਵੇਦਾਂਤੀ ਕਹਿੰਦੇ ਹਨ (ਮਾਇਆ ਜਿਨਿ ਉਪਾਈ) ਮਾਇਆ (ਜਿਨਿ) ਮੱਤ ਕਹੋ ਉਸ ਨੇ ਪੈਦਾ ਕੀਤੀ ਹੈ ਮਾਇਆ ਅਣਹੋਈ ਪ੍ਰਤੀਤ ਹੋ ਰਹੀ ਹੈ। ਜਿਵੇਂ ਸੂਰਜ ਦੇ ਪਾਸ ਹਨੇਰਾ ਨਹੀਂ ਹੈ ਇਸ ਪ੍ਰਕਾਰ ਬ੍ਰਹਮ ਵਿਚ ਅਸੱਤ, ਜੜ੍ਹ, ਦੁਖ ਰੂਪ ਮਾਇਆ-ਪ੍ਰਨਾ ਕਲਪਿਆ ਹੈ ਵਾਸਤਵ ਵਿਚ ਨਹੀਂ ਹੈ ਇਹ ਕਲਪਿ-ਤਦਾਤਮਿਕ ਸਬੰਧ ਹੈ। ਇਸ ਵਾਸਤੇ ਮਾਇਆ ਕਰਕੇ ਸ੍ਰਿਸਟੀ ਪੈਦਾ ਕੀਤੀ ਹੈ।

**ਕਰਿ ਕਰਿ ਵੇਖੈ ਕੀਤਾ ਆਪਣਾ:**–ਕਰਕੇ ਪੈਦਾ ਅਤੇ ਕਰਕੇ ਪਾਲਣਾ, ਸਾਰੇ ਕੀਤੇ ਹੋਏ ਆਪਣੇ ਪਸਾਰੇ ਨੂੰ ਆਪਹੀ(ਵੇਖੈ)ਵੇਖ ਰਿਹਾ ਹੈ ਪ੍ਰਕਾਸ਼ ਰਿਹਾ ਹੈ।

**ਜਿਵ ਤਿਸ ਦੀ ਵਡਿਆਈ :**–ਉਹ ਸੁਤੰਤਰ ਹੈ ਆਪਣੀ ਮੌਜ ਦਾ

**ਉੱਤਰ:--ਸੋਈ ਸੋਈ ਸਦਾ ਸਚੁ ਸਾਹਿਬੁ :**--ਸੋਈ ਪਰਮੇਸਰ ਸਦਾ ਰਹਿਣ ਵਾਲਾ ਪਿੱਛੇ ਸੀ, ਸੋਈ ਸੱਚਾ ਸਾਹਿਬ ਹੁਣ ਹੈ।

**ਸਾਚਾ ਸਾਚੀ ਨਾਈ :**–ਉਹ ਸੱਚਾ ਪਰਮੇਸਰ ਜਿਸਦੀ ਸੱਚੀ (ਨਾਈ) ਮਹਿਮਾ ਹੈ, ਸਚੀ ਸਤਿਨਾਮੁ ਰੂਪ (ਨਾਈ) ਅਵਾਜ਼ ਹੈ, ਉਹ ਅੱਗੇ ਨੂੰ ਭੀ ਹੋਵੇਗਾ ਤ੍ਰੈਈ ਕਾਲ ਅਬਾਧ, ਤ੍ਰੈ ਸਤਰੂ ਤਿੰਨਾਂ ਕਾਲਾਂ ਵਿਚ ਨ ਨਾਸ ਹੋਣ ਵਾਲਾ ਹੈ,

ਪ੍ਰਸ਼ਨ :– ਹੇ ਮਹਾਰਾਜ ਜੀ ! ਨਿਰਗੁਨ ਸਰਗੁਨ ਦਾ ਭੇਦ ਭੀ ਹੈ ਨਾ ?

ਉੱਤਰ :–(ਸੋਈ ਸੋਈ ਸਦਾ ਸਚੁ, ਸਾਹਿਬੁ) ਹੇ ਸਿੱਧੋ! ਸੋਈ ਨਿਰਗੁਨ ਸਰੂਪ ਜੋ ਸਦਾ ਸਦਾ ਸੱਚਾ ਰਹਿਣ ਵਾਲਾ ਹੈ, ਉਹੋ ਹੀ ਮਾਇਆ ਬਿਰਤੀ ਦੁਆਰਾ ਸ੍ਰਿਸਟੀ ਦਾ (ਸਾਹਿਬੁ) ਮਾਲਿਕ ਹੈ, ਜੋ ਮਾਇਆ ਸਬਲ ਹੋ ਕੇ ਸਰਗੁਨ ਸਰੂਪ ਕਹਾਉਂਦਾ ਹੈ ਅਤੇ (ਸਾਚਾ ਸਾਚੀ ਨਾਈ) ਉਹੀ ਜੇਹੜਾ ਸਰਗੁਨ ਸਰੂਪ ਹੈ ਆਪਣੀ ਮਾਇਆ ਨੂੰ ਸੰਕੋਚ ਕੇ ਫੇਰ (ਸਾਚਾ) ਤ੍ਰੈਈ ਕਾਲ ਅਬਾਧ, ਸੱਤ, ਚਿੱਤ, ਆਨੰਦ, ਸਰੂਪ ਨਿਰਗੁਣ ਸਰੂਪ ਹੈ। (ਸਾਚੀ ਨਾਈ) ਉਹੀ ਸਰਗੁਣ ਸਰੂਪ ਹੈ ਜਿਸ ਦੀ (ਨਾਈ) ਆਵਾਜ਼ ਓਅੰਕਾਰ ਰੂਪ ਹੈ। ਉਸਦੀ ਮਾਇਆ ਰਚੀ ਹੋਈ ਸਚੇ ਦੀ (ਨਾਈ) ਨਿਆਈਂ ਪ੍ਰਤੀਤ ਹੋ ਰਹੀ ਹੈ, ਭਾਵੇਂ ਉਸ ਦੇ ਵਿਚ ਕਲਪਤ ਰੂਪ ਹੈ। ਜਿਸਦਾ ਅਧਿਸ਼ਟਾਨ ਸੱਚਾ ਹੋਵੇ ਉਸ ਵਿਚ ਅਧਿਅਸਤ ਵਸਤੂ ਵੀ ਸੱਚੀ ਪ੍ਰਤੀਤ ਹੁੰਦੀ ਹੈ। ਇਉਂ ਸਚੀ ਨਾਈ ਮਹਿਮਾ ਵਾਲਾ ਸਰਗੁਨ ਤੇ ਨਿਰਗੁਨ ਸਰੂਪ ਭੀ ਆਪੇ ਹੀ ਹੈ। ਗੁਰੂ ਘਰ ਵਿਚ ਨਿਰਗੁਨ ਤੇ ਸਰਗੁਨ ਦੀ ਅਭੇਦਤਾ ਹੀ ਹੈ। ਯਥਾ:– 'ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ॥'(੨੮੭)

**ਹੈ ਭੀ ਹੋਸੀ :**--(ਹੈ)ਹੁਣ ਵਰਤਮਾਨ ਸਮੇਂ ਵਿਚ ਹੈ(ਭੀ) ਪਿਛੇ ਭੀ ਸੀ, (ਹੋਸੀ) ਭਵਿੱਖਤ ਨੂੰ ਭੀ ਪ੍ਰਮੇਸਰ ਹੋਵੇਗਾ।

**ਜਾਇ ਨ ਜਾਸੀ :**–(ਜਾਇ ਨ) ਉਹ (ਜਾਇ) ਪੈਦਾ ਨਹੀਂ ਹੋਇਆ, ਤੇ (ਨ ਜਾਸੀ) ਨ ਮਰ ਕੇ ਕਿਤੇ ਜਾਵੇਗਾ, ਜੰਮਣ ਮਰਨ ਤੋਂ ਰਹਿਤ ਹੈ।

**ਰਚਨਾ ਜਿਨਿ ਰਚਾਈ :**--ਸੂਖਮ, ਸਥੂਲ ਤੇ ਕਾਰਨ ਦੇਹਾਂ ਦੀ ਰਚਨਾ ਜਿਸ ਨੇ ਰਚਾਈ ਹੈ।

ਪ੍ਰਸ਼ਨ :–ਹੇ ਸਤਿਗੁਰੂ ਜੀ ! ਰਚਨਾ ਤੇ ਪ੍ਰਮੇਸਰ ਦਾ ਕੈਸਾ ਸਬੰਧ ?

ਉੱਤਰ :–ਪੰਗਤੀ ਅੰਨਵੈ ਕਰਕੇ (ਰਚਨਾ ਜਾਸੀ, ਜਿਨਿ ਰਚਾਈ ਜਾਇ ਨ) ਇਹ ਰਚਨਾਂ ਨਾਸ ਹੋ ਜਾਵੇਗੀ ਪਰ ਜਿਸ ਨੇ ਰਚਾਈ ਹੈ ਉਹ ਨਹੀਂ ਜਾਵੇਗਾ ਉਹ ਸਦਾ ਇਕ-ਰਸ ਹੈ ਭਾਵ ਸਿਸ਼ਟੀ ਦੀ ਉਤਪਤੀ ਦੇ ਸਮੇਂ ਉਹ ਪੈਦਾ ਨਹੀਂ



ਹੋਇਆ ਅਤੇ ਸ੍ਰਿਸ਼ਟੀ ਦੀ ਪ੍ਰਲੋ ਸਮੇਂ ਉਸ ਦੀ ਪ੍ਰਲੋ ਭੀ ਨਹੀਂ ਹੋਵੇਗੀ।

ਯਥਾ :–'ਸਭ ਦੁਨੀ ਆਵਣ ਜਾਵਣੀ; ਮੁਕਾਮ ਏਕੁ ਰਹੀਮੁ ॥' (ਅੰਗ ੬੪)

ਪ੍ਰਸ਼ਨ :–ਸਾਰੀ ਰਚਨਾ ਇਕੋ ਤਰ੍ਹਾਂ ਦੀ ਹੈ ਕਿ ਭਿੰਨ ਭਿੰਨ ?

**ਉੱਤਰ–ਰੰਗੀ ਰੰਗੀ ਭਾਤੀ:**--ਜਿਵੇਂ ਅਨੇਕ ਰੰਗਾਂ ਦੀ ਉਸਦੀ ਮਾਇਆ ਹੈ ਉਸ ਦੁਆਰਾ ਪੈਦਾ ਕੀਤੀ ਸ੍ਰਿਸ਼ਟੀ ਭੀ ਰੰਗਾਂ ਰੰਗਾਂ ਦੀ (ਭਾਤੀ) ਤਰ੍ਹਾਂ ਤਰ੍ਹਾਂ ਦੀ ਹੈ। ਵਾ:–(ਰੰਗੀ ਰੰਗੀ) ਇਕ ਇਕ ਰੰਗ ਦੇ ਜਿਵੇਂ ਕਾਂ ਕਾਲੇ, ਤੋਤੇ ਸਾਵੇ, ਹੰਸ ਚਿੱਟੇ ਹੀ ਹਨ। (ਭਾਤੀ) ਤਰ੍ਹਾਂ ਤਰ੍ਹਾਂ ਦੇ ਰੰਗਾਂ ਰੰਗਾਂ ਦੇ ਜਿਵੇਂ ਮੋਰ ਤਿੱਤਰ ਆਦਿਕ ਹਨ। ਇਉਂ ਅਨੇਕ ਪ੍ਰਕਾਰ ਦੇ ਰੰਗਾਂ ਦੀ ਰਚਨਾ ਹੈ। ਕਈ ਰਜੋ, ਤਮੋ, ਸਤੋ ਗੁਣੀ ਹਨ ਕਈ ਮਿਸ਼ਰਤ ਸੁਭਾਵਾਂ ਦੇ ਹਨ। ਕਈ ਲੰਮੇ, ਮਧਰੇ, ਦਰਮਿਆਨੇ ਹਨ। ਇਉਂ ਭਾਂਤ ਭਾਂਤ ਦੀ ਸ੍ਰਿਸਟੀ ਹੈ।

**ਕਰਿ ਕਰਿ ਜਿਨਸੀ :**--ਫੇਰ ਜਿਨਸਾਂ ਬਣਾਈਆਂ ਹਨ। ਖੱਚਰਾਂ ਦੀ ਜਿਨਸ ਵੱਖਰੀ (ਕਰਿ) ਕੀਤੀ ਹੈ। ਘੋੜਿਆਂ ਦੀ ਵੱਖਰੀ ਪੈਦਾ (ਕਰਿ) ਕੀਤੀ ਹੈ। ਖੋਤਿਆਂ ਦੀ ਵੱਖਰੀ ਹੈ ਅਤੇ ਅਨਾਜ ਦੀਆਂ ਭੀ ਭਿੰਨ ਭਿੰਨ ਜਿਨਸਾਂ ਹਨ। ਵਾ :–ਚੀਜ਼ਾਂ ਦੇ ਨਿਰਖ ਭਿੰਨ ਭਿੰਨ ਬਨਾਉਣੇ ਕੀਤੇ ਹਨ।

ਪ੍ਰਸ਼ਨ :–ਸ੍ਰਿਸਟੀ ਦੀ ਰਚਨਾ ਕਿਵੇਂ ਕੀਤੀ ਹੈ ?

**ਉੱਤਰ:–ਮਾਇਆ ਜਿਨਿ ਉਪਾਈ :**--(ਜਿਨਿ) ਜਿਸ ਪ੍ਰਮੇਸਰ ਨੇ ਸ੍ਰਿਸਟੀ (ਉਪਾਈ) ਪੈਦਾ ਕੀਤੀ ਹੈ, ਇਹ ਮਾਇਆ ਦੁਆਰਾ ਕੀਤੀ ਹੈ।

ਯਥਾ :–'ਅਪਨੀ ਮਾਇਆ ਆਪਿ ਪਸਾਰੀ ਆਪੇ ਦੇਖਨਹਾਰਾ ॥
ਨਾਨਾ ਰੂਪ ਰਹੇ ਬਹੁ ਰੰਗੀ ਸਭ ਤੇ ਰਹੇ ਨਿਆਰਾ ॥' (ਅੰਗ ੫੩੭)

ਵੇਦਾਂਤੀ ਕਹਿੰਦੇ ਹਨ (ਮਾਇਆ ਜਿਨਿ ਉਪਾਈ) ਮਾਇਆ (ਜਿਨਿ) ਮੱਤ ਕਹੋ ਉਸ ਨੇ ਪੈਦਾ ਕੀਤੀ ਹੈ ਮਾਇਆ ਅਣਹੋਈ ਪ੍ਰਤੀਤ ਹੋ ਰਹੀ ਹੈ। ਜਿਵੇਂ ਸੂਰਜ ਦੇ ਪਾਸ ਹਨੇਰਾ ਨਹੀਂ ਹੈ ਇਸ ਪ੍ਰਕਾਰ ਬ੍ਰਹਮ ਵਿਚ ਅਸੱਤ, ਜੜ੍ਹ, ਦੁਖ ਰੂਪ ਮਾਇਆ-ਪੁਣਾ ਕਲਪਿਆ ਹੈ ਵਾਸਤਵ ਵਿਚ ਨਹੀਂ ਹੈ ਇਹ ਕਲਪਿ-ਤਦਾਤਮਿਕ ਸਬੰਧ ਹੈ। ਇਸ ਵਾਸਤੇ ਮਾਇਆ ਕਰਕੇ ਸ੍ਰਿਸਟੀ ਪੈਦਾ ਕੀਤੀ ਹੈ।

**ਕਰਿ ਕਰਿ ਵੇਖੈ ਕੀਤਾ ਆਪਣਾ**:–ਕਰਕੇ ਪੈਦਾ ਅਤੇ ਕਰਕੇ ਪਾਲਣਾ, ਸਾਰੇ ਕੀਤੇ ਹੋਏ ਆਪਣੇ ਪਧਾਰੇ ਨੂੰ ਆਪਹੀ(ਵੇਖੈ)ਵੇਖ ਰਿਹਾ ਹੈ ਪ੍ਰਕਾਸ਼ ਰਿਹਾ ਹੈ।

**ਜਿਵ ਤਿਸ ਦੀ ਵਡਿਆਈ :**–ਉਹ ਸੁਤੰਤਰ ਹੈ ਆਪਣੀ ਮੌਜ ਦਾ

ਮਾਲਿਕ ਹੈ ਜਿਵੇਂ ਤਿਸ ਪ੍ਰਮੇਸਰ ਦੀ (ਵਡਿਆਈ) ਨਾਮ ਇੱਛਾ ਹੈ, ਰਜਾ ਹੈ,
ਜਿਵੇਂ ਉਸ ਦੀ ਵਡਿਆਈ ਰਹਿ ਆਵੇ।

**ਜੋ ਤਿਸੁ ਭਾਵੈ ਸੋਈ ਕਰਸੀ** :–ਜੋ (ਤਿਸੁ) ਪ੍ਰਮੇਸਰ ਨੂੰ ਪਿਛੇ
ਭਾਉਂਦਾ ਸੀ (ਕਰਸੀ) ਕਰਦਾ ਸੀ, ਜੋ ਹੁਣ ਭਾਉਂਦਾ ਹੈ ਉਹ ਹੀ ਕਰਦਾ ਹੈ ਤੇ
ਜੋ ਉਸ ਨੂੰ ਭਾਵੇਗਾ ਉਹੋ ਹੀ (ਕਰਸੀ) ਕਰੇਗਾ।

**ਹੁਕਮੁ ਨ ਕਰਣਾ ਜਾਈ** :–ਕਿਸੇ ਪਾਸੋਂ ਉਸ ਪ੍ਰਮੇਸਰ ਤੇ ਹੁਕਮ
ਨਹੀਂ ਕੀਤਾ ਜਾਂਦਾ ਕਿ ਇਉਂ ਨਹੀਂ ਇਉਂ ਕਰ।
ਜਥਾ :– 'ਬੇਵਜੀਰ ਬਡੇ ਧੀਰ, ਧਰਮ ਅੰਗ, ਅਲਖ ਅਗਮ;
ਖੇਲੁ ਕੀਆ ਆਪਣੈ ਉਛਾਹਿ ਜੀਉ ॥' (ਅੰਗ ੧੪੦੨)
ਕਿਸੇ ਤੋਂ (ਨ) ਨਾਂਹ ਨਹੀਂ ਕੀਤੀ ਜਾਂਦੀ ਭਾਵ
ਵਾ:–ਉਸ ਦੇ ਹੁਕਮ ਅੱਗੇ ਕਿਸੇ ਤੋਂ (ਨ) ਨਾਂਹ ਨਹੀਂ ਕੀਤੀ ਜਾਂਦੀ ਭਾਵ
ਅਮੋਟ ਹੁਕਮ ਨੂੰ ਹਟਾਇਆ ਨਹੀਂ ਜਾ ਸਕਦਾ। ਜਥਾ :–
'ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥' (ਅੰਗ ੯੯੧)

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ** :–ਸਤਿਗੁਰੂ ਜੀ ਕਹਿੰਦੇ ਹਨ
(ਸੋ) ਉਹ ਪਾਤਸਾਹ ਪਿਛੇ ਭੀ ਸੀ, ਹੁਣ ਵੀ ਉਹ ਸੱਚਾ ਪਾਤਸਾਹ ਹੈ ਤੇ ਅੱਗੇ ਨੂੰ
ਵੀ ਉਹ ਸੱਚਾ ਪਾਤਸਾਹ ਹੋਵੇਗਾ।
ਵਾ :–(ਸੋ ਪਾਤਿਸਾਹੁ) ਦੁਨੀਆਂ ਦੇ ਚਕ੍ਰਵਰਤੀ ਜੋ ਪਾਤਸ਼ਾਹ ਹਨ ਉਨ੍ਹਾਂ ਦੇ
(ਸਾਹਾ) ਸ਼ਾਹ ਜੋ ਇੰਦ੍ਰ ਬ੍ਰਹਮਾਦਿਕਾਂ ਦੀ (ਪਾਤਿ) ਇਜ਼ਤ ਦਾ ਉਹ (ਸਾਹਿਬੁ)
ਮਾਲਕ ਹੈ ਜਥਾ ਉਸ ਦਾ ਸਰਗੁਨ ਸਰੂਪ 'ਸ਼ਾਹਿ ਸ਼ਾਹਨ ਸ਼ਾਹ
ਗੁਰੂ ਗੋਬਿੰਦ ਸਿੰਘ' ਜੀ ਹਨ। (ਵਾ) ਸ਼ਾਹੂਕਾਰਾਂ ਦੇ ਪਾਤਿਸ਼ਾਹਾਂ ਦਾ ਭੀ
ਪਾਤਸ਼ਾਹ ਉਹ ਮਾਲਕ ਹੈ।

**ਨਾਨਕ ਰਹਣੁ ਰਜਾਈ** :–ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ
ਉਸ ਪ੍ਰਮੇਸਰ ਦੀ (ਰਜਾਈ) ਰਜਾ ਆਗਿਆ ਵਿਚ ਰਹਿਣਾ ਚਾਹੀਦਾ ਹੈ।
ਜਿਹੜਾ ਪ੍ਰਮੇਸਰ ਦੀ ਆਗਿਆ ਵਿਚ ਰਹੇਗਾ, ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ
ਬਣ ਜਾਏਗਾ ਅਤੇ ਸਾਰਿਆਂ ਦਾ ਪਤਿ (ਸਾਹਿਬੁ) ਪ੍ਰਮੇਸਰ ਉਸ ਨੂੰ ਪ੍ਰਾਪਤ ਹੋ
ਜਾਵੇਗਾ। ਸੋ ਅਕਾਲ ਪੁਰਖ ਵਾਹਿਗੁਰੂ ਨੂੰ ਸਾਰੇ ਹੀ ਗਾਉਂਦੇ ਹਨ। ਉਸ ਦੀ
ਆਗਿਆ ਵਿਚ ਚਲਣੇ ਕਰਕੇ ਹੀ ਅਸਾਂ ਨਿਹਾਲ ਹੋਵਾਂਗੇ। ਇਸ ਪਉੜੀ ਵਿਚ
ਸਤਿਗੁਰੂ ਜੀ ਨੇ ਪ੍ਰਮੇਸਰ ਦਾ ਦਰ, ਘਰ ਤੇ ਉਸ ਦੇ ਗਾਉਣ ਵਾਲਿਆਂ ਦਾ
ਵਰਨਣ ਕੀਤਾ ਹੈ।

---



# ❊ ਅਠਾਈਵੀਂ ਪਉੜੀ ਪ੍ਰਾਰੰਭ ❊

**ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ; ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ, ਕਾਲੁ ਕੁਆਰੀ ਕਾਇਆ; ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ; ਮਨਿ ਜੀਤੈ ਜਗੁ ਜੀਤੁ ॥
ਆਦੇਸੁ; ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ;
ਜੁਗੁ ਜੁਗੁ ਏਕੋ ਵੇਸੁ ॥੨੮॥**

**ਉਥਾਨਕਾ** :–ਸਤਿਗੁਰੂ ਜੀ ਨੇ ਕਿਰਪਾ ਕਰਕੇ ਪਿਛੇ ਸਤਾਈਵੀਂ ਪਉੜੀ
ਵਿਚ ਵਾਹਿਗੁਰੂ ਪਰਮੇਸਰ ਦੇ ਦਰ ਤੇ ਘਰ ਬਾਰੇ ਕਿਹਾ ਹੈ। ਸਤਿਗੁਰੂ ਜੀ ਜਦੋਂ
ਸੁਮੇਰ ਪਰਬੱਤ ਤੇ ਗਏ, ਸਿੱਧਾਂ ਨਾਲ ਚਰਚਾ ਹੋਈ। ਉਸ ਵੇਲੇ ਉਹ ਆਪਣੇ
ਜੋਗ ਦੇ ਚਿੰਨ੍ਹ ਮੁੰਦ੍ਰਾ, ਝੋਲੀ, ਖਿੰਥਾ ਆਦਿ ਕੋਲ ਲਿਆ ਕੇ ਕਹਿਣ ਲੱਗੇ, ਜੀ!
ਇਹ ਧਾਰਨ ਕਰੋ ਤੇ ਸਰੀਰ ਤੇ ਬਿਭੂਤੀ ਮਲ ਲਵੋ ਅਤੇ ਹੱਥ ਵਿਚ ਡੰਡਾ ਪਕੜ ਕੇ
ਜੋਗੀ ਬਣ ਜਾਵੋ। ਇਹ ਸੁਣ ਕੇ ਹਜ਼ੂਰ ਨੇ ਫ਼ੁਰਮਾਇਆ, ਹੇ ਸਿਧੋ! ਤੁਸੀਂ ਜੋ
ਲੈ ਕੇ ਆਏ ਹੋ, ਇਹ ਜੋਗ ਦੇ ਚਿੰਨ੍ਹ ਤਾਂ ਨਹੀਂ ਹਨ। ਇਹ ਕਿਸੇ ਸ਼ਾਸਤ੍ਰ ਵਿਚ
ਨਹੀਂ ਲਿਖੇ ਹੋਏ। ਸ਼ਾਸਤ੍ਰਾਂ ਵਿਚ ਤਾਂ ਯਮ, ਨੇਮ, ਆਸਣ, ਪ੍ਰਾਣਾਯਾਮ,
ਧਾਰਨਾ, ਧਿਆਨ, ਸਮਾਧ, ਪ੍ਰਤਿਆਹਾਰ ਇਹ ਜੋਗ ਦੇ ਅੱਠ ਅੰਗ ਲਿਖੇ ਹਨ।
ਜੋ ਝੋਲੀ ਤੇ ਹੱਥ ਵਿਚ ਡੰਡਾ ਲੈ ਕੇ ਮੰਗਦਾ ਫਿਰੇ ਉਹ ਤਾਂ ਭਿਖਾਰੀ ਹੁੰਦਾ ਹੈ।
ਜਥਾ :–'ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥' (ਅੰਗ ੧੦੮੯)
ਸੋ ਤੁਹਾਡਾ ਜੋਗ ਤਾਂ ਇਉਂ ਹੈ :
'ਡੰਡ ਕਮੰਡਲ ਮੋਢੇ ਭਾਰ। ਜੋਗ ਨਹੀਂ ਕਰਮਾਂ ਦੀ ਮਾਰ।'
ਅੱਛਾ! ਤੁਹਾਡੇ ਜੋ ਦੂਖਨ ਰੂਪ ਚਿੰਨ੍ਹ ਹਨ, ਅਸੀਂ ਇਨ੍ਹਾਂ ਨੂੰ ਭੂਖਨ ਰੂਪ ਕਰਕੇ ਕਥਨ
ਕਰਦੇ ਹਾਂ। ਅਸੀਂ ਗੁਰਮਤ ਅਨੁਸਾਰ ਜੋਗ ਦੇ ਇਨ੍ਹਾਂ ਚਿੰਨ੍ਹਾਂ ਨੂੰ ਧਾਰਨ ਕੀਤਾ ਹੈ।

**ਅਰਥ ੧ :–ਮੁੰਦਾ ਸੰਤੋਖੁ** :–ਅਸੀਂ ਸੰਤੋਖ ਰੂਪੀ (ਮੁੰਦਾ) ਮੁੰਦ੍ਰਾ ਪਾਈ ਹੈ
ਅਤੇ ਸਾਡੇ ਪਾਸ ਚਿੱਪੀ ਜਾਂ ਠੂਠੇ ਦੀ ਥਾਂ (ਸਰਮੁ) ਵੈਰਾਗ ਰੂਪੀ (ਪਤੁ) ਪਾਤਰ, ਭਾਂਡਾ
ਹੈ। ਅਤੇ (ਝੋਲੀ ਧਿਆਨ) ਵਿਆਪਕ ਸਰੂਪ ਵਿਚ ਜੋ ਧਿਆਨ ਲਾਉਣਾ ਹੈ ਇਹੋ
ਹੀ ਝੋਲੀ ਹੈ। (ਕੀ ਕਰਹਿ ਬਿਭੂਤਿ) ਅਸੀਂ (ਬਿਭੂਤਿ) ਸੁਆਹ ਮਲ ਕੇ ਕੀ ਕਰਨੀ

ਹੈ? ਭਾਵ ਸੁਆਹ ਮਲਣ ਦੀ ਲੋੜ ਨਹੀਂ। ਹੇ ਸਿਧੋ ! ਅਸੀਂ ਇਸ ਪ੍ਰਕਾਰ ਦਾ ਜੋਗ ਕਮਾਇਆ ਹੈ।

ਪ੍ਰਸ਼ਨ :-ਸਿਧ ਕਹਿਣ ਲਗੇ ਹਜ਼ੂਰ! ਮੁੰਦ੍ਰਾਂ ਤਾਂ ਦੋ ਹੁੰਦੀਆਂ ਹਨ। ਆਪ ਜੀ ਨੇ ਤਾਂ ਇਕੋ ਹੀ ਮੁੰਦ੍ਰਾ ਦਾ ਨਾਮ ਲਿਆ ਹੈ?

**ਉੱਤਰ :-ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ** :-ਅਸੀਂ ਸੰਤੋਖ ਤੇ *ਸ਼ਰਮ ਦੀਆਂ ਮੁੰਦ੍ਰਾਂ ਪਾਈਆਂ ਹਨ। ਬੁਰੇ ਕੰਮਾਂ ਤੋਂ (ਸਰਮੁ) ਲੱਜਿਆ ਕਰਦੇ ਹਾਂ ਭਾਵ ਬੁਰੇ ਕਰਮ ਉੱਕਾ ਹੀ ਨਹੀਂ ਕਰਦੇ। ਇਹ ਦੋ ਮੁੰਦ੍ਰਾਂ ਹਨ ਅਤੇ ਵਿਚਾਰ ਦਾ ਪਾਤ੍ਰ ਗ੍ਰਹਿਣ ਕੀਤਾ ਹੈ। ਜਿਵੇਂ ਕਬੀਰ ਸਾਹਿਬ ਨੇ ਕਿਹਾ ਹੈ, 'ਪਤ੍ਰ ਕਾ ਕਰਹੁ ਬੀਚਾਰੁ ਰੇ॥' (ਅੰਗ ੯੭੦) ਜਿਹੜੀ ਵੀਚਾਰ ਧਾਰਨੀ ਹੈ ਇਹੋ ਹੀ ਸਾਡਾ (ਪਤੁ) ਪਾਤ੍ਰ ਭਾਂਡਾ ਪਕੜਿਆ ਹੈ। (ਝੋਲੀ) ਸਰਧਾ ਰੂਪੀ ਝੋਲੀ ਹੈ। ਸਰਧਾਵਾਨ ਹੀ ਗਿਆਨ ਦੀ ਪ੍ਰਾਪਤੀ ਕਰ ਸਕਦਾ ਹੈ। ਜਿਹੜੇ ਸਰਧਾ ਵਾਲੇ ਪੁਰਖ ਹਨ ਉਨ੍ਹਾਂ ਦੇ ਅੰਦਰ ਸਾਰੇ ਗੁਣ ਆ ਜਾਂਦੇ ਹਨ। ਜਿਵੇਂ ਕੱਲਰੀ ਧਰਤੀ ਵਿਚ ਬੀ ਬੀਜਿਆ ਹਰਾ ਨਹੀਂ ਹੁੰਦਾ ਤਿਵੇਂ ਨਿਸ਼ਰਧਕ ਪੁਰਖ ਕੋਈ ਵੀ ਸ਼ੁਭ ਗੁਣ ਪ੍ਰਾਪਤ ਨਹੀਂ ਕਰ ਸਕਦਾ।

**ਧਿਆਨ ਕੀ ਕਰਹਿ ਬਿਭੂਤਿ** :-ਏਰਣ ਗੋਹਿਆਂ ਦੀ ਸੁਆਹ ਕਪੜ-ਛਾਣ ਕੀਤੀ ਹੋਵੇ ਉਸ ਨੂੰ ਬਿਭੂਤੀ ਕਹਿੰਦੇ ਹੋ, ਇਸ਼ਨਾਨ ਕਰਕੇ ਸਰੀਰ ਤੇ ਮਲਦੇ ਹੋ, ਯਥਾ :-

'ਛਾਣੀ ਖਾਕੁ ਬਿਭੂਤਿ ਚੜਾਈ ਮਾਇਆ ਕਾ ਮਗੁ ਜੋਹੈ॥' (ਅੰਗ ੧੦੬੩)

ਇਉਂ ਸੁਆਹ ਮਲਣ ਦੇ ਨਾਲ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ, ਗਧੇ ਵੀ ਬਥੇਰੇ ਸੁਆਹ ਵਿਚ ਲੇਟਦੇ ਹਨ। ਹਾਥੀ ਇਸ਼ਨਾਨ ਤੋਂ ਮਗਰੋਂ ਖੇਹ ਉਡਾ ਕੇ ਸਰੀਰ ਤੇ ਪਾ ਕੇ ਮੁਕਤ ਨਹੀਂ ਹੋ ਜਾਂਦੇ। ਪਰ ਅਸੀਂ ਤਾਂ ਜਿਹੜਾ ਰੋਮ ਰੋਮ ਵਿਚ ਪ੍ਰਮੇਸਰ ਦਾ ਧਿਆਨ ਕਰਨਾ ਹੈ। ਇਹੋ ਹੀ ਬਿਭੂਤੀ ਲੇਣਾ ਕੀਤੀ ਹੈ।

'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥' (ਅੰਗ ੯੪੧)

ਪ੍ਰਸ਼ਨ :-ਆਪ ਜੀ ਨੇ ਖਫਨੀ ਕੇਹੜੀ ਪਹਿਰੀ ਹੈ?

**ਉੱਤਰ--ਖਿੰਥਾ, ਕਾਲੁ ਕੁਆਰੀ ਕਾਇਆ** :-ਹੇ ਸਿਧੋ ! ਸਾਡੀ (ਖਿੰਥਾ) ਗੋਦੜੀ ਜਾਂ ਖਫਨੀ ਇਹ ਹੀ ਹੈ ਜੋ (ਕਾਇਆ) ਦੇਹ ਕਾਲ ਤੋਂ ਕੁਆਰੀ

*ਸ਼ਰਮ ਦੀਆਂ ਮੁੰਦ੍ਰਾਂ ਬਾਰੇ ਤੀਜੇ ਪਾਤਸ਼ਾਹ ਜੀ ਨੇ ਭੀ ਫੁਰਮਾਇਆ ਹੈ :-
'ਸਰਮ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ, ਖਿੰਥਾ ਕਰਿ ਤੂੰ ਦਇਆ॥' (ਅੰਗ ੯੦੯)



ਰੱਖਣੀ ਹੈ ਭਾਵ ਦੇਹ ਨੂੰ ਕਾਲ ਮੁੜ ਮੁੜ ਕੇ ਨ ਮਾਰੇ।

ਜਿਸ ਵਕਤ ਸਤਿਗੁਰੂ ਜੀ ਜੋਤੀ ਜੋਤਿ ਸਮਾਏ ਤਾਂ ਹਿੰਦੂ ਤੇ ਮੁਸਲਮਾਨਾਂ ਨੇ ਉਸ ਵਕਤ ਆਪਸ ਵਿਚ ਝਗੜਾ ਪਾਇਆ। ਹਿੰਦੂ ਕਹਿੰਦੇ ਕਿ ਸਤਿਗੁਰੂ ਜੀ ਦੇ ਪਵਿੱਤਰ ਸਰੀਰ ਦੇ ਸਸਕਾਰ ਦੀ ਸੇਵਾ ਅਸੀਂ ਆਪਣੇ ਤਰੀਕੇ ਨਾਲ ਕਰਨੀ ਹੈ। ਮੁਸਲਮਾਨਾਂ ਨੇ ਕਿਹਾ ਕਿ ਅਸੀਂ ਮਜਲ ਵਿਚ ਪਹੁੰਚਾਉਣੇ ਹਨ। ਇਨ੍ਹਾਂ ਦੋਹਾਂ ਦੇ ਝਗੜੇ ਨੂੰ ਵੇਖ ਕੇ ਸਤਿਗੁਰੂ ਜੀ ਸਣਦੇਹੇ ਹੀ ਅਲੋਪ ਹੋ ਗਏ। ਇਸ ਪ੍ਰਕਾਰ ਇਹ (ਕਾਇਆ) ਦੇਹ ਜਿਹੜੀ ਕਾਲ ਤੋਂ ਕੁਆਰੀ ਰਖਣੀ ਹੈ, ਇਹੋ ਹੀ ਸਾਡੀ ਖਫਨੀ ਹੈ। ਇਸ ਨੂੰ ਕਾਲ ਨਹੀਂ ਵਿਆਹ ਸਕਦਾ।

ਇਸ ਪ੍ਰਕਾਰ ਸ੍ਰੀ ਕਲਗੀਧਰ ਜੀਵੀ ਸਣਦੇਹੇ ਹੀ ਸਚਖੰਡ ਨੂੰ ਗਏ ਸਨ।

ਵਾ :-ਜਿਹੜਾ ਦੇਹ ਨੂੰ ਕਾਲ ਦੀ (ਕੁਆਰੀ) ਬੁਰਕੀ ਸਮਝਣਾ ਹੈ ਏਹ ਖਫਨੀ ਪਾਉਣੀ ਹੈ। ਵਾ :-ਕਾਲ ਦੀ ਕੁਆਰੀ ਪੁਤਰੀ ਜੋ ਜਰਾ ਅਵਸਥਾ ਹੈ। ਭਾਵ ਬ੍ਰਿਧ ਅਵਸਥਾ ਵਿਚ ਜਿਸ ਪ੍ਰਕਾਰ ਇੰਦ੍ਰੇ ਸਿਥਲ ਹੋ ਜਾਂਦੇ ਹਨ। ਇਉਂ (ਕਾਇਆ) ਸਰੀਰ ਦੇ ਜੁਆਨ ਹੁੰਦਿਆਂ ਹੀ ਆਤਮਿਕ ਬਲ ਨਾਲ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਸਿਥਲ ਕਰਨ ਰੂਪ ਜੋ ਬ੍ਰਿਧ ਅਵਸਥਾ ਪ੍ਰਾਪਤ ਕਰਨੀ ਹੈ ਏਹੀ ਸਾਡੀ ਖਿੰਥਾ ਹੈ ਜਾਂ 'ਖਿੰਥਾ ਖਿਮਾ ਹਢਾਵਉ॥' ਖਿਮਾ ਰੂਪੀ ਖਫਨੀ ਹੀ ਪਹਿਰਨੀ ਯੋਗ ਹੈ ਜਾਂ 'ਖਿੰਥਾ ਕਰਿ ਤੂ ਦਇਆ' ਸਤਿਗੁਰੂ ਅਮਰਦਾਸ ਜੀ ਨੇ ਦਇਆ ਨੂੰ ਭੀ ਖਿੰਥਾ ਕਿਹਾ ਹੈ।

**ਜੁਗਤਿ ਡੰਡਾ ਪਰਤੀਤਿ** :-ਭਰੋਸੇ ਨਾਲ ਜੋ ਪ੍ਰਮੇਸਰ ਵਿਚ (ਜੁਗਤਿ) ਜੁੜੇ ਹਾਂ ਇਹੁ ਡੰਡਾ ਪਕੜਿਆ ਹੈ। ਵਾ :-(ਪਰਤੀਤਿ) ਭ੍ਰਮ ਅਤੀਤ ਹੋ ਗਏ ਹਾਂ।

ਪ੍ਰਸ਼ਨ :-ਸਾਡੇ ਜੋਗੀਆਂ ਦੇ ਪੰਥ ਵਿਚੋਂ 'ਆਈ ਪੰਥੀ' ਸਭ ਤੋਂ ਉਤਮ ਮੰਨਿਆ ਹੈ, ਆਪ ਜੀ ਇਹ ਹੀ ਧਾਰਨ ਕਰੋ?

**ਉੱਤਰ-*ਆਈ ਪੰਥੀ ਸਗਲ ਜਮਾਤੀ** :-ਹੇ ਸਿਧੋ! ਵਾਹਿਗੁਰੂ

*'ਆਈ' ਨਾਮੇ ਇਕ ਮਾਈ ਗੋਰਖ ਨਾਥ ਦੇ ਪੈਰੀਂ ਪਈ ਤੇ ਕਿਹਾ, ਮੈਂ ਤੁਹਾਡੇ ਸਰੀਰ ਤੋਂ ਸੰਤਾਨ ਪੈਦਾ ਕਰਨੀ ਹੈ। ਗੋਰਖ ਨਾਥ ਨੇ ਕਿਹਾ, ਮਾਤਾ ਜੀ! ਮੈਂ ਤਾਂ ਜਤੀ ਹਾਂ। ਮਾਤਾ ਨੇ ਕਿਹਾ ਕਿ ਮੇਰੀ ਤੀਬਰ ਇੱਛਾ ਹੈ ਪੁੱਤਰ ਦੇਵੋ ਜਿਸ ਤੋਂ ਕਿ ਮੇਰਾ ਨਾਮ ਦੁਨੀਆਂ ਵਿਚ ਕਾਇਮ ਰਹੇ। ਗੋਰਖ ਨਾਥ ਨੇ ਕਿਹਾ, ਮਾਈ! ਤੇਰੇ ਨਾਮ ਤੇ ਮੈਂ ਪੰਥ ਤੋਰ ਦਿੰਦਾ ਹਾਂ ਜਿਸ ਕਰਕੇ ਤੇਰਾ ਨਾਮ ਦੁਨੀਆਂ ਵਿਚ ਕਾਇਮ ਰਹੇਗਾ। ਇਸ ਕਰਕੇ ਉਸ ਮਾਈ ਦੇ ਨਾਮ ਤੇ 'ਆਈ ਪੰਥ' ਤੋਰਿਆ, ਜਿਸ ਨੂੰ ਸਿੱਧ ਵੱਡਾ ਮੰਨਦੇ ਹਨ।

ਦੀ ਜੋਤਿ ਜੋ ਸਾਰਿਆਂ ਵਿਚ ਆਈ ਸਮਝਣੀ ਹੈ, ਇਹੋ ਹੀ ਸਾਡਾ (ਆਈ)
ਆਈ (ਪੰਥੀ) ਪੰਥ ਹੈ। ਅਸੀਂ ਇਸ ਪੰਥ ਦੇ ਪੰਥੀ (ਰਾਹੀ) ਹਾਂ।
'ਗੁਰਮੁਖਿ ਆਈ ਪੰਥੁ ਨਿਜ ਘਰੁ ਪਾਇਆ।
ਆਦਿ ਪੁਰਖੁ ਆਦੇਸੁ ਅਲਖੁ ਲਖਾਇਆ।' (ਵਾਰ ੨੦, ਪਉੜੀ ੧੭)
(ਸਗਲ ਜਮਾਤੀ) (ਸਗਲ) ਸਾਰੇ ਜਿੰਨੇ ਸੰਤ, ਭਗਤ, ਮਹਾਤਮਾਂ ਤੇ ਸਾਧੂ
ਹਨ ਇਹ ਹੀ ਸਾਡੀ (ਜਮਾਤੀ) ਜਮਾਤ ਹੈ (ਵਾ) ਜੋ ਸਤਿਸੰਗੀ ਪ੍ਰਮੇਸਰ ਦੀ
ਜੋਤਿ ਨੂੰ ਸਾਰਿਆਂ ਵਿਚ ਜਾਣਦੇ ਹਨ। ਉਹ ਸਾਰੇ ਸਾਡੇ ਜਮਾਤੀ ਹਨ। ਸਾਰੇ
ਸ਼ੁਭ ਗੁਣ ਹੀ ਸਾਡੀ ਜਮਾਤ ਹੈ।

ਪ੍ਰਸ਼ਨ :-ਹੇ ਮਹਾਰਾਜ! ਜੇ ਜੋਗ ਮੱਤ ਧਾਰਨ ਕਰ ਲਵੋ ਤਾਂ ਤੁਸੀਂ ਜਗਤ
ਵਿਚ ਜਿੱਤ ਪ੍ਰਾਪਤ ਕਰੋਗੇ?

ਉੱਤਰ :-ਹੇ ਸਿੱਧੋ! ਅਸੀਂ ਸੰਸਾਰ ਦੀ ਜਿੱਤ ਦੀ ਇੱਛਾ ਨਹੀਂ ਰੱਖਦੇ।

**ਮਨਿ ਜੀਤੈ ਜਗੁ ਜੀਤੁ** :-ਅਸੀਂ ਤਾਂ ਮਨ ਦੇ ਜਿੱਤਣ ਨਾਲ ਜਗਤ ਦੀ
ਜਿੱਤ ਸਮਝਦੇ ਹਾਂ। ਯਥਾ :-

'ਪਰ ਤਨ ਪਰ ਧਨ ਪਰ ਨਿੰਦ ਮੇਟਿ ਨਾਮੁ ਦਾਨੁ ਇਸਨਾਨ ਦਿੜਾਇਆ।
ਗੁਰਮਤਿ ਮਨੁ ਸਮਝਾਇਕੈ ਬਾਹਰਿ ਜਾਂਦਾ ਵਰਜਿ ਰਹਾਇਆ।
ਮਨਿ ਜਿਤੈ ਜਗੁ ਜਿਣਿ ਲਇਆ ਅਸਟੁ ਧਾਤੁ ਇਕੁ ਧਾਤੁ ਕਰਾਇਆ॥'
(ਵਾਰ ੨੯ ਪਉੜੀ ੨)

ਭਾਵ ਜਿਸ ਨੇ ਮਨ ਜਿੱਤ ਲਿਆ ਉਸ ਨੇ ਸਾਰੇ ਜਗਤ ਨੂੰ ਜਿੱਤ ਲਿਆ ਹੈ।
ਜਿਸ ਦਾ ਮਨ ਨਹੀਂ ਜਿਤਿਆ ਗਿਆ ਉਹ ਸਾਰੇ ਸੰਸਾਰ ਵਿਚੋਂ ਹਾਰ ਕੇ ਗਿਆ
ਹੈ, ਜਿਵੇਂ ਭਰਥਰੀ ਜੀ ਨੇ ਕਿਹਾ ਹੈ :-

'ਮਨ ਰਿਪ ਜੀਤਾ ਸਭ ਰਿਪ ਜੀਤੇ। ਮਨ ਰਿਪ ਜੀਤਾ ਸਭ ਰਿਪ ਜੀਤੇ।'

ਜਿਨ੍ਹਾਂ ਦਾ ਮਨ ਦੁਸ਼ਮਣ ਜੀਉਂਦਾ ਹੈ ਉਨ੍ਹਾਂ ਦੇ ਸਭ ਦੁਸ਼ਮਣ ਜੀਉਂਦੇ ਹਨ।
ਜਿਨ੍ਹਾਂ ਗੁਰਮੁਖਾਂ ਨੇ ਮਨ ਦੁਸ਼ਮਣ ਨੂੰ ਜਿੱਤ ਲਿਆ ਹੈ ਉਨ੍ਹਾਂ ਨੇ ਸਾਰੇ ਦੁਸ਼ਮਣ
ਜਿੱਤ ਲਏ ਹਨ।

'ਹਾਥਿ ਹਿਲਾਇ ਸੁਰਗ ਨ ਜਾਹੂ॥ ਜੋ ਮਨੁ ਜੀਤ ਸਕਾ ਨਹੀ ਕਾਹੂ॥' (ਦਸਮ ੫੯)

ਜੇ ਮਨ ਜਿੱਤੇ ਤੋਂ ਬਿਨਾਂ ਹੱਥ ਹਿਲਾਈ ਜਾਵੇ ਕਿ ਕੁਝ ਨਹੀਂ ਹੈ, ਮਿਥਿਆ
ਹੈ, ਏਨੇ ਨਾਲ ਸੁਰਗ ਵਿਚ ਨਹੀਂ ਜਾ ਸਕਦਾ। ਅਥਵਾ :-

'ਅਪਨੋ ਮਨੁ ਕਰ ਮੋ ਜਿਹ ਆਨਾ॥ ਪਾਰਬ੍ਰਹਮ ਕੋ ਤਿਨੀ ਪਛਾਨਾ॥'(ਦਸਮ ੫੮)



ਪਰ ਤੁਹਾਡੇ ਵਾਂਗ ਰਿੱਧੀਆਂ ਸਿੱਧੀਆਂ ਨਾਲ ਹੋਰਨਾਂ ਤੇ ਪ੍ਰਭਾਵ ਪਾਉਣ
ਨਾਲ ਮਨ ਨਹੀਂ ਜਿੱਤਿਆ ਜਾਂਦਾ। ਮਨ ਜਿੱਤੇ ਬਿਨਾਂ ਜੀਵਨ ਨਿਰਬਿਕਾਰ
ਨਹੀਂ ਹੁੰਦਾ। ਯਥਾ :-ਮਾਛਿੰਦ੍ਰ ਨਾਥ ਸੰਗਲਾ ਦੀਪ ਦੇ ਰਾਜੇ ਸ਼ਿਵਨਾਭ ਦੇ
ਪਿਤਾ ਅਮਰੂ ਦੀ ਮੁਰਦਾ ਦੇਹ ਵਿਚ 'ਪਰ ਕਾਇਆਂ ਪ੍ਰਵੇਸ਼' ਸਿੱਧੀ ਦੁਆਰਾ
ਪ੍ਰਵੇਸ਼ ਹੋ ਕੇ ਪਦਮਣੀਆਂ ਦੇ ਵਿਸ਼ੇ ਸੁੱਖ ਮਾਨਣ ਲੱਗਾ। ਗੋਰਖ ਦੀ
ਬਾਲਗੁੰਦਾਈ ਨਾਲ ਚਰਚਾ ਹੋਣ ਤੋਂ ਉਸ ਨੇ ਤਰਕ ਮਾਰੀ ਕਿ ਤੂੰ ਕੀ
ਬਣਿਆ ਫਿਰਦਾ ਹੈਂ? ਤੇਰਾ ਗੁਰੂ ਦੱਸ ਕਿੱਥੇ ਹੈ? ਤਾਂ ਸ਼ਰਮਿੰਦਾ ਹੋ ਕੇ ਤਬਲਾ
ਸਿੱਖ ਕੇ, ਵਜਾ ਕੇ ਮਛਿੰਦ੍ਰ ਨੂੰ ਪਹਿਲੇ ਪਾਤਸ਼ਾਹ ਦੀ ਸ਼ਰਨ ਵਿਚ ਲਿਆਂਦਾ ਤਾਂ
ਹਜ਼ੂਰ ਨੇ ਇਹ ਸ਼ਬਦ ਉਚਾਰਿਆ :- ਰਾਮਕਲੀ ਮਹਲਾ ੧॥

'ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥'

ਇਸ ਦੇ ਵਿਕਾਰ ਮੇਟ ਕੇ ਨਿਹਾਲ ਕੀਤਾ।

ਇਕ ਵਾਰੀ ਕਿਸੇ ਮਹਾਤਮਾ ਨੇ ਸੁੱਕਾ ਹੋਇਆ ਡੱਡੂ ਪੀਸ ਕੇ ਆਪਣੇ ਆਸਣ
ਦੇ ਹੇਠਾਂ ਰੱਖ ਲਿਆ। ਜਦੋਂ ਬਰਖਾ ਦੀ ਰੁੱਤ ਆਈ ਉਸ ਦੇ ਵਿਚੋਂ ਨਿੱਕੀਆਂ
ਨਿੱਕੀਆਂ ਡੱਡਾਂ ਪੈਦਾ ਹੋ ਕੇ ਨਿਕਲ ਗਈਆਂ। ਜਦੋਂ ਵੇਖਿਆ ਤਾਂ ਪੁੜੀ ਖ਼ਾਲੀ
ਪਈ ਮਿਲੀ। ਸਾਧੂ ਕਹਿਣ ਲੱਗਾ,

'ਮੈਂ ਜਾਨਿਓ ਮਨ ਮਰ ਗਇਓ, ਮਨ ਤੋ ਮਰਿਓ ਨਾਹਿ।
ਕੁਸੰਗਤ ਬਰਖਾ ਹੋਣ ਤੇ ਬਹੁਰ ਹਰੇ ਹੋਇ ਜਾਹਿ।'

ਕਹਿੰਦਾ, ਮੈਂ ਸਮਝਿਆ ਸੀ ਮਨ ਮਰ ਗਿਆ ਹੈ ਜਿਵੇਂ ਇਹ ਡੱਡੂ ਪੀਸਿਆ
ਹੋਇਆ ਸੀ। ਇਉਂ ਮਤਾਂ ਕੋਈ ਬਿਰੱਕਤੀ ਦੀ ਹੰਗਤਾ ਕਰਕੇ ਕਹੇ ਕਿ ਮੈਂ ਮਨ
ਜਿੱਤ ਲਿਆ ਹੈ, ਮੇਰੇ ਕਾਬੂ ਵਿਚ ਹੈ। ਪਰ ਕੁਸੰਗਤ ਰੂਪ ਬਰਖਾ ਹੋਣ ਤੋਂ ਫਿਰ
ਵਿਕਾਰ ਫੁਰਨ ਲੱਗ ਪੈਂਦੇ ਹਨ। ਤੇ ਵਿਸ਼ਿਆਂ ਵਿਚ ਖੱਚਤ ਹੋ ਜਾਂਦਾ ਹੈ।
ਯਥਾ :-'ਮਨ ਦੇ ਮਾਰੇ ਮਰ ਗਏ ਕਾਜੀ ਮੁਲਾਂ ਸੇਖ।' ਮਨ ਜਿੱਤਣਾ ਬੜਾ ਹੀ
ਔਖਾ ਹੈ, ਜੱਗ ਜਿੱਤਣਾ ਸੌਖਾ ਹੈ। ਜਿਵੇਂ ਰੁਹੇਲਿਆਂ ਦੇ ਰਾਜੇ *ਪਾਰਸ ਨਾਥ ਨੇ
ਸ਼ਸਤ੍ਰਾਂ ਤੇ ਸ਼ਾਸਤ੍ਰ ਵਿਦਿਆ ਦੇ ਬਲ ਨਾਲ ਭਾਵੇਂ ਸਾਰੀ ਦੁਨੀਆਂ ਜਿੱਤ ਲਈ ਸੀ।
ਅਤੇ ਵੀਹ ਹਜ਼ਾਰ ਰਾਜੇ ਜਿੱਤ ਕੇ ਕੈਦੀ ਕੀਤੇ ਸਨ। ਪਰ ਮਨ ਨਹੀਂ ਸੀ ਜਿੱਤ
ਸਕਿਆ। ਤੇ ਕਟਾਸ਼ ਪਰਬਤ ਤੇ ਚਿਖਾ ਬਣਾ ਕੇ ਜੀਉਂਦਾ ਹੀ ਸੜ ਗਿਆ ਸੀ।
ਇਸ ਲਈ ਜਿਨ੍ਹਾਂ ਨੇ ਮਨ ਜਿੱਤਿਆ ਹੈ ਉਨ੍ਹਾਂ ਨੇ ਸਾਰੇ ਸੰਸਾਰ ਨੂੰ ਜਿੱਤ ਲਿਆ ਹੈ।

*ਇਹ ਸਾਖੀ ੧੧੭ ਅੰਗ ਤੇ ਪੜ੍ਹੋ ਜੀ।

ਜਨ ਗੁਰਪ੍ਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ ॥' (ਅੰਗ ੧੦੮੯)

ਯਥਾ :–'ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕ੍ਰਿਪਾ ਹੋਇ ॥' (ਅੰਗ ੨੯੮)

ਪ੍ਰਸ਼ਨ :–ਹੇ ਮਹਾਰਾਜ ਜੀ ! ਆਪ ਕਿਸੇ ਨੂੰ ਨਮਸਕਾਰ ਕਰਦੇ ਹੋ ?

**ਉੱਤਰ :–ਆਦੇਸੁ; ਤਿਸੈ ਆਦੇਸੁ :–** (ਆਦੇਸੁ) ਨਾਮ ਨਮਸਕਾਰ ਦਾ ਹੈ। ਹੇ ਸਿਧੋ ! ਅਸੀਂ ਕਿਸੇ ਦੇਹ ਅੱਗੇ ਸਿਰ ਨਹੀਂ ਝੁਕਾਉਂਦੇ। ਨਾ ਕਿਸੇ ਮੜ੍ਹੀ, ਮੱਟ, ਦੇਵੀ, ਦੇਵਤੇ ਆਦਿ ਅੱਗੇ ਝੁਕਦੇ ਹਾਂ। ਸਾਡੀ ਤਾਂ (ਆਦੇਸੁ) ਨਮਸਕਾਰ ਹੈ (ਤਿਸੈ) ਤਿਸ ਵਾਹਿਗੁਰੂ ਦੇ ਤਾਈਂ 'ਆਦੇਸੁ; ਬਾਬਾ ਆਦੇਸੁ ॥'

'ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ।
ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤਿ ਅਛਲ ਅਛੇਉ।
ਜਗਤੁ ਗੁਰੂ ਗੁਰੁ ਨਾਨਕ ਦੇਉ ॥੨॥' (ਵਾਰ ੨੪, ਪਉੜੀ ੨)

ਪ੍ਰਸ਼ਨ :–ਸਿਧਾਂ ਨੇ ਨਿਮ੍ਰਤਾ ਸਹਿਤ ਪੁੱਛਿਆ ਹੇ ਸਤਿਗੁਰੂ ਜੀ ! ਉਹ ਕੈਸਾ ਸਰੂਪ ਹੈ ? ਜਿਸ ਨੂੰ ਆਪ ਜੀ ਮਨ, ਬਾਣੀ, ਸਰੀਰ ਕਰਕੇ ਨਮਸਕਾਰ ਕਰਦੇ ਹੋ।

**ਉੱਤਰ :–ਆਦਿ ਅਨੀਲੁ ਅਨਾਦਿ ਅਨਾਹਤਿ :–** ਉਹ ਸਾਰੇ ਸੰਸਾਰ ਦਾ (ਆਦਿ) ਮੁੱਢ ਰੂਪ ਹੈ। (ਅ+ਨੀਲੁ) (ਨੀਲੁ) ਨੀਲਾ ਆਕਾਸ਼ ਆਦਿਕ ਤਤਾਂ ਦੇ ਕਾਰਜ ਤੋਂ (ਅ) ਰਹਿਤ ਹੈ। (ਨੀਲੁ) ਨੀਲੀ ਭਾਵ ਕਾਲੀ ਮਾਇਆ ਤੋਂ ਰਹਿਤ ਹੈ। (ਅਨਾਦਿ) (ਅਨ+ਆਦਿ) ਆਦਿ ਤੋਂ (ਅਨ) ਰਹਿਤ ਹੈ। ਵਾਹਿਗੁਰੂ ਪ੍ਰਮੇਸਰ ਦਾ ਆਦਿ ਕੋਈ ਨਹੀਂ ਹੈ, ਆਪ ਸੁਤੇ ਅਨਾਦੀ ਹੈ। (ਅਨਾਹਤਿ) ਇਕ ਤਾਂ ਆਹਤ ਸ਼ਬਦ ਹੁੰਦੇ ਹਨ। ਜੋ ਕਿਸੇ ਚੀਜ਼ ਪਰ ਹਤਨ ਤੇ ਭਾਵ ਮਾਰਨੇ ਤੇ ਆਵਾਜ਼ ਪ੍ਰਗਟ ਹੋਵੇ।

ਜਿਵੇਂ ਡੱਗਾ ਮਾਰੀਏ ਤਾਂ ਘੜਿਆਲ ਵਿਚੋਂ ਆਵਾਜ਼ ਨਿਕਲਦੀ ਹੈ, ਫੂਕ ਮਾਰੀਏ ਤਾਂ ਸੰਖ ਦੇ ਵਿਚੋਂ ਆਵਾਜ਼ ਨਿਕਲਦੀ ਹੈ। ਵਾਜੇ ਦੀਆਂ ਸੁਰਾਂ ਹਿਲਾਈਏ, ਪੱਖਾ ਫੇਰੀਏ ਤਾਂ ਵਾਜੇ ਵਿਚੋਂ ਆਵਾਜ਼ ਨਿਕਲਦੀ ਹੈ। ਇਹ ਸਾਰੇ ਆਹਤ ਸ਼ਬਦ ਹਨ। ਸਰੀਰ ਦੇ ਨਾਸ ਹੋਣ ਤੋਂ ਨਾਲ ਹੀ ਨਾਸ ਹੋ ਜਾਂਦੇ ਹਨ। (ਅਨਾਹਤਿ) ਉਹ ਹੁੰਦਾ ਹੈ, ਜਿਹੜਾ ਹਤਨ ਤੋਂ ਬਗੈਰ ਵੱਜੇ।

'ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ; ਸਾ ਕਿੰਗੁਰੀ ਵਜਾਇ ॥' (ਅੰਗ ੯੦੯)

ਬਿਨਾਂ ਵਜਾਏ ਤੋਂ ਜਿਹੜੀ ਕਿੰਗਰੀ ਚੇਤਨ ਸੱਤਾ ਦੇ ਆਸਰੇ ਸਾਰਿਆਂ ਦੇ ਅੰਦਰੋਂ ਜੋ ਆਵਾਜ਼ਾਂ ਨਿਕਲ ਰਹੀਆਂ ਹਨ ਇਹ ਅਨਾਹਤਿ ਸ਼ਬਦ ਹਨ। ਇਹ



ਸਾਡਾ (ਅਨਾਹਤਿ) ਵਾਜਾ ਹੈ।

**ਜੁਗੁ ਜੁਗੁ ਏਕੋ ਵੇਸੁ :–** ਹੇ ਸਿੱਧੋ ! ਜੁੱਗਾਂ ਜੁੱਗਾਂ ਵਿਚ ਇਕੋ ਹੀ ਪਰਮੇਸਰ ਨੂੰ ਜੋ ਜਾਣਿਆ ਹੈ ਏਹੋ ਹੀ ਸਾਡਾ (ਵੇਸੁ) ਭੇਖ ਧਾਰਿਆ ਹੈ। ਅਸੀਂ ਹੋਰ ਕੋਈ ਭੇਖ ਨਹੀਂ ਧਾਰਨ ਕਰਦੇ। ਕੋਈ ਮੁੰਦ੍ਰਾ ਆਦਿਕ ਚਿੰਨ੍ਹ ਨਹੀਂ ਧਾਰਦੇ। ਕਿਸੇ ਪ੍ਰਕਾਰ ਦੇ ਰੰਗਦਾਰ ਬਸਤ੍ਰ ਨਹੀਂ ਪਹਿਰਦੇ।

**ਅਰਥ ੨ :–** ਪ੍ਰਸ਼ਨ :–ਸਿੱਖ ਨੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ! ਕੀ ਮੈਂ ਜੋਗੀ ਬਣਕੇ ਪ੍ਰਮੇਸਰ ਦੀ ਪ੍ਰਾਪਤੀ ਦਾ ਜਤਨ ਕਰਾਂ ?

ਉੱਤਰ :–ਹੇ ਸਿੱਖ ! ਬਾਹਰਲੇ ਚਿੰਨ੍ਹ ਧਾਰਨੇ ਕਰਕੇ ਜੋਗੀ ਨਹੀਂ ਬਣਿਆ ਜਾਂਦਾ। ਜਦੋਂ ਰਾਜੇ ਔਖੇ ਹੋ ਕੇ ਵਾਪਸ ਆਪਣੇ ਘਰੀਂ ਚਲੇ ਜਾਂਦੇ ਸਨ ਤਾਂ ਉਸ ਵੇਲੇ ਗੋਰਖ ਨਾਥ ਨੇ ਉਨ੍ਹਾਂ ਨੂੰ ਸ਼ਰਮ ਦੇਣ ਵਾਸਤੇ ਕੰਨ ਪਾੜ ਕੇ ਬਲੌਰ ਦੀਆਂ ਮੁੰਦ੍ਰਾਂ ਪਾਈਆਂ ਸਨ, ਜਿਸ ਕਰਕੇ ਸ਼ਰਮ ਦੇ ਮਾਰੇ ਘਰ ਨਾ ਜਾ ਸਕਣ। ਅਸੀਂ ਤੈਨੂੰ ਉਹ ਚਿੰਨ੍ਹ ਦੱਸਦੇ ਹਾਂ। ਜੇ ਹਿਰਦੇ ਵਿਚ ਇਹ ਗੁਣ ਧਾਰਨ ਕਰੇਂ ਤਾਂ ਅਸਲੀ ਜੋਗੀ ਬਣ ਸਕਦਾ ਹੈਂ। ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਇਹ ਚਿੰਨ੍ਹ ਧਾਰਨ ਕਰ।

(ਮੁੰਦਾ ਸੰਤੋਖੁ) ਹੇ ਸਿੱਖ ! (ਜਿਹੜਾ) ਹਿਰਦੇ ਦੇ ਅੰਦਰ ਅਤੇ ਬਾਹਰ ਸੰਤੋਖ ਹੁੰਦਾ ਹੈ ਇਹ ਦੋ ਮੁੰਦ੍ਰਾਂ ਧਾਰਨ ਕਰ। ਸੰਤੋਖ ਦੋ ਤਰ੍ਹਾਂ ਦਾ ਹੁੰਦਾ ਹੈ। ਇਕ ਦਿਖਾਵੇ ਦਾ ਸੰਤੋਖ ਹੈ :–ਲੀੜੇ ਪਾਟੇ ਪਾਈ ਰੱਖਣੇ, ਜੁੱਤਾ ਟੁੱਟਾ ਤੇ ਪੱਗ ਪਾਟੀ ਰੱਖਣੀ। ਕੋਈ ਪੁੱਛੇ, ਜੀ ! ਆਪ ਕੱਪੜੇ ਨਹੀਂ ਪਹਿਨਦੇ ? ਤਾਂ ਕਹਿੰਦਾ ਹੈ ਅਸੀਂ ਸੰਤੋਖੀ ਹੁੰਦੇ ਹਾਂ। ਉਸ ਦੇ ਅੰਦਰ ਇਹ ਇੱਛਾ ਹੁੰਦੀ ਹੈ ਕਿ ਲੋਕ ਮੇਰੀ ਵਡਿਆਈ ਕਰਨ। ਇਸ ਇੱਛਾ ਦਾ ਮਾਰਿਆ ਉਹ ਨੰਗਾ ਤੁਰਿਆ ਫਿਰਦਾ ਹੈ।

'ਅੰਦਰ ਤ੍ਰਿਸਨਾ ਬਹੁਤੁ; ਛਾਦਨ ਭੋਜਨ ਕੀ ਆਸਾ ॥' (ਅੰਗ ੧੪੦)

ਇਸ ਕਰਕੇ ਉਹ ਪੂਰਾ ਸੰਤੋਖੀ ਨਹੀਂ ਹੈ।

ਦੂਜਾ ਸੰਤੋਖ ਇਹ ਹੈ :–ਅੰਦਰੋਂ ਹੀ ਪਦਾਰਥਾਂ ਦੀ ਇੱਛਾ ਨਾ ਹੋਣੀ, 'ਜਥਾ ਲਾਭ ਤਥਾ ਸੰਤੁਸ਼ਟ' ਰਹਿਣਾ।

'ਅਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥' (੧੦੦੦)

ਹਰਖ ਸੋਗ ਤੋਂ ਨਿਆਰਾ ਰਹਿ ਕੇ, ਪ੍ਰਾਰਬਧ ਅਨੁਸਾਰ ਜੇਹੋ ਜਿਹਾ ਪਦਾਰਥ ਪ੍ਰਾਪਤ ਹੋਵੇ ਉਸ ਤੇ ਪ੍ਰਸੰਨ ਰਹੇ।

'ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥' (ਅੰਗ ੨੧੩)

ਜੋ ਆਪ ਮਹਾਰਾਜ ਜੀ ਬਖਸ਼ਸ਼ ਕਰਨ ਉਸ ਦੇ ਵਿਚ ਹੀ ਮਨ ਰੱਜਿਆ ਰਹੇ। ਤ੍ਰਿਸ਼ਨਾ ਵਿਚ ਪੈ ਕੇ ਮਨ ਹੋਰ ਪਾਸੇ ਨ ਦੌੜੇ।

'ਜੇ ਰਾਜੁ ਦੇਹਿ ਤ ਕਵਨ ਵਡਾਈ ॥
ਜੇ ਭੀਖ ਮੰਗਾਵਹਿ ਤਾਂ ਕਿਆ ਘਟਿ ਜਾਈ ॥' (ਅੰਗ ੫੨੫)

'ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥' (ਅੰਗ ੭੫੭)

ਇਸ ਪ੍ਰਕਾਰ ਦਾ ਸਰਬ ਤਰ੍ਹਾਂ ਦੀ ਤ੍ਰਿਸਨਾ ਦਾ ਖੈ ਰੂਪ ਜਿਹੜਾ ਮਨ ਤਨ ਦਾ ਸੰਤੋਖ ਹੈ, ਇਸ ਦੇ ਧਾਰਨੇ ਕਰਕੇ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ। ਜਿਹੜਾ ਵਖਾਵੇ ਦਾ ਸੰਤੋਖ ਹੈ ਉਸ ਦੇ ਅੰਦਰ ਤਾਂ ਪਖੰਡ ਹੁੰਦਾ ਹੈ ਅਤੇ ਆਪਣੀ ਪੂਜਾ ਕਰੌਣ ਦੀ ਇੱਛਾ ਹੁੰਦੀ ਹੈ। ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

ਕਈ ਲੋਕ ਤਾਂ ਇਸ ਪ੍ਰਕਾਰ ਦੇ ਬਨੌਟੀ ਸੰਤੋਖੀ ਹੁੰਦੇ ਹਨ, ਆਪ ਤਾਂ ਨਾ ਮੰਗਣਾ ਦੂਜੇ ਨੂੰ ਕਹਿ ਕੇ ਮੰਗ ਲੈਣਾ ਅਤੇ ਕਈ ਪਾਟੇ ਕੱਪੜੇ ਪਾ ਕੇ ਅੱਗੋਂ ਦੀ ਲੰਘਣ ਲੱਗ ਪੈਂਦੇ ਹਨ, ਕਿ ਵੇਖ ਕੇ ਆਪੇ ਦੇ ਦੇਵੇ। ਇਹ ਅੰਦਰੋਂ ਮੰਗਦੇ ਹਨ ਬਾਹਰੋਂ ਸੰਤੋਖ ਦਾ ਵਖਾਵਾ ਕਰਦੇ ਹਨ। ਤੀਜੇ ਪ੍ਰਤੱਖ ਹੀ ਮੁਖੋਂ ਬੋਲ ਕੇ ਮੰਗ ਲੈਂਦੇ ਹਨ, ਇਸ ਪ੍ਰਕਾਰ ਨਹੀਂ ਕਰਨਾ। ਸਗੋਂ ਅੰਦਰੋਂ ਭੀ ਤੇ ਬਾਹਰੋਂ ਭੀ ਸੰਤੋਖ ਰਖਣਾ ਚਾਹੀਦਾ ਹੈ। ਭਾਵ ਅੰਦਰੋਂ ਰਿੱਧੀਆਂ ਸਿੱਧੀਆਂ ਦੀ ਇੱਛਾ ਨਾ ਹੋਣੀ ਅਤੇ ਬਾਹਰੋਂ ਮੁਖ ਕਰਕੇ ਤੇ ਬਾਣੀ ਕਰਕੇ ਵੀ ਕਿਸੇ ਦਾ ਜਾਚਕ ਨਾ ਬਣਨਾ। ਇਸ ਸੰਤੋਖ ਕਰਕੇ ਮਨ ਦੇ ਸੰਕਲਪਾਂ ਵਿਕਲਪਾਂ ਨੂੰ ਜਿਹੜਾ ਮੁੰਦਣਾਂ ਹੈ, ਇਹ ਮੁੰਦ੍ਰਾਂ ਧਾਰਨੇ ਯੋਗ ਹਨ। 'ਮੁੰਦ੍ਰਾ ਤੇ ਘਟ ਭੀਤਰ ਮੁੰਦ੍ਰਾ ॥' (ਅੰਗ ੧੫੫) ਤੇ ਬਾਹਰੋਂ ਕੰਨ ਨਹੀਂ ਪਾੜਨੇ, ਸਾਬਤ ਸੂਰਤ ਵਿਚ ਫ਼ਰਕ ਨਹੀਂ ਪਾਉਣਾ।

ਸ੍ਰੀ ਮੁਖ ਵਾਕ ਪਾਤਸਾਹੀ ਦਸਵੀਂ :–

'ਨ ਜਟਾ ਸੀਸ ਧਾਰਿ ਹੋਂ ॥ ਨ ਮੁੰਦ੍ਰ ਕਾਨ ਧਾਰਿ ਹੋਂ ॥
ਨ ਕਾਨ ਕਾਹੂ ਕੀ ਧਰੋਂ ॥ ਕਹਯੋ ਪ੍ਰਭੂ ਸੋ ਮੈ ਕਰੋਂ ॥' (ਦਸਮ ੫੭)

'ਨ ਜਟਾ ਮੁੰਡ ਧਾਰੌ ॥ ਨ ਮੁੰਦ੍ਰਕਾ ਸਵਾਰੌ ॥
ਜਪੋ ਤਾਸ ਨਾਮੰ ॥ ਸਰੈ ਸਰਬ ਕਾਮੰ ॥' (ਦਸਮ ੫੮)

ਹੇ ਸਿਖ! ਮਨ ਰੂਪੀ ਜੋਗੀ ਹੈ, ਸੰਕਲਪ ਵਿਕਲਪ ਰੂਪੀ ਇਸਦੇ ਕੰਨ ਹਨ (ਇਨ੍ਹਾਂ ਕੰਨਾਂ ਨੂੰ) ਵੀਚਾਰ ਰੂਪੀ ਛੁਰੀ ਨਾਲ ਚੀਰ ਕੇ ਜੋ ਪਦਾਰਥ ਪ੍ਰਾਪਤ ਹਨ ਉਨ੍ਹਾਂ ਵਿਚ ਹੀ ਪ੍ਰਸੰਨ ਰਹਿਣਾ ਅਤੇ ਜੋ ਨਾ ਪ੍ਰਾਪਤ ਹੋਣ ਉਨ੍ਹਾਂ ਦੀ ਪ੍ਰਾਪਤੀ ਦੀ ਇੱਛਾ ਨਾ ਕਰਨੀ। ਐਸਾ ਅੰਦਰ ਤੇ ਬਾਹਰ ਸੰਤੋਖ ਧਾਰਨ ਰੂਪ ਇਹ ਦੋ ਮੁੰਦ੍ਰਾਂ ਪਾ। ਭਾਈ ਗੁਰਦਾਸ ਜੀ ਨੇ ਭੀ ਗੁਰਸਿਖ ਜੋਗੀ ਦੇ ਲੱਖਣ ਦਸੇ ਹਨ।



ਯਥਾ :–'ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ।
ਕੰਨੀ ਮੁੰਦਰਾ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ ਲਾਸੀ।
ਖਿੰਥਾ ਖਿਮਾਂ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ।
ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰਦਾਸੀ।
ਸਾਧ ਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ।
ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ।
ਸਾਧ ਸੰਗਤਿ ਗੁਰਮਤਿ ਸਾਬਾਸੀ ॥ ੧੫ ॥' (ਵਾਰ ੨੯ ਪਉੜੀ ੧੫)

(ਸਰਮੁ ਪਤੁ) ਸਰਮੁ ਪਦ ਦੇ ਪੰਜ ਅਰਥ ਹਨ :–(ਸਰਮੁ) ੧. ਲੱਜਿਆ ੨. ਵੈਰਾਗ ੩. ਸੰਸਕ੍ਰਿਤ ਵਿਚ (ਸਰਮੁ) ਸੁਖ ਦਾ ਅਰਥ ਹੈ। ੪. ਥਕਾਵਟ ੫. ਜਤਨ ਉੱਦਮ। ਹੇ ਗੁਰਸਿੱਖ! ਜਿਹੜੀ (ਸਰਮੁ) ਲੱਜਿਆ ਰੱਖਣੀ ਹੈ, ਇਹੁ ਹੀ (ਪਤੁ) ਪਾਤਰ ਪਕੜਨਾ ਕਰ। ਜਿਸ ਨੂੰ ਸ਼ਰਮ ਨਹੀਂ ਉਸ ਦੀ ਦੁਨੀਆਂ ਵਿਚ (ਪਤੁ) ਇਜ਼ਤ ਵੀ ਨਹੀਂ ਰਹਿੰਦੀ। ਯਥਾ :–

'ਸਰਮੁ ਗਇਆ ਘਰਿ ਆਪਣੈ; ਪਤਿ ਉਠਿ ਚਲੀ ਨਾਲਿ ॥' (ਅੰਗ ੧੨੪੩)

ਸ਼ਰਮ ਵਾਲੇ ਆਦਮੀ ਦੀ ਹੀ ਇੱਜ਼ਤ ਹੁੰਦੀ ਹੈ।

'ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥' ਇਹ ਸ਼ਰਮ ਰੱਖਣੀ ਹੈ। ਵਾ:–ਇਹ ਜਿਹੜੀ (ਸਰਮੁ) ਲੱਜਿਆ ਰੱਖਣੀ ਹੈ ਕਿ ਸਤਿਗੁਰੂ ਮਹਾਰਾਜ ਜੀ ਦਾ ਮੈਂ ਸਿੱਖ ਹਾਂ, ਜੇ ਮੈਂ ਚੋਰੀ ਕੀਤੀ ਤਾਂ ਮੈਨੂੰ ਦੇਖਣ ਵਾਲੇ ਕਹਿਣਗੇ ਕਿ ਕੜ੍ਹੈਹਰਾ, ਕੜਾ ਪਾ ਕੇ ਚੋਰੀਂ ਲੋਕਾਂ ਦੇ ਪੱਠੇ ਵੱਢਦਾ ਹੈ, ਇਹ ਸਿੱਖੀ ਨੂੰ ਕਲੰਕ ਲੱਗੇਗਾ। ਜੇ ਮੈਂ ਕੋਈ ਨੀਚ ਕਰਮ ਕੀਤਾ ਤਾਂ ਮੇਰੇ ਸਤਿਗੁਰਾਂ ਨੂੰ ਉਲਾਂਭਾ ਆਵੇਗਾ। ਇਹ ਜੋ ਸ਼ਰਮ ਰੱਖਣੀ ਹੈ, ਇਹੋ ਹੀ (ਪਤੁ) ਪਾਤਰ ਸਮਝਣਾ ਕਰ। ਜਾਂ ਲੱਜਿਆ ਦੇ ਧਾਰਨ ਕਰਕੇ ਜਿਹੜਾ (ਸਰਮੁ) ਵੈਰਾਗ ਪੈਦਾ ਹੋਣਾ ਹੈ ਇਹ ਤੇਰਾ (ਪਤੁ) ਪਾਤਰ ਬਣੇਗਾ।

(ਸਰਮੁ ਪਤੁ ਝੋਲੀ) ਵਾ :–(ਸਰਮੁ) ਸ਼ਰਮ ਨਾਉਂ ਸੰਸਕ੍ਰਿਤ ਵਿਚ ਸੁੱਖ ਦਾ ਹੈ। ਜਿਹੜਾ ਸਾਰਿਆਂ ਸੁੱਖਾਂ ਦਾ (ਪਤੁ) ਪਤੀ ਹੈ ਬ੍ਰਹਮਾਨੰਦ, ਇਸ ਦੀ ਜੋ ਪ੍ਰਾਪਤੀ ਹੋਣੀ ਹੈ ਇਹ ਹੀ ਝੋਲੀ ਧਾਰਨ ਕਰ।

ਵਾ ਜਾਗ੍ਰਤ ਆਦਿ ਤਿੰਨ ਅਵਸਥਾ ਨੂੰ ਲੰਘ ਕੇ ਜੋ ਤੁਰੀਆ ਅਵਸਥਾ ਵਿਚ ਇਸਥਿਤ ਹੋਣਾ ਹੈ, ਏਹ ਸਾਖਿਆਤਤਾ ਰੂਪ ਝੋਲੀ ਹੈ ਜਿਸ ਦੇ ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੋਧਨ ਚਾਰ ਕੋਨੇ ਹਨ। ਭੂਮਿਕਾ ਰੂਪੀ ਇਸ ਵਿਚ ਰਖਣੇ ਖਾਨੇ ਹਨ।

(ਧਿਆਨ ਕੀ ਕਰਹਿ ਬਿਭੂਤਿ) ਜੋਗੀ ਰੋਮ ਰੋਮ ਵਿਚ ਸੁਆਹ ਮਲਦੇ ਹਨ, ਏਧਰ ਜਿਹੜਾ ਰੋਮ ਰੋਮ ਵਿਚ ਪ੍ਰਮੇਸਰ ਦਾ ਧਿਆਨ ਕਰਨਾ ਹੈ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥' (ਅੰਗ ੯੪੧) ਰੋਮ ਰੋਮ ਵਿਚ ਵਾਹਿਗੁਰੂ ਨੂੰ ਸਮਝ ਕੇ ਐਨਾ ਚਿੱਤ ਇਕਾਗਰ ਕਰਨਾ, ਆਪਣੀ ਹੰਗਤਾ ਤੋਂ ਰਹਿਤ ਹੋ ਕੇ ਵਾਹਿਗੁਰੂ ਨੂੰ ਅੰਤਰ ਬਾਹਰ ਦੇਖਣਾ, ਰੋਮ ਜਿੰਨਾ ਵੀ ਦੂਰ ਨਹੀਂ ਐਨਾ ਨੇੜੇ ਤੋਂ ਨੇੜੇ ਸਮਝਣਾ ਹੈ।

'ਜਤ੍ਰ ਜਾਉ ਤਤ ਬੀਠਲੁ ਭੈਲਾ ॥' (ਅੰਗ ੪੮੫)
'ਜਹ ਜਹ ਦੇਖਾ ਤਹ ਜੋਤਿ ਤੁਮਾਰੀ ॥' (ਅੰਗ ੫੯੬)
'ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ ॥' (ਅੰਗ ੪੪੦)

ਸੋ ਇਸ ਪ੍ਰਕਾਰ ਅਕਾਲ ਪੁਰਖ ਦਾ ਧਿਆਨ ਕਰਨਾ ਹੀ ਬਿਭੂਤੀ ਮਲਣੀ ਹੈ।
ਯਥਾ :- 'ਰੇ ਮਨ ਇਹ ਬਿਧ ਜੋਗ ਕਮਾਉ ॥
ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਉ ॥' (ਦਸਮ ੭੦੯)

ਹੋਰ ਸੁਆਹ ਮਲਣ ਦੀ ਤੇਰੇ ਤਾਈਂ ਕੋਈ ਲੋੜ ਨਹੀਂ ਹੈ। ਵਾ ਹੋਰ ਸੁਆਹ ਮਲ ਕੇ ਕੀ ਕਰਨੀ ਹੈ?

ਵਾ :-ਜੋ ਧਿਆਉਣੇ ਜੋਗ ਬ੍ਰਹਮ ਨੂੰ ਧਿਆ ਕੇ ਬ੍ਰਿਤੀ ਨੂੰ ਧੋਜ ਰੂਪ ਹੀ ਕਰ ਲੈਣਾ ਹੈ। 'ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤੁ ਤੂ ॥' (੧੩੭੫)
ਇਹੋ ਬਿਭੂਤੀ ਲਾਉਣੀ ਹੈ। (ਕੀ ਕਰਹਿ ਬਿਭੂਤਿ) ਫੇਰ ਉਨ੍ਹਾਂ ਤਾਈਂ (ਬਿਭੂਤਿ) ਮਾਇਆ ਕੀ ਕਰ ਸਕਦੀ ਹੈ? ਭਾਵ ਮਾਇਆ ਤੋਂ ਨਿਰਲੇਪ ਹੋ ਜਾਂਦੇ ਹਨ।

ਪ੍ਰਸ਼ਨ :-ਹੇ ਸਤਿਗੁਰੂ ਜੀ! ਮੈਂ ਗਲ ਵਿਚ (ਖਿੰਥਾ) ਖਫਨੀ ਪਾ ਲਵਾਂ?
ਉੱਤਰ:-(ਖਿੰਥਾ, ਕਾਲੁ ਕੁਆਰੀ ਕਾਇਆ;) ਹੇ ਸਿਖ! ਜਿਹੜਾ (ਕਾਇਆ) ਬੁੱਧਾਂ ਨੂੰ ਕਾਲ ਤੋਂ ਕੁਆਰੀ ਰੱਖਣਾ ਹੈ। ਇਹੋ ਹੀ ਖਫਨੀ ਜਾਂ ਅਲਫੀ ਪਹਿਰਨਾ ਕਰ।

ਜਿਸ ਪ੍ਰਕਾਰ ਰੁਕਮੱਈਏ ਨੇ ਹੰਕਾਰ ਨਾਲ ਮਾਂ ਪਿਉ ਦੀ ਆਗਿਆ ਤੋਂ ਬਿਨਾਂ ਹੀ, ਆਪਣੀ ਭੈਣ ਰੁਕਮਣੀ ਦਾ ਮੰਗਣਾ ਸਸਪਾਲ ਨਾਲ ਕਰ ਦਿਤਾ। ਰੁਕਮਣੀ ਨੇ ਦੇਵੀ ਪੂਜਣ ਬਹਾਨੇ, ਬ੍ਰਾਹਮਣ ਨੂੰ ਭੇਜ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਸੱਦਣਾ ਕੀਤਾ ਕਿ ਮੈਂ ਤੁਹਾਡੇ ਨਾਲ ਸ਼ਾਦੀ ਕਰਨਾ ਚਾਹੁੰਦੀ ਹਾਂ। ਮੈਨੂੰ ਤੁਸੀਂ ਵਿਆਹ ਕੇ ਲੈ ਜਾਵੋ। ਕ੍ਰਿਸ਼ਨ ਜੀ ਰਥ ਲੈ ਕੇ ਗਏ। ਰੁਕਮਣੀ ਜਦੋਂ ਦੇਵੀ ਨੂੰ ਪੂਜਣ ਵਾਸਤੇ ਆਈ ਤਾਂ ਉਸ ਨੂੰ ਆਪਣੇ ਰਥ ਤੇ ਚੜ੍ਹਾ ਲਿਆ। ਉਸ ਵੇਲੇ ਸਸਪਾਲ ਫੌਜਾਂ ਜੋੜ ਕੇ ਆ ਗਿਆ। ਰੁਕਮੱਈਏ ਨੇ ਭੀ ਬੜਾ ਭਾਰੀ ਜੰਗ ਕੀਤਾ, ਪਰ ਸਾਰੇ



ਹਾਰ ਗਏ ਅਤੇ ਕ੍ਰਿਸ਼ਨ ਜੀ ਦੀ ਜਿੱਤ ਹੋਈ ਉਸ ਵਕਤ ਰੁਕਮਣੀ ਨੂੰ ਵਿਆਹ ਕੇ ਲਿਆਏ।

ਇਸੇ ਪ੍ਰਕਾਰ ਕਾਲ ਸਸਪਾਲ ਦੀ ਨਿਆਈਂ ਹੈ, ਹੰਕਾਰ ਵਾਂਗ ਰੁਕਮਈਆ ਹੈ ਅਤੇ ਜਿੰਦ ਰੁਕਮਣੀ ਹੈ। ਹਰ ਜੂਨ ਵਿਚ ਕਾਲ ਮਾਰਨ ਰੂਪ ਵਿਆਹੁੰਦਾ ਹੈ।

'ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥' (ਅੰਗ ੧੩੭੭)

ਹੰਕਾਰ ਰੂਪ ਰੁਕਮਈਏ ਨੇ ਕਾਲ ਰੂਪੀ ਸਸਪਾਲ ਨਾਲ ਸਾਡੀ ਜਿੰਦ ਦੀ ਕੁੜਮਾਈ ਸਦਾ ਲਈ ਕਰ ਛੱਡੀ ਹੈ।

'ਐ ਜੀ ਕਾਲ ਸਦਾ ਸਿਰ ਊਪਰ ਠਾਢੇ ਜਨਮ ਜਨਮ ਵੈਰਾਈ ॥' (ਅੰਗ ੫੦੪)

ਪਰ ਜਿਨ੍ਹਾਂ ਦੀ ਅਭਾਸ ਬ੍ਰਿਤੀ ਰੂਪ ਰੁਕਮਣੀ ਨੇ ਸਰੂਪ ਦੇ ਗਿਆਨ ਵਾਲੀ ਬ੍ਰਹਮਾਕਾਰ ਬ੍ਰਿਤੀ ਰੂਪ ਗਿਆਪਤਾਂ ਦੇਵੀ ਦੇ ਮੰਦਰ ਤੋਂ, ਪ੍ਰੇਮ ਰੂਪੀ ਬ੍ਰਾਹਮਣ ਨੂੰ ਸਰਧਾ ਰੂਪ ਪੱਤ੍ਰਕਾ ਦੇ ਕੇ ਸਾਖੀ ਚੇਤਨ ਕ੍ਰਿਸ਼ਨ ਪਾਸ ਭੇਜਿਆ ਹੈ। ਜੋ ਦੇਹ ਰੂਪਾਂ ਦੁਆਰਕਾ ਵਾਸੀ ਹੈ। ਉਹਨਾਂ ਦੀ ਅਭਾਸ ਬ੍ਰਿਤੀ ਦਾ ਪ੍ਰਮੇਸਰ ਨਾਲ ਮਿਲਾਪ ਹੋ ਗਿਆ ਹੈ, ਸਰੂਪ ਰੂਪੀ ਰਥ ਨੂੰ ਪ੍ਰਾਪਤ ਕਰ ਲਿਆ ਹੈ। ਉਹ ਕਾਲ ਰੂਪ ਸਸਪਾਲ ਤੋਂ ਬਚ ਗਈ ਹੈ। ਉਹ ਗੁਰਮੁਖ ਪਿਆਰੇ 'ਕਾਲੈ ਕਵਲੁ ਨਿਰੰਜਨੁ ਜਾਣੈ ॥' (ਅੰਗ ੧੦੪੦) (ਨਿਰੰਜਨੁ) ਸ਼ੁੱਧ ਪ੍ਰਮੇਸਰ ਨੂੰ ਜਾਣ ਲੈਂਦੇ ਹਨ। ਉਹ ਕਾਲ ਦੀ ਬੁਰਕੀ ਕਰ ਲੈਂਦੇ ਹਨ, ਕਾਲ ਨੂੰ ਮੇਟ ਲੈਂਦੇ ਹਨ।

ਜਿਵੇਂ, 'ਕੰਗਣਾ ਸਸਪਾਲ ਕੈ ਹਾਥ ਰਹਿਓ ਬਿਧ ਔਰ ਕੀ ਔਰ ਠਟੀ ॥'

ਜਿਸ ਪ੍ਰਕਾਰ ਸਸਪਾਲ ਦੇ ਹੱਥ ਵਿਚ ਕੰਗਣਾ ਬੱਝਾ ਹੀ ਰਹਿ ਗਿਆ ਇਉਂ ਮੌਤ ਦਾ ਦਿਨ ਰੂਪੀ ਕੰਗਣਾ ਹੀ ਕਾਲ ਰੂਪੀ ਸਸਪਾਲ ਦੇ ਹੱਥ ਬੱਝਾ ਰਹਿ ਜਾਂਦਾ ਹੈ। ਭਾਵ ਇਕ ਵਾਰੀ ਤਾਂ ਪ੍ਰਾਰਬਧ ਦੀ ਸਮਾਪਤੀ ਤੋਂ ਸਰੀਰ ਸ਼ਾਂਤ ਹੁੰਦਾ ਹੀ ਹੈ। ਜਿਵੇਂ ਸਸਪਾਲ ਨੇ ਸਾਹੇ ਦਾ ਦਿਨ ਬੰਨ੍ਹਿਆ ਸੀ। ਪਰ ਰੁਕਮਣੀ ਉਸ ਦੇ ਨਾਲ ਨਹੀਂ ਸੀ ਗਈ। ਇਸੇ ਪ੍ਰਕਾਰ ਉਨ੍ਹਾਂ ਗੁਰਮੁਖਾਂ ਦੀ ਜਿੰਦ ਨੂੰ ਜਾਂ ਬੁਧੀ ਨੂੰ ਜਿਨ੍ਹਾਂ ਦੇ ਅੰਦਰ ਪ੍ਰੇਮ ਪੈਦਾ ਹੋਇਆ ਹੈ, ਅਕਾਲ ਪੁਰਖ ਵਾਹਿਗੁਰੂ ਨੇ ਵਰ ਲਿਆ ਹੈ।

'ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥' (੭੮)

ਉਹਨਾਂ ਨੇ ਆਪਣੀ ਕਾਇਆ ਕਾਲ ਤੋਂ ਕੁਆਰੀ ਰੱਖ ਲਈ ਹੈ ਕਾਲ ਦੇ ਨਾਲ ਨਹੀਂ ਜਾਂਦੀ। ਯਥਾ :-

'ਸਦਾ ਰਹੈ ਕੰਚਨ ਸੀ ਕਾਇਆ ਕਾਲ ਨ ਕਬਹੂ ਬਿਆਪੈ ॥' (ਦਸਮ ੭੧੦)
'ਕੰਚਨ ਦੇਹੀ ਸਬਦੁ ਭਤਾਰੋ ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥'

ਇਸ ਪ੍ਰਕਾਰ ਜਿਹੜਾ (ਕਾਇਆ) ਬੁਧੀ ਨੂੰ ਕਾਲ ਤੋਂ ਕੁਆਰੀ ਰੱਖਣਾ ਹੈ।
ਭੂਤ, ਭਵਿਖਤ ਤੇ ਵਰਤਮਾਨ ਕਾਲ ਦੀ ਗਰਦਸ਼ ਤੋਂ ਕੁਆਰੀ ਰੱਖਣਾ ਹੈ।
ਭਾਵ ਇਸ ਵਿਚ ਵਿਚਰਨ ਨਹੀਂ ਦੇਣਾ, ਅਕਾਲ ਪੁਰਖ ਵਿਚ ਜੋੜ ਦੇਣਾ ਹੈ।
ਇਹ (ਖਿੰਥਾ) ਖਫਨੀ ਪਹਿਰਨਾ ਕੀਤੀ ਹੈ। ਜਿਸ ਕਰਕੇ ਪਾਪਾਂ ਰੂਪੀ ਵਾ
ਜੜ੍ਹਤਾ ਰੂਪੀ ਪਾਲਾ ਨਹੀਂ ਲਗਦਾ, ਅਗਿਆਨ ਰੂਪ ਸੂਰਜ ਦੀਆਂ ਰਾਗ
ਦ੍ਵੈਖ ਰੂਪੀ ਕਿਰਨਾਂ ਕਰਕੇ ਤ੍ਰਿਸ਼ਨਾ ਰੂਪ ਧੁੱਪ ਨਹੀਂ ਲੱਗਦੀ ਅਤੇ ਜੋ ਮੋਹ ਰੂਪੀ
ਬੱਦਲਾਂ ਚੋਂ ਪਦਾਰਥਾਂ ਰੂਪੀ ਅਤੇ ਸਬਦਾਦਿ ਵਿਸ਼ੇ ਰੂਪੀ ਜਲ ਬਰਸ ਰਿਹਾ
ਹੈ। ਇਸ ਵਿਚ ਜੋ ਸੱਤਤਾ ਬੁੱਧੀ ਨਾਲ ਨਹੀਂ ਤੱਕਣਾ ਇਹ ਭਿੱਜਦਾ ਨਹੀਂ
ਅਤੇ ਇਨ੍ਹਾਂ ਦੀ ਖਿੱਚ ਰੂਪੀ ਸਲਾਭ ਨਹੀਂ ਹੁੰਦੀ।
ਵਾ :-(ਖਿੰ) ਆਕਾਸ (ਥਾ) ਧਰਤੀ ਆਦਿਕ ਪੰਜਾਂ ਤੱਤਾਂ ਦੀ (ਕਾਇਆ)
ਦੇਹ ਹੈ। ਇਸ ਦੇ ਅਭਿਮਾਨ ਤੋਂ ਰਹਿਤ ਹੋ ਕੇ, (ਕਾਇਆ) ਜੋ ਅਖੰਡ ਚੇਤਨ ਦੇਹ
ਹੈ ਕਾਲ ਤੋਂ ਕੁਆਰੀ, ਭਾਵ ਕਾਲ ਤੋਂ ਰਹਿਤ। ਇਸ ਨੂੰ ਆਪਣੀ (ਖਫਨੀ)
ਗੋਦੜੀ ਬਨਾਉਣਾ ਕਰੋ।
(ਜੁਗਤਿ ਡੰਡਾ ਪਰਤੀਤਿ॥) (ਜੁਗਤਿ) ਜੁਗਤੀਆਂ ਜੋ ਸਤਿਗੁਰੂ ਜੀ ਨੇ ਦਸੀਆਂ
ਹਨ। ਭੇਦ ਦੀਆਂ ਬਾਧਕ ਅਤੇ ਅਭੇਦ ਦੀਆਂ ਸਾਧਕ। ਇਨ੍ਹਾਂ ਸਹਿਤ ਹੋ ਕੇ
ਜੋ (ਪਰਤੀਤਿ) ਭਰੋਸਾ ਜਾਂ ਨਿਸਚਾ ਕਰਨਾ ਹੈ ਕਿ :-
'ਜੋ ਗੁਰਿ ਦੀਆ ਸੁ ਮਨ ਕੈ ਕਾਮਿ॥' (ਅੰਗ ੧੭੭)
ਇਹ ਡੰਡਾ ਹੱਥ ਵਿਚ ਪਕੜਨਾ ਕਰ। ਜਿਵੇਂ ਡੰਡਾ ਸਿੱਧਾ ਤੇ ਖੁੰਘੀਆਂ
ਲਾਹ ਕੇ ਸਾਫ਼ ਕੀਤਾ ਹੁੰਦਾ ਹੈ ਅਤੇ ਪਸ਼ੂਆਂ ਤੇ ਕੁੱਤਿਆਂ ਤੋਂ ਰਖਿਆ ਕਰਦਾ ਹੈ।
ਇਸੇ ਤਰ੍ਹਾਂ ਮਨ ਰੂਪੀ ਡੰਡਾ ਸਮ ਦਮ ਸਾਧਨਾਂ ਰੂਪੀ ਹੱਥਾਂ ਵਿਚ ਪਕੜਿਆ ਹੈ,
ਮਨ ਇਕਾਗਰ ਕਰਕੇ ਪ੍ਰਮੇਸ਼ਰ ਦੇ ਸਨਮੁਖ ਕਰਨ ਰੂਪ ਸਿੱਧਾ ਕੀਤਾ ਹੈ ਵਿਚਾਰ
ਰੂਪੀ ਤੇਸੇ ਨਾਲ ਰਾਗ ਦ੍ਵੈਖ ਰੂਪ ਖੁੰਘੀਆਂ ਲਾਹ ਕੇ ਸਾਫ਼ ਕੀਤਾ ਹੈ। ਮੋਹ ਆਦਿਕ
ਪਸ਼ੂ ਸ਼ੁਭ ਗੁਣਾਂ ਨੂੰ ਖਾਣ ਤੋਂ ਹਟੌਣ ਲਈ ਅਤੇ ਲੋਭੀਆਂ ਰੂਪ ਕੁੱਤਿਆਂ ਦੇ ਦ੍ਵੈਤ ਰੂਪੀ
ਦੰਦ ਇਸ ਨਾਲ ਤੋੜਨੇ ਹਨ। ਹੇ ਗੁਰਸਿਖ! ਤੂੰ ਭੀ ਇਹ ਜੁਗਤੀਆਂ ਰੂਪ ਡੰਡਾ
ਪਕੜ ਕੇ (ਪਰ) ਵਿਸ਼ੇਸ਼ ਕਰਕੇ ਅਤੀਤ ਐਸਾ ਪਰਮਅਤੀਤ ਜੋਗੀ ਬਣਨਾ ਕਰ।
(ਆਈ ਪੰਥੀ ਸਗਲ ਜਮਾਤੀ;) ਆਈ ਪੰਥ ਸਿੱਧਾਂ ਨੇ ਵੱਡਾ ਮੰਨਿਆ
ਹੈ। ਇਹਨਾਂ ਦੇ ਬਾਰ੍ਹਾਂ* ਪੰਥਾਂ ਵਿਚੋਂ ਇਹ ਇੱਕ ਪੰਥ ਹੈ। ਗੁਰਮਤਿ ਅਨੁਸਾਰ

*ਬਾਰਾਂ ਪੰਥਾਂ ਦੇ ਨਾਮ :-੧. ਹੇਤੁ ੨. ਪਾਵਾ ੩. ਆਈ ੪. ਗਮਜ ੫. ਪਾਗਲ ੬. ਗੋਪਾਲ ੭. ਦਾਸ ੮. ਕੰਥੜੀ ੯. ਬਨ ੧੦. ਧਵਜ ੧੧ ਚੋਲੀ ੧੨. ਰਾਵਲ।



(ਆਈ) (ਆ) ਸਰਬ ਓਰ ਸੇ (ਈ) ਜੋ ਪ੍ਰਾਪਤ ਰੂਪ ਹੈ ਚੇਤਨ ਸੱਤਾ, ਜੋ ਸਾਰਿਆਂ
ਵਿਚ ਆਈ ਹੋਈ ਹੈ।
'ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ॥' (੮੭੦)
ਅਕਾਸ਼ ਵਿਚ ਭੀ ਉਹ ਚਿਦਾਕਾਸ਼ ਵਾਹਿਗੁਰੂ ਹੈ, ਪਾਤਾਲ ਵਿਚ ਭੀ ਅਤੇ
ਚੌਹਾਂ ਤਰਫ਼ਾਂ ਉੱਤਰ, ਦੱਖਣ, ਪੂਰਬ ਤੇ ਪੱਛਮ ਵਿਚ ਭੀ ਉਹ ਵਾਹਿਗੁਰੂ ਚਿਦਾਕਸ
ਹੈ। ਇਉਂ ਸਰਬ ਬਿਆਪੀ ਰਹਿਣ ਵਾਲਾ ਜੋ ਪ੍ਰਮੇਸਰ ਹੈ ਉਹ
'ਆਨਦ ਮੂਲ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ॥' (੮੭੦)
(ਘਟੁ) ਸਰੀਰ ਦੇ ਨਾਸ ਹੋਣ ਨਾਲ ਉਹ ਚਿਦਾਕਾਸ਼ ਨਾਸ ਨਹੀਂ ਹੁੰਦਾ। ਇਸ
ਪ੍ਰਕਾਰ ਜਿਹੜੀ ਹਿਰਦੇ ਦੇ ਵਿਚ ਪ੍ਰਤੀਤ ਕਰਨੀ ਹੈ, ਇਹ ਸਾਡਾ ਆਈ ਪੰਥ
ਹੈ। ਸਾਰਿਆਂ ਪਾਸਿਆਂ ਵਿਚ ਭਾਵ ਸਭ ਥਾਵਾਂ ਵਿਚ ਆਈ ਹੋਈ ਜਿਹੜੀ
ਜਾਗਤ ਜੋਤਿ ਜਾਨਣੀ ਹੈ। ਇਸ ਪੰਥ ਦੇ ਅਸੀਂ ਪੰਥੀ ਹਾਂ। ਹੋਰ ਅਨੇਕਾਂ ਪੰਥਾਂ
ਵਿਚ ਭਟਕਣਾ ਇਹ ਮਨਮੁਖਾਂ ਦਾ ਕੰਮ ਹੈ ਉਹ ਅੰਤ ਨੂੰ ਦੁਖੀ ਹੁੰਦੇ ਹਨ।
ਯਥਾ :-'ਨਾਥਾਂ ਨਾਥ ਨ ਸੇਵਨੀ ਹੋਇ ਅਨਾਥ ਗੁਰੂ ਬਹੁ ਚੇਲੇ।
ਕੰਨ ਪੜਾਇ ਬਿਭੂਤਿ ਲਾਇ ਖਿੰਥਾ ਖਪਰੁ ਡੰਡਾ ਹੇਲੇ।
ਘਰਿ ਘਰਿ ਟੁਕਰ ਮੰਗਦੇ ਸਿੰਙੀ ਨਾਦ ਵਾਜਾਇਨਿ ਭੇਲੇ।
ਭੁਗਤ ਪਿਆਲਾ ਵੰਡੀਐ ਸਿਧਿ ਸਾਧਕ ਸਿਵਰਾਤੀ ਮੇਲੇ।
ਬਾਰਹ ਪੰਥ ਚਲਾਇਦੇ ਬਾਰਹ ਵਾਟੀ ਪਰੇ ਦੁਹੇਲੇ।
ਵਿਣੁ ਗੁਰ ਸਬਦ ਨ ਸਿਝਨੀ ਬਾਜੀਗਰ ਕਰਿ ਬਾਜੀ ਖੇਲੇ।
ਅੰਨ੍ਹੈ ਅੰਨ੍ਹਾ ਖੂਹੀ ਠੇਲੇ॥੫॥' (ਵਾਰ ੧੫ ਪਉੜੀ ੫)
(ਸਗਲ ਜਮਾਤੀ) ਜਿਹੜਾ ਸਾਰਿਆਂ ਵਿਚ ਉਸ ਜੋਤਿ ਦਾ ਗਿਆਨ ਹੋਣਾ ਹੈ
ਕਿ ਉਹ ਸਾਰੇ ਪੂਰਨ ਵਿਆਪਕ ਪ੍ਰਕਾਸ਼ ਸਰੂਪ ਚੇਤਨ ਹੈ। ਇਹ ਸਾਡੀ ਗੁਰਮੁਖਾਂ,
ਗੁਰਸਿਖਾਂ, ਸੰਤਾਂ, ਭਗਤਾਂ ਅਤੇ ਜਗਿਆਸੂ ਜਨਾ ਦੀ (ਜਿਹੜੇ ਸਾਰੇ ਵਾਹਿਗੁਰੂ
ਦੀ ਜੋਤਿ ਆਈ ਹੋਈ ਜਾਣਦੇ ਹਨ) ਜਮਾਤ ਹੈ। ਇਹ ਸਾਰੇ ਸਾਡੇ ਜਮਾਤੀ ਹਨ।
ਵਾ :-ਸਾਰਿਆਂ ਨੂੰ ਉਪਦੇਸ਼ ਦੇਣਾ ਕਿ ਅਕਾਲ ਪੁਰਖੁ ਵਾਹਿਗੁਰੂ ਸਾਰਿਆਂ
ਵਿਚ ਵਿਆਪਕ ਹੈ ਇਹੁ ਹੀ ਸਾਡੀ ਜਮਾਤ ਹੈ।
(ਮਨਿ ਜੀਤੈ ਜਗੁ ਜੀਤੁ॥) ਹੇ ਸਿੱਖੋ! ਸਿੱਧ, ਰਿੱਧੀਆਂ ਸਿੱਧੀਆਂ ਦਿਖਾ ਕੇ
ਦੁਨੀਆਂ ਨੂੰ ਜਿੱਤਣਾ ਚਾਹੁੰਦੇ ਹਨ। ਪਰ ਇਹ ਕੋਈ ਜਿੱਤ ਨਹੀਂ, ਕਿਉਂਕਿ
ਉਨ੍ਹਾਂ ਤੋਂ ਮਨ ਨਹੀਂ ਜਿੱਤਿਆ ਜਾਂਦਾ। ਸੋ ਜਿਹੜਾ ਮਨ ਨੂੰ ਜਿੱਤ ਲੈਂਦਾ ਹੈ
ਉਹ ਗੁਰਮੁਖਿ ਹੀ ਜਗਤ ਨੂੰ ਜਿੱਤਦਾ ਹੈ।

ਛਿਣ ਮਹਿ ਕੀਨੇ ਆਪਨ ਮੀਤ ॥
ਯਥਾ :-'ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥' (ਅੰਗ ੨੫੯)
'ਮਨ ਪਾਰਾ ਗੁਰਮੁਖਿ ਵਸਿ ਆਣੈ ॥' (ਵਾਰ ੩੩ ਪਉੜੀ ੨੨)
ਮਨ ਕੱਚੇ ਪਾਰੇ ਵਰਗਾ ਹੈ। ਜਿਵੇਂ ਕੱਚਾ ਪਾਰਾ ਉਂਗਲੀ ਥੱਲੇ ਨਹੀਂ
ਠਹਿਰਦਾ, ਗਰਮੀ ਨਾਲ ਫੈਲਦਾ ਤੇ ਠੰਢ ਨਾਲ ਸੁੰਗੜਦਾ ਹੈ। ਇਸ ਦਾ ਮੁੱਲ
ਦੋ ਕੁ ਪੈਸੇ ਹੀ ਹੁੰਦਾ ਹੈ। ਜੇ ਕੋਈ ਕੱਚਾ ਪਾਰਾ ਖਾ ਲਵੇ ਤਾਂ ਜੋੜਾਂ ਵਿਚ ਸਾਰੀ
ਉਮਰ ਦਰਦਾਂ ਹੁੰਦੀਆਂ ਰਹਿੰਦੀਆਂ ਹਨ। ਪਰ ਜਦੋਂ ਰਸਾਇਣੀ ਦੇ ਹੱਥ ਆ
ਜਾਵੇ ਤਾਂ ਉਹ ਉਸ ਨੂੰ ਸੋਧਦਾ ਹੈ। ਪਹਿਲਾਂ ਸੁਨਹਿਰੇ ਵਿਚ ਪਾ ਕੇ ਵਿਚ ਹਰੀ
ਬੂਟੀ ਪਾ ਕੇ ਵੱਟੇ ਨਾਲ ਰਗੜ ਰਗੜ ਕੇ ਖਰਲ ਕਰਦਾ ਹੈ। ਜਦੋਂ ਬੂਟੀ ਦਾ
ਹੀ ਰੰਗ ਰਹਿ ਜਾਵੇ ਤਾਂ ਉਸ ਨੂੰ ਠੀਕ ਖਰਲ ਹੋਇਆ ਜਾਣਦਾ ਹੈ। ਫਿਰ
ਉਸ ਨੂੰ ਸੰਪਟ ਕਰਦਾ ਹੈ, ਡੱਬੇ ਵਿਚ ਪਾ ਕੇ ਥੱਲੇ ਅੱਗ ਬਾਲਦਾ ਹੈ। ਕੱਚਾ
ਵੀ ਨਾ ਰਹਿ ਜਾਵੇ, ਉੱਡ ਵੀ ਨਾ ਜਾਵੇ ਤੇ ਤੋਲ ਵੀ ਪੂਰਾ ਰਹੇ, ਉਸਨੂੰ ਸੋਧਿਆ
ਹੋਇਆ ਪਾਰਾ ਕਹਿੰਦੇ ਹਨ। ਉਹ ਬੜਾ ਹੀ ਕੀਮਤੀ ਬਣ ਜਾਂਦਾ ਹੈ ਜੇ ਕੋਈ
ਕੱਖ ਕੁ ਭਰ ਲੈ ਕੇ ਖਾਵੇ ਤਾਂ ਹਜ਼ਮ ਸ਼ਕਤੀ ਬਹੁਤ ਹੋ ਜਾਂਦੀ ਹੈ। ਸ਼ਰੀਰਕ ਤਾਕਤ
ਬਹੁਤ ਹੋ ਜਾਂਦੀ ਹੈ। ਹਾਥੀ ਦਾ ਮੁਕਾਬਲਾ ਕਰ ਸਕਦਾ ਹੈ। ਉਹ ਸੋਧਿਆ
ਹੋਇਆ ਪਾਰਾ ਜੇ ਕਲੀ ਤੇ ਪਾਈਏ ਤਾਂ ਚਾਂਦੀ ਬਣ ਜਾਂਦੀ ਹੈ, ਜੇ ਤਾਂਬੇ ਤੇ
ਪਾਈਏ ਤਾਂ ਸੋਨਾ ਬਣ ਜਾਂਦਾ ਹੈ।

ਏਸੇ ਤਰ੍ਹਾਂ ਇਹ ਅਸ਼ੁੱਧ ਮਨ ਕੱਚੇ ਪਾਰੇ ਦੀ ਨਿਆਈਂ ਚੰਚਲ ਹੈ।
ਮਰਯਾਦਾ ਰੂਪੀ ਉਂਗਲੀ ਥੱਲੇ ਨਹੀਂ ਠਹਿਰਦਾ। ਕ੍ਰੋਧੀਆਂ ਨਾਲ ਕ੍ਰੋਧੀ ਤੇ
ਨਰਮ ਖਿਆਲਾਂ ਵਾਲਿਆਂ ਨਾਲ ਬਹੁਤਾ ਹੀ ਨਰਮ ਭਾਵ ਠੰਢਾ ਹੁੰਦਾ ਰਹਿੰਦਾ
ਹੈ। ਇਸ ਦਾ ਮੁੱਲ ਸ਼ਰੀਰ ਨੂੰ ਜੰਮਣ ਤੇ ਮਰਣ ਦੇਣ ਰੂਪ ਦੋ ਪੈਸੇ ਹੀ ਹੈ। ਜੇ ਇਸ
ਕੱਚੇ ਚੰਚਲ, ਵਿਸ਼ਈ, ਵਿਕਾਰੀ ਮਨ ਦੀ ਕੁਸੰਗਤ ਕਰ ਲਵੇ ਤਾਂ ਅਵਿੱਦਿਆ
ਦੀਆਂ ਦਰਦਾਂ ਹੀ ਹੁੰਦੀਆਂ ਰਹਿੰਦੀਆਂ ਹਨ। ਪਰ ਸਤਿਗੁਰੂ ਜੀ ਰਸਾਇਣੀ
ਦੇ ਹੱਥ ਵਿਚ ਜਦੋਂ ਆ ਜਾਵੇ ਤਾਂ ਉਹ ਸੋਧ ਕੇ
ਹਨ। ਉਨ੍ਹਾਂ ਦੇ ਸਤ ਸੰਗਤ ਰੂਪੀ ਹੱਥ ਵਿਚ ਜਦੋਂ ਆ ਜਾਵੇ ਤਾਂ ਉਹ ਸੋਧ ਕੇ
ਪਵਿਤ੍ਰ ਕਰ ਦਿੰਦੇ ਹਨ। ਪਹਿਲਾਂ ਨਿਸਚੇ ਰੂਪੀ ਸੁਨਹਿਰਾ ਲੈ ਕੇ, ਅਭਿਆਸ
ਰੂਪ ਵੱਟਾ ਲੈ ਕੇ, ਬਾਣੀ ਰੂਪੀ ਹਰੀ ਬੂਟੀ ਵਿਚ ਪਾ ਕੇ, ਪੁਨਾ ਪੁਨਾ ਅਭਿਆਸ
ਕਰਨ ਰੂਪ ਰਗੜ ਰਗੜ ਕੇ, ਜਦੋਂ ਬਾਣੀ ਦਾ ਹੀ ਰੰਗ ਚੜ੍ਹ ਜਾਵੇ। ਯਥਾ :-
'ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥' (ਅੰਗ ੭੫੯)
ਫਿਰ ਵਿਕਾਰਾਂ ਰੂਪੀ ਲੱਕੜਾਂ ਬਾਲ ਕੇ ਬ੍ਰਹਮ ਅਭਿਆਸ ਰੂਪੀ ਅਗਨੀ ਦੇ



ਤਪ ਰੂਪੀ ਸੇਕ ਨਾਲ ਸੰਪਟ ਕਰਨਾ ਹੈ। ਵਿਸ਼ਿਆਂ ਦੀ ਇੱਛਾ ਰੂਪ ਕੱਚਾ ਨਾ
ਰਹਿ ਜਾਵੇ ਭਾਵ ਵਿਸ਼ੇ ਮਿਟ ਜਾਣ। ਸਿਮਰਨ ਵਲੋਂ ਉਪ੍ਰਾਮ ਹੋਣ ਰੂਪ, ਸੰਕਲਪ
ਵਿਕਲਪ ਫੁਰਨ ਰੂਪ ਉੱਡ ਨਾ ਜਾਵੇ।
ਯਥਾ :-'ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮ ॥ (੧੧੮੬)
ਹੰਗਤਾ ਦੀ ਨਿਵਿਰਤੀ ਰੂਪ ਪੂਰਾ ਤੋਲ ਰਹੇ। ਯਥਾ :-
'ਕੋਇ ਨ ਆਖੈ ਘਟਿ ਹਉਮੈ ਜਾਈਐ ॥' (ਅੰਗ ੧੪੬)
ਉਹ ਸੋਧਿਆ ਹੋਇਆ ਬੜਾ ਕੀਮਤੀ ਬਣ ਜਾਂਦਾ ਹੈ।
'ਗੁਰਮੁਖਿ ਅਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥' (੮੭)
ਜੇ ਐਸੇ ਬ੍ਰਹਮ ਗਿਆਨੀ ਮਹਾਂ ਪੁਰਖ ਦੀ ਸੰਗਤ ਕਰ ਲਵੇ ਤਾਂ ਜਰਨ
ਸ਼ਕਤੀ ਰੂਪ ਹਜ਼ਮ ਸ਼ਕਤੀ ਆ ਜਾਂਦੀ ਹੈ।
'ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸਹੀ ਕਉ ਬਨਿ ਆਵਤ॥' (੧੨੦੫)
ਕਾਲ ਰੂਪੀ ਹਾਥੀ ਦਾ ਮੁਕਾਬਲਾ ਕਰਨ ਨੂੰ ਸਮਰਥ ਹੋ ਜਾਂਦਾ ਹੈ। ਕਲੀ ਦੀ
ਨਿਆਈਂ ਉਪਾਸ਼ਕ, ਤਾਂਬੇ ਦੀ ਨਿਆਈਂ ਉੱਤਮ ਅਧਿਕਾਰੀ ਜੇ ਐਸੇ ਗੁਰਮੁਖਾਂ
ਦੀ ਸੰਗਤ ਕਰਨ ਤਾਂ ਮਨ ਨੂੰ ਜਿੱਤ ਕੇ ਉਪਾਸ਼ਕ, ਇਸ਼ਟ ਦੇਵ ਦੀ ਪ੍ਰਾਪਤੀ ਤੇ
ਉੱਤਮ ਅਧਿਕਾਰੀ ਬ੍ਰਹਮ ਗਿਆਨੀ ਰੂਪ ਸੋਨਾ ਬਣ ਜਾਂਦੇ ਹਨ। ਇਉਂ
ਗੁਰਮੁਖਾਂ ਨੇ ਪਾਰੇ ਵਰਗੇ ਚੰਚਲ ਮਨ ਨੂੰ ਜਿੱਤ ਕੇ ਸਾਰੀ ਦੁਨੀਆਂ ਤੇ ਫਤਹ
ਪ੍ਰਾਪਤ ਕੀਤੀ ਹੈ।

(ਆਦੇਸੁ; ਤਿਸੈ ਆਦੇਸੁ ॥) ਵੇਦਾਂ ਦੇ ਉੱਤਰ ਕਾਂਡ (ਵਾ) ਸੰਸਕ੍ਰਿਤ ਵਿਚ
(ਆਦੇਸੁ) ਦਾ ਅਰਥ ਉਪਦੇਸ਼ ਹੈ।

ਬਿਧੀ ਪੱਖ ਦੁਆਰਾ ਉੱਤਮ ਅਧਿਕਾਰੀ ਨੂੰ ਉਪਦੇਸ਼ ਦਿਤਾ ਹੈ ਅਤੇ ਜਿਹੜਾ
ਮਧਮ ਅਧਿਕਾਰੀ ਹੈ ਤਿਸ ਨੂੰ ਨਿਖੇਧ ਪੱਖ ਦੁਆਰਾ।
ਬਿਧੀ ਪੱਖ ਦੁਆਰਾ :-ਜਿਵੇਂ ਕਹਿਣਾ ਜਿਸਦੀ ਸਭਾ ਲੱਗੀ ਹੋਈ ਹੈ, ਜੋ ਸਿੰਘਾਸਣ
ਤੇ ਬੈਠਾ ਹੈ, ਜਿਸ ਦੇ ਸਿਰ ਉੱਤੇ ਚੌਰ ਹੋ ਰਿਹਾ ਹੈ, ਜਿਸ ਦੇ ਕੋਲ ਅਹਿਲਕਾਰ
ਬੈਠੇ ਹਨ, ਜਿਸ ਦੇ ਅੱਗੇ ਵਜ਼ੀਰ ਹੱਥ ਜੋੜੀ ਖੜਾ ਹੈ ਅਤੇ ਜਿਸ ਦੇ ਸਿਰ ਤੇ
ਛਤਰ ਹੈ ਉਹ ਪਾਤਿਸਾਹ ਹੈ। ਇਉਂ ਵਾਹਿਗੁਰੂ ਸਾਰਿਆਂ ਵਿਚ ਵਿਆਪਕ ਹੈ।
ਸਭ ਨੂੰ ਰੋਜ਼ੀ ਦੇਂਦਾ, ਅੰਤਰਜਾਮੀ, ਅਕ੍ਰਿਤਘਣਾ ਨੂੰ ਪਾਲਦਾ ਹੈ। 'ਕਿ ਸਰਬਤ੍ਰ
ਦੇਸੈ ॥ ਕਿ ਸਰਬਤ੍ਰ ਭੇਸੈ ॥' ਇਹ ਤਾਂ ਬਿਧੀ ਪੱਖ ਦੁਆਰਾ ਉਪਦੇਸ ਹੈ ਅਤੇ
ਜਿਸ ਨੂੰ ਸਮਝ ਨਾ ਪਵੇ ਉਸ ਨੂੰ ਬਾਕੀ ਸਭ ਦਾ ਨਿਖੇਧ ਕਰਕੇ ਸਮਝਾਉਣਾ ਹੈ।
ਨਿਖੇਧ ਪੱਖ ਦੁਆਰਾ :-ਜਿਵੇਂ ਜਿਹੜਾ ਚੋਰ ਕਰਦਾ ਹੈ ਉਹ ਭੀ ਰਾਜਾ ਨਹੀਂ,

ਜਿਹੜਾ ਹੱਥ ਜੋੜੀ ਖੜਾ ਹੈ ਉਹ ਵੀ ਰਾਜਾ ਨਹੀਂ। ਜਿਹੜਾ ਮੱਥਾ ਟੇਕਦਾ ਹੈ ਉਹ ਵੀ ਰਾਜਾ ਨਹੀਂ ਕੋਮਲ ਬ੍ਰਿਤੀ ਵਾਲੇ ਨੂੰ ਇਸ ਪ੍ਰਕਾਰ ਨਿਖੇਧ ਕਰਕੇ ਨਿਆਰਾ ਕਰਕੇ ਦੱਸਣਾ।

'ਨ ਰਾਗੀ ਨ ਰੰਗੀ ਨ ਰੂਪੰ ਨ ਰੇਖੰ ॥' (ਦ: ਅੰ: ੨੦)

'ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥' (੨੮੩) ਅਥਵਾ

'ਯਹ ਨਹ ਯਹ ਨਹ ਯਹ ਨਹ ਹੋਈ; ਇਨ ਤੇ ਪਰੇ ਸਤ ਹੈ ਸੋਈ।'

ਇਉਂ ਨਿਖੇਧ ਪੱਖ ਅਤੇ ਬਿਧੀ ਪੱਖ ਦੁਆਰਾ ਸਤਿਗੁਰੂ ਜੀ ਉਪਦੇਸ਼ ਦੇਂਦੇ ਹਨ। ਨਮਸਕਾਰ ਹੈ ਤਿਸ ਪ੍ਰਮੇਸਰ ਨੂੰ ਨਮਸਕਾਰ ਹੈ।

(ਆਦਿ ਅਨੀਲੁ ਅਨਾਦਿ ਅਨਾਹਿਤ;) ਉਹ ਸਾਰੇ ਜਗਤ ਦਾ (ਆਦਿ) ਮੁੱਢ ਭਾਵ ਕਾਰਣ ਰੂਪ ਹੈ। (ਅਨੀਲੁ) ਨਿਗਲਣ ਤੋਂ ਰਹਿਤ ਹੈ। ਜਿਵੇਂ ਅਗਿਆਨ ਸਾਰਿਆਂ ਨੂੰ ਨਿਗਲ ਜਾਂਦਾ ਹੈ, ਉਸ ਨੂੰ ਕੋਈ ਨਿਗਲਣ ਵਾਲਾ ਨਹੀਂ ਹੈ। (ਅਨਾਦਿ) ਮੁੱਢ ਤੋਂ ਰਹਿਤ ਹੈ, ਉਸ ਦਾ ਮੁੱਢ ਕੋਈ ਨਹੀਂ ਜਾਣ ਸਕਦਾ।

'ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥' (ਅੰਗ ੧੨੧੯)

(ਅਨ+ਆਦਿ) (ਅਨ) ਜੋ ਦੋ ਹਨ ਈਸ਼ਰ ਤੇ ਜੀਵ ਦਾ ਵੀ ਆਦਿ ਹੈ। ਆਪੇ ਆਪ ਸਾਰਿਆਂ ਦਾ ਮੁੱਢ ਰੂਪ ਹੈ। ਆਪ ਅਨਾਦੀ ਹੈ।

(ਅਨਾਹਤਿ) (ਹਤਿ) ਨਾਸ ਤੋਂ (ਅਨਾ) ਰਹਿਤ ਹੈ। (ਅਨਾ) ਦ੍ਵੈਤ ਜਿਸ ਵਿਚ (ਹਤਿ) ਨਾਸ ਹੋ ਜਾਂਦੀ ਹੈ। ਉਹ ਇਕ ਅਦ੍ਵੈਤ ਸਰੂਪ ਹੈ।

(ਜੁਗੁ ਜੁਗੁ ਏਕੋ ਵੇਸੁ ॥) ਹੇ ਸਿੱਖ! (ਜੁਗੁ) ਜੀਵ ਤੇ ਈਸ਼ਰ ਵਿਚ ਵੀ, (ਜੁਗੁ) ਪੁਰਖੁ ਤੇ ਪ੍ਰਕ੍ਰਿਤੀ ਅੰਦਰ ਵੀ, ਇਕੋ ਹੀ (ਵੇਸੁ) ਸਰੂਪ ਹੈ।

(ਆਦਿ ਜੁਗੁ ਜੁਗੁ ਏਕੋ ਵੇਸੁ) ਇਹ ਬਿਧੀ ਪੱਖ ਦੁਆਰਾ ਉਪਦੇਸ ਹੈ :–

'ਸਰੇ ਤੇਰੇ ਖੰਡ ਸਰੇ ਬ੍ਰਹਮੰਡ ॥' (ਅੰਗ ੪੬੩)

ਆਸਾ ਦੀ ਵਾਰ ਦੇ ਦੂਜੇ ਸਲੋਕ ਵਿਚ ਸਭ ਬਿਧੀ ਪੱਖ ਦਿਖਾਇਆ ਹੈ। ਅਤੇ (ਅਨੀਲੁ ਅਨਾਦਿ ਅਨਾਹਤਿ) ਇਹ ਨਿਖੇਧ ਪੱਖ ਦੁਆਰਾ ਉਪਦੇਸ਼ ਹੈ। ਜਿਸ ਪ੍ਰਕਾਰ ਆਸਾ ਜੀ ਦੀ ਵਾਰ ਦੇ ਦਸਵੇਂ ਸਲੋਕ 'ਕੂੜੁ ਰਾਜਾ ਕੂੜੁ ਪਰਜਾ' ਵਿਚ ਸਾਰਾ ਨਿਖੇਧ ਪੱਖ ਹੀ ਦਿਖਾਇਆ ਹੈ।

———



# ਉਨੱਤੀਵੀਂ ਪਉੜੀ ਪ੍ਰਾਰੰਭ

**ਭੁਗਤਿ ਗਿਆਨੁ, ਦਇਆ ਭੰਡਾਰਣਿ; ਘਟਿ ਘਟਿ ਵਾਜਹਿ ਨਾਦ ॥ ਆਪਿ ਨਾਥੁ, ਨਾਥੀ ਸਭ ਜਾ ਕੀ; ਰਿਧਿ ਸਿਧਿ ਅਵਰਾ ਸਾਦ ॥ ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ; ਲੇਖੇ ਆਵਹਿ ਭਾਗ ॥ ਆਦੇਸੁ; ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੨੯॥**

**ਅਰਥ ੧—ਪ੍ਰਸ਼ਨ :–**ਸਿਧਾਂ ਨੇ ਬੇਨਤੀ ਕੀਤੀ, ਜੀ! ਜੇ ਆਪ ਕਹੋ ਤਾਂ ਆਪ ਜੀ ਦੇ ਛਕਣ ਵਾਸਤੇ †ਭੁਗਤਿ ਲਿਆ ਕੇ ਦੇਈਏ? ਸਾਡੇ ਇਕ ਮਾਈ ਭੰਡਾਰਣ ਹੁੰਦੀ ਹੈ। ਉਹ ਭੰਡਾਰਾ ਤਿਆਰ ਕਰਕੇ ਦਿੰਦੀ ਹੈ, ਉਸ ਵੇਲੇ ਅਸੀਂ ਨਾਦ* ਵਜੌਂਦੇ ਹਾਂ। ਤੇ ਸਾਰੇ ਸਿਧ ਇਕੱਠੇ ਹੋ ਕੇ ਉਸ ਭੰਡਾਰੇ ਦੇ ਤਾਈਂ ਵਰਤਦੇ ਹਾਂ ਅਤੇ ਆਪ ਜੋਗ ਮੱਤ ਨੂੰ ਗ੍ਰਹਿਣ ਕਰੋ ਤਾਂ ਤੁਹਾਨੂੰ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਜਾਣਗੀਆਂ। ਫੇਰ ਚੇਲੇ ਭੰਡਾਰੀ ਤੇ ਕੁਠਾਰੀ ਬਣਾ ਲਉ। ਇਉਂ ਸਾਰੇ ਕਾਰਜ ਚਲਾਉਣ ਦੇ ਸਾਡੇ ਨਾਥ, ਸ੍ਰੋਮਣੀ ਮਹੰਤ ਬਣ ਜਾਉ ਜੀ?

**ਉੱਤਰ--ਭੁਗਤਿ ਗਿਆਨੁ, ਦਇਆ ਭੰਡਾਰਣਿ :–**ਹੇ ਸਿੱਧੋ! ਜਿਹੜਾ ਪ੍ਰਮੇਸਰ ਦਾ ਗਿਆਨ ਹੈ ਇਹੁ ਹੀ ਅਸੀਂ (ਭੁਗਤਿ) ਭੋਜਨ ਖਾਣਾ ਕੀਤਾ ਹੈ। (ਜੋ ਖਾਣੇ ਯੋਗ ਹੈ।) ਅਤੇ ਜਿਵੇਂ ਤੁਹਾਡੇ ਮਾਈ ਭੰਡਾਰਣਿ ਰੱਖੀ ਹੁੰਦੀ ਹੈ ਇਉਂ ਸਾਡੇ ਦਇਆ ਹੀ ਭੰਡਾਰਣਿ ਹੈ। ਦਇਆ ਵਿਚੋਂ ਹੀ ਸਾਰੇ ਸ਼ੁਭ ਗੁਣ ਪ੍ਰਗਟ ਹੁੰਦੇ ਹਨ। ਯਥਾ :–

'ਧੌਲੁ ਧਰਮੁ; ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ; ਜਿਨਿ ਸੂਤਿ ॥'

---

†ਭੁਗਤਿ :–ਸਿਧ ਖੰਡ, ਘਿਓ ਤੇ ਮੈਦੇ ਦਾ ਇਕ ਚੂਰਮਾ ਜਿਹਾ ਬਣਾਉਂਦੇ ਹਨ ਉਸਨੂੰ ਭੁਗਤਿ ਭੋਜਨ ਕਹਿੰਦੇ ਹਨ। ਉਸ ਦੇ ਛਾਂਦੇ ਵੰਡ ਲੈਂਦੇ ਹਨ।

*ਨਾਦ :–ਨਾਦ ਬਿਗਲ ਵਰਗਾ ਤਾਂਬੇ ਦਾ ਬਣਿਆ ਹੁੰਦਾ ਹੈ। ਜਦੋਂ ਭੋਜਨ ਤਿਆਰ ਹੋਵੇ ਉਸ ਵੇਲੇ ਵਜਾਉਂਦੇ ਹਨ, ਅਗੋਂ ਪਿਛੋਂ ਨਹੀਂ ਵਜਾਉਂਦੇ। ਪਰ ਹਿਰਨ ਦੀ ਸਿੰਙੀ ਜਦੋਂ ਜੀ ਚਾਹੇ ਖੁਸ਼ੀ ਵਿਚ ਆ ਕੇ ਵਜਾਉਂਦੇ ਹਨ।

**ਘਟਿ ਘਟਿ ਵਾਜਹਿ ਨਾਦ** :–ਘਟਾਂ ਘਟਾਂ ਦੇ ਵਿਚ ਪ੍ਰਮੇਸਰ ਦੇ ਸਤਿਨਾਮੁ ਦਾ ਜੋ ਉਚਾਰਨ ਹੋ ਰਿਹਾ ਹੈ। ਇਹੋ ਹੀ ਸਾਡਾ (ਨਾਦ) ਵਾਜਾ ਵੱਜ ਰਿਹਾ ਹੈ। ਯਥਾ :–

'ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥' (੯੮੮)

'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥'(੧੨੬੫)

'ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ;
ਸਭਿ ਹਰਿ ਹਰਿ ਨਾਮੁ ਧਿਆਵੈ ਰਾਮ ॥' (ਅੰਗ ੫੪੦)

ਜਿਵੇਂ ਤੁਸੀਂ ਪਿੱਤਲ ਜਾਂ ਤਾਂਬੇ ਦੇ ਬਿਗਲ ਨਾਦ ਵਜਾਉਂਦੇ ਹੋ, ਅਸੀਂ ਇਨ੍ਹਾਂ ਦੀ ਲੋੜ ਨਹੀਂ ਰਖਦੇ। ਵਾ :–ਜੋ (ਘਟਿ) ਜੀਵਾਂ ਦੇ ਮੁਖਾਂ ਤੋਂ (ਘਟਿ) ਇਕ-ਰਸ ਬੋਲ-ਚਾਲ ਹੋ ਰਹੀ ਹੈ ਏਹੀ ਨਾਦ ਵੱਜ ਰਿਹਾ ਹੈ।

ਵਾ :–ਗੁਰਸਿਖਾਂ ਦੇ ਰਿਦਿਆਂ ਰੂਪ ਘਟਾਂ ਘਟਾਂ ਦੇ ਵਿਚ ਸਤਿਨਾਮੁ ਦਾ ਉਚਾਰਨ ਹੋਣ ਰੂਪ (ਨਾਦ) ਵਾਜਾ (ਵਾਜਹਿ) ਵੱਜ ਰਿਹਾ ਹੈ।

ਪ੍ਰਸ਼ਨ :–ਹੇ ਗੁਰੂ ਨਾਨਕ ਦੇਵ ਜੀ! ਆਪ ਜੋਗ ਮੱਤ ਗ੍ਰਹਿਣ ਕਰਕੇ ਸਭ ਦੇ ਸ਼੍ਰੋਮਣੀ ਨਾਥ ਬਣ ਜਾਉ ਤੇ ਰਿੱਧੀਆਂ ਸਿੱਧੀਆਂ ਪ੍ਰਾਪਤ ਕਰੋ ?

**ਉੱਤਰ:–ਆਪ ਨਾਥੁ, ਨਾਥੀ ਸਭ ਜਾ ਕੀ:**–ਹੇ ਸਿੱਧੋ! ਸਾਡੇ ਅੰਦਰ ਨਾਥ ਭਾਵ ਸਭ ਦੇ ਸੁਆਮੀ ਬਣਨ ਦੀ ਇੱਛਾ ਨਹੀਂ ਹੈ। (ਆਪਿ ਨਾਥੁ) ਆਪ ਹੀ ਪ੍ਰਮੇਸਰ (ਨਾਥੁ) ਸੁਆਮੀ ਹੈ। (ਨਾਥੀ ਸਭ ਜਾ ਕੀ) (ਜਾ ਕੀ) ਜਿਸਦੀ (ਸਭ) ਸਾਰੀ ਸ੍ਰਿਸ਼ਟੀ ਹੁਕਮ ਰੂਪੀ ਨੱਥ ਪਾ ਕੇ (ਨਾਥੀ) ਨੱਥੀ ਹੋਈ ਹੈ। ਭਾਵ ਅਧੀਨ ਕੀਤੀ ਹੋਈ ਹੈ।

ਯਥਾ :–'ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ ॥' (ਅੰਗ ੧੨੫੧)

ਵਾ :–ਸਾਰੀ ਸ੍ਰਿਸ਼ਟੀ (ਨਾਥੁ) ਪ੍ਰਮੇਸਰ ਜੋਗੀ ਦੀ (ਨਾਥੀ) ਜਮਾਤ ਦੀ ਨਿਆਈਂ ਹੈ।

**ਰਿਧਿ ਸਿਧਿ ਅਵਰਾ ਸਾਦ** :–ਜਿਹੜੀਆਂ ਰਿੱਧੀਆਂ ਸਿੱਧੀਆਂ ਹਨ ਇਨ੍ਹਾਂ ਦਾ (ਅਵਰਾ) ਹੋਰਨਾਂ ਨੂੰ ਹੀ ਸੁਆਦ ਹੁੰਦਾ ਹੈ। ਜਿਸ ਦੇ ਕੋਲ ਰਿੱਧੀਆਂ ਸਿੱਧੀਆਂ ਹੁੰਦੀਆਂ ਹਨ ਉਸ ਨੂੰ ਉਨ੍ਹਾਂ ਦਾ ਕੋਈ ਸੁਆਦ ਨਹੀਂ ਹੁੰਦਾ। ਜਿਵੇਂ ਘੋਰ ਮੰਤ੍ਰ ਸਿੱਧ ਕਰਨ ਵਾਲੇ ਨੇ ਚਾਲੀ ਦਿਨ ਇੱਕੋ ਫੱਟੇ ਤੇ ਪੈ ਕੇ ਆਪਣਾ ਵਿਸ਼ਟਾ ਤੇ ਪਿਸ਼ਾਬ ਖਾ ਪੀ ਕੇ ਵਾਕ ਸਿੱਧੀ ਪ੍ਰਾਪਤ ਕੀਤੀ ਸੀ। ਪਰ ਅੰਤ ਨੂੰ ਹੱਥ ਕੁਛ ਨਾ ਆਇਆ।



ਰਿਧੀ :–ਅੰਨ ਦੀ ਅਤੋਟਤਾ ਦਾ ਨਾਮ ਹੈ ਪੰਜ ਸੇਰ ਅੰਨ ਲੈ ਕੇ ਅੱਠ ਦਿਨ ਤੱਕ ਵਰਤਾਈ ਜਾਣ ਤੋਂ ਮੁੱਕੇ ਹੀ ਨਾ, ਛਕਣ ਵਾਲੇ ਭਾਵੇਂ ਕਿੰਨੇ ਹੋਣ ਸਭ ਨੂੰ ਛਕਾਈ ਜਾਣਾ।

ਸਿਧੀ :–ਜੋਗਾ ਅਭਿਆਸ ਤੋਂ ਪੈਦਾ ਹੋਈ ਮੁਖ ਤੇ ਗੌਣ ਸ਼ਕਤੀ ਦਾ ਨਾਮ ਸਿੱਧੀ ਹੈ। ਇਨ੍ਹਾਂ ਵਿਚੋਂ ਅੱਠ ਮੁਖ ਤੇ ਦਸ ਗੌਣ ਹਨ।

ਅੱਠ ਮੁਖ ਸਿੱਧੀਆਂ ਦੇ ਨਾਮ :–੧. ਅਣਿਮਾ :–ਬਹੁਤ ਛੋਟਾ ਹੋ ਜਾਣਾ। ੨. ਮਹਿਮਾ :–ਬਹੁਤ ਵੱਡਾ ਹੋ ਜਾਣਾ। ੩. ਗਰਿਮਾ :–ਭਾਰੀ ਹੋ ਜਾਣਾ। ੪. ਲਘਿਮਾ :–ਹੌਲਾ ਹੋ ਜਾਣਾ। ੫. ਪ੍ਰਾਪਤ :–ਮਨ ਭਾਉਂਦੀ ਵਸਤੂ ਪ੍ਰਾਪਤ ਕਰ ਲੈਣੀ। ੬. ਪ੍ਰਾਕਾਮਯ :–ਸਾਰਿਆਂ ਦੇ ਮਨ ਦੀ ਜਾਣ ਲੈਣੀ। ੭. ਈਸ਼ਿਤਾ :–ਆਪਣੀ ਇਛਾ ਅਨੁਸਾਰ ਸਭ ਨੂੰ ਪ੍ਰੇਰਨਾ। ੮. ਵਸ਼ਿਤਾ :–ਸਭ ਨੂੰ ਕਾਬੂ ਕਰ ਲੈਣਾ।

ਦਸ ਗੌਣ ਸਿੱਧੀਆਂ ਦੇ ਨਾਮ :–੧. ਅਨੂਰਮਿ :–ਭੁੱਖ ਤੇਹ ਦਾ ਨਾ ਵਿਆਪਣਾ। ੨. ਦੂਰ ਸ੍ਰਵਣ :–ਦੂਰੋਂ ਸਭ ਗਲ ਸੁਣ ਲੈਣੀ। ੩. ਦੂਰ ਦਰਸਨ :–ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ। ੪. ਮਨੋ ਵੇਗ :–ਮਨ ਦੀ ਚਾਲ ਤੁੱਲ ਛੇਤੀ ਜਾਣਾ। ੫. ਕਾਮ ਰੂਪ :–ਜੇਹਾ ਮਨ ਚਾਹੇ ਤੇਹਾ ਰੂਪ ਧਾਰ ਲੈਣਾ। ੬. ਪਰਕਾਯਾਂ ਪ੍ਰਵੇਸ਼ :–ਦੂਸਰੇ ਦੀ ਦੇਹ ਵਿਚ ਪ੍ਰਵੇਸ਼ ਕਰ ਜਾਣਾ। ੭. ਸ੍ਵੈਛੰਦ ਮ੍ਰਿਤੂ :–ਆਪਣੀ ਇਛਾ ਅਨੁਸਾਰ ਮਰ ਜਾਣਾ। ੮. ਸੁਰ ਕ੍ਰੀੜਾ :–ਦੇਵਤਿਆਂ ਨਾਲ ਮਿਲ ਕੇ ਖੇਲਣਾ। ੯. ਸੰਕਲਪ ਸਿਧ :–ਜੋ ਚਿਤਵਣਾ ਸੋ ਪੂਰਾ ਹੋਣਾ। ੧੦. ਅਪ੍ਰਤਿਹਤ ਗਤਿ :–ਕਿਸੇ ਥਾਂ ਜਾਣ ਵਿਚ ਕੋਈ ਰੁਕਾਵਟ ਨ ਪਵੇ।

ਇਹ ਅੱਠ ਮੁਖ ਅਤੇ ਦਸ ਗੌਣ ਸਿਧੀਆਂ ਹਨ। ਇਨ੍ਹਾਂ ਅਠਾਰਾਂ ਸਿੱਧੀਆਂ ਦੇ ਨਾਮ 'ਬ੍ਰਹਮ ਵੈਵਰਤ ਪੁਰਾਣ' ਵਿਚ ਲਿਖੇ ਹਨ।

'ਦੋਹਰਾ–੧. ਅਣਮਾ ਪ੍ਰਮਾਣੂ ਹੋਇਕੈ, ਸਭ ਥਾਂ ਕਰੈ ਪ੍ਰਵੇਸ ॥
੨. ਮਹਿਮਾਂ ਤਨ ਬਿਸਥਾਰ ਕਰ, ਬਾਵਨ ਜਿਉ ਬਡ ਵੇਸ ॥
੩. ਗਰਮਾ ਸੂਖਮ ਹੋ ਬਲੀ, ਅੰਗਦ ਲਾਤ ਸਮਾਨ ॥
੪. ਲਘੁਮਾ ਭਾਰੀ ਤੇ ਬਣੇ, ਛੋਟਾ ਦੇਹਿ ਅਸਾਨ ॥
੫. ਪ੍ਰਾਪਤ ਮਨ ਬਾਂਛਤ ਕਰੈ, ਜੋ ਇਛਾ ਹੋਇ ਚੀਜ ॥
੬. ਪ੍ਰਾਕਾਮ ਜਲ ਜਿਉ ਲੈ ਹੁਵੈ, ਲਖਤਾ ਮਨ ਕੀ ਬੀਜ ॥
੭. ਈਸ਼ਤਾ ਇਛਾ ਆਪਣੀ, ਪ੍ਰੇਰਣ ਸਭ ਕਰ ਲੇਇ ॥
੮. ਬਸਿਤਾ ਜੋ ਕਾਮਨਾ ਭਈ, ਪੂਰਨ ਆਗਿਆ ਕੇਇ ॥

ਅਸ਼ਟ ਸਿਧ ਏਹੁ ਮੁਖ ਹੈ, ਗੌਣ ਸੋ ਦਸ ਪਹਿਚਾਨ ॥
ਜੋਗਾਭ੍ਰਿਆਸੀ ਗੌਣ ਮੁਖ, ਸ਼ਕਤੀ ਸਿਧੀ ਜਾਨ ॥
੯. ਅਨੂਰਮੀ ਤ੍ਰਿਖਾਦਿ ਖਟ, ਉਰਮੀ ਨਾਹਿ ਬਿਆਪ ॥
੧੦. ਦੂਰ ਸ੍ਰਵਣ ਦੂਰ ਬੈਠਿਆਂ, ਸਭ ਕੀ ਬਾਤ ਸੁਣ ਆਪ ॥
੧੧. ਦੂਰ ਦਰਸ਼ਨ ਦੂਰ ਹੋਤ ਹੀ, ਸਭ ਕੋ ਨੇਤ੍ਰੀ ਦੇਖ ॥
੧੨. ਮਨੋ ਬੇਗ ਮਨ ਫੁਰਨ ਤੇ, ਜਾਵੈ ਚਾਹਿ ਜਿ ਪੇਖ ॥
੧੩. ਕਾਮ ਰੂਪ ਤੈਸਾ ਬਣੇ, ਜੈਸੀ ਰੂਪ ਹੋ ਚਾਹਿ ॥
੧੪. ਪਰ ਕਾਇ ਪ੍ਰਵੇਸ਼ ਪਰਿ, ਦੇਹ ਮੈਂ ਭੂਤ ਜਿਉਂ ਧਾਹਿ ॥
੧੫. ਸੁਛੰਦ ਮ੍ਰਿਤੂ ਨਿਜ ਇਛ ਤੇ, ਦੇਹੀ ਦੇਵੈ ਛੋਰ ॥
੧੬. ਸੁਰ ਕਰੀੜਾ ਦਰਸ਼ਨ ਸਿਧੀ, ਦੇਵ ਅਪਛਰਾਂ ਹੋਰ ॥
੧੭. ਸੰਕਲਪ ਸਿਧ ਪੂਰਣ ਕਰੈ, ਰਿਦੇ ਮਨੋਰਥ ਜੋਇ ॥
੧੮. ਅਪ੍ਰਤਹਤ ਗਤ ਚਾਹਿ ਜਹਿ, ਜਾਵੈ ਝਟ ਪਟ ਸੋਇ ॥

ਜਿਥੇ ਜਾਣਾ ਚਾਹੇ ਝਟ ਪਟ ਚਲਾ ਜਾਵੇ । ਪਰ ਇਹਨਾਂ ਵਿਚ ਪਰਚਣ ਦੀ ਗੁਰੂ ਕੀ ਆਗਿਆ ਨਹੀਂ ਹੈ। ਯਥਾ :–

'ਰਿਧਿ ਸਿਧਿ ਸਭੁ ਮੋਹੁ ਹੈ; ਨਾਮੁ ਨ ਵਸੈ ਮਨਿ ਆਇ ॥' (ਅੰਗ ੫੯੩)

ਵਾ :–ਰਿੱਧੀਆਂ ਸਿੱਧੀਆਂ ਦਾ (ਅਵਰਾ) ਅਵਰਨ ਵਾਲਿਆਂ ਭਾਵ ਅਗਿਆਨੀਆਂ ਨੂੰ ਸੁਆਦ ਹੈ। ਲੋਕਾਂ ਨੂੰ ਦਿਖਾਉਂਦੇ ਰਹਿੰਦੇ ਹਨ । ਇਹ ਪ੍ਰਮੇਸਰ ਤੋਂ (ਅਵਰਾ) ਦੂਜੇ ਪਾਸੇ ਲੈ ਜਾਣ ਵਾਲੀਆਂ ਹਨ ।

ਵਾ :–ਇਨ੍ਹਾਂ ਦਾ ਅਵਰਨ ਵਾਲਾ ਸੁਆਦ ਹੈ, ਅਗਿਆਨ ਵਾਲਾ ਸੁਆਦ ਹੈ ।

ਵਾ :–ਇਹ ਰਿੱਧੀਆਂ ਸਿੱਧੀਆਂ ਦਾ ਸੁਆਦ ਪ੍ਰਮੇਸਰ ਦੇ ਅਨੰਦ ਨੂੰ (ਅਵਰਾ) ਅਵਰਨ ਵਾਲਾ ਭਾਵ ਢੱਕਣ ਵਾਲਾ ਹੈ । ਪ੍ਰਮੇਸਰ ਦਾ ਅਨੰਦ ਪ੍ਰਾਪਤ ਨਹੀਂ ਹੋਣ ਦਿੰਦਾ। ਵਾ :–ਇਨ੍ਹਾਂ ਦਾ (ਅ+ਵਰਾ) ਸ੍ਰੇਸ਼ਟ ਸੁਆਦ ਨਹੀਂ ਹੈ (ਅਵਰਾ) ਭੈੜਾ ਹੀ ਸੁਆਦ ਹੈ ।

(ਜਿਵੇਂ ਘੋਰੀ ਆਪਣੇ ਮੂੰਹ ਅਤੇ ਕੰਨਾਂ ਵਿਚ ਵਿਸ਼ਟਾ ਰੱਖਦਾ ਸੀ ।)

ਵਾ :–ਜੋ ਸਰਬ ਪ੍ਰਪੰਚ ਕਰਕੇ (ਅਵਰਾ) ਅਛਾਦਿਆ (ਢੱਕਿਆ) ਹੋਇਆ ਬ੍ਰਹਮਾਨੰਦ ਹੈ ਅਤੇ ਸੰਤਾਂ ਦੇ ਅੰਦਰ ਪ੍ਰਗਟ ਰੂਪ ਹੈ, ਸਾਡੀਆਂ ਤਾਂ ਇਹੋ ਹੀ ਰਿੱਧੀਆਂ ਸਿੱਧੀਆਂ ਹਨ । ਅਸੀਂ ਇਸੇ (ਬ੍ਰਹਮਾਨੰਦ) ਦਾ ਸੁਆਦ, ਰਸ, ਮਾਣਦੇ ਹਾਂ ।

ਪ੍ਰਸ਼ਨ :–ਸਿੱਧ ਕਹਿਣ ਲੱਗੇ, ਜੀ ! ਆਈ ਚੀਜ਼ ਨੂੰ ਸਾਂਭਣ ਵਾਲਾ ਇਕ



ਕੁਠਾਰੀ ਰੱਖੋ । ਅਤੇ ਇੱਕ ਭੰਡਾਰੀ (ਕਾਰੋਬਾਰੀ) ਵਰਤਾਉਣ ਵਾਲਾ ਰਖੋ ਜੋ ਸਾਰੀ ਕਾਰ ਚਲਾ ਸਕਣ ।

**ਉੱਤਰ :–ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ :–** ਪ੍ਰਾਰਬਧ ਦੇ ਸੰਜੋਗ ਕਰਕੇ ਪਦਾਰਥ ਨੇ ਜੋ ਪ੍ਰਾਪਤ ਹੋਣਾ ਹੈ, ਇਹੋ ਹੀ ਸਾਡਾ ਕੁਠਾਰੀ ਹੈ ਅਤੇ ਪ੍ਰਾਰਬਧ ਅਨੁਸਾਰ ਪਦਾਰਥਾਂ ਦਾ ਜੋ (ਵਿਜੋਗੁ) ਵਿਛੋੜਾ ਹੋਣਾ ਹੈ, ਇਹੋ ਹੀ ਸਾਡਾ ਵਰਤਾਉਣ ਵਾਲਾ ਭੰਡਾਰੀ ਹੈ । ਇਹ ਦੋਵੇਂ ਕਾਰ ਚਲਾ ਰਹੇ ਹਨ ।

ਸਿੱਧ ਕਹਿੰਦੇ, ਜੀ ! ਸਾਡੇ ਵੱਡੇ ਵੱਡੇ (ਭਾਗ) ਹਿੱਸੇ ਛਾਂਦੇ ਹੁੰਦੇ ਹਨ। ਸਾਡੇ ਖੱਪਰ ਭਰ ਜਾਂਦੇ ਹਨ ? ਤਾਂ ਹਜ਼ੂਰ ਨੇ ਕਿਹਾ :–

**ਲੇਖੇ ਆਵਹਿ ਭਾਗ :–** ਜੋ ਪ੍ਰਾਰਬਧ ਦੇ ਲੇਖ ਅਨੁਸਾਰ ਜੀਆਂ ਨੂੰ 'ਲਿਖੁ ਦਾਤਿ ਜੋਤਿ ਵਡਿਆਈ' ਜਿੰਨਾ ਦੁਖ, ਜਿੰਨਾ ਸੁਖ, ਜਿੰਨੀ ਪ੍ਰਭਤਾ, ਜਿੰਨੀ ਛੁਟਿਆਈ ਮਿਲਣੀ ਹੈ। ਇਹੀ ਸਾਰਿਆਂ ਨੂੰ ਭਾਗ ਛਾਂਦੇ, ਵਾ ਭਾਗਾਂ ਨਾਲ ਆ ਕੇ ਪ੍ਰਾਪਤ ਹੁੰਦੇ ਹਨ । ਸਾਡਾ ਭੀ ਇਹੋ ਹੀ ਛਾਂਦਾ ਹੈ।

**ਆਦੇਸੁ; ਤਿਸੈ ਆਦੇਸੁ :–** ਹੇ ਸਿੱਧੋ ! ਜੋ (ਆ+ਦੇਸੁ) ਅੰਗਾਂ ਤੋਂ (ਅ) ਰਹਿਤ ਹੈ ਅਤੇ ਸਾਰੇ (ਦੇਸੁ) ਅੰਗਾਂ ਵਿਚ (ਅ) ਆਇਆ ਹੋਇਆ ਹੈ ਤਿਸ ਨੂੰ ਸਾਡੀ (ਆਦੇਸੁ) ਨਮਸਕਾਰ ਹੈ ।

**ਆਦਿ ਅਨੀਲੁ ਅਨਾਦਿ ਅਨਾਹਤਿ :–** ਜੋ ਸਾਰੇ ਜਗਤ ਦਾ ਮੁੱਢ ਰੂਪ ਹੈ। (ਅਨੀਲੁ) ਗਿਣਤੀ ਤੋਂ ਰਹਿਤ ਹੈ (ਅਨਾਦਿ) ਆਦਿ ਤੋਂ ਰਹਿਤ ਹੈ (ਅਨਾਹਤਿ) ਨਾਸ ਤੋਂ ਰਹਿਤ ਹੈ।

**ਜੁਗੁ ਜੁਗੁ ਏਕੋ ਵੇਸੁ :–** (ਜੁਗੁ) ਚੋਹਾਂ ਖਾਣੀਆਂ ਵਿਚ, (ਜੁਗੁ) ਚੋਹਾਂ ਉੱਤਮ, ਮੱਧਮ, ਨੀਚ ਤੇ ਕਨਿਸ਼ਟ ਵਿਚ ਇਕੋ ਹੀ (ਵੇਸੁ) ਸਰੂਪ ਹੈ, ਉਸ ਨੂੰ ਨਮਸਕਾਰ ਹੈ ।

**ਅਰਥ ੨ :–** ਪ੍ਰਸ਼ਨ :–ਸਿੱਖ ਨੇ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ ਜੀ ! ਸਦਾ ਆਤਮ ਤ੍ਰਿਪਤੀ ਵਾਸਤੇ ਮੈਂ ਕਿਹੜਾ ਭੋਜਨ ਛਕਾਂ ?

ਉੱਤਰ :–(ਭੁਗਤਿ ਗਿਆਨੁ, ਦਇਆ ਭੰਡਾਰਣਿ;) ਹੇ ਗੁਰਸਿਖ ! (ਭੁਗਤਿ ਗਿਆਨੁ) ਸਾਰਿਆਂ ਭੋਜਨਾਂ ਵਿਚੋਂ ਬ੍ਰਹਮ ਗਿਆਨ ਹੀ ਭੋਜਨ ਹੈ ।

ਯਥਾ :–'ਬ੍ਰਹਮ ਗਿਆਨੀ ਕਾ ਭੋਜਨੁ ਗਿਆਨੁ ॥' (ਅੰਗ ੨੭੩)

ਤ੍ਰਿਪਤ ਹੋਈਦਾ ਹੈ।
ਇਸ ਤਰ੍ਹਾਂ ਆਤਮ ਤ੍ਰਿਪਤੀ ਕਰਕੇ ਤ੍ਰਿਪਤ ਹੋਈਦਾ ਹੈ।
'ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥ ਮਨਿ ਤਨਿ ਰਸਨਾ ਨਾਮ ਧਿਆਇਆ ॥'
ਇਸ ਪ੍ਰਕਾਰ ਦਾ ਜਿਹੜਾ ਸਰੂਪ ਦਾ ਗਿਆਨ ਹੋਣਾ ਹੈ ਏਹੋ ਹੀ ਤ੍ਰਿਪਤੀ ਦੇ
ਕਰਨ ਵਾਲਾ ਭੋਜਨ ਹੈ। ਜੋ ਜਨਮਾਂ ਜਨਮਾਂਤ੍ਰਾਂ ਦੀ ਤ੍ਰਿਸ਼ਨਾਂ ਅਤੇ ਆਸਾ ਦੀ
ਭੁੱਖ ਨੂੰ ਮਿਟਣ ਵਾਲਾ ਹੈ। ਯਥਾ :-
'ਭੋਜਨੁ ਗਿਆਨੁ ਮਹਾ ਰਸੁ ਮੀਠਾ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥'
(ਅੰਗ ੧੬)
'ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥' ਜਿਹੜਾ ਮੰਨਣ ਕਰਨਾ ਹੈ ਇਹ ਸਾਰੇ ਮਿੱਠੇ ਰਸ ਹਨ ਅਤੇ ਜਿਹੜਾ ਸ੍ਰਵਣ
ਕਰਨਾ ਹੈ ਇਹ ਸਾਲੁਣੇ ਹਨ। ਏਸੇ ਪ੍ਰਕਾਰ 'ਖਟ ਤੁਰਸੀ ਮੁਖਿ ਬੋਲਣਾ'; ਮੁਖੋਂ ਜਿਹੜਾ ਕੀਰਤਨ ਕਰਨਾ ਹੈ ਇਹ ਖਟ-ਮਿਠੇ ਭੋਜਨ ਹਨ। 'ਮਾਰਣ
ਨਾਦ ਕੀਏ ॥' ਜਿਹੜੇ ਸ਼ਬਦ ਗਾਉਣੇ ਹਨ ਇਹ ਮਸਾਲੇਦਾਰ ਭੋਜਨ ਹਨ।
(ਛਤੀਹ ਅੰਮ੍ਰਿਤ ਭਾਉ ਏਕੁ;) ਇਕ ਪ੍ਰਮੇਸਰ ਦਾ ਜਿਹੜਾ ਪ੍ਰੇਮ ਹੈ ਇਹ
*ਛਤੀਹ ਪ੍ਰਕਾਰ ਦੇ ਭੋਜਨ ਹਨ, ਜਾਨਣਾ ਕਰੋ। ਜਿਨ੍ਹਾਂ ਤੇ ਕ੍ਰਿਪਾ ਹੁੰਦੀ ਹੈ ਉਨ੍ਹਾਂ
ਨੂੰ ਇਹ ਦਾਤਾਂ ਪ੍ਰਾਪਤ ਹੁੰਦੀਆਂ ਹਨ।

ਯਥਾ :-'ਖਟ ਰਸ ਮਿਠ ਰਸ ਮੇਲਿਕੈ ਛਤੀਹ ਭੋਜਨ ਹੋਨਿ ਰਸੋਈ।
ਜੇਵਣਿਆਰ ਜਿਵਾਲੀਐ ਚਾਰਿ ਵਰਨ ਛਿਅ ਦਰਸਨ ਲੋਈ।
ਤ੍ਰਿਪਤ ਭੁਗਤਿ ਕਰਿ ਹੋਇ ਜਿਸੁ ਜਿਹਬਾ ਸਾਉ ਸਿਞਾਣੈ ਸੋਈ।'
(ਵਾਰ ੧੭, ਪਉੜੀ ੮)

(ਦਇਆ ਭੰਡਾਰਣਿ) ਜੋ ਦਇਆ ਹੈ ਇਹ (ਭੰਡ) ਭੈੜੇ ਔਗੁਣਾਂ ਦੀ (ਆਰਣਿ)

---

*ਛੱਤੀਹ ਪ੍ਰਕਾਰ ਦੇ ਭੋਜਨ :-੧. ਰੋਟੀ, ੨. ਪੂੜਾ, ੩. ਪੂੜੀ. ੪. ਕਚੌਰੀ, ੫. ਚਾਵਲ, ੬. ਦਾਲ, ੭ ਸਾਗ, ੮ ਭੁਰਜੀ, ੯. ਕੜ੍ਹੀ, ੧੦. ਵੜੀਆਂ, ੧੧ ਖਿਚੜੀ ੧੨. ਸੇਵੀਆਂ, ੧੩. ਵੜੇ ਪਕੋੜੀਆਂ, ੧੪. ਚਟਨੀ, ੧੫. ਅਚਾਰ ੧੬. ਮੁਰੱਬੇ, ੧੭ ਪਕੌੜੇ, ੧੮. ਰਾਇਤਾ, ੧੯ ਪਾਪੜ ੨੦. ਕੜਾਹ, ੨੧. ਪੰਜੀਰੀ, ੨੨. ਖੀਰ, ੨੩, ਸੀਰਨੀ, ਲੱਡੂ, ਜਲੇਬੀ ਆਦਿ, ੨੪. ਲਾਪਸੀ, ੨੫. ਰਬੜੀ, ੨੬. ਮਲਾਈ, ੨੭. ਪਨੀਰ, ੨੮. ਮੱਖਣ, ੨੯. ਸਿਖਰਣੀ, ੩੦. ਅਮਰ ਰਸ ਆਦਿ ਦੁੱਧ ਵਿਚ ਬਣਾਏ ਹੋਏ ਰਸ, ੩੧. ਕਾਂਜੀ, ੩੨. ਫਲੂਦਾ, ੩੩. ਫਲ, ੩੪. ਮੱਠੀ, ੩੫ ਫੈਣੀਆਂ, ੩੬. ਪਾਨ ਲਾਚੀ ਆਦਿਕ ਸੁਗੰਧਿਤ ਵਾਸਨਾਂ।
(ਵਾਰ ੧੭, ਪਉੜੀ ੮ 'ਟੀਕਾਕਾਰ ਭਾਈ ਹਜ਼ਾਰਾ ਸਿੰਘ ਜੀ' ਅੰਗ ੨੯੧)



ਭੈਰਣ ਹੈ। ਵਾ ਸਾਧਨਾਂ ਦੀ ਭੰਡਾਰਣ ਹੈ। ਵਾ ਦੈਵੀ ਗੁਣਾਂ ਦੀ ਭੰਡਾਰਣ ਹੈ।
ਇਸ ਦਇਆ ਨੂੰ (ਭੰਡਾਰਣਿ) ਗ੍ਰਹਿਣ ਕਰ। ਦਇਆ ਤਾਂ ਇਹ ਹੈ ਜੋ ਕਿਸੇ ਨੂੰ
ਦੁਖੀ ਵੇਖਕੇ ਉਸ ਤੇ ਢਲ ਕੇ ਆਪਣੇ ਪ੍ਰਾਣਾਂ ਤੱਕ ਭੀ ਵਾਰ ਕੇ ਰੱਖਿਆ ਕਰਨੀ।
ਜਿਸ ਪ੍ਰਕਾਰ ਸੱਤਾਂ ਸੱਤਾਂ ਦਿਨਾਂ ਦੇ ਭੁੱਖਿਆਂ ਸਿੰਘਾਂ ਨੇ ਹਿੰਦ ਦੀਆਂ ਬੱਚੀਆਂ ਨੂੰ
ਦੁਖੀ ਦੇਖ ਕੇ (ਜਿਨ੍ਹਾਂ ਨੂੰ ਜਰਵਾਣੇ ਗਿਲਜੇ ਪਕੜ ਕੇ ਲਈ ਜਾਂਦੇ ਸਨ) ਉਨ੍ਹਾਂ ਤੇ
ਤਰਸ ਕਰਕੇ ਆਪਣੀਆਂ ਜਾਨਾਂ ਵਾਰ ਕੇ, ਉਨ੍ਹਾਂ ਨੂੰ ਕੈਦ ਵਿਚੋਂ ਛੁਡਾ ਕੇ, ਆਪਣੇ
ਜਤ ਸਤ ਧਰਮ ਵਿਚ ਪੱਕੇ ਰਹਿ ਕੇ, ਆਪੋ ਆਪਣੀਂ ਘਰੀਂ ਪਹੁੰਚਾਈਆਂ।
ਦਇਆ ਰੂਪ ਭੰਡਾਰਣ ਵਿਚੋਂ ਹੀ ਸਾਰੇ ਸ਼ੁਭ ਗੁਣ ਨਿਕਲਦੇ ਹਨ। ਯਥਾ :-
'ਜਹ ਭੰਡਾਰੀ ਹੂ ਗੁਣ ਨਿਕਲਹਿ; ਤੇ ਕੀਅਹਿ ਪਰਵਾਣੁ ॥' (ਅੰਗ ੧੨੩੯)
ਜਿਨ੍ਹਾਂ ਭੰਡਾਰੀਆਂ ਦੇ ਹਿਰਦਿਆਂ ਵਿਚੋਂ ਸ਼ੁਭ ਗੁਣ ਨਿਕਲਦੇ ਹਨ ਉਹ
ਪ੍ਰਵਾਣੀਕ ਹੁੰਦੇ ਹਨ। ਇਸ ਪ੍ਰਕਾਰ ਦੀ ਜੋ ਦਇਆ ਹੈ ਇਹ ਭੰਡਾਰਣਿ ਹੈ ਜੋ
ਸਾਰੇ ਗੁਣ ਬਖ਼ਸ਼ਣ ਵਾਲੀ ਪ੍ਰਵਾਣੀਕ ਹੈ ਅਤੇ ਜਿਹੜਾ ਆਪਣੇ ਜੀਅ ਤੇ
(ਦਇਆ) ਤਰਸ ਕਰਨਾ ਹੈ ਕਿ ਮੈਨੂੰ ਮਨੁਖਾ ਜਨਮ ਪ੍ਰਾਪਤ ਹੋਇਆ ਹੈ ਇਸ
ਵਿਚ ਮੇਰੀ ਕਲਿਆਣ ਕਿਵੇਂ ਹੋਵੇ ? ਤੇ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇ। ਇਹ
ਵਿਚਾਰ ਕੇ ਭਜਨ, ਸਿਮਰਨ, ਗੁਰੂ ਘਰ ਦੀ ਨਿਸ਼ਕਾਮ ਸੇਵਾਦਿ ਸ੍ਰੇਸ਼ਟ ਕੰਮ
ਕਰਨੇ। ਇਸ ਪ੍ਰਕਾਰ ਦੀ ਇਹ ਦਇਆ ਕਰਨੀ ਸਾਰੇ ਸ਼ੁਭ ਗੁਣਾਂ ਦੀ ਭੰਡਾਰਣ
ਹੈ। ਆਪਣੀ ਕਲਿਆਣ ਵਾਸਤੇ ਹੇ ਗੁਰਸਿਖ ! ਦਇਆ ਗੁਣ ਧਾਰਨ ਕਰ।
(ਘਟਿ ਘਟਿ ਵਾਜਹਿ ਨਾਦ ॥) ਘਟਾਂ ਘਟਾਂ ਵਿਚ ਜੋ (ਘਟਿ) ਇਕ ਰਸ ਚੇਤਨ
ਸੱਤਾ ਰੂਪੀ ਨਾਦ (ਵਾਜਹਿ) ਪ੍ਰਗਟ ਹੈ ਇਹੁ ਜਾਨਣਾ ਕਰ। ਵਾ :- (ਘਟਿ
ਘਟਿ) ਰਿਦਿਆਂ ਰਿਦਿਆਂ ਵਿਚ ਜੋ ਪ੍ਰਮੇਸਰ ਹੈ ਜਿਸ ਦਾ (ਨ+ਆਦ) ਆਦ
ਨਹੀਂ ਹੈ ਤਿਸਦੇ (ਨਾਦ) ਉਪਦੇਸ਼ ਸ਼ਬਦ ਨੂੰ ਜੋ (ਵਾਜਹਿ) ਉਚਾਰਨਾ ਹੈ ਇਹ
ਨਾਦ ਦਾ ਵਜਾਉਣਾ ਕਰ। ਵਾ :-(ਘਟਿ) ਸੁਘਟ ਘਾਟ ਅਤੇ (ਘਟਿ) ਔਘਟ
ਘਟ ਵਿਚ ਜੋ (ਵਾਜਹਿ) ਪ੍ਰਗਟ ਹੈ ਇਕ ਰਸ। (ਨਾਦ) ਜਿਸ ਦਾ ਆਦਿ ਨਹੀਂ
ਹੈ। ਵਾ :-(ਘਟਿ ਘਟਿ) ਘਟਾਂ ਘਟਾਂ ਦੇ ਵਿਚ ਅੰਡਜ, ਜੇਰਜ, ਸੇਤਜ,
ਉਤਭੁਜ ਖਾਣੀਆਂ ਦੇ ਵਿਚ ਉਸ ਦਾ ਚੇਤਨ ਸੱਤਾ ਰੂਪੀ ਨਾਦ ਵਜਦਾ ਹੈ। ਜੇ
ਚੇਤਨ ਸੱਤਾ ਦੀ ਆਵਾਜ਼ ਨੂੰ ਨਾ ਸੁਣੇਂਗਾ ਤਾਂ ਫੇਰ ਤੇਰੇ ਹੋਰ ਵਾਜੇ ਥੋਥਰ ਹੀ
ਹਨ। ਇਨ੍ਹਾਂ ਵਾਜਿਆਂ ਦੇ ਕਰਕੇ :-
'ਹਥਿ ਕਰਿ ਤੰਤੁ ਵਜਾਵੈ ਜੋਗੀ, ਥੋਥਰ ਵਾਜੈ ਬੇਨ ॥' (ਅੰਗ ੩੬੮)
ਜੋ ਰਹੇਂਗੀ। ਕੁਝ ਵੀ ਲਾਭ ਪ੍ਰਾਪਤ ਨਹੀਂ ਹੋਵੇਗਾ।

ਵਾ :–ਘਟਾਂ ਘਟਾਂ ਦੇ ਵਿਚ (ਨਾਦ) ਸ਼ਬਦ ਭਾਵ ਬ੍ਰਹਮ ਚੇਤਨ ਦਾ ਜੋ ਉਚਾਰਨ ਹੈ ਇਹੋ ਹੀ ਇੱਕ ਰਸ ਨਾਦ ਵੱਜ ਰਿਹਾ ਹੈ।

(ਆਪਿ ਨਾਥੁ, ਨਾਥੀ ਸਭ ਜਾ ਕੀ;) ਉਥੇ ਬ੍ਰਹਮ ਬੇਤਾ ਆਪ (ਨਾਥੁ) ਸੁਆਮੀ ਬਣ ਜਾਂਦਾ ਹੈ। (ਸਭ) ਸਾਰੀਆਂ ਇੰਦ੍ਰੀਆਂ ਨੂੰ (ਨਾਥੀ) ਨੱਥ ਲੈਂਦਾ ਹੈ ਅਤੇ ਸਾਰੀ ਸ੍ਰਿਸ਼ਟੀ ਜਿਸ ਦੇ ਅਧੀਨ ਹੋ ਜਾਂਦੀ ਹੈ।

ਵਾ :–ਆਪ ਹੀ ਚੇਤਨ (ਨਾਥੁ) ਸੁਆਮੀ, ਮਾਲਕ ਹੈ। ਸਾਰੀਆਂ ਇੰਦ੍ਰੀਆਂ ਜਿਸ ਦੀਆਂ (ਨਾਥੀ) ਨੱਥੀਆਂ ਹੋਈਆਂ ਹਨ।

(ਰਿਧਿ ਸਿਧਿ ਅਵਰਾ ਸਾਦ॥) ਹੇ ਗੁਰਸਿੱਖ! ਰਿੱਧੀਆਂ ਸਿੱਧੀਆਂ ਜਿਹੜੀਆਂ ਹਨ ਇਹਨਾਂ ਦਾ (ਅਵਰਾ) ਅਵਰਨ ਵਾਲਾ ਸੁਆਦ ਹੈ।

ਵਾ :–ਇਹ ਰਿੱਧੀਆਂ ਸਿੱਧੀਆਂ ਆਪਣੇ ਆਤਮਾਨੰਦ ਰੂਪੀ ਸੁਆਦ ਨੂੰ ਅ-ਵਰਨ ਵਾਲੀਆਂ ਢੱਕਣ ਵਾਲੀਆਂ ਪੜਦਾ ਰੂਪ ਹਨ। ਇਨ੍ਹਾਂ ਵਿਚ ਕਦੇ ਵੀ ਪਰਚਣਾ ਨਾ ਕਰ।

ਪ੍ਰਸ਼ਨ :–ਗਿਆਨਵਾਨਾਂ ਨੂੰ ਆਤਮਾਨੰਦ ਦੇ ਸੁਆਦ ਦੇ ਤੁੱਲ ਕਿਹੜੀ ਚੀਜ਼ ਹੈ?

ਉੱਤਰ :–ਉਹ ਤਾਂ,

'ਰਿਧਿ ਸਿਧਿ ਸਭੁ ਮੋਹੁ ਹੈ; ਨਾਮੁ ਨ ਵਸੈ ਮਨਿ ਆਇ ॥' (ਅੰਗ ੫੯੩)

ਇਉਂ ਸਮਝਦੇ ਹਨ। ਅਤੇ ਉਹ ਜਾਣ ਲੈਂਦੇ ਹਨ ਕਿ ਰਿੱਧੀਆਂ ਸਿੱਧੀਆਂ ਦਾ (ਅਵਰਾ) ਆਸ੍ਰਿਸ਼ਟ ਸੁਆਦ ਹੈ।

'ਨਾਟਕ ਚੇਟਕ ਕੀਏ ਕੁਕਾਜਾ ਪ੍ਰਭ ਲੋਗਨ ਕਹ ਆਵਤ ਲਾਜਾ ॥' (ਬਚਿਤ੍ਰ ਨਾਟਕ)

ਵਾ :–ਹੇ ਗੁਰਸਿੱਖ! ਜੋ ਬ੍ਰਹਮ ਸਭ ਤੋਂ (ਅਵਰਾ) ਅਛਾਦਨ ਹੋਇਆ ਹੋਇਆ ਹੈ ਅਤੇ ਜਿਸ ਵਿਚ ਸਾਰੇ (ਅਵਰਾ) ਅਵੇੜਤ ਭਾਵ ਵਲੇ ਹੋਏ ਹਨ, ਪ੍ਰੋਏ ਹੋਏ ਹਨ ਭਾਵ ਕਲਪਤ ਹਨ। ਉਸ ਪ੍ਰਮੇਸਰ ਦੇ ਸਿਮਰਨ ਦਾ (ਸਾਦ) ਅਨੰਦ ਹੀ ਰਿੱਧੀਆਂ ਸਿੱਧੀਆਂ ਜਾਨਣਾ ਕਰ।

(ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ;) ਹੇ ਸਿੱਖ! ਸਤਿਗੁਰਾਂ ਦੁਆਰਾ ਪਰਮਾਨੰਦ ਦੀ ਪ੍ਰਾਪਤੀ ਦਾ ਸੰਜੋਗੁ ਅਤੇ ਸੰਸਾਰ ਦੁੱਖ ਦੀ ਨਵਿਰਤੀ ਦਾ ਵਿਜੋਗੁ, ਇਹ ਦੋਵੇਂ ਕਾਰ ਚਲਾਉਣ ਵਾਲੇ ਕਾਰੋਬਾਰੀ ਜਾਣ।

ਵਾ :–ਸਤਿਸੰਗਤ ਦਾ ਸੰਜੋਗੀ ਹੋ ਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੇ ਨਿਸ਼ਕਾਮ ਕਰਮ ਕਰਨ ਦੀ ਕਾਰ ਵਿਚ ਆਪਣੇ ਆਪ ਨੂੰ ਚਲੌਣਾ ਕਰ। (ਦੁਇ) ਦਵੈਤ ਅਤੇ ਨਿਖਿਧ ਕਰਮ ਵਿਸ਼ਿਆਂ ਤੋਂ ਵਿਜੋਗੀ ਹੋ ਕੇ ਵੈਰਾਗ ਦੁਆਰਾ ਵਿਸ਼ੇ ਭੋਗਣ ਦੀ ਕਾਰ ਕਰਨ ਤੋਂ ਆਪਣੇ ਆਪ ਨੂੰ ਚਲਾਇਮਾਨ ਕਰ।



'ਸਰਬ ਦੋਖ ਪਰੰ ਤਿਆਗੀ, ਸਰਬ ਧਰਮ ਦ੍ਰਿੜੰਤਣਹ ॥' (ਅੰਗ ੧੩੬੧)

ਵਾ :–ਹੇ ਸਿੱਖ! ਸਤਿਗੁਰਾਂ ਦੇ ਮਹਾਂਵਾਕਾਂ ਦੁਆਰਾ ਬ੍ਰਹਮਾਨੰਦ ਦੀ ਪ੍ਰਾਪਤੀ ਰੂਪ ਸੰਜੋਗ ਹੋਣਾ ਅਤੇ ਅਗਿਆਨ ਦੀ ਨਿਵਿਰਤੀ ਹੋ ਕੇ ਜੰਮਣ ਮਰਣ ਦਾ ਵਿਜੋਗ ਹੋ ਜਾਣਾ। (ਦੁਇ ਕਾਰ ਚਲਾਵਹਿ) ਇਨ੍ਹਾਂ ਦੋਵਾਂ ਕਾਰਾਂ ਵਿਚ ਆਪਣੇ ਆਪ ਨੂੰ ਚਲਾਉਣਾ ਕਰ।

ਵਾ :–ਹੇ ਗੁਰਸਿੱਖ! ਕੋਈ ਹੰਗਤਾ ਨਹੀਂ ਕਰਨੀ ਕਿ ਮੈਂ ਇਹ ਕਾਰੋਬਾਰ, ਵਿਹਾਰ ਕਰਨ ਵਾਲਾ ਹਾਂ, ਮੈਂ ਇਹ ਕੰਮ ਚਲਾਉਂਦਾ ਹਾਂ। ਜੋ ਪਦਾਰਥ ਪ੍ਰਾਰਬਧ ਕਰਕੇ ਪ੍ਰਾਪਤ ਹੋ ਜਾਣਾ ਹੈ ਉਸਦੇ ਵਿਚ ਪ੍ਰਸੰਨ ਰਹਿਣਾ, ਇਹ (ਸੰਜੋਗੁ) ਕਠਾਰੀ ਹੈ ਅਤੇ ਪਦਾਰਥ ਦੇ ਵਿਛੜਨ ਦਾ ਸਮਾਂ ਜਦੋਂ ਆਵੇ, ਪਦਾਰਥ ਨਾਸ ਹੋ ਜਾਵੇ, ਇਹ ਦੂਸਰਾ ਵਰਤੋਂਣ ਵਾਲਾ (ਵਿਜੋਗੁ) ਕਾਰੋਬਾਰੀ ਭੰਡਾਰੀ ਹੈ।

(ਲਿਖੇ ਆਵਹਿ ਭਾਗ ॥) ਸਤਿਗੁਰੂ ਜੀ ਦੀ ਸ਼ਰਨ ਵਿਚ ਆ ਕੇ ਜੋ ਗੁਰਸਿੱਖ, ਜਗਿਆਸੂ, ਸਤਿਗੁਰਾਂ ਦੇ ਉਪਦੇਸ਼ ਨੂੰ ਹਿਰਦੇ ਰੂਪੀ ਕਾਗ਼ਜ਼ ਤੇ (ਲੇਖੇ) ਲਿਖ ਲੈਂਦੇ ਹਨ, ਉਨ੍ਹਾਂ ਦੇ ਭਾਗਾਂ ਵਿਚ ਬ੍ਰਹਮ ਗਿਆਨ ਰੂਪੀ ਛਾਂਦਾ, ਆ ਕੇ ਪ੍ਰਾਪਤ ਹੁੰਦਾ ਹੈ। ਵਾ :–ਜੇ ਵਾਹਿਗੁਰੂ ਦੇ ਲੇਖੇ ਵਿਚ ਪੈ ਜਾਈਏ ਭਾਵ ਪਰਵਾਣ ਹੋ ਜਾਈਏ ਤਾਂ (ਭਾਗ) ਬ੍ਰਹਮਾਨੰਦ ਰੂਪ ਛਾਂਦਾ ਪ੍ਰਾਪਤ ਹੋ ਜਾਂਦਾ ਹੈ।

ਵਾ :–(ਲਿਖੇ) ਲਿਖੇ ਪ੍ਰਾਰਬਧ ਰੂਪੀ ਕਰਮਾਂ ਅਨੁਸਾਰ ਹੀ ਸਭ ਕੁਝ ਆ ਕੇ ਪ੍ਰਾਪਤ ਹੁੰਦਾ ਹੈ। ਐਸਾ ਨਿਸਚਾ ਹੋਣਾ ਏਹੀ (ਭਾਗ) ਛਾਂਦਾ ਹੈ। ਵਾ :–ਜੇ ਚੰਗੇ ਭਾਗ ਹੋਣ ਤਾਂ ਵਾਹਿਗੁਰੂ ਦੇ ਲੇਖੇ ਵਿਚ ਆਈਦਾ ਹੈ। ਵਾ :– ਲਿਖੇ ਕਰਮਾਂ ਅਨੁਸਾਰ ਜੋ ਸਤਿਗੁਰਾਂ ਦੁਆਰਾ ਪ੍ਰਮੇਸਰ ਦੀ ਪ੍ਰਾਪਤੀ ਹੈ, ਏਹੀ ਛਾਂਦਾ ਹੈ।

(ਆਦੇਸੁ; ਤਿਸੈ ਆਦੇਸੁ ॥) ਨਮਸਕਾਰ ਹੈ, ਤਿਸ ਅਕਾਲ ਪੁਰਖ ਨੂੰ ਨਮਸਕਾਰ ਹੈ। (ਆਦੇਸੁ) ਨਮਸਕਾਰ ਹੈ ਤਿਸ ਪ੍ਰਮੇਸਰ ਨੂੰ ਜੋ (ਅ+ਦੇਸੁ) ਦੇਸ਼ ਕਾਲ ਵਸਤੂ ਪ੍ਰਛੇਦ ਤੋਂ (ਅ) ਰਹਿਤ ਹੈ।

(ਆਦਿ ਅਨੀਲੁ ਅਨਾਦਿ ਅਨਾਹਤਿ;) ਉਹ ਸਾਰੇ ਜਗਤ ਦਾ (ਆਦਿ) ਮੁੱਢ ਰੂਪ ਹੈ। (ਅਨੀਲੁ) (ਨੀਲੁ) ਕਲੰਕਾਂ ਤੋਂ (ਅ) ਰਹਿਤ ਹੈ। (ਅਨਾਦਿ) (ਅਨ+ਆਦਿ) ਮੁਢ ਤੋਂ ਰਹਿਤ ਹੈ ਭਾਵ ਉਸ ਦੇ ਮੁਢ ਨੂੰ ਕੋਈ ਕਹਿ ਨਹੀਂ ਸਕਦਾ। (ਅਨਾਹਤਿ) ਨਾਸ਼ ਤੋਂ ਰਹਿਤ ਹੈ।

(ਜੁਗੁ ਜੁਗੁ ਏਕੋ ਵੇਸੁ ॥) ਹੇ ਸਿਖ! ਤੂੰ (ਜੁਗੁ) ਚਾਰ ਸਾਧਨਾਂ ਵੈਰਾਗ, ਬਿਬੇਕ, ਖਟ ਸੰਪੱਤੀ, ਮੋਖ ਇੱਛਾ ਜਾਂ ਸ੍ਰਵਣ, ਮਨਣ, ਨਿਧਿਆਸਣ, ਤਤ ਤ੍ਰੈ ਦੇ ਸੋਧਨ ਵਿਚ (ਜੁਗੁ) ਜੁੜ ਤਾਂ ਤੂੰ ਇਕੋ ਪ੍ਰਮੇਸਰ ਦਾ (ਵੇਸੁ) ਸਰੂਪ ਹੋ ਜਾਵੇਂਗਾ।

## ❊ ਤੀਹਵੀਂ ਪਉੜੀ ਪ੍ਰਾਰੰਭ ❊

**ਏਕਾ ਮਾਈ, ਜੁਗਤਿ ਵਿਆਈ; ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ, ਇਕੁ ਭੰਡਾਰੀ; ਇਕੁ, ਲਾਏ ਦੀ ਬਾਣੁ ॥**
**ਜਿਵ ਤਿਸੁ ਭਾਵੈ, ਤਿਵੈ ਚਲਾਵੈ; ਜਿਵ ਹੋਵੈ ਫੁਰਮਾਣੁ ॥**
**ਓਹੁ ਵੇਖੈ, ਓਨਾ ਨਦਰਿ ਨ ਆਵੈ; ਬਹੁਤਾ ਏਹੁ ਵਿਡਾਣੁ ॥**
**ਆਦੇਸੁ; ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ**
**ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੩੦॥**

**ਅਰਥ ੧**–ਪ੍ਰਸ਼ਨ:–ਸਿਧਾਂ ਨੇ ਕਿਹਾ ਕਿ ਅਸੀਂ ਤਾਂ ਇਕ ਮਾਈ *ਪਾਰਬਤੀ ਨੂੰ ਮੰਨਦੇ ਹਾਂ ਅਤੇ ਉਸ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਾਂ। ਆਪ ਦਸੋ ਉਤਪਤੀ ਕਿਸ ਤੋਂ ਮੰਨਦੇ ਹੋ?

**ਉੱਤਰ :--ਏਕਾ ਮਾਈ, ਜੁਗਤਿ ਵਿਆਈ :**--ਇਕ (ਮਾਈ) ਮਾਇਆ ਹੀ ਮਾਤਾ ਹੈ (ਵਾ) ਇਕ ਪ੍ਰਮੇਸਰ ਹੀ ਮਾਇਆ ਦਾ ਪਤੀ 'ਮਇਓ ਅਸਤੀਤੀ ਮਾਇਆ' ਹੈ। ਉਹੀ ਸਾਰਿਆਂ ਦਾ ਮਾਤਾ ਪਿਤਾ ਰੂਪ ਹੈ।

'ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥'

ਇਕ ਪ੍ਰਮੇਸ਼ਰ ਦੇ ਨਾਲ ਜਦੋਂ (ਮਾਈ) ਮਾਇਆ (ਜੁਗਤਿ) ਜੁੜੀ ਭਾਵ ਕਲਪਤਿਦਾਤਮ ਸੰਬੰਧ ਨੂੰ ਪ੍ਰਾਪਤ ਹੋਈ ਅਤੇ ਬ੍ਰਹਮ ਦੀ ਸੱਤਾ ਪਈ ਤਾਂ ਉਸ ਵੇਲੇ ਮਾਇਆ (ਵਿਆਈ) ਪਰਸੂਤਾ ਭਾਵ ਪਰਾਦਰ ਭਾਵ ਨੂੰ ਪ੍ਰਾਪਤ ਹੋਈ ਭਾਵ ਇਸ ਨੇ ਪੈਦਾ ਕੀਤੇ।

**ਤਿਨਿ ਚੇਲੇ ਪਰਵਾਣੁ :**--(ਤਿਨਿ ਚੇਲੇ) ਤਿੰਨ ਗੁਣ 'ਅਜਾਮੇਕ ਲੋਹਤ

---

*ਸ਼ਿਵ ਜੀ ਨੇ ਪਾਰਬਤੀ ਨੂੰ ਸ੍ਵੇਤ ਦੀਪ ਤੇ ਅਮਰ ਕਥਾ ਸੁਣਾਈ ਪਰ ਉਹ ਸੌਂ ਗਈ। ਇੱਕ ਮੱਛੀ ਨੇ ਅਚੱਲ ਹੋ ਕੇ ਸੁਣੀ। ਸ਼ਿਵਜੀ ਨੇ ਕਿਹਾ ਕਿ ਇਸ ਤੋਂ ਸਿਧ ਪੈਦਾ ਹੋਵੇਗਾ। ਜਦੋਂ ਮੋਹਣੀ ਅਵਤਾਰ ਧਾਰ ਕੇ ਰਤਨ ਵੰਡੇ ਸਨ। ਉਸ ਸਰੂਪ ਨੂੰ ਵੇਖ ਕੇ ਸ਼ਿਵਜੀ ਦਾ ਚਿਤ ਅਨਿਸਥਿਰ ਹੋਣ ਤੋਂ ਹਨੂੰਮਾਨ ਜੀ, ਗੋਰਖ ਜੀ ਆਦਿ ਪੈਦਾ ਹੋਏ। ਉਸ ਵੇਲੇ ਉਸ ਮੱਛੀ ਨੇ ਸ਼ਿਵ ਜੀ ਦੀ ਅੰਸ਼ ਗ੍ਰਹਿਣ ਕੀਤੀ ਤਾਂ ਇਸ ਤੋਂ ਗੋਰਖ ਦਾ ਗੁਰੂ ਮਛਿੰਦਰ ਨਾਥ ਪੈਦਾ ਹੋਇਆ। ਇਸ ਕਰਕੇ ਸਿਧ ਸ਼ਿਵਜੀ ਨੂੰ ਪਿਤਾ ਤੇ ਪਾਰਬਤੀ ਨੂੰ ਮਾਈ ਕਹਿੰਦੇ ਹਨ।



ਸਫ਼ਟਕ, ਕ੍ਰਿਸ਼ਨਾ।' 'ਛਿੰਦੋਗ ਉਪਨਿਸ਼ਦ' ਦਾ ਸੂਤਰ ਹੈ। (ਅਜਾ) ਅਜਨਮੀ, (ਮੇਕ) ਇਕ, (ਲੋਹਤ) ਲਾਲ ਰੰਗ ਰਜੋ ਗੁਣ, (ਸਫ਼ਟਕ) ਸ਼ੁਕਲ, ਚਿੱਟਾ ਰੰਗ ਸਤੋ ਗੁਣ, (ਕ੍ਰਿਸ਼ਨਾ) ਕਾਲਾ ਰੰਗ ਤਮੋ ਗੁਣ ਪ੍ਰਵਾਣੀਕ ਪੈਦਾ ਹੋਏ।

**ਇਕੁ ਸੰਸਾਰੀ :**--ਜੋ (ਸੰ) ਭਲੀ ਪ੍ਰਕਾਰ 'ਸਾਰੀ' ਕਾਰ ਸਾਰ ਦੇਵੇ ਭਾਵ ਕਰ ਦੇਵੇ ਉਹ ਰਜੋ ਗੁਣ ਹੈ, ਜੋ ਸੰਸਾਰ ਨੂੰ ਪੈਦਾ ਕਰਨ ਵਾਲਾ ਹੈ। ਉਸੇ ਕਰਕੇ ਹੀ ਸਭ ਸੰਸਾਰ ਵਿਚ ਖਾਂਦੇ ਪੀਂਦੇ ਤੇ ਭੋਗਾਂ ਨੂੰ ਭੋਗਦੇ ਹਨ।

**ਇਕੁ ਭੰਡਾਰੀ :**-- ਭੰਡਾਰਾ ਦੇਣ ਵਾਲਾ, ਪਾਲਣਾ ਕਰਨ ਵਾਲਾ ਸਤੋ ਗੁਣ ਹੈ ਜਿਸ ਕਰਕੇ ਲੋਕ ਪੁੰਨ ਦਾਨ ਕਰਦੇ ਹਨ।

**ਇਕੁ, ਲਾਏ ਦੀ ਬਾਣੁ :**–ਇਕ ਨੂੰ (ਲਾਏ) ਲੈਂਤਾ ਭਾਵ ਨਾਸ਼ ਕਰਨ ਦੀ (ਬਾਣੁ) ਆਦਤ ਹੈ ਉਹ ਤਮੋ ਗੁਣ ਹੈ। ਕ੍ਰੋਧੀ ਆਦਮੀ ਕਿਸੇ ਦਾ ਲਿਹਾਜ਼ ਨਹੀਂ ਕਰਦਾ। ਸਭ ਨੂੰ ਮਾਰਨਾ ਮੁਕਾਉਣਾ ਚਾਹੁੰਦਾ ਹੈ।

'ਤੀਨ ਗੁਣਾਂ ਕੀ ਸਾਮਿਆ ਜੋਈ ॥ ਨਾਮ ਪ੍ਰਧਾਨ ਕਹਾਵੈ ਸੋਈ ॥' (ਮੋਖਸ਼ ਪੰਥ)

ਤਿੰਨ ਗੁਣਾਂ ਦੀ ਸਮ ਅਵਸਥਾ ਭਾਵ ਜਦੋਂ ਤਿੰਨ ਗੁਣ ਪੈਦਾ ਹੋ ਕੇ ਵੱਖਰੇ ਵੱਖਰੇ ਨਹੀਂ ਸਨ ਹੋਏ, ਉਸ ਨੂੰ ਪ੍ਰਧਾਨ ਕਹਿੰਦੇ ਹਨ। ਜਿਸ ਤੋਂ ਪਹਿਲਾਂ ਦਾ ਮਾਇਆ ਬਾਰੇ ਵੇਦ ਕੁਝ ਕਥਨ ਨਹੀਂ ਕਰਦਾ। ਉਸ ਮਾਇਆ ਨੇ ਇਹ ਤਿੰਨ ਗੁਣ ਚੇਲੇ ਪੈਦਾ ਕੀਤੇ ਹਨ।

**ਜਿਵ ਤਿਸੁ ਭਾਵੈ ਤਿਵੈ ਚਲਾਵੈ :**–ਜਿਵੇਂ ਤਿਸ ਮਾਇਆ ਨੂੰ ਭਾਉਂਦਾ ਹੈ ਤਿਵੇਂ ਹੀ ਤਿੰਨਾਂ ਗੁਣਾਂ ਨੂੰ ਚਲਾਉਂਦੀ ਹੈ। (ਵਾ) ਜਿਵੇਂ ਈਸਰ ਨੂੰ ਭਾਉਂਦਾ ਹੈ ਤਿਵੇਂ ਹੀ ਮਾਇਆ ਨੂੰ ਅਤੇ ਤਿੰਨਾਂ ਗੁਣਾਂ ਨੂੰ ਚਲਾਉਂਦਾ ਹੈ।

**ਜਿਵ ਹੋਵੈ ਫੁਰਮਾਣੁ :**--ਜਿਵੇਂ ਈਸ਼ਰ ਦਾ ਮਾਇਆ ਨੂੰ ਜਾਂ ਤਿੰਨਾਂ ਗੁਣਾਂ ਨੂੰ (ਫੁਰਮਾਣੁ) ਹੁਕਮ ਹੁੰਦਾ ਹੈ ਉਸੇ ਤਰ੍ਹਾਂ ਵਰਤਦੇ ਹਨ। ਵਾ:–ਜਿਵੇਂ ਮਾਇਆ ਦਾ ਤਿੰਨਾਂ ਗੁਣਾਂ ਨੂੰ ਫ਼ੁਰਮਾਣੁ ਹੁੰਦਾ ਹੈ ਉਸੇ ਤਰ੍ਹਾਂ ਵਰਤਦੇ ਹਨ।

**ਓਹੁ ਵੇਖੈ, ਓਨਾ ਨਦਰਿ ਨ ਆਵੈ:**–ਪ੍ਰਮੇਸਰ ਤਿੰਨਾਂ ਗੁਣਾਂ ਨੂੰ ਦੇਖ ਰਿਹਾ ਹੈ, ਪਰ ਉਹ ਆਪ ਤਿੰਨਾਂ ਗੁਣਾਂ ਦੀ (ਨਦਰਿ) ਦ੍ਰਿਸ਼ਟੀ ਵਿਚ ਨਹੀਂ ਆਉਂਦਾ। ਭਾਵ ਤਿੰਨਾਂ ਗੁਣਾਂ ਤੋਂ ਉਹ ਅਤੀਤ ਹੈ।

ਵਾ:–ਮਾਇਆ ਅਨਰ ਬਚਨੀ ਹੋ ਕੇ ਤਿੰਨਾਂ ਗੁਣਾਂ ਨੂੰ ਦੇਖ ਰਹੀ ਹੈ, ਪਰ ਆਪ ਉਨ੍ਹਾਂ ਤਿੰਨਾਂ ਗੁਣਾਂ ਦੀ (ਨਦਰਿ) ਦ੍ਰਿਸ਼ਟੀ ਵਿਚ ਨਹੀਂ ਔਂਦੀ।

**ਬਹੁਤਾ ਏਹੁ ਵਿਡਾਣੁ** :—ਇਹ ਬੜਾ (ਵਿਡਾਣੁ) ਅਸਚਰਜ ਹੈ ਕਿ
ਤਿੰਨ ਗੁਣ ਦ੍ਰਿਸ਼ ਰੂਪ ਹਨ ਅਤੇ ਪ੍ਰਮੇਸਰ ਦ੍ਰਿਸ਼ਟਾ ਰੂਪ ਹੈ।
**ਆਦੇਸੁ; ਤਿਸੈ ਆਦੇਸੁ** :—ਹੇ ਸਿਧੋ ! (ਆਦੇਸੁ) (ਆ+ਦੇਸੁ) ਆਦੀ
ਜੋ ਈਸਰ ਹੈ ਤਿਸ ਨੂੰ ਸਾਡੀ ਨਮਸਕਾਰ ਹੈ।
**ਆਦਿ ਅਨੀਲੁ ਅਨਾਦਿ ਅਨਾਹਿਤ** :—ਉਹ ਸਾਰੇ ਜਗਤ ਦਾ
(ਆਦਿ) ਮੁੱਢ ਰੂਪ ਹੈ। (ਅਨੀਲੁ) (ਨੀਲੁ) ਕਾਲੇ ਅਗਿਆਨ ਤੋਂ ਰਹਿਤ ਹੈ।
(ਅਨਾਦਿ) ਆਦਿ ਤੋਂ ਰਹਿਤ ਹੈ (ਅਨਾਹਤਿ) ਨਾਸ ਤੋਂ ਰਹਿਤ ਹੈ।
**ਜੁਗੁ ਜੁਗੁ ਏਕੋ ਵੇਸੁ** :—ਜੁੱਗਾਂ ਜੁੱਗਾਂ ਵਿਚ ਇਕੋ ਹੀ (ਵੇਸੁ) ਸਰੂਪ
ਰਹਿਣ ਵਾਲਾ ਹੈ। ਯਥਾ :—

'ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥' (ਅੰਗ ੧੦੨੨)

**ਅਰਥ ੨** :—ਪ੍ਰਸ਼ਨ :—ਹੇ ਸਤਿਗੁਰੂ ਜੀ ! ਪ੍ਰਮੇਸਰ ਨੇ ਸਭ ਤੋਂ ਪਹਿਲਾਂ
ਤਿੰਨੇ ਦੇਵਤੇ ਤੇ ਸਾਰੀ ਰਚਨਾ ਕਿਵੇਂ ਰਚੀ ?

ਉੱਤਰ :—(ਏਕਾ ਮਾਈ, ਜੁਗਤਿ ਵਿਆਈ; ਤਿਨਿ ਚੇਲੇ ਪਰਵਾਣੁ ॥) (ਏਕਾ)
ਇਕ ਜੋ ਪ੍ਰਮੇਸਰ ਹੈ ਉਸ ਦੇ ਨਾਲ ਜਦੋਂ (ਮਾਈ) ਮਾਇਆ (ਜੁਗਤਿ) ਜੁੜੀ ਭਾਵ
ਕਲਪਤਿਦਾਤਮ ਸੰਬੰਧ ਹੋਇਆ ਤੇ (ਵਿਆਈ) ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ
ਤਾਂ ਤਿੰਨ (ਚੇਲੇ) ਸਪੁੱਤਰ (ਪਰਵਾਣੁ) ਪ੍ਰਵਾਣੀਕ ਪੈਦਾ ਹੋਏ।

*ਕਲਪਤਿਦਾਤਮ ਸੰਬੰਧ :—ਜੋ ਸਦਾ ਸੱਚਾ ਨ ਹੋਵੇ ਅਤੇ ਕਲਪਿਆ ਹੋਵੇ।
ਜਿਸ ਪ੍ਰਕਾਰ ਅੱਗ ਦੇ ਨਾਲ ਲੋਹੇ ਵਿਚ ਤਿੰਨ ਸ਼ਕਤੀਆਂ ਪੈਦਾ ਹੁੰਦੀਆਂ ਹਨ।
ਪਹਿਲੀ ਪ੍ਰਕਾਸ਼ ਸ਼ਕਤੀ ਆਉਂਦੀ ਹੈ ਲਾਲ ਹੋ ਕੇ ਚਮਕਦਾ ਹੈ, ਦੂਜੀ ਸਾੜਨ
ਸ਼ਕਤੀ ਅਤੇ ਤੀਜੀ ਉਸ਼ਨ ਸ਼ਕਤੀ, ਗਰਮੈਸ਼ ਪੈਦਾ ਹੁੰਦੀ ਹੈ। ਅੱਗ ਤੋਂ ਪਾਸੇ

---

*ਜਿਵੇਂ ਬਲੌਰ ਚਿੱਟਾ ਨਿਰਮਲ ਉੱਜਲ ਹੁੰਦਾ ਹੈ। ਉਸ ਦੇ ਪਾਸ ਜਿਹੋ ਜਿਹੇ ਰੰਗ ਦੀ
ਕੋਈ ਚੀਜ਼, ਫੁੱਲ ਜਾਂ ਲੀਰ ਆਦਿ ਰੱਖੀਏ, ਉਸੇ ਤਰ੍ਹਾਂ ਦਾ ਰੰਗ ਬਲੌਰ ਵਿਚ ਪ੍ਰਤੀਤ
ਹੋਣ ਲੱਗ ਜਾਂਦਾ ਹੈ। ਲੀਰਾਂ (ਕਪੜੇ ਦੀਆਂ) ਅਤੇ ਬਲੌਰ ਦਾ ਇਹ ਕਲਪਤਿਦਾਤਮ
ਸੰਬੰਧ ਹੈ। ਪਰ ਜਦੋਂ ਉਹ ਰੰਗਦਾਰ ਚੀਜ਼ ਪਾਸੇ ਕਰ ਦੇਈਏ ਤਾਂ ਬਲੌਰ ਉੱਜਲ ਦਾ
ਉੱਜਲ ਰਹਿ ਜਾਂਦਾ ਹੈ। ਇਸੇ ਤਰ੍ਹਾਂ ਬ੍ਰਹਮ ਸੁਧ ਸਰੂਪ ਹੈ। ਤ੍ਰਿਗੁਣੀ ਮਾਇਆ ਦਾ
ਉਸ ਨਾਲ ਕਲਪਤਿਦਾਤਮ ਸੰਬੰਧ ਪੈਣ ਤੋਂ ਈਸਰ ਕਹੀਂਦਾ ਹੈ, ਮਾਇਆ ਦਾ ਤਿਆਗ
ਕਰਕੇ ਉਹ ਸੁਧ ਦਾ ਸੁਧ ਹੀ ਹੈ।



ਕਰਨੇ ਕਰਕੇ ਤਿੰਨੇ ਹੀ ਨਹੀਂ ਰਹਿੰਦੀਆਂ।

ਇਸੇ ਪ੍ਰਕਾਰ ਹੀ ਬ੍ਰਹਮ ਦੀ ਸੱਤਾ ਨੂੰ ਲੈ ਕੇ ਜੜ੍ਹ ਮਾਇਆ ਹਰਕਤ ਵਿਚ
ਆਈ। ਤ੍ਰਿਗੁਣ ਰੂਪ ਹੋਈ ਅਤੇ ਗੁਣਾਂ ਕਰਕੇ ਜੀਵ, ਈਸ਼ਰ ਹੋ ਕੇ ਸ੍ਰਿਸਟੀ
ਰਚੀ। ਸਤੋ ਪ੍ਰਧਾਨ ਰੂਪ ਜਿਹੜੀ ਮਾਇਆ ਹੈ, ਜਿਸ ਵਿਚ ਰਜੋ ਤੇ ਤਮੋ ਘੱਟ
ਹਨ ਅਤੇ ਸਤੋ ਪ੍ਰਧਾਨ ਹੈ। ਓਸ ਵਿਚ ਚੇਤਨ ਦਾ ਭਾਸ਼ ਪੈਣੇ ਕਰਕੇ ਉਹ ਈਸਰ
ਕਹਾਈ। ਜਿਸ ਵਿਚ ਸਤੋ ਤੇ ਰਜੋ ਸਮਾਨ ਅਤੇ ਤਮੋ ਗੁਣ ਪ੍ਰਧਾਨ ਹੈ, ਅਵਿਦਿਆ
ਜੋ ਹੈ ਓਸ ਵਿਚ ਚੇਤਨ ਦਾ ਭਾਸ ਪਿਆ ਤੇ ਉਹ ਜੀਵ ਕਹਾਈ। ਜਦੋਂ ਚੇਤਨ ਦਾ
ਪ੍ਰਤਿਬਿੰਬ ਮਾਇਆ ਵਿਚ ਪਿਆ ਤਾਂ ਤਿੰਨ ਗੁਣ ਹੋਏ। ਜਿਵੇਂ ਭਾਸ਼ਵਾਦੀਆਂ ਦਾ
ਮੱਤ ਹੈ, ਜਿਤਨਾ ਚਿਰ ਘੜਾ ਪਾਣੀ ਦਾ ਭਰਿਆ ਹੋਇਆ ਸਾਹਮਣੇ ਰਹੇ ਉਤਨਾ
ਚਿਰ ਸੂਰਜ ਦਾ ਪ੍ਰਤਿਬਿੰਬ ਘੜੇ ਵਿਚ ਪੈਂਦਾ ਹੈ। ਜਦੋਂ ਬੱਦਲ ਆਦਿ ਆ ਜਾਣ
ਤਾਂ ਨਹੀਂ ਪੈਂਦਾ। ਇਸੇ ਪ੍ਰਕਾਰ ਮਾਇਆ ਵਿਚ ਚੇਤਨ ਦਾ ਭਾਸ਼ ਪੈਂਦਾ ਹੈ ਤਾਂ
ਇਹ ਰਚਨਾ ਰਚਦੀ ਹੈ। ਐਸਾ ਸਮਾਂ ਦੱਸਣਾ ਤਾਂ ਮੁਸ਼ਕਲ ਹੈ ਕਿ ਫਲਾਣੇ ਸਮੇਂ
ਮਾਇਆ ਉਸ ਤੋਂ ਪਾਸੇ ਓਲ੍ਹੇ ਹੋ ਸਕਦੀ ਹੈ। ਕਿਉਂਕਿ ਉਹ ਸਰਬ ਵਿਆਪੀ
ਹੈ, ਫਿਰ ਮਾਇਆ ਲਾਂਭੇ ਕਿੱਥੇ ਲੁਕ ਜਾਵੇਗੀ ? ਨਾ ਮਾਇਆ ਮਰਦੀ ਹੈ, ਕਿ
ਮਰਨ ਤੋਂ ਸ੍ਰਿਸਟੀ ਲੈ ਹੋਵੇਗੀ। ਇਹ ਅਜੂਨੀ ਨਾਦੀ ਹੈ, ਸਾਂਤਿ ਅਨਾਦੀ
ਹੈ, ਏਹੀ ਪ੍ਰਤੀਤ ਹੁੰਦਾ ਹੈ। ਜਿਸ ਪ੍ਰਕਾਰ ਜਾਗਦੇ ਆਦਮੀ ਦੀਆਂ ਅੱਖਾਂ ਦਾ
ਪ੍ਰਕਾਸ਼ ਅੱਗੇ ਪੈਂਦਾ ਹੈ। ਜਦੋਂ ਸੌਂ ਜਾਵੇ, ਤਾਂ ਅੱਖਾਂ ਮਿਚ ਜਾਂਦੀਆਂ ਹਨ। ਅਤੇ
ਅੱਖਾਂ ਦਾ ਪ੍ਰਕਾਸ਼ ਕੋਈ ਵਸਤੂ ਨੂੰ ਵੇਖਣ ਰੂਪ ਕੰਮ ਨਹੀਂ ਕਰਦਾ। ਇਸੇ
ਪ੍ਰਕਾਰ ਹੀ ਪ੍ਰਮੇਸ਼ਰ ਜਦੋਂ ਸ੍ਵੈ-ਸਰੂਪ ਵਿਚ ਲੀਨ ਹੁੰਦਾ ਹੈ, ਕਿ ਸ੍ਰਿਸਟੀ ਦੀ
ਰਚਨਾ ਹੁਣ ਸਮਾਪਤਿ ਕਰਨੀ ਹੈ। ਉਸ ਵੇਲੇ ਫ਼ੇਰ ਅੱਖਾਂ ਦੀ ਜੋਤਿ ਵੱਤ ਆਪਦਾ
ਪ੍ਰਤੀਬਿੰਬ ਮਾਇਆ ਵਿਚ ਪੈਣੋਂ ਰੋਕ ਲੈਂਦਾ ਹੈ। ਮਾਇਆ ਅਸ਼ਕਤਿ ਜੜ੍ਹ ਹੈ,
ਆਪੋਂ ਕੁਝ ਨਹੀਂ ਕਰ ਸਕਦੀ। ਜਿਸ ਪ੍ਰਕਾਰ ਕਲਾ ਨਾਲ ਪੁਤਲੀਆਂ ਦੀ
ਕਿਰਿਆ ਹੁੰਦੀ ਹੈ, ਨਹੀਂ ਤਾਂ ਸਭ ਥਾਉਂ ਥਾਈਂ ਖੜ੍ਹੋ ਜਾਂਦੀਆਂ ਹਨ। ਇਉਂ,
ਰਚਨਾ ਸਭ ਸਮਾਪਤਿ ਹੋ ਜਾਂਦੀ ਹੈ। ਫ਼ੁਰਨਾ ਹੀ, ਉਸਦਾ ਪ੍ਰਤਿਬਿੰਬ ਪੈਣਾ ਹੈ
ਫ਼ੁਰਨਾ ਮੇਟਣਾ ਹੀ, ਪ੍ਰਤਿਬਿੰਬ ਦਾ ਨਹੀਂ ਪੈਣਾ ਹੈ।

(ਇਕੁ ਸੰਸਾਰੀ) ਸੰਸਾਰ ਦੀ ਉਤਪੱਤੀ ਕਰਨ ਵਾਲਾ ਬ੍ਰਹਮਾ ਪੈਦਾ ਕਰ ਦਿਤਾ
ਅਤੇ (ਇਕੁ ਭੰਡਾਰੀ) ਭੰਡਾਰਾ ਦੇਣ ਵਾਸਤੇ ਪਾਲਣਾ ਕਰਨ ਵਾਸਤੇ ਵਿਸ਼ਨੂੰ
ਪੈਦਾ ਕਰ ਦਿਤਾ।

(ਇਕੁ, ਲਾਏ ਦੀ ਬਾਣੁ ॥ ) ਇਕ ਨੂੰ ਲੈਤਾ ਕਰਨ ਦੀ (ਬਾਣੁ) ਆਦਤ ਹੈ।

ਉਹ ਸ਼ਿਵਜੀ ਪਰਲੋ ਕਰਨ ਵਾਲਾ ਬਣਾ ਦਿਤਾ।
ਵਾ :-ਪੰਡਿਤ ਲੋਕਾਂ ਨੇ 'ਦੀਬਾਣੁ' ਪਾਠ ਮੰਨ ਕੇ, ਸ਼ਿਵਜੀ ਮੁਰਦਿਆਂ
ਦੀਆਂ (ਦੀਬਾਣੁ) ਕਚਹਿਰੀਆਂ ਲਾਉਣ ਵਾਲਾ। ਇਹ ਸ਼ਿਵਜੀ ਮਸਾਣ
ਭੂਮਿਕਾ ਵਿਚ ਲੋਕਾਂ ਨੂੰ ਇਕੱਠੇ ਕਰਨ ਵਾਲਾ ਹੈ।
(ਇਕੁ ਸੰਸਾਰੀ) ਵਾ :-(ਇਕੁ) ਵਿਸ਼ਨੂੰ ਸੰਸਾਰ ਦੀ ਉਤਪਤੀ ਕਰਨ ਵਾਲਾ
ਪਾਲਣਾ ਕਰਨ ਵਾਲਾ ਬਣਾ ਦਿਤਾ।
(ਇਕੁ ਭੰਡਾਰੀ) ਸ਼ਿਵਜੀ ਭੋਲਾ ਨਾਥ ਬਣਾ ਦਿਤਾ ਛੇਤੀ ਵਰ ਦੇਣ ਵਾਲਾ।
(ਇਕੁ, ਲਾਇ ਦੀ ਬਾਣੁ ॥) ਇਕ ਬ੍ਰਹਮਾਂ ਨੂੰ (ਲਾਇ) ਚੁਰਾ ਲਿਆਉਣ ਦੀ
(ਬਾਣੁ) ਆਦਤ ਪਈ ਹੋਈ ਹੈ। ਕ੍ਰਿਸ਼ਨ ਦੇ ਵੱਛੇ ਤੇ ਗੁਆਲੇ ਚੁਰਾ ਲਿਆਇਆ
ਸੀ। ਜੋ ਇਕ ਸਾਲ ਗੁਫ਼ਾ 'ਚ ਰੱਖੇ ਸਨ। ਕ੍ਰਿਸ਼ਨ ਜੀ ਨੇ ਓਹੋ ਜਿਹੇ ਹੋਰ ਰਚ
ਲਏ ਸਨ। ਫਿਰ ਇਸ ਨੇ ਆ ਕੇ ਮੁਆਫ਼ੀ ਮੰਗੀ ਸੀ।
ਇਸ ਪ੍ਰਕਾਰ ਪ੍ਰਮੇਸਰ ਨੇ ਇਹ ਤਿੰਨੇ ਦੇਵਤੇ ਪੈਦਾ ਕੀਤੇ ਹਨ।
(ਇਕੁ, ਲਾਇ ਦੀ ਬਾਣੁ)'ਬਾਣੁ' ਨਾਉਂ ਵੇਦ ਦੀ ਬਾਣੀ ਦਾ ਹੈ। ਇਕ ਬ੍ਰਹਮਾਂ ਨੂੰ
ਵੇਦ ਬਾਣੀ ਵਿਚ ਲਾਉਣ ਦੀ ਆਦਤ ਪਈ ਹੋਈ ਹੈ, ਜੋ ਬ੍ਰਹਮਾਂ ਨੇ ਉਚਾਰਨ
ਕੀਤੇ ਹਨ। ਵੇਦਾਂ ਵਿਚ ਹੀ ਸਾਰਿਆਂ ਨੂੰ ਲਾਈ ਜਾਂਦਾ ਹੈ ਕਿ ਵੇਦ ਪੜ੍ਹਿਆ ਕਰੋ,
ਵੇਦਾਂ ਨੂੰ ਮਨਾਇਆ ਕਰੋ। (ਇਸ ਪ੍ਰਕਾਰ ਤਿੰਨੇ ਦੇਵਤੇ ਸਮਝਣੇ।)
(ਜਿਵ ਤਿਸੁ ਭਾਵੈ ਤਿਵੈ ਚਲਾਵੈ) ਜਿਵੇਂ ਤਿਸ ਪ੍ਰਮੇਸਰ ਨੂੰ ਭਾਉਂਦਾ ਹੈ ਉਸੇ
ਪ੍ਰਕਾਰ ਹੀ ਤਿੰਨਾਂ ਦੇਵਤਿਆਂ ਨੂੰ ਚਲੌਂਦਾ ਹੈ।
(ਜਿਵ ਹੋਵੈ ਫੁਰਮਾਣੁ ॥) ਜਿਸ ਪ੍ਰਕਾਰ ਇਨ੍ਹਾਂ ਨੂੰ (ਫੁਰਮਾਣੁ) ਹੁਕਮ ਹੁੰਦਾ
ਹੈ। ਉਸੇ ਪ੍ਰਕਾਰ ਇਨ੍ਹਾਂ ਨੂੰ ਕਰਨਾ ਪੈਂਦਾ ਹੈ। ਉਤਪਤੀ, ਪਾਲਣਾ, ਲੈਤਾ।
(ਓਹੁ ਵੇਖੈ, ਓਨਾ ਨਦਰਿ ਨ ਆਵੈ;) ਉਹ ਪ੍ਰਮੇਸਰ ਇਨ੍ਹਾਂ ਸਾਰਿਆਂ ਦੇ
ਕਰਤੱਬਾਂ ਨੂੰ ਵੇਖ ਰਿਹਾ ਹੈ। ਪਰ ਆਪ ਇਨ੍ਹਾਂ ਦੇਵਤਿਆਂ ਦੀ (ਨਦਰਿ) ਨਿਗ੍ਹਾ
ਵਿਚ ਨਹੀਂ ਔਂਦਾ।
'ਬ੍ਰਹਮਾ ਬਿਸ਼ਨ ਮਹੇਸ਼ ਨ ਦਰਸਨੁ ਪਾਇਆ ॥੩॥' (ਵਾਰ ੧੪)
(ਬਹੁਤਾ ਏਹੋ ਵਿਡਾਣੁ) ਇਹ ਬੜੀ (ਵਿਡਾਣੁ) ਅਸਚਰਜਤਾ ਹੈ।
ਵੇਖੋ! ਵਾਹਿਗੁਰੂ ਆਪ ਸਾਰਿਆਂ ਦੀਆਂ ਕਰਤੂਤਾਂ, ਗੁਪਤ ਤੇ ਪ੍ਰਗਟ ਕੰਮਾਂ
ਨੂੰ ਵੇਖਦਾ ਹੈ। ਪਰ ਇਨ੍ਹਾਂ ਦੀ ਨਿਗ੍ਹਾ ਵਿਚ ਨਹੀਂ ਆਉਂਦਾ। ਉਹ ਅਦ੍ਰਿਸਟ
ਸਰੂਪ ਹੈ।
(ਆਦੇਸੁ; ਤਿਸੈ ਆਦੇਸੁ ॥) ਹੇ ਸਿੱਧੋ! ਸਾਡੀ ਤਿਸ ਵਾਹਿਗੁਰੂ ਨੂੰ (ਆਦੇਸੁ)



ਨਮਸਕਾਰ ਹੈ, ਜੋ (ਦੇਸੁ) ਸਾਧਨਾਂ ਤੋਂ (ਅ) ਰਹਿਤ ਹੈ ਭਾਵ ਉਸਨੂੰ ਕੋਈ ਸਾਧਨ
ਕਰਨ ਦੀ ਲੋੜ ਨਹੀਂ।
(ਆਦਿ ਅਨੀਲੁ ਅਨਾਦਿ ਅਨਾਹਤਿ;) ਉਹ ਸਾਰੇ ਜਗਤ ਦਾ ਮੁੱਢ ਰੂਪ ਹੈ।
(ਅਨੀਲੁ) (ਨੀਲੁ) ਨੀਲੇ ਭਾਵ ਕਾਲੇ ਤਮੋ ਗੁਣ ਤੋਂ, ਆਦਿ ਤੋਂ, ਨਾਸ਼ ਤੋਂ
ਰਹਿਤ ਹੈ।
(ਜੁਗੁ ਜੁਗੁ ਏਕੋ ਵੇਸੁ ॥) (ਜੁਗੁ) ਚੋਹਾਂ ਆਸ਼ਰਮਾਂ :-ਬ੍ਰਹਮਚਾਰੀ, ਗ੍ਰਿਸਤੀ,
ਬਾਨਪ੍ਰਸਤੀ ਤੇ ਸੰਨਿਆਸੀ ਵਿਚ (ਜੁਗੁ) ਜੁੜਿਆ ਹੋਇਆ ਇਕੋ (ਵੇਸੁ) ਸਰੂਪ ਹੈ।

**ਅਰਥ ੩ :**-ਪ੍ਰਸ਼ਨ :-ਹੇ ਗਰੀਬ ਨਿਵਾਜ਼ ! ਸਿਖ ਨੂੰ ਪ੍ਰਾਪਤੀ
ਕਿਵੇਂ ਹੋਵੇ ?
ਉੱਤਰ :-(ਏਕਾ ਮਾਈ) ਵਿਆਕਰਣ ਅਨੁਸਾਰ ਕੱਕੇ ਦੇ ਕੰਨੇ ਵਿਚੋਂ ਐੜਾ
ਕੱਢਕੇ 'ਏਕ ਅਮਾਈ' ਬਣਿਆ। ਇਕ (ਅਮਾਈ) ਮਾਇਆ ਤੋਂ ਰਹਿਤ ਜੋ ਸ਼ੁਧ
ਬ੍ਰਹਮ ਹੈ, ਉਹ ਇੱਕ ਅਦ੍ਵੈਤ ਸਰੂਪ ਹੈ।
'ਨਾਨਕ ਭੰਡੇ ਬਾਹਰਾ ਏਕੋ ਸਚਾ ਸੋਇ ॥' (ਅੰਗ ੪੭੩)
(ਜੁਗਤਿ ਵਿਆਈ;) ਸਤਿਗੁਰੂ ਜੀ ਦੇ ਸ਼ਬਦ ਦੇ (ਜੁਗਤਿ) ਸੰਜੁਗਤ ਹੋ ਕੇ
ਜਦੋਂ ਜਗਿਆਸੂ ਦੀ ਬ੍ਰਿਤੀ *ਸਗਰਭਤ ਹੋਈ। (ਵਾ) ਨਿਸ਼ਕਾਮ ਕਰਮਾਂ ਵਾਲੀ
ਸ਼ੁੱਧੀ ਅੰਤਹਕਰਣ ਦੀ ਸੁਧੀ ਸਹਿਤ ਅਤੇ ਮਹਾਰਾਜ ਜੀ ਦੇ ਮਹਾਂਵਾਕ ਦੇ
(ਜੁਗਤਿ) ਸਹਿਤ ਹੋ ਕੇ (ਵਿਆਈ) ਪ੍ਰਸੂਤਾਭਾਵ ਨੂੰ ਪ੍ਰਾਪਤ ਹੋਈ।
(ਤਿਨਿ ਚੇਲੇ ਪਰਵਾਣੁ ॥) ਤਿੰਨੇ ਚੇਲੇ ਅੰਤ੍ਰੀਵ ਸਾਧਨਾਂ ਰੂਪ (ਪਰਵਾਣੁ)
ਪ੍ਰਵਾਣੀਕ ਅਨੁਸਾਰੀ ਪੈਦਾ ਕੀਤੇ।
(ਇਕੁ ਸੰਸਾਰੀ) ਵਿਆਕਰਣ ਅਨੁਸਾਰ ਸੱਸੇ ਦੇ ਕੰਨੇ ਵਿਚੋਂ ਐੜਾ ਕੱਢਕੇ
(ਸੰਸਾਰੀ) (ਸੰਸਾ+ਅਰੀ) ਬਣਿਆ, ਸੋ ਇਸ ਪ੍ਰਕਾਰ ਸੰਸਿਆਂ ਦੇ ਅਰੀ ਇਕ
ਸ੍ਰਵਣ ਅਤੇ ਦੂਜਾ ਮੰਨਣ ਪੈਦਾ ਹੋਏ।
ਅਸੰ ਭਾਵਨਾ ਤੇ ਬਿਪਰੀਤ ਭਾਵਨਾ ਸੰਸੇ ਹਨ। ਅਸੰ ਭਾਵਨਾ ਵਿਚ
ਪਰਮਾਣ ਗਤਿ ਤੇ ਪ੍ਰਮੇਯ ਗਤਿ ਦੇ ਸੰਸੇ ਹਨ।

---

*ਇਕ ਅਗਰਭਤ ਜੋਗ ਹੁੰਦਾ ਹੈ ਅਤੇ ਇਕ ਸਗਰਭਤ ਜੋਗ ਹੁੰਦਾ ਹੈ।
ਅਗਰਭਤ ਜੋਗ :-ਜਿਵੇਂ ਬਾਜੀਗਰ ਸ਼ਬਦ ਦੇ ਅਭਿਆਸ ਤੋਂ ਬਿਨਾ ਪ੍ਰਾਣਾਂ ਨੂੰ
ਛੱਡਦੇ ਹਨ।
ਸਗਰਭਤ ਜੋਗ :-ਸ਼ਬਦ ਦੇ ਅਭਿਆਸ ਦੇ ਸਹਿਤ ਪ੍ਰਾਣਾਂ ਨੂੰ ਚੜ੍ਹਾਉਣਾ।

੧. ਪ੍ਰਮਾਣ ਗਤਿ ਸੰਸਾ :–ਜਿਸਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਹੀਂ ਸੁਣਿਆ, ਉਸ ਨੂੰ ਸੰਸਾ ਹੈ ਕਿ ਗੁਰਬਾਣੀ ਵਿਚ ਕੀ ਲਿਖਿਆ ਹੋਇਆ ਹੈ ? ਅਦ੍ਵੈਤ ਦਾ ਕਥਨ ਕੀਤਾ ਹੈ, ਕਿ ਦ੍ਵੈਤ ਦਾ ? ਇਹ ਪ੍ਰਮਾਣ ਗਤਿ ਸੰਸਾ ਹੈ। ਇਹ ਸ੍ਰਵਣ ਕਰਨੇ ਕਰਕੇ ਨਾਸ ਹੁੰਦਾ ਹੈ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਕੇ ਪਾਠ ਸ੍ਰਵਣ ਕੀਤਾ ਤਾਂ ਹੁਕਮ ਆਇਆ :

'ਏਕੈ ਰੇ ਹਰਿ ਏਕੈ ਜਾਨ ॥ ਕਾਹੇ ਭ੍ਰਮਤਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥' (ਅੰਗ ੫੩੫)

'ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥ ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥' (ਅੰਗ ੬੨੭)

ਤਾਂ ਪਤਾ ਲੱਗ ਗਿਆ ਕਿ ਗੁਰਬਾਣੀ ਵਿਚ ਅਦ੍ਵੈਤ ਦਾ ਕਥਨ ਹੈ। ਇਉਂ ਪ੍ਰਮਾਣ ਗਤਿ ਸੰਸਾ, ਸ੍ਰਵਣ ਕਰਨ ਨਾਲ ਨਾਸ ਹੋ ਗਿਆ।

ਜਿਵੇਂ ਜਹਾਂਗੀਰ ਨੂੰ ਸੰਸਾ ਪੈ ਗਿਆ ਕਿ ਸਤਿਗੁਰੂ ਗ੍ਰੰਥ ਸਾਹਿਬ ਜੀ ਵਿਚ ਇਸਲਾਮ ਦੀ ਨਿੰਦਾ ਲਿਖੀ ਹੋਈ ਹੈ। ਪਰ ਜਦੋਂ ਉਸ ਨੇ ਮਹਾਰਾਜ ਸਾਹਿਬ ਜੀ ਦਾ ਸਰੂਪ ਪ੍ਰਕਾਸ਼ ਕਰਵਾ ਕੇ ਦਰਸ਼ਨ ਕੀਤੇ ਤਾਂ ਹੁਕਮਨਾਮਾ ਆਇਆ :–

'ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ ਹਕਾ ਕਬੀਰ ਕਰੀਮ ਤੂ ਬੇ ਐਬ ਪਰਵਦਗਾਰ ॥' (ਅੰਗ ੭੨੧)

ਅਥਵਾ–'ਅਵਲਿ ਅਲਹ ਨੂਰ ਉਪਾਇਆ, ਕੁਦਰਤਿ ਕੇ ਸਭ ਬੰਦੇ ॥'(੧੩੪੯)

ਯਥਾ–'ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥' (੧੩੮੧)

ਇਹ ਹੁਕਮਨਾਮੇ ਜਦੋਂ ਸ੍ਰਵਣ ਕੀਤੇ ਤਾਂ ਉਸ ਨੂੰ ਪਤਾ ਲਗ ਗਿਆ ਕਿ ਗੁਰਬਾਣੀ ਵਿਚ ਸਭ ਨੂੰ ਸਾਂਝਾ ਉਪਦੇਸ਼ ਹੈ। ਇਸ ਵਿਚ ਕਿਸੇ ਮਜ਼ਹਬ ਦੀ ਨਿੰਦਿਆ ਨਹੀਂ ਹੈ। ਸਚਿਆਈ ਕਹੀ ਹੋਈ ਹੈ। ਪਖੰਡ ਦਾ ਖੰਡਨ ਹੈ ਫੇਰ ਸ਼ਰਧਾ ਨਾਲ ਇਕਵੰਜਾ ਮੋਹਰਾਂ ਭੇਟਾ ਕਰਕੇ ਨਮਸਕਾਰ ਕੀਤੀ।

੨. ਪ੍ਰਮੇਯ ਗਤਿ ਸੰਸਾ :–ਜੀਵ ਈਸ਼ ਦਾ ਭੇਦ ਗਿਆਨ ਸਤਿ ਹੈ, ਕਿ ਅਭੇਦ ਗਿਆਨ ਸਤਿ ਹੈ ? ਏਹ ਸੋਚਣਾ ਕਿ ਮੈਂ ਅਲਪੱਗ ਹਾਂ, ਉਹ ਸਰਬੱਗ ਹੈ, ਏਕਤਾ ਕਿਸ ਪ੍ਰਕਾਰ ਹੋਵੇਗੀ ? ਇਸਦੀ ਨਵਿਰਤੀ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਮੰਨਣ ਕਰਨ ਨਾਲ ਇਹ ਪ੍ਰਮੇਯ ਗਤਿ ਸੰਸਾ ਨਾਸ ਹੁੰਦਾ ਹੈ।

(ਇਕੁ ਭੰਡਾਰੀ) ਇਕੁ (ਭੰਡਾਰੀ) (ਭੰਡ+ਅਰੀ) ਵਿਆਕਰਣ ਅਨੁਸਾਰ ਡੱਡੇ ਦੇ ਕੰਨੇ ਵਿਚੋਂ 'ਅ' ਕੱਢ ਕੇ।



ਇਸ ਪ੍ਰਕਾਰ ਇਕੁ (ਭੰਡ) ਭੰਡੀ ਪਾਉਣ ਵਾਲੀ, ਜੋ ਵਿਪੱਰਜੈ ਬੁੱਧੀ ਹੈ, ਉਸ ਦਾ (ਅਰੀ) ਦੁਸ਼ਮਣ ਜੋ ਨਿਧਿਆਸਣ ਹੈ, ਇਹ ਪੈਦਾ ਹੋਇਆ। ਇਹ ਵਿਪਰੀਤ ਭਾਵਨਾ ਸੰਸੇ ਦਾ, ਨਾਸ ਕਰਦਾ ਹੈ। ਵਿਪਰੀਤ ਭਾਵਨਾ ਸੰਸਾ ਇਹ ਹੈ, ਵੇਦ ਸ਼ਾਸਤ੍ਰ ਅਤੇ ਗੁਰੂ ਦੇ ਕਹੇ ਤੋਂ ਉਲਟ ਚਲਣਾ। ਕਹਿਣਾ ਕਿ ਜੇ ਰੱਬ ਹੋਵੇ ਤਾਂ ਦਿੱਸੇ ਰੱਬ ਦਿੱਸਦਾ ਨਹੀਂ, ਇਸ ਕਰਕੇ ਹੈ ਨਹੀਂ।

ਨਿਵਿਰਤੀ :–ਨਾ ਦਿੱਸਣ ਵਾਲੀਆਂ ਚੀਜ਼ਾਂ ਤਾਂ ਬੇਅੰਤ ਹਨ ਪਰ ਉਹ ਹੁੰਦੀਆਂ ਜ਼ਰੂਰ ਹਨ। ਇਹ ਨਹੀਂ ਕਿ ਨਾ ਦਿੱਸਣ ਵਾਲੀ ਚੀਜ਼ ਹੁੰਦੀ ਹੀ ਨਹੀਂ ਜਿਵੇਂ ਅੱਖਾਂ ਵਿਚ ਆਪ ਪਾਇਆ ਸੁਰਮਾ ਨਹੀਂ ਦਿੱਸਦਾ। ਸਰੀਰ ਵਿਚ ਕਾਮ, ਕ੍ਰੋਧ, ਭੁੱਖ, ਤ੍ਰੇਹ ਆਦਿਕ ਬੇਅੰਤ ਵਸਦੇ ਹਨ। ਕੀ ਉਹ ਕਦੀ ਕਿਸੇ ਨੇ ਅੱਖਾਂ ਨਾਲ ਦੇਖੇ ਹਨ ? ਦੇਖਣ ਵਾਲੀਆਂ ਅੱਖਾਂ ਦੀਆਂ ਧੀਰੀਆਂ ਹੀ ਆਪ ਨੂੰ ਨਹੀਂ ਦਿੱਸਦੀਆਂ। ਕੀ ਕਹਾਂਗੇ ਕਿ ਸਾਡੀਆਂ ਧੀਰੀਆਂ ਨਹੀਂ ਹਨ ? ਭਾਈ ਗੁਲਾਬ ਸਿੰਘ ਜੀ ਨੇ 'ਮੋਖਸ਼ ਪੰਥ' ਵਿਚ ਲਿਖਿਆ ਹੈ ਕਿ ਏਹ ਚੀਜ਼ਾਂ ਹੁੰਦੀਆਂ ਹੋਈਆਂ ਵੀ ਨਹੀਂ ਦਿੱਸਦੀਆਂ।

'ਦੂਰ ਸਮੀਪ ਇੰਦ੍ਰੇ ਕੀ ਹਾਨ ॥ ਮਨ ਚੰਚਲ ਸੂਖਮ ਬਿਬਧਾਨ ॥
ਤਿਰਸਕਾਰ ਸਜਾਤੀ ਸੰਗ ॥ ਏਹ ਅਠ ਦੋਖ ਜਾਨ ਚਿੱਤ ਅੰਗ ॥'

ਕਈ ਕਹਿੰਦੇ ਹਨ ਪਿਛੇ ਰੱਬ ਕੋਈ ਰਾਜਾ ਹੋਣਾ ਹੈ ਤੇ ਹੁਣ ਨਹੀਂ ਹੈ। ਇਨ੍ਹਾਂ ਦੀ ਹਾਲਤ ਤਾਂ ਇਸ ਪ੍ਰਕਾਰ ਹੈ ਸੂਰਜ ਪ੍ਰਤੱਖ ਚੜ੍ਹਦਾ ਹੈ। ਪਰ,

'ਉੱਲੂ ਦੇਣ ਉਗਾਹੀਆਂ ਸ਼ਾਹਦੀ ਚਾਮਚੜਿਕ ॥
ਸੂਰਜ ਚੜ੍ਹੈ ਨ ਕੁਲ ਵਿਖੇ ਬਾਤ ਕਹਿਣ ਸਭ ਇਕ ॥'

ਹੁਣ ਤਾਂ ਵੱਡੇ ਵੱਡੇ ਸਾਇੰਸਦਾਨ ਵੀ ਮੰਨਣ ਲੱਗ ਪਏ ਹਨ ਕਿ ਸੰਸਾਰ ਦਾ ਐਨਾ ਵੱਡਾ ਪ੍ਰਬੰਧ ਜੋ ਆਪਣੇ ਆਪ ਸੁਤੇ ਸਿਧ ਹੀ ਚਲ ਰਿਹਾ ਹੈ, ਸੂਰਜ ਦਾ ਚੜ੍ਹਨਾ, ਛਿਪਣਾ, ਰਤੀ ਮਾਤ੍ਰ ਵੀ ਫ਼ਰਕ ਨ ਪੈਣਾ, ਪਉਣ ਆਪੇ ਚਲਣੀ ਅਤੇ ਵਰ੍ਹਨੀ, ਸਮੇਂ ਸਿਰ ਬੱਦਲ ਪੈ ਕੇ ਹੱਟ ਜਾਣੇ ਆਦਿ ਇਸ ਦੇ ਪਿੱਛੇ ਕੋਈ ਮਹਾਨ ਸ਼ਕਤੀ ਕੰਮ ਕਰ ਰਹੀ ਹੈ। ਉਹੀ ਤਾਂ ਪ੍ਰਮੇਸ਼ਰ ਹੈ ਜੋ ਸੈਲ ਪੱਥਰਾਂ ਵਿਚ ਵੀ ਜੀਵਾਂ ਨੂੰ ਰੋਜ਼ੀ ਦੇ ਰਿਹਾ ਹੈ।

'ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥'

ਬੱਚੇ ਦੇ ਜਨਮ ਹੋਣ ਸਾਰ ਮਾਤਾ ਦੇ ਅਸਥਨਾਂ ਵਿਚ ਦੁੱਧ ਆ ਜਾਣਾ, ਆਦਿ ਬੇਅੰਤ ਉਸ ਦੀਆਂ ਸ਼ਕਤੀਆਂ ਦੇ ਕ੍ਰਿਸ਼ਮੇਂ ਹਨ।

ਸੋ ਇਹ ਜਿਹੜਾ ਸੰਸਾ ਹੈ 'ਰੱਬ ਹੋਵੇ ਤਾਂ ਦਿਸੇ ਨਾ' ਇਸ ਪ੍ਰਕਾਰ ਕਹਿਣ

ਵਾਲੀ ਵੇਦ ਤੇ ਗੁਰੂ ਦੇ ਆਸ਼ੇ ਤੋਂ ਉਲਟ ਚਲਣ ਵਾਲੀ, ਵਿਪਰਜੇ ਬੁੱਧੀ ਦਾ ਜੋ
ਅਗਿਆਨ ਦੀਆਂ ਦੋ ਸੱਤਾਂ ਹਨ। ਅਭਾਨਾ ਪਾਦ ਤੇ ਅਸੱਤ੍ਰਾ ਪਾਦ ਸ਼ਕਤੀਆਂ
ਦਾ ਨਿਧਿਆਸਣ ਦਾ ਨਿਰਣਾ ਪਿਛੇ 'ਪੰਚ ਪਰਵਾਣ' ਦੀ ਪਉੜੀ ਵਿਚ ਆ ਚੁੱਕਾ
ਹੈ। ਵਿਪਰਜੇ ਬੁਧੀ ਦਾ ਨਾਸ਼ ਨਿਧਿਆਸਣ ਨਾਲ ਕਮਾਈ ਕਰਕੇ ਹੁੰਦਾ ਹੈ।

(ਇਕੁ, ਲਾਇ ਦੀ ਬਾਣੁ ॥) ਇਕ ਅਪ੍ਰੋਖ ਗਿਆਨ ਪੈਦਾ ਹੋਇਆ, ਜਿਸ ਨੂੰ
ਸਾਰੀ ਆਸੁਰੀ ਸੰਪਤਾ, ਅਗਿਆਨ ਤੇ ਉਸਦੇ ਕਾਰਜ ਸੰਸਾਰ ਨੂੰ ਅਤੇ ਜਿੰਨ੍ਹ
ਮਿਥਿਆ ਪਦਾਰਥ ਅਵਿੱਦਿਆ ਆਦਿਕ ਹਨ, ਇਹਨਾਂ ਸਾਰਿਆਂ ਨੂੰ ਲੈ ਕਰਨ
ਦੀ (ਬਾਣੁ) ਆਦਤ ਹੈ। ਉਹ ਅਪ੍ਰੋਖ ਗਿਆਨ ਇਸ ਪ੍ਰਕਾਰ ਦਾ ਹੈ :

'ਕਰਿ ਕਰਿ ਵੇਖੈ ਸਿਰਜਣਹਾਰੁ ॥' (ਅੰਗ ੭)

ਜਿਵੇਂ ਆਪਣੇ (ਕਰਿ) ਹੱਥ ਤੇ ਆਪਣਾ (ਕਰਿ) ਹੱਥ ਰੱਖ ਕੇ, ਵੇਖ ਲਈਦਾ
ਹੈ। ਇਸੇ ਪ੍ਰਕਾਰ ਸਿਰਜਣਹਾਰੁ ਨੂੰ ਪ੍ਰਗਟ ਕਰਕੇ ਵੇਖ ਲੈਣਾ। ਜਿਵੇਂ ਸੂਰਜ
ਚੜ੍ਹਨ ਤੋਂ ਅੰਧੇਰਾ ਦੂਰ ਹੋ ਜਾਂਦਾ ਹੈ, ਸ਼ੇਰ ਦੇ ਜਾਗਣ ਤੋਂ ਮ੍ਰਿਗਾਵਲੀ ਭੱਜ
ਜਾਂਦੀ ਹੈ, ਇਉਂ ਅਗਿਆਨ ਆਦਿ ਸਭ ਦਾ ਅਭਾਵ ਹੋ ਜਾਂਦਾ ਹੈ। ਜਿਸ ਨੂੰ
ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ, ਉਸ ਤੱਤ-ਵੇਤੇ ਦੇ ਇੰਦ੍ਰੇ ਫੇਰ ਹਰਿਆ
ਪਸ਼ੂ ਵਾਂਗ ਆਪ ਮੁਹਾਰੇ ਨਹੀਂ ਫਿਰਦੇ। ਜਿਸ ਚੀਜ਼ ਨੂੰ ਦੇਖਣਾ, ਸੁਨਣਾ ਚਾਹੇ,
ਉਸੇ ਨੂੰ ਦੇਖਦੇ, ਸੁਣਦੇ ਹਨ। ਦੂਜੀਆਂ ਚੀਜ਼ਾਂ ਵੱਲ ਧਿਆਨ ਨਹੀਂ ਦਿੰਦੇ।

ਵਾ :-(ਇਹ ਅਰਥ ਇਸ ਪ੍ਰਕਾਰ ਵੀ ਲਾਉਂਦੇ ਹਨ।)

(ਇਕੁ ਸੰਸਾਰੀ) ਇਕ ਪ੍ਰਮਾਣ ਗਤਿ ਸੰਸੇ ਦਾ (ਅਰੀ) ਵੈਰੀ ਹੋਇਆ 'ਸ੍ਰਵਣ'।

(ਇਕੁ ਭੰਡਾਰੀ) ਇਕੁ ਹੋਇਆ (ਭੰਡ+ਅਰੀ) ਮਾਇਆ ਰੂਪੀ ਇਸਤ੍ਰੀ ਦੀ
ਅਵਿੱਦਿਆ ਦੀ ਭੰਡੀ ਕਰਨ ਵਾਲਾ, ਪ੍ਰਮੇਯ ਗਤਿ ਸੰਸੇ ਦਾ (ਅਰੀ) ਵੈਰੀ
'ਮੰਨਣ'।

ਮੰਨਣ ਵਿਚ ਸੰਸਾ ਰਹਿਣਾ ਕਿ ਬ੍ਰਹਮ ਤੇ ਜੀਵ ਇੱਕ ਕਿਵੇਂ ਹੈ? ਮੈਂ
ਅਲਪੱਗ ਹਾਂ, ਉਹ ਸਰਬੱਗ ਹੈ। ਇਸ ਨੂੰ ਸਤਿਗੁਰਾਂ ਦੇ ਉਪਦੇਸ਼ ਕਰਕੇ ਭੇਦ
ਕੀਆਂ ਬਾਧਕ ਜੁਗਤੀਆਂ ਦੁਆਰਾ ਨਾਸ ਕਰਨਾ। ਜਿਵੇਂ ਕਿਸੇ ਜਗਿਆਸੂ ਨੇ
ਮਹਾਤਮਾ ਦੇ ਹੁਕਮ ਨਾਲ ਤੂੰਬੀ ਵਿਚ ਗੰਗਾ ਦਾ ਜਲ ਭਰ ਕੇ ਲਿਆਂਦਾ।
ਸਮਝੌਣ ਲਈ, ਮਹਾਤਮਾ ਕਹਿੰਦੇ, ਗੰਗਾ ਦਾ ਵੱਡਾਪੁਣਾ ਗਹਿਰਾਈ ਤੇ
ਪਰਵਾਹ ਨੂੰ ਛੱਡ ਦਿਓ ਅਤੇ ਤੂੰਬੀ ਦਾ ਛੋਟਾਪੁਣਾ ਛੱਡ ਦਿਓ। ਦੋਹਾਂ ਵਿਚ
ਪਾਣੀ, ਉਸਦੀ ਚਿਟਿਆਈ, ਸਵਾਦ ਤੇ ਮਿਠਾਸ ਇਕੋ ਹੀ ਹੈ।

ਇਸੇ ਪ੍ਰਕਾਰ ਤੂੰਬੀ ਦੀ ਨਿਆਈਂ ਜੀਵ ਦੀ ਅਲਪੱਗਤਾ ਛੱਡ ਦਿਓ ਅਤੇ ਗੰਗਾ



ਦੇ ਪ੍ਰਵਾਹ ਦੀ ਨਿਆਈਂ ਈਸ਼ਰ ਦੀ ਸਰਬੱਗਤਾ ਛੱਡ ਦਿਓ। ਬਾਕੀ ਸੱਤ, ਚੇਤਨ,
ਅਨੰਦ ਸਰੂਪ ਦੋਹਾਂ ਵਿਚ ਇਕੋ ਹੀ ਹੈ।

ਇਸ ਪ੍ਰਕਾਰ ਮੰਨਣ ਕਰਕੇ ਪ੍ਰਮੇਯ ਗਤਿ ਸੰਸੇ ਦਾ ਨਾਸ਼ ਕਰਨਾ ਹੈ।

(ਇਕੁ, ਲਾਇ ਦੀ ਬਾਣੁ ॥) ਇਕੁ ਨਿਧਿਆਸਣ ਹੋਇਆ, ਜਿਸ ਨੂੰ ਵਿਪਰਜੇ
ਬੁੱਧੀ ਜਾਂ ਵਿਪਰੀਤ ਭਾਵਨਾਂ ਨੂੰ (ਲਾਇ) ਲੈ ਕਰਨ ਦੀ (ਬਾਣੁ) ਆਦਤ ਹੈ।

ਵਿਪਰਜੇ ਬੁੱਧੀ ਜਾਂ ਵਿਪਰੀਤ ਭਾਵਨਾਂ ਇਹ ਹੈ ਜੋ ਦੇਹ ਆਦਿਕ ਨੂੰ ਸੱਤ
ਮੰਨਣਾ ਅਤੇ ਜੀਵ ਈਸ਼ ਦਾ ਭੇਦ ਸੱਤ ਮੰਨਣਾਂ।

(ਜਿਵ ਤਿਸੁ ਭਾਵੈ ਤਿਵੈ ਚਲਾਵੈ;) ਫੇਰ ਉਹ ਤੱਤ ਬੇਤਾ ਉਸ ਸਰੂਪ ਨੂੰ ਪਾ ਕੇ
ਜਿਵੇਂ ਉਸ ਨੂੰ ਭਾਉਂਦਾ ਹੈ ਉਸੇ ਤਰ੍ਹਾਂ ਆਪਣੀਆਂ ਇੰਦ੍ਰੀਆਂ, ਮਨ ਅਤੇ
ਜਗਿਆਸੂਆਂ ਨੂੰ ਆਪਣੀ ਆਗਿਆ ਅਨੁਸਾਰ ਚਲਾਉਂਦਾ ਹੈ।

ਵਾ :-ਜਿਵੇਂ ਉਸ ਅੰਤਰਜਾਮੀ ਨੂੰ ਭਾਉਂਦਾ ਹੈ ਉਸੇ ਪ੍ਰਕਾਰ ਸ੍ਰਿਸ਼ਟੀ ਨੂੰ
ਚਲਾਉਂਦਾ ਹੈ।

ਵਾ :-ਜਿਵੇਂ ਸਤਿਗੁਰੂ ਜੀ ਨੂੰ ਭਾਉਂਦਾ ਹੈ ਉਸੇ ਪ੍ਰਕਾਰ ਬ੍ਰਹਮ ਬੇਤੇ,
ਅਧਿਕਾਰੀ ਨੂੰ ਚਲਾਉਂਦੇ ਹਨ।

ਵਾ :-ਜਿਵੇਂ ਤਿਸੁ ਬ੍ਰਹਮ ਬੇਤੇ ਨੂੰ ਭਾਵੇ, ਜਗਿਆਸੂ ਉਸੇ ਤਰ੍ਹਾਂ ਆਪਣੇ ਆਪ
ਨੂੰ ਸਾਧਨਾਂ ਵਿਚ ਚਲਾਵੇ।

(ਜਿਵ ਹੋਵੈ ਫੁਰਮਾਣੁ ॥) ਜਿਵੇਂ ਇੰਦ੍ਰਿਆਂ ਤੇ ਉਨ੍ਹਾਂ ਦਾ (ਫੁਰਮਾਣੁ) ਹੁਕਮ
ਹੁੰਦਾ ਹੈ ਉਸੇ ਤਰ੍ਹਾਂ ਹੀ ਚਲਦੇ ਹਨ। ਵਿਕਾਰਾਂ ਵੱਲ ਨਹੀਂ ਦੌੜਦੇ।

(ਓਹੁ ਵੇਖੈ, ਓਨਾ ਨਦਰਿ ਨ ਆਵੈ;) ਉਹ ਤੱਤ ਬੇਤਾ ਤਾਂ ਆਪਣੇ ਆਪ
ਸਰੂਪ ਨੂੰ ਵੇਖਦਾ ਹੈ, ਪਰ ਇੰਦ੍ਰੀਆਂ ਅਤੇ ਮਨ ਆਦਿਕਾਂ ਦੀ ਨਿਗਾਹ ਵਿਚ
ਉਹ ਸਰੂਪ ਨਹੀਂ ਆਉਂਦਾ। ਉਹ ਐਸਾ ਅਕੱਥਨੀਯ ਸ੍ਵੈ-ਅਨੁਭਵ ਪ੍ਰਕਾਸ਼
ਸਰੂਪ ਆਤਮਾ ਹੈ।

ਵਾ :-ਉਹ ਬ੍ਰਹਮ ਬੇਤਾ ਤਾਂ ਮਨ, ਇੰਦ੍ਰੇ ਅਤੇ ਤਿੰਨਾਂ ਗੁਣਾਂ ਨੂੰ ਦੇਖ ਰਿਹਾ
ਹੈ। ਪਰ ਬ੍ਰਹਮ ਬੇਤੇ ਦਾ ਸਰੂਪ ਮਨ ਆਦਿਕਾਂ ਨੂੰ ਨਹੀਂ ਦਿਸਦਾ।

ਵਾ :-ਉਹ ਬ੍ਰਹਮ ਬੇਤਾ ਆਪਣਾ ਆਪ ਸਰੂਪ ਹੀ ਦੇਖਦਾ ਹੈ ਜੋ (ਵੇਖੈ)
(ਖੈ) ਨਾਸ਼ ਹੋਣ ਤੋਂ ਜੋ (ਵੇ) ਰਹਿਤ ਹੈ। ਪਰ ਅਗਿਆਨੀਆਂ ਨੂੰ ਉਹ ਸਰੂਪ
ਨਹੀਂ ਦਿਸਦਾ ਹੈ।

ਵਾ :-ਉਹ ਜਗਿਆਸੂ, ਸਰੂਪ ਨੂੰ ਦੇਖ ਲੈਂਦਾ ਹੈ, ਪਰ ਜੋ ਦੇਹ ਅਭਿਮਾਨੀ
ਕੁਸੰਗੀ ਹਨ, ਉਹਨਾਂ ਦੀ ਨਿਗਾਹ ਵਿਚ ਨਹੀਂ ਆਉਂਦਾ।

(ਬਹੁਤਾ ਏਹੁ ਵਿਡਾਣੁ ॥) ਇਹ ਬੜਾ ਭਾਰੀ ਅਸਚਰਜ ਹੈ। ਜਿਵੇਂ ਉੱਲੂਆਂ ਨੂੰ ਸੂਰਜ ਨਹੀਂ ਦਿੱਸਦਾ ਇਉਂ ਅਗਿਆਨੀਆਂ ਨੂੰ ਪ੍ਰਮੇਸਰ ਨਹੀਂ ਦਿਸਦਾ। ਅਤੇ ਅੱਖਾਂ ਵਾਲਿਆਂ ਸਾਰਿਆਂ ਨੂੰ ਸੂਰਜ ਦਿਸਦਾ ਹੈ ਇਸੇ ਪ੍ਰਕਾਰ ਗਿਆਨਵਾਨਾਂ ਨੂੰ ਸਾਰੇ ਜੋਤੀ ਸਰੂਪ ਹੀ ਦਿਸ ਰਿਹਾ ਹੈ। ਜਿਨ੍ਹਾਂ ਨੇ ਇਹ ਜਾਣਿਆ ਹੈ ਉਹ ਜਾਣ ਕੇ ਨਿਹਾਲ ਹੋ ਗਏ ਹਨ।

(ਆਦੇਸੁ; ਤਿਸੈ ਆਦੇਸੁ ॥) ਤਿਸ ਪ੍ਰਮੇਸਰ ਨੂੰ ਸਾਡੀ ਨਮਸਕਾਰ ਹੈ। ਜੋ ਸਾਰੇ (ਵੇਸੁ) ਸਾਧਨਾਂ ਵਿਚ (ਆ) ਆਇਆ ਹੋਇਆ ਹੈ।

(ਆਦਿ ਅਨੀਲੁ ਅਨਾਦਿ ਅਨਾਹਤਿ;) ਉਹ ਸਾਰੇ ਜਗਤ ਦਾ ਆਦੀ ਰੂਪ ਹੈ, (ਅਨੀਲੁ) (ਨੀਲੁ) ਬੱਜ ਪੈ ਜਾਣੀ (ਭਾਵ ਕੋਈ ਅੰਗ ਮਾਰਿਆ ਜਾਣਾ) ਬੱਜ ਪੈਣ ਤੋਂ ਰਹਿਤ ਹੈ। (ਅਨਾਦਿ) ਆਦਿ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ।

(ਜੁਗੁ ਜੁਗੁ ਏਕੋ ਵੇਸੁ ॥) (ਜੁਗੁ ਜੁਗੁ) ਜੁਗਾਂ ਜੁਗਾਂ ਵਿਚ ਰਾਮ ਚੰਦ੍ਰ ਜੀ, ਕ੍ਰਿਸ਼ਨ ਜੀ ਆਦਿਕ ਭਾਵੇਂ ਕਿੰਨੇ ਹੀ ਅਵਤਾਰ ਹੋਏ ਹਨ ਪਰ ਫੇਰ ਭੀ ਇਕੋ ਹੀ ਨਿਰਗੁਨ ਸੱਤ, ਚੇਤਨ, ਅਨੰਦ (ਵੇਸੁ) ਸਰੂਪ ਹੈ। ਯਥਾ :—

'ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ ॥' (ਅੰਗ ੨੪੫)

---

## ਇਕੱਤੀਵੀਂ ਪਉੜੀ ਪ੍ਰਾਰੰਭ

**ਆਸਣੁ ਲੋਇ ਲੋਇ; ਭੰਡਾਰ ॥ ਜੋ ਕਿਛੁ ਪਾਇਆ; ਸੁ ਏਕਾ ਵਾਰ ॥ ਕਰਿ ਕਰਿ ਵੇਖੈ; ਸਿਰਜਣਹਾਰੁ ॥ ਨਾਨਕ ਸਚੇ ਕੀ; ਸਾਚੀ ਕਾਰ ॥ ਆਦੇਸੁ; ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥ ੩੧ ॥**

**ਉਥਾਨਕਾ** :—ਪ੍ਰਸ਼ਨ :—ਸਿੱਧਾਂ ਨੇ ਕਿਹਾ, ਜੀ! ਸਾਡਾ ਆਸਣ ਤਾਂ ਸੁਮੇਰ ਪਰਬਤ ਤੇ ਹੈ। ਅਸਾਡੇ ਇੱਕ ਭੰਡਾਰੀ ਹੁੰਦਾ ਹੈ ਜੋ ਜੋਗੀਆਂ ਨੂੰ ਛਾਂਦਾ ਵਰਤਾਂਦਾ ਹੈ। ਆਪ ਜੀ ਦੇ ਮੱਤ ਵਿਚ ਕਿਹੜਾ ਆਸਣ ਅਤੇ ਭੰਡਾਰਾ ਹੈ? ਅਸੀਂ



[illegible] ਆਸਣ ਲਾ ਕੇ ਜੋਗ ਕਮਾਉਂਦੇ ਹਾਂ। ਆਪ ਜੀ ਕਿਸ ਤਰ੍ਹਾਂ ਦਾ ਆਸਣ ਲਾਉਂਦੇ ਹੋ ਤੇ ਪਰਮੇਸਰ ਕਿਥੇ ਰਹਿੰਦਾ ਹੈ?

**ਅਰਥ ੧ :—ਉੱਤਰ :—ਆਸਣੁ ਲੋਇ ਲੋਇ; ਭੰਡਾਰ** :—ਇਸ ਲੋਕ, ਬ੍ਰਹਮ ਲੋਕ, ਇੰਦ੍ਰ ਪੁਰੀ, ਕੁਬੇਰ ਪੁਰੀ, ਬੈਕੁੰਠ, ਸ਼ਿਵ ਪੁਰੀ, ਪਾਤਾਲ ਆਦਿਕ ਸਾਰਿਆਂ ਲੋਕਾਂ ਲੋਕਾਂ ਵਿਚ ਉਸ ਪ੍ਰਮੇਸਰ ਦਾ ਆਸਣ ਲੱਗਾ ਹੋਇਆ ਹੈ। ਸਾਨੂੰ ਹੋਰ ਵੱਖਰਾ ਆਸਣ ਲਾਉਣ ਦੀ ਕੀ ਲੋੜ ਹੈ? ਸਾਰਿਆਂ ਜੀਵਾਂ ਨੂੰ ਜੋ ਰੋਜ਼ੀ ਦੇ ਰਿਹਾ ਹੈ। ਇਹੋ ਹੀ ਉਸ ਦਾ ਲੋਕਾਂ ਲੋਕਾਂ ਵਿਚ ਭੰਡਾਰਾ ਹੈ।

**ਜੋ ਕਿਛੁ ਪਾਇਆ; ਸੁ ਏਕਾ ਵਾਰ** :—ਜੀਆਂ ਨੂੰ ਜੋ ਕੁਝ ਪ੍ਰਾਪਤ ਹੋਣਾ ਹੈ ਉਹ ਇਕੋ ਵਾਰੀ ਹੀ ਪ੍ਰਾਰਬਧ ਅਨੁਸਾਰ ਸੱਚੇ ਪਾਤਸ਼ਾਹ ਜੀ ਨੇ ਲੇਖ ਪਾ ਦਿੱਤਾ ਹੈ।

ਯਥਾ:—'ਪਹਿਲੋਂ ਦੇ ਤੈਂ ਰਿਜਕੁ ਸਮਾਹਾ ॥ ਪਿਛੋਂ ਦੇ ਤੈਂ ਜੰਤੁ ਉਪਾਹਾ ॥'(੧੩੦)

ਜੀਵਾਂ ਦੀਆਂ ਦੇਹਾਂ ਮਗਰੋਂ ਬਣਾਈਆਂ ਹਨ ਉਹਨਾਂ ਦੀ ਪ੍ਰਾਰਬਧ ਅਨੁਸਾਰ ਰੋਜ਼ੀ ਪਹਿਲਾਂ ਕਾਇਮ ਕੀਤੀ ਹੈ।

'ਸੁਣਿ ਮਰਦਾਨੇ! ਲੇ ਸਦਾ, ਸਭ ਕੀ ਸੁਧ ਕਰਤਾਰ।
ਦੇਹ ਬਨੀ ਪਸ਼ਚਾਤ ਹੈ, ਪੂਰਬ ਬਣਾ ਆਹਾਰ।' (ਸ੍ਰੀ ਨਾਨਕ ਪ੍ਰਕਾਸ਼)

**ਕਰਿ ਕਰਿ ਵੇਖੈ; ਸਿਰਜਣਹਾਰੁ** :—(ਕਰਿ) ਕਰ ਕੇ ਉਤਪਤੀ (ਕਰਿ) ਕਰ ਕੇ ਪਾਲਣਾ ਉਹ ਸਿਰਜਨਹਾਰੁ ਪ੍ਰਮੇਸਰ ਸਾਰਿਆਂ ਦੀਆਂ ਕਰਤੂਤਾਂ, ਪਾਪਾਂ, ਪੁੰਨਾਂ ਨੂੰ, ਜੋਗੀਆਂ, ਭੋਗੀਆਂ, ਸੋਗੀਆਂ, ਰੋਗੀਆਂ ਨੂੰ ਵੇਖਦਾ ਹੈ।

**ਨਾਨਕ ਸਚੇ ਕੀ; ਸਾਚੀ ਕਾਰ** :—ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ, ਹੇ ਸਿੱਧੋ! ਸੱਚੇ ਪ੍ਰਮੇਸਰ ਦੀ ਜੀਆਂ ਦੇ ਪ੍ਰਬੰਧ ਚਲਾਉਣ ਦੀ ਜੋ ਕਾਰ ਹੈ ਇਹੋ ਸੱਚੀ ਕਾਰ ਭੇਟਾ ਹੈ। ਅਸੀਂ ਹੋਰ ਕਿਸੇ ਕਾਰ ਭੇਟਾ ਦੀ ਲੋੜ ਨਹੀਂ ਰਖਦੇ।

**ਅਰਥ ੨** :—ਪ੍ਰਸ਼ਨ :—ਸਿੱਧ ਕਹਿਣ ਲੱਗੇ ਕਿ ਹੇ ਮਹਾਰਾਜ ਜੀ! ਤੁਸੀਂ ਤਾਂ ਪ੍ਰਮੇਸਰ ਦਾ ਆਸਣ ਦੱਸ ਦਿੱਤਾ ਹੈ, ਕਿ ਲੋਕਾਂ ਲੋਕਾਂ ਵਿਚ ਉਸੇ ਦਾ ਹੀ ਆਸਣ ਅਤੇ ਭੰਡਾਰਾ ਹੈ। ਤੁਹਾਡਾ ਆਸਣ ਤੇ ਭੰਡਾਰਾ ਕਿੱਥੇ ਹੈ?

(ਆਸਣੁ ਲੋਇ ਲੋਇ; ਭੰਡਾਰ ॥) (ਲੋਇ) ਪ੍ਰਕਾਸ਼ ਸਰੂਪ ਵਿਚ ਜਿਹੜਾ

ਚਿੱਤ ਦਾ ਇਸਥਿਰ ਹੋਣਾ ਹੈ ਇਹੁ ਹੀ ਸਾਡਾ ਆਸਣੁ ਹੈ।
ਯਥਾ :–'ਆਸਣਿ ਬੈਸਣਿ ਥਿਰੁ ਨਾਰਾਇਣੁ' (ਅੰਗ ੯੩੮)
(ਲੋਇ ਭੰਡਾਰ) (ਲੋਇ) ਪ੍ਰਕਾਸ਼ ਵਾਲਾ ਜਿਹੜਾ ਹਿਰਦਾ ਹੈ ਸ਼ੁਭ ਗੁਣਾਂ ਦੇ
ਸਹਿਤ, ਉਹੋ ਹੀ ਸਾਡਾ ਭੰਡਾਰਾ ਹੈ।
'ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥' (ਅੰਗ ੧੨੩੯)
(ਲੋਇ) ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੀ (ਵਾ) ਸਾਧ ਸੰਗਤ ਜੋ (ਲੋਇ)
ਬ੍ਰਹਮ ਗਿਆਨ ਦੇ ਪ੍ਰਕਾਸ਼ ਸਹਿਤ, ਇਹੀ ਸਾਡਾ ਆਸਣ 'ਗੁਰੁ ਮੂਰਤਿ ਗੁਰ
ਸਬਦੁ ਸੁਣਿ ਸਾਧ ਸੰਗਤਿ ਆਸਣੁ ਨਿਰੰਕਾਰੀ । (ਵਾਰ ੧੧, ਪਉੜੀ ੩)
ਤੇ ਸੰਤਾਂ ਦਾ ਪਵਿੱਤ੍ਰ ਰਿਦਾ ਹੀ ਭੰਡਾਰਾ ਹੈ, 'ਸੰਤ ਰਿਦਾ ਭੰਡਾਰ' ਵਾ :–ਸਾਡੇ ਸਾਰੇ
ਲੋਕਾਂ ਲੋਕਾਂ ਵਿਚ ਆਸਣ ਹਨ। ਜੋ ਗੁਰੂ ਦੇ ਲੰਗਰ ਚਲਦੇ ਹਨ ਇਹੋ ਹੀ
ਲੋਕਾਂ ਲੋਕਾਂ ਵਿਚ ਭੰਡਾਰੇ ਵਰਤ ਰਹੇ ਹਨ।

ਜਦੋਂ ਦਸਤਗੀਰ ਪੀਰ ਦੇ ਲੜਕੇ ਨੂੰ 'ਲਖ ਆਗਾਸ ਪਾਤਾਲ ਲਖ, ਅਖ
ਫੁਰਕ ਵਿਚ ਸਭ ਦਿਖਲਾਈ।' (ਭਾ: ਗੁ:) ਲੱਖਾਂ ਆਗਾਸ ਤੇ ਪਾਤਾਲ ਦਿਖਾਏ
ਸਨ। ਜਿਥੇ ਵੀ ਜਾਂਦੇ ਸਨ, ਸਾਰਿਆਂ ਲੋਕਾਂ ਵਿਚ ਹੀ ਸਤਿਗੁਰੂ ਜੀ ਦੀ
ਸੰਗਤ ਸੀ। ਅਤੇ ਲੋਕ ਸਤਿਗੁਰੂ ਜੀ ਦੀ ਪੂਜਾ ਕਰਦੇ ਸਨ। ਕੜਾਹ ਪ੍ਰਸ਼ਾਦਿ ਦੇ
ਭੰਡਾਰੇ ਅਰਦਾਸ ਕਰਕੇ ਮਹਾਰਾਜ ਜੀ ਨੂੰ ਭੋਗ ਲਵਾ ਕੇ ਵਰਤਾਉਂਦੇ ਸਨ।
ਉਸ ਵੇਲੇ ਪੀਰ ਦੇ ਲੜਕੇ ਨੇ ਪੀਰ ਨੂੰ ਭਰੋਸਾ ਦਿਵਾਉਣ ਵਾਸਤੇ ਪ੍ਰਸ਼ਾਦਿ ਦਾ
ਕੌਲ ਲਿਆਂਦਾ ਸੀ।
'ਭਰ ਕਚ ਕੌਲ ਪ੍ਰਸਾਦਿ ਦਾ ਧੁਰੋਂ ਪਤਾਲੋਂ ਲਈ ਕੜਾਹੀ।'

ਇਸ ਪ੍ਰਕਾਰ ਸਾਡੇ ਸਾਰਿਆਂ ਲੋਕਾਂ ਲੋਕਾਂ ਵਿਚ ਆਸਣ ਅਤੇ ਭੰਡਾਰੇ ਵਰਤ
ਰਹੇ ਹਨ। (ਵਾ) ਸਾਰੇ ਲੋਕਾਂ ਦੇ ਜੀਆਂ ਦੇ ਰਿਦਿਆਂ ਵਿਚ ਹੀ ਪ੍ਰਮੇਸਰ ਦਾ
ਆਸਣ ਹੈ। ਸਰਬ ਲੋਕਾਂ ਨੂੰ ਪ੍ਰਮੇਸਰ ਭੰਡਾਰਾ ਦੇ ਰਿਹਾ ਹੈ। ਅਸੀਂ ਉਸੇ ਨੂੰ
ਆਪਣਾ ਆਸਣ ਤੇ ਭੰਡਾਰਾ ਨਿਸ਼ਚੇ ਕੀਤਾ ਹੈ। (ਵਾ) ਆਪਣੇ ਰਿਦੇ ਨੂੰ ਹੀ
(ਲੋਇ) ਪ੍ਰਕਾਸ਼ ਸਰੂਪ ਦਾ ਆਸਣ ਜਾਣਿਆ ਹੈ। (ਲੋਇ) ਪ੍ਰਕਾਸ਼ ਸਰੂਪ
ਦਾ ਬ੍ਰਹਮ ਗਿਆਨ ਦਾ ਭੰਡਾਰਾ ਹੈ।
(ਜੋ ਕਿਛੁ ਪਾਇਆ; ਸੁ ਏਕਾ ਵਾਰ ॥) ਹੇ ਸਿੱਧੋ! ਅਸੀਂ ਜੋ ਕੁਝ ਪ੍ਰਾਪਤ
ਕਰਨਾ ਸੀ, ਉਹ ਇਕੋ ਵਾਰੀ ਹੀ ਅਕਾਲ ਪੁਰਖ ਦੇ ਪਾਸੋ ਪ੍ਰਾਪਤ ਕਰ
ਲਿਆ ਹੈ। ਜਦੋਂ ਵੇਈਂ ਦੁਆਰਾ ਸੱਚ ਖੰਡ ਨੂੰ ਗਏ ਸਾਂ। ਉਸ ਵਲੋ '੧ਓ ਤੋਂ



ਗੁਰਪ੍ਰਸਾਦਿ ॥' ਤੱਕ ਮਹਾਂ ਮੰਤ੍ਰ* ਦੀ ਦਾਤ ਪ੍ਰਾਪਤ ਕੀਤੀ ਸੀ। ਹੁਣ ਸਾਨੂੰ ਹੋਰ
ਕਿਸੇ ਦੇ ਉਪਦੇਸ਼ ਦੀ ਲੋੜ ਨਹੀਂ ਹੈ। ਸਤਿਗੁਰੂ ਪਹਿਲੇ ਪਾਤਸ਼ਾਹ ਜੀ ਆਪਣੇ
ਸੱਚ ਖੰਡ ਜਾਣ, ਬਖ਼ਸ਼ਸ਼ ਪ੍ਰਾਪਤੀ ਬਾਰੇ 'ਮਾਝ ਕੀ ਵਾਰ' ਦੀ ਸਮਾਪਤੀ ਦੀ
ਪਉੜੀ ਵਿਚ ਫੁਰਮੌਂਦੇ ਹਨ :–

'ਪਉੜੀ ॥ ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥ ਸੁਧੁ'
(ਅੰਗ ੧੫੦)

'ਖਸਮੈ ਕੈ ਦਰਬਾਰਿ ਢਾਢੀ ਵਸਿਆ ॥
ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥
ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥' (ਅੰਗ ੧੪੮)

---

*ਸਤਿਗੁਰੂ ਜੀ ਨੇ ਆਪਣੀ ਸ਼ਾਦੀ ਦੇ ਵਕਤ ਇਸੇ ਮੰਤ੍ਰ ਨੂੰ ਆਪਣਾ ਇਸ਼ਟ ਜਾਣਕੇ,
ਕਾਗਜ਼ ਤੇ ਲਿਖਿਆ ਅਤੇ ਚੌਂਕੀ ਤੇ ਰੱਖ ਕੇ ਪ੍ਰਕਰਮਾਂ ਕੀਤੀਆਂ ਸਨ। ਅੱਗ ਦੀਆਂ
ਪ੍ਰਕਰਮਾਂ ਨਹੀਂ ਸਨ ਕੀਤੀਆਂ। ਇਸ ਦੀ ਉਗਾਹੀ, ਬਟਾਲੇ ਵਿਚ ਗੁਰਦੁਆਰਾ
ਕੰਧ ਸਾਹਿਬ ਬੜਾ ਸੁੰਦਰ ਬਣਿਆ ਹੋਇਆ ਹੈ। ਉਹ ਕੱਚੀ ਕੰਧ ਹਜ਼ੂਰ ਦੇ ਬਚਨ ਨਾਲ ਅੱਜ
ਤੱਕ ਕਾਇਮ ਖੜੀ ਹੈ, ਜਿਸ ਨੂੰ ਪੰਡਿਤ ਗੁੱਸੇ ਨਾਲ ਸਤਿਗੁਰਾਂ ਉੱਪਰ ਸੁੱਟਣ ਲੱਗੇ ਸਨ।
(ਭਾਈ ਮਨੀ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੇ ਟੀਕੇ ਦੀ ਜਨਮ ਸਾਖੀ
ਵਿਚ ਭੀ ਲਿਖਿਆ ਹੈ ਕਿ ਸ਼ਾਦੀ ਤੋਂ ਪਹਿਲਾਂ ਸਤਿਗੁਰੂ ਜੀ ਇਹ ਮਹਾਂ ਮੰਤ੍ਰ ਸੱਚ ਖੰਡ ਤੋਂ
ਲੈ ਕੇ ਆਏ ਸਨ।) ਉਸ ਦੀਆਂ ਪ੍ਰਕਰਮਾਂ ਕੀਤੀਆਂ ਅਤੇ ਆਗਿਆ ਦਿੱਤੀ ਕਿ ਸਾਡੇ
ਸਿੱਖ ਕਦੇ ਅੱਗ ਦੀਆਂ ਪ੍ਰਕਰਮਾ ਨਾ ਕਰਨ। ਕੇਵਲ ਗੁਰੂ ਕੀ ਬਾਣੀ ਦੀਆਂ ਪ੍ਰਕਰਮਾਂ ਹੀ
ਕਰਨ। ਸੋ ਵਿਆਹ ਅਨੰਦ ਕਾਰਜ ਸੰਪੂਰਨ ਵੀ ਤਾਂਹੀਏ ਹੈ, ਜੇ ਜੋੜੀ ਸ੍ਰੀ ਗੁਰੂ ਗ੍ਰੰਥ
ਸਾਹਿਬ ਦੀਆਂ ਪ੍ਰਕਰਮਾ ਕਰੇ। ਕਈ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ
ਬੈਠ ਕੇ ਹੀ ਅਨੰਦ ਕਾਰਜ ਕਰਦੇ ਹਨ, ਪ੍ਰਕਰਮਾਂ ਨਹੀਂ ਕਰਦੇ, ਇਹ ਮਨਮਤਿ ਹੈ।
ਅਤੇ ਕਈ ਪ੍ਰਕਰਮਾਂ ਕਰਨ ਵੇਲੇ ਗ੍ਰੰਥੀ ਸਿੰਘ ਨੂੰ ਹਜ਼ੂਰੀ ਵਿਚੋਂ ਉਠਾ ਦਿੰਦੇ ਹਨ, ਇਹ ਵੀ
ਮਨਮਤਿ ਹੈ।

'ਪਹਿਲਾ ਬਾਬੇ ਪਾਇਆ ਬਖਸੁ ਦਰਿ; ਪਿਛੋ ਦੇ ਫਿਰਿ ਘਾਲ ਕਮਾਈ।
ਰੇਤੁ ਅਕੁ ਆਹਾਰ ਕਰਿ; ਰੋੜਾਂ ਦੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ; ਵਡੇ ਭਾਗ ਹਰਿ ਸਿਉ ਬਣਿ ਆਈ।
ਬਾਬਾ ਪੈਧਾ ਸਚਖੰਡਿ; ਨਉ ਨਿਧ ਨਾਮੁ ਗਰੀਬੀ ਪਾਈ।'
(ਵਾਰ ੧, ਪਉੜੀ ੨੪)

(ਕਰਿ ਕਰਿ ਵੇਖੈ; ਸਿਰਜਣਹਾਰੁ ॥) ਪ੍ਰਮੇਸਰ ਦੇ ਨਾਮ ਦਾ (ਕਰਿ) ਕਰਕੇ ਸ੍ਰਵਣ (ਕਰਿ) ਕਰਕੇ ਮੰਨਣ ਉਹ ਜੋ ਕਮਾਈ ਵਾਲੇ ਹਨ, ਰਚਨਹਾਰ ਪ੍ਰਮੇਸਰ ਦੇ ਤਾਈਂ ਵੇਖ ਲੈਂਦੇ ਹਨ।

ਪ੍ਰਸ਼ਨ :–ਹੇ ਸਤਿਗੁਰੂ ਜੀ! ਆਪ ਕੋਈ ਕਾਰ ਵੀ ਕਰਦੇ ਹੋ?

ਉੱਤਰ :–(ਨਾਨਕ ਸਚੇ ਕੀ; ਸਾਚੀ ਕਾਰ ॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਸੱਚਾ ਜੋ ਪ੍ਰਮੇਸਰ ਹੈ ਉਸ ਦੀ (ਕਾਰ) ਜਿਹੜੀ ਭਗਤੀ ਕਰਨੀ ਹੈ, ਇਹ ਸੱਚੀ ਕਾਰ ਆਪ ਵੀ ਕਰਦੇ ਹਾਂ ਅਤੇ ਹੋਰਨਾਂ ਤੋਂ ਵੀ ਕਰਾਉਂਦੇ ਹਾਂ। ਅਸੀਂ ਇਹੋ ਹੀ ਕਾਰ ਭੇਟਾ ਲੈਂਦੇ ਹਾਂ।

**ਅਰਥ ੩** :–ਸਿੱਖ ਮੁਖ ਦੁਆਰਾ ਪ੍ਰਸ਼ਨ ਦਾ ਉੱਤਰ ਹਜ਼ੂਰ ਫੁਰਮੌਂਦੇ ਹਨ।

(ਆਸਣੁ ਲੋਇ ਲੋਇ; ਭੰਡਾਰ ॥) ਹੇ ਗੁਰਸਿਖ! (ਲੋਇ) ਜਿਹੜਾ ਆਪਣੇ ਆਪ ਤੋਂ ਪ੍ਰਕਾਸ਼ ਵਾਲਾ ਸਰੂਪ ਹੈ ਅਤੇ ਚੰਦ, ਸੂਰਜ, ਤਾਰੇ, ਬਿਜਲੀ, ਅਗਨੀ, ਬੁਧੀਆਂ ਆਦਿਕਾਂ ਦਾ ਪ੍ਰਕਾਸ਼ਕ ਹੈ।

'ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥'

ਜਿਸ ਦੀ (ਲੋਇ) ਲੋਅ, ਚਾਨਣ ਨੂੰ ਲੈ ਕੇ ਸਭ ਪ੍ਰਕਾਸ਼ਵਾਨ ਹੋ ਰਹੇ ਹਨ। ਉਹ ਐਸਾ ਵਾਹਿਗੁਰੂ ਸਾਰਿਆਂ ਦਾ (ਆਸਣੁ) ਅਧਿਸ਼ਟਾਨ ਸਰੂਪ ਹੈ। ਗਿਆਨ ਰੂਪੀ ਦੀਵੇ ਦੁਆਰਾ ਉਸ ਪ੍ਰਕਾਸ਼ ਸਰੂਪ ਆਸਣ ਨੂੰ ਜਾਣ ਸਕੀਦਾ ਹੈ।

ਯਥਾ :–'ਜਾਪੈ ਜਿਉ ਸਿੰਘਾਸਣ ਲੋਇ ॥' ਉਸ ਦੇ ਵਿਚ ਜਿਹੜਾ ਇਸਥਿਤ ਹੋਣਾ ਹੈ। ਇਹ ਹੀ ਹੇ ਗੁਰਸਿਖ! ਆਸਣੁ ਲਾਉਣਾ ਕਰ। ਇਹ ਐਸਾ ਆਸਣ ਹੈ ਜਿਸ ਵਿਚ ਟਿਕਿਆਂ ਹੋਇਆਂ, ਫੇਰ ਡੋਲੀਦਾ ਨਹੀਂ ਇਹ ਨਾਸ ਹੋਣ ਵਾਲਾ ਨਹੀਂ ਹੈ। ਜੰਮਣ ਮਰਨ ਦੇ ਕਲੇਸ਼ਾਂ ਵਿਚ ਵੀ ਨਹੀਂ ਪਈਦਾ।

(ਲੋਇ ਭੰਡਾਰ) (ਲੋਇ) ਸਤੋ ਗੁਣ ਵਾਲਾ ਜਿਹੜਾ ਹਿਰਦਾ ਹੈ। ਦੈਵੀ ਸੰਪਦਾ ਸਮੇਤ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਆਦਿਕ ਸਾਧਨਾਂ ਦੇ ਸਪੰਨ



ਹੋ ਕੇ, ਫੇਰ ਸ੍ਰਵਣ ਗਿਆਨ ਦੀ ਲੋ ਵਾਲਾ, ਮੰਨਣ ਗਿਆਨ ਦੀ ਲੋ ਵਾਲਾ, ਨਿਧਿਆਸਣ ਦੇ ਪ੍ਰਕਾਸ਼ ਵਾਲਾ, ਤੱਤ ਤ੍ਰੈ ਦੇ ਸੋਧਨ ਦੇ ਪ੍ਰਕਾਸ਼ ਵਾਲਾ, ਸਰੂਪ ਦੀ ਸਾਖਿਆਤਤਾ ਦੇ ਗਿਆਨ ਦੇ ਲੋਅ ਪ੍ਰਕਾਸ਼ ਵਾਲਾ। ਇਹੋ ਹੀ ਸਾਡਾ ਭੰਡਾਰਾ ਹੈ। ਜਿੰਨੇ ਜਗਿਆਸੂ ਹਨ ਸਾਰਿਆਂ ਨੂੰ ਇਹ ਭੰਡਾਰਾ ਵਰਤਾਉਂਦਿਆਂ ਨੂੰ ਤੋਟ ਨਹੀਂ ਆਉਂਦੀ। ਜਿੰਨੇ ਆਉਂਦੇ ਹਨ, ਸਭ ਨਿਹਾਲ ਹੁੰਦੇ ਜਾਂਦੇ ਹਨ। (ਲੋਇ) ਨਾਮ ਗਿਆਨ ਦਾ ਹੈ। ਗਿਆਨ ਵਾਲਾ ਹਿਰਦਾ ਹੀ ਭੰਡਾਰਾ ਹੈ।

(ਜੋ ਕਿਛੁ ਪਾਇਆ; ਸੁ ਏਕਾ ਵਾਰ ॥) ਹੇ ਗੁਰਸਿੱਖ! ਤੂੰ ਜੋ ਕੁਝ ਪਾਉਣਾ ਹੈ, ਸਤਿਗੁਰੂ ਜੀ ਦੇ ਪਾਸੋਂ, ਉਹ ਇੱਕੋ ਵਾਰੀ ਪਾ ਲਿਆ ਹੈ। ਜਦੋਂ ਉਪਦੇਸ਼ ਸ੍ਰਵਣ ਕਰ ਕੇ ਧਾਰਨ ਕੀਤਾ ਹੈ।

ਯਥਾ :–'ਦੀਖਿਆ ਆਖ ਬੁਝਾਇਆ ਸਿਫਤੀ ਸਚੁ ਸਮੇਉ ॥'

ਜਿਵੇਂ ਅੰਮ੍ਰਿਤ ਛਕਣ ਸਮੇਂ ਅੰਮ੍ਰਿਤ ਦੇ ਚੁਲੇ ਨਾਲ ਪੰਜ ਪਿਆਰੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਬੁਲਾਉਂਦੇ ਹਨ ਅਤੇ ਗੁਰ ਮੰਤ੍ਰ ਤੇ ਮੂਲ ਮੰਤ੍ਰ ਦਾ ਜਾਪ ਕਰਾਉਂਦੇ ਹਨ। ਉਸ ਦੀ ਗੁਰਮੰਤ੍ਰ 'ਵਾਹਿਗੁਰੂ' ਅਤੇ ਮੂਲ ਮੰਤ੍ਰ '੧ ਓ ਤੋਂ ਨਾਨਕ ਹੋਸੀ ਭੀ ਸਚੁ ॥' ਤੱਕ ਇਕੋ ਵਾਰੀ ਪ੍ਰਾਪਤੀ ਹੈ। ਮਗਰੋਂ ਜਿਹੜੀ ਸਾਧ ਸੰਗਤ ਕਰਨੀ ਹੈ ਤੇ ਅਭਿਆਸ ਕਰਨਾ ਹੈ ਇਹ ਗੁਰਮੰਤ੍ਰ ਦੇ ਪਕਾਉਣ ਵਾਸਤੇ ਤੇ ਅਵਸਥਾ ਦੀ ਪ੍ਰਪੱਕਤਾ ਵਾਸਤੇ ਹੈ।

(ਜੋ ਕਿਛੁ ਪਾਇਆ; ਸੁ ਏਕਾ ਵਾਰ ॥)

'ਭਈ ਪਰਾਪਤਿ; ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ ॥'
'ਮਾਣਸ ਜਨਮਿ ਹਰਿ ਪਾਈਐ; ਹਰਿ ਰਾਵਣ ਵੇਰਾ ਰਾਮ ॥' (ਅੰਗ ੮੪੪)
'ਏਹੀ ਤੇਰਾ ਅਉਸਰੁ ਇਹ ਤੇਰੀ ਬਾਰ ॥ ਘਟ ਭੀਤਰਿ ਤੂ ਦੇਖੁ ਬੀਚਾਰਿ ॥'

ਪਰਮੇਸਰ ਨਾਲ ਮਿਲਣ ਦੀ ਇਹ ਤੇਰੀ ਵਾਰੀ ਹੈ ਇਸੇ ਜਨਮ ਵਿਚ ਹੀ ਪਾਪ ਪੁੰਨ ਕਰਕੇ ਦੁੱਖ ਸੁੱਖ ਪ੍ਰਾਪਤ ਕਰਦਾ ਹੈਂ। ਇਕੋ ਇਹੁ ਵਾਰੀ ਹੈ ਜਿਸ ਵਿਚ ਕੋਟਾਂ ਜੁੱਗਾਂ ਦੇ ਸ੍ਰਾਪੇ ਵਿਛੜੇ ਭੁੱਲੇ ਭਟਕੇ, ਸਤਿਗੁਰੂ ਜੀ ਨੇ ਮੇਲੇ ਹਨ ਇਸ ਕਰਕੇ ਦੇਵੀ ਦੇਵਤੇ ਭੀ ਮਨੁੱਖਾ ਦੇਹੀ ਨੂੰ ਚਾਹੁੰਦੇ ਹਨ। ਯਥਾ :–'ਇਸ ਦੇਹੀ ਕਉ ਸਿਮਰਹਿ ਦੇਵ ॥' ਜੋ ਕਿਛੁ ਪੌਣੇ ਜੋਗ ਸੀ ਬ੍ਰਹਮਾਨੰਦ, ਸਰੂਪਾਨੰਦ, ਪਰਮਾਨੰਦ ਦੀ ਪ੍ਰਾਪਤੀ, ਸੰਸਾਰ ਦੁੱਖ ਦੀ ਨਵਿਰਤੀ ਗੁਰੂ ਕੇ ਉਪਦੇਸ਼ ਦੁਆਰਾ ਇਕੋ ਵਾਰੀ ਪਾ ਲਈ ਹੈ। ਉਹ ਫਿਰ ਜੂਨਾਂ ਵਿਚ ਨਹੀਂ ਔਂਦੇ।

ਯਥਾ :–'ਏਕਹਿ ਆਵਨ ਫਿਰਿ ਜੋਨਿ ਨ ਆਇਆ ॥
ਨਾਨਕ ਹਰਿ ਕੈ ਦਰਸਿ ਸਮਾਇਆ ॥' (ਅੰਗ ੨੫੨)

ਪ੍ਰਸ਼ਨ :–ਹੇ ਸਤਿਗੁਰੂ ਜੀ ! ਜਿਸ ਨੇ ਏਸੇ ਵਾਰੀ ਵਿਚ ਪਰਮੇਸਰ ਨੂੰ ਪਾ ਲਿਆ ਹੈ, ਉਹ ਕਿਵੇਂ ਪ੍ਰਮੇਸਰ ਨੂੰ ਪ੍ਰਗਟ ਕਰਕੇ ਵੇਖ ਲੈਂਦਾ ਹੈ ?

ਉੱਤਰ :–(ਕਰਿ ਕਰਿ ਵੇਖੈ; ਸਿਰਜਣਹਾਰੁ ॥) ਜਿਵੇਂ (ਕਰਿ) ਹੱਥ ਤੇ (ਕਰਿ) ਹਥ ਰੱਖ ਕੇ ਵੇਖ ਲਈਦਾ ਹੈ। ਇਉਂ ਸਿਰਜਣਹਾਰ ਨੂੰ ਅਪ੍ਰੋਖ ਕਰਕੇ ਆਪਣਾ ਆਪ ਰੂਪ ਕਰਕੇ ਉਹਨਾਂ ਨੇ ਵੇਖ ਲਿਆ ਹੈ। ਵਾ :–ਜਿਵੇਂ ਹੱਥ ਤੇ ਅਉਲਾ ਰਖ ਕੇ ਵੇਖ ਲਈਦਾ ਹੈ ਹਸਤਾਮਲਵੱਤ ਗਿਆਨ ਹੋ ਜਾਂਦਾ ਹੈ। (ਸਿਰਜਣਹਾਰੁ) ਉਹ ਜਗਤ ਨੂੰ ਰਚਨ ਵਾਲਾ ਮਾਇਆ ਸਬਲ ਹੈ ਅਤੇ ਜੋ (ਵੇਖੈ) 'ਵੇਖਣਹਾਰ' ਉਹ ਸਾਰਿਆਂ ਦਾ ਦ੍ਰਿਸ਼ਟਾ ਰੂਪ ਵੀ ਹੈ। (ਖੈ) ਨਾਸ ਤੋਂ (ਵੇ) ਰਹਿਤ ਸਰੂਪ ਹੈ। ਉਸ ਨੂੰ ਪਾ ਲਿਆ ਹੈ।

ਪ੍ਰਸ਼ਨ :–ਜੀ ! ਉਹ ਬ੍ਰਹਮ ਗਿਆਨੀ ਕੁਝ ਕਰਤੱਬ ਵੀ ਕਰਦੇ ਹਨ ?

ਉੱਤਰ :–(ਨਾਨਕ ਸਚੇ ਕੀ; ਸਾਚੀ ਕਾਰ ॥) ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ। ਓਹ ਸਚੇ ਦੀ ਸਚੀ (ਕਾਰ) ਭਗਤੀ ਕਰਦੇ ਹਨ। ਸਚੇ ਅਕਾਲ ਪੁਰਖੁ ਦੀ ਉਨ੍ਹਾਂ ਨੂੰ ਪ੍ਰਾਪਤੀ ਹੋਈ ਹੈ ਅਤੇ ਉਹ ਜਿਹੜਾ ਹੋਰਨਾਂ ਅਧਿਕਾਰੀਆਂ ਨੂੰ ਸੱਚੇ ਦੀ ਪ੍ਰਾਪਤੀ ਵਾਸਤੇ, ਸਰੂਪ ਦੀ ਸਾਖਿਆਤਤਾ ਵਾਸਤੇ ਬ੍ਰਹਮ ਵਿਦਿਆ ਦੇਣੀ ਹੈ। ਕਿਸੇ ਦੀ ਚੰਚਲਤਾ ਗਵਾਉਣ ਵਾਸਤੇ, ਓਸ ਨੂੰ ਉਪਾਸ਼ਨਾਂ ਭਾਵ ਭਗਤੀ ਵਿਚ ਲਾਉਣਾ ਹੈ। ਕਿਸੇ ਦੇ ਪਾਪ ਬਖਸ਼ਣ ਵਾਸਤੇ ਨਿਸ਼ਕਾਮ ਕਰਮਾਂ ਵਿਚ ਲਾਉਣਾ ਹੈ। ਕਿਸੇ ਦੇ ਤਾਈਂ ਨਿਸ਼ਕਾਮੀ ਵੇਖ ਕੇ, ਉਪਾਸ਼ਕ ਵੇਖਕੇ ਗਿਆਨ ਕਾਂਡ ਵਿਚ ਇਸਥਿਤ ਕਰਨਾ ਹੈ। ਇਹ ਉਨ੍ਹਾਂ ਦੀ ਸਚੇ ਬ੍ਰਹਮ ਦੀ ਪ੍ਰਾਪਤੀ ਕਰੌਣ ਵਾਲੀ ਸੱਚੀ ਕਾਰ ਹੈ।

'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥' (ਅੰਗ ੨੯੫)

ਆਪ ਨਾਮ ਜਪਣਾ ਹੋਰਨਾਂ ਨੂੰ ਜਪੌਣ ਦੀ ਸੱਚੀ ਕਾਰ ਕਰਦੇ ਹਨ। ਹੋਰ ਕਿਸੇ ਕਾਰ ਵਿਚ ਉਨ੍ਹਾਂ ਦੇ ਚਿੱਤ ਨਹੀਂ ਪਰਚਦੇ।

**ਆਦੇਸੁ; ਤਿਸੈ ਆਦੇਸੁ** :–ਹੇ ਗੁਰਸਿਖ ! (ਆਦੇਸੁ) ਦੇਸ ਕਾਲ ਵਸਤੂ ਤੋਂ ਰਹਿਤ ਜੋ ਪ੍ਰਮੇਸਰ ਹੈ, ਉਸ ਦਾ ਬਿਧੀ ਪੱਖ ਦੁਆਰਾ ਤੈਨੂੰ (ਆਦੇਸੁ) ਉਪਦੇਸ ਬਖਸ਼ਦੇ ਹਾਂ, ਯਥਾ :–

'ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥ ਕਿ ਸਰਬਤ੍ਰ ਕਾਲੈ ॥ ਕਿ ਸਰਬਤ੍ਰ ਪਾਲੈ ॥'

ਯਥਾ :–'ਆਦਿ' ਜੁਗੁ ਜੁਗੁ ਏਕੋ ਵੇਸੁ ॥

(ਤਿਸੈ ਆਦੇਸੁ) ਤਿਸ ਪ੍ਰਮੇਸਰ ਦਾ ਨਿਖੇਧ ਪੱਖ ਦੁਆਰਾ ਇਉਂ ਉਪਦੇਸ਼



ਬਖਸ਼ਦੇ ਹਾਂ। ਯਥਾ :–'ਅਨੀਲੁ ਅਨਾਦਿ ਅਨਾਹਤਿ ॥'

'ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ ॥
ਰੂਪ ਰੰਗ ਅਰੁ ਭੇਖ ਕੋਊ ਕਹਿ ਨ ਸਕਤਿ ਕਿਹ ॥' (ਸ੍ਰੀ ਜਾਪੁ ਸਾਹਿਬ)

**ਆਦਿ ਅਨੀਲੁ ਅਨਾਦਿ ਅਨਾਹਤਿ** :–ਜੋ ਸਾਰੇ ਜਗਤ ਦਾ ਮੁੱਢ ਰੂਪ ਹੈ। ਜਿਸ ਤੋਂ ਇਹ ਸਾਰਾ ਸੰਸਾਰ ਪ੍ਰਤੀਤ ਹੋ ਰਿਹਾ ਹੈ, ਉਹ ਚੇਤਨ ਹੈ। ਆਦਿ ਰੂਪ, ਮੁੱਢ ਰੂਪ (ਅਨੀਲੁ) ਨੀਲੇ ਰੰਗ ਤੋਂ ਰਹਿਤ ਹੈ ਵਾ (ਅਨੀਲੁ) ਗਿਣਤੀ ਤੋਂ ਰਹਿਤ ਹੈ, (ਅਨਾਦਿ) ਆਦਿ ਤੋਂ (ਅਨ) ਰਹਿਤ ਹੈ।

'ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥' (ਅੰਗ ੧੨੭੯)

(ਅਨਾਹਤਿ) ਨਾਸ ਤੋਂ ਰਹਿਤ ਹੈ। ਕਿਸੇ ਸ਼ਸਤ੍ਰ ਦੇ (ਹਤਿ) ਮਾਰਨੇ ਕਰਕੇ ਨਾਸ ਨਹੀਂ ਹੁੰਦਾ। ਕਿਸੇ ਰੋਗ ਆਦਿਕਾਂ ਨਾਲ ਉਸਦਾ ਸਰੂਪ ਨਾਸ ਨਹੀਂ ਹੁੰਦਾ।

**ਜੁਗੁ ਜੁਗੁ ਏਕੋ ਵੇਸੁ** :–ਓਹ (ਜੁਗੁ) ਜੀਵ ਤੇ ਈਸ਼ਰ ਵਿਚ ਅਤੇ (ਜੁਗੁ) ਪੁਰਖ ਤੇ ਪ੍ਰਕਿਰਤੀ ਵਿਚ ਇਕੋ ਹੀ (ਵੇਸੁ) ਸਰੂਪ ਹੈ।

ਏਥੋਂ ਤੱਕ ਸਤਿਗੁਰੂ ਜੀ ਨੇ ਸਿੱਧਾਂ ਦੇ ਪ੍ਰਸ਼ਨਾਂ ਦੁਆਰਾ ਇਹਨਾਂ ਚਾਰ ਪਉੜੀਆਂ ਵਿਚ ਬ੍ਰਹਮ ਵਿਦਿਆ ਦਾ ਨਿਰੂਪਨ ਕੀਤਾ ਹੈ। ਅਤੇ ਪ੍ਰਮੇਸਰ ਦੀ ਪ੍ਰਾਪਤੀ, ਗਿਆਨ ਜੋਗ ਮਾਰਗ ਦੁਆਰਾ ਦਰਸਾਈ ਹੈ। ਰਾਜ ਜੋਗ ਅਤੇ ਭਗਤ ਜੋਗ ਦੇ ਅੱਠ ਅੰਗ ਹਨ ਉਹ ਵੀ ਇਸ ਪ੍ਰਕਾਰ ਹਨ, ਜਿਨ੍ਹਾਂ ਨੂੰ ਧਾਰਕੇ ਜੰਮਣ ਮਰਨ ਤੋਂ ਰਹਿਤ ਹੋਈਦਾ ਹੈ। ਭਗਤ ਜੋਗ ਦੀ ਆਗਿਆ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਬਖਸ਼ੀ ਹੈ। ਜੋਗ ਦੇ ਇਹ ਅੱਠ ਅੰਗ ਹਨ :–

**੧. ਯਮ** :–ਅੱਗੇ ਇਹ ਭੀ ਦਸ ਪ੍ਰਕਾਰ ਦਾ ਹੈ।

(੧) ਅਹਿੰਸਾ :–ਇਹ ਤਿੰਨ ਪ੍ਰਕਾਰ ਦੀ ਹੈ।

(ੳ) ਮਨ ਤੇ ਬੁਰਾ ਨਾ ਚਿਤਵਣਾ। (ਅ) ਜ਼ਬਾਨ ਤੋਂ ਫਿੱਕਾ ਨਾ ਬੋਲਣਾ। (ੲ) ਦੇਹ ਕਰਕੇ ਕਿਸੇ ਜੀਵ ਨੂੰ ਨਾ ਮਾਰਨਾ।

(੨) ਸੱਚ :–ਝੂਠ ਨਾ ਬੋਲੇ ਸਦਾ ਸੱਚ ਬੋਲੇ।

(੩) ਚੋਰੀ ਤੋਂ ਰਹਿਤ ਹੋਵੇ :–ਸਰੀਰ ਨਾਲ ਚੀਜ਼ ਨਾ ਚੁੱਕੇ, ਮਨ ਦੇ ਪਾਪ ਨਾ ਲੁਕੋਵੇ, ਇਉਂ ਚੋਰੀ ਤੋਂ ਬਿਨਾਂ ਹੋਵੇ।

(੪) ਜਤ ਰੱਖੇ :–ਇਹ ਅੱਠ ਪ੍ਰਕਾਰ ਨਾਲ ਕਾਮ ਦਾ ਤਿਆਗਣ ਕਰੇ।

੧. ਬਾਤ ਕਰਨੀ ੨. ਸੁਣਨੀ ੩. ਇਕਾਂਤ ਮਿਲਣਾ ੪. ਅੰਗ ਪਰਸਣੇ

ਪ. ਹਿਤ ਨਾਲ ਦੇਖਣਾ ੬. ਹਿਰਦੇ ਨਾਲ ਲਾਉਣਾ ੭. ਮਨ ਵਿਚ ਚਿਤਵਨੀ
੮. ਭੋਗ। ਇਨ੍ਹਾਂ ਅੱਠਾਂ ਤੋਂ ਰਹਿਤ ਹੋਵੇ ਇਉਂ ਜਤ ਰੱਖੇ।

ਸਮ ਬ੍ਰਿਤੀ।

(ਪ) ਧੀਰਜ :-ਦੁੱਖ ਸੁੱਖ ਵਿਚ ਸਮ ਬ੍ਰਿਤੀ। ... ਮੁਆਫ ਕਰਨੇ, ਖੋਭ ਨਾ ਕਰਨਾ।

(੬) ਖਿਮਾਂ :-ਕਿਸੇ ਦੇ ਔਗੁਣ ਵੇਖ ਕੇ ਮੁਆਫ ਕਰਨੇ, ਖੋਭ ਨਾ ਕਰਨਾ।

(੭) ਦਇਆ :-ਦੁਖੀ ਦੇਖ ਕੇ ਉਸ ਦੀ ਸਹਾਇਤਾ ਕਰਨੀ।

(੮) ਕੋਮਲ ਹਿਰਦਾ, ਚੰਗਾ ਉਪਦੇਸ਼ ਸਭ ਨੂੰ ਦੇਣਾ।

(੯) ਮ੍ਰਿਯਾਦਾ ਦਾ ਭੋਜਨ ਛਕਣਾ, ਭੁੱਖ ਤੋਂ ਚੌਥਾ ਹਿੱਸਾ ਘੱਟ ਖਾਣਾ।

(੧੦) ਜਲ ਨਾਲ ਸਰੀਰ ਦਾ ਇਸ਼ਨਾਨ ਕਰਨਾ ਤੇ ਰਾਗ ਦ੍ਵੈਖ ਦਾ ਤਿਆਗ ਕਰਨ ਰੂਪ ਮਨ ਦਾ ਇਸ਼ਨਾਨ ਕਰਨਾ। ਇਹ ਦਸ ਪ੍ਰਕਾਰ ਦਾ, ਯਮ ਯੋਗ ਦਾ ਇੱਕ ਅੰਗ ਹੈ।

**੨. ਨੇਮ** :-ਇਹ ਵੀ ਦਸ ਪ੍ਰਕਾਰ ਦਾ ਹੈ :-

(੧) ਤਪ :-ਇਹ ਤਿੰਨ ਤਰ੍ਹਾਂ ਦਾ ਹੈ :-(ੳ) ਤਾਮਸੀ ਤਪ :-ਭੁੱਖੇ ਤਿਹਾਏ ਰਹਿਣਾ, ਅਗਨ ਤਾਵਣੀ, ਜਲ ਧਾਰਾ ਕਰਨਾ, ਇਹ ਤਾਮਸੀ ਤਪ ਹੈ।
(ਅ) ਰਾਜਸੀ ਤਪ :-ਕੁਕਰਮਾਂ ਵਲੋਂ ਇੰਦ੍ਰੀਆਂ ਰੋਕਣੀਆਂ, ਸ੍ਰੇਸ਼ਟ ਸੇਵਾ ਆਦਿਕ ਕਰਨੀ ਰਾਜਸੀ ਤਪ ਹੈ। (ੲ) ਸ਼ਾਂਤਕੀ ਤਪ :-ਬਿਰਤੀ ਨੂੰ ਨਾਮ ਵਿਚ ਟਿਕਾਉਣਾ।

(੨) ਸੰਤੋਖ:-(ੳ) ਸੱਚਾ ਸੰਤੋਖ :-ਵਾਹਿਗੁਰੂ ਦੀ ਰਜਾਇ ਵਿਚ ਜੋ ਪਦਾਰਥ ਮਿਲੇ ਦੁੱਖ ਅਥਵਾ ਸੁੱਖ ਉਸ ਵਿਚ ਪ੍ਰਸੰਨ ਰਹਿਣਾ, ਇਹ ਸੱਚਾ ਸੰਤੋਖ ਹੈ।
(ਅ) ਕੱਚਾ ਸੰਤੋਖ :-ਪਦਾਰਥ ਹੱਥ ਨਾ ਆਉਣਾ, ਕਹਿਣਾ ਮੈਂ ਸੰਤੋਖੀ ਹਾਂ, ਇਸ ਤਰ੍ਹਾਂ ਕਰਨ ਨਾਲ ਚਿੱਤ ਪ੍ਰਸੰਨ ਨਹੀਂ ਹੁੰਦਾ, ਕੇਵਲ ਵਡਿਆਈ ਦੀ ਭੁੱਖ ਹੁੰਦੀ ਹੈ।

(੩) ਆਸਤਕ :-ਗੁਰੂ ਸਾਹਿਬ ਦੇ ਬਚਨਾਂ ਤੇ ਬੁੱਧੀ ਅੰਦਰ ਦ੍ਰਿੜ੍ਹ ਨਿਸਚਾ ਹੋਣਾ।

(੪) ਦਾਨ:-(ੳ) ਤਾਮਸੀ ਦਾਨ :-ਕ੍ਰੋਧ ਸਹਿਤ ਦਾਨ ਦੇਣਾ, ਬਿਨਾਂ ਚੰਗੇ ਸਮੇਂ ਤੋਂ।

(ਅ)ਰਾਜਸੀ ਦਾਨ :-ਆਪਣੇ ਜਸ ਵਾਸਤੇ ਦਾਨ ਦੇਣਾ ਰਾਜਸੀ ਦਾਨ ਹੈ।

(ੲ) ਸ਼ਾਂਤਕੀ ਦਾਨ :-ਵਾਹਿਗੁਰੂ ਦਾ ਜਾਣ ਕੇ ਸਾਰੇ ਪਦਾਰਥ ਦੇਣੇ, ਆਪਣਾ ਕੁਝ ਭੀ ਨਾ ਮੰਨਣਾ ਇਹ ਉੱਤਮ (ਗੁਰਮਤ) ਦਾਨ ਹੈ। ਚਾਹੇ ਵਿਦਿਆ ਹੋਵੇ, ਧਨ ਹੋਵੇ ਨਿਰਮਾਣ ਹੋ ਕੇ ਦੇਵੇ ਬੇਅੰਤ ਫਲ ਹੈ।

(ਪ) ਪੂਜਾ :-ਰਿਦੇ ਦੀ ਭਾਵਨਾ ਗੁਰੂ ਸਾਹਿਬ ਵਿਚ ਧਰ ਕੇ ਮਨ ਨਾਲ



ਪੂਜਨ ਕਰਨਾ ਹੈ।

(੬) ਪਾਠ :-ਗੁਰਾਂ ਦੇ ਸ਼ਬਦ ਨੂੰ ਪੜ੍ਹਨਾ ਸੁਨਣਾ, ਗੁਰੂ ਸਿਧਾਂਤ ਤੋਂ ਬਿਨਾਂ ਹੋਰ ਕੋਈ ਗੱਲ ਕੰਨੀਂ ਨਾ ਪਾਉਣੀ ਅਤੇ ਨਾ ਹੀ ਕਰਨੀ।

(੭) ਦੰਭ ਬਿਨਾਂ :-ਗੁਰੂ ਦੇ ਸ਼ਬਦ ਦੀ ਕਮਾਈ ਕਰੇ ਤੇ ਮਨ ਬਾਣੀ ਸਰੀਰ ਕਰਕੇ ਪਵਿੱਤ੍ਰ ਰਹੇ। ਗੁਰ ਸ਼ਬਦ ਦਾ ਅਨੁਸਾਰੀ ਹੋ ਕੇ ਵਰਤੇ। ਪਖੰਡ ਨਾ ਕਰੇ।

(੮) ਸ਼ਾਂਤਕੀ ਬ੍ਰਿਤ :-ਨੀਵਾਂ ਚਲੇ, ਮਿੱਠਾ ਬੋਲੇ।

(੯) ਅਬੋਲ :-ਜਿਤਨਾ ਚਿਰ ਨਿੱਤ ਨੇਮ ਦਾ ਪਾਠ ਕਰੇ, ਉਤਨਾ ਚਿਰ ਉਸ ਵਿਚ ਹੋਰ ਬਚਨ ਨਾ ਬੋਲੇ।

(੧੦) ਹੋਮ :-ਭੁੱਖੇ ਦੇ ਮੁਖ ਵਿਚ ਅੰਨ ਜਲ ਪਾਉਣਾ ਇਹ ਬ੍ਰਹਮ ਹੋਮ ਹੈ। ਅਗਨ ਹੋਮ ਕੇਵਲ ਅਗਨ ਅਹੂਤੀ ਹੈ। ਇਹ ਦਸ ਪ੍ਰਕਾਰ ਦਾ ਨੇਮ ਹੈ।

**੩. ਆਸਣ** :-ਪਦਮ ਆਸਨ, ਸਿੱਧ ਆਸਨ ਆਦਿਕ।

**੪. ਪ੍ਰਾਣਾਯਾਮ** :-ਸੁਆਸਾਂ ਦਾ ਚੜ੍ਹਾਉਣਾ, ਠਹਿਰਾਉਣਾ, ਉਤਾਰਨਾ।

**ਪ. ਪ੍ਰਤਿਆਹਾਰ** :-ਪੰਜ ਵਿਸ਼ਿਆਂ ਤੋਂ ਇੰਦ੍ਰੀਆਂ ਦੇ ਬੇਗ ਨੂੰ ਰੋਕ ਕੇ, ਮਨ ਦੀਆਂ ਵਾਸ਼ਨਾਂ ਮੇਟ ਕੇ, ਆਤਮ ਵਿਚਾਰ ਵਿਚ ਜੋੜਨਾ। ਅਥਵਾ ਇਕਾਂਤ ਦੇਸ਼ ਇਸ ਅੰਗ ਦਾ ਨਾਮ ਹੈ, ਜਿਸ ਦਾ ਭਾਵ ਹੈ ਜਿੱਥੇ ਕਿਸੇ ਪੁਰਸ਼ ਦੀ ਅਵਾਜ਼ ਨਾ ਸੁਣੇ, ਤਿੱਥੇ ਰਹਿਣਾ।

**੬. ਧਾਰਨਾ** :-ਚਿੱਤ ਨੂੰ ਇਕਾਗਰ ਕਰਨਾ, ਕਿਸੇ ਖ਼ਾਸ ਅਸਥਾਨ ਅਰ ਸੱਚੀ ਵਸਤੂ ਵਿਚ ਜੋੜਨਾ।

**੭. ਧਿਆਨ** :-ਗੁਰਾਂ ਦੇ ਸ਼ਬਦ ਵਿਚ ਚਿੱਤ ਨੂੰ ਜੋੜਨਾ, ਜੋਤੀ ਸਰੂਪ ਦਾ ਅੰਤ੍ਰੀਵ ਧਿਆਕਾਰ ਬ੍ਰਿਤੀ ਹੋ ਕੇ ਪ੍ਰਾਪਤ ਹੋਣਾ, ਮਨ ਨੇ ਹੋਰ ਪਾਸੇ ਨਾ ਜਾਣਾ।

**੮. ਸਮਾਧਿ** :-ਤ੍ਰਿਕੁਟੀ ਰਹਿਤ ਕੇਵਲ ਬ੍ਰਹਮ ਭਾਵ ਨਿਰਵਿਕਲਪ ਸਮਾਧਿ, ਤ੍ਰਿਕੁਟੀ ਸਹਿਤ ਧਿਆਤਾ, ਧਿਆਨ, ਧੇਯ ਭਿੰਨ ਭਿੰਨ ਪ੍ਰਤੀਤ ਹੋਵੇ ਇਹ ਸਾਵਿਕਲਪ ਸਮਾਧੀ ਹੈ।

ਗੁਰਮਤਿ ਭਗਤਿ ਜੋਗ ਦੇ ਅੱਠ ਅੰਗ :-

ਸਦਾ ਨਿਰਮਾਣ ਰਹਿਣਾ।
੧. ਯਮ :-ਮਨ ਨੀਵਾਂ ਰੱਖਣਾ, ਆਪਣੇ ਗੁਣਾਂ ਤੋਂ
੨. ਨੇਮ :-ਨਿਯਮ ਨਾਲ ਸਤ ਸੰਗਤ ਵਿਚ ਜਾਣਾ, ਕਥਾ ਕੀਰਤਨ ਸੁਣਨਾ
ਜੇ ਪੜ੍ਹਨ ਦੀ ਤਾਕਤ ਹੋਵੇ ਤਾਂ ਨਿਯਮ ਨਾਲ ਪੜ੍ਹਨਾ। ਨਹੀਂ ਤਾਂ ਇੱਕ ਮਨ
ਹੋ ਕੇ ਸੁਣਨਾ।
੩. ਇਕਾਂਤ ਦੇਸ਼ :-ਸਭ ਵਿਚ ਇਕੋ ਅਕਾਲ ਪੁਰਖ ਨੂੰ ਜਾਨਣਾ ਦੂਜਾ ਕੋਈ
ਦਿਸਣਾ ਹੀ ਨਾ। ਸਾਰੀਆਂ ਘਟਾਂ ਵਿਚ ਇਕੋ ਵਿਆਪਕ ਵਾ 'ਪ੍ਰਤਿਆਹਾਰ' ਮਨ
ਦੀਆਂ ਵਾਸ਼ਨਾਂ ਸੂਖਮ ਕਰਨੀਆਂ ਤੇ ਆਤਮ ਵਿਚਾਰ ਵਿਚ ਜੋੜਨਾ।
੪. ਆਸਨ :-ਅਕਾਲ ਪੁਰਖ ਵਿਚ ਚਿੱਤ ਦੀ ਬ੍ਰਿਤੀ ਨੂੰ ਇਸਥਿਤ ਕਰਨਾ,
ਚਿੱਤ ਹੀ ਤਿਸ ਪ੍ਰਮੇਸਰ ਵਾਸਤੇ ਆਸਨ ਹੈ।
੫. ਪ੍ਰਾਣਾਯਾਮ :-(ੳ) ਪੂਰਕ :-ਗੁਰੂ ਦੇ ਬਚਨ ਸੁਣ ਕੇ ਸਾਰੇ ਅੰਦਰ
ਖਿੱਚ ਲੈਣੇ, ਧਾਰਨ ਕਰਨੇ। (ਅ) ਕੁੰਭਕ :-ਜੋ ਆਤਮ ਵਸਤੂ ਸਮਝੀ ਹੈ,
ਗੁਰਾਂ ਦੇ ਬਚਨ ਦੁਆਰਾ ਉਸ ਵਿਚ ਸਦਾ ਰਿਦੇ ਨੂੰ ਇਸਥਿਤ ਕਰਨਾ,
ਅਭਿਆਸ ਕਰਦੇ ਰਹਿਣਾ, ਤਿਆਗਣਾ ਨਾ। ਵਾਹਿਗੁਰੂ ਮੰਤ੍ਰ ਨੂੰ ਸਦਾ ਹਿਰਦੇ
ਵਿਚ ਠਹਿਰਾਉਣਾ। (ੲ) ਰੇਚਕ :-ਸਤਿਗੁਰਾਂ ਦੇ ਬਚਨਾਂ ਨੇ ਜੋ ਤਿਆਗਣਾ
ਕਿਹਾ ਹੈ ਤਿਸ ਨੂੰ ਤਿਆਗ ਕੇ ਵੱਡਾ ਸੁੱਖ ਮੰਨਣਾ, ਇਹ ਪ੍ਰਾਣਾਯਾਮ ਹੈ।
੬. ਧਿਆਨ :-ਜਦੋਂ ਗੁਰਬਾਣੀ ਪੜ੍ਹਨ, ਸੁਣਨ ਬੈਠੇ ਉਦੋਂ ਗੁਰਾਂ ਦੇ ਸ਼ਬਦ ਦੇ
ਅਰਥ ਵਿਚ ਧਿਆਨ ਰੱਖੇ। ਹੋਰ ਫੁਰਨਾ ਸੰਕਲਪ ਨ ਫੁਰਨ ਦੇਵੇ।
੭. ਧਾਰਨਾ :-ਮਨ ਜਦੋਂ ਸੰਕਲਪਾਂ ਵਿਚ ਜਾਵੇ ਫੇਰ ਮਨ ਨੂੰ ਰੋਕ ਕੇ ਸ਼ਬਦ
ਵਿਚ ਹੀ ਲਾਵੇ।
੮. ਸਮਾਧਿ :-ਸ਼ਬਦ ਵਿਚ ਜਦੋਂ ਮਨ ਦੇ ਚਾਰ ਘੜੀਆਂ ਟਿਕਣ ਲੱਗ ਜਾਵੇ
ਫੇਰ ਤਨ ਮਨ ਨੂੰ ਸਾਧ ਕੇ ਅੱਠੇ ਪਹਿਰ ਮਨ ਸ਼ਬਦ ਦਾ ਰਸ ਲਵੇ, ਹਉਮੈ
ਮੇਟ ਕੇ ਪੂਰਨ ਪਰਮੇਸਰ ਵਿਚ ਸਮਾਵੇ ਤਾਂ ਪੂਰਨ ਸਮਾਧੀ ਹੁੰਦੀ ਹੈ।
ਇਹ ਅੱਠ ਅੰਗ ਭਗਤ ਜੋਗ ਦੇ ਹਨ। ਇਹ ਜੋਗ ਧਾਰਨ ਦੀ ਗੁਰੂ ਕੀ
ਆਗਿਆ ਹੈ।

———



# * ਬੱਤੀਵੀਂ ਪਉੜੀ ਪ੍ਰਾਰੰਭ *

**'ਇਕਦੂ' ਜੀਭੌ ਲਖ ਹੋਹਿ; ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ ॥ ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ ॥ ਸੁਣਿ ਗਲਾ ਆਕਾਸ ਕੀ; ਕੀਟਾ ਆਈ ਰੀਸ ॥ ਨਾਨਕ ਨਦਰੀ ਪਾਈਐ; ਕੂੜੀ, ਕੂੜੈ ਠੀਸ ॥੩੨॥**

ਪ੍ਰਸ਼ਨ :-ਮਹਾਰਾਜ ਜੀ ! ਆਪ ਜੀ ਦੇ ਪੂਰਬੋਕਤ ਕਥਨ ਦੁਆਰਾ
ਪ੍ਰਮੇਸ਼ਰ ਦੀ ਪ੍ਰਾਪਤੀ ਦੇ ਸਾਧਨ ਬੜੇ ਕਠਨ ਪ੍ਰਤੀਤ ਹੋਏ ਹਨ। ਕ੍ਰਿਪਾ ਕਰਕੇ
ਕੋਈ ਸੁਖਾਲਾ ਸਾਧਨ ਦੱਸੋ? ਤੇ ਸੰਪਤ ਉਪਾਸ਼ਨਾਂ ਬਾਰੇ ਭੀ ਫ਼ੁਰਮਾਉ ਜੀ?
ਵਾ :-ਤੁਹਾਡਾ ਪ੍ਰਮੇਸਰ ਨਾਲ ਕਿੰਨਾ ਕੁ ਪਿਆਰ ਹੈ? ਵਾ :-ਸਾਡਾ ਕਿੰਨਾ ਕੁ
ਪ੍ਰੇਮ ਪ੍ਰਮੇਸਰ ਨਾਲ ਹੋਣਾ ਚਾਹੀਦਾ ਹੈ?

ਉੱਤਰ :-ਤਾਂ ਸੱਚੇ ਪਾਤਿਸ਼ਾਹ ਜੀ ਸੱਤਾਂ ਭੂਮਿਕਾਂ ਦੁਆਰਾ ਸੰਪਤ
ਉਪਾਸ਼ਨਾਂ ਦੱਸਦੇ ਹੋਏ ਪਹਿਲੀ ਭੂਮਿਕਾ 'ਸ਼ੁਭ ਇੱਛਾ' ਫ਼ੁਰਮੌਂਦੇ ਹਨ, ਕਿ
ਪਹਿਲਾਂ ਇਤਨਾ ਉਤਸ਼ਾਹ ਹੋਣਾ ਚਾਹੀਦਾ ਹੈ।

ਸੰਪਤ ਉਪਾਸ਼ਨਾ :-ਇਕ ਪ੍ਰਿਥੂ ਨਾਮੇ ਰਾਜਾ ਹੋਇਆ ਹੈ। ਪਹਿਲਾਂ
ਉਸ ਨੇ ਪਰਮੇਸਰ ਤੋਂ ਇਕ ਹਜ਼ਾਰ ਜ਼ਬਾਨ ਮੰਗੀ। ਉਸਨੂੰ ਹਜ਼ਾਰ ਜ਼ਬਾਨ ਦੀ
ਬਖਸ਼ਸ਼ ਹੋਈ। ਉਨ੍ਹਾਂ ਨਾਲ ਸਿਮਰਨ ਕਰਨ ਲੱਗ ਪਿਆ। ਉਤਨਾ ਹੀ
ਬਹੁਤਾ ਆਨੰਦ ਆਉਣ ਲੱਗ ਪਿਆ। ਫੇਰ ਉਸ ਨੇ ਹੋਰ ੨੦ ਹਜ਼ਾਰ
ਜ਼ਬਾਨ ਮੰਗੀ। ਪਰਮੇਸਰ ਨੇ ੨੦ ਹਜ਼ਾਰ ਜ਼ਬਾਨ ਭੀ ਦੇ ਦਿਤੀ। ਉਨ੍ਹਾਂ
ਦੇ ਨਾਲ ਵਾਹਿਗੁਰੂ ਦਾ ਚਿੰਤਨ ਕਰਨ ਲੱਗ ਪਿਆ। ਫੇਰ ਉਸ ਨੇ ਲੱਖ
ਜ਼ਬਾਨ ਮੰਗੀ। ਤਾਂ ਮਿਲ ਗਈ। ਫਿਰ ਲੱਖ ਜ਼ਬਾਨ ਨਾਲ ਸਿਮਰਨ ਕਰਨ
ਲੱਗ ਪਿਆ। ਫੇਰ ਕ੍ਰੋੜ ਜ਼ਬਾਨ ਮੰਗੀ, ਮਿਲ ਗਈ ਅਤੇ ਕ੍ਰੋੜ ਜ਼ਬਾਨਾਂ ਨਾਲ ਹੀ
ਸਿਮਰਨ ਲੱਗ ਪਿਆ। ਉਸ ਵੇਲੇ ਪ੍ਰਮੇਸਰ ਨੇ ਕਿਹਾ ਕਿ ਹੇ ਰਾਜਾ! ਹੁਣ ਤੂੰ
ਸਤੇ ਵਿਚ ਹੀ ਅਭੇਦ ਹੋ ਜਾ, ਹੁਣ ਤੈਨੂੰ ਵੱਖਰਾ ਨਹੀਂ ਰਹਿਣਾ ਚਾਹੀਦਾ।
ਇਹ ਕਹਿ ਕੇ ਆਪਣੇ ਵਿਚ ਅਭੇਦਤਾ ਬਖਸ਼ੀ।

ਜਿਵੇਂ ਸਤਿਗੁਰੂ ਅਮਰਦਾਸ ਜੀ ਨੇ ਭਾਈ ਪਾਰੋ ਤੇ ਬਖ਼ਸ਼ਿਸ਼ ਕੀਤੀ ਸੀ। ਆਪਣੇ ਵਿਚ ਅਭੇਦ ਕਰ ਲਿਆ ਸੀ।

ਇਸ ਪ੍ਰਕਾਰ ਦੀ ਉਪਾਸ਼ਨਾ ਨੂੰ ਸੰਪਤ ਉਪਾਸ਼ਨਾ ਕਹਿੰਦੇ ਹਨ। 'ਸੁਭ ਇੱਛਾ' ਭੂਮਿਕਾ ਭੀ ਇਸੇ ਦਾ ਨਾਮ ਹੈ।

ਸੰਪਤ ਉਪਾਸ਼ਨਾ ਦੀ ਪ੍ਰਾਪਤੀ ਵਾਸਤੇ ਵਾਹਿਗੁਰੂ ਦੇ ਅੱਗੇ ਇਉਂ ਬੇਨਤੀ ਕਰੀਏ।

**ਅਰਥ ੧ :–ਇਕਦੂ ਜੀਭੌ ਲਖ ਹੋਹਿ :**–(ਦੂ) ਏਥੇ ਦੂ ਦਾ ਅਰਥ ਦੋ ਨਹੀਂ ਕਰਨਾ। ਜਿਵੇਂ ਪਿੱਛੇ ਆਇਆ ਹੈ 'ਇਕਦੂ ਇਕੁ ਸਿਆਣਾ ॥' ਇੱਕ ਤੋਂ ਇੱਕ ਸਿਆਣਾ। ਇਸੇ ਪ੍ਰਕਾਰ ਇਥੇ ਭੀ 'ਦੂ' ਦਾ ਅਰਥ 'ਤੋਂ' ਹੈ। (ਪਾਠ ਇਕੱਠਾ 'ਇਕਦੂ' ਹੈ)

(ਇਕਦੂ ਜੀਭੌ) ਹੇ ਮਹਾਰਾਜ ਜੀ ! ਇਕ ਜ਼ਬਾਨ ਤੋਂ ਸਾਡੀਆਂ ਲੱਖਾਂ ਜ਼ਬਾਨਾਂ ਹੋ ਜਾਣ। ਯਥਾ :–

'ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥'

'ਹਰਿ ਗੁਨ ਗਾਵਹੁ ਜਗਦੀਸ ॥ ਏਕਾ ਜੀਹ ਕੀਚੈ ਲਖ ਬੀਸ ॥' (੧੨੯੬)

**ਲਖ ਹੋਵਹਿ ਲਖ ਵੀਸ :**–ਫੇਰ ਇਹ ਜਿਹੜੀ ਲੱਖ ਜ਼ਬਾਨ ਹੈ, ਇਸ ਇਕ ਇਕ ਜ਼ਬਾਨ ਤੋਂ, ਵੀਹ ਵੀਹ ਲੱਖ ਜ਼ਬਾਨਾਂ ਹੋ ਜਾਣ। ਇਸ ਪ੍ਰਕਾਰ ਸਾਰੀਆਂ ਦੋ ਖਰਬ ਜ਼ਬਾਨਾਂ ਬਣਦੀਆਂ ਹਨ। (ਵਾ) ਇਕ ਜੀਭ ਤੋਂ ਲੱਖ ਹੋ ਜਾਵੇ। (ਲਖ) ਜੋ ਲੱਖ ਹੋਈ ਹੈ ਉਹ ਇੱਕ ਇੱਕ ਜ਼ਬਾਨ ਲੱਖ ਲੱਖ ਹੋ ਜਾਵੇ ਜੋ ਲਖ ਲਖ ਹੋਈ ਹੈ, ਉਹ ਅੱਗੇ ਵੀਹ ਵੀਹ ਲੱਖ ਹੋ ਜਾਵੇ ਭਾਵ ਅਨਗਿਣਤ ਹੋ ਜਾਣ। ਭਾਵ ੧੬ ਨੀਲ ਸ੍ਰੀਰ ਦੇ ਰੋਮ ਹਨ, ਇਸ ਤੋਂ ਵੀ ਵਧ ਹੋ ਜਾਣ ਸਾਰੇ ਰੋਮ-ਰੂਪ ਜ਼ਬਾਨਾਂ ਬਣ ਜਾਣ।

**ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ :–**

ਫੇਰ ਏਨੀਆਂ ਜ਼ਬਾਨਾਂ ਨਾਲ ਲੱਖ ਲੱਖ (ਗੇੜਾ) ਵਾਰੀ ਇਕ ਜਗਤ ਦੇ ਈਸਰ ਦਾ ਨਾਮ ਆਖੀਏ, ਜਾਪ ਕਰੀਏ। ਇਸ ਪ੍ਰਕਾਰ ੨੦ ਪਦਮ ਜਾਪ ਹੋਇਆ।

ਯਥਾ :–'ਜਿਹਬਾ ਏਕ ਹੋਇ ਲਖ ਕੋਟੀ;ਲਖ ਕੋਟੀ ਕੋਟਿ ਧਿਆਵੈਗੋ ॥'(੧੩੦੯)

**ਏਤੁ ਰਾਹਿ ਪਤਿ ਪਵੜੀਆ ਚੜੀਐ :**–ਜਿਤਨੇ ਛੇ ਸ਼ਾਸਤ੍ਰਾਂ,



ਚਾਰ ਵੇਦਾਂ, ਚਾਰ ਵਰਨਾਂ, ਆਸ਼੍ਰਮਾਂ, ਰਿਖੀਆਂ, ਮੁਨੀਆਂ ਨੇ (ਪਤਿ) ਪਤੀ ਪ੍ਰਮੇਸਰ ਦੀ ਪ੍ਰਾਪਤੀ ਦੇ ਰਾਹ ਦੱਸੇ ਹਨ। ਉਨ੍ਹਾਂ ਸਾਰਿਆਂ ਨਾਲੋਂ (ਏਤੁ) ਏਹ ਅਭਿਆਸ*(ਜ਼ਬਾਨ ਨਾਲ ਸਿਮਰਨ ਰੂਪ)ਰਸਤੇ ਦੁਆਰਾ, ਅਵਸਥਾ ਰੂਪੀ ਪੌੜੀਆਂ ਦੁਆਰਾ, ਬ੍ਰਹਮ ਵਿਚ (ਚੜੀਐ) ਚੜ੍ਹੀਦਾ ਭਾਵ ਪ੍ਰਾਪਤ ਹੋਈਦਾ ਹੈ। ਵਾ :–ਸਭ ਸਾਧਨਾਂ ਰੂਪ ਰਾਹਾਂ ਦਾ ਪਤੀ, ਜੋ (ਏਤੁ) ਇਹੁ ਬ੍ਰਹਮ ਗਿਆਨ ਹੈ, ਤਿਸ ਨੂੰ ਪ੍ਰਾਪਤ ਕਰਨ ਲਈ ਭੂਮਿਕਾ ਰੂਪੀ ਪਉੜੀਆਂ ਦੁਆਰਾ ਚੜ੍ਹੀਦਾ ਹੈ।

ਯਥਾ :–'ਮੰਤ ਕਾ ਮਾਰਗੁ ਧਰਮ ਕੀ ਪਉੜੀ; ਕੋ ਵਡਭਾਗੀ ਪਾਏ ॥' (ਅੰਗ ੬੨੨)

ਵਾ :–(ਏਤੁ) ਇਸ ਰਸਤੇ ਦੀਆਂ (ਪਤਿ) ਪਤਿਸ਼ਟਾ ਰੂਪੀ ਪਉੜੀਆਂ ਤੇ (ਚੜੀਐ) ਚੜ੍ਹਕੇ। ਵਾ :–ਇਸ ਰਸਤੇ ਦਾ (ਪਤਿ) ਪਤੀ ਜੋ ਬ੍ਰਹਮ ਹੈ ਤਿਸ ਦੀਆਂ ਭਗਤੀ ਰੂਪੀ, ਧਰਮ ਰੂਪੀ ਪਉੜੀਆਂ ਤੇ ਚੜ੍ਹਕੇ :–

**ਹੋਇ ਇਕੀਸ :**–ਇਕ ਈਸਰ ਦਾ ਰੂਪ ਹੋ ਜਾਈਦਾ ਹੈ।

ਯਥਾ :-'ਜੈ ਸਿਉ ਰਾਤਾ ਤੈਸੋ ਹੋਵੈ ॥'

'ਗੁਰਸਿਖ ਸੰਧਿ ਮਿਲੇ ਬੀਸ ਇਕਈਸ ਈਸ
ਇਤ ਤੇ ਉਲੰਘਿ ਉਤ ਜਾਇ ਠਹਿਰਾਵਈ ॥' (ਕ: ਸ੍ਵੈਯੇ)

ਭਾਈ ਗੁਰਦਾਸ ਜੀ ਨੇ ਇਕੀਸ ਦਾ ਅਰਥ ਤੁਰੀਆ ਲਿਖਿਆ ਹੈ।

ਵਾ :–(ਚੜੀਐ ਹੋਇ ਇਕੀਸ ॥) (ਇਕੀਸ) ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਵਿਕਾਰ ਕਾਮਾਦਿਕ, ਪੰਜ ਵਿਸ਼ੇ ਸ਼ਬਦ ਸਪਰਸ ਆਦਿਕ ਤੇ

---

*ਸੱਚਖੰਡ ਵਾਸੀ ਮਹਾ ਪੁਰਖਾ ਦੇ ਨਾਲ ਕਈ ਪ੍ਰੇਮੀ ਸਿੰਘਾਂ ਨੇ ਜ਼ਬਾਨ ਨਾਲ ਵਾਹਿਗੁਰੂ ਮੰਤ੍ਰ ਦਾ ਜਾਪ ਕਰਕੇ ਵੇਖਿਆ ਹੈ। ਇਕ ਰਸ ਵੀਹ ਘੰਟਿਆ ਵਿਚ ਇਕ ਲੱਖ ਵਾਰੀ ਹੋ ਜਾਂਦਾ ਹੈ। ਜਿਵੇਂ ਸਤਿਗੁਰੂ ਜੀ ਨੇ ਫੁਰਮਾਇਆ ਹੈ। 'ਉਚਰਹੁ ਰਾਮ ਨਾਮੁ ਲਖ ਬਰੀ ॥' (੧੯੪) ਜੇ ਕਿਸੇ ਤੇ ਬਖਸ਼ਿਸ਼ ਹੋ ਜਾਵੇ, ਵਾਹਿਗੁਰੂ ਮੰਤ੍ਰ ਦਾ ਸਿਮਰਨ ਪ੍ਰਬਲਤਾ ਨਾਲ ਹੋਣ ਲੱਗ ਜਾਵੇ ਤਾ ਐਨੀ ਮਸਤੀ ਆ ਜਾਂਦੀ ਹੈ, ਕਿਸੇ ਵਿਹਾਰ ਦਾ ਚੇਤਾ ਨਹੀਂ ਰਹਿੰਦਾ, ਸੰਕਲਪ, ਵਿਕਲਪ ਫੁਰਨੇ ਮਿਟ ਕੇ ਮਨ ਦੀ ਭਟਕਣ ਸੋਗ ਚਿੰਤਾ ਮਿਟ ਕੇ– 'ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥' (ਅੰਗ ੨੫੪) ਦੀ ਪ੍ਰਾਪਤੀ ਹੋ ਜਾਂਦੀ ਹੈ। ਇਹ ਅਕਹਿ ਅਵਸਥਾ ਹੈ। ਸਤਿਗੁਰਾਂ ਨੇ ਆਪਣਾ ਪਿਆਰ ਪ੍ਰਮੇਸਰ ਦੇ ਨਾਮ ਜਪਣ ਦਾ ਫੁਰਮਾਇਆ ਹੈ। 'ਆਖਾ ਜੀਵਾ, ਵਿਸਰੈ ਮਰਿ ਜਾਉ ॥'

ਅਥਵਾ –'ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥
ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥
ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥' (ਅੰਗ ੧੪੨)

ਇਕੀਵੀਂ ਮਨ ਇਨ੍ਹਾਂ ਨੂੰ ਜਿੱਤ ਕਰਕੇ, ਇਸ ਤਰ੍ਹਾਂ ਤੁਰੀਆ ਪਦ ਵਿਚ (ਚੜੀਐ) ਚੜ੍ਹ ਕੇ ਤੁਰੀਆ ਦੀ ਪ੍ਰਾਪਤੀ ਵਾਲੇ ਹੋ ਜਾਈਦਾ ਹੈ।

ਭਾਵ:-ਦਸ ਇੰਦ੍ਰੀਆਂ ਦੇ ਵਿਸ਼ੇ, ਖਟ ਵਿਕਾਰ, ਚਾਰੇ ਅੰਤਸ਼ਕਰਣ ਦਾ ਅਭਿਮਾਨ ਅਤੇ ਇੱਕੀਵੀਂ ਅਵਿੱਦਿਆ, ਇਨ੍ਹਾਂ ਦੀ ਨਿਵਿਰਤੀ ਕਰਕੇ (ਚੜੀਐ) ਸਰੂਪ ਰੂਪੀ ਤਖਤ ਤੇ ਚੜ੍ਹ ਜਾਈਦਾ ਹੈ।

ਜਥਾ:-'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥'(੯੬੯)

'ਗੁਰਸਿਖ ਸੰਧਿ ਮਿਲੇ ਬੀਸ ਇਕ ਈਸ ਈਸ,
ਪੂਰਨ ਬਿਬੇਕ ਟੇਕ ਏਕ ਹਿਯੇ ਆਨੇ ਹੈ ॥੩੪॥' (ਕ: ਸ੍ਵੈ:)

ਭਾਵ:-ਪੰਜਾਂ ਤੱਤਾਂ ਦੀ ਧਾਰਨਾ, ਪੰਜੇ ਸੱਤ ਸੰਤੋਖਾਦਿ ਦੀ ਧਾਰਨਾ, ਪੰਜ ਖੇਚਰੀ ਭੂਚਰੀ ਆਦਿ ਦੀ ਧਾਰਨਾ ਅਤੇ ਪੰਜ ਗੁਣ:-(੧) ਥੋੜ੍ਹਾ ਖਾਣਾ (੨) ਥੋੜ੍ਹਾ ਸੌਣਾ, (੩) ਥੋੜ੍ਹਾ ਬੋਲਣਾ, (੪) ਭਾਣੇ ਵਿਚ ਚਲਣਾ, (੫) ਨਿੰਮ੍ਰਤਾ ਭਾਵ ਰਖਣਾ। ਇਹਨਾਂ ਵੀਹਾਂ ਨੂੰ ਧਾਰ ਕੇ ਇਕੀਵੇਂ ਪ੍ਰਮੇਸਰ ਵਿਚ ਪ੍ਰਾਪਤ ਹੋਈਦਾ ਹੈ।

'ਗੁਰਸਿਖ ਸੰਧਿ ਮਿਲੇ ਬੀਸ ਇਕ ਈਸ ਈਸ,
ਪੂਰਨ ਕ੍ਰਿਪਾਕੈ ਕਾਹੂ ਅਲਖ ਲਖਾਵਈ ॥' (ਕ: ਸ੍ਵੈ:)

ਭਾਵ:-ਸੱਤ ਭੂਮਿਕਾਂ, ਸੁਭ ਇੱਛਾ, ਸੁਵਿਚਾਰਨਾ ਆਦਿਕ, ਸੱਤ ਅਗਿਆਨ ਦੀਆਂ ਭੂਮਿਕਾਂ, ਪੰਜ ਗਿਆਨ ਇੰਦ੍ਰੇ ਮਨ ਤੇ ਬੁੱਧ। ਸੱਤੇ ਅਗਿਆਨ ਦੀਆਂ ਭੂਮਿਕਾ ਨਿਵਿਰਤ ਕਰਕੇ, ਸੱਤੇ ਗਿਆਨ ਦੀਆਂ ਭੂਮਿਕਾਂ ਦੁਆਰਾ, ਪੰਜੇ ਗਿਆਨ ਇੰਦ੍ਰਿਆਂ ਨੂੰ ਵਿਸ਼ਿਆਂ ਤੋਂ ਨਿ-ਰਸ ਕਰਕੇ, ਮਨ ਦੇ ਸੰਕਲਪ ਮੇਟ ਕੇ, ਬੁੱਧੀ ਤੋਂ ਮਿਥਿਆ ਪਦਾਰਥਾਂ ਦਾ ਨਿਸਚਾ ਛੁਡਾ ਕੇ (ਇਕੀਸ) ਤੁਰੀਆ ਪਦ ਵਿਚ (ਚੜੀਐ) ਪ੍ਰਾਪਤ ਹੋਈਦਾ ਹੈ।

'ਗੁਰਮੁਖਿ ਇਕੀ ਪੌੜੀਆਂ ਗੁਰਮੁਖਿ ਸੁਖ ਫਲੁ ਨਿਜ ਘਰਿ ਭੋਈ।'
(ਵਾਰ ੧੧ ਪਉੜੀ ੧੧)

'ਵਰਤਮਾਨ ਵੀਹਿ ਵਿਸਵੇ ਹੋਇ ਇਕੀਹ ਸਹਜਿ ਘਰਿ ਆਇਆ।'
(ਵਾਰ ੨੪ ਪਉੜੀ ੯)

ਸੱਤ ਭੂਮਿਕਾਂ ਸੁਭ ਇੱਛਾ, ਸੁਵਿਚਾਰਨਾ, ਤਨੂੰਮਾਨਸਾ, ਸੱਤੁਆਪਤ, ਅਸੰਸਕਤ, ਪਦਾਰਥਾਭਾਵਨੀ ਅਤੇ ਤੁਰੀਆ ਦੀ ਵਿਚਾਰ ਹੋਰ ਗ੍ਰੰਥਾਂ ਤੇ ਗੁਰਮਤਿ ਅਨੁਸਾਰ ਅਤੇ ਵਸ਼ਿਸ਼ਟ ਮੁਨੀ ਅਨੁਸਾਰ ਵਿਚਾਰ ਹੇਠ ਲਿਖੀ ਹੈ। (ਵਸ਼ਿਸ਼ਟ ਜੀ ਨੇ ਪਹਿਲੀਆਂ ਤਿੰਨ ਭੂਮਿਕਾਂ ਦੇ ਨਾਮ ਹੋਰ ਲਿਖੇ ਹਨ ਪਰ ਵਿਚਾਰ ਇਹੋ ਹੀ ਹੈ।)



**੧. ਸੁਭ ਇਛਾ** :-ਸੁਭ ਇੱਛਾ ਹੋਣੀ ਕਿ ਪ੍ਰਮੇਸ਼ਰ ਦਾ ਸਿਮਰਨ ਮੇਰੇ ਕੋਲੋਂ ਹੋਵੇ ਅਤੇ ਸ੍ਰੇਸ਼ਟ ਪੁਰਖਾਂ ਦੀ ਸੰਗਤ ਕਰਨੀ। ਹਮੇਸ਼ਾਂ ਲਈ ਵਿਸ਼ਿਆਂ ਵਲੋਂ ਨਫਰਤ, ਕੁਸੰਗਤ ਵਲੋਂ ਮਨ ਦਾ ਰੁਕ ਜਾਣਾ, ਤੇ ਸੁਭ ਖ਼ਿਆਲ ਫੁਰੇ ਕਿ ਮੈਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਇਸ ਜਨਮ ਵਿਚ ਹੀ ਹੋ ਜਾਵੇ। ਜਿੰਨਾ ਚਿਰ ਮੇਰਾ ਸਰੀਰ ਹੈ, ਮੈਥੋਂ ਪ੍ਰਮੇਸਰ ਦਾ ਭਜਨ ਹੁੰਦਾ ਰਹੇ। ਮਹਾਂ ਪੁਰਖਾਂ ਦੀ ਸੰਗਤ ਕਰਦਾ ਰਹਾਂ, ਤੀਰਥ ਯਾਤ੍ਰਾ ਕਰਨੀ ਪਰਉਪਕਾਰ ਕਰਨਾ। ਇਹ ਸੁਭ ਇੱਛਾ ਪਹਿਲੀ ਭੂਮਿਕਾ ਹੈ। ਪ੍ਰਮੇਸਰ ਦੇ ਕਥਾ ਕੀਰਤਨ ਸੁਣਦਿਆਂ ਰੋਮਾਵਲੀ ਖੜੀ ਹੋ ਜਾਣੀ। ਗੁਰਬਾਣੀ ਵਿਚ ਸਤਿਗੁਰੂ ਜੀ ਨੇ ਇਸ ਪ੍ਰਕਾਰ ਇਹ ਭੂਮਿਕਾ ਦਰਸਾਈ ਹੈ।

ਸ੍ਰੀ ਮੁਖਵਾਕ:-

'ਪੰਥੁ ਨਿਹਾਰੈ ਕਾਮਨੀ; ਲੋਚਨ ਭਰੀ, ਲੇ ਉਸਾਸਾ ॥
ਉਰ ਨ ਭੀਜੈ ਪਗੁ ਨ ਖਿਸੈ; ਹਰਿ ਦਰਸਨ ਕੀ ਆਸਾ ॥' (ਅੰਗ ੩੩੭)

ਪ੍ਰਮੇਸਰ ਦੇ ਵਿਛੋੜੇ ਵਿਚ ਜਿਵੇਂ ਨੌਂ ਨਿਸ਼ਾਨੀਆਂ ਆਸ਼ਕਾਂ ਦੀਆਂ ਹਨ:

'ਆਸ਼ਕਾਰਾ ਨਵ ਨੀਸ਼ਾਨੀ ਐ ਪਿਸਰ, ਆਹ ਸਰਦੋ, ਰੰਗ ਜ਼ਰਦੋ, ਚਸ਼ਮ-ਤਰ। ਕਮਗੁਫਤਨੋ, ਕਮ ਖੁਰਦਨੋਂ, ਖੁਆਬਸ਼ ਹਰਾਮ, ਇੰਤਜ਼ਾਰੀ, ਬੇਕਰਾਰੀ, ਦਸਤ-ਸਰ।'

ਅਰਥ:-(੧) ਠੰਢੇ ਸੁਆਸ ਆਉਣੇ (੨) ਰੰਗ ਪੀਲਾ ਹੋ ਜਾਣਾ (੩) ਨੇਤਰਾਂ 'ਚੋਂ ਜਲ ਵਹਿਣਾ (੪) ਘਟ ਬੋਲਣਾ (੫) ਖਾਣਾ ਘਟ ਕਰ ਦੇਣਾ (੬) ਨੀਂਦ ਹਰਾਮ ਹੋ ਜਾਣੀ ਭਾਵ ਨ ਆਉਣੀ (੭) ਉਡੀਕਦੇ ਰਹਿਣਾ (੮) ਬੇਚੈਨੀ ਹੋਣੀ (੯) ਮੱਥੇ ਤੇ ਹੱਥ ਰੱਖ ਕੇ ਸੋਗ ਸਹਿਤ ਹੋਣਾ।

'ਵਸ਼ਿਸ਼ਟ ਪੁਰਾਣ' ਵਿਚ ਵਸ਼ਿਸ਼ਟ ਰਿਖੀ ਨੇ ਇਹ ਭੂਮਿਕਾ ਸ੍ਰਵਣ ਗਿਆਨ ਮੰਨੀ ਹੈ ਕਿ ਸਰਬ ਓਰ ਸੇ ਪ੍ਰਮੇਸਰ ਦਾ ਸ੍ਰਵਣ ਕਰਨਾ।

**੨. ਸੁਵਿਚਾਰਨਾ** :-ਸ੍ਰੇਸ਼ਟ ਵਿਚਾਰ ਪ੍ਰਾਪਤ ਹੋਣੀ ਕਿ ਮੈਂ ਕੀ ਵਸਤੂ ਹਾਂ, ਸੰਸਾਰ ਕੀ ਹੈ? ਅਤੇ ਬ੍ਰਹਮ ਕੀ ਚੀਜ਼ ਹੈ? ਏਸ ਪ੍ਰਕਾਰ ਦੀ ਸ਼ੁਭ ਵਿਚਾਰ ਫੁਰਦੀ ਰਹਿਣੀ ਕਿ ਮੈਂ ਕੋਈ ਚੀਜ਼ ਨਹੀਂ ਹਾਂ, ਸਭ ਕਿਛ ਪ੍ਰਮੇਸਰ ਹੀ ਹੈ।

'ਸਾਧੋ ਇਹ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥' (੧੧੮੬)
'ਹਮ ਕਿਛੁ ਨਾਹੀ ਏਕੈ ਓਹੀ ॥' (ਅੰਗ ੩੯੧)

ਵਸ਼ਿਸ਼ਟ ਜੀ ਨੇ ਇਸ ਨੂੰ ਮੰਨਣ ਰੂਪ ਮੰਨਿਆ ਹੈ।

**੩. ਤਨੂੰਮਾਨਸਾ** :-(ਤਨੂੰ) ਮਨ ਦੀਆਂ (ਮਾਨਸਾ) ਵਾਸ਼ਨਾਂ ਸੂਖਮ ਹੋ

ਇੱਕੀਵਾਂ ਮਨ ਇਨ੍ਹਾਂ ਨੂੰ ਰੋਕ ਕਰਕੇ, ਇਸ ਤਰ੍ਹਾਂ ਤੁਰੀਆ ਪਦ ਵਿਚ (ਚੜੀਐ) ਚੜ੍ਹ ਕੇ ਤੁਰੀਆ ਦੀ ਪ੍ਰਾਪਤੀ ਵਾਲੇ ਹੋ ਜਾਈਦਾ ਹੈ।

ਵਾ :-ਦਸ ਇੰਦ੍ਰੀਆਂ ਦੇ ਵਿਸ਼ੇ, ਖਟ ਵਿਕਾਰ, ਚਾਰੇ ਅੰਤਸ਼ਕਰਣ ਦਾ ਅਭਿਮਾਨ ਅਤੇ ਇੱਕੀਵੀਂ ਅਵਿੱਦਿਆ, ਇਨ੍ਹਾਂ ਦੀ ਨਿਵਿਰਤੀ ਕਰਕੇ (ਚੜੀਐ) ਸਰੂਪ ਰੂਪੀ ਤਖਤ ਤੇ ਚੜ੍ਹ ਜਾਈਦਾ ਹੈ।

ਜਥਾ :-'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥'(੯੬੯)

'ਗੁਰਸਿਖ ਸੰਧਿ ਮਿਲੇ ਬੀਸ ਇਕ ਈਸ ਈਸ,
ਪੂਰਨ ਬਿਬੇਕ ਟੇਕ ਏਕ ਹਿਯੇ ਆਨੇ ਹੈ ॥੩੪॥' (ਕ: ਸ੍ਵੈ:)

ਵਾ :-ਪੰਜਾਂ ਤੱਤਾਂ ਦੀ ਧਾਰਨਾ, ਪੰਜੇ ਸੱਤ ਸੰਤੋਖਾਦਿ ਦੀ ਧਾਰਨਾ, ਪੰਜ ਖੇਚਰੀ ਭੂਚਰੀ ਆਦਿ ਦੀ ਧਾਰਨਾ ਅਤੇ ਪੰਜ ਗੁਣ :-(੧) ਥੋੜ੍ਹਾ ਖਾਣਾ (੨) ਥੋੜ੍ਹਾ ਸੌਣਾ, (੩) ਥੋੜ੍ਹਾ ਬੋਲਣਾ, (੪) ਭਾਣੇ ਵਿਚ ਚਲਣਾ, (੫) ਨਿੰਮ੍ਰਤਾ ਭਾਵ ਰਖਣਾ। ਇਹਨਾਂ ਵੀਹਾਂ ਨੂੰ ਧਾਰ ਕੇ ਇਕੀਵੇਂ ਪ੍ਰਮੇਸਰ ਵਿਚ ਪ੍ਰਾਪਤ ਹੋਈਦਾ ਹੈ।

'ਗੁਰਸਿਖ ਸੰਧਿ ਮਿਲੇ ਬੀਸ ਇਕ ਈਸ ਈਸ,
ਪੂਰਨ ਕ੍ਰਿਪਾਕੈ ਕਾਹੂੰ ਅਲਖ ਲਖਾਵਈ ॥' (ਕ: ਸ੍ਵੈ:)

ਵਾ :-ਸੱਤ ਭੂਮਿਕਾਂ, ਸੁਭ ਇੱਛਾ, ਸੁਵਿਚਾਰਨਾ ਆਦਿਕ, ਸੱਤ ਅਗਿਆਨ ਦੀਆਂ ਭੂਮਿਕਾਂ, ਪੰਜ ਗਿਆਨ ਇੰਦ੍ਰੇ ਮਨ ਤੇ ਬੁੱਧ। ਸੱਤੇ ਅਗਿਆਨ ਦੀਆਂ ਭੂਮਿਕਾ ਨਿਵਿਰਤ ਕਰਕੇ, ਸੱਤੇ ਗਿਆਨ ਦੀਆਂ ਭੂਮਿਕਾਂ ਦੁਆਰਾ, ਪੰਜੇ ਗਿਆਨ ਇੰਦ੍ਰਿਆਂ ਨੂੰ ਵਿਸ਼ਿਆਂ ਤੋਂ ਨਿ-ਰਸ ਕਰਕੇ, ਮਨ ਦੇ ਸੰਕਲਪ ਮੇਟ ਕੇ, ਬੁੱਧੀ ਤੋਂ ਮਿਥਿਆ ਪਦਾਰਥਾਂ ਦਾ ਨਿਸਚਾ ਛੁਡਾ ਕੇ (ਇਕੀਸ) ਤੁਰੀਆ ਪਦ ਵਿਚ (ਚੜੀਐ) ਪ੍ਰਾਪਤ ਹੋਈਦਾ ਹੈ।

'ਗੁਰਮੁਖਿ ਇਕੀ ਪੌੜੀਆਂ ਗੁਰਮੁਖਿ ਸੁਖ ਫਲੁ ਨਿਜ ਘਰਿ ਭੋਈ।'
(ਵਾਰ ੧੧ ਪਉੜੀ ੧੧)

'ਵਰਤਮਾਨ ਵੀਹਿ ਵਿਸਵੇ ਹੋਇ ਇਕੀਹ ਸਹਜਿ ਘਰਿ ਆਇਆ।'
(ਵਾਰ ੨੪ ਪਉੜੀ ੯)

ਸੱਤ ਭੂਮਿਕਾਂ ਸੁਭ ਇੱਛਾ, ਸੁਵਿਚਾਰਨਾ, ਤਨੂੰਮਾਨਸਾ, ਸੱਤੁਆਪਤ, ਅਸੰਸਕਤ, ਪਦਾਰਥਾਭਾਵਨੀ ਅਤੇ ਤੁਰੀਆ ਦੀ ਵਿਚਾਰ ਹੋਰ ਗ੍ਰੰਥਾਂ ਤੇ ਗੁਰਮਤਿ ਅਨੁਸਾਰ ਅਤੇ ਵਸ਼ਿਸ਼ਟ ਮੁਨੀ ਅਨੁਸਾਰ ਵਿਚਾਰ ਹੇਠ ਲਿਖੀ ਹੈ। (ਵਸ਼ਿਸ਼ਟ ਜੀ ਨੇ ਪਹਿਲੀਆਂ ਤਿੰਨ ਭੂਮਿਕਾਂ ਦੇ ਨਾਮ ਹੋਰ ਲਿਖੇ ਹਨ ਪਰ ਵਿਚਾਰ ਇਹੋ ਹੀ ਹੈ।)



**੧. ਸੁਭ ਇਛਾ** :-ਸੁਭ ਇੱਛਾ ਹੋਣੀ ਕਿ ਪ੍ਰਮੇਸ਼ਰ ਦਾ ਸਿਮਰਨ ਮੇਰੇ ਕੋਲੋਂ ਹੋਵੇ ਅਤੇ ਸ੍ਰੇਸ਼ਟ ਪੁਰਖਾਂ ਦੀ ਸੰਗਤ ਕਰਨੀ। ਹਮੇਸ਼ਾਂ ਲਈ ਵਿਸ਼ਿਆਂ ਵਲੋਂ ਨਫਰਤ, ਕੁਸੰਗਤ ਵਲੋਂ ਮਨ ਦਾ ਰੁਕ ਜਾਣਾ, ਤੇ ਸੁਭ ਖ਼ਿਆਲ ਫੁਰੇ ਕਿ ਮੈਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਇਸ ਜਨਮ ਵਿਚ ਹੀ ਹੋ ਜਾਵੇ। ਜਿੰਨਾ ਚਿਰ ਮੇਰਾ ਸਰੀਰ ਹੈ, ਮੈਥੋਂ ਪ੍ਰਮੇਸਰ ਦਾ ਭਜਨ ਹੁੰਦਾ ਰਹੇ। ਮਹਾਂ ਪੁਰਖਾਂ ਦੀ ਸੰਗਤ ਕਰਦਾ ਰਹਾਂ,ਤੀਰਥ ਯਾਤ੍ਰਾ ਕਰਨੀ ਪਰਉਪਕਾਰ ਕਰਨਾ। ਇਹ ਸੁਭ ਇੱਛਾ ਪਹਿਲੀ ਭੂਮਿਕਾ ਹੈ। ਪ੍ਰਮੇਸਰ ਦੇ ਕਥਾ ਕੀਰਤਨ ਸੁਣਦਿਆਂ ਰੋਮਾਵਲੀ ਖੜੀ ਹੋ ਜਾਣੀ। ਗੁਰਬਾਣੀ ਵਿਚ ਸਤਿਗੁਰੂ ਜੀ ਨੇ ਇਸ ਪ੍ਰਕਾਰ ਇਹ ਭੂਮਿਕਾ ਦਰਸਾਈ ਹੈ। ਸ੍ਰੀ ਮੁਖਵਾਕ :-

'ਪੰਥੁ ਨਿਹਾਰੈ ਕਾਮਨੀ; ਲੋਚਨ ਭਰੀ, ਲੇ ਉਸਾਸਾ ॥
ਉਰ ਨ ਭੀਜੈ ਪਗੁ ਨ ਖਿਸੈ; ਹਰਿ ਦਰਸਨ ਕੀ ਆਸਾ ॥' (ਅੰਗ ੩੩੭)

ਪ੍ਰਮੇਸਰ ਦੇ ਵਿਛੋੜੇ ਵਿਚ ਜਿਵੇਂ ਨੌਂ ਨਿਸ਼ਾਨੀਆਂ ਆਸ਼ਕਾਂ ਦੀਆਂ ਹਨ :

'ਆਸ਼ਕਾਰਾ ਨਵ ਨੀਸ਼ਾਨੀ ਐ ਪਿਸਰ, ਆਹ ਸਰਦੋ, ਰੰਗ ਜ਼ਰਦੋ, ਚਸ਼ਮ-ਤਰ। ਕਮਗੁਫਤਨੋ, ਕਮ ਖੁਰਦਨੋਂ,ਖੁਆਬਸ਼ ਹਰਾਮ,ਇੰਤਜ਼ਾਰੀ,ਬੇਕਰਾਰੀ,ਦਸਤ-ਸਰ।'

ਅਰਥ :-(੧) ਠੰਢੇ ਸੁਆਸ ਆਉਣੇ (੨) ਰੰਗ ਪੀਲਾ ਹੋ ਜਾਣਾ (੩) ਨੇਤਰਾਂ 'ਚੋਂ ਜਲ ਵਹਿਣਾ (੪) ਘਟ ਬੋਲਣਾ (੫) ਖਾਣਾ ਘਟ ਕਰ ਦੇਣਾ (੬) ਨੀਂਦ ਹਰਾਮ ਹੋ ਜਾਣੀ ਭਾਵ ਨ ਆਉਣੀ (੭) ਉਡੀਕਦੇ ਰਹਿਣਾ (੮) ਬੇਚੈਨੀ ਹੋਣੀ (੯) ਮੱਥੇ ਤੇ ਹੱਥ ਰੱਖ ਕੇ ਸੋਗ ਸਹਿਤ ਹੋਣਾ।

'ਵਸ਼ਿਸ਼ਟ ਪੁਰਾਣ' ਵਿਚ ਵਸ਼ਿਸ਼ਟ ਰਿਖੀ ਨੇ ਇਹ ਭੂਮਿਕਾ ਸ੍ਰਵਣ ਗਿਆਨ ਮੰਨੀ ਹੈ ਕਿ ਸਰਬ ਓਰ ਸੇ ਪ੍ਰਮੇਸਰ ਦਾ ਸ੍ਰਵਣ ਕਰਨਾ।

**੨. ਸੁਵਿਚਾਰਨਾ** :-ਸ੍ਰੇਸ਼ਟ ਵਿਚਾਰ ਪ੍ਰਾਪਤ ਹੋਣੀ ਕਿ ਮੈਂ ਕੀ ਵਸਤੂ ਹਾਂ, ਸੰਸਾਰ ਕੀ ਹੈ? ਅਤੇ ਬ੍ਰਹਮ ਕੀ ਚੀਜ਼ ਹੈ? ਇਸ ਪ੍ਰਕਾਰ ਦੀ ਸੁਭ ਵਿਚਾਰ ਫੁਰਦੀ ਰਹਿਣੀ ਕਿ ਮੈਂ ਕੋਈ ਚੀਜ਼ ਨਹੀਂ ਹਾਂ, ਸਭ ਕਿਛ ਪ੍ਰਮੇਸਰ ਹੀ ਹੈ।

'ਸਾਧੋ ਇਹ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥' (੧੧੮੬)
'ਹਮ ਕਿਛੁ ਨਾਹੀ ਏਕੈ ਓਹੀ ॥' (ਅੰਗ ੩੯੧)

ਵਸ਼ਿਸ਼ਟ ਜੀ ਨੇ ਇਸ ਨੂੰ ਮੰਨਣ ਰੂਪ ਮੰਨਿਆ ਹੈ।

**੩. ਤਨੂੰਮਾਨਸਾ** :-(ਤਨੂੰ) ਮਨ ਦੀਆਂ (ਮਾਨਸਾ) ਵਾਸ਼ਨਾਂ ਸੂਖਮ ਹੋ

ਜਾਣੀਆਂ, ਮਨ ਦੀਆਂ ਵਾਸ਼ਨਾਂ ਰੁਕ ਜਾਣੀਆਂ, ਪਤਲੀਆਂ ਪੈ ਜਾਣੀਆਂ ।
'ਸੁਤ ਬਿਤ ਲੋਕ ਈਖਣਾ ਤੀਨੀ' ਇਹ ਵਾਸ਼ਨਾਂ ਮਿਟ ਜਾਣੀਆਂ । ਇਹ
ਤਨੂੰਮਾਨਸਾ ਭੂਮਿਕਾ ਹੈ ।
ਗੁਰਮਤ ਅਨੁਸਾਰ :– 'ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥' (ਅੰਗ ੧੩੩੮)
ਵਸ਼ਿਸ਼ਟ ਜੀ ਨੇ ਇਸ ਨੂੰ ਨਿਧਿਆਸਣ ਮੰਨਿਆ ਹੈ ।

**੪. ਸਤੁਆਪਤ** :–ਜਿਵੇਂ ਸੁੱਤਾ ਪਿਆ ਆਦਮੀ ਜਦੋਂ ਜਾਗ ਪਵੇ, ੪੨ ਭਾਵ ਫ਼ੁਰਨ ਲੱਗ ਜਾਂਦੇ ਹਨ।
ਜਾਗੇ ਹੋਏ ਨੂੰ ਸਾਰਾ ਗਿਆਨ ਹੋ ਜਾਂਦਾ ਹੈ। ਇਉਂ ਸੱਤ ਸਰੂਪ ਦੇ ਯਥਾਰਥ ਗਿਆਨ ਦੀ (ਆਪਤੀ) ਪ੍ਰਾਪਤੀ ਹੋ ਜਾਣੀ। ਜੋ ਜਾਗ੍ਰਤ ਅਵਸਥਾ ਦੀ ਨਿਆਈਂ ਹੈ।
ਇਹ ਅਵਸਥਾ ਗਿਆਨਵਾਨਾਂ ਦੀ ਹੈ। ਸਾਰਾ ਸੰਸਾਰ ਆਤਮ ਸਰੂਪ ਪ੍ਰਤੀਤ ਹੋਣਾ ਜਿਵੇਂ ਸਮੁੰਦ੍ਰ, ਲਹਿਰਾਂ, ਝੱਗ,
ਬੁਦਬੁਦੇ ਜਲ ਰੂਪ ਹੀ ਹਨ ।
'ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥' (ਅੰਗ ੪੮੫)
'ਗਿਆਨ ਅੰਜਨੁ ਗੁਰਿ ਦੀਆ; ਅਗਿਆਨ ਅੰਧੇਰ ਬਿਨਾਸੁ ॥ (ਅੰਗ ੨੯੩)
ਵਸ਼ਿਸ਼ਟ ਜੀ ਨੇ ਇਸ ਦਾ ਨਾਮ ਬ੍ਰਹਮ ਬਰ ਲਿਖਿਆ ਹੈ ।

**੫. ਅਸੰਸਕਤ** :–(ਅਸੰ) ਹੰਕਾਰ (ਸਕਤ) ਮੋਹ, ਹੰਕਾਰ ਤੇ ਮੋਹ ਦੀ
ਨਵਿਰਤੀ ਹੋ ਜਾਣੀ ।
ਜਿਵੇਂ ਸੁਪਨੇ ਦੇ ਪਦਾਰਥ ਜਾਗ ਕੇ ਸਚੇ ਨਹੀਂ ਮੰਨਦੇ ਇਉਂ ਅਸੰਸਕਤ
ਪੰਜਵੀਂ ਭੂਮਿਕਾ ਦੀ ਪ੍ਰਾਪਤੀ ਵਾਲੇ ਜੀਵਨ ਮੁਕਤ ਨੂੰ ਸੰਸਾਰ ਸੁਪਨੇ ਦੀ ਨਿਆਈਂ
ਪ੍ਰਤੀਤ ਹੋਣ ਲੱਗ ਜਾਂਦਾ ਹੈ । ਜਿਵੇਂ ਗੁਰਬਾਣੀ ਵਿਚ :–
'ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥' (ਅੰਗ ੮੩੧)
ਵਸ਼ਿਸ਼ਟ ਜੀ ਨੇ ਇਸ ਦਾ ਨਾਮ ਬ੍ਰਹਮ ਬ੍ਰਿਸਟ ਲਿਖਿਆ ਹੈ ।

**੬. ਪਦਾਰਥਾਭਾਵਨੀ** :–ਜਿਵੇਂ ਸੁਖੋਪਤ ਅਵਸਥਾ ਵਿਚ ਸਾਰੇ
ਪਦਾਰਥ ਮਿਟ ਜਾਂਦੇ ਹਨ, ਇਸੇ ਪ੍ਰਕਾਰ ਇਸ ਵਿਚ ਸਭ ਪਦਾਰਥਾਂ ਦਾ ਚੇਤਾ
ਭੁੱਲ ਜਾਂਦਾ ਹੈ। ਇਹ ਪਦਾਰਥਾਭਾਵਨੀ ਭੂਮਿਕਾ ਸੁਖੋਪਤ ਅਵਸਥਾ ਦੀ
ਨਿਆਈਂ ਹੈ। ਗੁਰਬਾਣੀ ਵਿਚ :–
'ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪ ਨ ਪੁੰਨੰ ॥' (ਅੰਗ ੯੪੩)
ਵਸ਼ਿਸ਼ਟ ਜੀ ਨੇ ਇਸ ਦਾ ਨਾਮ ਬ੍ਰਹਮ ਬ੍ਰਿਸਟ ਬਰ ਲਿਖਿਆ ਹੈ ।



**੭. ਤੁਰੀਆਪਦ** :–ਤੁਰੀਆ ਪਦ ਵਿਚ ਜਾਗ੍ਰਤ, ਸੁਪਨ, ਸੁਖੋਪਤ
ਇਨ੍ਹਾਂ ਤਿੰਨਾਂ ਅਵਸਥਾਂ ਦਾ ਹੋਣਾ ਜਾਂ ਨਾ ਹੋਣਾ ਨਵਿਰਤ ਹੋ ਜਾਂਦਾ ਹੈ। ਭਾਵ
ਅਭਾਵ ਕੁਝ ਵੀ ਪ੍ਰਤੀਤ ਨਹੀਂ ਹੁੰਦਾ ।
'ਭਾਵਾਭਾਵ ਨਾ ਤਹਾ ਕਿਛੁ ਸਪਤਮ ਤੁਰੀਆ ਮਾਹਿ ।'
ਕੇਵਲ (ਤੁਰੀਆ) ਤੱਤ ਸਰੂਪ ਸਾਖੀ ਰੂਹ ਹੀ ਰਹਿ ਜਾਣਾ। ਜਿਹੜੀਆਂ
ਸ਼ਾਖਾਂ ਪ੍ਰਤੀਤ ਹੋ ਰਹੀਆਂ ਹਨ, ਅਭਾਸ ਬ੍ਰਿਤੀ ਆਦਿਕਾਂ ਦੇ ਸੁਭਾਉ, ਸਾਰੇ ਚੇਤੇ
ਭੁੱਲ ਜਾਣੇ। ਜਾਗ੍ਰਤ, ਸੁਪਨ, ਸੁਖੋਪਤ ਤੋਂ ਪਰੇ ਜਿਹੜਾ ਇਨ੍ਹਾਂ ਤਿੰਨਾਂ ਦਾ ਸਾਖੀ
ਹੈ, ਇਹ ਤੁਰੀਆ ਪਦ ਹੈ ।
ਇਸ ਪ੍ਰਕਾਰ ਇਹ ਸੱਤ ਭੂਮਿਕਾਂ* ਗਿਆਨਵਾਨਾਂ ਨੇ ਮੰਨੀਆਂ ਹਨ।
ਗੁਰਬਾਣੀ ਵਿਚ :–
'ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥' (੬੮੪)
'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ॥ ਗੋਬਿੰਦ ਬਿਨੁ ਨਹੀ ਕੋਈ ॥' (੪੮੫)
'ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥
ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥'(੪੭੫)
ਵਸ਼ਿਸ਼ਟ ਜੀ ਨੇ ਇਸ ਦਾ ਨਾਮ 'ਬ੍ਰਹਮ ਬ੍ਰਿਸਟ ਬਰੀਆਨ' ਲਿਖਿਆ ਹੈ ।
ਪ੍ਰਸ਼ਨ :–ਹੇ ਸਤਿਗੁਰੂ ਜੀ ! ਆਪ ਜੀ ਨੇ ਦਸਿਆ ਹੈ ਕਿ ਇਹੁ ਪਤਿ ਵਾਲਾ
ਰਸਤਾ ਹੈ ਅਤੇ ਇਤਨੇ ਭਜਨ ਦੀ ਲੋੜ ਹੈ, ਏਹ ਚਾਉ ਹੋਵੇ। ਕਈ ਪੁਰਸ਼ ਸ੍ਰੋਤ੍ਰ
ਗਿਆਨ ਕਰਕੇ ਹੀ ਭਾਵ ਸੁਣ ਸੁਣਾ ਕੇ ਹੀ ਉਚ ਗਿਆਨੀ ਕਹਿੰਦੇ ਹਨ
'ਅਹੰ ਬ੍ਰਹਮਾਸਮੀ।' ਜੋ ਕਮਾਈ ਕਰਦੇ ਹੀ ਨਹੀਂ ਉਹਨਾਂ ਬਾਰੇ ਫ਼ੁਰਮਾਓ ਜੀ ?

**ਉੱਤਰ** :--**ਸੁਣਿ ਗਲਾ ਆਕਾਸ ਕੀ; ਕੀਟਾ ਆਈ ਰੀਸ ॥**--
(ਆਕਾਸ) ਚਿਦਾਕਾਸ ਦੀ ਪ੍ਰਾਪਤੀ ਵਾਲੇ ਬ੍ਰਹਮਗਿਆਨੀਆਂ ਦੀਆਂ ਗੱਲਾਂ
ਸੁਣ ਕੇ (ਕੀਟਾ) ਕੀੜਿਆਂ ਵਾਂਗ ਅਕ੍ਰਿਤਘਣ, ਪਾਮਰ, ਵਿਸ਼ਈ ਭੀ ਰੀਸ ਕਰਦੇ
ਹਨ ਕਿ ਅਸੀਂ ਭੀ ਬ੍ਰਹਮਗਿਆਨੀ ਹਾਂ ।

**ਦ੍ਰਿਸ਼ਟਾਂਤ** :--ਜਿਹੜੇ ਅਕਾਸ਼ ਵਿਚ ਬੜੇ ਬੜੇ ਉੱਚੇ ਉੱਡਣ ਵਾਲੇ
ਤੇ ਲੰਬੀਆਂ ਲੰਬੀਆਂ ਉਡਾਰੀਆਂ ਮਾਰਨ ਵਾਲੇ ਪੰਛੀ ਹਨ। ਜਿਵੇਂ ਵਿਸ਼ਨੂੰ

---

*ਅਗਿਆਨ ਦੀਆਂ ਸਤ ਭੂਮਿਕਾਂ :—੧. ਬੀਜ ਜਾਗ੍ਰਤ, ੨. ਸੁਖੋਪਤ ਜਾਗ੍ਰਤ, ੩. ਸੁਪਨ ਜਾਗ੍ਰਤ, ੪. ਜਾਗ੍ਰਤ, ੫. ਅਵਰਨ, ੬. ਵਿਖੇਪ, ੭. ਅਵਿਦਿਯਾ ।

ਭਗਵਾਨ ਦੇ ਬਾਹਨ ਗਰੁੜ ਦੀ ਬੜੀ ਹੀ ਤੇਜ਼ ਰਫ਼ਤਾਰ ਮੰਨੀ ਹੈ। ਹੰਸ ਚਾਰ
ਸੌ ਮੀਲ ਦੀ ਉਡਾਰੀ ਲਾਉਂਦੇ ਹਨ। ਅਨਲਾਚੀਨ ਪੰਛੀ ਸਭ ਤੋਂ ਵੱਧ ਤੇ ਉੱਚੇ
ਉੱਡਦੇ ਹਨ, ਉਨ੍ਹਾਂ ਦੇ ਦਿੱਤੇ ਹੋਏ ਆਂਡੇ ਧਰਤੀ ਤੇ ਨਹੀਂ ਪਹੁੰਚਦੇ, ਰਾਹ
ਵਿਚ ਹੀ ਫੁੱਟ ਕੇ ਵਿਚੋਂ ਬੱਚੇ ਨਿਕਲ ਕੇ ਉੱਡ ਕੇ ਆਪਣੇ ਮਾਪਿਆਂ ਨਾਲ ਹੀ
ਜਾ ਮਿਲਦੇ ਹਨ।

ਯਥਾ :–'ਅਨਲ ਅਕਾਸ ਪੰਛੀ ਡੋਲਬੋ ਕਰਤ ਹੈ ॥' (ਦਸਮ ੧੯)
'ਅਨਲ* ਪੰਖਿ ਬਚਾ ਮਿਲੇ ਨਿਰਾਧਾਰ ਹੋਇ ਸਮਝੇ ਆਪੋ'(ਵਾ: ੧੧,ਪ: ੧੨)
ਇਉਂ ਆਕਾਸ਼-ਚਾਰੀਆਂ ਦੀਆਂ ਗੱਲਾਂ ਸੁਣ ਕੇ ਹੰਸਾਂ ਤੇ ਗਰੁੜਾਂ ਆਦਿਕਾਂ
ਦੀਆਂ ਉਡਾਰੀਆਂ ਸੁਣਕੇ–

(ਕੀਟਾ ਆਈ ਰੀਸ ॥) ਭਾਦਰੋਂ ਦੇ ਮਹੀਨੇ ਵਿਚ ਮੀਂਹ ਪੈਣ ਤੋਂ ਗਰਮੀ ਦੀ
ਭੜਾਸ ਕਰਕੇ, ਖੁੱਡਾਂ ਵਿਚ ਰਹਿਣ ਵਾਲੇ ਜਿਨ੍ਹਾਂ ਕੀੜਿਆਂ ਦੇ ਖੰਭ ਨਿਕਲ
ਆਉਂਦੇ ਹਨ। ਉਨ੍ਹਾਂ ਦੇ ਚਿੱਤ ਵਿਚ ਵੀ ਉਡਾਰੀ ਮਾਰਨ ਦਾ ਉਤਸ਼ਾਹ ਹੁੰਦਾ ਹੈ।
ਉਹਨਾਂ ਕੀੜਿਆਂ ਨੂੰ ਵੀ ਰੀਸ ਆ ਜਾਂਦੀ ਹੈ ਕਿ ਅਸੀਂ ਵੀ ਖੰਭਾਂ ਵਾਲੇ ਹਾਂ,
ਅਸੀਂ ਕਿਹੜੇ ਘੱਟ ਹਾਂ ਅਸੀਂ ਵੀ ਉੱਡ ਸਕਦੇ ਹਾਂ, ਇਉਂ ਉਹ ਉਡਾਰੀ ਮਾਰਦੇ
ਹਨ। ਉਸ ਵੇਲੇ ਉਡਾਰੀ ਮਾਰਨ ਨਾਲ ਬਹੁਤਿਆਂ ਦੇ ਤਾਂ ਜਦੋਂ ਉੱਡਣ ਲਗਦੇ
ਹਨ ਉਸੇ ਵੇਲੇ ਹੀ ਖੰਭ ਟੁੱਟ ਜਾਂਦੇ ਹਨ। ਕਈਆਂ ਦੇ ਥੋੜ੍ਹਾ ਉੱਡਣ ਨਾਲ ਹੀ
ਟੁੱਟ ਜਾਂਦੇ ਹਨ। ਫੇਰ ਕੀ ਉੱਡਨਾ ਹੈ? ਓਥੇ ਹੀ ਡਿੱਗ ਪੈਂਦੇ ਹਨ। ਕਈ ਜਦੋਂ
ਉੱਡਦੇ ਹਨ ਉਨ੍ਹਾਂ ਨੂੰ ਜਾਨਵਰ ਪੰਛੀ ਖਾ ਜਾਂਦੇ ਹਨ। ਉਹ ਉਹਨਾਂ
ਅਕਾਸ਼-ਚਾਰੀਆਂ ਦਾ ਮੁਕਾਬਲਾ ਕਿਵੇਂ ਕਰ ਸਕਣ? ਯਥਾ :–

'ਹੰਸਾ ਨਾਲ ਟਟੋਹਰੀ ਕਿਉਂ ਪਹੁਚੇ ਦੌੜੀ।'

ਦਾ ਦ੍ਰਿਸ਼ਟਾਂਤ ਏਸੇ ਪ੍ਰਕਾਰ ਸਤਿਗੁਰੂ ਜੀ ਕਹਿੰਦੇ ਹਨ।

(ਸੁਣਿ ਗਲਾ ਆਕਾਸ ਕੀ;) ਅਕਾਸ਼ ਕੌਣ ਹੈ? ਪ੍ਰਮੇਸਰ ਅਕਾਸ਼ ਦੀ
ਨਿਆਈਂ ਹੈ ਉਸ ਵਿਚ ਪ੍ਰੋਖ ਤੇ ਅਪ੍ਰੋਖ ਗਿਆਨ ਰੂਪੀ ਖੰਭਾਂ ਨਾਲ ਉਡਾਰੀਆਂ
ਮਾਰਨ ਵਾਲੇ ਬ੍ਰਹਮ ਗਿਆਨੀਆਂ ਦੀਆਂ ਗੱਲਾਂ ਸੁਣ ਕੇ ਕਿ
(ਕੀਟਾ ਆਈ ਰੀਸ ॥) ਕੀੜਿਆਂ ਦੀ ਨਿਆਈਂ ਜਿਹੜੇ ਅਲਪੱਗ ਵਿਸ਼ਈ,
ਪਾਮਰ ਜੀਵ ਹਨ। ਬਿਧ ਨਿਖੇਧ ਕਰਮਾਂ ਰੂਪ ਖੰਭਾਂ ਵਾਲੇ, ਸ੍ਵਰਗ ਆਦਿਕਾਂ
ਦੀ ਉਡਾਰੀ ਮਾਰਨ ਜੋਗੇ ਜਿਹੜੇ ਹਨ, ਉਨ੍ਹਾਂ ਨੂੰ ਭੀ ਰੀਸ ਆ ਜਾਂਦੀ ਹੈ ਉਹ

*ਅਨਲ ਨਰ ਅਤੇ ਮਨਲ ਮਦੀਨ ਹੈ।



ਕਹਿਣ ਲੱਗ ਪੈਂਦੇ ਹਨ ਕਿ ਜਗਤ ਮਿਥਿਆ ਹੈ, ਅਸੀਂ ਵੀ ਸੰਸਾਰ ਦੁੱਖ ਦੀ
ਨਵਿਰਤੀ ਕਰ ਲੈਂਦੇ ਹਾਂ, ਪਰਮਾਨੰਦ ਦੀ ਪ੍ਰਾਪਤੀ ਕਰ ਲੈਂਦੇ ਹਾਂ। 'ਅਹਿ
ਬ੍ਰਹਮਾਸਮੀ' ਕ੍ਰਤੱਬਾ ਅਭਾਵ ਕਹਿ ਦਿੰਦੇ ਹਨ ਕਿ '(ਅਹਿ) ਮੈਂ ਬ੍ਰਹਮ ਰੂਪ ਹਾਂ।
ਹਮਾਰੇ ਕੋ ਵਿਸ਼ੇ ਕੁਛ ਨਹੀਂ ਕਰ ਸਕਤੇ।' ਇਉਂ ਅਕਾਸ਼ ਭਾਵ ਚਿਦਾਕਾਸ਼
ਵਿਚ ਵਿਚਰਨ ਵਾਲੇ ਮਹਾਤਮਾਂ ਦੀਆਂ ਗੱਲਾਂ ਸੁਣ ਕੇ, ਕੀੜੀਆਂ ਵਰਗੇ ਜਿਹੜੇ
ਵਿਸ਼ਈ ਪੁਰਖ ਹਨ, ਉਨ੍ਹਾਂ ਨੂੰ ਭਾਦ੍ਰੋਂ ਦੇ ਮਹੀਨੇ ਦੀ ਨਿਆਈਂ, ਵਿਸ਼ਿਆਂ ਰੂਪੀ
ਬਾਹਲੀ ਭੜਵਾ ਆਈ ਹੈ ਅਤੇ ਕੋਈ ਛਿਲੇ ਕੱਢ ਕੱਢ ਕੇ ਰਿਧੀਆਂ ਸਿਧੀਆਂ ਦੇ
ਫਲ ਰੂਪੀ ਖੰਭ ਲਾ ਕੇ ਜਾਂ ਬਿਧ ਨਿਖੇਧ ਕਰਮਾਂ ਰੂਪੀ ਖੰਭ ਲਾ ਕੇ ਉਡਾਰੀਆਂ
ਮਾਰਨੀਆਂ ਚਾਹੁੰਦੇ ਹਨ।

ਹਜ਼ੂਰ ਨੇ ਫ਼ੁਰਮਾਇਆ ਹੈ :–

'ਮਃ ੫ ॥ ਚੜਿਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥
ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥' (੩੨੨)

ਕੁੱਕੜ ਦਾ ਸੁਭਾ ਹੁੰਦਾ ਹੈ ਜਾਂ ਤਾਂ ਉੱਡ ਕੇ ਰੂੜੀ ਤੇ ਜਾ ਬਹਿੰਦਾ ਹੈ ਅਤੇ ਜੇ
ਰੂੜੀ ਤੇ ਕੁੱਤਾ ਪਵੇ ਤਾਂ ਉੱਡ ਕੇ ਕੋਠੇ ਤੇ ਜਾ ਬਹਿੰਦਾ ਹੈ। ਏਸੇ ਪ੍ਰਕਾਰ ਵਿਖਈ
ਪੁਰਖਾਂ ਦੀ ਹਾਲਤ ਹੈ। ਉਹ ਬਿਧ ਨਿਖੇਧ ਕਰਮਾਂ ਰੂਪੀ ਖੰਭਾਂ ਨਾਲ ਜਾਂ ਤਾਂ
ਵਿਸ਼ੇ ਰੂਪੀ ਰੂੜੀ ਤੇ ਜਾ ਕੇ ਡਿੱਗ ਪੈਂਦੇ ਹਨ ਅਤੇ ਜੇ ਉਥੋਂ ਉੱਡਣ ਤਾਂ ਫਿਰ ਸ੍ਵਰਗ
ਰੂਪੀ ਕੋਠੇ ਤੇ ਜਾ ਬੈਠਦੇ ਹਨ। ਜੇ ਸ੍ਵਰਗ ਰੂਪੀ ਕੋਠੇ ਤੋਂ ਉੱਡਣ ਤਾਂ ਧਰਤੀ ਤੇ
ਆ ਬੈਠਦੇ ਹਨ। ਇਉਂ ਜੇ ਸ੍ਵਰਗ ਵਿਚੋਂ ਡਿੱਗਣ ਤਾਂ ਨੇਖ ਰਾਜੇ ਵਾਂਗ ਟੋਢੀਆਂ
ਜੂਨਾਂ ਵਿਚ ਪੈਂਦੇ ਹਨ। ਹੋਰ ਕੋਈ ਬਹੁਤੀ ਵੱਡੀ ਉਨ੍ਹਾਂ ਦੀ ਉਡਾਰੀ ਨਹੀਂ ਹੈ।
ਪਰ ਜਿਹੜੇ ਹੰਸ ਤੱਤ ਬੇਤੇ ਪਰਮੇਸਰ ਦੇ ਸੱਤ ਸਰੂਪ ਨੂੰ ਜਾਨਣ ਵਾਲੇ ਹਨ ਅਤੇ
ਪਾਣੀ ਦੀ ਨਿਆਈਂ ਮਾਇਆ ਦੇ ਮੋਹ ਨੂੰ ਛੱਡਣ ਵਾਲੇ ਹਨ :–

'ਬ੍ਰਹਮਾ ਇੰਦ੍ਰ ਆਦਿ ਲੌ ਹੋਤ ਦੇਹ ਧਰ ਭੋਗ।
ਕਾਗ ਬਿਸ਼ਟ ਸਮ ਜੇ ਗਨੈ ਬੀਤ ਰਾਗ ਤਿਹ ਲੋਗ।'

ਉਹਨਾਂ ਦੀ ਰੀਸ ਕਰਦੇ ਹਨ। ਪਰ ਰੀਸ ਹੋ ਨਹੀਂ ਸਕਦੀ ਅਤੇ ਏਸੇ
ਪ੍ਰਕਾਰ ਕਹਿ ਦਿੰਦੇ ਹਨ ਕਿ ਸਾਨੂੰ ਕਾਮ ਕ੍ਰੋਧਾਦਿਕ ਕੁਛ ਨਹੀਂ ਕਰ ਸਕਦੇ,
ਪਰ ਜਿਸ ਵੇਲੇ ਆ ਕੇ ਚਿੰਬੜਦੇ ਹਨ ਉਸ ਵੇਲੇ ਉਨ੍ਹਾਂ ਦੇ ਵਿਚਾਰ ਰੂਪੀ ਖੰਭ
ਸਰੋਂ ਟੁਟ ਜਾਂਦੇ ਹਨ ਅਤੇ ਇਥੇ ਜੂਨਾਂ ਵਿਚ ਪੈ ਕੇ ਧਰਤੀ ਤੇ ਹੀ ਵਿਚਰਦੇ
ਰਹਿੰਦੇ ਹਨ। ਇਉਂ ਉਹ ਮੁਕਤ ਪੁਰਖਾਂ ਦੀਆਂ ਰੀਸਾਂ ਨਹੀਂ ਕਰ ਸਕਦੇ।
ਅਕਾਸ਼-ਚਾਰੀਆਂ ਭਾਵ ਬ੍ਰਹਮਗਿਆਨੀਆਂ ਦੀਆਂ ਗੱਲਾਂ ਸੁਣ ਕੇ ਕੀੜਿਆਂ ਦੀ

ਨਿਆਈਂ ਵਿਖਈ ਪੁਰਖਾਂ ਨੂੰ ਵੀ ਰੀਸਾਂ ਆ ਗਈਆਂ ਕਿ ਅਸੀਂ ਬ੍ਰਹਮ ਹੀ ਹਾਂ, ਹੁਣ ਅਸੀਂ ਜ਼ੁੰਮੇਂਵਾਰ ਹਾਂ। ਅਸੀਂ ਚੁਟਕੀ ਵਿਚ ਨਿਰੰਕਾਰ ਦੇ ਦਰਸ਼ਨ ਕਰਵਾ ਦੇਂਦੇ ਹਾਂ ਤੇ ਨਾਲ ਹੀ ਵਿਸ਼ੇ ਵਿਕਾਰਾਂ ਤੋਂ ਵੀ ਕੋਈ ਰੁਕਾਵਟ ਨਹੀਂ। ਉਹ ਵਿਚਾਰੇ ਜੂਨਾਂ ਵਿਚ ਹੀ ਭਟਕਦੇ ਹਨ। ਦੇਹ ਅਧਿਆਸੀ ਤੇ ਚੁੰਚ ਗਿਆਨੀ ਤੇ ਧੋਖੇ-ਬਾਜ, ਬਨੌਟੀ ਗੁਰੂ।

ਯਥਾ:—'ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥' (ਅੰਗ ੮੫)

**ਨਾਨਕ ਨਦਰੀ ਪਾਈਐ** :--ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਜਦੋਂ ਤੱਤ ਬੇਤਿਆਂ ਸਤਿਗੁਰਾਂ ਦੀ ਨਿਗ੍ਹਾ ਵਿਚ (ਪਾਈਐ) ਪਾਏ ਜਾਣ ਦਾ ਪਤਾ ਲਗਦਾ ਹੈ, ਠੀਕ ਪੂਰੇ ਹਨ ਕਿ ਗੱਪਾਂ ਹੀ ਮਾਰਦੇ ਹਨ।

**ਕੂੜੀ,ਕੂੜੈ ਠੀਸ॥੩੨॥**--(ਕੂੜੇ) ਝੂਠਿਆਂ ਦੀਆਂ (ਕੂੜੀ) ਝੂਠੀਆਂ (ਠੀਸ) ਗੱਪਾਂ ਹਨ। ਜਦੋਂ ਪਦਾਰਥ ਦੇਖਦੇ ਹਨ ਤਾਂ ਵਿਸ਼ਿਆਂ ਵਿਚ ਡਿੱਗ ਪੈਂਦੇ ਹਨ, ਗ਼ਰਕ ਹੋ ਜਾਂਦੇ ਹਨ। ਇਸ ਕਰਕੇ ਝੂਠਿਆਂ ਪੁਰਖਾਂ ਦੀਆਂ ਝੂਠੀਆਂ ਹੀ (ਠੀਸ) ਗੱਪਾਂ ਹਨ। ਜਿਵੇਂ ਕਿਤਨੇ ਹੀ ਸਤਿਗੁਰੂ ਨਾਨਕ ਦੇਵ ਜੀ ਦਾ ਨਾਮ ਰਖਾ ਕੇ ਬਨੌਟੀ ਗੁਰੂ ਬਣ ਕੇ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਦੇ ਪਾਸ ਗਏ। ਪਦਮਣੀਆਂ ਵੇਖ ਕੇ ਸਭ ਜੀਵਨ ਭਰਿਸ਼ਟ ਕਰਕੇ ਗ਼ਰਕ ਹੋਏ।

'ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥' (੩੯੧)

ਉਹ ਪੂਰਨ ਨਹੀਂ ਨਿਕਲਦੇ, ਸੱਚੇ ਨਹੀਂ ਨਿਕਲਦੇ। ਹਾਲਤ ਉਨ੍ਹਾਂ ਦੀ ਇਹ ਹੁੰਦੀ ਹੈ,

'ਫਿਰਦੀ ਫਿਰਦੀ ਦਹਿਦਿਸਾ ਜਲ ਪਰਬਤ ਬਨ ਰਾਇ ॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥'(੩੨੨)

ਇਕ ਇਸਤਰੀ ਮਰਨ ਤੋਂ ਸੌ ਸੌ ਚੇਲੀ ਹੋਰ ਬਣਾ ਲੈਂਦੇ ਹਨ।

ਪਦਾਰਥਾਂ ਦਾ ਤਿਆਗ ਕਰਨ ਦੀ ਜੋ ਦਾਤ ਹੈ ਅਤੇ ਪ੍ਰਮੇਸਰ ਦੀ ਪ੍ਰਾਪਤੀ— (ਨਾਨਕ ਨਦਰੀ ਪਾਈਐ;) (ਨਾਨਕ) ਸਤਿਗੁਰੂ ਜੀ ਕਹਿੰਦੇ ਹਨ ਉਸ ਪ੍ਰਮੇਸਰ ਦੀ ਅਤੇ ਸਤਿਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਸਰੂਪਾਨੰਦ (ਪਾਈਐ) ਪਾਈਦਾ ਹੈ।

(ਕੂੜੀ, ਕੂੜੈ ਠੀਸ॥) ਜਿਨ੍ਹਾਂ ਨੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਕਮਾਇਆ



ਨਹੀਂ, ਸਿਮਰਨ ਭਜਨ ਕਮਾਈ ਕੀਤੀ ਨਹੀਂ, ਆਪਾ ਭਾਵ ਨਹੀਂ ਛੱਡਿਆ। (ਕੂੜੇ) ਝੂਠਿਆਂ ਦੀਆਂ (ਕੂੜੀ) ਝੂਠੀਆਂ (ਠੀਸ) ਗੱਪਾਂ ਹਨ। ਐਵੇਂ ਗੱਪਾਂ ਹੀ ਮਾਰਦੇ ਹਨ, ਪ੍ਰਾਪਤੀ ਕੁਝ ਨਹੀਂ ਹੈ। 'ਕੂੜੇ ਮੂਰਖ ਕੀਹਾ ਠੀਸਾ ॥' (੭੩੯)

**ਅਰਥ ੨** :—ਜਿਹੜੇ ਭਾਵਨਾਂ ਨਾਲ ਕਹਿੰਦੇ ਹਨ।

(ਇਕਦੂ ਜੀਭੌ ਲਖ ਹੋਹਿ;) ਕਿ ਸਾਨੂੰ ਇਕ ਜ਼ਬਾਨ ਤੋਂ ਲੱਖ ਜ਼ਬਾਨ ਪ੍ਰਾਪਤ ਹੋ ਜਾਵੇ ਉਨ੍ਹਾਂ ਦੀ ਅਵਸਥਾ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥' (੯੪੧) ਹੀ ਹੋ ਜਾਂਦੀ ਹੈ। ਅੱਗੇ ਵਧਦੀ ਵਧਦੀ ਤੱਤਾਂ ਵਿਚੋਂ ਵੀ ਜਾਪ ਸੁਣਨ ਤੱਕ ਪਹੁੰਚ ਜਾਂਦੀ ਹੈ। ਯਥਾ :—

'ਧਰਤਿ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥'

(ਲਖ ਹੋਵਹਿ ਲਖ ਵੀਸ ॥) 'ਲੱਖ' ਸਰੂਪ ਤੇ (ਵੀਸ) ਵੀਹ ਵਿਸਵੇ ਭਾਵ ਪੂਰਨ ਨਿਸਚਾ ਕਰਕੇ 'ਲੱਖ' ਸਰੂਪ ਹੀ ਹੋ ਜਾਂਦੇ ਹਨ। ਯਥਾ :—

'ਜਿਨਿ ਜਾਤਾ ਸੋ ਤਿਸਹੀ ਜੇਹਾ ॥' (੯੩੧)

ਵਾ :-ਉਹ ਲੱਖ ਸਰੂਪ ਵਿਚ ਅਭੇਦ ਹੋ ਜਾਂਦੇ ਹਨ ਅਤੇ ਜੋ ਹੋਰ ਵੀ ਜਗਿਆਸੂ ਉਨ੍ਹਾਂ ਦੁਆਰਾ ਪ੍ਰਮੇਸਰ ਤੇ (ਵੀਸ) ਵੀਹ ਵਿਸਵੇ ਜਾਣਕੇ ਪੂਰਨ ਨਿਸਚਾ ਕਰਦੇ ਹਨ ਉਹ ਵੀ ਲੱਖ ਸਰੂਪ ਹੀ ਹੋ ਜਾਂਦੇ ਹਨ।

'ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥'

(ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ ॥) ਲੱਖ ਸਰੂਪ ਦੇ ਲਖਣ ਵਾਸਤੇ ਜਿਹੜੇ ਇੱਕ (ਜਗਦੀਸ) ਪ੍ਰਮੇਸਰ ਦੇ ਨਾਮ ਨੂੰ (ਲਖੁ) ਲੱਖਾਂ ਵਾਰੀ ਜਪਦੇ ਹਨ।

(ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ ॥) (ਏਤੁ) ਏਹ ਅਪ੍ਰੇਖ ਗਿਆਨ ਰੂਪੀ (ਰਾਹਿ) ਰਾਹ ਸਾਰੇ ਰਾਹਾਂ ਦਾ ਪਤੀ ਹੈ। [ਜਿਤਨੇ ਵੀ ਲੋਕਾਂ ਨੇ ਪ੍ਰਮੇਸਰ ਦੀ ਪ੍ਰਾਪਤੀ ਦੇ ਰਾਹ ਮੰਨੇ ਹਨ।] ਸਤ ਭੂਮਿਕਾ ਰੂਪ ਭਾਵ ਤੁਰੀਆ ਪਦ ਰੂਪ (ਪਵੜੀਆ) ਪਉੜੀਆਂ ਤੇ ਜੋ (ਚੜੀਐ) ਚੜ੍ਹਿਆ ਹੈ ਉਹ ਇਕ ਈਸ਼ਰ ਰੂਪ ਹੀ ਹੋ ਜਾਂਦਾ ਹੈ।

(ਸੁਣਿ ਗਲਾ ਆਕਾਸ ਕੀ;) ਚਿਦਾਕਾਸ ਵਿਚ ਉਡਾਰੀਆਂ ਲਾਉਣ ਵਾਲੇ ਜੋ ਬ੍ਰਹਮ ਗਿਆਨੀ ਹਨ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਕਿ ਬ੍ਰਹਮ ਗਿਆਨੀ ਆਪ ਪ੍ਰਮੇਸਰ ਦਾ ਰੂਪ ਹੋ ਗਏ ਹਨ।

(ਕੀਟਾ ਆਈ ਰੀਸ ॥ ) ਕੀੜਿਆਂ ਦੀ ਨਿਆਈਂ ਜੋ ਨਿਰਸਾਧਕ ਪੁਰਖ ਹਨ ਜਿਨ੍ਹਾਂ ਨੇ ਕੋਈ ਸਾਧਨ ਨਹੀਂ ਕੀਤਾ, ਉਨ੍ਹਾਂ ਨੂੰ ਵੀ ਰੀਸ ਆ ਗਈ ਕਿ

ਨਿਆਈਂ ਵਿਖਈ ਪੁਰਖਾਂ ਨੂੰ ਵੀ ਰੀਸਾਂ ਆ ਗਈਆਂ ਕਿ ਅਸੀਂ ਬ੍ਰਹਮ ਹੀ ਹਾਂ, ਹੁਣ ਅਸੀਂ ਜ਼ੁੰਮੇਂਵਾਰ ਹਾਂ। ਅਸੀਂ ਚੁਟਕੀ ਵਿਚ ਨਿਰੰਕਾਰ ਦੇ ਦਰਸ਼ਨ ਕਰਵਾ ਦੇਂਦੇ ਹਾਂ ਤੇ ਨਾਲ ਹੀ ਵਿਸ਼ੇ ਵਿਕਾਰਾਂ ਤੋਂ ਵੀ ਕੋਈ ਰੁਕਾਵਟ ਨਹੀਂ। ਵੇਹ ਅਧਿਆਸੀ ਤੇ ਚੁੰਚ ਗਿਆਨੀ ਉਹ ਵਿਚਾਰੇ ਜੂਨਾਂ ਵਿਚ ਹੀ ਭਟਕਦੇ ਹਨ। ਤੇ ਧੋਖੇ-ਬਾਜ਼, ਬਣੌਟੀ ਗੁਰੂ।

ਯਥਾ:–'ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥' (ਅੰਗ ੮੫)

**ਨਾਨਕ ਨਦਰੀ ਪਾਈਐ** :--ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਜਦੋਂ ਤੱਤ ਬੇਤਿਆਂ ਸਤਿਗੁਰਾਂ ਦੀ ਨਿਗ੍ਹਾ ਵਿਚ (ਪਾਈਐ) ਪਾਏ ਜਾਣ ਦਾ ਪਤਾ ਲਗਦਾ ਹੈ, ਠੀਕ ਪੂਰੇ ਹਨ ਕਿ ਗੱਪਾਂ ਹੀ ਮਾਰਦੇ ਹਨ।

**ਕੂੜੀ,ਕੂੜੈ ਠੀਸ॥੩੨॥**--(ਕੂੜੈ) ਝੂਠਿਆਂ ਦੀਆਂ (ਕੂੜੀ) ਝੂਠੀਆਂ (ਠੀਸ) ਗੱਪਾਂ ਹਨ। ਜਦੋਂ ਪਦਾਰਥ ਦੇਖਦੇ ਹਨ ਤਾਂ ਵਿਸ਼ਿਆਂ ਵਿਚ ਡਿੱਗ ਪੈਂਦੇ ਹਨ, ਗ਼ਰਕ ਹੋ ਜਾਂਦੇ ਹਨ। ਇਸ ਕਰਕੇ ਝੂਠਿਆਂ ਪੁਰਖਾਂ ਦੀਆਂ ਝੂਠੀਆਂ ਹੀ (ਠੀਸ) ਗੱਪਾਂ ਹਨ। ਜਿਵੇਂ ਕਿਤਨੇ ਹੀ ਸਤਿਗੁਰੂ ਨਾਨਕ ਦੇਵ ਜੀ ਦਾ ਨਾਮ ਰਖਾ ਕੇ ਬਣੌਟੀ ਗੁਰੂ ਬਣ ਕੇ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਦੇ ਪਾਸ ਗਏ। ਪਦਮਣੀਆਂ ਵੇਖ ਕੇ ਸਭ ਜੀਵਨ ਭਰਿਸ਼ਟ ਕਰਕੇ ਗ਼ਰਕ ਹੋਏ।

'ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥' (੩੯੧)

ਉਹ ਪੂਰਨ ਨਹੀਂ ਨਿਕਲਦੇ, ਸੱਚੇ ਨਹੀਂ ਨਿਕਲਦੇ। ਹਾਲਤ ਉਨ੍ਹਾਂ ਦੀ ਇਹ ਹੁੰਦੀ ਹੈ,

'ਫਿਰਦੀ ਫਿਰਦੀ ਦਹਦਿਸਾ ਜਲ ਪਰਬਤ ਬਨ ਰਾਇ ॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥'(੩੨੨)

ਇਕ ਇਸਤਰੀ ਮਰਨ ਤੋਂ ਸੌ ਸੌ ਚੇਲੀ ਹੋਰ ਬਣਾ ਲੈਂਦੇ ਹਨ।

ਪਦਾਰਥਾਂ ਦਾ ਤਿਆਗ ਕਰਨ ਦੀ ਜੋ ਦਾਤ ਹੈ ਅਤੇ ਪ੍ਰਮੇਸਰ ਦੀ ਪ੍ਰਾਪਤੀ–(ਨਾਨਕ ਨਦਰੀ ਪਾਈਐ;) (ਨਾਨਕ) ਸਤਿਗੁਰੂ ਜੀ ਕਹਿੰਦੇ ਹਨ ਉਸ ਪ੍ਰਮੇਸਰ ਦੀ ਅਤੇ ਸਤਿਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਸਰੂਪਾਨੰਦ (ਪਾਈਐ) ਪਾਈਦਾ ਹੈ।

(ਕੂੜੀ, ਕੂੜੈ ਠੀਸ ॥) ਜਿਨ੍ਹਾਂ ਨੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਕਮਾਇਆ



ਨਹੀਂ, ਸਿਮਰਨ ਭਜਨ ਕਮਾਈ ਕੀਤੀ ਨਹੀਂ, ਆਪਾ ਭਾਵ ਨਹੀਂ ਛੱਡਿਆ। (ਕੂੜੈ) ਝੂਠਿਆਂ ਦੀਆਂ (ਕੂੜੀ) ਝੂਠੀਆਂ (ਠੀਸ) ਗੱਪਾਂ ਹਨ। ਐਵੇਂ ਗੱਪਾਂ ਹੀ ਮਾਰਦੇ ਹਨ, ਪ੍ਰਾਪਤੀ ਕੁਝ ਨਹੀਂ ਹੈ। 'ਕੂੜੇ ਮੂਰਖ ਕੀਹਾ ਠੀਸਾ ॥' (੭੩੯)

**ਅਰਥ ੨** :–ਜਿਹੜੇ ਭਾਵਨਾਂ ਨਾਲ ਕਹਿੰਦੇ ਹਨ।

(ਇਕਦੂ ਜੀਭੌ ਲਖ ਹੋਹਿ;) ਕਿ ਸਾਨੂੰ ਇਕ ਜ਼ਬਾਨ ਤੋਂ ਲੱਖ ਜ਼ਬਾਨ ਪ੍ਰਾਪਤ ਹੋ ਜਾਵੇ ਉਨ੍ਹਾਂ ਦੀ ਅਵਸਥਾ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥' (੯੪੧) ਹੀ ਹੋ ਜਾਂਦੀ ਹੈ। ਅੱਗੇ ਵਧਦੀ ਵਧਦੀ ਤੱਤਾਂ ਵਿਚੋਂ ਵੀ ਜਾਪ ਸੁਣਨ ਤੱਕ ਪਹੁੰਚ ਜਾਂਦੀ ਹੈ। ਯਥਾ :–

'ਧਰਤਿ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥'

(ਲਖ ਹੋਵਹਿ ਲਖ ਵੀਸ ॥) 'ਲੱਖ' ਸਰੂਪ ਤੇ (ਵੀਸ) ਵੀਹ ਵਿਸਵੈ ਭਾਵ ਪੂਰਨ ਨਿਸਚਾ ਕਰਕੇ 'ਲੱਖ' ਸਰੂਪ ਹੀ ਹੋ ਜਾਂਦੇ ਹਨ। ਯਥਾ :–

'ਜਿਨਿ ਜਾਤਾ ਸੋ ਤਿਸਹੀ ਜੇਹਾ ॥' (੯੩੧)

ਵਾ:-ਉਹ ਲੱਖ ਸਰੂਪ ਵਿਚ ਅਭੇਦ ਹੋ ਜਾਂਦੇ ਹਨ ਅਤੇ ਜੋ ਹੋਰ ਵੀ ਜਗਿਆਸੂ ਉਨ੍ਹਾਂ ਦੁਆਰਾ ਪ੍ਰਮੇਸਰ ਤੇ (ਵੀਸ) ਵੀਹ ਵਿਸਵੇ ਜਾਣਕੇ ਪੂਰਨ ਨਿਸਚਾ ਕਰਦੇ ਹਨ ਉਹ ਵੀ ਲੱਖ ਸਰੂਪ ਹੀ ਹੋ ਜਾਂਦੇ ਹਨ।

'ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥'

(ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ ॥) ਲੱਖ ਸਰੂਪ ਦੇ ਲਖਣ ਵਾਸਤੇ ਜਿਹੜੇ ਇੱਕ (ਜਗਦੀਸ) ਪ੍ਰਮੇਸਰ ਦੇ ਨਾਮ ਨੂੰ (ਲਖੁ) ਲੱਖਾਂ ਵਾਰੀ ਜਪਦੇ ਹਨ।

(ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ ॥) (ਏਤੁ) ਏਹ ਅਪ੍ਰੋਖ ਗਿਆਨ ਰੂਪੀ (ਰਾਹਿ) ਰਾਹ ਸਾਰੇ ਰਾਹਾਂ ਦਾ ਪਤੀ ਹੈ। [ਜਿਤਨੇ ਵੀ ਲੋਕਾਂ ਨੇ ਪ੍ਰਮੇਸਰ ਦੀ ਪ੍ਰਾਪਤੀ ਦੇ ਰਾਹ ਮੰਨੇ ਹਨ।] ਸਤ ਭੂਮਿਕਾ ਰੂਪ ਭਾਵ ਤੁਰੀਆ ਪਦ ਰੂਪ (ਪਵੜੀਆ) ਪਉੜੀਆਂ ਤੇ ਜੋ (ਚੜੀਐ) ਚੜ੍ਹਿਆ ਹੈ ਉਹ ਇਕ ਈਸ਼ਰ ਦਾ ਰੂਪ ਹੀ ਹੋ ਜਾਂਦਾ ਹੈ।

(ਸੁਣਿ ਗਲਾ ਆਕਾਸ ਕੀ;) ਚਿਦਾਕਾਸ਼ ਵਿਚ ਉਡਾਰੀਆਂ ਲਾਉਣ ਵਾਲੇ ਜੋ ਬ੍ਰਹਮ ਗਿਆਨੀ ਹਨ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਕਿ ਬ੍ਰਹਮ ਗਿਆਨੀ ਆਪ ਪ੍ਰਮੇਸਰ ਦਾ ਰੂਪ ਹੋ ਗਏ ਹਨ।

(ਕੀਟਾ ਆਈ ਰੀਸ ॥ ) ਕੀੜਿਆਂ ਦੀ ਨਿਆਈਂ ਜੋ ਨਿਰਸਾਧਕ ਪੁਰਖ ਜਿਨ੍ਹਾਂ ਨੇ ਕੋਈ ਸਾਧਨ ਨਹੀਂ ਕੀਤਾ, ਉਨ੍ਹਾਂ ਨੂੰ ਵੀ ਰੀਸ ਆ ਗਈ ਕਿ

ਗਿਆਨੀ ਵਿਸ਼ਈ ਪੁਰਖਾਂ ਨੂੰ ਵੀ ਰੀਸਾਂ ਆ ਗਈਆਂ ਕਿ ਅਸੀਂ ਬ੍ਰਹਮ ਹੀ ਹਾਂ, ਹੁਣ ਅਸੀਂ ਜ਼ਿੰਮੇਵਾਰ ਹਾਂ। ਅਸੀਂ ਚੁਟਕੀ ਵਿਚ ਨਿਰੰਕਾਰ ਦੇ ਦਰਸ਼ਨ ਕਰਵਾ ਦਿੰਦੇ ਹਾਂ ਤੇ ਨਾਲ ਹੀ ਵਿਸ਼ੇ ਵਿਕਾਰਾਂ ਤੋਂ ਵੀ ਕੋਈ ਰੁਕਾਵਟ ਨਹੀਂ। ਉਹ ਵਿਚਾਰੇ ਜੂਨਾਂ ਵਿਚ ਹੀ ਭਟਕਦੇ ਹਨ। ਦੇਹ ਅਧਿਆਸੀ ਤੇ ਜ਼ੁਬਾਨੀ ਗਿਆਨੀ ਤੇ ਧੋਖੇ-ਬਾਜ਼, ਬਣੌਟੀ ਗੁਰੂ।

ਯਥਾ:-'ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥' (ਅੰਗ ੮੫)

**ਨਾਨਕ ਨਦਰੀ ਪਾਈਐ** :--ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਜਦੋਂ ਤੱਤ ਬੇਤਿਆਂ ਸਤਿਗੁਰਾਂ ਦੀ ਨਿਗ੍ਹਾ ਵਿਚ (ਪਾਈਐ) ਪਾਏ ਜਾਣ ਦਾ ਪਤਾ ਲਗਦਾ ਹੈ, ਠੀਕ ਪੂਰੇ ਹਨ ਕਿ ਗੱਪਾਂ ਹੀ ਮਾਰਦੇ ਹਨ।

**ਕੂੜੀ, ਕੂੜੈ ਠੀਸ॥੩੨॥**--(ਕੂੜੈ) ਝੂਠਿਆਂ ਦੀਆਂ (ਕੂੜੀ) ਝੂਠੀਆਂ (ਠੀਸ) ਗੱਪਾਂ ਹਨ। ਜਦੋਂ ਪਦਾਰਥ ਵੇਖਦੇ ਹਨ ਤਾਂ ਵਿਸ਼ਿਆਂ ਵਿਚ ਡਿੱਗ ਪੈਂਦੇ ਹਨ, ਗ਼ਰਕ ਹੋ ਜਾਂਦੇ ਹਨ। ਇਸ ਕਰਕੇ ਝੂਠਿਆਂ ਪੁਰਖਾਂ ਦੀਆਂ ਝੂਠੀਆਂ ਹੀ (ਠੀਸ) ਗੱਪਾਂ ਹਨ। ਜਿਵੇਂ ਕਿਤਨੇ ਹੀ ਸਤਿਗੁਰੂ ਨਾਨਕ ਦੇਵ ਜੀ ਦਾ ਨਾਮ ਰਖਾ ਕੇ ਬਣੌਟੀ ਗੁਰੂ ਬਣ ਕੇ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਦੇ ਪਾਸ ਗਏ। ਪਦਮਣੀਆਂ ਵੇਖ ਕੇ ਸਭ ਜੀਵਨ ਭਰਿਸ਼ਟ ਕਰਕੇ ਗ਼ਰਕ ਹੋਏ।

'ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥' (੩੮੧)

ਉਹ ਪੂਰਨ ਨਹੀਂ ਨਿਕਲਦੇ, ਸੱਚੇ ਨਹੀਂ ਨਿਕਲਦੇ। ਹਾਲਤ ਉਨ੍ਹਾਂ ਦੀ ਇਹ ਹੁੰਦੀ ਹੈ,

'ਫਿਰਦੀ ਫਿਰਦੀ ਦਹਦਿਸਾ ਜਲ ਪਰਬਤ ਬਨ ਰਾਇ ॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥'(੩੨੨)

ਇਕ ਇਸਤਰੀ ਮਰਨ ਤੋਂ ਸੌ ਸੌ ਚੇਲੀ ਹੋਰ ਬਣਾ ਲੈਂਦੇ ਹਨ।

ਪਦਾਰਥਾਂ ਦਾ ਤਿਆਗ ਕਰਨ ਦੀ ਜੋ ਦਾਤ ਹੈ ਅਤੇ ਪ੍ਰਮੇਸਰ ਦੀ ਪ੍ਰਾਪਤੀ-(ਨਾਨਕ ਨਦਰੀ ਪਾਈਐ;) (ਨਾਨਕ) ਸਤਿਗੁਰੂ ਜੀ ਕਹਿੰਦੇ ਹਨ ਉਸ ਪ੍ਰਮੇਸਰ ਦੀ ਅਤੇ ਸਤਿਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਸਰੂਪਾਨੰਦ (ਪਾਈਐ) ਪਾਈਦਾ ਹੈ।

(ਕੂੜੀ, ਕੂੜੈ ਠੀਸ ॥) ਜਿਨ੍ਹਾਂ ਨੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਕਮਾਇਆ



ਨਹੀਂ, ਸਿਮਰਨ ਭਜਨ ਕਮਾਈ ਕੀਤੀ ਨਹੀਂ, ਆਪਾ ਭਾਵ ਨਹੀਂ ਛੱਡਿਆ। (ਕੂੜੈ) ਝੂਠਿਆਂ ਦੀਆਂ (ਕੂੜੀ) ਝੂਠੀਆਂ (ਠੀਸ) ਗੱਪਾਂ ਹਨ। ਐਵੇਂ ਗੱਪਾਂ ਹੀ ਮਾਰਦੇ ਹਨ, ਪ੍ਰਾਪਤੀ ਕੁਝ ਨਹੀਂ ਹੈ। 'ਕੂੜੇ ਮੂਰਖ ਕੀਹਾ ਠੀਸਾ ॥' (੭੩੮)

**ਅਰਥ ੨** :—ਜਿਹੜੇ ਭਾਵਨਾਂ ਨਾਲ ਕਹਿੰਦੇ ਹਨ।

(ਇਕਦੂ ਜੀਭੌ ਲਖ ਹੋਹਿ;) ਕਿ ਸਾਨੂੰ ਇਕ ਜ਼ਬਾਨ ਤੋਂ ਲੱਖ ਜ਼ਬਾਨ ਪ੍ਰਾਪਤ ਹੋ ਜਾਵੇ ਉਨ੍ਹਾਂ ਦੀ ਅਵਸਥਾ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥' (੯੪੧) ਹੀ ਹੋ ਜਾਂਦੀ ਹੈ। ਅੱਗੇ ਵਧਦੀ ਵਧਦੀ ਤੱਤਾਂ ਵਿਚੋਂ ਵੀ ਜਾਪ ਸੁਣਨ ਤੱਕ ਪਹੁੰਚ ਜਾਂਦੀ ਹੈ। ਯਥਾ :-

'ਧਰਤਿ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥'

(ਲਖ ਹੋਵਹਿ ਲਖ ਵੀਸ ॥) 'ਲੱਖ' ਸਰੂਪ ਤੇ (ਵੀਸ) ਵੀਹ ਵਿਸਵੇ ਭਾਵ ਪੂਰਨ ਨਿਸਚਾ ਕਰਕੇ 'ਲੱਖ' ਸਰੂਪ ਹੀ ਹੋ ਜਾਂਦੇ ਹਨ। ਯਥਾ :-

'ਜਿਨਿ ਜਾਤਾ ਸੋ ਤਿਸਹੀ ਜੇਹਾ ॥' (੯੩੧)

ਭਾਵ:-ਉਹ ਲੱਖ ਸਰੂਪ ਵਿਚ ਅਭੇਦ ਹੋ ਜਾਂਦੇ ਹਨ ਅਤੇ ਜੋ ਹੋਰ ਵੀ ਜਗਿਆਸੂ ਉਨ੍ਹਾਂ ਦੁਆਰਾ ਪ੍ਰਮੇਸਰ ਤੇ (ਵੀਸ) ਵੀਹ ਵਿਸਵੇ ਜਾਣਕੇ ਪੂਰਨ ਨਿਸਚਾ ਕਰਦੇ ਹਨ ਉਹ ਵੀ ਲੱਖ ਸਰੂਪ ਹੀ ਹੋ ਜਾਂਦੇ ਹਨ।

'ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥'

(ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ ॥) ਲੱਖ ਸਰੂਪ ਦੇ ਲਖਣ ਵਾਸਤੇ ਜਿਹੜੇ ਇੱਕ (ਜਗਦੀਸ) ਪ੍ਰਮੇਸਰ ਦੇ ਨਾਮ ਨੂੰ (ਲਖੁ) ਲੱਖਾਂ ਵਾਰੀ ਕਹਿੰਦੇ ਹਨ।

(ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ ॥) (ਏਤੁ) ਏਹ ਅਪ੍ਰੋਖ ਗਿਆਨ ਰੂਪੀ (ਰਾਹਿ) ਰਾਹ ਸਾਰੇ ਰਾਹਾਂ ਦਾ ਪਤੀ ਹੈ। [ਜਿਤਨੇ ਵੀ ਲੋਕਾਂ ਨੇ ਪ੍ਰਮੇਸਰ ਦੀ ਪ੍ਰਾਪਤੀ ਦੇ ਰਾਹ ਮੰਨੇ ਹਨ।] ਸਤ ਭੂਮਿਕਾ ਰੂਪ ਭਾਵ ਤੁਰੀਆ ਪਦ ਰੂਪ (ਪਵੜੀਆ) ਪਉੜੀਆਂ ਤੇ ਜੋ (ਚੜੀਐ) ਚੜ੍ਹਿਆ ਹੈ ਉਹ ਇਕ ਈਸ਼ਰ ਰੂਪ ਹੀ ਹੋ ਜਾਂਦਾ ਹੈ।

(ਸੁਣਿ ਗਲਾ ਆਕਾਸ ਕੀ;) ਚਿਦਾਕਾਸ ਵਿਚ ਉਡਾਰੀਆਂ ਲਾਉਣ ਵਾਲੇ ਜੋ ਬ੍ਰਹਮ ਗਿਆਨੀ ਹਨ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਕਿ ਬ੍ਰਹਮ ਗਿਆਨੀ ਆਪ ਪ੍ਰਮੇਸਰ ਦਾ ਰੂਪ ਹੋ ਗਏ ਹਨ।

(ਕੀਟਾ ਆਈ ਰੀਸ ॥ ) ਕੀੜਿਆਂ ਦੀ ਨਿਆਈਂ ਜੋ ਨਿਰਸਾਧਕ ਪੁਰਖ ਜਿਨ੍ਹਾਂ ਨੇ ਕੋਈ ਸਾਧਨ ਨਹੀਂ ਕੀਤਾ, ਉਨ੍ਹਾਂ ਨੂੰ ਵੀ ਰੀਸ ਆ ਗਈ ਕਿ

ਅਸੀਂ ਗੁਰ ਉਪਦੇਸ਼ ਕਮਾਏ ਤੋਂ ਬਿਨਾਂ ਹੀ ਪ੍ਰਮੇਸਰ ਦੀ ਪ੍ਰਾਪਤੀ ਕਰ ਲਵਾਂਗੇ। ਰੀਸ ਨਾਲ ਕਹਿਣ ਰੂਪ ਉਭਾਰੀ ਮਾਰ ਦਿਤੀ।

(ਨਾਨਕ ਨਦਰੀ ਪਾਈਐ,) ਇਹ ਦਾਤ, ਅਵਸਥਾ ਤਾਂ (ਨਾਨਕ) ਸਤਿਗੁਰੂ ਜੀ ਦੀ ਗਿਆਨ ਰੂਪ ਨਦਰਿ। ਵਾ:-(ਨਦਰੀ) ਕ੍ਰਿਪਾ ਦ੍ਰਿਸ਼ਟੀ ਕਰਕੇ ਪਾਈਦੀ ਹੈ। (ਕੂੜੀ, ਕੂੜੈ ਠੀਸ ॥) ਕੂੜਿਆਂ ਦੀਆਂ ਤਾਂ ਕੂੜੀਆਂ ਹੀ (ਠਾਸ) ਠੱਪਾਂ ਹਨ। ਉਹ ਪ੍ਰਾਪਤੀ ਨਹੀਂ ਕਰ ਸਕਦੇ।

## ਸਾਖੀ – ਜੱਟ ਦੇ ਕਬੀਰ ਬਣਨ ਦੀ

ਸਾਧ ਸੰਗਤ ਜੀ! ਭਗਤ ਕਬੀਰ ਜੀ ਦਾ ਬੜਾ ਭਾਰੀ ਜਸ ਹੁੰਦਾ ਵੇਖ ਕੇ ਇਕ ਜੱਟ ਦੇ ਮਨ ਵਿਚ ਆਈ ਕਿ ਮੈਂ ਵੀ ਕਬੀਰ ਵਰਗਾ ਤੇਜ ਪ੍ਰਤਾਪੀ ਬਣਾਂ ਤੇ ਮੇਰਾ ਵੀ ਜਸ ਹੋਵੇ। ਇਹ ਵਿਚਾਰ ਕੇ ਭਗਤ ਜੀ ਦੇ ਪਾਸ ਆਇਆ। ਭਗਤ ਜੀ ਨੇ ਅੰਤਰਜਾਮਤਾ ਨਾਲ ਜਾਣ ਲਿਆ ਕਿ ਇਹ ਕਬੀਰ ਬਣਨਾ ਚਾਹੁੰਦਾ ਹੈ। ਭਗਤ ਜੀ ਨੇ ਆਪਣੀ ਸੁਪੱਤਣੀ ਭਗਤਣੀ ਲੋਈ ਨੂੰ ਸੱਦਿਆ ਤੇ ਕਿਹਾ, ਵੇਖ! ਅਕਾਸ਼ ਵਿਚ ਕਿੰਨੇ ਬੱਦਲ ਹਨ, ਕੋਠੇ ਦੇ ਪਰਨਾਲੇ ਨੂੰ ਮਿੱਟੀ ਲੌਣੀ ਹੈ, ਇਸ ਵਾਸਤੇ ਬਾਹਰੋਂ ਮਿੱਟੀ ਲਿਆ। ਭਾਵੇਂ ਉਸ ਵਕਤ ਬੱਦਲ ਨਹੀਂ ਸਨ। ਪਰ ਫੇਰ ਭੀ ਲੋਈ ਜੀ ਭਗਤ ਜੀ ਨੂੰ ਪ੍ਰਮੇਸਰ ਰੂਪ ਸਮਝਦੀ ਸੀ ਤੇ ਸਦਾ ਹੁਕਮ ਮੰਨਦੀ ਤੇ ਪਤਿਬ੍ਰਤਾ ਧਰਮ ਵਿਚ ਪ੍ਰਪੱਕ ਸੀ। ਇਸ ਵਾਸਤੇ ਸਤਿ ਬਚਨ ਕਹਿ ਕੇ ਮਿੱਟੀ ਲੈ ਆਈ। ਤਾਂ ਭਗਤ ਜੀ ਨੇ ਕਿਹਾ, ਕਿ ਇਸ ਨੂੰ ਕੁੱਟ ਕੇ ਬਰੀਕ ਕਰਕੇ ਕਪੜ-ਛਾਣ ਕਰ। ਤਾਂ ਸਤਿ ਬਚਨ ਕਹਿ ਕੇ ਕਪੜ-ਛਾਣ ਕਰ ਦਿਤੀ। ਫਿਰ ਕਿਹਾ ਘਿਉ ਪਾ ਕੇ ਗੋਣਾ ਕਰ ਤਾਂ ਘਿਉ ਪਾ ਕੇ ਮਿੱਟੀ ਗੋ ਦਿਤੀ। ਫਿਰ ਕਿਹਾ ਕਿ ਪਰਨਾਲਾ ਲਿੱਪਣਾ ਕਰ ਤਾਂ ਕਿ ਪਾਣੀ ਤਿਲਕ ਕੇ ਥੱਲੇ ਡਿੱਗੇ ਤਾਂ ਬਚਨ ਮੰਨ ਕੇ ਲਿੱਪ ਦਿਤਾ।

ਇਹ ਵੇਖਕੇ ਜੱਟ ਨੇ ਮਨ ਵਿਚ ਵਿਚਾਰਿਆ ਕਿ ਕਬੀਰ ਬਣਨਾ ਤਾਂ ਬੜੀ ਹੀ ਸੌਖੀ ਜਿਹੀ ਗੱਲ ਹੈ। ਛੇਤੀ ਛੇਤੀ ਘਰ ਪਹੁੰਚ ਕੇ ਘਰ ਵਾਲੀ ਨੂੰ ਕਿਹਾ ਵੇਖ ਭਾਗਾਂ ਵਾਲੀਏ ਅਕਾਸ਼ ਵਿਚ ਬੱਦਲ ਹਨ। ਆਪਾਂ ਪਰਨਾਲਾ ਲਿੱਪਣਾ ਹੈ ਇਸ ਵਾਸਤੇ ਬਾਹਰੋਂ ਮਿੱਟੀ ਲਿਆ। ਅੱਗੋਂ ਘਰ ਵਾਲੀ ਕਹਿੰਦੀ ਅਕਾਸ਼ ਵਿਚ ਬੱਦਲ ਕਿਥੇ ਹਨ, ਤੂੰ ਅੰਨ੍ਹਾਂ ਹੈਂ? ਤੇ ਮਿੱਟੀ ਤੂੰ ਸਿਰ ਵਿਚ ਮਾਰਨੀ ਹੈ, ਮੈਥੋਂ ਨਹੀਂ ਲਿਆਂਦੀ ਜਾਂਦੀ। ਤਾਂ ਮਿੰਨਤਾ ਕਰਕੇ ਮਿੱਟੀ ਮੰਗਵਾਈ। ਫਿਰ ਕਹਿਣ ਲੱਗਾ, ਇਸ ਨੂੰ ਬਰੀਕ ਕਰ ਕੇ ਕਪੜ-ਛਾਣ ਕਰ ਤਾਂ ਕਹਿਣ ਲੱਗੀ ਤੂੰ ਕਮਲਾ ਤਾਂ



ਨਹੀਂ ਹੋ ਗਿਆ, ਕਦੇ ਕਿਸੇ ਨੇ ਮਿੱਟੀ ਵੀ ਕਪੜ-ਛਾਣ ਕੀਤੀ ਹੈ ਤਾਂ ਬਹੁਤ ਹੀ ਮਿੰਨਤਾਂ ਕਰ ਕੇ ਜਿਉਂ ਤਿਉਂ ਕਰਕੇ ਮਿੱਟੀ ਕਪੜ-ਛਾਣ ਕਰਵਾ ਲਈ। ਫਿਰ ਜ਼ਿਮੀਂਦਾਰ ਕਹਿਣ ਲੱਗਾ ਕਿ ਘਿਉ ਪਾ ਕੇ ਇਸ ਨੂੰ ਗੋਣਾਂ ਕਰ। ਤਾਂ ਸੁਣ ਕੇ ਉਸ ਨੇ ਰੌਲਾ ਪਾ ਦਿਤਾ ਕਿ ਇਹ ਕਮਲਾ ਹੋ ਗਿਆ ਹੈ ਅਤੇ ਕਹਿ ਕੇ ਪੁਤ੍ਰਾਂ ਕੋਲੋਂ ਇਸ ਨੂੰ ਸੰਗਲ ਮਰਵਾ ਕੇ ਰੁੱਖ ਨਾਲ ਬੰਨ੍ਹਾ ਦਿਤਾ।

ਕੁਝ ਚਿਰ ਪਿੱਛੋਂ ਭਗਤ ਜੀ ਉਸ ਪਾਸ ਆਏ ਤਾਂ ਵੇਖ ਕੇ ਹੱਥ ਜੋੜ ਕੇ ਕਹਿੰਦਾ, ਬਾਬਾ! ਮੈਨੂੰ ਛੁਡਾ, ਮੈਂ ਕਬੀਰ ਨਹੀਂ ਬਣਦਾ, ਕ੍ਰਿਪਾ ਕਰ। ਤਾਂ ਭਗਤ ਜੀ ਨੇ ਉਸ ਦੇ ਪ੍ਰਵਾਰ ਨੂੰ ਸਾਰੀ ਸਾਖੀ ਦੱਸੀ ਕਿ ਇਹ ਕਬੀਰ ਬਣਨਾ ਚਾਹੁੰਦਾ ਸੀ। ਇਹ ਪਾਗਲ ਨਹੀਂ ਹੈ ਇਸ ਨੂੰ ਛੱਡ ਦਿਉ। ਇਸ ਤਰ੍ਹਾਂ ਛੁਡਾਉਣਾ ਕੀਤਾ ਸੀ।

ਸੋ ਸਤਿਗੁਰੂ ਜੀ ਕਹਿੰਦੇ ਹਨ ਕਿ ਝੂਠੇ ਪੁਰਖਾਂ ਦੀਆਂ ਝੂਠੀਆਂ ਹੀ ਠੱਪਾਂ ਹੁੰਦੀਆਂ ਹਨ। ਤੇ ਮਹਾਤਮਾਂ ਦੇ ਬਰਾਬਰ ਪਹੁੰਚ ਨਹੀਂ ਸਕਦੇ, ਅਤੇ ਸਿਮਰਨ ਭਜਨ ਤੋਂ ਬਿਨਾਂ ਪ੍ਰਮਾਤਮਾਂ ਦੀ ਪ੍ਰਾਪਤੀ ਨਹੀਂ ਕਰ ਸਕਦੇ।

---

# ਤੇਤੀਵੀਂ ਪਉੜੀ ਪ੍ਰਾਰੰਭ

**ਆਖਣਿ ਜੋਰੁ; ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ; ਦੇਣਿ ਨ ਜੋਰੁ ॥ ਜੋਰੁ ਨ ਜੀਵਣਿ; ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ; ਮਨਿ ਸੋਰੁ ॥ ਜੋਰੁ ਨ ਸੁਰਤੀ; ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ; ਛੁਟੈ ਸੰਸਾਰੁ ॥ ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥ ਨਾਨਕ; ਉਤਮੁ ਨੀਚੁ ਨ ਕੋਇ ॥ ੩੩ ॥**

ਅਰਥ ੧ :--ਪ੍ਰਸ਼ਨ :–ਸਤਿਗੁਰੂ ਜੀ ਨੇ ਪਿਛਲੀ ਪਉੜੀ ਵਿਚ ਪਹਿਲੀ ਭੂਮਿਕਾ ਵਿਚ ਉਪਾਸ਼ਨਾ ਕਹੀ ਤਾਂ ਸੁਣ ਕੇ ਸਿੱਧਾਂ ਨੇ ਪੁਛਿਆ, ਜੀ! ਹੁਣ ਦੂਜੀ ਵੀਚਾਰਨਾ ਜੋ ਮੰਨਣ ਰੂਪ ਹੈ, ਉਸ ਬਾਰੇ ਦਸੋ ਜੀ? ਹੋਰ ਭੀ ਦਸੋ ਜੀਵ ਸੁਤੰਤਰ ਹੈ ਕਿ ਪਤੰਤ੍ਰ ਭਾਵ ਪਰਾਧੀਨ ਹੈ?

ਅਸੀਂ ਗੁਰ ਉਪਦੇਸ਼ ਕਮਾਏ ਤੋਂ ਬਿਨਾਂ ਹੀ ਪ੍ਰਮੇਸਰ ਦੀ ਪ੍ਰਾਪਤੀ ਕਰ ਲਵਾਂਗੇ।
ਰੀਸ ਨਾਲ ਕਹਿਣ ਰੂਪ ਉਭਾਰੀ ਮਾਰ ਦਿਤੀ।
(ਨਾਨਕ ਨਦਰੀ ਪਾਈਐ;) ਇਹ ਦਾਤ, ਅਵਸਥਾ ਤਾਂ (ਨਾਨਕ) ਸਤਿਗੁਰੂ
ਜੀ ਦੀ ਗਿਆਨ ਰੂਪ ਨਦਰਿ। ਵਾ:-(ਨਦਰੀ) ਕ੍ਰਿਪਾ ਦ੍ਰਿਸ਼ਟੀ ਕਰਕੇ ਪਾਈਦੀ ਹੈ।
(ਕੂੜੀ, ਕੂੜੈ ਠੀਸ ॥) ਕੂੜਿਆਂ ਦੀਆਂ ਤਾਂ ਕੂੜੀਆਂ ਹੀ (ਠੀਸ) ਗੱਪਾਂ
ਹਨ। ਉਹ ਪ੍ਰਾਪਤੀ ਨਹੀਂ ਕਰ ਸਕਦੇ।

## ਸਾਖੀ – ਜੱਟ ਦੇ ਕਬੀਰ ਬਣਨ ਦੀ

ਸਾਧ ਸੰਗਤ ਜੀ! ਭਗਤ ਕਬੀਰ ਜੀ ਦਾ ਬੜਾ ਭਾਰੀ ਜਸ ਹੁੰਦਾ ਵੇਖ ਕੇ ਇਕ
ਜੱਟ ਦੇ ਮਨ ਵਿਚ ਆਈ ਕਿ ਮੈਂ ਵੀ ਕਬੀਰ ਵਰਗਾ ਤੇਜ ਪ੍ਰਤਾਪੀ ਬਣਾਂ ਤੇ
ਮੇਰਾ ਵੀ ਜਸ ਹੋਵੇ। ਇਹ ਵਿਚਾਰ ਕੇ ਭਗਤ ਜੀ ਦੇ ਪਾਸ ਆਇਆ। ਭਗਤ ਜੀ
ਨੇ ਅੰਤਰਜਾਮਤਾ ਨਾਲ ਜਾਣ ਲਿਆ ਕਿ ਇਹ ਕਬੀਰ ਬਣਨਾ ਚਾਹੁੰਦਾ ਹੈ।
ਭਗਤ ਜੀ ਨੇ ਆਪਣੀ ਸੁਪੱਤਣੀ ਭਗਤਣੀ ਲੋਈ ਨੂੰ ਸੱਦਿਆ ਤੇ ਕਿਹਾ, ਵੇਖ!
ਅਕਾਸ਼ ਵਿਚ ਕਿੰਨੇ ਬੱਦਲ ਹਨ, ਕੋਠੇ ਦੇ ਪਰਨਾਲੇ ਨੂੰ ਮਿੱਟੀ ਲੋਣੀ ਹੈ, ਇਸ
ਵਾਸਤੇ ਬਾਹਰੋਂ ਮਿੱਟੀ ਲਿਆ। ਭਾਵੇਂ ਉਸ ਵਕਤ ਬੱਦਲ ਨਹੀਂ ਸਨ। ਪਰ
ਫੇਰ ਭੀ ਲੋਈ ਜੀ ਭਗਤ ਜੀ ਨੂੰ ਪ੍ਰਮੇਸਰ ਰੂਪ ਸਮਝਦੀ ਸੀ ਤੇ ਸਦਾ ਹੁਕਮ
ਮੰਨਦੀ ਤੇ ਪਤਿਬ੍ਰਤਾ ਧਰਮ ਵਿਚ ਪ੍ਰਪੱਕ ਸੀ। ਇਸ ਵਾਸਤੇ ਸਤਿ ਬਚਨ ਕਹਿ ਕੇ
ਮਿੱਟੀ ਲੈ ਆਈ। ਤਾਂ ਭਗਤ ਜੀ ਨੇ ਕਿਹਾ, ਕਿ ਇਸ ਨੂੰ ਕੁੱਟ ਕੇ ਬਰੀਕ
ਕਰਕੇ ਕਪੜ-ਛਾਣ ਕਰ। ਤਾਂ ਸਤਿ ਬਚਨ ਕਹਿ ਕੇ ਕਪੜ-ਛਾਣ ਕਰ ਦਿਤੀ।
ਫਿਰ ਕਿਹਾ ਘਿਉ ਪਾ ਕੇ ਗੋਣਾ ਕਰ ਤਾਂ ਘਿਉ ਪਾ ਕੇ ਮਿੱਟੀ ਗੋ ਦਿਤੀ। ਫਿਰ
ਕਿਹਾ ਕਿ ਪਰਨਾਲਾ ਲਿੱਪਣਾ ਕਰ ਤਾਂ ਕਿ ਪਾਣੀ ਤਿਲਕ ਕੇ ਥੱਲੇ ਡਿੱਗੀ ਤਾਂ
ਬਚਨ ਮੰਨ ਕੇ ਲਿੱਪ ਦਿਤਾ।

ਇਹ ਵੇਖਕੇ ਜੱਟ ਨੇ ਮਨ ਵਿਚ ਵਿਚਾਰਿਆ ਕਿ ਕਬੀਰ ਬਣਨਾ ਤਾਂ ਬੜੀ ਹੀ
ਸੌਖੀ ਜਿਹੀ ਗੱਲ ਹੈ। ਛੇਤੀ ਛੇਤੀ ਘਰ ਪਹੁੰਚ ਕੇ ਘਰ ਵਾਲੀ ਨੂੰ ਕਿਹਾ ਵੇਖ
ਭਾਗਾਂ ਵਾਲੀਏ ਅਕਾਸ ਵਿਚ ਬੱਦਲ ਹਨ। ਆਪਾਂ ਪਰਨਾਲਾ ਲਿੱਪਣਾ ਹੈ ਇਸ
ਵਾਸਤੇ ਬਾਹਰੋਂ ਮਿੱਟੀ ਲਿਆ। ਅੱਗੋਂ ਘਰ ਵਾਲੀ ਕਹਿੰਦੀ ਅਕਾਸ ਵਿਚ ਬੱਦਲ
ਕਿਥੇ ਹਨ, ਤੂੰ ਅੰਨ੍ਹਾਂ ਹੈਂ? ਤੇ ਮਿੱਟੀ ਤੂੰ ਸਿਰ ਵਿਚ ਮਾਰਨੀ ਹੈ, ਮੈਥੋਂ ਨਹੀਂ
ਲਿਆਂਦੀ ਜਾਂਦੀ। ਤਾਂ ਮਿੰਨਤਾ ਕਰਕੇ ਮਿੱਟੀ ਮੰਗਵਾਈ। ਫਿਰ ਕਹਿਣ ਲੱਗਾ,
ਇਸ ਨੂੰ ਬਰੀਕ ਕਰ ਕੇ ਕਪੜ-ਛਾਣ ਕਰ ਤਾਂ ਕਹਿਣ ਲੱਗੀ ਤੂੰ ਕਮਲਾ ਤਾਂ



ਨਹੀਂ ਹੋ ਗਿਆ, ਕਦੇ ਕਿਸੇ ਨੇ ਮਿੱਟੀ ਵੀ ਕਪੜ-ਛਾਣ ਕੀਤੀ ਹੈ ਤਾਂ ਬਹੁਤ ਹੀ
ਮਿੰਨਤਾਂ ਕਰ ਕੇ ਜਿਉਂ ਤਿਉਂ ਕਰਕੇ ਮਿੱਟੀ ਕਪੜ-ਛਾਣ ਕਰਵਾ ਲਈ। ਫਿਰ
ਜ਼ਿਮੀਂਦਾਰ ਕਹਿਣ ਲੱਗਾ ਕਿ ਘਿਉ ਪਾ ਕੇ ਇਸ ਨੂੰ ਗੋਣਾਂ ਕਰ। ਤਾਂ ਸੁਣ ਕੇ
ਉਸ ਨੇ ਰੌਲਾ ਪਾ ਦਿਤਾ ਕਿ ਇਹ ਕਮਲਾ ਹੋ ਗਿਆ ਹੈ ਅਤੇ ਕਹਿ ਕੇ ਪੁੜ੍ਹਾਂ
ਕੋਲੋਂ ਇਸ ਨੂੰ ਸੰਗਲ ਮਰਵਾ ਕੇ ਰੁੱਖ ਨਾਲ ਬੰਨ੍ਹਾ ਦਿਤਾ।

ਕੁਝ ਚਿਰ ਪਿੱਛੋਂ ਭਗਤ ਜੀ ਉਸ ਪਾਸ ਆਏ ਤਾਂ ਵੇਖ ਕੇ ਹੱਥ ਜੋੜ ਕੇ
ਕਹਿੰਦਾ, ਬਾਬਾ! ਮੈਨੂੰ ਛੁਡਾ, ਮੈਂ ਕਬੀਰ ਨਹੀਂ ਬਣਦਾ, ਕ੍ਰਿਪਾ ਕਰ। ਤਾਂ
ਭਗਤ ਜੀ ਨੇ ਉਸ ਦੇ ਪ੍ਰਵਾਰ ਨੂੰ ਸਾਰੀ ਸਾਖੀ ਦੱਸੀ ਕਿ ਇਹ ਕਬੀਰ ਬਣਨਾ
ਚਾਹੁੰਦਾ ਸੀ। ਇਹ ਪਾਗਲ ਨਹੀਂ ਹੈ ਇਸ ਨੂੰ ਛੱਡ ਦਿਉ। ਇਸ ਤਰ੍ਹਾਂ
ਛੁਡਾਉਣਾ ਕੀਤਾ ਸੀ।

ਸੋ ਸਤਿਗੁਰੂ ਜੀ ਕਹਿੰਦੇ ਹਨ ਕਿ ਝੂਠੇ ਪੁਰਖਾਂ ਦੀਆਂ ਝੂਠੀਆਂ ਹੀ
ਗੱਪਾਂ ਹੁੰਦੀਆਂ ਹਨ। ਤੇ ਮਹਾਤਮਾਂ ਦੇ ਬਰਾਬਰ ਪਹੁੰਚ ਨਹੀਂ ਸਕਦੇ, ਅਤੇ
ਸਿਮਰਨ ਭਜਨ ਤੋਂ ਬਿਨਾਂ ਪ੍ਰਮਾਤਮਾਂ ਦੀ ਪ੍ਰਾਪਤੀ ਨਹੀਂ ਕਰ ਸਕਦੇ।

---

## ⇛ ਤੇਤੀਵੀਂ ਪਉੜੀ ਪ੍ਰਾਰੰਭ ⇚

**ਆਖਣਿ ਜੋਰੁ; ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ; ਦੇਣਿ ਨ ਜੋਰੁ ॥ ਜੋਰੁ ਨ ਜੀਵਣਿ; ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ; ਮਨਿ ਸੋਰੁ ॥ ਜੋਰੁ ਨ ਸੁਰਤੀ; ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ; ਛੁਟੈ ਸੰਸਾਰੁ ॥ ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥ ਨਾਨਕ; ਉਤਮੁ ਨੀਚੁ ਨ ਕੋਇ॥ ੩੩ ॥**

**ਅਰਥ ੧** :--ਪ੍ਰਸ਼ਨ :–ਸਤਿਗੁਰੂ ਜੀ ਨੇ ਪਿਛਲੀ ਪਉੜੀ ਵਿਚ ਪਹਿਲੀ
ਭੂਮਿਕਾ ਵਿਚ ਉਪਾਸ਼ਨਾ ਕਹੀ ਤਾਂ ਸੁਣ ਕੇ ਸਿੱਧਾਂ ਨੇ ਪੁਛਿਆ, ਜੀ! ਹੁਣ ਦੂਜੀ
ਸੁਵਿਚਾਰਨਾ ਜੋ ਮੰਨਣ ਰੂਪ ਹੈ, ਉਸ ਬਾਰੇ ਦਸੋ ਜੀ? ਹੋਰ ਭੀ ਦਸੋ ਜੀਵ
ਸੁਤੰਤਰ ਹੈ ਕਿ ਪਰਤੰਤ੍ਰ ਭਾਵ ਪਰਾਧੀਨ ਹੈ?

ਅਸੀਂ ਗੁਰ ਉਪਦੇਸ਼ ਕਮਾਏ ਤੋਂ ਬਿਨਾਂ ਹੀ ਪ੍ਰਮੇਸਰ ਦੀ ਪ੍ਰਾਪਤੀ ਕਰ ਲਵਾਂਗੇ।
ਰੀਸ ਨਾਲ ਕਹਿਣ ਰੂਪ ਉਭਾਰੀ ਮਾਰ ਦਿਤੀ।
(ਨਾਨਕ ਨਦਰੀ ਪਾਈਐ;) ਇਹ ਦਾਤ, ਅਵਸਥਾ ਤਾਂ (ਨਾਨਕ) ਸਤਿਗੁਰੂ
ਜੀ ਦੀ ਗਿਆਨ ਰੂਪ ਨਦਰਿ। ਵਾ:-(ਨਦਰੀ) ਕ੍ਰਿਪਾ ਦ੍ਰਿਸ਼ਟੀ ਕਰਕੇ ਪਾਈਦੀ ਹੈ।
(ਕੂੜੀ, ਕੂੜੈ ਠੀਸ ॥ ) ਕੂੜਿਆਂ ਦੀਆਂ ਤਾਂ ਕੂੜੀਆਂ ਹੀ (ਠੀਸ) ਗੱਪਾਂ
ਹਨ। ਉਹ ਪ੍ਰਾਪਤੀ ਨਹੀਂ ਕਰ ਸਕਦੇ।

## ਸਾਖੀ – ਜੱਟ ਦੇ ਕਬੀਰ ਬਣਨ ਦੀ

ਸਾਧ ਸੰਗਤ ਜੀ ! ਭਗਤ ਕਬੀਰ ਜੀ ਦਾ ਬੜਾ ਭਾਰੀ ਜਸ ਹੁੰਦਾ ਵੇਖ ਕੇ ਇਕ
ਜੱਟ ਦੇ ਮਨ ਵਿਚ ਆਈ ਕਿ ਮੈਂ ਵੀ ਕਬੀਰ ਵਰਗਾ ਤੇਜ ਪ੍ਰਤਾਪੀ ਬਣਾਂ ਤੇ
ਮੇਰਾ ਵੀ ਜਸ ਹੋਵੇ। ਇਹ ਵਿਚਾਰ ਕੇ ਭਗਤ ਜੀ ਦੇ ਪਾਸ ਆਇਆ। ਭਗਤ ਜੀ
ਨੇ ਅੰਤਰਜਾਮਤਾ ਨਾਲ ਜਾਣ ਲਿਆ ਕਿ ਇਹ ਕਬੀਰ ਬਣਨਾ ਚਾਹੁੰਦਾ ਹੈ।
ਭਗਤ ਜੀ ਨੇ ਆਪਣੀ ਸੁਪੱਤਣੀ ਭਗਤਣੀ ਲੋਈ ਨੂੰ ਸੱਦਿਆ ਤੇ ਕਿਹਾ, ਵੇਖ!
ਅਕਾਸ਼ ਵਿਚ ਕਿੰਨੇ ਬੱਦਲ ਹਨ, ਕੋਠੇ ਦੇ ਪਰਨਾਲੇ ਨੂੰ ਮਿੱਟੀ ਲੋਣੀ ਹੈ, ਇਸ
ਵਾਸਤੇ ਬਾਹਰੋਂ ਮਿੱਟੀ ਲਿਆ। ਭਾਵੇਂ ਉਸ ਵਕਤ ਬੱਦਲ ਨਹੀਂ ਸਨ। ਪਰ
ਫੇਰ ਭੀ ਲੋਈ ਜੀ ਭਗਤ ਜੀ ਨੂੰ ਪ੍ਰਮੇਸਰ ਰੂਪ ਸਮਝਦੀ ਸੀ ਤੇ ਸਦਾ ਹੁਕਮ
ਮੰਨਦੀ ਤੇ ਪਤਿਬ੍ਰਤਾ ਧਰਮ ਵਿਚ ਪ੍ਰਪੱਕ ਸੀ। ਇਸ ਵਾਸਤੇ ਸਤਿ ਬਚਨ ਕਹਿ ਕੇ
ਮਿੱਟੀ ਲੈ ਆਈ। ਤਾਂ ਭਗਤ ਜੀ ਨੇ ਕਿਹਾ, ਕਿ ਇਸ ਨੂੰ ਕੁੱਟ ਕੇ ਬਰੀਕ
ਕਰਕੇ ਕਪੜ-ਛਾਣ ਕਰ। ਤਾਂ ਸਤਿ ਬਚਨ ਕਹਿ ਕੇ ਕਪੜ-ਛਾਣ ਕਰ ਦਿਤੀ।
ਫਿਰ ਕਿਹਾ ਘਿਉ ਪਾ ਕੇ ਗੋਣਾ ਕਰ ਤਾਂ ਘਿਉ ਪਾ ਕੇ ਮਿੱਟੀ ਗੋ ਦਿਤੀ। ਫਿਰ
ਕਿਹਾ ਕਿ ਪਰਨਾਲਾ ਲਿੱਪਣਾ ਕਰ ਤਾਂ ਕਿ ਪਾਣੀ ਤਿਲਕ ਕੇ ਥੱਲੇ ਡਿੱਗੇ ਤਾਂ
ਬਚਨ ਮੰਨ ਕੇ ਲਿੱਪ ਦਿਤਾ।

ਇਹ ਵੇਖਕੇ ਜੱਟ ਨੇ ਮਨ ਵਿਚ ਵਿਚਾਰਿਆ ਕਿ ਕਬੀਰ ਬਣਨਾ ਤਾਂ ਬੜੀ ਹੀ
ਸੌਖੀ ਜਿਹੀ ਗੱਲ ਹੈ। ਛੇਤੀ ਛੇਤੀ ਘਰ ਪਹੁੰਚ ਕੇ ਘਰ ਵਾਲੀ ਨੂੰ ਕਿਹਾ ਵੇਖ
ਭਾਗਾਂ ਵਾਲੀਏ ਅਕਾਸ ਵਿਚ ਬੱਦਲ ਹਨ। ਆਪਾਂ ਪਰਨਾਲਾ ਲਿੱਪਣਾ ਹੈ ਇਸ
ਵਾਸਤੇ ਬਾਹਰੋਂ ਮਿੱਟੀ ਲਿਆ। ਅੱਗੋਂ ਘਰ ਵਾਲੀ ਕਹਿੰਦੀ ਅਕਾਸ ਵਿਚ ਬੱਦਲ
ਕਿਥੇ ਹਨ, ਤੂੰ ਅੰਨ੍ਹਾਂ ਹੈਂ ? ਤੇ ਮਿੱਟੀ ਤੂੰ ਸਿਰ ਵਿਚ ਮਾਰਨੀ ਹੈ, ਮੈਥੋਂ ਨਹੀਂ
ਲਿਆਂਦੀ ਜਾਂਦੀ। ਤਾਂ ਮਿੰਨਤਾ ਕਰਕੇ ਮਿੱਟੀ ਮੰਗਵਾਈ। ਫਿਰ ਕਹਿਣ ਲੱਗਾ,
ਇਸ ਨੂੰ ਬਰੀਕ ਕਰ ਕੇ ਕਪੜ-ਛਾਣ ਕਰ ਤਾਂ ਕਹਿਣ ਲੱਗੀ ਤੂੰ ਕਮਲਾ ਤਾਂ



ਨਹੀਂ ਹੋ ਗਿਆ, ਕਦੇ ਕਿਸੇ ਨੇ ਮਿੱਟੀ ਵੀ ਕਪੜ-ਛਾਣ ਕੀਤੀ ਹੈ ਤਾਂ ਬਹੁਤ ਹੀ
ਮਿੰਨਤਾਂ ਕਰ ਕੇ ਜਿਉਂ ਤਿਉਂ ਕਰਕੇ ਮਿੱਟੀ ਕਪੜ-ਛਾਣ ਕਰਵਾ ਲਈ। ਫਿਰ
ਜ਼ਿਮੀਂਦਾਰ ਕਹਿਣ ਲੱਗਾ ਕਿ ਘਿਉ ਪਾ ਕੇ ਇਸ ਨੂੰ ਗੋਣਾਂ ਕਰ। ਤਾਂ ਸੁਣ ਕੇ
ਉਸ ਨੇ ਰੌਲਾ ਪਾ ਦਿਤਾ ਕਿ ਇਹ ਕਮਲਾ ਹੋ ਗਿਆ ਹੈ ਅਤੇ ਕਹਿ ਕੇ ਪੁਤ੍ਰਾਂ
ਕੋਲੋਂ ਇਸ ਨੂੰ ਸੰਗਲ ਮਰਵਾ ਕੇ ਰੁੱਖ ਨਾਲ ਬੰਨ੍ਹਾ ਦਿਤਾ।

ਕੁਝ ਚਿਰ ਪਿੱਛੋਂ ਭਗਤ ਜੀ ਉਸ ਪਾਸ ਆਏ ਤਾਂ ਵੇਖ ਕੇ ਹੱਥ ਜੋੜ ਕੇ
ਕਹਿੰਦਾ, ਬਾਬਾ ! ਮੈਨੂੰ ਛੁਡਾ, ਮੈਂ ਕਬੀਰ ਨਹੀਂ ਬਣਦਾ, ਕ੍ਰਿਪਾ ਕਰ। ਤਾਂ
ਭਗਤ ਜੀ ਨੇ ਉਸ ਦੇ ਪ੍ਰਵਾਰ ਨੂੰ ਸਾਰੀ ਸਾਖੀ ਦੱਸੀ ਕਿ ਇਹ ਕਬੀਰ ਬਨਣਾ
ਚਾਹੁੰਦਾ ਸੀ। ਇਹ ਪਾਗਲ ਨਹੀਂ ਹੈ ਇਸ ਨੂੰ ਛੱਡ ਦਿਉ। ਇਸ ਤਰ੍ਹਾਂ
ਛਡਾਉਣਾ ਕੀਤਾ ਸੀ।

ਸ੍ਰੋ ਸਤਿਗੁਰੂ ਜੀ ਕਹਿੰਦੇ ਹਨ ਕਿ ਝੂਠੇ ਪੁਰਖਾਂ ਦੀਆਂ ਝੂਠੀਆਂ ਹੀ
ਗੱਪਾਂ ਹੁੰਦੀਆਂ ਹਨ। ਤੇ ਮਹਾਤਮਾਂ ਦੇ ਬਰਾਬਰ ਪਹੁੰਚ ਨਹੀਂ ਸਕਦੇ, ਅਤੇ
ਸਿਮਰਨ ਭਜਨ ਤੋਂ ਬਿਨਾਂ ਪ੍ਰਮਾਤਮਾਂ ਦੀ ਪ੍ਰਾਪਤੀ ਨਹੀਂ ਕਰ ਸਕਦੇ।

---

## → ਤੇਤੀਵੀਂ ਪਉੜੀ ਪ੍ਰਾਰੰਭ ←

**ਆਖਣਿ ਜੋਰੁ; ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ; ਦੇਣਿ ਨ ਜੋਰੁ ॥ ਜੋਰੁ ਨ ਜੀਵਣਿ; ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ; ਮਨਿ ਸੋਰੁ ॥ ਜੋਰੁ ਨ ਸੁਰਤੀ; ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ; ਛੁਟੈ ਸੰਸਾਰੁ ॥ ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥ ਨਾਨਕ; ਉਤਮੁ ਨੀਚੁ ਨ ਕੋਇ ॥ ੩੩ ॥**

**ਅਰਥ ੧ :--** ਪ੍ਰਸ਼ਨ :–ਸਤਿਗੁਰੂ ਜੀ ਨੇ ਪਿਛਲੀ ਪਉੜੀ ਵਿਚ ਪਹਿਲੀ
ਭੂਮਿਕਾ ਵਿਚ ਉਪਾਸ਼ਨਾ ਕਹੀ ਤਾਂ ਸੁਣ ਕੇ ਸਿੱਧਾਂ ਨੇ ਪੁਛਿਆ, ਜੀ ! ਹੁਣ ਦੂਜੀ
ਸੁਵਿਚਾਰਨਾ ਜੋ ਮੰਨਣ ਰੂਪ ਹੈ, ਉਸ ਬਾਰੇ ਦਸੋ ਜੀ ? ਹੋਰ ਭੀ ਦਸੋ ਜੀਵ
ਸੁਤੰਤਰ ਹੈ ਕਿ ਪਤੰਤ੍ਰ ਭਾਵ ਪਰਾਧੀਨ ਹੈ ?

**ਉੱਤਰ :—ਆਖਣਿ ਜੋਰੁ** :—ਹੇ ਸਿਧੋ ! ਜੀਵ ਪਤੰਤ੍ਰ ਹੈ ਇਸ ਕਰਕੇ ਪ੍ਰਮੇਸਰ ਦੀ ਸੱਤਾ ਤੋਂ ਬਿਨਾ ਕਿਸੇ ਦਾ ਆਖਣ ਦਾ ਜੋਰ ਨਹੀਂ ਹੈ। ਯਥਾ :—

'ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ;
ਤਬ ਕੋਈ ਕਰਉ ਦਿਖਾ ਵਖਿਆਨਾ ॥' (ਅੰਗ ੧੯੧)

ਵਾ :—ਕਿਸੇ ਦਾ ਆਖਣ ਦਾ ਬਲ ਨਹੀਂ ਹੈ। ਮਨ ਵਿਚ ਵਿਚਾਰ ਹੁੰਦੀ ਹੈ ਕਿ ਮੈਂ ਫਲਾਨੀ ਗੱਲ ਆਖਾਂਗਾ ਪਰ ਮੌਕਾ ਔਣ ਤੋਂ ਹੋਰ ਕੁਝ ਆਖ ਦਿੰਦੇ ਹਨ।

## ਸਾਖੀ ਕੁੰਭਕਰਨ ਦੀ

ਕੁੰਭਕਰਨ ਦੀ ਕਥਾ ਪੁਰਾਣਾਂ ਵਿਚ ਆਉਂਦੀ ਹੈ ਕਿ ਉਸ ਦਾ ਅਕਾਰ ਬੜਾ ਵੱਡਾ ਸੀ, ਕੰਨਾਂ ਦੇ ਛੇਕ ਪਹਾੜਾਂ ਦੀਆਂ ਕੰਦਰਾਂ ਵਰਗੇ ਅਤੇ ਵੱਡੀਆਂ ਵੱਡੀਆਂ ਭਿਆਨਕ ਅੱਖਾਂ ਸਨ। ਜਾਗ ਕੇ ਜਿਸ ਜੀਵ ਨੂੰ ਵੇਖਦਾ ਉਸ ਨੂੰ ਖਾ ਜਾਂਦਾ। ਉਸ ਨੇ ਬ੍ਰਹਮਾ ਨੂੰ ਖੁਸ਼ ਕਰਨ ਵਾਸਤੇ ਭਾਰੀ ਤਪ ਕੀਤਾ। ਉਸ ਦੀ ਇਹ ਇੱਛਾ ਸੀ ਕਿ ਮੈਂ ਛੇ ਮਹੀਨੇ ਜਾਗਦਾ ਰਿਹਾ ਕਰਾਂ ਅਤੇ ਇੱਕ ਰਾਤ ਸਵਿਆਂ ਕਰਾਂ। ਬ੍ਰਹਮਾ ਨੇ ਸੋਚਿਆ ਕਿ ਜੇ ਇਹ ਛੇ ਮਹੀਨੇ ਜਾਗਦਾ ਰਿਹਾ ਤਾਂ ਮੇਰੀ ਰਚੀ ਸ੍ਰਿਸ਼ਟੀ ਵਿਚੋਂ ਬਹੁਤੀ ਮੁਕਾ ਦਿਆ ਕਰੇਗਾ। ਕਿਉਂਕਿ ਇਸਦੀ ਖੁਰਾਕ ਬਹੁਤ ਜਿਆਦਾ ਹੈ। ਇਸ ਲਈ ਕੋਈ ਨਾ ਕੋਈ ਉਪਾ ਕਰਨਾ ਚਾਹੀਦਾ ਹੈ।

ਬ੍ਰਹਮਾ ਨੇ ਇਹ ਵਿਚਾਰ ਕਰਕੇ ਸੁਰਸਤੀ ਨੂੰ ਪ੍ਰੇਰਿਆ ਕਿ ਇਸਦੀ ਰਸਨਾ ਤੇ ਬੈਠ ਕੇ ਮੂੰਹੋਂ ਉਲਟ ਗੱਲ ਕਢਾਈਂ। ਜਦੋਂ ਸੁਰਸਤੀ ਇਸਦੀ ਜ਼ਬਾਨ ਤੇ ਬੈਠੀ ਤਾਂ ਬ੍ਰਹਮਾ ਨੇ ਆ ਕੇ ਕਿਹਾ ਕਿ ਮੈਂ ਤੇਰੀ ਤਪੱਸਿਆ ਤੇ ਬਹੁਤ ਹੀ ਪ੍ਰਸੰਨ ਹੋਇਆ ਹਾਂ, ਤੂੰ ਵਰ ਮੰਗ। ਇਸ ਕਿਹਾ, ਜੀ ! ਮੈਂ ਛੇ ਮਹੀਨੇ ਸਵਿਆਂ ਕਰਾਂ ਤੇ ਇਕ ਦਿਨ ਜਾਗਿਆ ਕਰਾਂ। ਬ੍ਰਹਮਾ ਨੇ ਕਿਹਾ 'ਤਥਾ ਅਸਤੂ' ਭਾਵ ਇਸੇ ਤਰ੍ਹਾਂ ਹੀ ਹੋਵੇਗਾ। ਵਰ ਲੈ ਕੇ ਇਹ ਛੇ ਮਹੀਨੇ ਸੁੱਤਾ ਹੀ ਰਿਹਾ ਕਰੇ। ਜਦੋਂ ਸ੍ਰੀ ਰਾਮ ਚੰਦਰ ਜੀ ਨਾਲ ਜੰਗ ਹੋਇਆ ਤਾਂ ਇਸ ਨੂੰ ਜਗਾਉਣ ਲਈ ਇਸ ਦੇ ਕੰਨਾਂ ਵਿਚ ਵੜ ਕੇ ਢੋਲ ਵਜਾਏ।

ਇਸ ਪ੍ਰਕਾਰ ਕਿਸੇ ਵਿਚ ਭੀ ਆਖਣ ਦਾ (ਜੋਰੁ) ਬਲ ਨਹੀਂ ਹੈ।

'ਬਜੈ ਲਾਗ ਬਾਦੰ ਨਿਨਾਦੰਤਿ ਵੀਰੰ ॥
ਉਠੇ ਗੱਦ ਸੱਦੰ ਨਿਨੱਦੰ ਨਫੀਰੰ ॥
ਭਏ ਆਕੁਲੰ ਬਿਆਕਲੰ ਭੌਰਿ ਭਾਗਿਅੰ ॥
ਬਲੀ ਕੁੰਭਕਾਨੰ ਤਊ ਨਾਹਿ ਜਾਗਿਅੰ ॥੪੧੫॥' (ਦਸਮ ੨੨੩)



ਅਤੇ ਨਾ ਕੋਈ ਜੋਰ ਨਾਲ ਆਖਕੇ ਪ੍ਰਮੇਸਰ ਦੀ ਹੀ ਪ੍ਰਾਪਤੀ ਕਰ ਸਕਦਾ ਹੈ। (ਇਉਂ ਦੋ ਪ੍ਰਕਾਰ ਨਾਲ ਅਰਥ ਲੈਣਾ।)

(ਵਾ) ਪ੍ਰਮੇਸਰ ਦੇ ਗੁਣ ਆਖਣ ਦਾ ਭੀ ਕਿਸੇ ਦਾ ਬਲ ਨਹੀਂ ਹੈ। ਯਥਾ :— 'ਆਪਿ ਜਪਾਏ ਜਪੈ ਸੁ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥' (੨੭੦)

**ਚੁਪੈ ਨਹ ਜੋਰੁ** :—ਕਈ ਅਦਮੀ ਮੋਨ ਧਾਰ ਕੇ ਹੱਠ ਕਰਕੇ ਚੁਪ ਰਹਿੰਦੇ ਹਨ ਪਰ ਜਦੋਂ ਅਚਾਨਕ ਕੋਈ ਮੌਕਾ ਪਵੇ ਤਾਂ ਸਭ ਕੁਝ ਬੋਲ ਪੈਂਦੇ ਹਨ। ਇਸ ਕਰਕੇ ਚੁਪ ਰਹਿਣ ਵਿਚ ਵੀ ਕਿਸੇ ਦਾ (ਜੋਰੁ) ਬਲ ਨਹੀਂ ਹੈ। ਕੋਝਾ ਬੋਲ ਕੇ ਬੇ-ਰਸੀ ਕਰ ਲੈਂਦੇ ਹਨ। ਐਸੇ ਪੁਰਸ਼ਾਂ ਦੀਆਂ ਬੇਅੰਤ ਹੀ ਸਾਖੀਆਂ ਹਨ। ਜਿਹੜੇ ਪਹਿਲਾਂ ਚੁਪ ਰਹਿੰਦੇ ਸਨ ਤੇ ਪਿਛੋਂ ਅਚਾਨਕ ਹੀ ਗੁੱਸੇ ਵਿਚ ਆ ਕੇ ਬਹੁਤਾ ਬੋਲੇ।

## ਸਾਖੀ

ਇਕ ਤ੍ਰਿਕਾਲਦਰਸ਼ੀ ਮਹਾਤਮਾ ਨੇ ਆਪਣੇ ਚੇਲੇ ਨੂੰ ਕਿਹਾ ਕਿ ਚੁਪ ਕਰ ਕੇ ਬੈਠ ਕੇ ਸਿਮਰਨ ਕਰ ਤੇ ਕਿਸੇ ਨੂੰ ਵਰ ਸਰਾਪ ਨਾ ਦੇਈਂ। ਇਹ ਸਿਖਿਆ ਦੇ ਕੇ ਮਹਾਤਮਾ ਕਿਧਰੇ ਬਾਹਰ ਇਕਾਂਤ ਜਗ੍ਹਾ ਸਿਮਰਨ ਕਰਨ ਚਲੇ ਗਏ। ਪਿਛੋਂ ਮਹਾਤਮਾ ਦੇ ਦਰਸ਼ਨ ਕਰਨ ਰਾਜਾ ਆਇਆ। ਤੇ ਮਹਾਤਮਾ ਦੇ ਨਾ ਮਿਲਣ ਤੇ ਚੇਲੇ ਪਾਸ ਪਹੁੰਚਿਆ। ਰਾਜੇ ਨੇ ਚੇਲੇ ਨੂੰ ਪ੍ਰੇਮ ਸਹਿਤ ਨਮਸਕਾਰ ਕੀਤੀ ਤੇ ਯਥਾ-ਸ਼ਕਤ ਮਾਇਆ ਭੇਟ ਕੀਤੀ। ਰਾਜੇ ਨੇ ਬੇਨਤੀ ਕੀਤੀ ਕਿ ਹੇ ਮਹਾਤਮਾ ਜੀ ! ਕਿਰਪਾ ਕਰੋ ਮੇਰੇ ਘਰ ਪੁਤਰ ਦੀ ਦਾਤ ਬਖ਼ਸ਼ੋ।

ਇਹ ਮਹਾਤਮਾ ਦਾ ਬਚਨ ਤਾਂ ਭੁੱਲ ਗਿਆ ਅਤੇ ਕਹਿ ਦਿਤਾ ਕਿ ਹੇ ਰਾਜਨ ! ਤੇਰੇ ਘਰ ਪੁਤਰ ਹੋ ਜਾਵੇਗਾ। ਇਹ ਵਰ ਲੈ ਕੇ ਰਾਜਾ ਵਾਪਸ ਚਲਾ ਗਿਆ। ਜਦੋਂ ਮਹਾਤਮਾ ਵਾਪਸ ਆਏ ਤਾਂ ਚੇਲੇ ਨੇ ਸਾਰੀ ਵਿਥਿਆ ਦੱਸੀ। ਇਹ ਸੁਣ ਕੇ ਮਹਾਤਮਾ ਨੇ ਕਿਹਾ ਕਿ ਤੂੰ ਹੀ ਰਾਜੇ ਦਾ ਪੁਤਰ ਬਣ, ਮੈਂ ਕਿਉਂ ਬਣਾ ? ਮਹਾਤਮਾ ਕਮਾਈ ਵਾਲੇ ਸਨ ਬਚਨ ਪੂਰਾ ਹੋਇਆ। ਚੇਲਾ ਸਰੀਰ ਤਿਆਗ ਕੇ ਰਾਜੇ ਦੇ ਘਰ ਪੁਤਰ ਬਣ ਕੇ ਜਨਮਿਆ। ਰਾਜੇ ਨੇ ਬੜੀ ਖ਼ੁਸ਼ੀ ਮਨਾਈ ਅਤੇ ਬਹੁਤ ਦਾਨ ਕੀਤਾ। ਰਾਜ-ਪੁੱਤਰ ਚੁਪ ਹੀ ਰਿਹਾ ਕਰੇ, ਰਾਜੇ ਨੇ ਜੋਤਸ਼ੀਆਂ ਨੂੰ ਬੁਲਾ ਕੇ ਪੁਛਿਆ ? ਚੁਪ ਦਾ ਕਾਰਨ ਕੋਈ ਵੀ ਨਾ ਦਸ ਸਕਿਆ। ਰਾਜ-ਪੁਤਰ ਅਠਾਰਾਂ ਸਾਲ ਦਾ ਹੋ ਗਿਆ ਇਸ ਨੂੰ ਨਾ ਬੋਲਦਾ ਵੇਖ ਕੇ ਰਾਜਾ ਬੜਾ ਉਦਾਸ ਰਿਹਾ ਕਰੇ। ਕਿ ਮੇਰਾ ਪੁੱਤਰ ਬੋਲੇ, ਹੱਸੇ, ਤਾਂ ਮੈਂ ਸ਼ੁਕਰ ਮਨਾਵਾਂ। ਇਕ

ਦਿਨ ਰਾਜਾ ਸ਼ਿਕਾਰ ਜਾਣ ਲੱਗਾ। ਪੁਤਰ ਨੂੰ ਵੀ ਨਾਲ ਹੀ ਲੈ ਲਿਆ ਕਿ ਸ਼ਾਇਦ ਬਾਹਰ ਪਰਚ ਕੇ ਬੋਲ ਹੀ ਪਵੇ।

ਉਜਾੜ ਵਿਚ ਜਾਂਦਿਆਂ ਜਾਂਦਿਆਂ ਇਕ ਸੇਹਾ ਭਾਵ ਖ਼ਰਗੋਸ਼ ਨਿਕਲਿਆ ਉਹ ਕੁੱਤਿਆਂ ਤੋਂ ਬਚ ਕੇ ਇਕ ਘੁਰਨੇ ਵਿਚ ਜਾ ਵੜਿਆ। ਕੁੱਤੇ ਤੇ ਸ਼ਿਕਾਰੀ ਬਾਹਰ ਉਜਾੜ ਵਿਚ ਖੜੇ ਸਨ। ਘੁਰਨੇ ਵਿਚ ਵੜ ਕੇ ਆਪਣੇ ਸਬੰਧੀਆਂ ਨੂੰ ਕਹਿਣ ਲੱਗਾ, ਵੇਖਿਆ! ਮੇਰੀ ਚਲਾਕੀ ਮੈਂ ਚੁਸਤੀ ਨਾਲ ਨਿਕਲ ਕੇ ਬਚ ਗਿਆ ਹਾਂ। ਸ਼ਿਕਾਰੀਆਂ ਨੇ ਬੋਲੀ ਸੁਣ ਕੇ ਘੁਰਨਾ ਪੁੱਟਿਆ ਤੇ ਮਾਰ ਲਿਆ। ਵੇਖ ਕੇ ਰਾਜ-ਪੁੱਤਰ ਬੜਾ ਹੱਸਿਆ। ਰਾਜੇ ਨੇ ਇਸ ਦੇ ਹੱਸਣ ਤੇ ਬੜੀ ਖ਼ੁਸ਼ੀ ਮਨਾਈ। ਪੁਛਿਆ ਕਿ ਕੀ ਕਾਰਣ ਹੈ ਤੂੰ ਹੱਸ ਰਿਹਾ ਹੈਂ? ਇਸ ਨੇ ਆਪਣੀ ਪਿਛਲੀ ਸਾਰੀ ਗੱਲ ਦੱਸੀ ਕਿ ਮੈਨੂੰ ਮੇਰੇ ਮਹਾਤਮਾ ਨੇ ਚੁਪ ਰਹਿਣ ਵਾਸਤੇ ਸਿਖਿਆ ਦਿਤੀ ਸੀ। ਪਰ ਮੈਂ ਚੁਪ ਨ ਰਹਿ ਸਕਿਆ ਤੇ ਤੈਨੂੰ ਵਰ ਦੇ ਦਿਤਾ ਤਾਂ ਹੀ ਮਰ ਕੇ ਤੇਰਾ ਪੁਤਰ ਬਣਿਆ ਹਾਂ। ਇਹ ਸੇਹਾ ਭੀ ਨਾ ਚੁਪ ਰਹਿਣ ਤੋਂ ਮਰਿਆ ਹੈ।' ਯਥਾ :-

'ਬੋਲਣੁ ਪਾਜ ਉਘਾੜਿਆ ਜਿਉ ਮੂਲੀ ਪੱਤਾ।' (ਵਾਰ ੩੬ ਪਉੜੀ ੨)

ਉਸੇ ਕਾਰਣ ਕਰਕੇ ਹੁਣ ਤੱਕ ਮੈਂ ਚੁਪ ਰਿਹਾ ਹਾਂ ਕਿ ਕਿਤੇ ਫੇਰ ਨਾ ਕੋਈ ਐਸਾ ਭਾਣਾ ਵਰਤ ਜਾਏ। ਮੈਨੂੰ ਆਪਣੇ ਪਿਛਲੇ ਜਨਮ ਤੇ ਜਾਨਵਰਾਂ ਦੀ ਭਾਸ਼ਾ ਸਮਝਣ ਦੀ ਗਿਆਤ ਹੈ ਤਾਂ ਹੀ ਮੈਂ ਚੁਪ ਰਿਹਾ ਹਾਂ।

ਚੁਪ ਧਾਰਨ ਵਿਚ ਵੀ ਜ਼ੋਰ ਨਹੀਂ ਹੈ। ਜਿਵੇਂ ਰਾਜ ਪੁਤਰ ਵੀ ਜ਼ੋਰ ਕਰ ਕੇ ਚੁਪ ਨਹੀਂ ਰਹਿ ਸਕਿਆ ਸੀ। ਕਈ ਇਸੇ ਨੂੰ ਜੜ੍ਹ ਭਰਥ ਦਸਦੇ ਹਨ।

(ਬਿਸ਼ਨ ਪੁਰਾਣ)

***ਜ਼ੋਰੁ ਨ ਮੰਗਣਿ :-** ਕਈਆਂ ਦਾ ਖਿਆਲ ਹੁੰਦਾ ਹੈ ਕਿ ਅਸੀਂ ਜ਼ੋਰ ਨਾਲ ਮੰਗ ਲਵਾਂਗੇ ਪਰ ਕਿਸੇ ਦਾ ਮੰਗਣ ਦਾ ਵੀ (ਜ਼ੋਰੁ) ਬਲ ਨਹੀਂ ਹੈ। ਕਈ ਲੋਕ ਅੰਦਰੋਂ ਕੁਝ ਹੋਰ ਮੰਗਣਾ ਚਾਹੁੰਦੇ ਹਨ, ਤੇ ਬਾਹਰੋਂ ਕੁਝ ਹੋਰ ਮੰਗ ਲੈਂਦੇ ਹਨ। ਜੇ ਮੰਗਣ ਦਾ ਜ਼ੋਰ ਹੋਵੇ ਤਾਂ ਸਾਰੇ ਲੋਕ ਮੰਗ ਕੇ ਹੀ ਪ੍ਰਾਪਤੀ ਕਰ ਲੈਣ।

**ਦੇਣਿ ਨ ਜ਼ੋਰੁ :-** ਦਾਨ ਦੇਣ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਹੈ। ਜਿਵੇਂ ਰਾਜੇ ਹਰੀ ਚੰਦ ਦੇ ਪਿਤਾ ਤ੍ਰਿਸੰਕੂ ਨੂੰ ਵਿਸ਼ਵਾ ਮਿਤ੍ਰ ਨੇ ਮੰਤ੍ਰਾਂ ਦੇ ਬਲ ਨਾਲ ਸੁਰਗ ਵਿਚ ਪਹੁੰਚਾਉਣਾ ਚਾਹਿਆ। ਇੰਦ੍ਰ ਨੇ ਕਿਹਾ ਕਿ ਆਪ ਦੇ ਗੁਰੂ

*'ਸਾਖੀ ਜੁਲਾਹੇ ਦੀ ਮੂਰਖਤਾਈ ਨਾਲ ਮੰਗਣ ਦੀ' ਅੰਗ ੫੩੭ ਤੋਂ ਪੜ੍ਹੋ।



ਵਸ਼ਿਸ਼ਟ ਤੋਂ ਬੇਮੁਖ ਹੈ। ਇਸ ਕਰ ਕੇ ਸੁਰਗ ਵਿਚ ਨਾ ਜਾਣ ਦਿੱਤਾ। ਅਕਾਸ਼ ਵਿਚ ਹੀ ਅਟਕ ਗਿਆ। ਤ੍ਰਿਸੰਕੂ ਦੇ ਪੁਤ੍ਰ ਹਰੀ ਚੰਦ ਨੇ ਵਸ਼ਿਸ਼ਟ ਜੀ ਨੂੰ ਗੁਰੂ ਧਾਰਿਆ ਇਸ ਤੋਂ ਵਿਸ਼ਵਾ ਮਿਤ੍ਰ ਨਰਾਜ਼ ਹੋਇਆ ਕਿ ਮੈਂ ਇਸ ਦੇ ਪਿਤਾ ਨੂੰ ਸਣਦੇਹਾ ਸੁਰਗ ਵਿਚ ਪਚੌਂਦਾ ਸੀ ਤੇ ਇਹ ਮੇਰਾ ਚੇਲਾ ਕਿਉਂ ਨਹੀਂ ਬਣਦਾ। ਇਸ ਈਰਖਾ ਕਰਕੇ ਹਰੀ ਚੰਦ ਦਾ ਬਾਗ ਪੁੱਟਿਆ ਤੇ ਸ੍ਰਾਪ ਦੇ ਕੇ ਸਭ ਵਿਭੂਤੀ ਨਾਸ਼ ਕਰ ਦਿੱਤੀ। ਅਠਾਰਾਂ ਭਾਰ ਦਾਨ ਪੂਰੇ ਨਾ ਹੋਣ ਕਰਕੇ ਕਾਂਸ਼ੀ ਦੀ ਆਦਮ ਫ਼ਰੋਸ਼ ਮੰਡੀ ਵਿਚ ਵਿਕਿਆ ਤੇ ਸੋਨੇ ਦੇ ਦਾਨ ਕਰਨ ਦਾ ਪ੍ਰਣ ਪੂਰਾ ਨਾ ਕਰ ਸਕਿਆ। ਯਥਾ :-'ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥

ਬਿਨ ਗੁਰ ਅੰਤੁ ਨ ਪਾਇ ਅਭੇਵੈ ॥

ਆਪਿ ਭੁਲਾਇ ਆਪੇ ਮਤੁ ਦੇਵੈ ॥' (ਅੰਗ ੨੨੪)

'ਹਰੀ ਚੰਦ ਪ੍ਰਿਥਮੀਪਤਿ ਰਾਜੇ ਕਾਗਦਿ ਕੀਮ ਨ ਪਾਈ ॥

ਅਉਗੁਣ ਜਾਣੈ ਤ ਪੁੰਨ ਕਰੇ ਕਿਉ; ਕਿਉ ਨੇਖਾਸਿ ਬਿਕਾਈ ॥' (੧੩੪੪)

ਸੋ ਇਸ ਪ੍ਰਕਾਰ ਕਿਸੇ ਵਿਚ ਦਾਨ ਦੇਣ ਦਾ ਬਲ ਭੀ ਨਹੀਂ ਜਿਵੇਂ ਹਰੀ ਚੰਦ ਦਾ ਧਨ ਪਦਾਰਥਾਂ ਦੇ ਮੁਕਣ ਤੋਂ ਦਾਨ ਦੇਣ ਦਾ ਬਲ ਨਾ ਰਿਹਾ।

**ਜ਼ੋਰੁ ਨ ਜੀਵਣਿ :-** ਜਿਉਣ ਵਿਚ ਭੀ ਕਿਸੇ ਦਾ ਜ਼ੋਰ ਨਹੀਂ ਹੈ। ਕਈਆਂ ਨੇ ਬੜੇ ਬੜੇ ਜਤਨ ਕੀਤੇ ਕਿ ਜਿਉਂਦੇ ਰਹੀਏ ਪਰ ਫੇਰ ਭੀ ਉਹ ਜਿਉਂਦੇ ਨਾ ਰਹਿ ਸਕੇ। ਸੋ ਇਸ ਪ੍ਰਕਾਰ ਜੋ ਆਪਣੇ ਆਪ ਨੂੰ ਚਿਰੰਜੀਵੀ ਕਹਾਉਂਦੇ ਸਨ ਉਨ੍ਹਾਂ ਨੂੰ ਵੀ ਮੌਤ ਨੇ ਘੇਰ ਹੀ ਲਿਆ।

ਯਥਾ :-'ਮਰ ਮਰ ਜਾਤੇ ਜਿਨ ਰਾਮ ਨ ਜਾਨਿਆ ॥'

## ੧. ਸਾਖੀ ਰਾਜੇ ਪ੍ਰੀਛਤ ਦੀ

ਪੁਰਾਣਕ ਪ੍ਰਸੰਗ ਹੈ ਕਿ ਰਾਜੇ ਜਨਮੇਜੇ ਦਾ ਪਿਤਾ ਪ੍ਰੀਛਤ ਨਾਮੇ ਰਾਜਾ ਹੋਇਆ ਹੈ। ਜਿਸ ਦੇ ਪਿਤਾ ਦਾ ਨਾਮ ਅਭਿਮੰਨੂ ਅਤੇ ਦਾਦੇ ਦਾ ਨਾਮ ਅਰਜਨ ਸੀ। ਇਹ ਪੂਰਾ ਨਿਆਂਕਾਰੀ ਸੀ। ਕਲਜੁੱਗ ਨੂੰ ਆਪਣੇ ਰਾਜ ਵਿਚ ਪ੍ਰਵੇਸ਼ ਨਹੀਂ ਸੀ ਹੋਣ ਦਿੰਦਾ ਭਾਵ ਕੋਈ ਉਪੱਦ੍ਰਵ ਨਹੀਂ ਸੀ ਹੋਣ ਦਿੰਦਾ। ਕਲਜੁੱਗ ਭੀ ਦਾਅ ਤੱਕਦਾ ਰਹਿੰਦਾ ਸੀ। ਇਸ ਨੇ ਰਾਜੇ ਤੋਂ ਆਗਿਆ ਲੈ ਲਈ ਕਿ ਜਿਥੇ ਸੋਨਾ ਹੋਵੇ ਉਥੇ ਮੇਰਾ ਟਿਕਾਣਾ ਹੋਵੇ। ਇਕ ਦਿਨ ਰਾਜਾ ਸ਼ਿਕਾਰ ਖੇਡਣ ਗਿਆ ਤਾਂ ਕਲਜੁੱਗ ਨੇ ਮੱਖੀ ਬਣ ਕੇ ਇਸ ਦੇ ਸੋਨੇ ਦੇ ਮੁਕਟ ਤੇ ਬੈਠ ਕੇ ਇਸ ਦੀ ਬੁੱਧ ਵਿਚਲਾ ਦਿਤੀ। ਇਕ ਹਰਨ ਨਿਕਲਿਆ ਰਾਜੇ ਨੇ ਪਿਛੇ ਘੋੜਾ ਭਜਾਇਆ

ਪਰ ਹਰਨ ਭੱਜ ਕੇ ਓਹਲੇ ਹੋ ਗਿਆ। ਅੱਗੇ ਜੰਗਲ ਵਿਚ ਬਿਭਾਂਡਵ ਰਿਖੀ ਜੋ
ਮ੍ਰਿੰਗੀ ਰਿਖੀ ਦਾ ਗੁਰੂ ਅਥਵਾ ਪਿਤਾ ਸੀ, ਸਮਾਧੀ ਲਾਈ ਬੈਠਾ ਸੀ। ਰਾਜਾ
ਉਸ ਨੂੰ ਪੁੱਛਣ ਲੱਗਾ ਸ਼ਿਕਾਰ ਕਿਧਰ ਗਿਆ ਹੈ? ਇਕ ਦੋ ਵਾਰੀ ਪੁੱਛਣ ਤੇ
ਰਿਖੀ ਨਾ ਬੋਲਿਆ। ਪਾਸ ਹੀ ਮਰਿਆ ਹੋਇਆ ਸੱਪ ਪਿਆ ਸੀ ਰਾਜੇ ਨੇ
ਕਮਾਨ ਦੇ ਗੋਸ਼ੇ ਨਾਲ ਰਿਖੀ ਦੇ ਗੱਲ ਵਿਚ ਪਾ ਦਿਤਾ ਤੇ ਆਪ ਅੱਗੇ ਚਲਾ
ਗਿਆ ਤੇ ਰਿਖੀ ਸਮਾਧੀ ਵਿਚ ਬੈਠਾ ਰਿਹਾ।
ਬਿਭਾਂਡਵ ਰਿਖੀ ਦਾ ਪੁਤਰ ਸ੍ਰਿੰਗੀ ਰਿਖੀ ਬ੍ਰਹਮ ਲੋਕ ਤੋਂ ਵਰ ਲੈ ਕੇ ਆ
ਰਿਹਾ ਸੀ ਕਿ ਜੋ ਮੈਂ ਬਚਨ ਕਰਾਂ ਪੂਰਾ ਹੋ ਜਾਵੇ। ਇਸ ਨੂੰ ਵਾਪਸ ਆਉਂਦਿਆਂ
ਰਸਤੇ ਵਿਚ ਮੁੰਡਿਆਂ ਨੇ ਦੱਸਿਆ ਕਿ ਤੇਰੇ ਪਿਤਾ ਦੇ ਗਲ ਵਿਚ ਪ੍ਰੀਛਤ ਰਾਜਾ
ਮਰਿਆ ਹੋਇਆ ਸੱਪ ਪਾ ਗਿਆ ਹੈ। ਜਦੋਂ ਆ ਕੇ ਦੇਖਿਆ ਤਾਂ ਸਰਾਪ ਦੇ
ਦਿਤਾ ਕਿ ਜਿਸ ਨੇ ਮੇਰੇ ਪਿਤਾ ਦੇ ਗਲ ਵਿਚ ਸੱਪ ਪਾਇਆ ਹੈ ਉਸ ਨੂੰ ਸੱਤਾਂ
ਦਿਨਾਂ ਦੇ ਅੰਦਰ ਅੰਦਰ ਤੱਛਕ ਨਾਗ ਲੜੇ ਤੇ ਮਰ ਜਾਵੇ। ਬਿਭਾਂਡਵ ਰਿਖੀ
ਸਮਾਧੀ ਤੋਂ ਉਠਿਆ ਤਾਂ ਸ੍ਰਿੰਗੀ ਰਿਖੀ ਨੇ ਸਾਰੀ ਗੱਲ ਦੱਸੀ। ਉਸ ਦੇ ਪਿਤਾ
ਨੇ ਕਿਹਾ ਤੂੰ ਮਾੜਾ ਕੀਤਾ ਹੈ। ਰਾਜਾ ਬੜਾ ਧਰਮੀ ਹੈ, ਮਮੂਲੀ ਗਲਤੀ ਤੇ
ਐਸਾ ਭਿਆਨਕ ਸਰਾਪ ਨਹੀਂ ਸੀ ਦੇਣਾ ਚਾਹੀਦਾ।
ਬਿਭਾਂਡਵ ਨੇ ਰਾਜੇ ਨੂੰ ਦੱਸ ਦਿਤਾ ਕਿ ਕੋਈ ਬਚਣ ਦਾ ਉਪਾਅ ਕਰ ਲੈ।
ਪ੍ਰੀਛਤ ਨੇ ਗੰਗਾ ਦੀਆਂ ਡੂੰਘੀਆਂ ਲਹਿਰਾਂ ਵਿਚ ਸ਼ੀਸ਼ੇ ਦਾ ਮੰਦਰ ਬਣਵਾਇਆ।
ਜਿਸ ਵਿਚ ਕੋਈ ਭੀ ਛੇਕ ਨਹੀਂ ਸੀ, ਜਿਸ ਦੁਆਰਾ ਪਾਣੀ ਜਾਂ ਕੀੜਾ ਅੰਦਰ
ਜਾ ਸਕੇ। ਚਾਰ-ਚੁਫੇਰੇ ਬਲੀ ਸੂਰਮੇਂ ਸ਼ਸਤ੍ਰ ਪਕੜਾ ਕੇ ਖੜੇ ਕਰ ਦਿਤੇ।
ਅੰਦਰ ਬੜੇ ਬੜੇ ਰਿਖੀਆਂ ਸਮੇਤ ਸੁਖਦੇਵ ਪਾਸੋਂ ਭਾਗਵਤ ਦੀ ਸਪਤਾਹਕ ਕਥਾ
ਅਰੰਭ ਕਰਵਾ ਦਿਤੀ। ਧਨੰਤਰ ਵੈਦ ਨੂੰ ਰੱਖਿਆ ਵਾਸਤੇ ਰਾਜੇ ਨੇ ਬੁਲਾਇਆ।
ਜਦੋਂ ਉਹ ਰਾਜੇ ਦੀ ਰੱਖਿਆ ਵਾਸਤੇ ਚੱਲ ਪਿਆ ਤਾਂ ਉਧਰੋਂ ਤੱਛਕ ਭੀ
ਪ੍ਰੀਛਤ ਨੂੰ ਡੰਗ ਮਾਰਨ ਵਾਸਤੇ ਚੱਲ ਪਿਆ, ਦੋਵੇਂ ਰਸਤੇ ਵਿਚ ਹੀ ਮਿਲ ਪਏ।
ਤੱਛਕ ਨੇ ਪੁੱਛਿਆ ਕਿੱਥੇ ਜਾਂਦੇ ਹੋ? ਧਨੰਤਰ ਨੇ ਦੱਸਿਆ ਕਿ ਰਾਜੇ ਪ੍ਰੀਛਤ
ਦੀ ਰਖਿਆ ਵਾਸਤੇ ਚਲਿਆ ਹਾਂ। ਤੱਛਕ ਨੇ ਪੁੱਛਿਆ ਕਿ ਤੁਹਾਡੇ ਵਿਚ ਕੀ
ਸ਼ਕਤੀ ਹੈ? ਧਨੰਤਰ ਬੋਲਿਆ, ਮੇਰੀ ਦ੍ਰਿਸ਼ਟੀ ਵਿਚ ਐਸੀ ਅੰਮ੍ਰਿਤ-ਮਈ
ਸ਼ਕਤੀ ਹੈ ਜੇ ਸੜ ਕੇ ਸੁਆਹ ਹੋਈ ਚੀਜ਼ ਤੇ ਪੈ ਜਾਵੇ ਤਾਂ ਉਹ ਹਰੀ-ਭਰੀ, ਜਿੰਦਾ
ਹੋ ਕੇ ਲਹਿ-ਲਹਾ ਕਰ ਉੱਠਦੀ ਹੈ।
ਤੱਛਕ ਨੇ ਪਰਖਣ ਵਾਸਤੇ ਕਿਹਾ, ਚੰਗਾ! ਮੈਂ ਇਸ ਬ੍ਰਿਛ ਨੂੰ ਸ਼ਕਤੀ ਨਾਲ



ਭਸਮ ਕਰਦਾ ਹਾਂ, ਤੁਸੀਂ ਹਰਾ ਕਰ ਕੇ ਵਿਖਾਓ? ਜ਼ਹਿਰੀਲੀ ਅੱਗ ਕੱਢ ਕੇ
ਐਸਾ ਫੁੰਕਾਰਾ ਮਾਰਿਆ ਕਿ ਬ੍ਰਿਛ ਅਤੇ ਉੱਪਰ ਲੱਕੜਾਂ ਕੱਟਦਾ ਲੱਕੜਹਾਰਾ
ਦੋਵੇਂ ਸੁਆਹ ਕਰ ਦਿਤੇ। ਧਨੰਤਰ ਨੇ ਨਿਗ੍ਹਾ ਨਾਲ ਬ੍ਰਿਛ ਪਹਿਲੇ ਵਾਂਙ
ਹਰਾ-ਭਰਾ ਤੇ ਲੱਕੜਹਾਰਾ ਜੀਉਂਦਾ ਕਰ ਦਿਤਾ। ਤੱਛਕ ਨੇ ਜਾਣਿਆ ਕਿ ਇਹ
ਤਾਂ ਬਹੁਤ ਹੀ ਬਲੀ ਹੈ ਤੇ ਸੋਚਿਆ ਕਿ ਪਹਿਲਾਂ ਧਨੰਤਰ ਨੂੰ ਹੀ ਮਾਰੀਏ।
ਉਸ ਨੂੰ ਮਾਰਨ ਦਾ ਢੰਗ ਸੋਚ ਕੇ ਸੋਇਨੇ ਦੀ ਖੂੰਡੀ ਬਣ ਕੇ ਰਸਤੇ ਵਿਚ ਪੈ
ਗਿਆ। ਧਨੰਤਰ ਨੇ ਖੂੰਡੀ ਸੋਹਣੀ ਜਾਣ ਕੇ ਸੁਤੇ ਸਿੱਧ ਹੀ ਚੁੱਕ ਲਈ। ਰਸਤੇ
ਵਿਚ ਜਾਂਦਿਆਂ, ਦੇਵ-ਨੇਤ ਨਾਲ ਇਸ ਦੀ ਗਿੱਚੀ ਵਿਚ ਖੁਰਕ ਹੋਈ। ਜਦੋਂ ਖੂੰਡੀ ਦੇ
ਸਿਰੇ ਨਾਲ ਖੁਰਕ ਕਰਨ ਹੀ ਲੱਗਾ ਸੀ ਤਾਂ ਝੱਟ ਹੀ ਦਾਅ ਤੱਕ ਕੇ ਡੰਗ ਮਾਰ
ਦਿਤਾ। ਪਿੱਛੇ ਧਨੰਤਰ ਦੀ ਨਿਗ੍ਹਾ ਨਹੀਂ ਸੀ ਪੈ ਸਕਦੀ ਇਸ ਲਈ ਉਥੇ ਹੀ
ਪ੍ਰਾਣ ਖ਼ਤਮ ਹੋ ਗਏ।

ਧਨੰਤਰ ਨੂੰ ਮਾਰ ਕੇ ਪ੍ਰੀਛਤ ਦੇ ਮਹਿਲਾਂ ਨੂੰ ਚੱਲ ਪਿਆ ਪਰ ਅੰਦਰ ਜਾਣ ਲਈ
ਰਸਤਾ ਹੀ ਨਾ ਮਿਲਿਆ। ਭਾਗਵਤ ਦੇ ਭੋਗ ਸਮੇਂ ਫੁਲਾਂ ਦੇ ਗੁਲਦਸਤੇ, ਅੰਦਰ ਰਾਜੇ
ਪਾਸ ਲਿਜਾ ਰਹੇ ਸਨ। ਕੀੜੀ ਨਾਲੋਂ ਛੋਟਾ ਆਕਾਰ ਧਾਰ ਕੇ, ਉਨ੍ਹਾਂ ਵਿਚ
ਬੈਠਕੇ ਅੰਦਰ ਚਲਾ ਗਿਆ। ਸਰਾਪ ਦੇ ਸੱਤ ਦਿਨ ਪੂਰੇ ਹੋਣ ਦਾ ਸਮਾਂ ਵੀ ਨੇੜੇ
ਆਇਆ। ਰਾਜੇ ਨੇ ਫੁਲਾਂ ਦੇ ਗੁਲਦਸਤੇ ਨੂੰ ਸੋਹਣਾ ਜਾਣ ਕੇ ਸੁੰਘਿਆ ਤਾਂ
ਤੱਛਕ ਨੇ ਝੱਟ ਹੀ ਨੱਕ ਵਿਚ ਵੜ ਕੇ ਰਾਜੇ ਦਾ ਸਾਹ ਖਿੱਚ ਲਿਆ ਐਨੇ ਯਤਨ
ਤੋਂ ਭੀ ਬਚ ਨਾ ਸਕਿਆ।

(ਮਹਾਂ ਭਾਰਤ)

ਸਤਿਗੁਰੂ ਅਰਜਨ ਦੇਵ ਜੀ ਨੇ ਸਹਸਕ੍ਰਿਤੀ ਵਿਚ ਇਸ ਕਥਾ ਦਾ ਪ੍ਰਮਾਣ
ਦਿਤਾ ਹੈ। ਯਥਾ :–

'ਬਹੁ ਜਤਨ ਕਰਤਾ ਬਲਵੰਤਕਾਰੀ ਸੇਵੰਤ ਸੂਰਾ ਚਤੁਰਦਿਸਹ ॥
ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥
ਹੋਵੰਤਿ ਆਗਿਆ ਭਗਵਾਨ ਪੁਰਖਹ; ਨਾਨਕ ਕੀਟੀ ਸਾਸ ਅਕਰਖਤੇ ॥'

ਰਾਜੇ ਪ੍ਰੀਛਤ ਨੇ ਜਿਉਂਦੇ ਰਹਿਣ ਦੇ ਬੜੇ ਯਤਨ ਕੀਤੇ ਪਰ ਜਿਉਂਦਾ ਨਾ
ਰਹਿ ਸਕਿਆ।

## ੨. ਸਾਖੀ ਹਰਣਾਖਸ ਦੀ

ਹਰਣਾਖਸ ਨੇ ਭਾਵੇਂ ਛੇ ਜਾਂ ਅੱਠ ਵਰ ਲਏ ਹੋਏ ਸਨ। ਨਾ ਅੰਦਰ ਮਰਾਂ,
ਨਾ ਬਾਹਰ ਮਰਾਂ, ਨ ਧਰਤੀ ਤੇ ਮਰਾਂ, ਨਾ ਆਕਾਸ਼ ਵਿਚ ਮਰਾਂ, ਚੁਰਾਸੀ ਲੱਖ

ਜੂਨ ਵਿਚੋਂ ਮੈਨੂੰ ਨਾ ਮਾਰ ਸਕੇ ਤੇ ਕਿਸੇ ਪ੍ਰਕਾਰ ਦੀ ਸ਼ਸਤ੍ਰ ਜਾਤੀ ਨਾਲ ਨਾ ਮਰਾਂ। ਪਰ ਜਦੋਂ ਪ੍ਰਮੇਸਰ ਨੂੰ ਭਾਇਆ ਤਾਂ ਨਰਸਿੰਘ ਰੂਪ ਧਾਰ ਕੇ, ਪੱਟਾਂ ਤੇ ਰੱਖਕੇ, ਇਕ ਪੈਰ ਅੰਦਰ ਤੇ ਇਕ ਬਾਹਰ ਰੱਖਕੇ, ਸੂਰਜ ਡੁੱਬਣ ਤੋਂ ਪਹਿਲਾਂ ਹੀ ਨੌਹਾਂ ਨਾਲ ਪਾੜ ਕੇ ਮਾਰ ਦਿਤਾ। ਅਤੇ ਸਾਰੇ ਵਰ ਵੀ ਪੂਰੇ ਕੀਤੇ। ਹਰਣਾਖਸ਼ ਜਿਉਂਦਾ ਨ ਰਹਿ ਸਕਿਆ। ਜਥਾ :—

'ਹਰਣਾਖਸੁ ਲੇ ਨਖਹੁ ਬਿਧਾਸਾ ॥' (ਅੰਗ ੨੨੪)

'ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥' (ਅੰਗ ੪੫੧)

*ਸੋ ਜੀਊਣ ਨਾਲ ਵੀ ਕਿਸੇ ਦਾ ਜ਼ੋਰ ਨਹੀਂ।

**ਮਰਣਿ ਨਹ ਜ਼ੋਰੁ ॥**— ਜ਼ੋਰ ਨਾਲ ਮਰਿਆ ਭੀ ਨਹੀਂ ਜਾਂਦਾ।

**ਸਾਖੀ :**-ਜਿਵੇਂ ਵਸ਼ਿਸ਼ਟ ਮੁਨੀ ਪਾਸ ਵਿਸ਼ਵਾਮਿਤ੍ਰ ਆਇਆ ਕਰੇ। ਤਾਂ ਇਹ ਅਗੋਂ ਆਉ ਰਾਜ ਰਿਖੀ ਜੀ ! ਕਹਿ ਕੇ ਬੁਲਾਇਆ ਕਰਨ। ਇਸ ਦੀ ਇੱਛਾ ਸੀ ਕਿ ਮੈਨੂੰ ਬ੍ਰਹਮ ਰਿਖੀ ਕਹਿਣ। ਇਸ ਗੁੱਸੇ ਨਾਲ ਵਿਸ਼ਵਾਮਿਤ੍ਰ ਨੇ ਇਸ ਦਾ ਸੌ ਪੁੱਤਰ ਮਾਰ ਦਿਤਾ ਤਾਂ ਵਸ਼ਿਸ਼ਟ ਮੁਨੀ ਬਿਆਸਾ ਵਿਚ ਫਾਹੀ ਪਾ ਕੇ ਡੁੱਬਣ ਲੱਗਾ। ਬਿਆਸਾ ਨੇ ਰਿਖੀ ਜਾਣ ਕੇ ਡੁੱਬਣ ਨਾ ਦਿਤਾ। ਫੇਰ ਸਤਲੁਜ ਵਿਚ ਡੁੱਬਣ ਲੱਗਾ ਸਤਲੁਜ ਵੀ ਸੌ ਧਾਰਾ ਹੋ ਕੇ ਵਗ ਤੁਰਿਆ। ਸਤੁੱਦ੍ਰਵ ਉਦੋਂ ਤੋਂ ਨਾਮ ਪਿਆ ਹੈ। ਇਸ ਪ੍ਰਕਾਰ ਮਰਨ ਨਾਲ ਵੀ ਕਿਸੇ ਦਾ ਜ਼ੋਰ ਨਹੀਂ ਚਲ ਸਕਦਾ।

**ਜ਼ੋਰੁ ਨ ਰਾਜਿ ਮਾਲਿ; ਮਨਿ ਸੋਰੁ ॥**—ਰਾਜ ਦੀ ਪ੍ਰਾਪਤੀ ਦਾ ਵੀ ਕਿਸੇ ਦਾ (ਜ਼ੋਰੁ) ਬਲ ਨਹੀਂ ਹੈ। ਬੜੇ ਹੀ ਲੋਕ ਰਾਜ ਦੀ ਪ੍ਰਾਪਤੀ ਵਾਸਤੇ ਯਤਨ ਕਰਦੇ ਰਹਿੰਦੇ ਹਨ।

(ਮਾਲਿ) ਹਾਥੀ ਘੋੜਿਆਂ ਵਾਸਤੇ ਜੇਹੜਾ ਜਤਨ ਕਰਦੇ ਹਨ। ਇਹ ਵੀ ਜ਼ੋਰ ਨਹੀਂ ਚਲਦਾ। ਮਨ ਦਾ ਹੀ ਸ਼ੋਰ-ਸ਼ਰਾਬਾ ਤੇ ਰੌਲਾ ਹੈ। ਕਈ ਵਾਰ ਸਵਰਗ ਵਿਚੋਂ ਇੰਦਰ ਨੂੰ ਦੈਂਤਾਂ ਨੇ ਕੱਢਿਆ। ਕਈ ਵਾਰੀ ਦੇਵੀ ਨੇ ਦੈਂਤਾਂ ਨੂੰ ਮਾਰ ਮਾਰ ਕੇ ਬਾਹਰ ਕੱਢਿਆ, ਏਸ ਪ੍ਰਕਾਰ ਰਾਜ ਤੇ ਮਾਲ ਦੀ ਪ੍ਰਾਪਤੀ ਦਾ ਵੀ ਜ਼ੋਰ ਨਹੀਂ ਹੈ।

**ਜ਼ੋਰੁ ਨ ਸੁਰਤੀ; ਗਿਆਨਿ ਵੀਚਾਰਿ ॥**— ਇਹ ਵੀ ਜ਼ੋਰ ਨਾਲ ਨਹੀਂ ਹੋ ਸਕਦਾ, ਕਿ ਸੁਰਤੀਆਂ ਪੜ੍ਹ ਲਈਏ ਤੇ ਗਿਆਨ ਦੀ ਵਿਚਾਰ ਕਰ ਲਈਏ, ਨਿਰਣਾ ਕਰ ਲਈਏ। ਵਾ ਸੁਰਤੀ ਦਾ ਜਿਹੜਾ ਟਿਕੌਣਾ ਹੈ। ਇਹ ਵੀ

*ਸਾਖੀ ਅਵਤਾਰਾਂ ਦੀ ੧੫੧ ਅੰਗ ਤੋਂ ਪੜ੍ਹੋ ਜੀ।



ਜ਼ੋਰ ਨਾਲ ਨਹੀਂ ਹੋ ਸਕਦਾ। ਵਾ ਸੁਰਤੀ ਵੇਦਾਂ ਦਾ ਪੜ੍ਹਨਾ ਅਤੇ ਉਸ ਦੇ ਗਿਆਨ ਦਾ, ਨਿਰਗੁਣ ਸਰੂਪ ਦਾ ਵਿਚਾਰ ਕਰਨਾ। ਜਿਵੇਂ ਸਰਗੁਣ ਸਰੂਪ ਧਾਰ ਕੇ, (ਅਵਤਾਰ ਧਾਰਕੇ) ਰੱਖਿਆ ਕਰਦਾ ਹੈ। ਇਹ ਵਿਚਾਰ ਕਰਨ ਦਾ ਭੀ ਜ਼ੋਰ ਨਹੀਂ ਵਾ (ਸੁਰਤੀ) ਸ੍ਰੇਸਟ (ਸੁ) (ਰਤੀ) ਪ੍ਰੀਤੀ ਕਰਨ ਨਾਲ ਵੀ, ਗਿਆਨ ਦੀ ਵਿਚਾਰ ਕਰਨ ਦਾ ਵੀ ਜੋਰ ਨਹੀਂ। ਵਾ ਸਾਂਖੀਆਂ ਦੇ ਤੱਤਾਂ ਦੇ ਅਨੁਸਾਰ ਗਿਆਨ ਵਿਚਾਰਨ ਦਾ, ਤੇ ਪਤੰਜਲੀ ਜਿਸ ਪ੍ਰਕਾਰ ਸੁਰਤੀ ਟਿਕੌਂਦੇ ਹਨ, ਇਉਂ ਸੁਰਤੀ ਟਿਕੌਣ ਦਾ ਵੀ ਜੋਰ ਨਹੀਂ ਹੈ, ਤੇ ਨਿਆਇਕਾਂ ਦੀਆਂ ਜੁਗਤੀਆਂ ਰੂਪੀ ਵੀਚਾਰ ਕਰਨ ਦਾ (ਵਾ) ਵਿਸ਼ੇਖਕ ਕਾਲ ਵਾਦੀ ਕਾਲ ਦੀ ਵੀਚਾਰ ਕਰਦੇ ਰਹਿੰਦੇ ਹਨ। ਇਹ ਵੀਚਾਰ ਕਰਨ ਦਾ ਭੀ ਜੋਰ ਨਹੀਂ ਹੈ।

**ਜ਼ੋਰੁ ਨ ਜੁਗਤੀ; ਛੁਟੈ ਸੰਸਾਰੁ ॥**—ਕਈ ਨਿਆਇਕਾਂ ਦੀਆਂ (ਜੁਗਤੀ) ਜੁਗਤੀਆਂ ਸਿੱਖ ਕੇ ਸੰਸਾਰ ਤੋਂ ਛੁੱਟਣ ਦਾ ਯਤਨ ਕਰਦੇ ਹਨ, ਪਰ ਉਨ੍ਹਾਂ ਤੋਂ ਛੁੱਟਿਆ ਨਹੀਂ ਜਾਂਦਾ। 'ਛੋਡਿ ਬਹੈ ਤਉ ਛੂਟੈ ਨਾਹੀ ॥'

(ਵ) ਇਸ ਕਰਕੇ ਜੋਰ ਨਾਲ ਬੰਧਨਾਂ ਤੋਂ ਛੁੱਟ ਕੇ ਮੁਕਤੀ ਨਹੀਂ ਪ੍ਰਾਪਤ ਕਰ ਸਕਦਾ।

**ਜਿਸੁ ਹਥਿ ਜੋਰੁ;** —ਹੇ ਸਿਧੋ ! ਹਉਮੈ ਨਹੀਂ ਕਰਨੀ ਚਾਹੀਦੀ। ਜੇ ਕਿਸੇ ਨੂੰ ਇਸ ਕਥਨ ਵਿਚ ਕੋਈ ਸੰਸਾ ਹੈ ਕਿ ਮੈਂ ਇਹ ਚੀਜ਼ ਦੇ ਸਕਦਾ ਹਾਂ ਅਥਵਾ ਲੈ ਸਕਦਾ ਹਾਂ ਜਾਂ ਸਭ ਕੁਝ ਕਰ ਸਕਦਾ ਹਾਂ। ਤਾਂ ਜਿਸ ਦੇ ਹੱਥ ਵਿਚ ਬਲ ਹੈ।

**ਕਰਿ ਵੇਖੈ ਸੋਇ ॥**— ਉਹ ਕਰਕੇ ਵੇਖ ਲਵੇ।

**ਨਾਨਕ; ਉਤਮੁ ਨੀਚੁ ਨ ਕੋਇ ॥੩੩॥**--ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਇਹ ਜੀਵ ਆਪੇਂ ਉੱਤਮ ਨੀਚ ਨਹੀਂ ਬਣ ਸਕਦਾ। ਇਨ੍ਹਾਂ ਜੀਵਾਂ ਦੀ ਕਰਨੀ ਅਨੁਸਾਰ ਪ੍ਰਮੇਸਰ ਉੱਚਾ ਨੀਵਾਂ ਬਣਾਉਂਦਾ ਹੈ। ਉਸ ਦੇ ਅੱਗੇ ਕਿਸੇ ਦਾ ਜ਼ੋਰ ਨਹੀਂ ਚੱਲਦਾ। ਇਸ ਕਰਕੇ ਹਉਮੈ ਛੱਡਣੀ ਚਾਹੀਦੀ ਹੈ। ਸਤਿਗੁਰੂ ਪ੍ਰਮੇਸਰ ਦੀ ਰਜਾ ਵਿਚ ਚਲਣਾ ਚਾਹੀਦਾ ਹੈ। ਇਥੇ ਮੰਨਣ ਦਾ ਸਰੂਪ ਭੀ ਦੱਸ ਦਿਤਾ ਹੈ।

**ਅਰਥ ੨ :**--[ਨੋਟ :–ਏਥੇ (ਜੋਰੁ) ਦਾ ਅਰਥ ਜੋੜ ਮਿਲਾਪ ਲਾਉ।]

'ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥' (ਅੰਗ ੨੦੧)

(ਆਖਣਿ ਜੋਰੁ;) ਹੇ ਸਤਿਗੁਰੂ ਜੀ! ਕੇਵਲ ਆਖਣੇ ਕਰਕੇ ਭਾਵ ਜੇ ਜ਼ਬਾਨੀ
ਆਖੀ ਜਾਈਏ ਮੇਰਾ (ਜੋਰੁ) ਮਿਲਾਪ ਹੋ ਜਾਵੇ, ਮੇਰਾ ਮਿਲਾਪ ਹੋ ਜਾਵੇ।
ਇਸ ਪ੍ਰਕਾਰ ਹੇ ਸਿਖ! ਪ੍ਰਮੇਸਰ ਨਾਲ (ਜੋਰੁ) ਮਿਲਾਪ ਨਹੀਂ ਹੋ ਸਕਦਾ।
ਪ੍ਰਸ਼ਨ :–ਹੇ ਮਹਾਰਾਜ ਜੀ! ਚੁਪ ਰਹਿਣ ਨਾਲ ਹੀ ਉਸ ਨਾਲ ਜੋੜ ਹੋ
ਜਾਵੇਗਾ?

ਉੱਤਰ :–(ਚੁਪੈ ਨਹ ਜੋਰੁ॥) ਹੇ ਸਿਖ!
'ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ॥' (ਅ: ਉਸਤਤ)
ਬ੍ਰਿਛ ਹਰ ਵਕਤ ਮੋਨ ਧਾਰ ਕੇ ਹੀ ਮਰ ਜਾਂਦੇ ਹਨ, ਕਦੇ ਬੋਲਦੇ ਨਹੀਂ।
ਡਾਕਟਰਾਂ ਨੇ ਅੱਜ ਕੱਲ੍ਹ ਸਿਧ ਕੀਤਾ ਹੈ ਕਿ ਪੌਦੇ ਵੀ ਆਪੋ ਵਿਚੀਂ ਗੱਲਾਂ
ਕਰਦੇ ਹਨ ਪਰ ਜੀਵਾਂ ਵਾਂਗ ਜ਼ਬਾਨਾਂ ਨਾਲ ਨਹੀਂ ਬੋਲਦੇ। ਸੋ ਚੁਪ ਕਰਨੇ
ਕਰਕੇ ਵੀ ਪ੍ਰਮੇਸ਼ਰ ਨਾਲ (ਜੋਰੁ) ਮਿਲਾਪ ਨਹੀਂ ਹੋ ਸਕਦਾ।

(ਜੋਰੁ ਨ ਮੰਗਣਿ;) ਜੇ ਮੰਗਤੇ ਬਣ ਕੇ ਮੰਗੀ ਜਾਈਏ ਇਸ ਪ੍ਰਕਾਰ ਵੀ
ਵਾਹਿਗੁਰੂ ਨਾਲ (ਜੋਰੁ) ਜੋੜ ਨਹੀਂ ਹੋ ਸਕਦਾ। ਸ੍ਰਿਸ਼ਟੀ ਵਿਚ ਬੇਅੰਤ ਲੋਕ
ਮੰਗਦੇ ਫਿਰਦੇ ਹਨ।

(ਦੇਣਿ ਨ ਜੋਰੁ॥) ਜੇ ਦਾਤੇ ਬਣ ਕੇ ਦਾਤਾਂ ਦੇ ਕੇ, ਪ੍ਰਮੇਸਰ ਨਾਲ ਜੋੜ
ਚਾਹੀਏ ਤਾਂ ਵੀ ਨਹੀਂ ਹੋ ਸਕਦਾ। ਜਿਵੇਂ ਕਿਸੇ ਰਾਜੇ ਨੇ ਭਗਤ ਕਬੀਰ ਜੀ ਨੂੰ
ਕਿਹਾ ਸੀ ਕਿ ਇਹ ਸੋਨੇ ਦੀਆਂ ਮੋਹਰਾਂ ਲੈ ਲਵੋ ਤੇ ਮੈਨੂੰ ਨਾਮ ਦੇ ਦੇਵੋ। ਤਾਂ
ਭਗਤ ਜੀ ਨੇ ਕਿਹਾ ਸੀ :–
'ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥' (੩੨੭)
'ਜੇ ਕੋ ਹੋਇ ਬਹੈ ਦਾਤਾਰੁ॥ ਤਿਸੁ ਦੇਨਹਾਰੁ ਜਾਨੈ ਗਾਵਾਰੁ॥' (ਅੰਗ ੨੮੨)

(ਜੋਰੁ ਨ ਜੀਵਣਿ;) ਬਾਹਲੇ ਚਿਰਜੀਵੀ ਹੋ ਜਾਈਏ ਇਉਂ ਵੀ (ਜੋਰੁ) ਜੋੜ
ਨਹੀਂ ਹੋ ਸਕਦਾ। ਨਾਗਾਂ ਆਦਿਕਾਂ ਨੂੰ ਲੋਕਾਂ ਨੇ ਲੰਮੀ ਉਮਰ ਵਾਲੇ ਮੰਨਿਆ
ਹੈ। ਪਰ ਜਿਵੇਂ ਜਿਵੇਂ ਉਨ੍ਹਾਂ ਦੀ ਉਮਰ ਲੰਮੀ ਹੁੰਦੀ ਹੈ ਤਿਵੇਂ ਤਿਵੇਂ ਉਹ
ਜ਼ਹਿਰ ਦੇ ਨਾਲ ਸੜਦੇ ਰਹਿੰਦੇ ਹਨ।
'ਬਿਨੁ ਸਿਮਰਨੁ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥' (੭੧੨)
ਵਾ :–ਜੋਗਾ ਅਭਿਆਸੀ ਬਣ ਕੇ ਲੰਮੀ ਉਮਰ ਕਰਨੇ ਕਰਕੇ ਵੀ (ਜੋਰੁ)
ਮਿਲਾਪ ਨਹੀਂ ਹੁੰਦਾ।

(ਮਰਣਿ ਨਹ ਜੋਰੁ॥) ਪ੍ਰਮੇਸਰ ਦੀ ਅਪ੍ਰਾਪਤੀ ਕਰਕੇ ਜੇ ਕੋਈ ਮਰ ਜਾਵੇ
ਕਿ ਮੈਨੂੰ ਪ੍ਰਾਪਤੀ ਹੋਵੇ ਤਾਂ ਇਸ ਪ੍ਰਕਾਰ ਵੀ ਪ੍ਰਮੇਸਰ ਨਾਲ (ਜੋਰੁ) ਜੋੜ ਨਹੀਂ



ਹੋ ਸਕਦਾ। ਬੇਅੰਤ ਹੀ ਲੋਕ ਆਪੋ ਵਿਚ ਵੈਰ ਵਿਰੋਧ ਕਰਕੇ ਮਰਦੇ ਰਹਿੰਦੇ
ਹਨ। ਕਈ ਨੌਜਵਾਨ ਆਸ਼ਕੀ ਵਿਚ ਹੀ ਗੱਡੀਆਂ ਹੇਠਾਂ ਸਿਰ ਦੇ ਕੇ ਮਰ ਜਾਂਦੇ
ਹਨ। ਸਤਿਗੁਰਾਂ ਨੇ ਇਸ ਤਰ੍ਹਾਂ ਮਰਨੋਂ ਸਖ਼ਤ ਮਨਾਹੀ ਕੀਤੀ ਹੈ। ਯਥਾ :–
'ਆਤਮਘਾਤੀ ਹੈ ਜਗਤੁ ਕਸਾਈ॥' (ਅੰਗ ੧੧੮)

(ਜੋਰੁ ਨ ਰਾਜਿ ਮਾਲਿ; ਮਨਿ ਸੋਰੁ॥) ਕੀ ਰਾਜ ਮਾਲ ਪ੍ਰਾਪਤ ਕਰਕੇ ਪ੍ਰਮੇਸਰ
ਨਾਲ ਜੋੜ ਹੋ ਸਕਦਾ ਹੈ? ਰਾਵਨ ਕਿਹੜਾ ਥੋੜ੍ਹੇ ਰਾਜ ਦਾ ਮਾਲਕ ਸੀ? ਅਤੇ
ਹਰਨਾਖਸ਼ ਭੀ ਆਪਣਾ ਨਾਮ ਜਪਾਉਣ ਲੱਗ ਪਿਆ ਸੀ। ਇਉਂ ਰਾਜ ਤੇ ਮਾਲ
ਦੇ ਹੰਕਾਰ ਕਰਕੇ ਵੀ (ਜੋਰੁ) ਜੋੜ ਨਹੀਂ ਹੋ ਸਕਦਾ, ਐਵੇਂ ਮਨ ਦਾ ਹੀ ਸ਼ੋਰ-
ਸ਼ਰਾਬਾ ਰੌਲਾ ਹੈ।

(ਜੋਰੁ ਨ ਸੁਰਤੀ; ਗਿਆਨਿ ਵੀਚਾਰਿ॥) (ਸੁਰਤੀ) ਸੁਰਤੀਆਂ ਵੇਦ ਪੜ੍ਹਣ
ਨਾਲ (ਗਿਆਨਿ) ਸਾਂਖੀਆਂ ਦੇ ਗਿਆਨ, ਤੱਤਾਂ ਦਾ ਨਿਰਣਾ ਕਰਨਾ ਸਿਖ ਲੈਣ
ਨਾਲ, ਅਤੇ (ਵੀਚਾਰਿ) ਵਿਸ਼ੇਸ਼ਿਕ ਕਾਲ ਵਾਦੀਆਂ ਦੀ ਨਿਆਈਂ ਕਾਲ ਦੀ
ਵੀਚਾਰ ਕਰਨ ਨਾਲ ਵੀ ਪ੍ਰਮੇਸਰ ਨਾਲ (ਜੋਰੁ) ਮਿਲਾਪ ਨਹੀਂ ਹੋ ਸਕਦਾ।

(ਜੋਰੁ ਨ ਜੁਗਤੀ; ਛੁਟੈ ਸੰਸਾਰੁ॥) ਜੁਗਤੀਆਂ ਦੇ ਜ਼ੋਰ ਨਾਲ ਵੀ ਪ੍ਰਮੇਸਰ ਦੇ
ਨਾਲ (ਜੋਰੁ) ਜੋੜ ਨਹੀਂ ਹੋ ਸਕਦਾ। ਬੇਅੰਤ ਵਕੀਲ ਪੁੰਡੀਆਂ ਦ੍ਰਿਸ਼ਟਾਂਤ ਜਾਣਦੇ
ਹੁੰਦੇ ਹਨ, ਉਹ ਕਿਹੜੇ ਪ੍ਰਮੇਸਰ ਨਾਲ ਮਿਲੇ ਹੁੰਦੇ ਹਨ?

(ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ॥) ਜਿਸ ਦੇ ਹੱਥ ਵਿਚ (ਜੋਰੁ) ਕੋਈ ਬਲ
ਹੈ, ਉਹ ਕਰਕੇ ਵਖ ਲਵੇ। ਕਿਸੇ ਪ੍ਰਕਾਰ ਭੀ ਮਿਲਾਪ ਨਹੀਂ ਹੋ ਸਕਦਾ।

(ਨਾਨਕ; ਉਤਮੁ ਨੀਚੁ ਨ ਕੋਇ॥੩੩॥) (ਨਾਨਕ) ਸਤਿਗੁਰੂ ਨਾਨਕ ਦੇਵ ਜੀ
ਕਹਿੰਦੇ ਹਨ। ਜੇ ਕੋਈ ਆਪਣੇ ਕਿਸੇ ਪ੍ਰਕਾਰ ਦੇ ਜ਼ੋਰ ਨਾਲ ਮਿਲਾਪ ਕਰਨਾ
ਚਾਹੇ ਤਾਂ ਆਪੋਂ ਨਾ ਕੋਈ ਉਤਮ ਬਣ ਸਕਦਾ ਹੈ ਨਾ ਕੋਈ ਨੀਚ ਹੋ ਸਕਦਾ ਹੈ।

**ਅਰਥ ੩** :–ਪ੍ਰਸ਼ਨ :–ਹੇ ਹਜ਼ੂਰ! ਕੇਵਲ ਜ਼ਬਾਨੀ ਆਖਣ ਨਾਲ, ਚੁਪ
ਰਹਿਣ ਆਦਿ ਨਾਲ ਜੋ ਵਾਹਿਗੁਰੂ ਨਾਲ ਮਿਲਾਪ ਨਹੀਂ ਹੋ ਸਕਦਾ ਤਾਂ ਸਰੂਪ
ਦਾ ਗਿਆਨ ਕਹਿਣ ਨਾਲ ਪ੍ਰਾਪਤ ਹੋ ਸਕਦਾ ਹੈ ਕਿ ਨਹੀਂ?

[ਨੋਟ :–ਇਥੇ (ਜੋਰੁ) ਦਾ ਅਰਥ ਗਿਆਨ ਲਾਉ।]

ਉੱਤਰ :–(ਆਖਣਿ ਜੋਰੁ;) ਹੇ ਭਾਈ! ਜੇ ਕੇਵਲ ਮੂੰਹੋਂ ਜ਼ਬਾਨੀ ਹੀ
ਗਿਆਨ ਦੀਆਂ ਗੱਲਾਂ ਆਖੀ ਜਾਈਏ 'ਅਹੰ ਬ੍ਰਹਮਾਸਮੀ। ਨਿਸੰਗ ਭੋਗ ਲੱਛਮੀ।
ਅਹੰ ਬ੍ਰਹਮ ਅੱਛੋ। ਨਿਸੰਗ ਖਾਹ ਬੱਛੋ।' ਇਉਂ ਕਹਿਣ ਨਾਲ ਵੀ (ਜੋਰੁ)

ਗਿਆਨ ਨਹੀਂ ਪ੍ਰਾਪਤ ਹੋ ਸਕਦਾ। (ਵਾ) ਗਿਆਨ ਦਾ ਜ਼ੋਰ ਨਹੀਂ ਪ੍ਰਾਪਤ ਹੋ ਸਕਦਾ।

(ਚੁਪੈ ਨਹ ਜੋਰੁ ॥) ਚੁੱਪ ਧਾਰ ਕੇ ਮੋਨੀ ਬਣ ਕੇ ਵੀ ਉਸ ਪ੍ਰਮੇਸਰ ਦੇ (ਜ਼ੋਰੁ) ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ।

(ਜ਼ੋਰੁ ਨ ਮੰਗਣਿ;) ਬੰਦਗੀ ਸਰਧਾ ਕਮਾਈ ਤੋਂ ਬਿਨਾ ਜੇ ਕੋਈ ਮੰਗਤਾ ਬਣ ਕੇ ਮੰਗੇ ਕਿ ਮੈਨੂੰ ਜ਼ਰੂਰ ਗਿਆਨ ਪ੍ਰਾਪਤ ਹੋਵੇ। ਤਾਂ ਇਉਂ ਭੀ (ਜ਼ੋਰੁ) ਗਿਆਨ ਨਹੀਂ ਹੋ ਸਕਦਾ। ਬੇਅੰਤ ਮੰਗਤੇ ਤੁਰੇ ਫਿਰਦੇ ਹਨ।

(ਦੇਣਿ ਨ ਜੋਰੁ ॥) ਹੰਗਤਾ ਸਹਿਤ ਦਾਨ ਦੇਣ ਨਾਲ ਵੀ ਗਿਆਨ ਨਹੀਂ ਹੁੰਦਾ। ਯਥਾ :–'ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥ ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥' (੧੪੨੮)

(ਜ਼ੋਰੁ ਨ ਜੀਵਣਿ;) ਕੇਵਲ ਚਿਰੰਜੀਵੀ ਹੋ ਕੇ ਹੰਗਤਾ ਕਰੇ ਤਾਂ ਭੀ (ਜ਼ੋਰੁ) ਗਿਆਨ ਪ੍ਰਾਪਤ ਨਹੀਂ ਹੋ ਸਕਦਾ।

(ਮਰਣਿ ਨਹ ਜੋਰੁ ॥) ਕਾਂਸ਼ੀ ਕਰਵੱਤ ਲੈ ਕੇ ਮਰਨੇ ਕਰਕੇ ਵਾ ਗੰਗਾ ਵਿਚ ਡੁੱਬ ਕੇ, ਅੱਗ ਵਿਚ ਪੈ ਕੇ ਮਰਨੇ ਕਰਕੇ ਵੀ (ਜ਼ੋਰੁ) ਗਿਆਨ ਨਹੀਂ ਹੋ ਸਕਦਾ।

(ਜ਼ੋਰੁ ਨ ਰਾਜਿ ਮਾਲਿ; ਮਨਿ ਸੋਰੁ ॥) ਕੇਵਲ ਰਾਜੇ ਬਣ ਕੇ (ਮਾਲਿ) ਹਾਥੀ, ਘੋੜੇ ਆਦਿ ਰੱਖਕੇ ਵੀ ਗਿਆਨ ਨਹੀਂ ਹੁੰਦਾ। ਸਗੋਂ ਮਨ ਵਿਚ ਸੰਕਲਪਾਂ ਦਾ ਰੌਲਾ ਹੀ ਪਿਆ ਰਹਿੰਦਾ ਹੈ।

(ਜ਼ੋਰੁ ਨ ਸੁਰਤੀ; ਗਿਆਨਿ ਵੀਚਾਰਿ ॥ ਬੇਦ ਦੀ ਜੋ ਲੱਖ ਸੁਰਤੀ ਹੈ ਜੇ ਕੰਠ ਕਰ ਲਈਏ, ਤਾਂ ਭੀ ਵਾਹਿਗੁਰੂ ਦਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਵਾ :–ਪਤੰਜਲੀਆਂ ਵਾਂਗ ਕੇਵਲ (ਸੁਰਤੀ) ਬ੍ਰਿਤੀ ਦੇ ਟਿਕਾਉਣੇ ਕਰਕੇ, (ਗਿਆਨਿ) ਸਾਂਖੀਆਂ ਦੇ ਮੱਤ ਅਨੁਸਾਰ ਜੋ ਤੱਤਾਂ ਦਾ ਗਿਆਨ ਸਿੱਖ ਲੈਣ ਦੇ ਨਾਲ, (ਵੀਚਾਰਿ) ਵੀਚਾਰ ਨਾਨ੍ਹਾ ਪਦਾਰਥਾਂ ਦੀ ਕਾਲਵਾਦੀ ਬਣਕੇ ਕਰੀਏ ਤਾਂ ਭੀ ਪ੍ਰਮੇਸਰ ਦਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ।

(ਜ਼ੋਰੁ ਨ ਜੁਗਤੀ; ਛੁਟੈ ਸੰਸਾਰੁ ॥) ਜੋ (ਜੁਗਤੀ) ਜੁਗਤੀਆਂ ਨਿਆਇਕਾਂ ਵਾਲੀਆਂ ਸਿੱਖ ਲਈਏ ਅਤੇ ਜੋ ਕਹੀਏ ਅਸੀਂ ਸੰਸਾਰ ਤੋਂ ਛੁਟੇ ਹੋਏ ਹਾਂ। ਕੇਵਲ ਕਹਿਣ ਨਾਲ (ਜ਼ੋਰੁ) ਗਿਆਨ ਨਹੀਂ ਹੋ ਸਕਦਾ।

(ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥) ਜਿਸ ਦੇ (ਹਥਿ) ਅੰਤਹਕਰਣ ਦੇ ਵਿਚ (ਜ਼ੋਰੁ) ਅਪ੍ਰੋਖ ਗਿਆਨ ਹੈ (ਸੋਇ) ਉਹ (ਕਰਿ) ਕਰ ਕੇ ਪ੍ਰਗਟ ਵੇਖ ਲੈਂਦਾ ਹੈ ਸਰੂਪ ਦੇ ਤਾਂਈਂ। ਵਾ (ਜਿਸੁ) ਜਿਸਨੂੰ (ਜ਼ੋਰੁ) ਗਿਆਨ ਪ੍ਰਾਪਤ ਹੋ ਜਾਂਦਾ ਹੈ ਉਹ



(ਹਥਿ ਕਰਿ ਵੇਖੈ ਸੋਇ) ਜਿਵੇਂ ਹੱਥ ਤੇ (ਕਰਿ) ਹੱਥ ਰਖਕੇ ਵੇਖ ਲਈਦਾ ਹੈ ਇਸ ਪ੍ਰਕਾਰ ਪ੍ਰਮੇਸਰ ਨੂੰ ਸਾਖਿਆਤ ਵੇਖ ਲੈਂਦਾ ਹੈ।

(ਨਾਨਕ; ਉਤਮੁ ਨੀਚੁ ਨ ਕੋਇ ॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਹੇ ਭਾਈ! ਆਪੋਂ ਕੋਈ ਉੱਤਮ ਜਾਂ ਨੀਚ ਨਹੀਂ ਹੋ ਸਕਦਾ।

'ਨਾ ਕੋਈ ਮੂਰਖੁ ਨਾ ਕੋ ਸਿਆਣਾ ॥
ਵਰਤੈ ਸਭ ਕਿਛੁ ਤੇਰਾ ਭਾਣਾ ॥' (ਅੰਗ ੯੮)

ਅਤੇ ਆਪੋਂ ਕਿਸੇ ਪ੍ਰਕਾਰ ਉੱਤਮ ਪੁਰਖ ਨੀਚ ਨਹੀਂ ਹੋ ਸਕਦਾ ਤੇ ਨੀਚ ਪੁਰਖ ਉੱਤਮ ਨਹੀਂ ਹੋ ਸਕਦਾ। ਜੇਹੋ ਜਿਹੀ ਕਰਣੀ ਹੈ ਉਹੋ ਜਿਹਾ ਫਲ ਮਿਲਦਾ ਹੈ।

ਪ੍ਰਸ਼ਨ :–ਸੱਚੇ ਪਾਤਸ਼ਾਹ ਜੀ! ਫਿਰ ਗਿਆਨ ਕਿਵੇਂ ਹੋ ਸਕਦਾ ਹੈ?

**ਅਰਥ ੪ :–** ਉੱਤਰ :–(ਜ਼ੋਰੁ ਨ ਜੁਗਤੀ;) ਜੁਗਤੀਆਂ ਨਾਲ ਤਾਂ (ਜ਼ੋਰੁ) ਗਿਆਨ ਨਹੀਂ ਹੋ ਸਕਦਾ। (ਛੁਟੈ ਸੰਸਾਰੁ ॥) ਸੰਸਾਰ ਦੇ ਮੋਹ ਤੇ ਹੰਗਤਾ ਵਲੋਂ ਛੁੱਟ ਜਾਵੇ, ਹਿਰਦੇ ਵਿਚ ਹੰਕਾਰ ਨਾ ਰਹੇ ਤਾਂ ਗਿਆਨ ਹੋ ਸਕਦਾ ਹੈ।

(ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥) (ਜਿਸੁ) ਸਤਿਗੁਰੂ ਜੀ ਦੇ ਹੱਥ ਵਿਚ ਬ੍ਰਹਮ ਗਿਆਨ ਰੂਪੀ ਜੋਰ ਹੈ, ਉਹ ਜਿਸ ਤੇ ਕ੍ਰਿਪਾ ਦ੍ਰਿਸ਼ਟੀ ਕਰਕੇ ਵੇਖਣ, ਉਹ ਪੁਰਖ ਗਿਆਨ ਦੀ ਪ੍ਰਾਪਤੀ ਕਰ ਸਕਦਾ ਹੈ।

(ਵਾ) ਜਿਸ ਨੂੰ (ਜ਼ੋਰੁ) ਗਿਆਨ ਸਤਿਗੁਰੂ ਜੀ ਬਖਸ਼ਣ, ਜਿਵੇਂ ਹੱਥ ਤੇ (ਕਰਿ) ਹੱਥ ਰੱਖ ਕੇ ਵੇਖ ਲਈਦਾ ਹੈ। ਇਉਂ ਉਸ ਨੂੰ ਹਸਤਾਮਲ-ਵੱਤ ਗਿਆਨ ਹੋ ਜਾਂਦਾ ਹੈ। ਉਹ ਆਪਣੇ ਸਰੂਪ ਨੂੰ ਵੇਖ ਲੈਂਦਾ ਹੈ।

(ਨਾਨਕ; ਉਤਮੁ ਨੀਚੁ ਨ ਕੋਇ ॥੩੩॥) ਉਸ ਬ੍ਰਹਮ ਬੇਤੇ ਦੀ ਨਿਗ੍ਹਾ ਵਿਚ, ਸਾਰਿਆਂ ਵਿਚ ਪ੍ਰਮੇਸਰ ਦਿਸਦਾ ਹੈ। ਉਸ ਦੀ ਨਿਗ੍ਹਾ ਵਿਚ ਨਾ ਕੋਈ ਉਤਮ ਸਤੋ ਗੁਣ ਵਾਲਾ ਹੈ ਅਤੇ ਨਾ ਕੋਈ ਨੀਚ ਤਮੋ ਗੁਣੀ ਹੈ। ਉਨ੍ਹਾਂ ਨੂੰ ਗਿਆਨ ਦਾ ਐਸਾ ਫਲ ਪ੍ਰਾਪਤ ਹੁੰਦਾ ਹੈ।

## ਚਉਤੀਵੀਂ ਪਉੜੀ ਪ੍ਰਾਰੰਭ

**ਰਾਤੀ ਰੁਤੀ; ਥਿਤੀ ਵਾਰ ॥ ਪਵਣ ਪਾਣੀ; ਅਗਨੀ ਪਾਤਾਲ ॥ ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥ ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ; ਅਨੇਕ ਅਨੰਤ ॥ ਕਰਮੀ ਕਰਮੀ; ਹੋਇ ਵੀਚਾਰੁ ॥ ਸਚਾ ਆਪਿ; ਸਚਾ ਦਰਬਾਰੁ ॥ ਤਿਥੈ ਸੋਹਨਿ; ਪੰਚ ਪਰਵਾਣੁ ॥ ਨਦਰੀ ਕਰਮਿ; ਪਵੈ ਨੀਸਾਣੁ ॥ ਕਚ ਪਕਾਈ; ਓਥੈ ਪਾਇ ॥ ਨਾਨਕ ਗਇਆ; ਜਾਪੈ ਜਾਇ ॥ ੩੪ ॥**

**ਉਥਾਨਕਾ :**–ਸਤਿਗੁਰੂ ਜੀ ਨੇ ਪਿੱਛੇ ਬੱਤੀਵੀਂ ਪਉੜੀ ਵਿਚ ਪਹਿਲੀ ਭੂਮਿਕਾ ਵਿਚ ਉਪਾਸ਼ਨਾਂ ਤੇ ਤੇਤੀਵੀਂ ਪਉੜੀ ਵਿਚ ਦੂਜੀ ਭੂਮਿਕਾ ਸੁਵਿਚਾਰਨਾ ਮੰਨਣ ਰੂਪ ਦਾ ਕਥਨ ਕੀਤਾ ਹੈ। ਹੁਣ ਇਸ ਪਉੜੀ ਵਿਚ ਤੀਜੀ ਭੂਮਿਕਾ ਤਨੂੰਮਾਨਸਾ ਤੇ ਧਰਮ ਖੰਡ ਸਤਿਸੰਗੀ ਦੀ ਅਵਸਥਾ ਦਾ ਨਿਰੂਪਨ ਕਰਦੇ ਹਨ।

ਪ੍ਰਸ਼ਨ :–ਸਿੱਧਾਂ ਨੇ ਪੁੱਛਿਆ, ਜੀ! ਬੇਦ ਵਿਚ ਤਾਂ ਕਰਮ, ਉਪਾਸ਼ਨਾਂ, ਗਿਆਨ ਕਿਹਾ ਹੈ, ਆਪ ਜੀ ਭੀ ਕਥਨ ਕਰੋ ਤੇ ਕਰਮ ਕਰਨ ਦਾ ਅਸਥਾਨ ਕਹੋ ?

ਉੱਤਰ :–ਤਾਂ ਆਪ ਜੀ ਨੇ ਕਿਹਾ ਬੇਦ ਨੇ ਤਾਂ ਤਿੰਨਾਂ ਦਾ ਹੀ ਕਥਨ ਕੀਤਾ ਹੈ, ਅਸੀਂ ਪੰਜਾਂ ਅਵਸਥਾਂ ਦਾ ਕਥਨ ਕਰਾਂਗੇ।

(ਅੰਨਵੈ ਕਰ ਕੇ ਤੀਜੀ ਤੁਕ ਦਾ ਅਰਥ ਪਹਿਲਾਂ ਕਰਨਾ ਹੈ)

**ਅਰਥ ੧ :–ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥–** ਤਿਸ ਆਕਾਸ਼ ਤੇ ਪਾਤਾਲ ਦੇ (ਵਿਚਿ) ਦਰਮਿਆਨ ਜੋ ਧਰਤੀ (ਥਾਪਿ) ਇਸਥਿਤ ਕਰਕੇ ਰੱਖੀ ਹੈ ਅਤੇ ਧਰਤੀ ਵਿਚ ਧਰਮ ਦੀ (ਸਾਲ) ਜਗ੍ਹਾ ਜੋ ਭਾਰਤ ਖੰਡ ਹੈ, ਏਹੀ ਸਾਰੀ ਧਰਤੀ ਵਿਚੋਂ ਕਰਮ ਕਰਨੇ ਦਾ ਚੰਗਾ ਅਸਥਾਨ ਹੈ, ਜੋ ਰਸੋਈ ਦੀ ਨਿਆਈਂ ਮੰਨਿਆ ਹੈ, ਕਿਉਂਕਿ ਆਦਮੀ ਏਥੋਂ ਦੇ ਕੀਤੇ



ਹੋਏ ਪੁੰਨ ਰੂਪ ਕਰਮਾਂ ਦਾ ਫਲ ਹੀ ਦੂਜੇ ਖੰਡਾਂ ਵਿਚ ਜਾ ਕੇ ਭੋਗਦੇ ਹਨ। ਹੋਰਨਾਂ ਖੰਡਾਂ ਵਿਚ ਲੋਕ ਕਰਮ ਘੱਟ ਕਰਦੇ ਹਨ। ਐਸ਼-ਇਸ਼ਰਿਤ ਵਿਚ ਹੀ ਸਮਾਂ ਗੁਜ਼ਾਰਦੇ ਹਨ। ਖਾਣਾ ਭੋਗਣਾ ਮੁਖ ਸਮਝਿਆ ਹੈ, ਪ੍ਰਮੇਸ਼ਰ ਵਲ ਘਟ ਖ਼ਿਆਲ ਕਰਦੇ ਹਨ।

ਪ੍ਰਸ਼ਨ :–ਜੀ! ਕਰਮ ਕਰਨ ਦਾ ਸਮਾਂ ਵੀ ਦੱਸੋ? ਕਰਮ ਕਿਸੇ ਸਮੇਂ ਵਿਚ ਵੀ ਕੀਤੇ ਜਾ ਸਕਦੇ ਹਨ?

**ਉੱਤਰ :–ਰਾਤੀ ਰੁਤੀ; ਥਿਤੀ ਵਾਰ ॥**–ਕਈ ਕਰਮ ਰਾਤਾਂ ਨੂੰ ਕੀਤੇ ਜਾਂਦੇ ਹਨ। ਕਈ ਦੀਪ ਮਾਲਾਦਿਕ ਨੂੰ, ਕਈ ਚੰਦ੍ਰਮਾਂ ਗ੍ਰਹਿਣ ਦੀ ਰਾਤ ਨੂੰ ਜੰਤ੍ਰ ਮੰਤ੍ਰ ਸਿੱਧ ਕਰਦੇ ਹਨ। ਮੁਸਲਮਾਨ ਫਕੀਰ ਰਾਤ ਨੂੰ ਜਾਗ ਕੇ ਜੋਧੜੀਆਂ, ਮਿਹਨਤਾਂ, ਮੁਸ਼ੱਕਤਾਂ ਕਰਦੇ ਹਨ। ਭਗਤਾਂ ਦੀ ਅੰਮ੍ਰਿਤ ਰੂਪ ਬਾਣੀ ਵਿਚ ਭਗਤ ਫਰੀਦ ਜੀ ਦਾ ਫੁਰਮਾਣ ਹੈ। ਜਥਾ :–

'ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥' (ਅੰਗ ੧੩੮੪)

ਅਥਵਾ :–'ਫਰੀਦਾ ਪਿਛਲ ਰਾਤਿ ਨ ਜਾਗਿਓਹਿ;ਜੀਵਦੜੋ ਮੁਇਓਹਿ ॥'

ਅਥਵਾ :–'ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥' (੧੩੭੧)

ਜਥਾ ਸ੍ਰੀ ਮੁਖਵਾਕ :–

'ਭਿੰਨੀ ਰੈਨੜੀਐ ਚਾਮਕਨਿ ਤਾਰੇ ॥
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥
ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥' (੪੫੯)

ਏਸ ਦਾ ਭਾਵ ਹੈ, ਪਹਿਰ ਦੇ ਤੜਕੇ ਉੱਠ ਕੇ ਭਜਨ ਕਰਨਾ ਚਾਹੀਦਾ ਹੈ। ਪਹਿਲਾ ਪਹਿਰ ਰਾਤ ਜਾਂਦੀ ਤੱਕ ਭਜਨ ਕਰੇ, ਫੇਰ ਦੋ ਪਹਿਰ ਬਿਰਾਜੇ, ਫੇਰ ਪਹਿਰ ਦੇ ਤੜਕੇ ਉੱਠ ਕੇ ਭਜਨ ਕਰੇ। ਸਤਿਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ ਵਿਚ ਵੀ ਪਹਿਰ ਰਾਤ ਰਹਿੰਦੀ ਤੋਂ ਕੀਰਤਨ ਸ਼ੁਰੂ ਹੁੰਦਾ ਸੀ। ਤਾਰੂ ਪੋਪਟ ਲੜਕੇ ਦੀ ਸਾਖੀ ਤੋਂ ਸਿੱਧ ਹੁੰਦਾ ਹੈ।

ਇਉਂ ਬੇਅੰਤ ਕਰਮ ਇਸ ਤਰ੍ਹਾਂ ਦੇ ਹਨ ਜੋ ਰਾਤ ਵਿਚ ਹੀ ਵਿਸ਼ੇਸ਼ ਕਰਕੇ ਕੀਤੇ ਜਾਂਦੇ ਹਨ। ਪਰ ਭਜਨ ਸਿਮਰਨ ਵਾਸਤੇ ਕੋਈ ਰਾਤ ਉਡੀਕਣ ਦੀ ਲੋੜ ਨਹੀਂ ਹੈ। ਸਿਮਰਨ ਵਾਸਤੇ ਤਾਂ ਆਗਿਆ ਹੈ :–

'ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ ॥' (੫੯੪)

(ਰੁਤੀ) ਕਈ ਕਰਮ ਐਸੇ ਹਨ ਜੋ ਰੁੱਤਾਂ* ਦੇ ਲਿਹਾਜ ਨਾਲ ਮੌਸਮੀ ਤਿਉਹਾਰ ਕੀਤੇ ਜਾਂਦੇ ਹਨ-ਹੋਲੀਆਂ, ਬਸੰਤ, ਦੀਪਮਾਲਾ ਆਦਿਕ।

(ਥਿਤੀ) ਕਈ ਕਰਮ ਥਿੱਤਾਂ ਏਕਮ, ਦੂਜ, ਤੀਜ ਆਦਿ ਦੇ ਅਨੁਸਾਰ ਕੀਤੇ ਜਾਂਦੇ ਹਨ। ਭਰਮੀ ਲੋਕ ਨਵਾਂ ਕੰਮ ਅਰੰਭ ਕਰਨ ਤੋਂ ਪਹਿਲਾਂ ਥਿੱਤ ਦੀ ਵਿਚਾਰ ਕਰਕੇ ਆਰੰਭ ਕਰਦੇ ਹਨ, ਕਿ ਇਸ ਥਿੱਤ ਨੂੰ ਅਰੰਭ ਕਰਨ ਨਾਲ ਲਾਭ ਹੋਵੇਗਾ। ਕ੍ਰਿਸ਼ਨ ਅਸ਼ਟਮੀ, ਰਾਮ ਨੌਮੀਂ, ਕਈ ਦਸਮੀ, ਬਾਵਨ ਦੁਆਦਸੀ, ਨਰਸਿੰਘ ਚੌਦੇ ਆਦਿ ਨੂੰ ਸ੍ਰੇਸ਼ਟ ਸਮਝ ਕੇ ਵਰਤਾਦਿਕ ਰਖਦੇ ਹਨ। ਕਈ ਛਿਲੇ ਕੱਟਣ ਵਾਲੇ ਵੀ ਚੰਗੀ ਮਾੜੀ ਥਿੱਤ ਦੀ ਵਿਚਾਰ ਕਰਕੇ ਸ਼ੁਰੂ ਕਰਦੇ ਹਨ।

ਕਈ (ਵਾਰ) ਵਾਰਾਂ ਦਿਨਾਂ ਦੀ ਵਿਚਾਰ ਕਰਦੇ ਹਨ ਕਿ ਐਤਵਾਰ, ਸੋਮਵਾਰ ਜਾਂ ਬੁਧਵਾਰ ਕੋਈ ਕਰਮ ਕਰਨ ਨੂੰ ਚੰਗਾ ਹੈ।

**ਪਵਣ ਪਾਣੀ; ਅਗਨੀ ਪਾਤਾਲ ॥**—(ਪਵਣ) ਕਈ ਪਉਣਹਾਰੀ ਹੋ ਕੇ ਉਨਾਂ ਚਿਰ ਅੰਨ ਪਾਣੀ ਦਾ ਸੇਵਨ ਛੱਡ ਕੇ ਅਤੇ ਕਈ ਪਉਣ ਦਾ ਰੁਕ ਵੀ ਰੱਖਦੇ ਹਨ, ਜਿਸ ਪਾਸੇ ਤੋਂ ਆਵੇ ਉਸ ਪਾਸੇ ਮੁਖ ਕਰ ਕੇ ਬੈਠ ਕੇ, ਕਈ ਪਉਣ ਨੂੰ ਦਸਵੇਂ ਦੁਆਰ ਵਿਚ ਟਿਕਾ ਕੇ ਕਰਮ ਕਰਦੇ ਹਨ।

(ਪਾਣੀ) ਕਈ ਊਂਘ ਮੇਟਣ ਵਾਸਤੇ ਗਲ ਗਲ ਪਾਣੀ ਵਿਚ ਖੜੇ ਹੋ ਕੇ ਤਪ ਆਦਿ ਤੇ ਕਈ ਜਲ-ਧਾਰਾ ਕਰਦੇ ਹਨ। ਕਈ ਮੰਤ੍ਰ ਸਿੱਧ ਕਰਨ ਵਾਲੇ ਤਵੀਤ ਜੇਹੇ ਲਿਖ ਲਿਖ ਕੇ ਪਾਣੀ ਵਿਚ ਰੋੜ੍ਹੀ ਜਾਂਦੇ ਹਨ।

ਕਈ (ਪਾਣੀ) ਤੀਰਥਾਂ ਦਾ ਕਿਨਾਰਾ ਪਵਿੱਤ੍ਰ ਜਾਣ ਕੇ ਅਤੇ ਪੀਣ ਤੇ ਇਸ਼ਨਾਨ ਕਰਨ ਦੀ ਸਹੂਲਤ ਹੋਣ ਦੇ ਕਾਰਨ, ਉਥੇ ਕਰਮ ਕਰਦੇ ਹਨ। ਕਈ ਮਾਈਆਂ ਪੁਤ੍ਰ ਆਦਿ ਦੀ ਇੱਛਾ ਨੂੰ ਲੈ ਕੇ ਮੰਜਾ ਆਦਿ ਬੰਨ੍ਹ ਕੇ, ਖੂਹ ਵਿਚ ਲਮਕਾ ਕੇ, ਵਿਚ ਉਤਰ ਕੇ ਰੋਟੀਆਂ ਪਕਾ ਕੇ ਖਾਂਦੀਆਂ ਹਨ, ਜੋ ਮਨਿਮਤ ਹੈ।

(ਅਗਨੀ) ਕਈ ਅੱਗ ਦੀਆਂ ਧੂਣੀਆਂ ਤਾਅ ਤਾਅ ਕੇ ਕਰਮ ਕਰਦੇ ਹਨ। ਚਾਰੇ ਪਾਸੇ ਧੂਣੀਆਂ ਲਾ ਕੇ ਵਿਚਾਲੇ ਬੈਠਦੇ ਹਨ, ਪੰਜਵਾਂ ਸੂਰਜ ਜੇਠ ਦੇ ਮਹੀਨੇ ਉੱਪਰੋਂ ਤੱਪਦਾ ਹੈ। ਕਈ ਜੱਗ ਸਮੇਂ ਅਗਨੀ ਵਿਚ ਹਵਨ ਕਰਦੇ ਹਨ।

(ਪਾਤਾਲ) ਕਈ ਪਾਤਾਲ ਵਿਚ ਭਾਵ ਧਰਤੀ ਵਿਚ ਡੂੰਘੀਆਂ ਗੁਫ਼ਾਂ ਪੁੱਟ

*੪੬੦ ਅੰਗ ਵਿਚ ਛੇ ਰੁਤਾਂ ਦਾ ਨਿਰਣਾ ਦੇਖੋ।



ਪੱਟ ਕੇ ਕਰਮਾਂ ਦੇ ਤਾਈਂ ਕਰਦੇ ਹਨ। ਸਾਧੂਆਂ ਦੀਆਂ ਬੇਅੰਤ ਪੁਰਾਣੀਆਂ ਗੁਫ਼ਾਂ ਦੇਖਣ ਵਿਚ ਆਉਂਦੀਆਂ ਹਨ, ਜਿਥੇ ਉਹ ਪ੍ਰਮੇਸ਼ਰ ਦੀ ਯਾਦ ਵਿਚ ਆਪਣਾ ਸਮਾਂ ਬਿਤੀਤ ਕਰਦੇ ਸਨ।

ਵਾ :-(ਪਾਤਾਲ) ਨਾਮ ਪੁਲਾੜ ਦਾ ਭੀ ਹੈ। ਕਈ ਪੁਲਾੜ ਵਿਚ ਭਾਵ ਅਸਮਾਨ ਵਿਚ ਉੱਡਦੇ ਹਨ, ਜਿਵੇਂ ਵਸ਼ਿਸ਼ਟ ਜੀ ਆਪਣੀ ਸੰਕਲਪ ਦੀ ਕੁਟੀਆ ਬਣਾ ਕੇ, ਅਸਮਾਨ ਵਿਚ ਰਹਿੰਦੇ ਸਨ।

**ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥**—ਤਿਸ ਪ੍ਰਮੇਸ਼ਰ ਨੇ ਆਪਣੇ ਹੁਕਮ ਦੇ ਵਿਚ ਹੀ, ਇਸ ਸਾਰੇ ਸੰਸਾਰ ਦੇ ਤਾਈਂ ਬਣਾਇਆ ਹੈ ਅਤੇ ਇਸ ਸੰਸਾਰ ਵਿਚ ਇਹ ਜਿਹੜੀਆਂ ਸਾਰੀਆਂ ਚੀਜ਼ਾਂ ਪਿੱਛੇ ਦੱਸੀਆਂ ਹਨ, ਰਾਤਾਂ, ਰੁੱਤਾਂ, ਥਿਤਾਂ, ਵਾਰ, ਹਵਾ, ਪਾਣੀ, ਅਗਨੀ, ਪਾਤਾਲ, ਪੁਲਾੜ, (ਤਿਸੁ) ਇਕੱਤ੍ਰਤਾ ਵਿਚ ਧਰਤੀ ਨੂੰ ਧਰਮ ਦੀ (ਸਾਲ) ਜਗ੍ਹਾ ਬਣਾ ਕੇ ਸਥਾਪਨ ਕੀਤਾ ਹੈ, ਅਤੇ ਫੇਰ ਇਸ ਧਰਤੀ ਉੱਤੇ ਸਾਰਿਆਂ ਇਲਾਕਿਆਂ, ਖੰਡਾਂ ਅਤੇ ਦੀਪਾਂ ਵਿਚੋਂ ਭਾਰਤ ਖੰਡ ਦੀ ਧਰਤੀ ਦੇ ਤਾਈਂ ਧਰਮ ਦਾ ਅਸਥਾਨ ਸਥਾਪਨ ਕਰਕੇ ਰੱਖਿਆ ਹੈ।

ਯਥਾ :-'ਧਰਤਿ ਉਪਾਇ ਧਰੀ ਧਰਮਸਾਲਾ ॥' (ਅੰਗ ੧੦੩੩)

**ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ ॥**--ਤਿਸ ਧਰਤੀ ਵਿਚ (ਕੇ ਰੰਗ) ਕਈ ਰੰਗਾ ਰੰਗਾ, ਚਾਰ ਖਾਣੀਆਂ ਦੇ ਭਾਂਤ ਭਾਂਤ, ਤਰ੍ਹਾਂ ਤਰ੍ਹਾਂ ਦੇ ਜੀਵ ਹਨ। ਕਿੰਨੀਆਂ ਹੀ ਉਨ੍ਹਾਂ ਦੀਆਂ ਜੀਵਨ ਦੀਆਂ ਜੁਗਤੀਆਂ ਅਤੇ (ਕੇ) ਕਿੰਨੇ ਹੀ ਉਹਨਾਂ ਦੇ ਗੋਰੇ ਕਾਲੇ ਰੰਗ ਹਨ।

ਅਥਵਾ :-ਤਿਸ ਭਾਰਤ ਵਰਸ਼ ਦੀ ਧਰਤੀ ਵਿਚ ਜਿਹੜੇ ਜੀਵ ਹਨ, ਉਨ੍ਹਾਂ ਦੇ ਕਰਮ ਤੇ ਕਰਮ ਕਰਨ ਦੀਆਂ ਜੁਗਤੀਆਂ ਤੇ ਰੰਗ ਢੰਗ ਭੀ ਭਿੰਨ ਭਿੰਨ ਹਨ। ਉਨ੍ਹਾਂ ਦੇ (ਰੰਗ) ਗੁਣ ਸੁਭਾਵ ਰਾਜਸੀ, ਤਾਮਸੀ, ਸਾਂਤਕੀ ਵੀ ਵੱਖੋ ਵੱਖਰੇ ਹਨ। ਵਾ :-ਉਹ ਵੱਖ ਵੱਖ ਜੁਗਤੀਆਂ ਵਿਚ (ਰੰਗ) ਪ੍ਰੇਮ ਕਰਦੇ ਹਨ। ਕਿਸੇ ਨੂੰ ਕੋਈ ਜੁਗਤੀ ਚੰਗੀ ਲਗਦੀ ਹੈ ਕਿਸੇ ਨੂੰ ਕੋਈ।

**ਤਿਨ ਕੇ ਨਾਮ; ਅਨੇਕ ਅਨੰਤ ॥**--ਤਿਨ੍ਹਾਂ ਜੀਆਂ (ਕੇ) ਦੇ ਨਾਮ ਵੀ ਅਨੇਕਾਂ ਹਨ। (ਅਨੰਤ) (ਅਨ+ਅੰਤ) ਅੰਤ ਤੋਂ ਰਹਿਤ ਤੇ ਕਰਤੱਬ ਵੀ ਬੇਅੰਤ ਹਨ। ਸਭ ਦੀ ਵੱਖ ਵੱਖ ਕਿਰਿਆ ਹੈ। ਕੋਈ ਕੇਵਲ ਸਮਾਧੀ ਹੀ ਲਾਉਂਦਾ ਹੈ, ਕੋਈ ਕਰਮ ਕਾਂਡ ਹੀ ਕਰਦਾ ਹੈ। ਉਨ੍ਹਾਂ ਦੇ ਰੂਪ ਅਕਾਰ ਵੀ ਅਨੰਤ ਹਨ,

ਕੋਈ ਪਰਮ ਹੰਸ, ਭਾਵ ਪੌਨ ਮੋਨ ਹੈ, ਕੋਈ ਜਟਾ ਜੂਟ ਹੈ। ਕੋਈ ਬਿਭੂਤੀ ਮਲਦਾ ਹੈ। ਕੋਈ 'ਮੁੰਦ੍ਰਾ ਫਟਕ ਬਨਾਈ ਕਾਨਿ॥' ਹੈ, ਕਿਸੇ ਨੇ ਗਲ ਵਿਚ ਕਾਠ ਦੀ ਕੰਠੀ ਪਾਈ ਹੋਈ ਹੈ। ਵਾ :–

ਅਨੇਕਾਂ ਰੂਪਾਂ ਦੇ ਬੇਅੰਤ ਉਪਾਸ਼ਕ ਹਨ।

'ਕੋਊ ਦਿਜੇਸ ਕੌ ਮਾਨਤ ਹੈ ਅਰੁ ਕੋਊ ਮਹੇਸ ਕੌ ਈਸ ਬਤੈ ਹੈ॥
ਕੋਊ ਕਹੈ ਬਿਸਨੋ ਬਿਸਨਾਇਕ ਜਾਹਿ ਭਜੇ ਅਘ ਓਘ ਕਟੈ ਹੈ॥
ਬਾਰ ਹਜਾਰ ਵਿਚਾਰ ਅਰੇ ਜੜ੍ਹ ਅੰਤ ਸਮੈਂ ਸਭ ਹੀ ਤਜ ਜੈ ਹੈ॥
ਤਾਂਹੀ ਕੋ ਧਿਆਨ ਪ੍ਰਮਾਨ ਹੀਏ ਜੋਊ ਥੇ ਅਬ ਹੈ ਅਰੁ ਆਗੈ ਊ ਹ੍ਵੈ ਹੈ॥' (ਦਸਮ)

ਕਈ, 'ਮਹਾਂਦੇਵ ਕੋ ਕਹਿਤ ਸਦਾ ਸਿਵ॥
ਨਿਰੰਕਾਰ ਕਾ ਚੀਨਤ ਨਹਿ ਭਿਵ ॥੩੯੨॥' (ਦਸਮ)

ਕਈ, 'ਕੇਤੇ ਇੰਦ ਚੰਦ ਮਾਨੈ॥' ਕਈ, 'ਗਲ ਮੈ ਪਾਹਨ ਲੈ ਲਟਕਾਵੈ॥'

ਕਈ, 'ਤਾਕੌ ਕਰਿ ਪਾਹਨ ਅਨੁਮਾਨਤ॥
ਮਹਾ ਮੂੜ੍ਹ ਕਛੁ ਭੇਦ ਨ ਜਾਨਤ॥ ੩੯੫॥'

ਕਈ, 'ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨ ਉਹੁ ਛਾਰ ਉਡਾਵੈ॥੧॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥੨॥
ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥੩॥
ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥੪॥'

ਕੋਈ ਚਤੁਰ ਭੁਜੀ ਨੂੰ, ਕੋਈ ਅਸਟਭੁਜੀ ਦੇਵੀ ਨੂੰ, ਕੋਈ ਕਾਲਕਾ ਨੂੰ ਇਉਂ ਬੇਅੰਤ ਰੂਪਾਂ ਨੂੰ ਮੰਨਦੇ ਹਨ। ਪਰ ਹੁਕਮ ਹੈ :–

'ਗੁਰਮਤਿ ਰਾਮ ਨਾਮ ਗਹੁ ਮੀਤਾ॥' (ਅੰਗ ੮੭੪)

**ਕਰਮੀ ਕਰਮੀ; ਹੋਇ ਵੀਚਾਰੁ ॥**–ਉਹ ਜਿਹੜੇ (ਕਰਮੀ) ਜੀਵ ਹਨ, ਕਈ ਸਕਾਮ ਤੇ ਕਈ ਨਖਿੱਧ ਕਰਮਾਂ ਨੂੰ ਕਰਨ ਵਾਲੇ, ਕਈ ਨਿਸ਼ਕਾਮੀ ਹਨ। ਉਹਨਾਂ ਦੇ ਕਰਮਾਂ ਅਨੁਸਾਰ, ਅੱਗੇ ਪ੍ਰਲੋਕ ਵਿਚ (ਵੀਚਾਰੁ) ਨਿਰਣਾ ਕੀਤਾ ਜਾਂਦਾ ਹੈ, ਕਿ ਇਸ ਨੂੰ ਇਹ ਫਲ ਮਿਲੇਗਾ, ਇਸ ਨੂੰ ਇਹ। ਪਾਪੀਆਂ ਨੂੰ ਨਰਕ, ਸਕਾਮੀਆਂ ਨੂੰ ਸੁਰਗ ਨਿਸ਼ਕਾਮੀਆਂ ਨੂੰ ਸਰੂਪ ਦੀ ਪ੍ਰਾਪਤੀ।

**ਸਚਾ ਆਪਿ; ਸਚਾ ਦਰਬਾਰੁ ॥**–ਉਹ ਪ੍ਰਮੇਸਰ ਆਪ ਸੱਚਾ ਹੈ, ਉਸ ਦਾ (ਦਰਬਾਰੁ) ਸਤਿਸੰਗਤ, ਬੈਕੁੰਠ, ਸਚਖੰਡ, ਸਰੂਪ ਰੂਪੀ ਵੀ ਸੱਚਾ ਹੈ।



**ਤਿਥੈ ਸੋਹਨਿ; ਪੰਚ ਪਰਵਾਣੁ ॥**–ਓਥੇ [ਤਿਸ ਵਾਹਿਗੁਰੂ ਦੀ ਦਰਗਾਹ ਵਿਚ] (ਪੰਚ) ਜੋ ਸੰਤ ਮਹਾਤਮਾ ਹਨ। ਸ੍ਰਵਣ, ਮੰਨਣ, ਨਿਧਿਆਸਣ, ਨਿਮ੍ਰਤਾ ਰੱਖਕੇ ਭਾਣਾ ਮੰਨਦੇ ਹਨ। ਇਹ ਪੰਜ ਗੁਣ ਜਿਨ੍ਹਾਂ ਵਿਚ ਹਨ, ਉਹ ਸਚਖੰਡ ਵਿਚ ਪ੍ਰਵਾਣੀਕ ਹੋ ਕੇ ਸ਼ੋਭਾ ਪਾਉਂਦੇ ਹਨ।

ਵਾ :–(ਪਰ) ਪਰੇ (ਵਾਣੁ) ਦੁਖਾਂ ਤੋਂ ਰਹਿਤ ਜੋ ਪ੍ਰਮੇਸਰ ਹੈ (ਪੰਚ) ਚੇਤਨ ਸਰੂਪ, ਤਿਸਦੀ ਪ੍ਰਾਪਤੀ ਕਰ ਕੇ ਸਚਖੰਡ ਵਿਚ ਸੋਂਹਦੇ ਹਨ।

**ਨਦਰੀ ਕਰਮਿ; ਪਵੈ ਨੀਸਾਣੁ ॥**–ਜਿਨ੍ਹਾਂ ਦੇ ਮੱਥੇ ਤੇ ਵਾਹਿਗੁਰੂ ਦੀ (ਨਦਰੀ) ਕ੍ਰਿਪਾ ਦ੍ਰਿਸ਼ਟੀ ਦੁਆਰਾ (ਨੀਸਾਣੁ) ਲੇਖ ਪਿਆ ਹੋਇਆ ਹੈ, ਉਹ ਪ੍ਰਮੇਸਰ ਦੀ ਦਰਗਾਹ ਵਿਚ ਸ਼ੋਭਾ ਪਾਉਂਦੇ ਹਨ।

ਵਾ :–(ਕਰਮਿ) ਨਿਸ਼ਕਾਮ ਕਰਮਾਂ ਦੁਆਰਾ (ਨਦਰੀ) ਪ੍ਰਮੇਸਰ ਦੀ ਨਿਗ੍ਹਾ ਪੈਣੇ ਕਰਕੇ, ਵਾਹਿਗੁਰੂ ਦੀ ਪ੍ਰਾਪਤੀ ਦਾ ਮੱਥੇ ਤੇ (ਨੀਸਾਣੁ) ਲੇਖ ਪੈਂਦਾ ਹੈ।

ਵਾ :–(ਨਦਰੀ) ਪ੍ਰਮੇਸਰ ਦੀ (ਕਰਮਿ) ਕ੍ਰਿਪਾ ਕਰਕੇ, ਸੰਸਾਰ ਵਿਚ ਸੰਤਾਂ ਦੀ (ਨੀਸਾਣੁ) ਪ੍ਰਗਟਤਾ ਹੁੰਦੀ ਹੈ।

**ਕਚ ਪਕਾਈ; ਓਥੈ ਪਾਇ ॥**–ਓਥੇ ਦਰਗਾਹ ਵਿਚ (ਕਚ) ਕੱਚੇ ਸਕਾਮ ਕਰਮ ਕਰਨ ਵਾਲੇ, ਸੁਰਗ ਆਦਿ ਤੇ ਵਿਸ਼ਿਆਂ ਦੀ ਇੱਛਾ ਵਾਲੇ ਜੋ ਆਦਮੀ ਹਨ ਉਨ੍ਹਾਂ ਦੀ ਕਚਿਆਈ ਦਾ ਨਿਰਣਾ ਪਾਇਆ ਜਾਂਦਾ ਹੈ। ਅਤੇ (ਪਕਾਈ) ਪੱਕੇ ਕਰਮ ਭਾਵ ਨਿਸ਼ਕਾਮ ਕਰਮ ਕਰਨ ਵਾਲੇ ਜੋ ਹਨ, ਉਨ੍ਹਾਂ ਦੀ ਪਕਿਆਈ ਉਥੇ ਪਾਈ ਜਾਂਦੀ ਹੈ। ਯਥਾ :–

'ਸੇਵਾ ਕਰਤ ਹੋਇ ਨਿਹਕਾਮੀ ॥ ਤਿਸੁ ਕਉ ਹੋਤ ਪਰਾਪਤਿ ਸੁਆਮੀ' ॥ (੨੮੭)

ਵਾ :–ਓਥੇ ਸੰਤਾਂ ਦੀ ਸੰਗਤਿ ਵਿਚ (ਕਚ) ਵਿਸ਼ੇ ਅਨੰਦੀ ਪੁਰਸ਼ਾਂ ਦੀ ਕਚਿਆਈ ਅਤੇ (ਪਕਾਈ) ਪੱਕੇ ਭਜਨਾਨੰਦੀ ਪੁਰਸ਼ਾਂ ਦੀ ਪਕਿਆਈ ਜਾਣੀ ਜਾਂਦੀ ਹੈ।

ਵਾ :–(ਓਥੈ) ਪ੍ਰਲੋਕ ਵਿਚ (ਕਚੇ) ਸਕਾਮ ਕਰਮਾਂ ਦਾ ਕੱਚਾ ਅਤੇ (ਪਕਾਈ) ਪੱਕੇ ਨਿਸ਼ਕਾਮ ਕਰਮਾਂ ਦਾ ਪੱਕਾ ਫਲ ਦਰਗਾਹ ਵਿਚ ਪਾਉਂਦੇ ਹਨ।

ਪ੍ਰਸ਼ਨ :–ਸਿੱਧ ਕਹਿੰਦੇ, ਜੀ ! ਓਥੇ ਦੱਸਣ ਵਾਸਤੇ ਉਗਾਹਾਂ ਦੀ ਲੋੜ ਪੈਂਦੀ ਹੋਵੇਗੀ ਕਿ ਇਸਨੇ ਇਤਨੇ ਗੁਣ, ਔਗੁਣ ਕੀਤੇ ਹਨ ?

**ਉੱਤਰ:–ਨਾਨਕ ਗਇਆ; ਜਾਪੈ ਜਾਇ ॥੩੪॥**–ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਜਦੋਂ ਜੀਵ ਪਰਲੋਕ ਵਿਚ (ਗਇਆ) ਜਾਂਦਾ ਹੈ, ਉਹ

ਆਪ ਹੀ (ਜਾਪੈ) ਜਾਣਿਆ ਜਾਂਦਾ ਹੈ, ਉਸ (ਜਾਇ) ਜਗ੍ਹਾ ਵਿਚ। ਪੁੰਨੀ ਪੁਰਖ,
ਪੁੰਨੀ ਜਾਣਿਆ ਜਾਂਦਾ ਹੈ। ਪਾਪੀ ਪੁਰਖ, ਪਾਪੀ ਜਾਣਿਆ ਜਾਂਦਾ ਹੈ।
'ਜੇ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪ ਕਮਾਣੈ ਪਾਪੀ ਜਾਣੀਐ' ॥(੧੩੯)
ਉਹ ਵਾਹਿਗੁਰੂ ਅੰਤਰਜਾਮੀ ਹੈ। ਉਹ ਕਿਸੇ ਦੀ ਕਿਸੇ ਪ੍ਰਕਾਰ ਉਗਾਹੀ ਦੀ
ਲੋੜ ਨਹੀਂ ਰਖਦਾ। ਸਭ ਕੁਝ ਜਾਣ ਲੈਂਦਾ ਹੈ, ਜਿਹੋ ਜਿਹੇ ਜੀਵਾਂ ਦੇ ਕਰਮ ਹਨ।
ਜਥਾ :–'ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥'
'ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥' (ਅੰਗ ੧੨੨੯)
ਉਹ ਪ੍ਰਮੇਸ਼ਰ ਜੀਵਾਂ ਦੀ ਸਾਰੀ ਕਰਤੂਤਿ ਨੂੰ ਜਾਣਦਾ ਹੈ। ਪੁੱਛਣ ਦੱਸਣ ਦੀ
ਲੋੜ ਨਹੀਂ ਹੈ।

**ਧਰਮ ਖੰਡ ਕਾ; ਏਹੁ ਧਰਮੁ॥**--ਇਸ ਪ੍ਰਕਾਰ ਇਹ ਧਰਮ ਖੰਡ ਦਾ
ਨਿਰਣਾ ਕੀਤਾ ਹੈ। ਜਿਹੜੇ ਧਰਮ ਦੇ ਕਰਨ ਵਾਲੇ ਧਰਮੀ ਪੁਰਖ ਹਨ, ਉਹ
ਜਿਹੋ ਜਿਹਾ ਧਰਮ ਕਰਦੇ ਹਨ, ਓਹੋ ਜਿਹਾ ਧਰਮ ਦੇ ਕਰਨ ਦਾ ਫਲ, ਉਨ੍ਹਾਂ ਨੂੰ
ਦਿੱਤਾ ਜਾਂਦਾ ਹੈ।

**ਅਰਥ ੨ :**--ਪ੍ਰਸ਼ਨ :–ਹੇ ਸਤਿਗੁਰੂ ਜੀ ! ਕਿਰਪਾ ਕਰਕੇ ਧਰਮ ਖੰਡ
ਦਾ ਕਥਨ ਕਰੋ ?

ਉੱਤਰ :–(ਰਾਤੀ ਰੁਤੀ; ਥਿਤੀ ਵਾਰ ॥) ਹੇ ਸਿਧੋ ! ਕਈ ਸਰੀਰਾਂ ਦੇ ਜਨਮ
(ਰਾਤੀ) ਰਾਤਾਂ ਵਿਚ, ਕਈਆਂ ਦੇ (ਰੁਤੀ) ਰੁੱਤਾਂ ਵਿਚ, ਕਈਆਂ ਦੇ (ਥਿਤੀ)
ਏਕਮ, ਦੂਜ ਆਦਿ ਥਿਤਾਂ ਵਿਚ ਅਤੇ ਕਈਆਂ ਦੇ (ਵਾਰ) ਦਿਨ ਐਤਵਾਰ,
ਸੋਮਵਾਰ ਆਦਿਕ ਵਿਚ ਹੁੰਦੇ ਹਨ।

(ਪਵਣ ਪਾਣੀ;ਅਗਨੀ ਪਾਤਾਲ ॥) ਪਉਣ, ਪਾਣੀ, ਅਗਨੀ ਅਤੇ ਨਾਲ ਧਰਤੀ
ਕਰ ਕੇ ਤੇ (ਪਾਤਾਲ) ਪੁਲਾੜ ਜੋ ਆਕਾਸ਼ ਹੈ ਇਨ੍ਹਾਂ ਪੰਜਾਂ ਤੱਤਾਂ ਦੇ ਇਹ ਸਾਰੇ
ਸਰੀਰ ਬਣੇ ਹਨ। ਕਈ ਪਤਾਲਾਂ ਵਿਚ, ਕਈ ਸੁਰਗ ਵਿਚ, ਕਈ ਇਸ ਲੋਕ
ਵਿਚ, ਇਉਂ ਇਹ ਸ੍ਰਿਸ਼ਟੀ ਪੈਦਾ ਹੋਈ ਹੈ। ਇਹਨਾਂ ਸਾਰਿਆਂ ਵਿਚੋਂ :–

(ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥) ਤਿਸ ਪ੍ਰਮੇਸਰ ਨੇ ਆਪਣੇ
ਹੁਕਮ ਦੇ ਵਿਚ ਹੀ ਇਹ ਜਿਹੜੀ ਮਨੁੱਖਾ ਦੇਹੀ ਹੈ, ਇਹ ਹੀ ਧਰਤੀ ਕਰਮ ਭੂਮੀ
ਇਹ ਧਰਮ ਦੀ (ਸਾਲ) ਜਗ੍ਹਾ ਬਣਾ ਕੇ, ਥਾਪ ਕੇ ਰੱਖੀ ਹੈ। ਕਿ ਹੋਰਨਾਂ ਜੂਨਾਂ
ਵਿਚ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਮਨੁੱਖਾ ਜਨਮ ਵਿਚ ਹੀ
ਪ੍ਰਮੇਸਰ ਨੂੰ ਪਾਇਆ ਜਾ ਸਕਦਾ ਹੈ। ਹੋਰ ਏਵੀਆਂ ਜੂਨਾਂ ਵਿਚ ਤਾਂ ਜੀਵ ਕੈਦੀਆਂ



ਵਾਂਗ ਆਪਣੇ ਕਰਮਾਂ ਦਾ ਫਲ ਭੋਗਦੇ ਹਨ। ਯਥਾ :–
'ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥' (੩੭੪)
ਸੋ ਇਸ ਪ੍ਰਕਾਰ ਪ੍ਰਮੇਸਰ ਨੇ ਮਨੁੱਖਾ ਦੇਹੀ ਰੂਪੀ ਧਰਤੀ ਹੀ, ਸਾਰੀਆਂ ਜੂਨਾਂ
ਵਿਚੋਂ ਧਰਮ ਅਸਥਾਨ ਥਾਪ ਕੇ, ਰੱਖਣਾ ਕੀਤੀ ਹੈ।

(ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ ॥) ਤਿਸ ਦੇਹ ਵਿਚ ਜੀਵਾਂ ਨੂੰ (ਰੰਗ)
ਪ੍ਰੇਮ ਦੇ ਵਿਚ (ਜੁਗਤਿ) ਜੋੜ ਦਿਤਾ ਹੈ।
'ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮੁ ਕੀਓ; ਤਿਨ ਹੀ ਪ੍ਰਭੁ ਪਾਇਓ ॥੨੯॥'
ਉਨ੍ਹਾਂ ਨੂੰ ਪ੍ਰਮੇਸਰ ਦਾ (ਰੰਗ) ਆਨੰਦ ਪ੍ਰਾਪਤ ਹੋਇਆ ਹੈ।

(ਤਿਨਕੇ ਨਾਮ; ਅਨੇਕ ਅਨੰਤ ॥) ਉਨ੍ਹਾਂ ਗੁਰਮੁਖਾਂ ਦੇ ਨਾਮ ਵੀ ਅਨੇਕਾਂ ਹਨ
ਅਤੇ ਉਨ੍ਹਾਂ ਨੂੰ (ਅਨੰਤ) ਬੇਅੰਤ ਸੁਖ ਦੀ ਵਾ ਅਨੰਤ ਬ੍ਰਹਮ ਦੀ ਪ੍ਰਾਪਤੀ ਹੋਈ ਹੈ।

(ਕਰਮੀ ਕਰਮੀ; ਹੋਇ ਵੀਚਾਰੁ ॥) ਓਥੇ 'ਕਰਮੀ' ਜਿਹੜੇ ਨਿਸ਼ਕਾਮੀ ਹਨ
ਉਨ੍ਹਾਂ ਉਤੇ (ਕਰਮੀ) ਸਤਿਗੁਰੂ ਜੀ ਦੀ ਕ੍ਰਿਪਾ ਹੁੰਦੀ ਹੈ ਉਨ੍ਹਾਂ ਨੂੰ ਆਤਮ ਸਰੂਪ
ਦੀ ਵੀਚਾਰ ਪ੍ਰਾਪਤ ਹੁੰਦੀ ਹੈ। ਉਹ ਜਾਣ ਲੈਂਦੇ ਹਨ ਕਿ –

(*ਸਚਾ ਆਪਿ; ਸਚਾ ਦਰਬਾਰੁ ॥) ਉਹ ਪ੍ਰਮੇਸਰ ਆਪ ਵੀ ਸੱਚਾ ਹੈ।
ਉਸ ਦਾ ਸਚਖੰਡ ਰੂਪ ਦਰਬਾਰ ਵੀ ਸੱਚਾ ਹੈ।

(ਤਿਥੈ ਸੋਹਨਿ; ਪੰਚ ਪਰਵਾਣੁ ॥) ਤਿਥੈ ਸਚਖੰਡ ਵਿਚ (ਪੰਚ) ਸੰਤ, ਚੇਤਨ ਦੀ
ਪ੍ਰਾਪਤੀ ਵਾਲੇ ਪ੍ਰਵਾਣੀਕ ਹੋ ਕੇ ਸ਼ੋਭਦੇ ਹਨ।

(ਨਦਰੀ ਕਰਮਿ; ਪਵੈ ਨੀਸਾਣੁ ॥) ਉਹਨਾਂ ਤੇ (ਨਦਰੀ) ਪ੍ਰਮੇਸ਼ਰ ਦੀ (ਕਰਮਿ)
ਕ੍ਰਿਪਾ ਦ੍ਰਿਸ਼ਟੀ ਜਦੋਂ ਪੈਂਦੀ ਹੈ, ਵਾਹਿਗੁਰੂ ਦਾ ਸਰੂਪ ਵਾ ਅਨੰਦ (ਨੀਸਾਣੁ)
ਪ੍ਰਗਟ ਪੈ ਜਾਂਦਾ ਹੈ, ਭਾਵ ਪਰਗਟ ਹੋ ਜਾਂਦਾ ਹੈ।

ਵਾ :–ਜਿਨ੍ਹਾਂ ਤੇ (ਨਦਰੀ) ਸਤਿਗੁਰੂ ਜੀ ਦੀ (ਕਰਮਿ) ਕ੍ਰਿਪਾ ਹੁੰਦੀ ਹੈ,
ਉਹਨਾਂ ਦੇ ਅੰਤਹਕਰਨ ਵਿਚ ਪ੍ਰਮੇਸ਼ਰ ਦੀ ਪ੍ਰਾਪਤੀ ਦਾ (ਨੀਸਾਣੁ) ਲੇਖ ਪੈਂਦਾ ਹੈ।

(ਕਚ ਪਕਾਈ; ਓਥੈ ਪਾਇ ॥) (ਓਥੈ) ਸਤਿ ਸੰਗਤ ਵਿਚ ਜਾਣੇ ਕਰਕੇ ਜਿਹੜੇ
ਕੱਚੇ ਆਦਮੀ ਸਕਾਮੀ ਹਨ, ਉਨ੍ਹਾਂ ਦੀ ਨਿਸ਼ਕਾਮ ਕਰਮਾਂ ਰੂਪ ਪਕਿਆਈ
ਪੈਂਦੀ ਹੈ, ਭਾਵ ਨਿਸ਼ਕਾਮੀ ਹੋ ਜਾਂਦੇ ਹਨ। ਪਹਿਲੀਆਂ ਕਾਮਨਾਂ ਪੂਰੀਆਂ
ਹੋਈਆਂ ਤੋਂ। ਫੇਰ ਹੋਰ ਕਾਮਨਾਂ ਉਠੋਣੋਂ ਹਟ ਜਾਂਦੇ ਹਨ। ਉਨ੍ਹਾ ਦਾ ਚਿਤ
ਪ੍ਰਮੇਸਰ ਵਿਚ ਜੁੜ ਜਾਂਦਾ ਹੈ।

ਇਉਂ ਜਿਹੜੇ ਕੱਚੇ ਮਨ ਵਾਲੇ ਹਨ, ਉਨ੍ਹਾਂ ਨੂੰ ਓਥੇ ਵਿਸ਼ਿਆਂ ਵਲੋਂ ਹਟ ਕੇ

---

*'ਸਾਖੀ ਪੰਡਿਤ ਨਿਤਾਨੰਦ ਜੀ ਦੀ' ਅੰਗ ੨੬੧ ਤੋਂ ਪੜ੍ਹੋ ਜੀ।

ਸ਼ੁਭ ਗੁਣਾਂ ਦੀ, ਸਿਮਰਨ ਭਜਨ ਦੀ ਪਕਿਆਈ ਪ੍ਰਾਪਤ ਹੋ ਜਾਂਦੀ ਹੈ।
(ਨਾਨਕ ਗਇਆ; ਜਾਪੈ ਜਾਇ ॥੩੪॥)ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ
ਜੋ ਸੰਗਤ ਵਿਚ ਗਿਆ ਹੈ, ਉਹ ਸਰੂਪ ਰੂਪੀ (ਜਾਇ) ਥਾਨ ਨੂੰ (ਜਾਪੈ) ਜਾਣ
ਲੈਂਦਾ ਹੈ। ਵਾ:-ਇਸ ਪ੍ਰਕਾਰ ਹੇ ਸਿੱਧੋ! ਜਿਹੜਾ ਓਥੇ ਪ੍ਰਮੇਸਰ ਦੇ ਪਾਸ
ਜਾਂਦਾ ਹੈ, ਆਪੇ ਜਾਣਿਆ ਜਾਂਦਾ ਹੈ ਕਿ ਇਹ ਨਿਰਮਲ ਹੈ ਕਿ ਇਸ ਦੇ
ਅੰਦਰ ਅਗਿਆਨ ਦਾ ਅੰਧੇਰਾ ਹੈ। ਇਸ ਪ੍ਰਕਾਰ ਇਹ ਧਰਮ ਖੰਡ ਦਾ ਨਿਰਣਾ
ਤੁਹਾਨੂੰ ਦੱਸਿਆ ਹੈ। ਇਉਂ ਓਥੇ ਪਹੁੰਚ ਹੋ ਜਾਂਦੀ ਹੈ।

**ਅਰਥ ੩** :-ਪ੍ਰਸ਼ਨ :-ਮਹਾਰਾਜ ਜੀ! ਕ੍ਰਿਪਾ ਕਰਕੇ ਦੱਸੋ ਕਿ ਬ੍ਰਹਮ
ਵਿਚ ਇਹ ਸਾਰੀਆਂ ਚੀਜ਼ਾਂ ਕਿਸ ਪ੍ਰਕਾਰ ਹਨ? ਅਧਿਅੱਸਤ ਤੇ ਅਧਿਸ਼ਟਾਨ
ਦਾ ਨਿਰਣਾ ਕਰਕੇ ਦੱਸੋ ਜੀ?

ਉੱਤਰ:-ਹਜ਼ੂਰ ਨੇ ਫ਼ੁਰਮਾਇਆ ਕਿ ਬ੍ਰਹਮ ਵਿਚ ਇਹ ਸਾਰੀਆਂ ਚੀਜ਼ਾਂ
ਪ੍ਰਾਤੀਭਾਸਕ ਸੱਤਾ ਦੀ ਨਿਆਈਂ ਕਲਪਤ ਰੂਪ ਹਨ। ਸੱਤਾ* ਤਿੰਨ ਪ੍ਰਕਾਰ ਦੀ
ਮੰਨੀ ਹੈ।

---

*ਇਨ੍ਹਾਂ ਤਿੰਨੇ ਸੱਤਾਂ ਦਾ ਸਰੂਪ ਵਿਦਵਾਨ ਇਉਂ ਭੀ ਕਥਨ ਕਰਦੇ ਹਨ:-

੧. ਵਿਵਹਾਰਕ ਸੱਤਾ:-ਜਿਸ ਸੱਤਾਂ ਨਾਲ ਵਿਵਹਾਰ ਚਲਦੇ ਹਨ। ਜਿਵੇਂ ਜਦੋਂ
ਤੱਕ ਸ੍ਰਿਸ਼ਟੀ ਬਣੀ ਰਹਿੰਦੀ ਹੈ ਤੱਤ ਬਣੇ ਰਹਿੰਦੇ ਹਨ। ਇਨ੍ਹਾਂ ਕਰਕੇ ਵਿਹਾਰ ਚਲਦੇ
ਰਹਿੰਦੇ ਹਨ ਜਾਂ ਬ੍ਰਹਮਾ ਵਿਸ਼ਨੂੰ ਕਾਰਕ ਕੋਟੀ ਵਿਚ ਕੰਮ ਤੋਰਦੇ ਰਹਿੰਦੇ ਹਨ।

੨. ਪ੍ਰਮਾਰਥਕ ਸੱਤਾ।-ਇਕ ਪ੍ਰਮੇਸਰ ਤੋਂ ਭਿੰਨ ਹੋਰ ਕੋਈ ਵਸਤੂ ਨਹੀਂ, ਸਰਬ-ਰੂਪ
ਆਪੇ ਆਪ ਹੀ ਹੈ।

੩. ਪ੍ਰਾਤੀਭਾਸਕ ਸੱਤਾ:-ਜੋ ਕੇਵਲ ਪ੍ਰਤੀਤੀ ਮਾਤ੍ਰ ਸੱਤਾ ਦਾ ਹੋਣਾ ਹੈ ਜਿਸ ਵਿਚੋਂ
ਕੋਈ ਵਿਹਾਰ ਸਿੱਧ ਨਾ ਹੋਵੇ, ਅਸਲ ਵਿਚ ਚੀਜ ਨਾ ਹੋਵੇ, ਵਸਤੂ ਦੀ ਕੇਵਲ ਗਿਆਨ
ਮਾਤ੍ਰ ਪ੍ਰਤੀਤੀ ਹੋਣੀ, ਜਿਵੇਂ ਸੁਪਨੇ ਦੇ ਪਦਾਰਥ, ਜਿਵੇਂ ਭੂਤ ਦੀ ਅਗਨੀ, ਹਨੇਰੇ ਵਿਚ
ਸੁੱਕੇ ਬ੍ਰਿਛ ਦੇ ਕੇਵਲ ਮੁੱਢ ਤੋਂ ਚੋਰ ਪ੍ਰਤੀਤ ਹੋਣਾ, ਝਾੜੀਆਂ ਦਾ ਭੂਤ ਪ੍ਰਤੀਤ ਹੋਣਾ।
ਮਾਰੂਥਲ ਵਿਚ ਸੂਰਜ ਦੀ ਗਰਮੀ ਨਾਲ ਪਾਣੀ ਪ੍ਰਤੀਤ ਹੋਣਾ। ਉਹ ਮਾਰੂਥਲ ਦਾ ਗਿਆਨ
ਹੋਣ ਨਾਲ ਨਵਿਰਤ ਹੋ ਜਾਦਾ ਹੈ ਅਤੇ ਵਿਵਹਾਰਕ ਸੱਤਾ ਜਦੋਂ ਤਕ ਸੱਤ ਸਰੂਪ
(ਪਰਮ ਅਰਥ) ਦਾ ਗਿਆਨ ਨਾ ਹੋ ਜਾਵੇ ਨਵਿਰਤ ਨਹੀਂ ਹੁੰਦੀ।

ਇਥੇ ਬ੍ਰਹਮ-ਵੇਤੇ ਦੀ ਦ੍ਰਿਸ਼ਟੀ ਵਿਚ ਜੋ ਪੂਰਬੋਕਤ ਅਰਥ ਵਿਚ ਭਿੰਨ ਭਿੰਨ ਬ੍ਰਹਮ
ਗਿਆਨੀਆਂ ਦੇ ਸੁਭਾਵਾਂ ਦਾ ਨਿਰਨਾ ਕੀਤਾ ਹੈ, ਕੀ ਉਹ ਸੁਭਾਵਾਂ ਵਿਚ ਫਸੇ ਰਹਿੰਦੇ
ਹੋਣਗੇ? ਨਹੀਂ ਨਹੀਂ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਭ ਸੰਸਾਰ, ਸਭ ਵਿਵਹਾਰ ਪ੍ਰਾਤੀਭਾਸਕ
ਸੱਤਾ ਦੀ ਨਿਆਈਂ ਕਲਪਤ ਰੂਪ ਹਨ।



੧. ਵਿਵਹਾਰਕ ਸੱਤਾ:-ਜਿਨਾ ਇਹ ਸਾਰਾ ਪਸਾਰਾ ਹੈ ਜੁੱਗਾਂ ਤੱਕ ਬਣਿਆ
ਹੋਇਆ ਹੈ, ਇਸ ਦੇ ਵਿਚ ਅਕਾਸ, ਪਉਣ, ਪਾਣੀ, ਅਗਨੀ, ਸੁਮੇਰ, ਧਰਤੀ
ਆਦਿਕ ਅਤੇ ਇਹ ਜਿੰਨੇ ਸਾਰੇ ਜੀਅ ਜੰਤ ਹਨ, ਇਹ ਦੀਰਘ ਕਾਲ ਤਕ
ਪ੍ਰਤੀਤ ਹੁੰਦੇ ਹਨ। ਇਹ ਵਿਵਹਾਰਕ ਸੱਤਾ ਹੈ। ਅਵਿਦਿਆ ਦੇ ਪ੍ਰਤਾਪ ਕਰਕੇ
ਇਹ ਸੱਤਾ ਪ੍ਰਤੀਤ ਹੁੰਦੀ ਹੈ।

੨. ਪ੍ਰਮਾਰਥਕ ਸੱਤਾ:-ਪ੍ਰਮੇਸਰ ਦੇ ਸਰੂਪ ਦੇ ਗਿਆਨ ਦਾ ਨਾਮ ਹੈ।ਗਿਆਨ
ਹੋ ਜਾਣਾ ਕਿ ਇਕ ਪ੍ਰਮੇਸਰ ਤੋਂ ਭਿੰਨ ਹੋਰ ਕੋਈ ਚੀਜ਼ ਨਹੀਂ ਹੈ। ਸਾਰੇ ਰੂਪ
ਪ੍ਰਮੇਸਰ ਆਪ ਹੀ ਹੈ।

੩. ਪ੍ਰਾਤੀਭਾਸਕ ਸੱਤਾ:-ਜਿਵੇਂ ਸਿੱਪੀ ਵਿਚ ਚਾਂਦੀ, ਰੱਸੀ ਵਿਚ ਸੱਪ ਅਤੇ
ਮਾਰੂਥਲ ਵਿਚ ਗਰਮੀ ਦੇ ਦੁਪਹਿਰੇ ਮ੍ਰਿਗ ਤ੍ਰਿਸ਼ਨਾਂ ਦਾ ਜਲ ਪ੍ਰਤੀਤ ਹੁੰਦਾ ਹੈ,
ਪਰ ਜਦੋਂ ਕੋਲ ਜਾ ਕੇ ਵੇਖੀਏ ਤਾਂ ਉਹ ਚੀਜ਼ਾਂ ਨਹੀਂ ਹੁੰਦੀਆਂ ਤੇ ਅਸਲ ਚੀਜ਼ਾਂ
ਦਾ ਪਤਾ ਲਗ ਜਾਂਦਾ ਹੈ। ਪ੍ਰਾਤੀਭਾਸਕ ਸੱਤਾ ਖਤਮ ਹੋ ਜਾਂਦੀ ਹੈ। ਇਸੇ ਪ੍ਰਕਾਰ
ਭ੍ਰਮ ਕਰਕੇ ਜੋ ਸੰਸਾਰ ਸੱਤ ਪ੍ਰਤੀਤ ਹੋ ਰਿਹਾ ਹੈ। ਗਿਆਨ ਹੋਣ ਤੋਂ ਪ੍ਰਾਤੀਭਾਸਕ
ਸੱਤਾ ਦਾ ਅਭਾਵ ਹੋ ਜਾਂਦਾ ਹੈ।

ਅਤੇ ਜੋ ਵਿਵਹਾਰਕ ਸੱਤਾ ਹੈ, ਨਾ ਇਹ ਦੀਰਘ ਕਾਲ ਤਕ ਜੁੱਗ ਬਣੇ
ਰਹਿਣਗੇ, ਨਾ ਸੰਸਾਰ ਬਣਿਆ ਰਹੇਗਾ। ਜਦੋਂ ਤਕ ਪ੍ਰਮਾਰਥਕ ਸੱਤਾ ਅੰਦਰ
ਪ੍ਰਗਟ ਨਹੀਂ ਹੁੰਦੀ, ਉੱਨਾ ਚਿਰ, ਇਹ ਸਾਰੀ ਚੀਜ਼ ਨਾਸਵੰਤ ਪ੍ਰਤੀਤ ਨਹੀਂ
ਹੁੰਦੀ। ਜਦੋਂ ਪ੍ਰਮੇਸਰ ਦਾ ਸਰੂਪ ਪ੍ਰਗਟ ਹੋ ਜਾਵੇਗਾ ਉਦੋਂ ਸਾਰੇ ਆਕਾਰ ਅਤੇ
ਬਨਾਵਟਾਂ ਮਿਟ ਜਾਣਗੀਆਂ। ਸੱਚਾ ਹੀ ਸੱਚਾ ਆਪੇ ਰਹੇਗਾ। ਉਸ ਦਾ ਦਰਬਾਰ
ਸਰੂਪ ਵੀ ਸੱਚਾ ਹੈ। ਇਸ ਪ੍ਰਕਾਰ ਉਨ੍ਹਾਂ ਨੂੰ ਗਿਆਨ ਹੋ ਜਾਂਦਾ ਹੈ ਐਸੇ ਧਰਮ
ਖੰਡੀ ਪੁਰਖ ਹਨ।

(ਰਾਤੀ ਰੁਤੀ; ਥਿਤੀ ਵਾਰ॥) ਜਿਸ ਪ੍ਰਕਾਰ ਰਾਤਾਂ ਤੇ ਥਿੱਤਾਂ ਚੰਦ੍ਰਮਾਂ ਦੇ ਭੇਦ
ਕਰਕੇ ਪ੍ਰਤੀਤ ਹੋ ਰਹੀਆਂ ਹਨ, ਪਰ ਵਾਸਤਵ ਵਿਚ ਇਹ ਚੰਦ੍ਰਮਾ ਵਿਚ
ਕਲਪਤ ਰੂਪ ਹਨ।

ਵਾ:-ਇਨ੍ਹਾਂ ਵਿਚ ਜੋ ਕਰਮ ਕਰਨੇ ਵਾਲੇ ਹਨ ਏਹ ਵੀ ਸਭ ਤਿਸ ਬ੍ਰਹਮ
ਵਿਚ ਕਲਪਤ ਰੂਪ ਹਨ।

ਵਾ:-(ਰਾਤੀ) ਅਵਿੱਦਿਆ ਰੂਪ ਰਾਤ ਵਾਲੇ ਅਵਿੱਦਿਅਕ ਲੋਕ, (ਰੁਤੀ)
ਰੁੱਤਾਂ ਦੀ ਨਿਆਈਂ ਕਰਮ ਕਾਂਡੀ ਤੇ ਉਪਾਸ਼ਕ ਲੋਕ, ਖਟ ਵਿਕਾਰਾਂ ਦੇ
ਸਹਿਤ। (ਥਿਤੀ) ਥਿੱਤਾਂ ਦੀ ਨਿਆਈਂ ਜਿਹੜੇ ਪੁਰਖ ਆਪਣੇ ਆਪ ਨੂੰ ਕਾਲ

ਦੇ ਗਿਆਤੇ ਜੋਤਸ਼ੀ ਕਹਾਉਂਦੇ ਹਨ। (ਵਾਰ) ਦਿਨਾਂ ਦਾ ਹਿਸਾਬ ਕਰਨ ਵਾਲੇ
ਸ਼ਗਨ ਤੇ ਅਪਸ਼ਗਨ ਵਿਚਾਰਨ ਵਾਲੇ ਜਿਹੜੇ ਲੋਕ ਹਨ, ਇਹ ਸਭ ਬ੍ਰਹਮ ਵਿਚ
ਕਲਪਤ ਰੂਪ ਹਨ।

ਵਾ :–(ਰਾਤੀ) ਪ੍ਰੇਮ ਵਿਚ ਭਿੱਜੀ ਹੋਈ ਅਵੱਸਥਾ ਰੂਪ ਰਾਤ ਵਾਲੇ, (ਰੁਤੀ)
ਛੇ ਰੁੱਤਾਂ ਦੀ ਨਿਆਈਂ ਖਟ ਸੰਪਤੀ ਵਾਲੇ,(ਥਿਤੀ) ਥਿੱਤਾਂ ਦੀ ਨਿਆਈਂ ਜਿਨ੍ਹਾਂ ਦੇ
ਚਿਤ ਇਸਥਿੱਤ ਹਨ, (ਵਾਰ) ਵਾਰਾਂ ਦੀ ਨਿਆਈਂ ਜਿਨ੍ਹਾਂ ਨੇ ਮਨ ਦੇ ਸੰਕਲਪ
(ਵਾਰ) ਵਰਜ ਰੋਕ ਲਏ ਹਨ। ਇਹ ਸਾਰੇ ਬ੍ਰਹਮ ਵਿਚ ਕਲਪਤ ਰੂਪ ਹੀ ਹਨ।

(ਪਵਣ ਪਾਣੀ; ਅਗਨੀ ਪਾਤਾਲ ॥) (ਪਵਣ) ਅਨੇਕ ਪ੍ਰਕਾਰ ਦੀ ਪਉਣ ਤੇ
ਪਵਣ ਦੇਵਤਾ, (ਪਾਣੀ) ਅਨੇਕ ਪ੍ਰਕਾਰ ਦਾ ਪਾਣੀ ਤੇ ਵਰਨ ਦੇਵਤਾ (ਅਗਨੀ)
ਅਨੇਕ ਪ੍ਰਕਾਰ ਦੀ ਅਗਨੀ ਤੇ ਬੈਸੰਤਰ ਦੇਵਤਾ (ਪਾਤਾਲ) ਪਤਾਲ ਆਦਿਕ ਵਾ
(ਪਾਤਾਲ)ਪੁਲਾੜ ਭਾਵ ਆਕਾਸ਼ ਆਦਿਕ ਪੰਜੇ ਤੱਤ ਏਹ ਸਭ ਬ੍ਰਹਮ ਵਿਚ ਕਲਪਤ
ਰੂਪ ਹਨ। ਵਾ :–(ਪਵਣ) ਰਜੋ ਗੁਣ, (ਪਾਣੀ) ਸਤੋ ਗੁਣ (ਅਗਨੀ) ਤਮੋ ਗੁਣ
ਇਨ੍ਹਾਂ ਤਿੰਨਾਂ ਗੁਣਾਂ ਨੂੰ (ਪਾ) ਪਾਣ ਵਾਲਾ ਜੋ ਅੰਤਹਕਰਣ ਹੈ, ਜਿਸ ਨੇ ਇਸ
ਅੰਤਹਕਰਣ ਵਿਚ (ਤਾਲ) ਸਰੂਪ ਨੂੰ ਪਾ ਲਿਆ ਹੈ, ਉਸ ਨੇ ਇਹ ਤਿੰਨੇ ਗੁਣ ਤੇ
ਤ੍ਰਿਗੁਣੀ ਜੀਵ ਵਾ ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ, ਪਾਣੀ ਦੀ
ਨਿਆਈਂ ਸ਼ਾਂਤ ਚਿੱਤ ਤੇ ਅਗਨੀ ਦੀ ਨਿਆਈਂ ਪ੍ਰਕਾਸ਼ ਵਾਲੇ ਸਭ ਤਿਸ ਬ੍ਰਹਮ
ਵਿਚ ਕਲਪਤ ਰੂਪ ਹਨ।

(ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥) ਤਿਸ ਬ੍ਰਹਮ ਵਿਚ ਪ੍ਰਤੱਖ
ਧਰਤੀ ਵਾ ਜੋ ਮਨੁੱਖਾ ਦੇਹ ਰੂਪੀ ਧਰਤੀ, ਜੋ ਧਰਮ ਦੀ ਜਗ੍ਹਾ ਸਥਾਪਨ ਕੀਤੀ
ਹੋਈ ਹੈ, ਇਹ ਸਾਰੇ ਉਸ ਵਿਚ 'ਰੂਪ ਰੰਗ ਕੇ ਵੇਸ' (ਰੰਗ) ਕਲੀ ਵਿਚ ਜਿਵੇਂ
(ਰੂਪ) ਚਾਂਦੀ ਕਲਪਤ ਰੂਪ ਹੈ, ਇਸੇ ਪ੍ਰਕਾਰ ਇਹ ਸਾਰਾ ਪਸਾਰਾ ਬ੍ਰਹਮ ਵਿਚ
ਕਲਪਤ ਰੂਪ ਹੈ।

(ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ ॥) ਜੋ ਰਾਜਸੀ, ਤਾਮਸੀ, ਸਾਂਤਕੀ ਜੀਵ
ਹਨ ਅਤੇ ਜਿਹੜੇ (ਜੁਗਤਿ) ਜੁੜੇ ਹੋਏ ਹਨ, ਜੀਵ ਇਸ ਦੇ ਭੇਦ ਗਿਆਨ ਵਿਚ
ਤਿੰਨਾਂ ਗੁਣਾਂ ਕਰਕੇ, ਖਟ ਵਿਕਾਰਾਂ ਕਰਕੇ ਜੀਵ ਅਲਪੱਗ ਕਹਾ ਰਿਹਾ ਹੈ,
ਅਤੇ ਖਟ ਗੁਣਾਂ ਕਰਕੇ ਈਸ਼ਰ ਸਰਬੱਗ ਕਹਾ ਰਿਹਾ ਹੈ।

ਇਹ ਜਿਹੜੇ ਰੰਗ ਸੁਭਾ ਹਨ ਇਹ ਸਾਰੇ ਤਿਸ ਬ੍ਰਹਮ ਵਿਚ ਕਲਪਤ ਰੂਪ ਹੀ
ਹਨ। ਚਿਦਾਭਾਸ ਤੇ ਕੂਟੱਸਥ ਆਦਿਕ ਵੀ ਉਸ ਵਿਚ ਕਲਪੇ ਹੋਏ ਹੀ ਹਨ।

ਵਾ :–ਜੀਵ ਪੰਨੀ ਤੇ ਪੁੰਨੀ ਆਦਿਕ, ਵਸ਼ਿਸ਼ਟ ਆਦਿਕਾਂ ਨੇ ਜਿਵੇਂ ਕਥਨ



ਕੀਤੇ ਹਨ, ਇਹ ਵੀ ਸਭ ਕਲਪਤ ਰੂਪ ਹਨ। ਅਤੇ (ਰੰਗ) ਉਨ੍ਹਾਂ ਦੇ, ਸਤੋ
ਗੁਣ ਦਾ ਚਿੱਟਾ ਰੰਗ, ਤਮੋ ਗੁਣ ਦਾ ਕਾਲਾ ਰੰਗ, ਰਜੋ ਗੁਣ ਦਾ ਲਾਲ ਰੰਗ
ਇਹ ਰੰਗ ਵੀ, ਤਿੰਨੇ ਸੁਭਾ ਵੀ ਬ੍ਰਹਮ ਵਿਚ ਕਲਪਤ ਹਨ।

ਵਾ :–ਤਿਸ ਬ੍ਰਹਮ ਵਿਚ ਸਭ ਜੀਵ ਅਤੇ ਜਿਸ ਜਿਸ ਕਰਮਾਂ ਵਿਚ ਜੀਵ
(ਜੁਗਤਿ) ਜੁੜੇ ਹੋਏ ਹਨ ਵਾ ਕਰਮ ਧਰਮ ਕਰਨ ਦੀਆਂ ਜੁਗਤੀਆਂ (ਕੇ ਰੰਗ)
ਇਹ ਸਭ ਤਿੰਨਾਂ ਗੁਣਾਂ ਕਰਕੇ ਕੀਤੇ ਹੋਏ ਹਨ, ਏਹ ਜਾਣ ਲੈਂਦਾ ਹੈ ਅਤੇ ਏਹ ਸਭ
ਬ੍ਰਹਮ ਵਿਚ ਕਲਪਤ ਰੂਪ ਹੈ।

ਵਾ :–ਤਿਸ ਸਰੀਰ ਰੂਪੀ ਧਰਤੀ ਵਿਚ ਜੀਆਂ ਦੀਆਂ ਜੁਗਤਾਂ ਕੋਈ
ਉਪਾਸ਼ਨਾ ਕਰਦੇ ਹਨ, ਕੋਈ ਕਰਮ ਕਾਂਡ ਕਰਦੇ ਹਨ, ਕੋਈ ਗਿਆਨ ਵਿਚ
ਇਸਥਿਤ ਹੁੰਦੇ ਹਨ, ਇਉਂ ਕਿਤਨੇ ਪ੍ਰਕਾਰ ਦੇ (ਰੰਗ) ਢੰਗ ਹਨ। ਏਹ ਸਭ
ਬ੍ਰਹਮ ਵਿਚ ਕਲਪਤ ਹਨ।

(ਤਿਨ ਕੇ ਨਾਮ; ਅਨੇਕ ਅਨੰਤ ॥ ) ਅਨੇਕ ਜੀਵਾਂ ਦੇ ਅਨੰਤ ਨਾਮ ਕਲਪੇ
ਹੀ ਹੋਏ ਹਨ। ਪਹਿਲਾਂ ਸਕਾਮੀ, ਨਿਸਕਾਮੀ, ਵੈਰਾਗੀ, ਬਿਬੇਕੀ, ਖਟ ਸੰਪਤੀ,
ਮੋਖ ਇਛਾ ਵਾਲੇ ਵਾ ਸ੍ਰਵਣਾਦਿਕ ਅਵਸਥਾ ਲੰਘ ਕੇ ਸਾਖਿਆਤਤਾ, ਇਹ ਵੀ
ਤੇ ਅਨੰਤ ਪ੍ਰਕਾਰ ਦੇ ਨਾਮ ਸਕਾਮੀ ਨਿਸਕਾਮੀ, ਜੋਗੀ ਭੋਗੀ ਸਭ ਬ੍ਰਹਮ ਵਿਚ
ਕਲਪਤ ਰੂਪ ਹੀ ਹਨ। ਅਨੇਕਾਂ ਉਨ੍ਹਾਂ ਦੇ ਨਾਮ ਇਹ ਸਕਾਮੀ ਹੈ, ਇਹ ਨਿਸ਼ਕਾਮੀ
ਹੈ, ਇਹ ਪੁੰਨੀ ਹੈ, ਇਹ ਪਾਪੀ ਹੈ, ਇਹ ਜੋਗੀ ਹੈ, ਇਹ ਭੋਗੀ ਹੈ। ਅਨੰਤ
ਪ੍ਰਕਾਰ ਦੇ ਜਿਹੜੇ ਨਾਮ ਕਲਪੇ ਹੋਏ ਹਨ। ਉਹ ਅੰਤ ਤੋਂ ਰਹਿਤ ਹੈ।

(ਕਰਮੀ ਕਰਮੀ; ਹੋਇ ਵੀਚਾਰੁ ॥ ) ਇਹ ਜੋ (ਕਰਮੀ) ਜੀਵ ਹਨ ਇਨ੍ਹਾਂ ਤੇ
ਜਦੋਂ (ਕਰਮੀ) ਸਤਿਗੁਰੂ ਜੀ ਦੀ ਕ੍ਰਿਪਾਲਤਾ ਹੁੰਦੀ ਹੈ, ਤਾਂ ਐਸੀ ਅਧਿਸ਼ਟਾਨ
ਸਰੂਪ ਦੀ ਵੀਚਾਰ ਅੰਦਰ ਫ਼ੁਰ ਆਉਂਦੀ ਹੈ।

(ਸਚਾ ਆਪਿ; ਸਚਾ ਦਰਬਾਰੁ ॥ ) ਓਥੇ ਸੱਚਾ ਜੋ ਈਸ਼ਰ ਦਾ ਸਰੂਪ ਹੈ ਅਤੇ
ਸੱਚਾ ਜੋ ਬ੍ਰਹਮ ਦਾ ਸਰੂਪ, ਜਿਹੜਾ ਤਤ ਪਦ ਰੂਪ ਮੰਨਿਆ ਹੈ ਅਤੇ (ਆਪਿ)
ਜਿਹੜਾ ਇਹ ਅੰਤਹਕਰਣ ਸਹਿਤ ਜੀਵ ਤ੍ਵੰ ਪਦ ਰੂਪ ਮੰਨਿਆ ਹੈ, (ਦਰਬਾਰੁ)
ਇਹ ਦੋਵੇਂ ਸਚਾ ਅਸਪਦ ਦਾ ਸਰੂਪ ਹਨ। ਇਸ ਪ੍ਰਕਾਰ ਇਹ ਵੀ ਸਾਰੀ
ਕਲਪਣਾ ਹੀ ਕੀਤੀ ਹੋਈ ਹੈ। ਓਥੇ ਆਪਣਾ ਆਪ ਰੂਪ ਹੈ। ਦੂਜਾ ਕਹਿਣਾ
ਨਹੀਂ ਬਣਦਾ।

'ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥' (ਅੰਗ ੪੭੫)
ਏਸ ਪ੍ਰਕਾਰ ਦੀ ਜਿਹੜੀ ਅਵੱਸਥਾ ਹੈ ਉਹ ਕਥਨ ਦੇ ਅੰਦਰ ਨਹੀਂ ਆਉਂਦੀ।

(ਤਿਥੈ ਸੋਹਨਿ; ਪੰਚ ਪਰਵਾਣੁ ॥) ਉਥੈ ਉਹ ਪੰਚ 'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥' ਰੂਪ ਹੋ ਕੇ ਚੇਤਨ ਦੇ ਵਿਚ ਸੋਭਾ ਸਹਿਤ ਪ੍ਰਵਾਣੀਕ ਹਨ।

(ਨਦਰੀ ਕਰਮਿ; ਪਵੈ ਨੀਸਾਣੁ ॥) ਜਿਨ੍ਹਾਂ ਤੇ (ਨਦਰੀ) ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਪੈਂਦੀ ਹੈ, ਉਨ੍ਹਾਂ ਦੇ ਤਾਈਂ (ਨੀਸਾਣੁ) ਲੱਖ ਰੂਪ (ਬ੍ਰਹਮ) ਪ੍ਰਗਟ ਹੋ ਜਾਂਦਾ ਹੈ। ਵਾ (ਨੀਸਾਣੁ) ਨਾਮ ਰੂਪੀ ਟੌਂਬੂ ਪਰਵਾਨਾ (ਪਵੈ) ਪ੍ਰਾਪਤ ਹੋ ਜਾਂਦਾ ਹੈ।

(ਕਚ ਪਕਾਈ; ਓਥੈ ਪਾਇ ॥) ਜਿਹੜੇ ਕੱਚੇ ਵਿਸ਼ੇ ਹਨ, ਇਨ੍ਹਾਂ ਵਲੋਂ ਜਿਹੜੇ ਨਿਸ਼ਕਾਮ ਕਰਮ ਕਰਕੇ ਪਕਿਆਈ ਕਰਨੀ ਹੈ ਵਾ ਜਿਹੜੇ ਕੱਚੇ ਸਾਧਨ ਹਨ, ਉਨ੍ਹਾਂ ਦੀ ਪਕਿਆਈ ਕਰਨੀ ਹੈ। (ਓਥੈ) ਉਸ ਥਾਂ ਵਿਚ ਜਾ ਕੇ ਭਾਵ ਉਸ ਅਵਸਥਾ ਵਿਚ ਉਹ ਪ੍ਰਾਪਤ ਹੋ ਜਾਂਦੀ ਹੈ। ਓਥੇ ਸਤੇ ਭੂਮਿਕਾਂ ਸ਼ੁਭ ਇੱਛਾ, ਸੁਵਿਚਾਰਨਾ ਆਦਿਕ ਅਤੇ ਸਤ ਭੂਮਿਕਾਂ ਜਿਹੜੀਆਂ ਜੀਵ ਦੇ ਅੰਦਰ ਚਿਦਾਭਾਸ ਦੀਆਂ ਵਿਖੇਪ, ਅਵਰਨ, ਪ੍ਰੋਖ, ਅਪ੍ਰੋਖ, ਅਤਿ ਹਰਖ, ਅਤਿ ਸ਼ੋਕ ਤੇ ਭ੍ਰਾਂਤੀ ਇਹ ਸਾਰੀਆਂ ਕਲਪੀਆਂ ਹੋਈਆਂ ਹਨ। ਓਥੇ ਉਸ ਸਰੂਪ ਦੀ ਪਕਿਆਈ ਪ੍ਰਾਪਤ ਹੋ ਜਾਂਦੀ ਹੈ।

ਵਾ :-ਕੱਚੀਆਂ ਤਿੰਨ ਭੂਮਿਕਾਂ ਪਹਿਲੀਆਂ ਤੇ (ਪਕਾਈ) ਪਕੀਆਂ ਚਾਰ ਭੂਮਿਕਾ ਮਗਰਲੀਆਂ, ਉਸ ਵਿਚ ਕਲਪਤ ਰੂਪ ਕਰਕੇ ਪਾਈਆਂ ਜਾਂਦੀਆਂ ਹਨ।

(ਨਾਨਕ ਗਇਆ; ਜਾਪੈ ਜਾਇ ॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ:- ਜਿਸ ਦੀ ਓਥੇ ਪਹੁੰਚ ਹੋ ਜਾਂਦੀ ਹੈ, ਉਹ ਜਦੋਂ ਜਾਂਦਾ ਹੈ, ਉਸ ਸਰੂਪ ਰੂਪੀ ਜਗ੍ਹਾ ਨੂੰ ਜਾਣ ਲੈਂਦਾ ਹੈ। ਜਿਥੇ ਅਧਿਸ਼ਟਾਨ ਵਿਚ ਸਭ, ਜਿਵੇਂ :-

'ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥' (੧੧੮੭)

ਇਸ ਪ੍ਰਕਾਰ ਉਹ ਜਾਣ ਲੈਂਦਾ ਹੈ ਕਿ ਵਾਹਿਗੁਰੂ ਜੀ ਤੋਂ ਬਿਨਾਂ ਸਾਰਾ ਪਸਾਰਾ ਅਣਹੋਇਆ ਹੀ ਪ੍ਰਤੀਤ ਹੋ ਰਿਹਾ ਹੈ। ਵਾ :-

(ਤਿਨ ਕੇ ਨਾਮ; ਅਨੇਕ ਅਨੰਤ ॥) ਤਿਨ੍ਹਾਂ ਜੀਵਾਂ ਦੇ ਅਨੇਕ ਹੀ ਪੁੰਨੀ ਅਤੇ ਪਾਪੀ ਆਦਿ ਨਾਮ ਹਨ ਅਤੇ ਤਿਨ੍ਹਾਂ ਦੇ ਅਨੰਤ ਹੀ ਰੂਪ ਹਨ। ਏਹ ਸਭ ਅਨੰਤ ਪ੍ਰਮੇਸਰ ਵਿਚ ਨਾਮ ਤੇ ਰੂਪ ਕਲਪਤ ਰੂਪ ਹਨ।

(ਕਰਮੀ ਕਰਮੀ; ਹੋਇ ਵੀਚਾਰੁ ॥) (ਕਰਮੀ) ਸਕਾਮੀ ਅਤੇ (ਕਰਮੀ) ਨਿਸ਼ਕਾਮੀ ਇਨ੍ਹਾਂ ਦੇ ਨਿਰਣੇ ਕਰਨੇ ਭੀ ਸਭ ਤਿਸ ਵਿਚ ਕਲਪਤ ਰੂਪ ਹੈ। ਵਾ :- ਦਰਜਾ-ਬਦਰਜਾ ਵਿਚਾਰ ਕਰਨੇ ਕਰਕੇ ਜਿਸ ਪ੍ਰਕਾਰ ਪਹਿਲੇ ਸਤਿਸੰਗਤ ਫੇਰ ਨਿਸ਼ਕਾਮ ਕਰਮ, ਵੈਰਾਗ, ਬਿਬੇਕ, ਖਟ ਸੰਪਤੀ, ਫੇਰ ਮੋਖ ਇੱਛਾ, ਫੇਰ



ਸ੍ਰਵਣ ਆਦਿ, ਫੇਰ ਬਿਪੱਰਜੇ ਬੁੱਧੀ ਦਾ ਨਾਸ਼ ਕਰਕੇ, ਸਾਖਯਾਤ ਹੋਣ ਰੂਪ ਵਿਚਾਰ ਦੀ ਪ੍ਰਾਪਤੀ ਹੋਣੇ ਕਰਕੇ, ਸਭ ਕਿਛੁ ਕਲਪਤ ਰੂਪ ਜਾਣ ਲੈਂਦਾ ਹੈ। ਸਕਾਮੀ, ਨਿਸ਼ਕਾਮੀ ਵਿਚ ਕਲਪਤ ਹੈ। ਨਿਸ਼ਕਾਮੀ, ਵੈਰਾਗ ਵਿਚ ਕਲਪਤ ਹੈ। ਵੈਰਾਗ, ਬਿਬੇਕ ਵਿਚ ਕਲਪਤ ਹੈ। ਬਿਬੇਕ, ਖਟ ਸੰਪਤੀ ਵਿਚ, ਖਟ ਸੰਪਤੀ, ਮੋਖ ਇੱਛਾ ਵਿਚ, ਮੋਖ ਇੱਛਾ, ਸ੍ਰਵਣ ਵਿਚ ਅਤੇ ਸ੍ਰਵਣ, ਮੰਨਣ ਵਿਚ, ਮੰਨਣ, ਨਿਦਿਆਸਣ ਤਤ ਤ੍ਰੈਂ ਵਿਚ, ਤਤ ਤ੍ਰੈਂ ਗਿਆਨ ਵਿਚ ਕਲਪਤ ਹੈ, ਗਿਆਨ ਮੁਕਤੀ ਵਿਚ, ਮੁਕਤੀ ਬ੍ਰਹਮ ਵਿਚ ਕਲਪਤ ਹੈ, ਬ੍ਰਹਮ ਅਚੱਲ ਹੈ। ਇਸ ਪ੍ਰਕਾਰ ਹੌਲੀ ਹੌਲੀ ਸਾਧਨਾਂ ਦੀ ਵਿਚਾਰ ਦੀ ਪ੍ਰਾਪਤੀ ਕਰਨੇ ਕਰਕੇ ਫੇਰ–

(ਸਚਾ ਆਪਿ; ਸਚਾ ਦਰਬਾਰੁ ॥) ਆਪਣਾ ਆਤਮਾ ਭੀ ਸੱਚਾ ਹੈ ਅਤੇ (ਦਰਬਾਰੁ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਸੱਚੇ ਹਨ। ਸੱਚਾ ਹੀ ਉਹ (ਦਰਬਾਰੁ) ਸਰੂਪ ਹੈ। ਏਹ ਜਾਣ ਲੈਂਦਾ ਹੈ ਜੋ ਸ੍ਰਵਣਾਦਿ ਸਾਧਨਾਂ ਸਹਿਤ ਪੁਰਸ਼ ਹੈ।

(ਤਿਥੈ ਸੋਹਨਿ; ਪੰਚ ਪਰਵਾਣੁ ॥) ਜਿੱਥੇ ਏਕਤਾ ਵਾਲੀ ਅਵੱਸਥਾ ਹੈ ਤਿਸ ਜਗ੍ਹਾ ਵਿਚ ਪ੍ਰਵਾਣੀਕ (ਪੰਚ) ਸੰਤ, ਸੋਭਾ ਨੂੰ ਪ੍ਰਾਪਤ ਹੁੰਦੇ ਹਨ ਅਨੰਦ ਸਹਿਤ।

(ਨਦਰੀ ਕਰਮਿ; ਪਵੈ ਨੀਸਾਣੁ ॥) (ਨਦਰੀ) ਸਤਿਗੁਰੂ ਜੀ ਦੀ ਬ੍ਰਹਮ ਗਿਆਨ ਦੀ (ਕਰਮਿ) ਬਖਸ਼ਸ਼ ਨਾਲ (ਨੀਸਾਣੁ) ਲੱਖਸ਼ ਸਰੂਪ ਦੀ ਝਲਕ (ਪਵੈ) ਪੈ ਜਾਂਦੀ ਹੈ। ਅਥਵਾ ਪ੍ਰਾਪਤੀ ਹੋ ਜਾਂਦੀ ਹੈ।

(ਕਚ ਪਕਾਈ; ਓਥੈ ਪਾਇ ॥) ਕੱਚਾ ਕੌਣ ਹੈ ਤੇ ਪੱਕਾ ਕੌਣ ਹੈ? ਇਹੁ ਗੱਲ ਭੀ ਓਥੇ ਪਾਈਦੀ ਹੈ, ਕਿ ਸਕਾਮੀ ਤੋਂ ਨਿਸ਼ਕਾਮੀ ਪੱਕਾ ਹੈ, ਨਿਸ਼ਕਾਮੀ ਤੋਂ ਬਿਬੇਕੀ, ਬਿਬੇਕੀ ਤੋਂ ਵੈਰਾਗੀ ਪੱਕਾ ਹੈ, ਅੱਗੇ ਸਭ ਜਾਣ ਲੈਣੇ।

ਵਾ :-(ਕਚੀ) ਜੀਵਾਂ ਦੀ ਅਲਪੱਗਤਾ ਅਤੇ (ਪਕੀ) ਜੋ ਈਸ਼ਰ ਦੀ ਸਰਬੱਗਤਾ ਹੈ, ਇਸ ਦੀ ਏਕਤਾ ਓਥੇ ਪਾਈ ਜਾਂਦੀ ਹੈ।

(ਨਾਨਕ ਗਇਆ; ਜਾਪੈ ਜਾਇ ॥੩੪॥) ਜੋ ਸਤਿਗੁਰੂ ਜੀ ਦੀ ਸ਼ਰਨ ਵਿਚ ਗਿਆ ਹੈ, ਉਹ ਹੀ ਅਧਿਸ਼ਟਾਨ ਰੂਪ ਜਗ੍ਹਾ ਨੂੰ (ਜਾਪੈ) ਜਾਣ ਲੈਂਦਾ ਹੈ। ਪਹਿਲਾਂ ਜੋ ਕਥਨ ਕੀਤਾ ਹੈ ਉਸ ਨੂੰ ਓਹੀ ਜਾਣਦਾ ਹੈ ਕਿ ਬ੍ਰਹਮ ਵਿਚ ਸਭ ਕਲਪਤ ਹਨ। ਯਥਾ :-

'ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥'(੧੧੮੭)

ਅਤੇ ਕਚਿਆਈ ਤੇ ਪਕਿਆਈ ਨੂੰ ਵੀ ਓਹੀ ਜਾਣਦਾ ਹੈ, ਜੋ ਸਰੂਪ ਰੂਪੀ ਜਗ੍ਹਾ ਵਿਚ (ਗਇਆ) ਪ੍ਰਾਪਤ ਹੋਇਆ ਹੈ। (ਧਰਮ ਖੰਡ ਕਾ ਏਹੁ ਧਰਮੁ ॥)

ਇੱਥੋਂ ਤਕ ਧਰਮਖੰਡੀ ਦੀ ਅਵਸਥਾ ਕਥਨ ਕੀਤੀ ਹੈ। ਸਤਸੰਗੀ ਧਰਮਖੰਡੀ ਹੈ।
'ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥' (ਅੰਗ ੭੨)
ਸੋ ਜਿਹੜਾ ਇਕ ਨਾਮ ਦਾ ਕਥਨ ਕਰਨ ਵਾਲਾ ਹੋਵੇ ਉਹ ਸਤਿਸੰਗੀ ਹੈ।
ਇਸ ਪਉੜੀ ਵਿਚ ਤਨੂੰਮਾਨਸਾ ਭੂਮਿਕਾ ਦਾ ਕਥਨ ਕੀਤਾ ਹੈ।

---

## * ਪੈਂਤੀਵੀਂ ਪਉੜੀ ਪ੍ਰਾਰੰਭ *

**ਧਰਮ ਖੰਡ ਕਾ; ਇਹੁ ਧਰਮੁ ॥ ਗਿਆਨ ਖੰਡ ਕਾ; ਆਖਹੁ ਕਰਮੁ ॥ ਕੇਤੇ ਪਵਣ ਪਾਣੀ ਵੈਸੰਤਰ; ਕੇਤੇ ਕਾਨ ਮਹੇਸ ॥ ਕੇਤੇ ਬਰਮੇ ਘਾੜਤਿ ਘੜੀਅਹਿ; ਰੂਪ ਰੰਗ ਕੇ ਵੇਸ ॥ ਕੇਤੀਆ ਕਰਮਭੂਮੀ, ਮੇਰ ਕੇਤੇ; ਕੇਤੇ ਧੂ, ਉਪਦੇਸ ॥ ਕੇਤੇ ਇੰਦ ਚੰਦ, ਸੂਰ ਕੇਤੇ; ਕੇਤੇ ਮੰਡਲ ਦੇਸ ॥ ਕੇਤੇ ਸਿਧ ਬੁਧ, ਨਾਥ ਕੇਤੇ; ਕੇਤੇ ਦੇਵੀ ਵੇਸ ॥ ਕੇਤੇ ਦੇਵ ਦਾਨਵ, ਮੁਨਿ ਕੇਤੇ; ਕੇਤੇ ਰਤਨ ਸਮੁੰਦ ॥ ਕੇਤੀਆ ਖਾਣੀ, ਕੇਤੀਆ ਬਾਣੀ; ਕੇਤੇ ਪਾਤ ਨਰਿੰਦ ॥ ਕੇਤੀਆ ਸੁਰਤੀ, ਸੇਵਕ ਕੇਤੇ; ਨਾਨਕ ਅੰਤੁ ਨ, ਅੰਤੁ ॥੩੫॥**

**ਅਰਥ ੧ :–ਧਰਮ ਖੰਡ ਕਾ; ਏਹੋ ਧਰਮੁ ॥**–ਕਰਮ ਤੋਂ ਪੈਦਾ
ਹੋਇਆ ਧਰਮ ਇਸ ਵਾਸਤੇ 'ਧਰਮ ਖੰਡ ਕਾ; ਏਹੁ ਧਰਮੁ ॥' ਕਰਮ ਕਾਂਡੀਆਂ
ਦਾ ਕਰਮ ਪਿਛਲੀ ਪਉੜੀ ਵਿਚ ਕਿਹਾ ਹੈ।
(ਨੋਟ :–ਸਿਧ ਫੇਰ ਵੀ ਕਰਮ ਕਾਂਡ ਪੁਛਣਗੇ।)
(ਧਰਮ) ਜੋ ਸੁਭ ਸੰਸਕਾਰਾਂ ਦੇ ਸਹਿਤ ਅੰਤਹਕਰਨ ਨੇ ਹੋਣਾ ਹੈ। ਖੰਡ ਨਾਮ
ਭਾਗ ਹਿੱਸੇ ਦਾ ਹੈ। ਧਰਮ ਦਾ (ਖੰਡ) ਹਿੱਸਾ ਜੋ ਸੱਤ ਚੇਤਨ ਅਨੰਦ ਸਰੂਪ ਹੈ
ਏਹੀ ਧਰਮ ਹੈ। (ਵਾ) ਏਹ ਧਰਮ ਸਕਾਮੀਆਂ ਦੇ (ਧਰਮੁ) ਕਰਮ ਤਾਈਂ (ਖੰਡ)
ਕੱਟਣ ਵਾਲਾ ਹੈ। ਵਾ ਧਰਮੁ ਨਾਮ ਸੁਭਾ ਦਾ ਹੈ। ਅਖੰਡ ਧਰਮ ਕਮੌਣ ਵਾਲਿਆਂ
ਦਾ ਜੋ (ਧਰਮੁ) ਸੁਭਾ ਹੈ। ਜਿਸ ਪ੍ਰਕਾਰ ਉਨ੍ਹਾਂ ਦੇ ਅੰਦਰ ਧਰਮ ਪ੍ਰਕਾਸ਼ਦਾ ਹੈ,



ਇਹ ਤੀਸਰੇ ਅਰਥ ਸਤਿਸੰਗੀ ਦੀ ਅਵਸਥਾ ਤੀਸਰੀ ਭੂਮਿਕਾ ਤਨੂੰਮਾਨਸਾ ਵਿਚ
ਦਸਿਆ ਹੈ। ਏਥੋਂ ਤੱਕ ਅਰਥ ਕਰਨ ਵਾਸਤੇ ੩੪ਵੀਂ ਪਉੜੀ ਨਾਲ ਜੋੜਨਾ।
ਭਾਵ ਧਰਮ ਖੰਡੀਆਂ ਦਾ ਇਹੋ ਧਰਮ ਹੈ ਜੋ ਪਿਛਲੀ ਪਉੜੀ ਵਿਚ ਕਥਨ ਕੀਤਾ
ਹੈ। ਅੱਗੇ ੩੫ਵੀਂ ਪੌੜੀ ਵਿਚ ਗਿਆਨ ਖੰਡੀਆਂ ਦੀ ਅਵਸਥਾ, ਚੌਥੀ ਸਤ੍ਵਾਪਤ
ਭੂਮਿਕਾ ਮਾਨ ਅਭਿਮਾਨ ਤੋਂ ਰਹਿਤ ਸੇਵਕ ਦੀ ਅਵਸਥਾ ਦਾ ਕਥਨ ਕਰਨਗੇ।
ਪ੍ਰਸ਼ਨ :–ਸਿਧਾਂ ਕਿਹਾ, ਜੀ ! ਕਰਮ ਕਾਂਡੀਆਂ ਦੇ ਕਰਮ ਕਾਂਡ ਦਾ ਤਾਂ ਪਤਾ
ਲਗ ਗਿਆ, ਹੁਣ ਗਿਆਨ ਖੰਡ ਵਾਲਿਆਂ ਦਾ ਕਰਤੱਬ ਕਹੋ ਜੀ ?

**ਉੱਤਰ :–ਗਿਆਨ ਖੰਡ ਕਾ; ਆਖਹੁ ਕਰਮੁ ॥**–ਹੇ ਸਿਧੋ ! ਹੁਣ
ਗਿਆਨ ਖੰਡੀਆਂ ਦਾ (ਕਰਮੁ) ਕਰਤੱਬ ਦਸਦੇ ਹਾਂ। ਵਾ :–(ਕਰਮੁ) ਬਖਸ਼ਿਸ਼
ਜਿਵੇਂ ਹੋਈ ਹੈ। ਜਿਸ ਪ੍ਰਕਾਰ ਦਿਬ ਦ੍ਰਿਸ਼ਟੀ ਗਿਆਨ ਖੰਡੀ ਦੀ ਜਾਗਦੀ ਹੈ।
'ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨੁ ਬਿਨਾਸੁ ॥' (੧੨੩੫)
ਹੋ ਜਾਂਦਾ ਹੈ। ਤਾਂ ਇਹ ਅਗਮ ਅਗਾਧ ਕਥਾ ਹੈ, ਉਨ੍ਹਾਂ ਗਿਆਨ ਖੰਡੀਆਂ ਨੂੰ–

**ਕੇਤੇ ਪਵਣ ਪਾਣੀ ਵੈਸੰਤਰ;** –(ਕੇਤੇ) ਕਿਤਨੇ ਭਾਵ ਬੇਅੰਤ ਹੀ
ਪ੍ਰਕਾਰ ਦੀ ਪਉਣ ਹੈ, ਉਸਦਾ ਪਤਾ ਲਗ ਜਾਂਦਾ ਹੈ ਤੇ ਕਿਤਨੇ ਪਉਣ ਦੇ
ਅਧਿੱਅਖ ਦੇਵਤਿਆਂ ਦਾ ਪਤਾ ਲੱਗ ਜਾਂਦਾ ਹੈ। (ਪਾਣੀ) ਕਿਤਨੇ ਹੀ ਪ੍ਰਕਾਰ ਦਾ
ਪਾਣੀ ਹੈ ਜਿਵੇਂ ਕਾਲਾ, ਨੀਲਾ, ਤੇਲੀਆ, ਚਿੱਟਾ, ਖਾਰਾ, ਮਿੱਠਾ, ਫਿੱਕਾ,
ਸਲੂਣਾ, ਠੰਢਾ, ਗਰਮ, ਕੱਲਰਾ, ਬਕਬਕਾ, ਕੋੜਾ ਪਾਣੀ ਆਦਿ।
(ਵੈਸੰਤਰ) ਬੇਅੰਤ ਪ੍ਰਕਾਰ ਦੀ ਅਗਨੀ ਹੈ ਜਿਵੇਂ ਸਮਾਨ ਅਗਨੀ ਸਾਰੀ
ਬਨਾਸਪਤੀ ਵਿਚ ਹੈ, ਚੁਲ੍ਹਿਆਂ ਦੀ ਅਗਨੀ, ਜਠਰਾਗਨ ਪੇਟ ਦੀ ਰੋਟੀ ਹਜ਼ਮ
ਕਰਨ ਵਾਲੀ, ਬੜਵਾਨਲ ਸਮੁੰਦਰ ਵਿਚ ਹੁੰਦੀ ਹੈ। ਲਖਾਂ ਮਣ ਪਾਣੀ ਫੂਕੀ
ਜਾਂਦੀ ਹੈ, ਡੌਂ ਅਗਨੀ ਬ੍ਰਿਛਾਂ ਬਾਂਸਾਦਿਕਾਂ ਦੀ ਰਗੜ ਨਾਲ ਪੈਂਦੀ ਹੁੰਦੀ ਹੈ,
ਇਕ ਬਿਜਲੀ ਦੀ ਅਗਨੀ ਹੁੰਦੀ ਹੈ, ਇਕ ਸੂਰਜ ਦੀ ਕਿਰਣ ਆਤਸ਼ੀ ਸ਼ੀਸ਼ੇ
ਵਿਚ ਪੈਣ ਤੋਂ ਪੈਦਾ ਹੁੰਦੀ ਹੈ, 'ਕਈ ਕੋਟਿ ਪਵਣ ਪਾਣੀ ਬੈਸੰਤਰ ॥' (੨੭੫)
'ਅਨਿਕ ਪਵਨ ਪਾਵਕ ਅਰੁ ਨੀਰ ॥' (ਅੰਗ ੧੨੩੬)
ਇਕ ਈਰਖਾ ਦੀ 'ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥' (੧੪੭)
'ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥' (੩੮੪)
ਨਰਕਾਂ ਦੀ ਅਗ ਆਦਿ ਸਭ ਦਾ ਗਿਆਨ, ਗਿਆਨ ਖੰਡੀਆਂ ਨੂੰ ਹੋ ਜਾਂਦਾ ਹੈ।

**ਕੇਤੇ ਕਾਨ ਮਹੇਸ ॥**–'ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ' (ਦਸਮ)

'ਕਈ ਮੇਟ ਡਾਰੇ ਉਸਾਰੇ ਬਨਾਏ॥ ਉਪਾੜੇ ਗੜੇ ਫੇਰਿ ਮੇਟੇ ਉਪਾਏ ॥'(ਦਸਮ ੪੧)

ਜਦੋਂ ਤੱਤ ਬੇਤੇ ਦਾ ਚਿੱਤ ਇਕਾਗਰ ਹੋ ਜਾਂਦਾ ਹੈ ਤਾਂ ਉਨ੍ਹਾਂ ਨੂੰ ਕਿਤਨੇ ਹੀ (ਕਾਲ) ਕ੍ਰਿਸ਼ਨ ਭਗਵਾਨ ਅਤੇ (ਮਹੇਸ)* ਸ਼ਿਵਜੀ ਦੇ ਅਵਤਾਰ ਅਕਾਸ਼ ਵਿਚ ਕ੍ਰੀੜਾ ਕਰਦੇ (ਜਿਵੇਂ ਫ਼ਿਲਮਾਂ ਦਿਸਦੀਆਂ ਹਨ) ਇਉਂ ਦਿਸਦੇ ਹਨ।

ਜਿਵੇਂ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਪਾਸ ਸੰਤ ਗਿਆਨੀ ਗੁਰਬਚਨ ਸਿੰਘ ਜੀ ਬੋਪਾਰਾਇ ਵਿਖੇ ਸੇਵਾ, ਸਿਮਰਨ ਤੇ ਪੜ੍ਹਾਈ ਕਰਦੇ ਸਨ। ਇਕ ਦਿਨ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਦਿਆਂ ਦ੍ਰਿਸ਼ਟੀ ਖੁਲ੍ਹ ਗਈ ਸੀ। ਉਨ੍ਹਾਂ ਨੂੰ ਇਸ ਤਰ੍ਹਾਂ ਨਜ਼ਾਰਾ ਹੋ ਗਿਆ ਸੀ ਕਿ ਸਿਮਰਨ ਕਰਨ ਵਾਲਿਆਂ ਦਾ ਚਿਤ ਜਦੋਂ ਜੁੜਦਾ ਹੈ, ਉਸ ਵੇਲੇ ਇਹ ਦ੍ਰਿਸ਼ਟੀ ਖੁਲ੍ਹਦੀ ਹੈ। ਮਹਾਂ ਪੁਰਖਾਂ ਨੇ ਸੰਤ ਬਾਬਾ ਸੁੰਦਰ ਸਿੰਘ ਜੀ ਨੂੰ ਜਾ ਕੇ ਦੱਸਿਆ। ਪਹਿਲਾਂ ਤਾਂ ਕਹਿੰਦੇ ਕਿ ਤੇਰੀ ਪਿਛਲੇ ਜਨਮ ਦੀ ਉਹਨਾਂ ਦੀ ਉਪਾਸ਼ਨਾਂ ਹੋਣੀ ਹੈ, ਪਰ ਫੇਰ ਦੱਸਿਆ ਕਿ ਇਹ ਵੀ ਇਕ ਅਵੱਸਥਾ ਆਉਂਦੀ ਹੈ, ਜਿਹੜੀ ਬ੍ਰਹਮੰਡ ਵਿਚ ਇਕ ਇਕ ਚੀਜ਼ ਮੰਨੀ ਹੈ। ਉਸ ਵੇਲੇ ਕਿਤਨੀਆਂ ਹੀ ਦਿਸਣ ਲੱਗ ਪੈਂਦੀਆਂ ਹਨ।

ਜਦੋਂ ਵਸ਼ਿਸ਼ਟ ਮੁਨੀ ਜੀ ਕਾਗ-ਭਸੁੰਡ ਦੇ ਕੋਲ ਗਏ ਸਨ। ਉਸ ਵੇਲੇ ਉਸ ਨੂੰ ਪੁੱਛਿਆ, 'ਤੁਹਾਡੀ ਕਿੰਨੀ ਕੁ ਲੰਮੀ ਉਮਰ ਹੈ?' ਤਾਂ ਕਾਗ-ਭਸੁੰਡ ਨੇ ਕਿਹਾ ਮੈਂ ਸ੍ਰੀ ਰਾਮ ਚੰਦ੍ਰ ਜੀ ਦੇ ਬਾਰ੍ਹਾਂ ਅਵਤਾਰ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਸੋਲ੍ਹਾਂ ਅਵਤਾਰ ਦੇਖੇ ਹਨ। ਯਥਾ :–

'ਏਕ ਸਿਵ ਭਏ ਏਕ ਗਏ ਏਕ ਫੇਰ ਭਏ
ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ ॥' (ਅੰਗ ੧੮)
'ਕੋਟਿ ਮਹੇਸ ਉਪਾਇ ਸਮਾਏ ॥' (ਅੰਗ ੧੧੫੬)

ਅਥਵਾ :–'ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥' (ਅੰਗ ੧੨੩੫)

ਇਸ ਪ੍ਰਕਾਰ ਕਿਤਨੇ ਹੀ ਓਥੇ ਕ੍ਰਿਸ਼ਨ ਤੇ ਸ਼ਿਵਜੀ ਆਦਿਕ ਦਿੱਬ ਦ੍ਰਿਸ਼ਟੀ ਵਿਚ ਦਿੱਸਣ ਲੱਗ ਜਾਂਦੇ ਹਨ।

**ਕੇਤੇ ਬਰਮੇ ਘਾੜਤਿ ਘੜੀਅਹਿ;** --ਕਿਤਨੇ ਹੀ ਬ੍ਰਹਮੇ ਸੰਸਾਰ ਦੀਆਂ ਘਾੜਤਾਂ ਘੜਨ ਵਾਲੇ ਦਿਸ ਪੈਂਦੇ ਹਨ।

---

*ਸ਼ਿਵਜੀ ਦੇ ਗਿਆਰਾਂ ਅਵਤਾਰਾਂ ਦੇ ਨਾਮ :–੧. ਮਹੇਸ, ੨. ਸੰਭੂ, ੩. ਸ਼ਿਵ, ੪. ਹਰਣ, ੫. ਅਜ, ੬. ਅਪ੍ਰਗਜਿਤ, ੭. ਤ੍ਰਬਯੰਕ, ੮. ਪਿਨਾਕੀ, ੯. ਏਕ ਪਾਦ, ੧੦. ਅਹਿਦ੍ਰਧਨ, ੧੧. ਵਿਰੂਪਕਪੀ।



## ਸਾਖੀ ਬ੍ਰਹਮਿਆਂ ਦੀ

ਇਕ ਵਾਰੀ ਚੌਂਹ ਮੂੰਹਾਂ ਵਾਲਾ ਬ੍ਰਹਮਾ, ਬਗਦਾਲਭ ਰਿਖੀ ਦੇ ਅਸਥਾਨ ਤੇ ਗਿਆ। ਅੱਗੋ ਬਗਦਾਲਭ ਜੀ ਆਪਣੇ ਵੱਡੇ-ਪੁਣੇ ਤੇ ਚਿਰੰਜੀਵੀ ਹੋਣ ਦੇ ਮਾਣ ਵਿਚ ਕਿ ਇਸਦੇ ਵਰਗੇ ਮੁੰਡੇ, ਮੇਰੀ ਉਮਰ ਵਿਚ ਕਈ ਵਾਰ ਜੰਮੇ ਅਤੇ ਕਈ ਵਾਰ ਮਰੇ, ਇਸਦੇ ਸਤਿਕਾਰ ਲਈ ਕਿਸ ਵਾਸਤੇ ਉੱਠਣਾ ਹੈ। ਇਉਂ ਸੰਕਲਪ ਬਣਾ ਕੇ ਨਾ ਉੱਠਿਆ। ਏਧਰ ਬ੍ਰਹਮਾ ਨੇ ਵੀ ਆਪਣੇ ਕਰਤੇਪੁਣੇ ਦੇ ਮਾਣ ਵਿਚ ਨਮਸਕਾਰ ਨਾ ਕੀਤੀ। ਦੋਹਾਂ ਨੂੰ ਮਾਣ ਹੋਇਆ ਜਾਣਕੇ ਪਰਮੇਸਰ ਵਲੋਂ ਐਸੀ ਹਵਾ ਚੱਲੀ ਕਿ ਬਗਦਾਲਭ ਅਤੇ ਚਾਰ ਮੂੰਹਾਂ ਵਾਲੇ ਬ੍ਰਹਮਾ ਨੂੰ ਉੱਡਾ ਕੇ ਹੋਰ ਬ੍ਰਹਮੰਡ ਵਿਚ ਲੈ ਗਈ। ਅੱਗੇ ਉਸ ਲੋਕ ਵਿਚ ਅੱਠਾਂ ਮੂੰਹਾਂ ਵਾਲਾ ਬ੍ਰਹਮਾ ਬੈਠਾ ਦੇਖਿਆ। ਓਸ ਨੇ ਵੀ ਤ੍ਰਿਸਕਾਰ ਕਰਕੇ ਕਿਹਾ, ਕਿ ਇਹ ਚੌਹਾਂ ਮੂੰਹਾਂ ਵਾਲਾ ਬ੍ਰਹਮਾ ਕੀ ਹੈ? ਏਸ ਨੂੰ ਨੀਵੀਂ ਤੇ ਭੈੜੀ ਥਾਂ ਬਿਠਾਉ। ਫੇਰ ਪ੍ਰਮੇਸਰ ਨੇ ਅੱਠਾਂ ਮੂੰਹਾਂ ਵਾਲੇ ਬ੍ਰਹਮਾ ਨੂੰ ਵੀ ਮਾਣ ਹੋਇਆ ਜਾਣ ਕੇ ਐਸੀ ਹਵਾ ਚਲਾਈ ਕਿ ਤਿੰਨਾਂ ਨੂੰ ਉੱਡਾ ਕੇ ਸੋਲ੍ਹਾਂ ਮੂੰਹਾਂ ਵਾਲੇ ਬ੍ਰਹਮੇ ਦੇ ਲੋਕ ਵਿਚ ਲੈ ਗਈ। ਸੋਲ੍ਹਾਂ ਮੂੰਹਾਂ ਵਾਲੇ ਬ੍ਰਹਮੇ ਨੇ ਵੀ ਇਨ੍ਹਾਂ ਦਾ ਆਦਰ ਨਾ ਕੀਤਾ। ਫੇਰ ਸੋਲ੍ਹਾਂ ਮੂੰਹਾਂ ਵਾਲੇ ਬ੍ਰਹਮੇ ਸਣੇ, ਹਵਾ ਨੇ ਸਾਰਿਆਂ ਨੂੰ ਉਡਾਇਆ ਅਤੇ ਬੱਤੀ ਮੂੰਹਾਂ ਵਾਲਾ ਬ੍ਰਹਮਾ ਦੇਖਿਆ ਓਸ ਨੇ ਵੀ ਸਤਿਕਾਰ ਨਾ ਕੀਤਾ। ਇਉਂ ਅੱਗੇ ਤੋਂ ਅੱਗੇ ਮਾਣ ਦੇ ਮਾਰੇ ਹੋਏ ਉੱਡਦੇ ਹੀ ਉੱਡਦੇ ਗਏ। ਅਖੀਰ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਦੇ ਦੇਸ ਪੁਜੇ। ਤਾਂ ਉਹ ਬ੍ਰਹਮਾ, ਬ੍ਰਹਮਿਆਂ ਦੇ ਜੱਥੇ ਆਉਂਦੇ ਵੇਖ ਕੇ ਵਿਸਮਾਦ ਹੋਇਆ, ਅੱਗੋਂ ਲੈਣ ਵਾਸਤੇ ਆਇਆ ਤੇ ਸਤਿਕਾਰ ਸਹਿਤ ਪ੍ਰੇਮ ਨਾਲ ਸਾਰਿਆਂ ਨੂੰ ਨਮਸਕਾਰ ਕੀਤੀ। ਹਵਾ ਦੇ ਉਡੌਣੇ ਕਰਕੇ ਇਹ ਭੀ ਬੌਂਦਲੇ ਹੋਏ ਪ੍ਰੇਮ ਨਾਲ ਮੱਥਾ ਟੇਕ ਕੇ ਬੈਠ ਗਏ। ਬੜੀ ਭਾਰੀ ਸਭਾ ਲੱਗ ਗਈ। ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਨੇ ਨਿੰਮ੍ਰਤਾ ਨਾਲ ਪੁੱਛਿਆ ਆਪ ਨੇ ਬੜੀ ਕ੍ਰਿਪਾ ਕੀਤੀ, ਏਥੇ ਹੀ ਦਰਸ਼ਨ ਬਖਸ਼ੇ ਹਨ ਕੋਈ ਸੇਵਾ ਬਖਸ਼ੋ? ਇਨ੍ਹਾਂ ਦੇ ਚਿੱਤ ਹੌਲੇ ਹੋਇ ਸਨ। ਪ੍ਰੇਮ ਤੇ ਨਿੰਮ੍ਰਤਾ ਵੇਖ ਕੇ ਸੱਚ ਸੱਚ ਕਹਿਣ ਲੱਗੇ ਕਿ ਸਾਨੂੰ ਮਾਣ ਹੋ ਗਿਆ ਸੀ। ਸੋ ਕਰਤਾਰ ਵਲੋਂ ਚਲਾਈ ਪੌਣ ਦੇ ਉਡਾਏ ਹੋਏ ਭ੍ਰਮਦੇ ਭ੍ਰਮਦੇ ਇਥੇ ਆਪ ਜੀ ਪਾਸ ਪੁੱਜੇ ਹਾਂ। ਹੋਰ ਕੋਈ ਆਉਣ ਦਾ ਕਾਰਨ ਨਹੀਂ ਸੀ। ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਨੇ ਅਕਾਲ ਪੁਰਖ ਦੀ ਬਿਅੰਤਤਾ ਦੀ ਉਸਤਤ ਕਰਦਿਆਂ ਕਿਹਾ ਕਿ ਭਾਈ! ਮਾਣ ਕੀ ਕਰਨਾ ਹੈ? ਮੇਰੇ ਵਰਗੇ ਉਸਦੇ ਇਕ ਇਕ ਰੋਮ ਵਿਚ ਕਰੋੜਾਂ ਰੱਖੇ ਹੋਏ ਹਨ।

'ਸਹੰਸ ਮੁਖਨ ਕਾ ਬ੍ਰਹਮਾ ਦੇਖਾ ॥ ਤਊ ਨ ਤੁਮਰਾ ਅੰਤੁ ਬਿਸਿਖਾ ॥'(ਦਸਮ ੭੦੮)

ਉਹ ਗਰਬ-ਪ੍ਰਹਾਰੀ, ਬਿਅੰਤ ਅਤੇ ਅਨੰਦ ਸਰੂਪ ਹੈ ਉਸ ਅੱਗੇ ਕਿਸੇ ਦਾ ਕੀ ਮਾਣ ਹੈ ? ਸਾਰੇ ਬ੍ਰਹਮੇ ਤੇ ਬਗਦਾਲਭ ਰਿਖੀ ਜੀ ਮਾਣ ਛੱਡ ਕੇ ਗਰੀਬੀ ਵਿਚ ਆਇ ਤੇ ਕਿਹਾ, ਹੁਣ ਅਸੀਂ ਆਪਣਿਆਂ ਆਪਣਿਆਂ ਆਸਣਾਂ ਤੇ ਕਿਵੇਂ ਅੱਪੜੀਏ ? ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਨੇ ਕਿਹਾ ਕਿ ਉਸ ਵਾਹਿਗੁਰੂ ਅੱਗੇ ਬੇਨਤੀ ਕਰੀਏ।

(ਜਿਸ ਬਾਰੇ ਸ੍ਰੀ ਗੁਰੂ ਕਲਗੀਧਰ ਜੀ ਨੇ ਦੱਸਿਆ ਹੈ)–

'ਕਾਲ ਪੁਰਖ ਕੀ ਦੇਹਿ ਮੋ, ਕੋਟਿਕ ਬਿਸਨ ਮਹੇਸ ॥
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ ॥' (ਦਸਮ ੧੯੨)

ਅਰਦਾਸ ਕੀਤੀ ਤਾਂ ਫੇਰ ਐਸੀ ਪੌਣ ਚੱਲੀ, ਸਭ ਨੂੰ ਆਪਣਿਆਂ ਆਪਣਿਆਂ ਦੇਸਾਂ ਤੇ ਇਲਾਕਿਆਂ ਵਿਚ ਪਹੁੰਚਾ ਦਿਤਾ । ਸੋ ਇਕ ਹੀ ਬ੍ਰਹਮਾ ਨਹੀਂ ਅਨਗਿਣਤ ਹੀ ਬ੍ਰਹਮੇ ਘਾੜਤਾਂ ਘੜਨ ਵਾਲੇ ਹਨ –

'ਕੋਟਿ ਬ੍ਰਹਮੇ ਜਗੁ ਸਾਜਣ ਲਾਇ ॥' (ਅੰਗ ੧੧੫੬)

'ਬ੍ਰਹਮਾ ਅਰੁ ਬਿਸਨ ਕੇਤੇ, ਬੇਦ ਔ ਪੁਰਾਨ ਕੇਤੇ,
ਸਿੰਮ੍ਰਿਤਿ ਸਮੂਹਨ ਕੈ, ਹੁਇ ਹੁਇ ਬਿਤਏ ਹੈ ॥' (ਦਸਮ ੧੯)

ਉਸ ਤਤਵੇਤੇ ਦੀ ਦ੍ਰਿਸ਼ਟੀ-ਗੋਚਰ ਦਰਸ਼ਨ ਦਿੰਦੇ ਹਨ।

**ਰੂਪ ਰੰਗ ਕੇ ਵੇਸ ॥**–ਉਨ੍ਹਾਂ ਦੇ (ਰੂਪ) ਅਕਾਰ, ਰੰਗ ਅਤੇ (ਵੇਸ) ਲਿਬਾਸ ਵੀ ਭਿੰਨ ਭਿੰਨ ਹਨ। ਸਭ ਦਿਸਣ ਲਗ ਪੈਂਦੇ ਹਨ।

**ਕੇਤੀਆ ਕਰਮਭੂਮੀ, ਮੇਰ ਕੇਤੇ;** –(ਕੇਤੀਆ) ਕਿਤਨੀਆਂ ਹੀ ਭਾਵ ਬੇਅੰਤ ਹੀ ਕਰਮਾਂ ਦੀਆਂ ਭੂਮੀਆਂ ਹਨ। ਯਥਾ :–

'ਅਨਿਕ ਬਸੁਧਾ ਅਨਿਕ ਕਾਮਧੇਨ ॥' (ਅੰਗ ੧੨੩੬)

(ਵਾ) ਇਹ ਜੋ ਕਰਮਭੂਮੀ ਭਾਰਤਵਰਸ਼ ਦੀ ਧਰਤੀ ਮੰਨੀ ਹੈ ਇਸ ਤਰ੍ਹਾਂ ਦੀਆਂ ਭੀ ਕਿਤਨੀਆਂ ਹੀ ਉਸ ਦੀਆਂ ਧਰਤੀਆਂ ਹਨ।

'ਅੰਤਿ ਟੂਕ ਜਾ ਕੈ ਭਸਮਤੀ ॥' (ਅੰਗ ੧੨੯੨)

ਇਹ ਚੁਲ੍ਹੇ ਦੀ ਨਿਆਈਂ ਮੰਨੀ ਹੈ । ਇਸ ਭਾਰਤਵਰਸ਼ ਵਿਚ ਹੀ ਲੋਕ ਇਸ ਲੋਕ ਅਤੇ ਪ੍ਰਲੋਕ ਵਾਸਤੇ ਸ੍ਰੇਸ਼ਟ ਕੰਮ ਕਰਦੇ ਹਨ। ਬਾਕੀ ਦੇ ਲੋਕ ਤਾਂ ਐਸ਼-ਇਸ਼ਰਤ ਵਾਲੇ ਹਨ, ਖਾਂਦੇ, ਪੀਂਦੇ, ਭੋਗਦੇ, ਪੈਸਾ ਕਮਾਉਂਦੇ ਹਨ ਇਸ ਤੋਂ ਵੱਧ ਉਹਨਾਂ ਦਾ ਕੋਈ ਗਿਆਨ ਨਹੀਂ ਹੈ । ਇਸ ਕਰਕੇ ਭਾਰਤਵਰਸ਼ ਹੀ



ਕਰਮ-ਭੂਮੀ ਮੰਨੀ ਹੈ। (ਵ) (ਮੇਰ ਕੇਤੇ) ਸੁਮੇਰ ਪਰਬਤ ਜੋ ਸਾਰਾ ਸੋਨੇ ਦਾ ਹੈ। ਛਿਆਸੀ ਹਜ਼ਾਰ (੮੬੦੦੦) ਜੋਜਨ ਉੱਚਾ ਅਤੇ ੧੪,੦੦੦ ਜੋਜਨ ਧਰਤੀ ਵਿਚ ਮੰਨਿਆ ਹੈ, ਜੋ ਉਪਰੋਂ ਚੌੜਾ ਅਤੇ ਥੱਲਿਓਂ ਡੰਡੀ ਵਾਂਗ ਹੈ। ਛਤਰੀ ਵਰਗਾ ਇਸ ਦਾ ਅਕਾਰ ਹੈ। ਜਿਸਦੇ ਉੱਪਰ ਸੁਰਗ ਆਦਿਕ ਪੁਰੀਆਂ ਦੇ ਵਿਚ ਸਾਰੇ ਦੇਵਤੇ ਰਹਿੰਦੇ ਹਨ। ਇਸ ਪ੍ਰਕਾਰ ਦੇ ਸੁਮੇਰ ਪਰਬਤ ਆਦਿਕ ਭੀ ਕਿਤਨੇ ਹੀ ਦਿਸ ਪੈਂਦੇ ਹਨ।

'ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥' (੨੭੬)

ਅਥਵਾ–'ਅਨਿਕ ਬਰਨ ਅਨਿਕ ਕਨਿਕ ਸੁਮੇਰ ॥' (ਅੰਗ ੧੨੩੬)

**ਕੇਤੇ ਧੂ, ਉਪਦੇਸ ॥**–ਕਿਤਨੇ ਹੀ ਧ੍ਰੂ ਭਗਤ ਆਦਿਕ ਹਨ ਅਤੇ ਕਿਤਨੇ ਉਹਨਾਂ ਨੂੰ ਉਪਦੇਸ਼ ਦੇਣ ਵਾਲੇ ਨਾਰਦ ਮੁਨੀ ਆਦਿਕ ਹਨ। ਯਥਾ :–

'ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨੁ ਅਮਿਉ ਰਸ ਪੀਤਾ ॥'
(ਵਾਰ ੧੦ ਪਉੜੀ ੧ ਭਾ: ਗੁ:)

ਕਿਤਨੇ ਧ੍ਰੂ ਮੰਡਲ ਹਨ ਅਤੇ ਕਿਤਨੇ ਹੀ ਉਹਨਾਂ ਦੇ (ਉਪ) ਸਮੀਪ ਰਹਿਣ ਵਾਲੇ ਹੋਰ ਦੇਸ ਹਨ।

['ਕੇਤੇ ਧੂ ਉਪਦੇਸ' ਸ਼ੁੱਧ ਪਾਠ ਹੈ। ਕਈ ਪਾਠੀ 'ਧੂਉ ਪਦੇਸ' ਪੜ੍ਹ ਜਾਂਦੇ ਹਨ, ਇਹ ਨਹੀਂ ਕਰਨਾ। ਪੂਰੇ ਖਿਆਲ ਨਾਲ ਸ਼ੁੱਧ ਪਾਠ ਕਰਨਾ ਚਾਹੀਦਾ ਹੈ।]

**ਕੇਤੇ ਇੰਦ ਚੰਦ, ਸੂਰ ਕੇਤੇ;**–ਕਿਤਨੇ ਹੀ ਇੰਦ੍ਰ ਦੇਵਤੇ ਸੁਅਰਗ ਦੇ ਰਾਜੇ ਹਨ 'ਚਉਦਹ ਇੰਦ੍ਰ ਵਿਣਾਸੁ ਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ ॥' ਚਾਰ ਚਾਰ ਜੁੱਗਾਂ ਦੀਆਂ ੭੨ ਚੌਂਕੜੀਆਂ ਰਾਜ ਕਰਕੇ ਇੰਦ੍ਰ ਸਮਾਪਤ ਹੋ ਜਾਂਦਾ ਹੈ। ਜਦੋਂ ੧੪ ਇੰਦ੍ਰ ਰਾਜ ਕਰਕੇ ਸਮਾਪਤ ਹੋ ਜਾਂਦੇ ਹਨ ਤਾਂ ਬ੍ਰਹਮੇ ਦਾ ਇਕ ਦਿਵਸ ਬੀਤਦਾ ਹੈ।

'ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕੁ ਰੋਮ ਛਿਜਾਵੈ।' (ਵਾ: ੧੨ ਪ: ੧੦)

ਸੋ ਇਸ ਪ੍ਰਕਾਰ ਕਿਤਨੇ ਹੀ ਇੰਦ੍ਰ ਦੇਵਤੇ –

ਯਥਾ :–'ਅਨਿਕ ਇੰਦ੍ਰ ਊਭੇ ਦਰਬਾਰ ॥' (ਅੰਗ ੧੨੩੫)

'ਕਈ ਕੋਟ ਇੰਦ੍ਰ ਜਿਹ ਪਾਨਹਾਰ ॥
ਕਈ ਚੰਦ ਸੂਰ ਕ੍ਰਿਸਨਾਵਤਾਰ ॥' (ਦਸਮ ੬੪੧)

ਕਿਤਨੇ ਹੀ ਚੰਦ੍ਰ ਦੇਵਤੇ ਹਨ। ਬਾਰਾਂ ਸੂਰਜ ਮੰਨੇ ਹਨ ਕੇਵਲ ਇਤਨੇ ਹੀ ਨਹੀਂ ਸਗੋਂ 'ਅਨਿਕ ਸੂਰ ਸਸੀਅਰ ਨਖਿਆਤਿ ॥' (੧੨੩੬)

ਕਿਤਨੇ ਹੀ ਸੂਰਜ ਪਰਮੇਸਰ ਦੇ ਬਣਾਏ ਹੋਏ ਹਨ। ਸਾਰੇ ਦਿਸ ਪੈਂਦੇ ਹਨ।

**ਕੇਤੇ ਮੰਡਲ ਦੇਸ** ॥--(ਮੰਡਲ) ਚਾਰ ਸੌ ਕੋਹ ਦੇ ਗੋਲਾਕਾਰ ਦੇਸ ਦਾ
ਨਾਮ ਹੈ। ਇਸ ਪ੍ਰਕਾਰ ਦੇ (ਕੇਤੇ) ਕਿਤਨੇ ਹੀ ਮੰਡਲ ਹਨ। ਵਾ :-(ਮੰਡਲ)
ਦੀਪ ਭੀ ਕਿਤਨੇ ਹੀ, ਸਮੁੰਦਰ ਨਾਲ ਵਲੀ ਹੋਈ ਧਰਤੀ ਵਾਲੇ ਭਾਵ (ਟਾਪੂ)
ਹਨ। ਏਸੇ ਤਰ੍ਹਾਂ (ਦੇਸ) ਮਾਝਾ, ਮਾਲਵਾ, ਦੁਆਬਾ, ਪੋਠੋਹਾਰ, ਧੰਨੀਧੇਪ ਤੇ
ਹੋਰ ਬੇਅੰਤ ਦੇਸ ਹਨ, ਸਾਰੇ ਦਿਸ ਪੈਂਦੇ ਹਨ।

**ਕੇਤੇ ਸਿਧ ਬੁਧ, ਨਾਥ ਕੇਤੇ;**--ਚੌਰਾਸੀ ਸਿੱਧ ਹੀ ਨਹੀਂ ਕਿਤਨੇ ਹੀ
ਸਿੱਧ ਹਨ। ਕਿਤਨੇ ਹੀ (ਸਿਧ) ਮੁਕਤ ਪੁਰਖ ਹਨ। (ਬੁਧ) ਬੁੱਧ ਆਦਿਕ
ਨਛੱਤ੍ਰ ਹਨ (ਵਾ) ਬੋਧਾ ਅਵਤਾਰ ਹਨ (ਵਾ) ਬੁੱਧੀਵਾਨ ਵਿਦਵਾਨ ਲੋਕ ਹਨ।
ਬੋਧ ਆਦਿਕ ਜਿਨ੍ਹਾਂ ਨੇ ਬੁੱਧ ਮੱਤ ਚਲਾਇਆ ਹੈ ਜੋ ਬੁੱਧੀ ਤੋਂ ਪਰੇ ਕੁਝ
ਨਹੀਂ ਮੰਨਦੇ। (ਭਾਰਤ ਮਤ ਦਰਪਣ)

(ਨਾਥ ਕੇਤੇ) ਨਾਥ ਨੌਂ ਹੀ ਨਹੀਂ ਹਨ। ਚਰਪਟ ਨਾਥ, ਚੌਭਾ ਨਾਥ, ਘੁਘੂ
ਨਾਥ ਆਦਿਕ ਕਿਤਨੇ ਹੀ ਹਨ। ਚੌਰਾਸੀ ਸਿੱਧਾਂ ਦੇ ਨਾਮਾਂ ਮਗਰੋਂ ਭੀ ਨਾਥ ਹੀ
ਆਉਂਦਾ ਹੈ।

**ਕੇਤੇ ਦੇਵੀ ਵੇਸ** ॥-ਕਿਤਨੀਆਂ ਹੀ ਦੇਵੀਆਂ ਹਨ। ਭਾਵੇਂ ਨੌਂ ਕ੍ਰੋੜ
ਦੁਰਗਾ ਮੰਨੀਆਂ ਹਨ। ਜੋ ਕੁਆਰੀਆਂ ਤੁਰੀਆਂ ਫਿਰਦੀਆਂ ਹਨ। ਪਰ –

'ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥' (ਅੰਗ ੧੧੬੨)

ਜਿਸ ਪਰਮੇਸਰ ਦੇ ਕ੍ਰੋੜਾਂ ਦੁਰਗਾ, ਵਟਣਾਂ ਮਲਣ ਵਾਲੀਆਂ ਰੱਖੀਆਂ
ਹਨ। ਦੈਤਾਂ ਨੂੰ ਮਾਰਦੀਆਂ ਫਿਰਦੀਆਂ ਹਨ, ਭਗਵਾਨ ਨਾਲ ਵਿਆਹ ਕਰਾਉਣ
ਵਾਸਤੇ, ਕਿ ਕਿਤੇ ਸਾਨੂੰ ਵਰ ਲਵੇ।

ਵਾ :-ਕਿਤਨੇ ਹੀ ਦੇਵੀਆਂ ਦੇ ਵੇਸ ਵਿਚ ਰਹਿਣ ਵਾਲੇ ਸ਼ਹੁ ਸੁਹਾਗਣਿ
ਆਦਿਕ ਹਨ।

**ਕੇਤੇ ਦੇਵ ਦਾਨਵ ਮੁਨਿ ਕੇਤੇ;**--ਤੇਤੀ ਕ੍ਰੋੜ ਦੇਵਤੇ ਹੀ ਨਹੀਂ ਜਿਹੜੇ
ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਹਨ ਸਗੋਂ ਹੋਰ ਕਿਤਨੇ ਹੀ ਦਿਸ ਪੈਂਦੇ ਹਨ।
(ਦਾਨਵ) ਦਨਜ ਦੀ ਪੁੱਤ੍ਰੀ ਤੋਂ ਪੈਦਾ ਹੋਏ ੪੫ ਪਦਮ ਦਾਨਵ ਹੀ ਨਹੀਂ
ਕਿਤਨੇ ਹੀ ਹਨ, (ਮੁਨਿ ਕੇਤੇ)

'ਜਨਕ ਜਨਕ ਬੈਠੇ ਸਿੰਘਾਸਨ;
ਨਉ ਮੁਨੀ ਧੂਰਿ ਲੈ ਲਾਵੈਗੋ ॥' (ਅੰਗ ੧੩੦੯)



*ਨੌਂ ਮੁਨੀ ਮੰਨੇ ਹਨ। ਨੌਂ ਹੀ ਨਹੀਂ ਕਿਤਨੇ ਹੀ (ਮੁਨਿ) ਮੰਨਣ ਸ਼ੀਲ
ਦਿਸ ਪੈਂਦੇ ਹਨ।

**ਕੇਤੇ ਰਤਨ ਸਮੁੰਦੁ** ॥--ਕਿਤਨੇ ਹੀ ਸਮੁੰਦਰ ਹਨ ਰਤਨਾਂ ਦੇ, ਜਿਵੇਂ
ਖੀਰ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ ਸਨ।

ਵਾ :-ਚੌਦਾਂ ਹੀ ਨਹੀਂ ਕਿਤਨੇ ਹੀ ਰਤਨ ਹਨ। ਸਮੁੰਦਰ ਵੀ ਸੱਤ† ਹੀ ਨਹੀਂ
ਕਿਤਨੇ ਹੀ ਸਮੁੰਦਰ ਹਨ। ਖਾਰਾ, ਦੁੱਧ ਦਾ, ਸ਼ਹਿਦ ਦਾ, ਆਦਿਕ ਹਨ।

ਵਾ :-ਕਿਤਨੇ ਹੀ ਰਤਨ ਕੌਮ ਰਤਨ, ਪੰਥ ਰਤਨ ਇਤਿਆਦਿਕ, ਦੁਨੀਆਂ
ਵਿਚ ਗੁਣਾਂ ਕਰਕੇ ਰਤਨ ਭੀ ਕਿਤਨੇ ਹੀ ਹਨ। ਵਾ ਕਿਤਨੇ ਹੀ ਰਤਨ ਹਨ
ਜਿਨ੍ਹਾਂ ਦੀ (ਰਤ+ਨ) ਰਤ ਪ੍ਰੀਤ (ਨ) ਨਹੀਂ ਹੈ ਕਿਸੇ ਦੇ ਨਾਲ।

**ਕੇਤੀਆ ਖਾਣੀ, ਕੇਤੀਆ ਬਾਣੀ;**--(ਕੇਤੀਆ ਖਾਣੀ) ਚਾਰ
ਖਾਣੀਆਂ ਹੀ ਨਹੀਂ ਕਿਤਨੀਆਂ ਬੇਅੰਤ ਹੀ ਖਾਣੀਆਂ ਹਨ। ਅੰਡਜ, ਜੇਰਜ,
ਸੇਤਜ, ਉਤਭੁਜ, ਦਿੱਬਿਓਪਾਤ ਖਾਣੀ ਆਦਿਕ ਅਤੇ ਖਾਣਾਂ, ਸੋਨੇ ਦੀ,
ਚਾਂਦੀ ਦੀ, ਸਿੱਕੇ ਦੀ, ਲੋਹੇ, ਤਾਂਬਾ, ਜਿਸਤ, ਕੋਇਲਾ, ਅਭਰਕ, ਕਲੀ
ਦੀ ਖਾਣ ਆਦਿ ਇਸ ਪ੍ਰਕਾਰ ਦੀਆਂ ਖਾਣੀਆਂ ਵੀ ਕਿਤਨੀਆਂ ਹੀ ਦਿਸ
ਪੈਂਦੀਆਂ ਹਨ।

(ਕੇਤੀਆ ਬਾਣੀ‡) ਸਰੀਰ ਦੀਆਂ ਪਰਾ, ਪਸੰਤੀ, ਮੱਧਮਾ, ਬੈਖਰੀ ਚਾਰ
ਬਾਣੀਆਂ ਹੀ ਨਹੀਂ ਸਗੋਂ ਬੇਅੰਤ ਹਨ।

---

*ਨੌਂ ਮੁਨੀ ਅਤੇ ਉਨ੍ਹਾਂ ਦੀਆਂ ਘਰ ਵਾਲੀਆਂ ਦੇ ਨਾਮ :-

| (ਮੁਨੀ) | (ਉਸ ਦੇ ਘਰ ਵਾਲੀ) | (ਮੁਨੀ) | (ਉਸ ਦੇ ਘਰ ਵਾਲੀ) |
|---|---|---|---|
| ੧. ਮਰੀਚ | = ਕਲਾ | ੬. ਪੁਲਸਤਯ | = ਹਵਿਭੂਗ |
| ੨. ਅੰਗਰਾ | = ਸਰਧਾ | ੭. ਭ੍ਰਿਗੂ | = ਖਿਆਤਿ |
| ੩. ਪੁਲਹ | = ਗਤਿ | ੮. ਅਥਰਵਣ | = ਸ਼ਾਤਿ |
| ੪. ਕ੍ਰਤੂ | = ਕ੍ਰਿਆ | ੯. ਵਸ਼ਿਸ਼ਟ | = ਅਰੁੰਧਤੀ |
| ੫. ਅਤ੍ਰਿ | = ਅਨਸੂਆ | | |

†ਸੱਤਾਂ ਸਮੁੰਦ੍ਰਾਂ ਦੇ ਨਾਂ ੨੬੦ ਅੰਗ ਤੇ ਪੜ੍ਹੋ।

‡ਸਰੀਰ ਦੀਆਂ ਚਾਰ ਬਾਣੀਆਂ :-

੧. ਪਰਾ ਬਾਣੀ :-ਜਿਹੜੀ ਨਾਭੀ ਵਿਚ ਆਪੇ ਫੁਰਨਾ ਰੂਪ ਹੋ ਕੇ ਫੁਰਦੀ ਹੈ।
੨. ਪਸੰਤੀ :-ਜਿਹੜੀ ਹਿਰਦੇ ਦੇ ਅੰਦਰ ਕੁਝ ਕੁ ਧੁਨੀ ਅਤੇ ਕੁਝ ਕੁ ਅੱਖਰਾਂ ਦੀ
ਅਵਾਜ ਆਉਂਦੀ ਹੈ।

(ਬਾਕੀ ਦੇਖੋ ਫੁਟ ਨੋਟ ਸਫਾ ੬੯੨ ਦੇ ਹੇਠ)

**ਕੇਤੇ ਪਾਤ ਨਰਿੰਦ** ॥–ਕਿਤਨੇ ਹੀ (ਪਾਤ) ਤਖ਼ਤ, ਅਤੇ ਕਿਤਨੇ ਹੀ
(ਨਰਿੰਦ) ਪਾਤਸ਼ਾਹ ਹਨ।
ਵਾ :–ਕਿਤਨੇ ਹੀ (ਪਾਤ) ਤਖ਼ਤ ਦੇ ਮਾਲਕ (ਨਰਿੰਦ) ਰਾਜੇ ਹਨ।
ਵਾ :–ਕਿਤਨੀਆਂ ਹੀ (ਪਾਤ) ਪੈਦਲ ਫ਼ੌਜਾਂ ਹਨ, ਕਿਤਨੀਆਂ ਹੀ (ਪਾਤ)
ਪੰਗਤੀਆਂ ਦੀਆਂ ਪੰਗਤੀਆਂ (ਨਰਿੰਦ) ਰਾਜਿਆਂ ਦੀਆਂ ਹਨ।
**ਕੇਤੀਆ ਸੁਰਤੀ, ਸੇਵਕ ਕੇਤੇ;** (ਕੇਤੀਆ ਸੁਰਤੀ) ਵੇਦ ਦੀ ਲੱਖ
ਸੁਰਤੀ ਹੀ ਨਹੀਂ, ਉਸ ਪ੍ਰਮੇਸਰ ਦੀਆਂ ਕਿਤਨੀਆਂ ਹੀ ਸੁਰਤੀਆਂ ਹਨ, ਵੇਦ
ਆਦਿਕਾਂ ਦੀਆਂ। ਵਾ :–ਕਿਤਨੇ ਹੀ (ਸੁਰਤੀ) ਸੁਰਤੀਆਂ ਭਾਵ ਬ੍ਰਿਤੀਆਂ ਪੰਜ
ਪ੍ਰਕਾਰ ਦੀਆਂ ਪ੍ਰਮਾਣ, ਵਿਪਰਜੈ, ਨਿੰਦ੍ਰਾ, ਸਿਮਰਤੀ, ਵਿਕਲਪ ਆਦਿਕ ਦਾ ਨਿਰੋਧ
ਕਰਨ ਵਾਲੇ ਹਨ। ਕਿਤਨੇ ਜੋਗ ਸਾਧਨਾਂ ਦੁਆਰਾ ਬ੍ਰਿਤੀਆਂ ਟਿਕਾਉਂਦੇ ਹਨ।
ਵਾ :–ਕਿਤਨੇ ਹੀ ਸੁਰਤੀ ਟਿਕਾਉਣ ਵਾਲੇ ਹਨ।
ਵਾ :–ਕਿਤਨੇ ਹੀ ਸੁਰਤੀਆਂ ਪੜ੍ਹਨ ਵਾਲੇ ਹਨ।
(ਸੇਵਕ ਕੇਤੇ) ਕਿਤਨੇ ਹੀ ਸੇਵਕ ਭਾਵ ਵਾਲੇ ਹਨ। ਯਥਾ :–
'ਕਈ ਕੋਟਿ ਪਾਰਬ੍ਰਹਮ ਕੇ ਦਾਸ ॥ ਤਿਨ ਹੋਵਤ ਆਤਮ ਪਰਗਾਸ ॥' (੨੭੬)
**ਨਾਨਕ ਅੰਤੁ ਨ, ਅੰਤੁ ॥੩੫॥**––ਸਤਿਗੁਰੂ ਨਾਨਕ ਦੇਵ ਜੀ

(ਸਫਾ ੬੯੧ ਦੇ ਫੁਟ ਨੋਟ ਦੀ ਬਾਕੀ)
ਜਿਵੇਂ ਬਾਬਾ ਮੋਹਨ ਜੀ ਦੇ ਕੰਠ ਵਿਚ ਜਾਪ ਹੁੰਦਾ ਸੀ।
੩. ਮੱਧਮਾ :–ਕੰਠ ਅੰਦਰ ਹੈ।
੪. ਬੈਖਰੀ :–ਮੂੰਹੋਂ ਜ਼ਬਾਨ ਨਾਲ ਜਿਹੜੀ ਬੋਲੀਦੀ ਹੈ।
ਬ੍ਰਹਮੰਡ ਦੀਆਂ ਚਾਰ ਬਾਣੀਆਂ :–
੧. ਤਾਤਕ ਬਾਣੀ :–ਤੱਤਾਂ ਵਿਚੋਂ ਅਵਾਜ਼ ਸੁਣਨੀ ਜਿਵੇਂ ਅਗਨੀ ਵਿਚੋਂ ਭੜ ਭੜ
ਪਾਣੀ ਵਿਚੋਂ ਚੁਰਲ ਚੁਰਲ, ਹਵਾ ਵਿਚੋਂ ਸਾਂ ਸਾਂ, ਅਕਾਸ਼ ਵਿਚੋਂ ਪ੍ਰਤੀ ਧੁਨੀ ਤੇ ਧਰਤੀ
ਵਿਚੋਂ ਠਕ ਠਕ ਦੀ ਆਵਾਜ਼ ਆਉਂਦੀ ਹੈ।
੨. ਤ੍ਰਿਗੁਣ ਆਤਮਕ ਬਾਣੀ :–ਜੋ ਬੇਦ ਸ਼ਾਸਤ੍ਰ ਕਥਨ ਕਰਦੇ ਹਨ ਗਊਮੇਧ,
ਅਸ੍ਵਮੇਧ ਆਦਿ। (ਗਊ ਮੇਧ) ਭਾਵ ਗਊ ਦਾ ਮੇਧਾ ਕੱਢ ਕੇ ਜੱਗ ਆਦਿ ਕਰਨਾ ਇਹ
ਤਾਮਸੀ ਬਾਣੀ ਹੈ। ਕਰਮ ਕਾਂਡ ਕਰਨਾ ਰਾਜਸੀ ਬਾਣੀ ਹੈ ਅਤੇ ਗਿਆਨ ਕਾਂਡ ਦਾ ਕਥਨ
ਜੋ ਹੈ ਇਹ ਸਾਤਕੀ ਬਾਣੀ ਹੈ।
੩. ਮਹੀਤੱਤਕ ਬਾਣੀ :–ਕਿਸੇ ਨੂੰ ਇਲਹਾਮ ਭਾਵ ਅਕਾਸ਼ਬਾਣੀ ਹੋਣੀ।
੪. ਪ੍ਰਕ੍ਰਿਤਕ ਬਾਣੀ :–ਬੰਬ ਆਦਿ ਚਲਣ ਤੋਂ ਪ੍ਰਕ੍ਰਿਤੀ ਵਿਚੋਂ ਧਮਾਕੇ ਆਦਿ ਦੀ ਜੋ
ਆਵਾਜ਼ ਹੋਣੀ ਹੈ।



ਫ਼ੁਰਮਾਉਂਦੇ ਹਨ, ਇਹ ਜਿੰਨੀਆਂ ਚੀਜ਼ਾਂ ਦ੍ਰਿਸ਼ਟੀ ਵਿਚ ਆ ਜਾਂਦੀਆਂ ਹਨ,
ਇਹਨਾਂ ਦਾ ਅੰਤ ਨਹੀਂ ਆਉਂਦਾ। ਅੰਤ ਪਾਉਣ ਵਾਲੇ ਦਾ ਅੰਤ ਹੋ ਜਾਂਦਾ ਹੈ।
ਵਾ :–ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਹੇ ਸਿੱਖੋ ! ਜਦੋਂ ਗਿਆਨਵਾਨ ਦੀ
ਦ੍ਰਿਸ਼ਟੀ ਖੁਲ੍ਹਦੀ ਹੈ, ਜੋ ਉਸ ਦਾ ਅੰਤ ਲੈਣਾ ਚਾਹੇ, ਤਾਂ ਅੰਤ ਨਹੀਂ ਆਉਂਦਾ।
ਅੰਤ ਲੈਣ ਵਾਲੇ ਦਾ ਅੰਤ ਹੋ ਜਾਂਦਾ ਹੈ। ਇਹ ਬੇਅੰਤ ਹੀ ਚੀਜ਼ਾਂ ਅਨੰਤ ਰੂਪਾਂ
ਕਰਕੇ ਦਿਬ ਦ੍ਰਿਸ਼ਟੀ ਨਾਲ ਉਸ ਨੂੰ ਦਿਸਣ ਲੱਗ ਜਾਂਦੀਆਂ ਹਨ।
'ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥' (੬੯੫)
ਜਿਹੜਾ ਖੋਜ ਕਰੇ ਉਸ ਨੂੰ ਇਹ ਸਾਰੀਆਂ ਚੀਜ਼ਾਂ ਪ੍ਰਾਪਤ ਹੋ ਜਾਂਦੀਆਂ ਹਨ।
ਇਸ ਪ੍ਰਕਾਰ ਓਸ ਪ੍ਰਮੇਸਰ ਦੀ ਇਹ ਬੇਅੰਤ ਹੀ ਰਚਨਾ ਹੈ। ਗਿਆਨਵਾਨ ਨੂੰ
ਦਿਬ ਦ੍ਰਿਸ਼ਟੀ ਖੁਲ੍ਹਣੇ ਕਰਕੇ, ਹੱਥ ਤੇ ਰੱਖੀ ਚੀਜ਼ ਵਾਂਗ ਉਪ੍ਰੋਕਤ ਕਥਨ ਸਭ
ਚੀਜ਼ਾਂ ਓਸ ਦੀ ਦ੍ਰਿਸ਼ਟੀ ਵਿਚ ਪ੍ਰਗਟ ਹੋ ਜਾਂਦੀਆਂ ਹਨ।

**ਅਰਥ ੨**––(ਧਰਮ ਖੰਡ ਕਾ; ਏਹੁ ਧਰਮੁ ॥) ਪਹਿਲੇ ਅਰਥ ਵਿਚ ਇਹ
ਧਰਮ ਖੰਡੀਆਂ ਦਾ (ਧਰਮੁ) ਸੁਭਾਉ ਦੱਸਿਆ ਹੈ।
ਧਰਮ ਖੰਡੀ ਸਤਸੰਗੀ ਹੁੰਦੇ ਹਨ। ਉਹ, 'ਰਾਤੀ ਰੁਤੀ' ਪਉੜੀ ਵਿਚ ਦੱਸੇ ਹਨ।
[ਹੁਣ ਗਿਆਨ ਖੰਡੀਆਂ ਦੇ ਕਰਮ ਦੱਸਦੇ ਹਨ।]
ਪ੍ਰਸ਼ਨ :–ਸਿੱਖਾਂ ਨੇ ਪੁੱਛਿਆ ਹੇ ਸਤਿਗੁਰੂ ਮਹਾਰਾਜ ਜੀ ! ਗਿਆਨ ਖੰਡੀਆਂ
ਦੇ ਕਰਮ ਕਿਹੋ ਜਿਹੇ ਹਨ ?
ਉੱਤਰ :–ਤਾਂ ਸਤਿਗੁਰੂ ਜੀ ਕਹਿੰਦੇ ਹਨ ਹੇ ਗੁਰਸਿਖੋ ਸੁਣੋ ! ਗਿਆਨ
ਖੰਡੀਆਂ ਦੇ ਕਰਮ ਨਾਨ੍ਹਾ ਹਨ। ਕਥਨ ਨਹੀਂ ਕੀਤੇ ਜਾ ਸਕਦੇ। ਪਰ ਸਾਰਿਆਂ ਦਾ
ਗਿਆਨ ਇੱਕੋ ਹੀ ਹੈ ਅਤੇ ਨਿਸਚਾ ਉਨ੍ਹਾਂ ਦਾ ਇਕ ਵਾਹਿਗੁਰੂ ਵਿਚ ਹੀ ਹੈ,
ਕਰਮ ਭਾਵੇਂ ਵੱਖੋ ਵੱਖਰੇ ਕਰਦੇ ਹਨ। ਅਗਿਆਨੀਆਂ ਦੇ ਮਤੇ ਅਨੇਕਾਂ ਹੁੰਦੇ
ਹਨ। ਲਖਾਂ ਕ੍ਰੋੜਾਂ ਗਿਆਨਵਾਨਾਂ ਦਾ ਮਤਾ ਇਕੋ ਹੀ ਹੁੰਦਾ ਹੈ।
(ਗਿਆਨ ਖੰਡ ਕਾ; ਆਖਹੁ ਕਰਮੁ ॥) ਗਿਆਨ ਖੰਡੀਆਂ ਦੇ ਕਰਮ
ਆਖਦੇ ਹਾਂ। ਸੁਣੋ !
(ਕੇਤੇ ਪਵਣ ਪਾਣੀ ਵੈਸੰਤਰ;) ੧. ਕਿਤਨੇ ਹੀ ਬ੍ਰਹਮ ਬੇਤੇ ਪਉਣਾਹਾਰੀ
ਹਨ। ਕਿਤਨੇ ਹੀ ਜਲ ਵਿਚ ਖੜੇ ਰਹਿੰਦੇ ਹਨ, ਵਾ ਕਿਤਨੇ ਹੀ ਜਲਧਾਰਾ
ਕਰਦੇ ਹਨ ਵਾ ਕਿਤਨੇ ਹੀ ਨਦੀਆਂ ਦੇ ਕਿਨਾਰੇ ਰਹਿਣ ਜਾਂ ਵਿਚਰਨ ਵਾਲੇ
ਵਹੂਦਕ ਸੰਨਿਆਸੀ ਹਨ ਅਤੇ ਕਿਤਨੇ ਹੀ ਬ੍ਰਹਮ ਬੇਤੇ (ਵੈਸੰਤਰ) ਅਗਨੀ ਦੀਆਂ

ਧੂਣੀਆਂ ਹੀ ਤਾਉਂਦੇ ਰਹਿੰਦੇ ਹਨ।

੨. ਕਿਤਨੇ ਹੀ ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ, ਕਿਤਨੇ ਹੀ ਪਾਣੀ ਦੀ ਨਿਆਈਂ ਸ਼ਾਂਤਿ ਚਿੱਤ ਰਹਿਣ ਵਾਲੇ ਅਤੇ ਕਿਤਨੇ ਹੀ (ਵੈਸੰਤਰ) ਅਗਨੀ ਦੀ ਨਿਆਈਂ ਤੇਜਸ੍ਵੀ ਸੁਭਾ ਵਾਲੇ ਪ੍ਰਕਾਸ਼ ਵਾਲੇ ਗਿਆਨਵਾਨ ਹਨ।

੩. ਕਿਤਨੇ ਹੀ ਬ੍ਰਹਮ ਬੇਤੇ (ਪਵਣ) ਰਜੋ ਗੁਣੀ ਵਿਸ਼ਵਾਮਿਤਰ ਆਦਿ। (ਪਾਣੀ) ਸਤੋ ਗੁਣੀ ਵਸ਼ਿਸ਼ਟ ਆਦਿ (ਵੈਸੰਤਰ) ਤਮੋ ਗੁਣੀ ਦੁਰਬਾਸ਼ਾ ਆਦਿਕ ਹਨ।

੪. ਕਿਤਨੇ ਹੀ ਬ੍ਰਹਮ ਬੇਤੇ (ਪਵਣ) ਪਉਣ ਦੀ ਪਰਲੋ ਆਉਣ ਤੋਂ ਪਉਣ ਰੂਪ, ਪਾਣੀ ਦੀ ਪਰਲੋ ਆਉਣ ਤੋਂ ਪਾਣੀ ਰੂਪ ਅਤੇ (ਵੈਸੰਤਰ) ਅਗਨੀ ਦੀ ਪਰਲੋ ਆਉਣ ਤੋਂ ਅਗਨੀ ਰੂਪ ਹੋ ਜਾਂਦੇ ਹਨ, ਕਾਗ-ਭਸੁੰਡ ਜੈਸੇ।

੫. ਕਿਤਨੇ ਹੀ ਬ੍ਰਹਮ ਬੇਤੇ ਸੰਗਤਾਂ ਨੂੰ (ਪਵਣ) ਪੱਖਾ ਹੀ ਕਰਦੇ ਰਹਿੰਦੇ ਹਨ, ਕਿਤਨੇ ਪਾਣੀ ਪਿਲਾਉਂਦੇ ਰਹਿੰਦੇ ਹਨ। ਕਿਤਨੇ ਲੰਗਰ ਵਿਚ (ਵੈਸੰਤਰ) ਚੌਂਡਾ ਡਾਹੁਣ ਦੀ ਸੇਵਾ ਕਰਦੇ ਰਹਿੰਦੇ ਹਨ।

੬. ਕਿਤਨੇ ਹੀ ਬ੍ਰਹਮ ਬੇਤੇ ਦਸਮੇਂ ਦੁਆਰ ਵਿਚ ਪਉਣ ਚੜ੍ਹਾਉਣ ਵਾਲੇ ਹਨ। ਕਿਤਨੇ ਹੀ ਪਾਣੀ ਵਿਚ ਮੱਛ ਅਵਤਾਰ ਆਦਿਕ ਗਿਆਨਵਾਨ ਹਨ। ਕਿਤਨੇ ਹੀ ਬ੍ਰਹਮ ਬੇਤਿਆਂ ਦੇ (ਵੈਸੰਤਰ) ਅਗਨੀ ਨਿਆਈਂ ਪ੍ਰਕਾਸ਼ ਸਹਿਤ ਚੇਹਰੇ ਚਮਕਦੇ ਹਨ।

(ਕੇਤੇ ਕਾਨ ਮਹੇਸ ॥) ੧. ਕਿਤਨੇ ਹੀ ਕ੍ਰਿਸ਼ਨ ਦੇ ਰੂਪ ਵਿਚ, ਕਿਤਨੇ ਹੀ ਸ਼ਿਵਜੀ ਦੇ ਰੂਪ ਵਿਚ ਬ੍ਰਹਮ ਬੇਤੇ ਹਨ।

੨. ਕਿਤਨੇ ਹੀ (ਕਾਨ) ਕ੍ਰਿਸ਼ਨ ਆਦਿਕ ਅਰਜਨ ਨੂੰ ਗੀਤਾ ਦਾ ਗਿਆਨ ਦੇਣ ਵਾਲੇ ਰੂਪ ਹਨ। ਕਿਤਨੇ ਹੀ (ਮਹੇਸ) ਸ਼ਿਵਜੀ ਪਾਰਬਤੀ ਨੂੰ ਉਪਦੇਸ਼ ਦੇਣ ਵਾਲੇ ਗਿਆਨਵਾਨ ਹਨ।

੩. ਕਿਤਨੇ ਹੀ ਕ੍ਰਿਸ਼ਨ ਜੀ ਵਾਂਗ ਹੰਕਾਰ ਰੂਪੀ ਕੰਸ ਨੂੰ ਮਾਰਨ ਵਾਲੇ ਅਤੇ ਕਿਤਨੇ ਹੀ ਸ਼ਿਵਜੀ ਦੀ ਨਿਆਈਂ ਹਜ਼ਾਰਾਂ ਵਰ੍ਹੇ ਸਮਾਧੀਆਂ ਲਾਉਣ ਵਾਲੇ ਬ੍ਰਹਮ-ਬੇਤੇ ਹਨ।

੪. ਕਿਤਨੇ ਹੀ ਗਿਆਨਵਾਨ ਕ੍ਰਿਸ਼ਨ ਵਾਂਗ ਭੋਗ ਭੋਗਦੇ ਹੋਏ ਨਿਰਲੇਪ ਰਹਿਣ ਵਾਲੇ ਹਨ ਜਿਵੇਂ ਕ੍ਰਿਸ਼ਨ ਜੀ ਨੇ ਕਿਹਾ ਸੀ ਕਿ ਜੇ ਮੈਂ ਜਤੀ ਹਾਂ ਤਾਂ ਜਮਨਾ ਰਾਹ ਦੇ ਦੇਵੇ। ਜਮਨਾ ਨੇ ਰਾਹ ਦੇ ਦਿੱਤਾ ਸੀ ਅਤੇ ਦੁਰਬਾਸਾ ਜੀ ਨੇ ਗੋਪੀਆਂ ਦੀਆਂ ਸਾਰੀਆਂ ਚੰਗੇਰਾਂ ਦੀ ਮਠਿਆਈ ਖਾ ਕੇ ਕਿਹਾ ਸੀ ਕਿ ਜੇ



ਮੈਂ ਨਿਰਾਹਾਰੀ ਹਾਂ ਤਾਂ ਜਮਨਾ ਰਾਹ ਦੇ ਦੇਵੇ। ਜਮਨਾ ਨੇ ਰਾਹ ਦੇ ਦਿਤਾ ਸੀ। ਇਉਂ ਆਤਮਾ ਕਰਕੇ ਅਸੰਗ ਰਹਿੰਦੇ ਹਨ। ਇੰਦ੍ਰੀਆਂ ਦੇ ਵਿਸ਼ੇ-ਰਸ ਦਾ ਤੇ ਪਦਾਰਥਾਂ ਦਾ ਮੋਹ ਨਹੀਂ ਕਰਦੇ।

ਅਤੇ ਕਿਤਨੇ ਹੀ (ਕਾਨ) (ਕ) ਸੁਖ ਰੂਪ ਜਿਨ੍ਹਾਂ ਦੀ (ਅਨ) ਚੇਸ਼ਟਾ ਹੈ ਗਿਆਨਵਾਨ ਹਨ।

ਵਾ :–ਕਿਤਨੇ ਹੀ ਕ੍ਰਿਸ਼ਨ ਵਾਂਗ, ਜਗਿਆਸੂ ਰੂਪ ਗੋਪੀਆਂ ਸਹਿਤ, ਬ੍ਰਹਮ ਦਾ ਨਿਰਣਾ ਕਰਨ ਰੂਪ ਨਿਰਤਕਾਰੀ ਕਰਨ ਵਾਲੇ, ਗਿਆਨਵਾਨ ਹਨ।

ਕਿਤਨੇ ਹੀ ਸ਼ਿਵਜੀ ਤਰ੍ਹਾਂ ਆਸੁਰੀ-ਸੰਪਦਾ ਨੂੰ ਨਾਸ਼ ਕਰਨ ਵਾਲੇ ਬ੍ਰਹਮ-ਵੇਤੇ ਹਨ।

(ਕੇਤੇ ਬਰਮੇ ਘਾੜਤਿ ਘੜੀਅਹਿ;) ਕਿਤਨੇ ਹੀ ਬ੍ਰਹਮ ਲੋਕ ਵਿਚ।

ਵਾ :–ਕਿਤਨੇ ਹੀ ਬ੍ਰਹਮਾ ਸੰਸਾਰ ਦੀ ਵਾ ਸ਼ੁਭ ਗੁਣਾਂ ਦੀ ਘਾੜਤ ਨੂੰ ਜਗਿਆਸੂਆਂ ਦੇ ਅੰਦਰ ਘੜਨ ਵਾਲੇ ਗਿਆਨਵਾਨ ਹਨ।

(ਰੂਪ ਰੰਗ ਕੇ ਵੇਸ ॥) ੧. ਕਿਤਨੇ ਹੀ ਬ੍ਰਹਮ ਬੇਤੇ (ਰੂਪ) ਦਿਲ ਦੀ ਸਫ਼ਾਈ ਰੂਪੀ ਚੰਗੇ ਰੂਪ ਵਾਲੇ (ਰੰਗ) ਪ੍ਰੇਮ ਸਹਿਤ (ਵੇਸ) ਗ਼ਰੀਬੀ ਵਾਲਾ ਵੇਸ ਧਾਰ ਕੇ ਰਹਿੰਦੇ ਹਨ।

੨. ਵਾ :–ਬ੍ਰਹਮ ਬੇਤਿਆਂ ਦੇ ਰੂਪ, ਰੰਗ ਅਤੇ ਵੇਸ ਭਿੰਨ ਭਿੰਨ ਹਨ, ਪਰ ਗਿਆਨ ਸਾਰਿਆਂ ਦਾ ਇੱਕ ਹੈ। ਅਨੇਕਾਂ ਗਿਆਨਵਾਨਾਂ ਦੇ ਕਰਤੱਬ ਅਨੇਕ ਹਨ, ਪਰ ਨਿਸਚਾ ਉਨ੍ਹਾਂ ਦਾ ਇੱਕ ਹੈ। ਸਾਰਿਆਂ ਦਾ ਚਿੱਤ ਵਾਹਿਗੁਰੂ ਵਿਚ ਇਕੋ ਜਿਹਾ ਜੁੜਿਆ ਹੋਇਆ ਹੈ। ਚਾਹੇ ਕੋਈ ਵਿਹਾਰ ਕਰਦੇ ਹਨ, ਚਾਹੇ ਕੋਈ ਸਮਾਧੀਆਂ ਲਾਉਂਦੇ ਹਨ। ਉਨ੍ਹਾਂ ਦੇ ਗਿਆਨ ਵਿਚ ਫਰਕ ਨਹੀਂ ਹੈ। ਬ੍ਰਹਮ ਬੇਤੇ ਅਨੇਕ ਪ੍ਰਕਾਰ ਦੇ ਕੰਮ ਕਰਦੇ ਪ੍ਰਤੀਤ ਹੁੰਦੇ ਹਨ। ਪਰ ਪ੍ਰਮੇਸਰ ਜੋ (ਰੂਪ) ਸਾਰੇ ਰੂਪਾਂ ਵਿਚ ਹੈ, ਉਸਦੇ (ਰੰਗ) ਪ੍ਰੇਮ ਦੇ ਵੇਸ ਵਿਚ ਉਸ ਦਾ ਰੂਪ ਹੀ ਬਣੇ ਰਹਿੰਦੇ ਹਨ। ਐਸੀ ਅਵਸਥਾ ਹੈ ਉਨ੍ਹਾਂ ਦੀ। ਉਤੋਂ ਸਾਰੇ ਵਿਹਾਰ ਕਰਦੇ ਹੋਏ ਅਨੇਕਾਂ ਕਰਤੱਬਾਂ ਵਿਚ ਰੰਗੇ ਹੋਇਆਂ ਦਾ ਵੀ ਚਿੱਤ, ਵਾਹਿਗੁਰੂ ਵਿਚ ਜੁੜਿਆ ਹੈ।

ਯਥਾ :–'ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ॥'(੨੦੧)

ਤਥਾ:–'ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨ ਧਰਤੇ॥'

੩. ਕਿਤਨੇ ਹੀ ਬ੍ਰਹਮ ਬੇਤੇ ਇਸ ਪ੍ਰਕਾਰ ਦੇ ਹਨ ਜੋ (ਰੰਗ) ਪ੍ਰੇਮ ਕਰਕੇ (ਵੇਸ) ਲਿਬਾਸ ਸਰੀਰ ਤੇ (ਰੂਪ) ਸੁੰਦਰ ਬਣਾਕੇ ਰਖਦੇ ਹਨ। ਕਈ ਕਈ ਪੁਸ਼ਾਕੇ ਪਾ ਕੇ ਰਖਦੇ ਹਨ।

(ਕੇਤੀਆ ਕਰਮਭੂਮੀ, ਮੇਰ ਕੇਤੇ;) ਕਿਤਨੇ ਹੀ ਕਰਮਭੂਮੀ ਭਾਰਤ ਵਰਸ਼ ਦੀ
ਧਰਤੀ ਵਿਚ ਰਹਿਣ ਵਾਲੇ ਗਿਆਨਵਾਨ ਹਨ।
ਵਾ :-ਕਿਤਨੇ ਹੀ ਕਰਮਭੂਮੀ ਦੀ ਨਿਆਈਂ ਜੋ ਕਰਮ ਕਰੇ, ਉਨ੍ਹਾਂ ਦੀ
ਸੇਵਾ ਕਰੇ, ਟਹਿਲ ਕਰੇ, ਉਸ ਦਾ ਫਲ ਦੇਣ ਵਾਲੇ ਹਨ।
ਵਾ :-ਕਿਤਨੇ ਹੀ (ਕਰਮਭੂਮੀ) ਕਰਮਾਂ ਦੀ ਧਰਤੀ ਰੂਪ ਬਣੇ ਹੋਏ ਫਲ-ਪੁਰ
ਦਾਤੇ ਬ੍ਰਹਮ-ਬੇਤੇ ਹਨ।
ਵਾ :-ਕਿਤਨੇ ਹੀ ਦੇਹ ਨੂੰ (ਕਰਮ-ਭੂਮੀ) ਜਾਣ ਕੇ ਇਸ ਨਾਲ ਪਰਉਪਕਾਰ
ਵਾਲੇ ਕਰਮ ਕਰਦੇ ਹਨ। ਪਾਪਾਂ ਵਾਲੇ ਕਰਮ ਕਿ-
'ਅਹੰ ਬ੍ਰਹਮ ਅੱਲ੍ਹੇ। ਨਿਸੰਗ ਖਾਹ ਬੱਲ੍ਹੇ। ਅਹੰ ਬ੍ਰਹਮਾਸਮੀ। ਨਿਸੰਗ ਭੋਗ ਲਛਮੀ।'
ਆਦਿ ਨਹੀਂ ਕਰਦੇ। ਧਰਤੀ ਵਾਂਗ ਖਿਮਾ ਸਹਿਤ ਰਹਿੰਦੇ ਹਨ, ਕੋਈ ਸਰਾਪ
ਆਦਿ ਨਹੀਂ ਦਿੰਦੇ।

'ਬ੍ਰਹਮ ਗਿਆਨੀ ਕੈ ਧੀਰਜੁ ਏਕ ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥' (ਅੰਗ ੨੭੨)

ਉਹ ਧਰਤੀ ਵਾਂਗ ਇਕ ਰਸ ਹਨ। ਬਾਲ ਪਰੋਸ ਕੇ ਖੜੇ ਸੇਵਕ, ਅਤੇ ਸ਼ਸਤ੍ਰ
ਪਕੜ ਕੇ ਕੱਟਣ ਲਈ ਤਿਆਰ ਖੜੇ ਨਿੰਦਕ ਵਿਚ, ਇਕ ਦ੍ਰਿਸ਼ਟੀ ਹੈ, ਵਰ
ਸਰਾਪ ਨਹੀਂ ਦਿੰਦੇ। ਯਥਾ :-

'ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥' (੧੩੫੬)

(ਮੇਰ ਕੇਤੇ) ਕਿਤਨੇ ਹੀ ਸੁਮੇਰ ਪਰਬਤ ਤੇ ਰਹਿਣ ਵਾਲੇ, ਵਾ :-ਕਿਤਨੇ ਹੀ
ਸੁਮੇਰ ਪਰਬਤ ਦੀ ਨਿਆਈਂ ਅਚੱਲ ਰਹਿਣ ਵਾਲੇ ਹਨ। ਜਿਵੇਂ ਸੁਮੇਰ ਪਰਬਤ
ਨੂੰ ਪਾਣੀ ਖਾਰ ਨਹੀਂ ਸਕਦਾ, ਅੱਗ ਸਾੜ ਨਹੀਂ ਸਕਦੀ, ਪਉਣ ਉੱਡਾ ਨਹੀਂ
ਸਕਦੀ, ਇਸੇ ਪ੍ਰਕਾਰ ਉਹ ਤੱਤ ਬੇਤੇ ਪਦਾਰਥਾਂ ਰੂਪੀ ਪਾਣੀ ਕਰਕੇ ਖਰਦੇ ਨਹੀਂ
ਹਨ, ਕਾਲ ਰੂਪੀ, ਤ੍ਰਿਸ਼ਨਾ ਰੂਪੀ ਅੱਗ ਨਾਲ ਜਲਦੇ ਨਹੀਂ ਹਨ, ਵਾਸ਼ਨਾ ਰੂਪੀ
ਪੌਣ ਨਾਲ ਉੱਡਦੇ ਨਹੀਂ। ਜਿਵੇਂ ਅੱਗ ਦਿਤਿਆਂ ਸੋਨਾ ਚਮਕਦਾ ਹੈ ਇਵੇਂ
ਪਰਖ ਰੂਪ ਕਸਵੱਟੀ ਤੇ ਚੜ੍ਹਕੇ ਚਮਕਦੇ ਹਨ; ਉੱਚੇ ਜੀਵਨ ਸਹਿਤ।
(ਕੇਤੇ ਧ੍ਰੂ ਉਪਦੇਸ ॥) ੧. ਕਿਤਨੇ ਧ੍ਰੂ ਲੋਕ ਵਿਚ ਰਹਿਣ ਵਾਲੇ ਅਤੇ ਕਿਤਨੇ
(ਉਪ) ਸਮੀਪ ਦੇ ਦੇਸ ਧ੍ਰੂ ਦੇ ਲਾਗਲੇ ਦੇਸਾਂ ਵਿਚ ਰਹਿਣ ਵਾਲੇ ਵਾ :-ਧ੍ਰੂ ਦੇ
(ਉਪ) ਉਪਰਲੇ ਦੇਸਾਂ ਵਿਚ ਰਹਿਣ ਵਾਲੇ ਬ੍ਰਹਮ ਗਿਆਨੀ ਹਨ।
੨. ਕਿਤਨੇ ਹੀ ਧ੍ਰੂ ਭਗਤ ਵਾ :-ਕਿਤਨੇ ਹੀ ਧ੍ਰੂ ਭਗਤ ਵਾਂਗ ਪੱਕੇ ਨਿਸ਼ਚੇ
ਹਠ ਵਾਲੇ ਵਾ :-ਧ੍ਰੂ ਭਗਤ ਵਾਂਗ ਅਚੱਲ ਪਦਵੀਆਂ ਵਿਚ ਟਿਕਣ ਵਾਲੇ ਬ੍ਰਹਮ



ਗਿਆਨੀ ਹਨ। ਕਿਤਨੇ ਹੀ ਧ੍ਰੂ ਭਗਤ ਨੂੰ ਉਪਦੇਸ਼ ਦੇਣ ਵਾਲੇ ਨਾਰਦ ਵਾਂਗ
ਪ੍ਰੇਮਾ-ਭਗਤੀ ਵਾਲੇ ਬ੍ਰਹਮ ਗਿਆਨੀ ਹਨ।
(ਕੇਤੇ ਇੰਦ ਚੰਦ, ਸੂਰ ਕੇਤੇ;) ੧. ਕਿਤਨੇ ਹੀ ਇੰਦ੍ਰ ਮੰਡਲ ਵਿਚ ਰਹਿਣ
ਵਾਲੇ, ਕਿਤਨੇ ਹੀ ਚੰਦ੍ਰਮਾਂ ਮੰਡਲ ਵਿਚ ਰਹਿਣ ਵਾਲੇ, ਕਿਤਨੇ ਹੀ ਸੂਰਜ ਮੰਡਲ
ਵਿਚ ਰਹਿਣ ਵਾਲੇ ਬ੍ਰਹਮ ਬੇਤੇ ਹਨ।
੨. ਕਿਤਨੇ ਹੀ (ਇੰਦ) ਨਾਮ ਇੰਦ੍ਰ ਦੀ ਨਿਆਈਂ ਬਿਭੂਤੀ ਵਾਲੇ ਜਨਕ
ਵਰਗੇ, ਕਿਤਨੇ ਹੀ ਚੰਦ੍ਰਮਾਂ ਦੀ ਨਿਆਈਂ ਸੀਤਲ ਸੁਭਾ ਵਾਲੇ, ਕਿਤਨੇ ਹੀ ਸੂਰਜ
ਦੀ ਨਿਆਈਂ ਪ੍ਰਕਾਸ਼ ਵਾਲੇ ਬ੍ਰਹਮ ਬੇਤੇ ਹਨ।
(ਕੇਤੇ ਮੰਡਲ ਦੇਸ ॥) ੧. ਕਿਤਨੇ ਹੀ ਮੰਡਲਾਂ ਵਾ ਦੀਪਾਂ ਵਿਚ ਰਹਿਣ
ਵਾਲੇ, ਕਿਤਨੇ ਹੀ ਦੇਸਾਂ ਵਿਚ ਰਹਿਣ ਵਾਲੇ ਬ੍ਰਹਮ ਗਿਆਨੀ ਹਨ।
੨. ਕਿਤਨੇ ਹੀ (ਮੰਡਲ) ਸਮੂੰਹ ਦੇਸਾਂ ਵਿਚ ਬਿਚਰਨ ਵਾਲੇ ਬ੍ਰਹਮ
ਗਿਆਨੀ ਹਨ।
੩. ਕਿਤਨੇ ਹੀ (ਮੰਡਲ) ਸਮੂੰਹ (ਦੇਸ) ਅੰਗਾਂ ਵਿਚ ਵਾ (ਦੇਸ) ਰਿਦਿਆਂ
ਵਿਚ ਇਕ ਪ੍ਰਮੇਸਰ ਨੂੰ ਵੇਖਣ ਵਾਲੇ ਬ੍ਰਹਮ ਗਿਆਨੀ ਹਨ।
(ਕੇਤੇ ਸਿਧ ਬੁਧ, ਨਾਥ ਕੇਤੇ;) ੧. ਕਿਤਨੇ ਹੀ ਸਿਧਾਂ ਵਿਚੋਂ ਵਾ ਕਿਤਨੇ ਹੀ
ਸਿੱਧਾਂ ਵਾਂਗ ਰਿੱਧੀਆਂ ਸਿੱਧੀਆਂ ਵਾਲੇ, ਕਿਤਨੇ ਹੀ ਆਤਮ ਵਿਸ਼ੈਣੀ ਬੁੱਧੀ ਵਾਲੇ
ਪੁਰਸ਼, ਵਾ ਕਿਤਨੇ ਹੀ ਇਨ੍ਹਾਂ ਦੇ ਮੰਡਲਾਂ ਵਿਚ ਰਹਿਣ ਵਾਲੇ ਬ੍ਰਹਮ ਬੇਤੇ ਹਨ।
੨. ਕਿਤਨੇ ਹੀ (ਸਿਧ) ਮੁਕਤ ਪੁਰਖ, ਪ੍ਰਮੇਸਰ ਦਾ (ਬੁਧ) ਬੋਧ ਦੇਣ ਵਾਲੇ
ਅਤੇ (ਨਾਥ) ਮਨ ਨੂੰ ਨੱਥਣ ਵਾਲੇ ਹਨ।
੩. ਕਿਤਨੇ ਹੀ (ਨਾਥ) ਪ੍ਰਮੇਸਰ ਦੇ (ਬੁਧ) ਬੋਧ (ਗਿਆਨ) ਦੀ (ਸਿਧ)
ਪ੍ਰਾਪਤੀ ਵਾਲੇ ਬ੍ਰਹਮ ਗਿਆਨੀ ਹਨ।
(ਕੇਤੇ ਦੇਵੀ ਵੇਸ ॥) ਕਿਤਨੇ ਹੀ ਦੇਵੀਆਂ ਦੇ ਵੇਸ ਵਿਚ ਰਹਿਣ ਵਾਲੇ,
ਬ੍ਰਹਮ ਬੇਤੇ ਹਨ। ਜਿਵੇਂ ਨਾਭਾ ਜੀ, ਜਿਨ੍ਹਾਂ ਨੇ 'ਭਗਤ ਮਾਲ' ਬਣਾਈ ਹੈ। ਪਹਿਲਾਂ
ਉਹ ਦੇਵੀ ਦੇ ਵੇਸ ਵਿਚ ਰਿਹਾ ਕਰਦੇ ਸਨ। ਇਸਤ੍ਰੀਆਂ ਦਾ ਰੂਪ ਧਾਰ ਕੇ ਉਸੇ
ਤਰ੍ਹਾਂ ਗਹਿਣੇ ਆਦਿਕ ਪਹਿਰਦੇ। ਸ਼ਹੁ ਸੁਹਾਗਣਿ ਸਖੀਆਂ ਦੇ ਵੇਸ ਵਿਚ
ਰਹਿਣ ਵਾਲੇ ਕਿਤਨੇ ਹੀ ਹਨ। ਜਿਵੇਂ :-

## ਸਾਖੀ ਸੰਤ ਅੱਡਣ ਸ਼ਾਹ ਜੀ ਤੇ ਭਾਈ ਰੰਗ ਜੀ ਦੀ

ਸੰਤ ਬਾਬਾ ਅੱਡਣ ਸ਼ਾਹ ਜੀ ਦੇ ਵਕਤ ਇਕ ਗੁਰਮੁਖਿ 'ਰੰਗ ਜੀ' ਨਾਮੇ

ਹੋਇਆ ਹੈ। ਇਕ ਵਾਰੀ ਇਕ ਸਰਦਾਰ ਦੀਆਂ ਸਰਦਾਰਨੀਆਂ ਰੱਥ ਵਿਚ ਚੜ੍ਹ ਕੇ
ਆਈਆਂ ਅਤੇ ਇਹ ਵੀ ਉਨ੍ਹਾਂ ਦੇ ਨਾਲ ਰੱਥ ਵਿਚ ਚੜ੍ਹਕੇ ਆਇਆ। ਤਾਂ ਉਸ
ਵੇਲੇ ਅੱਡਣ ਸ਼ਾਹ ਜੀ ਦੇ ਕੋਲ, ਕਿਸੇ ਨੇ ਸ਼ਕਾਇਤ ਕੀਤੀ ਕਿ ਬਾਬਾ ਜੀ ਤੁਹਾਡਾ
'ਰੰਗ ਜੀ' ਸਰਦਾਰ ਦੀਆਂ ਸਰਦਾਰਨੀਆਂ ਦੇ ਨਾਲ ਰੱਥ ਵਿਚ ਬੈਠ ਕੇ
ਆਇਆ ਹੈ। ਸੁਣ ਕੇ ਅੱਡਣਸ਼ਾਹ ਜੀ ਹੱਸ ਪਏ। ਜਦੋਂ 'ਰੰਗ ਜੀ' ਕੋਲ
ਆਇਆ, ਤਾਂ ਪੁੱਛਣ ਲੱਗੇ, 'ਤੁਸੀਂ ਸਰਦਾਰਨੀਆਂ ਨਾਲ ਕਿਉਂ ਬੈਠ ਕੇ
ਆਏ ਹੋ?' ਕਹਿੰਦੇ, ਹਾਂ ਜੀ! ਚਾਰ ਉਹ ਸਰਦਾਰਨੀਆਂ ਸਨ ਅਤੇ ਪੰਜਵੀਂ ਮੈਂ ਵੀ
ਪ੍ਰਮੇਸਰ ਦੀ ਸਖੀ ਸੀ। ਬਾਬਾ ਜੀ ਇਸ ਦੇ ਮਨ ਨੂੰ ਵੇਖ ਕੇ, ਕਿ ਇਸਦਾ ਮਨ
ਨਹੀਂ ਡੋਲਿਆ, ਬੜਾ ਲਾਇਕ ਹੈ। ਉਸ ਵੇਲੇ ਬਾਬਾ ਅੱਡਣ ਸ਼ਾਹ ਜੀ ਕਹਿਣ
ਲੱਗੇ 'ਠੀਕ ਭਾਈ ਤੈਂ ਇਹ ਸਖੀ ਦਾ ਵੇਸ ਸੱਚ ਹੀ ਧਾਰਿਆ ਹੈ'।

ਸੋ ਏਸ ਪ੍ਰਕਾਰ ਦੇਵੀਆਂ ਦੇ ਵੇਸ ਵਿਚ ਰਹਿਣ ਵਾਲੇ ਵੀ ਕਿਤਨੇ ਹੀ ਬ੍ਰਹਮ
ਬੇਤੇ ਹਨ।

ਵਾ:-ਕਿਤਨੇ ਹੀ ਦੇਵੀਆਂ ਦੇ ਵੇਸ ਮਾਈਆਂ ਵਿਚੋਂ ਮਾਤਾ ਸਾਹਿਬ ਕੌਰ ਜੀ,
ਮਾਤਾ ਭਾਗ ਕੌਰ ਜੀ, ਮਾਈ ਭਾਗਭਰੀ, ਭੀਲਣੀ, ਗਾਰਗੀ, ਮੈਤਰੇ, ਮੀਰਾਂ ਬਾਈ,
ਝਾਲਾਂ ਬਾਈ, ਬੀਬੀ ਰਾਜ ਕੌਰ, ਮਾਈ ਸੇਵਾਂ ਜੀ ਆਦਿ ਗਿਆਨਵਾਨ ਹਨ।

(ਕੇਤੇ ਦੇਵ ਦਾਨਵ, ਮੁਨਿ ਕੇਤੇ;) ਕਿਤਨੇ ਦੇਵਤਿਆਂ ਵਿਚੋਂ ਬ੍ਰਹਮ ਗਿਆਨੀ
ਹਨ। ਕਿਤਨੇ (ਦਾਨਵ) ਦੈਂਤਾਂ ਵਿਚੋਂ ਪ੍ਰਹਲਾਦਿ, ਭਭੀਖਨ, ਦੇਵਲੂਤ,
ਬਲ ਆਦਿ ਬ੍ਰਹਮ ਬੇਤੇ ਹਨ।

(ਮੁਨਿ ਕੇਤੇ) (ਮੁਨਿ) ਮੁਨੀਆਂ ਵਿਚੋਂ ਅੰਗਰੇ, ਪਲੱਸਤ, ਵਸ਼ਿਸ਼ਟ ਆਦਿ
ਮੁਨੀ ਮੰਨਣਸ਼ੀਲ ਕਿਤਨੇ ਹੀ ਬ੍ਰਹਮਗਿਆਨੀ ਹਨ।

(ਕੇਤੇ ਰਤਨ ਸਮੁੰਦ ॥) ਕਿਤਨੇ ਹੀ ਸਮੁੰਦਰ ਦੇ ਚੌਦਾਂ ਰਤਨਾਂ ਵਿਚੋਂ
ਧਨੰਤਰ, ਲੱਛਮੀ, ਚੰਦ੍ਰਮਾਂ ਆਦਿਕ ਅਤੇ (ਰਤਨ) ਕੌਮ ਰਤਨ, ਪੰਥ ਰਤਨ
ਆਦਿਕ ਜਿਹੜੇ ਸੰਸਾਰ ਸਮੁੰਦਰ ਵਿਚ ਗੁਣਾਂ ਵਾਲੇ ਮਹਾਂ ਪੁਰਖ ਹਨ। ਅਤੇ
ਕਿਤਨੇ ਹੀ ਸਮੁੰਦਰ ਦੇ ਵਿਚ ਰਹਿਣ ਵਾਲੇ ਜੀਵਾਂ ਵਿਚੋਂ ਮਛੰਦਰ ਆਦਿ ਬ੍ਰਹਮ
ਗਿਆਨੀ ਹਨ।

ਵਾ:-ਕਿਤਨੇ ਹੀ (ਰਤਨ) ਵੈਰਾਗ ਆਦਿ ਗੁਣਾਂ ਦੇ ਸਮੁੰਦਰ, ਬ੍ਰਹਮ
ਗਿਆਨੀ ਹਨ।

(ਕੇਤੀਆ ਖਾਣੀ, ਕੇਤੀਆ ਬਾਣੀ;) (ਕੇਤੀਆ ਖਾਣੀ) ਕਿਤਨੇ ਹੀ ਚਾਰ
ਖਾਣੀਆਂ ਵਿਚ ਬ੍ਰਹਮ ਗਿਆਨੀ ਹਨ। ਅੰਡਜ ਖਾਣੀ ਵਿਚੋਂ ਕਾਗ-ਭਸੁੰਡ



ਆਦਿਕ, ਜੇਰਜ ਖਾਣੀ ਵਿਚੋਂ ਵਸ਼ਿਸ਼ਟ ਆਦਿਕ ਅਨਗਿਣਤ ਹੀ। ਸੇਤਜ ਖਾਣੀ
ਮੁੜ੍ਹਕੇ ਤੋਂ ਮਛੇਦਰ ਆਦਿਕ। ਜਦੋਂ ਹਨੂੰਮਾਨ ਲੰਕਾ ਸਾੜ ਕੇ ਆਇਆ ਸੀ ਉਸ
ਵੇਲੇ ਇਸਦਾ ਵਾਪਸ ਆਉਂਦੇ ਦਾ ਮੁੜ੍ਹਕਾ ਡੁਲ੍ਹਾ ਜੋ ਮੱਛੀ ਦੇ ਪੇਟ ਵਿਚ ਚਲਿਆ
ਗਿਆ ਸੀ, ਉਸ ਮੱਛੀ ਦੇ ਪੇਟੋਂ ਇਸ ਦਾ ਪੁੱਤ੍ਰ ਮਛੇਦਰ ਹੋਇਆ।

ਉਤਭੁਜ ਖਾਣੀ ਵਿਚੋਂ ਕਲਪਤਰ, ਜਮਲਾਰਜਨ ਬ੍ਰਿਛ ਆਦਿਕ।

(ਕੇਤੀਆ ਬਾਣੀ) ਕਿਤਨੇ ਹੀ ਵੈਖਰੀ ਬਾਣੀ ਨਾਲ ਜਾਪ ਕਰਦੇ ਹਨ। ਕਿਤਨੇ
ਮਧਮਾ ਬਾਣੀ ਨਾਲ ਜਾਪ ਕਰਨ ਵਾਲੇ ਹਨ। ਜਿਵੇਂ ਬਾਬਾ ਮੋਹਨ ਜੀ ਤੀਸਰੇ
ਪਾਤਸ਼ਾਹ ਜੀ ਦੇ ਸਾਹਿਬਜ਼ਾਦੇ, ਪੰਜਵੇਂ ਪਾਤਸ਼ਾਹ ਜੀ ਦੇ ਮਾਮਾ ਜੀ, ਮਧਮਾ ਬਾਣੀ
ਦੁਆਰਾ ਕੰਠ ਵਿਚ ਜਾਪ ਕਰਿਆ ਕਰਦੇ ਸਨ। ਕਿਤਨੇ ਹੀ ਪਸੰਤੀ ਦੁਆਰਾ,
ਕਿਤਨੇ ਹੀ ਪਰਾ ਬਾਣੀ ਦੁਆਰਾ ਜਾਪ ਕਰਨ ਵਾਲੇ ਬ੍ਰਹਮ ਬੇਤੇ ਹਨ।

(ਕੇਤੇ ਪਾਤ ਨਰਿੰਦ ॥) ਕਿਤਨੇ (ਪਾਤ) ਪੈਦਲ ਫ਼ੌਜੀ ਬਣ ਕੇ ਭਜਨ ਕਰਦੇ ਹਨ,
ਜਿਵੇਂ ਸੱਚਖੰਡ ਵਾਸੀ ਸੰਤ ਬਾਬਾ ਅਤਰ ਸਿੰਘ ਜੀ 'ਗੁਰ ਸਾਗਰ ਮਸਤੂਆਣਾ',
ਸੰਤ ਬਾਬਾ ਕਰਮ ਸਿੰਘ ਜੀ 'ਹੋਤੀ ਮਰਦਾਨ', ਸੰਤ ਬਾਬਾ ਜੁਆਲਾ ਸਿੰਘ ਜੀ
'ਹਰਖੋਵਾਲ', ਸੰਤ ਬਾਬਾ ਮੱਘਰ ਸਿੰਘ ਜੀ 'ਰਾਮਗੜ੍ਹ' ਆਦਿਕ ਬ੍ਰਹਮ
ਗਿਆਨੀ ਹੋਏ ਹਨ। ਵਾ :-ਕਿਤਨੇ ਹੀ (ਪਾਤ) ਸ਼ੂਦ੍ਰੀਆਂ ਵਿਚੋਂ ਬਾਲਮੀਕ
ਆਦਿਕ ਬ੍ਰਹਮ ਬੇਤੇ ਹਨ। ਵਾ :-ਕਿਤਨੇ ਹੀ (ਪਾਤ) ਤਖ਼ਤਾਂ ਦੇ ਮਾਲਿਕ
(ਨਰਿੰਦ) ਰਾਜੇ, ਪ੍ਰਿਥੂ ਰਾਜਾ, ਬਲ ਰਾਜਾ, ਜਨਕ, ਪੀਪਾ ਆਦਿ ਬ੍ਰਹਮ ਗਿਆਨੀ
ਹੋਏ ਹਨ।

(ਕੇਤੀਆ ਸੁਰਤੀ, ਸੇਵਕ ਕੇਤੇ;) (ਕੇਤੀਆ ਸੁਰਤੀ) ਕਿਤਨੇ ਹੀ ਸੁਰਤੀਆਂ
ਵੇਦਾਂ ਨੂੰ ਪੜ੍ਹਨ ਵਾਲੇ ਜਿਵੇਂ ਬਿਆਸ ਆਦਿਕ ਸੁਰਤੀਆਂ ਨੂੰ ਉਚਾਰਦੇ
ਰਹਿੰਦੇ ਹਨ।

ਵਾ :-ਕਿਤਨੇ ਹੀ ਸੁਰਤੀ ਨੂੰ ਟਿਕੌਣ ਵਾਲੇ ਬ੍ਰਹਮ ਗਿਆਨੀ ਵਾ :-
ਕਿਤਨੀਆਂ ਹੀ (ਸੁਰਤੀ) ਸ੍ਰੇਸ਼ਟ ਪ੍ਰੀਤੀ ਵਾਲੀਆਂ ਮਾਈਆਂ ਗਿਆਨਵਾਨ ਹਨ।
ਜਿਵੇਂ ਭੀਲਨੀ, ਪਾਰਬਤੀ, ਮਾਈ ਭਾਗਭਰੀ, ਰਾਣੀ ਝਾਲਾਂ ਬਾਈ ਤੇ
ਮਾਈ ਸੇਵਾਂ ਆਦਿ ਹੋਈਆਂ ਹਨ।

(ਸੇਵਕ ਕੇਤੇ) ਕਿਤਨੇ ਹੀ ਸੇਵਕ ਭਾਵ ਵਾਲੇ ਬ੍ਰਹਮ ਗਿਆਨੀ ਹਨ। ਬਾਬਾ
ਬੁੱਢਾ ਜੀ, ਭਾਈ ਬਾਲਾ ਜੀ, ਹਨੂੰਮਾਨ ਆਦਿਕ।

(ਨਾਨਕ ਅੰਤੁ ਨ, ਅੰਤੁ ॥੩੫॥)-ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ
ਇਉਂ ਬ੍ਰਹਮ ਗਿਆਨੀਆਂ ਦੇ ਕਰਤੱਬਾਂ ਦਾ ਸੁਭਾਵਾਂ ਦਾ ਅੰਤ ਨਹੀਂ ਹੈ।

ਗਿਆਨਵਾਨਾਂ ਦੇ ਕਰਤੱਬਾਂ ਦਾ ਅੰਤ ਲੈਣਾ ਚਾਹੀਏ ਤਾਂ ਅੰਤ ਨਹੀਂ ਆਉਂਦਾ,
ਅੰਤ ਲੈਣ ਵਾਲੇ ਦਾ ਅੰਤ ਹੋ ਜਾਂਦਾ ਹੈ।
ਗਿਆਨਵਾਨਾਂ ਦੇ ਕਰਤੱਬ ਨਾਨ੍ਹਾਂ ਹਨ, ਪਰ ਗਿਆਨ ਦਾ ਨਿਸ਼ਠਾ ਇੱਕੋ
ਹੈ। ਵਾਹਿਗੁਰੂ ਵਿਚ ਨਿਸਚਾ ਇਕ ਹੈ। ਉਨ੍ਹਾਂ ਦੇ ਅੰਦਰ ਅਗਿਆਨ ਦਾ ਲੇਸ
ਮਾਤ੍ਰ ਵੀ ਨਹੀਂ ਹੈ। ਉਨ੍ਹਾਂ ਦੀ ਅਵਸਥਾ ਦਾ ਕਥਨ ਨਹੀਂ ਕੀਤਾ ਜਾਂਦਾ ਬੇਅੰਤ
ਹੀ ਬੇਅੰਤ ਅਵੱਸਥਾ ਹੈ।

**ਅਰਥ ੩ :**—ਪ੍ਰਸ਼ਨ :—ਹੇ ਮਹਾਰਾਜ ਜੀ ! ਜਿਨ੍ਹਾਂ ਨੂੰ ਬ੍ਰਹਮ ਗਿਆਨ
ਹੋਇਆ ਹੈ ਉਨ੍ਹਾਂ ਦੀ ਅਵਸਥਾ ਦੱਸੋ ? ਇਹ ਸਾਰਾ ਸੰਸਾਰ ਉਨ੍ਹਾਂ ਨੂੰ ਕਿਵੇਂ
ਪ੍ਰਤੀਤ ਹੁੰਦਾ ਹੈ ? ਤਾਂ ਹਜ਼ੂਰ ਸਚੇ ਪਾਤਸ਼ਾਹ ਜੀ ਫੁਰਮਾਉਂਦੇ ਹਨ :—
ਉੱਤਰ :—(ਧਰਮ ਖੰਡ ਕਾ; ਏਹੁ ਧਰਮੁ ॥) ਹੇ ਭਾਈ ! ਏਹ ਧਰਮ ਖੰਡ ਦਾ,
ਜਿਥੇ ਨਾਨ੍ਹਾਂ ਧਰਮਾਂ ਨੂੰ ਖੰਡਨ ਕੀਤਾ ਹੋਇਆ ਹੈ ਅਤੇ ਸੱਤ, ਚਿੱਤ, ਅਨੰਦ ਸਰੂਪ
ਧਰਮ ਨੂੰ ਧਾਰਿਆ ਹੈ, ਏਸ ਅਵਸਥਾ ਦਾ ਕਥਨ ਕਰਦੇ ਹਾਂ।
ਜਿਵੇਂ ਸੋਨੇ ਵਿਚ ਗਹਿਣੇ ਕਲਪੇ ਹੁੰਦੇ ਹਨ ਪਰ ਸੋਨਾ ਅਸਲੀ ਹੁੰਦਾ ਹੈ।
ਇਸੇ ਪ੍ਰਕਾਰ ਸਾਰੀਆਂ ਚੀਜ਼ਾਂ ਵਾਹਿਗੁਰੂ ਵਿਚ ਕਲਪੀਆਂ ਹੋਈਆਂ ਹਨ।
(ਪ੍ਰਮਾਣ ਲੈਣਾ ਹੈ।) (ਰੂਪ ਰੰਗ ਕੇ ਵੇਸ) ਜਿਸ ਪ੍ਰਕਾਰ (ਰੰਗ) ਕਲੀ ਵਿਚ (ਰੂਪ)
ਚਾਂਦੀ ਦਾ (ਵੇਸ) ਸਰੂਪ ਪ੍ਰਤੀਤ ਹੁੰਦਾ ਹੈ। ਹੁੰਦੀ ਕਲੀ ਹੈ ਪ੍ਰਤੀਤ ਚਾਂਦੀ ਹੁੰਦੀ
ਹੈ। ਇਸੇ ਪ੍ਰਕਾਰ ਸਿੱਪੀ ਵਿਚ ਚਾਂਦੀ ਪ੍ਰਤੀਤ ਹੁੰਦੀ ਹੈ। ਐਉਂ ਬ੍ਰਹਮ ਵਿਚ
ਸਾਰੇ ਕਲਪੇ ਹੋਏ ਹਨ।

(ਗਿਆਨ ਖੰਡ ਕਾ; ਆਖਹੁ ਕਰਮੁ ॥) ਜਿਨ੍ਹਾਂ ਨੂੰ ਤਰ ਤੀਬਰ, ਤਰ ਤਮ
ਵੈਰਾਗ ਕਰਕੇ ਜੋ ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ। (ਅਖੰਡ) ਲਗਾਤਾਰ ਇਕ
ਰਸ ਖੰਡਣ ਤੋਂ ਰਹਿਤ, ਉਹਨਾਂ ਦੀ ਕਮਾਈ ਬਾਬਤ ਅਸੀਂ ਦਸਦੇ ਹਾਂ।
ਉਨ੍ਹਾਂ ਨੂੰ ਐਸੀ ਅਵੱਸਥਾ ਦੀ ਪ੍ਰਾਪਤੀ ਹੋਈ ਹੈ। ਸਾਰੇ ਅਕਾਰਾਂ ਦਾ ਖੰਡਨ
ਕਰਕੇ, ਨਿਰਧੂਮ ਅਗਨੀ ਨਿਆਈਂ, ਬ੍ਰਹਮ ਸਰੂਪ ਹੀ ਰਹਿ ਜਾਂਦਾ ਹੈ। ਹੋਰ ਸਾਰੇ
ਅਕਾਰ ਅਭਾਵ ਹੋ ਜਾਂਦੇ ਹਨ। ਜਿਵੇਂ ਜਲ ਦੇ ਟਿਕਣੇ ਕਰਕੇ ਲਹਿਰਾਂ, ਝੱਗ,
ਬੁਲਬੁਲੇ ਹਟ ਜਾਂਦੇ ਹਨ ਕੇਵਲ ਜਲ ਹੀ ਰਹਿ ਜਾਂਦਾ ਹੈ। ਇਸੇ ਪ੍ਰਕਾਰ ਮਨ
ਦੇ ਫੁਰਨੇ ਮਿਟਣੇ ਕਰਕੇ ਕੇਵਲ ਵਾਹਿਗੁਰੂ ਦਾ ਸਰੂਪ ਹੀ ਰਹਿ ਜਾਂਦਾ ਹੈ।
(ਕੇਤੇ ਪਵਣ ਪਾਣੀ ਵੈਸੰਤਰ;) ਕਿਤਨੇ (ਪਵਣ) ਪਉਣ ਦੇਵਤਾ, ਪਾਣੀ
ਦੇਵਤਾ, ਵੈਸੰਤਰ ਦੇਵਤਾ ਇਹ ਸਾਰੇ ਬ੍ਰਹਮ ਵਿਚ ਕਲਪੇ ਹੋਏ ਹੀ ਹਨ। ਵਾਸਤਵ



ਵਿਚ ਇਕੋ ਇਕ ਬ੍ਰਹਮ ਆਪ ਹੈ, ਹੋਰ ਕੋਈ ਚੀਜ਼ ਨਹੀਂ ਹੈ।
ਵਾ :—ਕਿਤਨੇ (ਪਵਣ) ਰਜੋ ਗੁਣੀ, (ਪਾਣੀ) ਸਤੋ ਗੁਣੀ, (ਵੈਸੰਤਰ)
ਤਮੋ ਗੁਣੀ ਹਨ।
ਵਾ :—ਕਿਤਨੇ ਪਉਣ, ਪਾਣੀ, ਅਗਨੀ ਆਦਿ ਤੱਤ ਭੀ ਕਲਪਨਾ ਹੀ ਹੈ।
(ਕੇਤੇ ਕਾਨ ਮਹੇਸ ॥) ਕ੍ਰਿਸ਼ਨ ਅਤੇ (ਮਹੇਸ) ਸ਼ਿਵਜੀ ਆਦਿਕ ਅਵਤਾਰ ਵੀ
ਸਾਰੇ ਉਸ ਵਿਚ ਕਲਪੇ ਹੋਏ ਹੀ ਹਨ। ਕਿ ਬੰਸਰੀ ਵਜਾਉਂਦਾ ਹੈ।
'ਕਹੂੰ ਬੇਨ ਕੇ ਬਜੱਯਾ ਕਹੂੰ ਧੇਨ ਕੇ ਚਰੱਯਾ
ਕਹੂੰ ਲਾਖਨ ਲਵੱਈਆ ਕਹੂੰ ਸੁੰਦਰ ਕੁਮਾਰ ਹੋ ॥' (ਦਸਮ ੧੩)
ਕਿਤੇ ਗਊਆਂ ਚਾਰੀ ਜਾਂਦਾ ਹੈ। ਕਿਤੇ ਸੁੰਦਰ ਸਰੂਪ ਵਾਲਾ ਕੁਮਾਰ
ਅਵੱਸਥਾ ਵਾਲਾ ਹੈ।
ਕਿਤੇ ਸਚੇ ਪਾਤਸ਼ਾਹ ਜੀ, ਇੰਦ੍ਰੀਆਂ ਰੂਪੀ ਗਾਈਆਂ ਨੂੰ ਚਾਰਨ ਵਾਲਾ ਸਾਖੀ
ਚੇਤਨ ਹੋ ਰਿਹਾ ਹੈ। ਕਿਤੇ ਚੇਤਨ-ਸੱਤਾ ਰੂਪੀ ਬੀਨ ਵਜਾ ਰਿਹਾ ਹੈ। ਕਿਤੇ ਲੱਖ
ਸਰੂਪ ਨੂੰ ਲਖਣ ਵਾਲਾ ਤੱਤ-ਬੇਤਾ ਹੋ ਰਿਹਾ ਹੈ। ਕਿਤੇ ਸੁੰਦਰ ਸੱਤ, ਚੇਤਨ,
ਅਨੰਦ ਸਰੂਪ, 'ਕੁਮਾਰ' ਇਕ-ਰਸ ਰਹਿਣ ਵਾਲਾ ਸਰੂਪ ਹੈ।
ਇਸ ਪ੍ਰਕਾਰ ਇਹ ਸਾਰੇ ਜਿੰਨੇ ਕਥਨ ਹਨ ਸਾ-ਵਿਕਲਪ ਕਥਨ ਹਨ।
ਕਿਤਨੇ ਕ੍ਰਿਸ਼ਨ ਅਤੇ (ਮਹੇਸ) ਸ਼ਿਵਜੀ ਆਦਿਕ ਸਾਰੇ ਉਸ ਵਿਚ ਕਲਪੇ
ਹੋਏ ਹਨ। ਵਾਸਤਵ ਵਿਚ ਉਹ ਪ੍ਰਮੇਸਰ ਆਪੇ ਆਪ ਹੀ ਹੈ ਸਾਰੇ।
(ਕੇਤੇ ਬਰਮੇ ਘਾੜਤਿ ਘੜੀਅਹਿ;) ਕਿਤਨੇ ਬ੍ਰਹਮੇ ਸੰਸਾਰ ਦੀਆਂ ਘਾੜਤਾਂ ਨੂੰ
ਘੜਨ ਵਾਲੇ ਸਭ ਕਲਪਤ ਰੂਪ ਹੀ ਹਨ। ਕੇਵਲ ਬ੍ਰਹਮ ਅਧਿਸ਼ਟਾਨ ਸੋਨੇ
ਨਿਆਈਂ ਹੈ। ਏਹ ਗਹਿਣੇ ਨਿਆਈਂ ਕਲਪੇ ਹੋਏ ਹਨ।
ਵਾ :—ਕਿਤਨੇ ਹੀ ਸੂਖਮ ਸ੍ਰਿਸ਼ਟੀ ਦੀ ਘਾੜਤ ਨੂੰ ਘੜਨ ਵਾਲੇ ਹਿਰਨਗਰਭ
ਰੂਪ ਬ੍ਰਹਮੇ ਵੀ ਸਭ ਕਲਪਤ ਰੂਪ ਹੀ ਹਨ।
(ਰੂਪ ਰੰਗ ਕੇ ਵੇਸ ॥) ਜਿਵੇਂ (ਰੰਗ) ਕਲੀ ਵਿਚ (ਰੂਪ) ਰੁਪਾ ਚਾਂਦੀ ਦਾ
(ਵੇਸ) ਕਲਪ ਲਈਏ, ਐਉਂ ਸਾਰੇ ਵਾਹਿਗੁਰੂ ਵਿਚ ਕਲਪੇ ਹੋਏ ਹੀ ਹਨ।
ਵਾਸਤਵ ਵਿਚ ਵਾਹਿਗੁਰੂ ਹੀ ਹੈ।
(ਕੇਤੀਆ ਕਰਮਭੂਮਾ, ਮੇਰ ਕੇਤੇ;) ਕਿਤਨੀਆਂ ਕਰਮ ਭੂਮੀਆਂ ਜਿਹੜੀਆਂ
ਮੰਨੀਆਂ ਹਨ ਅਤੇ ਕੇਤੇ ਸੁਮੇਰ ਪਰਬਤ, ਬ੍ਰਹਮ ਵਿਚ ਕਲਪਤ ਰੂਪ ਹਨ।
(ਕੇਤੇ ਧੂ ਉਪਦੇਸ ॥) ਕਿਤਨੇ ਧ੍ਰੂ ਭਗਤ ਆਦਿਕ ਅਤੇ ਕਿਤਨੇ ਉਸ ਨੂੰ
ਉਪਦੇਸ਼ ਦੇਣ ਵਾਲੇ ਨਾਰਦ ਮੁਨੀ ਆਦਿਕ ਅਤੇ

(ਕੇਤੇ ਇੰਦ ਚੰਦ, ਸੂਰ ਕੇਤੇ;) ਕਿਤਨੇ ਇੰਦ੍ਰ ਦੇਵਤੇ ਚੰਦ੍ਰਮਾਂ ਤੇ ਸੂਰਜ ਸਭ ਕਲਪੇ ਹਨ ਬ੍ਰਹਮ ਦੀ ਸੱਤਾ ਹੀ ਸਾਰੇ ਪ੍ਰਕਾਸ਼ ਰਹੀ ਹੈ।

(ਕੇਤੇ ਮੰਡਲ ਦੇਸ ॥) ਕਿਤਨੇ (ਮੰਡਲ) ਚਾਰ ਸੌ ਕੋਹ ਦੇ ਗੋਲਾਕਾਰ ਇਲਾਕੇ ਅਤੇ ਕਿਤਨੇ ਦੇਸ ਹਿੰਦ, ਅਮਰੀਕਾ, ਇੰਗਲੈਂਡ, ਰੂਸ ਆਦਿਕ ਸਭ ਬ੍ਰਹਮ ਵਿਚ ਕਲਪੇ ਹੋਏ ਹਨ।

(ਕੇਤੇ ਸਿਧ ਬੁਧ, ਨਾਥ ਕੇਤੇ;) ਕਿਤਨੇ ਸਿੱਧ, ਬੁੱਧ ਨਛੱਤ੍ਰ, (ਨਾਥ) ਗੋਰਖ ਨਾਥ ਆਦਿਕ ਅਤੇ –

(ਕੇਤੇ ਦੇਵੀ ਵੇਸ ॥) ਕਿਤਨੀਆਂ ਹੀ ਦੇਵੀਆਂ ਦੇ ਵੇਸ ਸਰੂਪ ਜਿੰਨੇ ਵੀ ਹਨ ਸਭ ਬ੍ਰਹਮ ਵਿਚ ਕਲਪੇ ਹੋਏ ਹਨ।

(ਕੇਤੇ ਦੇਵ ਦਾਨਵ, ਮੁਨਿ ਕੇਤੇ;) ਕਿਤਨੇ ਹੀ ਦੇਵਤੇ ਤੇ ਦੈਂਤ ਹਨ। ਕਿਤਨੇ ਹੀ ਮੁਨੀ ਹਨ ਅਤੇ –

(ਕੇਤੇ ਰਤਨ ਸਮੁੰਦ ॥) ਕਿਤਨੇ ਰਤਨ ਅਤੇ ਕਿਤਨੇ ਭਾਵ ਬੇਅੰਤ ਸਮੁੰਦਰ ਹਨ ਕਿਤਨੇ ਸਮੁੰਦਰ ਆਦਿਕ ਜੋ ਬ੍ਰਹਮ ਵਿਚ ਕਲਪਤ ਰੂਪ ਹਨ।

(ਕੇਤੀਆ ਖਾਣੀ, ਕੇਤੀਆ ਬਾਣੀ;) (ਕੇਤੀਆ) ਕਿਤਨੀਆਂ (ਖਾਣੀ) ਖਾਣੀਆਂ ਹਨ ਤੇ ਕਿਤਨੀਆਂ ਬਾਣੀਆਂ ਹਨ ਅਤੇ –

(ਕੇਤੇ ਪਾਤ ਨਰਿੰਦ ॥) ਕਿਤਨੇ (ਪਾਤ) ਤਖ਼ਤਾਂ ਦੇ ਮਾਲਕ (ਨਰਿੰਦ) ਰਾਜੇ ਹਨ, ਜੋ ਸਭ ਬ੍ਰਹਮ ਵਿਚ ਕਲਪੇ ਹੋਏ ਹਨ।

(ਕੇਤੀਆ ਸੁਰਤੀ, ਸੇਵਕ ਕੇਤੇ;) ਕਿਤਨੀਆਂ ਹੀ ਸੁਰਤੀਆਂ ਹਨ, ਜਿਵੇਂ ਵੇਦ ਦੀ ਲੱਖ ਸੁਰਤੀ ਹੈ। ਅਤੇ ਕਿਤਨੇ ਉਸ ਦੇ ਸੇਵਕ ਉਪਾਸ਼ਕ ਲੋਕ, ਬ੍ਰਹਮ ਵਿਚ ਸਭ ਕਲਪਤ ਰੂਪ ਹੀ ਹਨ।

(ਨਾਨਕ ਅੰਤੁ ਨ, ਅੰਤੁ ॥੩੫॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਜੋ ਉਪ੍ਰੋਕਤ ਕਥਨ ਕੀਤੇ ਹਨ ਜੇ ਇਨ੍ਹਾਂ ਦਾ ਕਥਨ ਕਰੀਏ ਤਾਂ ਅੰਤ ਨਹੀਂ ਹੈ।

ਜਦੋਂ ਉਸ ਸਰੂਪ ਨੂੰ ਜਾਣ ਲਈਏ ਉਸ ਵੇਲੇ ਸਾਰੀ ਕਲਪਨਾ ਦਾ (ਅੰਤੁ) ਅੰਤ ਹੋ ਜਾਂਦਾ ਹੈ। ਕੇਵਲ ਅਧਿਸ਼ਟਾਨ ਰੂਪ ਬ੍ਰਹਮ ਸ਼ੁੱਧ ਸੋਨੇ ਨਿਆਈਂ ਰਹਿ ਜਾਂਦਾ ਹੈ।

'ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥' (ਅੰਗ ੬੭੨)

ਇਸ ਪਉੜੀ ਵਿਚ ਚਉਥੀ ਭੂਮਿਕਾ, ਸੇਵਕ ਦੀ ਅਵਸਥਾ ਗਿਆਨ ਖੰਡੀਆਂ ਦੀ ਦ੍ਰਿਸ਼ਟੀ ਉਚਾਰਨ ਕੀਤੀ ਹੈ।

———



# ਛੱਤੀਵੀਂ ਪਉੜੀ ਪ੍ਰਾਰੰਭ

**ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ; ਕੋਡ ਅਨੰਦੁ ॥ ਸਰਮ ਖੰਡ ਕੀ; ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥ ਤਾ ਕੀਆ ਗਲਾ; ਕਥੀਆ ਨ ਜਾਹਿ ॥ ਜੇ ਕੋ ਕਹੈ; ਪਿਛੈ ਪਛੁਤਾਇ ॥ ਤਿਥੈ ਘੜੀਐ; ਸੁਰਤਿ ਮਤਿ ਮਨਿ ਬੁਧਿ ॥ ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥**

ਨੋਟ :–ਹੇਠਲੀਆਂ ਦੋ ਤੁਕਾਂ ਵਿਚ ਗਿਆਨ ਖੰਡ ਸੇਵਕ ਦਾ ਦਰਜਾ ਕਿਹਾ ਹੈ। ਅੱਗੇ ਸਰਮ ਖੰਡ ਵਿਚ ਸਿਖ ਦਾ ਦਰਜਾ ਉਚਾਰ ਰਹੇ ਹਨ। ਸਤਿਗੁਰੂ ਮਹਾਰਾਜ ਜੀ ਕਹਿੰਦੇ ਹਨ ਹੇ ਸਿੱਖੋ!

**ਅਰਥ ੧ :–ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥**

ਜਦੋਂ ਪ੍ਰਮੇਸਰ ਦਾ ਸੇਵਕ ਗਿਆਨ ਕਾਂਡ (ਹਿੱਸੇ) ਵਿਚ ਪਹੁੰਚਦਾ ਹੈ, ਉਸ ਵੇਲੇ (ਪਰ) ਵਿਸ਼ੇਸ਼ ਕਰਕੇ (ਚੰਡੁ) ਤਿੱਖਾ ਗਿਆਨ ਭਾਵ ਬਹੁਲਤਾ ਵਾਲਾ ਗਿਆਨ ਪ੍ਰਗਟ ਹੋ ਜਾਂਦਾ ਹੈ।

**ਤਿਥੈ ਨਾਦ ਬਿਨੋਦ; ਕੋਡ ਅਨੰਦੁ ॥**–ਜਿਵੇਂ ਕਿਸੇ ਦਾ ਪਿਆਰਾ ਪੁੱਤ੍ਰ ਗੁਆਚ ਜਾਵੇ ਉਨ੍ਹਾਂ ਨੂੰ ਕੋਈ ਦੱਸੇ ਕਿ ਫਲਾਨੇ ਥਾਂ ਹੈ ਸੁਣ ਕੇ ਜੋ ਅਨੰਦ ਹੁੰਦਾ ਹੈ ਇਹ (ਨਾਦ) ਸ੍ਰਵਣਾਨੰਦ ਹੈ ਅਤੇ (ਤਿਥੈ) ਓਥੇ ਜਾ ਕੇ ਵੇਖਣੇ ਕਰਕੇ ਜੋ ਅਨੰਦ ਹੁੰਦਾ ਹੈ ਇਹ (ਬਿਨੋਦ) ਦਰਸ਼ਨਾਨੰਦ ਹੈ ਅਤੇ ਓਸ ਨੂੰ ਪ੍ਰਾਪਤ ਕਰਕੇ ਜੋ ਅਨੰਦ ਹੋਣਾ ਹੈ ਇਹ (ਕੋਡ) ਕ੍ਰੋੜਾਂ ਗੁਣਾਂ ਅਨੰਦ ਹੈ। (ਦਾ ਦ੍ਰਿਸ਼ਟਾਂਤ) ਇਸੇ ਪ੍ਰਕਾਰ ਗਿਆਨ ਖੰਡੀ ਬ੍ਰਹਮ ਬੇਤਿਆਂ ਨੂੰ –

(ਤਿਥੈ ਨਾਦ ਬਿਨੋਦ, ਕੋਡ ਅਨੰਦੁ ॥) ਤਿਥੈ ਤਿਸ ਗਿਆਨ ਖੰਡ ਦੀ ਅਵੱਸਥਾ ਵਿਚ ਉਨ੍ਹਾਂ ਨੂੰ (ਨਾਦ) ਸ੍ਰਵਣਾਨੰਦ ਪ੍ਰਾਪਤ ਹੁੰਦਾ ਹੈ। ਯਥਾ :–

'ਜੇਤਾ ਸੁਨਣਾ ਤੇਤਾ ਨਾਮੁ ॥ (ਅੰਗ ੨੩੬)

'ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ॥'(੧੩੦੮)

ਤਥਾ :–'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੋ ਬਿਨੁ ਹਰਿ ਜਾਪਤ ਹੈ ਨਹੀ ਹੋਰ ॥'

'ਸਭੇ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥' (ਅੰਗ ੫੨੦)
(ਬਿਨੋਦ) ਦਰਸਨਾਨੰਦ, ਕਉਤਕ ਵੇਖ ਕੇ ਅਨੰਦ ਪ੍ਰਾਪਤ ਹੋਣਾ।
'ਧੀਰਉ ਦੇਖਿ ਤੁਮਾਰੇ ਰੰਗਾ ॥' (ਅੰਗ ੮੨੪)
ਜਿਵੇਂ ਪਿੱਛੇ ਧਰਮ ਖੰਡੀ ਦੀ ਅਵੱਸਥਾ ਵਿਚ ਰਾਮ, ਕ੍ਰਿਸ਼ਨ, ਮਹੇਸ਼ ਆਦਿਕ
ਦਿਸ ਪੈਂਦੇ ਹਨ। ਜਿਵੇਂ ਸਰਗੁਣ ਸਰੂਪ ਧਾਰ ਕੇ ਕੌਤਕ ਕੀਤੇ ਹਨ ਭਾਈ
ਰਾਮ ਕੌਰ ਸਾਹਿਬ ਤਰ੍ਹਾਂ ਸਾਰੇ ਦਿਸ ਪੈਣ, ਜਿਵੇਂ ਦਾਸੀ ਤੁਲਸਾਂ ਨੇ ਸਤਿਗੁਰਾਂ ਦੇ
ਚਰਨ ਨਾਲ ਜ਼ਬਾਨ ਛੁਹਾਈ ਤਾਂ ਸਤਿਗੁਰੂ ਨਾਨਕ ਸਾਹਿਬ ਜੀ ਸਿੱਖ ਦਾ ਜਹਾਜ਼
ਬੰਨੇ ਲਾਉਂਦੇ ਦਿਸ ਪਏ।
(ਕੋੜ ਅਨੰਦੁ) ਕ੍ਰੋੜਾਂ ਗੁਣਾਂ ਅਨੰਦ, ਦੁਨੀਆਂ ਦੇ ਸੁੱਖਾਂ ਨਾਲੋਂ ਵਧ, ਪ੍ਰਾਪਤ
ਹੁੰਦਾ ਹੈ। ਜੋ ਦੁਨੀਆਂ ਨੇ ਜਸ ਸੁਣਨ ਦਾ, (ਬਿਨੋਦ) ਕੌਤਕ ਤਮਾਸ਼ੇ ਵੇਖਣ ਦਾ,
ਤੇ ਭੋਗਾਂ ਦਾ ਜੋ ਅਨੰਦ ਮੰਨਿਆ ਹੈ। ਇਨ੍ਹਾਂ ਨਾਲੋਂ ਨਾਮ ਦਾ ਨਾਦ ਸ੍ਰਵਣ ਕਰਨ
ਵਾਲਿਆਂ ਨੂੰ, ਬਿਨੋਦ ਮੰਨਣ ਤੇ ਨਿਦਿਆਸਣ ਕਰਕੇ, ਲਿਵ ਲੌਣ ਵਾਲਿਆਂ ਨੂੰ
(ਕੋੜ ਅਨੰਦੁ) ਕ੍ਰੋੜਾਂ ਗੁਣਾਂ ਵੱਧ ਅਨੰਦ ਪ੍ਰਾਪਤ ਹੁੰਦਾ ਹੈ। ਇਹ ਸੱਤ੍ਰਾਪਤ, ਚੋਥੀ
ਭੂਮਿਕਾ, ਸੇਵਕ ਦਾ ਦਰਜਾ ਕਿਹਾ ਹੈ। ਜੋ ਪਿੱਛੇ ਪੈਂਤੀਵੀਂ ਪੌੜੀ ਵਿਚ ਕਥਨ
ਕੀਤਾ ਹੈ।
(ਨੋਟ :-ਇਨ੍ਹਾਂ ਦੋ ਪੰਗਤੀਆਂ ਦੇ ਅਰਥ ਪਿਛਲੀ ਪਉੜੀ ਨਾਲ ਜੋੜਨੇ ਜੀ।)
ਹੁਣ (ਸਰਮ ਖੰਡ) ਸਿੱਖ ਦਾ ਦਰਜਾ ਦੱਸਦੇ ਹਨ ਇਹ ਅਸੰਸਕਤ ਭੂਮਿਕਾ ਹੈ।
ਪ੍ਰਸ਼ਨ :-ਸਿੱਧ ਕਹਿਣ ਲੱਗੇ, ਜੀ ! ਉਪਾਸ਼ਨਾ ਕਾਂਡ ਵੀ ਕਹੋ ?
ਉੱਤਰ :-ਤਾਂ ਸਤਿਗੁਰੂ ਜੀ ਨੇ ਕਿਹਾ ਜੋ ਉਪਾਸ਼ਕ ਹੁੰਦਾ ਹੈ ਉਸ ਦੀਆਂ
ਅੱਖਾਂ ਵਿਚ (ਸਰਮ) ਲੱਜਾ ਹੁੰਦੀ ਹੈ।
'ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।' (ਵਾ: ੨੯ ਪ: ੧੧)
ਵਾ :-ਪ੍ਰਸ਼ਨ :-ਸਿੱਧ ਕਹਿੰਦੇ ਮਹਾਰਾਜ ਜੀ ! ਹੁਣ ਸਰਮ ਖੰਡੀਆਂ ਦੀ
ਅਵਸਥਾ ਦੱਸੋ ਜੀ ?
ਉੱਤਰ :-ਤਾਂ ਸੁਣ ਕੇ ਸਤਿਗੁਰੂ ਜੀ ਉਚਾਰਨ ਕਰਦੇ ਹਨ। ਹੇ ਸਿੱਧੋ ਸੁਣੋ!

**ਸਰਮ ਖੰਡ ਕੀ; ਬਾਣੀ ਰੂਪੁ ॥**–(ਸਰਮ) ਨਾਮ ਹੈ ਲੱਜਿਆ ਦਾ।
ਜਿਹੜੀ ਲੱਜਿਆ ਰੱਖਣੀ ਹੈ ਆਪਣੇ ਬਜ਼ੁਰਗਾਂ ਦੀ ਕਿ ਮੈਂ ਚੰਗੀ ਧਰਮੀਆਂ ਦੀ
ਕੁਲ ਵਿਚ ਪੈਦਾ ਹੋਇਆ ਹਾਂ, ਜੇ ਮੈਂ ਔਗੁਣ ਕਰਾਂਗਾ ਤਾਂ ਕੁਲ ਨੂੰ ਕਲੰਕ
ਲੱਗੇਗਾ। ਮੇਰੇ ਬਜ਼ੁਰਗਾਂ ਨੂੰ ਲੋਕ ਉਲ੍ਹਾਮੇਂ ਦੇਣਗੇ। ਸਤਿਗੁਰੂ ਜੀ ਦੀ ਬਖਸ਼ੀ



ਹੋਈ ਰਹਿਤ ਮਰਯਾਦਾ ਵਿਚ ਫ਼ਰਕ ਨ ਪੈ ਜਾਵੇ। ਯਥਾ :-
'ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥' (ਅੰਗ ੧੩੮੧)
ਇਉਂ ਜਾਣ ਕੇ ਜਿਹੜੀ (ਸਰਮ) ਲੱਜਿਆ ਰੱਖਣੀ ਹੈ, ਇਹ ਹੈ ਸਰਮ ਖੰਡ।
ਇਸ ਖੰਡ ਵਿਚ ਜਿਹੜੇ ਪੁਰਖ ਇਸਥਿਤ ਹੁੰਦੇ ਹਨ (ਬਾਣੀ ਰੂਪੁ) ਉਨ੍ਹਾਂ ਦੀ
ਬਾਣੀ (ਰੂਪੁ) ਸਫ਼ਾਈ ਵਾਲੀ ਹੋ ਜਾਂਦੀ ਹੈ। ਲਾਲਚ ਲਿਪਸਾ ਵਾਲੀ, ਠੱਗੀ
ਵਾਲੀ 'ਦਿਲ ਕਾਤੀ ਗੁੜ ਵਾਤ' ਬਾਣੀ ਨਹੀਂ ਬੋਲਦੇ। ਸਫ਼ਾਈ ਵਾਲੀ, ਖੰਡ
ਵਰਗੀ ਮਿੱਠੀ, (ਰੂਪੁ) ਸੁੰਦਰ ਪਿਆਰੀ ਬਾਣੀ ਉਨ੍ਹਾਂ ਦੇ ਮੁਖੋਂ ਨਿਕਲਦੀ ਹੈ।
ਯਥਾ :-'ਬਲਿਹਾਰੀ ਤਿਨਾ ਗੁਰਸਿੱਖਾ ਗੁਰਮਤਿ ਬੋਲ ਬੋਲਦੇ ਮਿਠਾ।'
(ਵਾਰ ੧੨, ਭਾ: ਗੁ:)
'ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥' (ਅੰਗ ੫੬੬)
'ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥' (ਅੰਗ ੭੬੬)
ਵਾ :-(ਸਰਮ) ਨਾਮ ਮਿਹਨਤ, ਮੁਸ਼ੱਕਤ, ਉੱਦਮ ਅਭਿਆਸ ਦਾ ਭੀ ਹੈ।

**ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥**–ਉਥੇ ਉਨ੍ਹਾਂ ਸਰਮ-
ਖੰਡੀਆਂ, ਕਮਾਈ, ਉੱਦਮ ਕਰਨ ਵਾਲਿਆਂ ਦੀ ਸੰਗਤ ਵਿਚ ਪ੍ਰਮੇਸਰ ਦੇ
ਨਾਮ ਰੂਪ ਗਹਿਣੇ ਦੀ ਘਾੜਤ, ਸ਼ੁਭ ਗੁਣਾਂ ਦੀ ਘਾੜਤ ਉਪਮਾਂ ਤੋਂ ਰਹਿਤ ਘੜੀ
ਜਾਂਦੀ ਹੈ। ਮਨ ਦੀ ਜਿਹੜੀ ਮੈਲ ਹੈ ਪਾਪਾਂ ਰੂਪ, ਚੰਚਲਤਾਈ ਰੂਪ, ਅਗਿਆਨ
ਰੂਪ ਸਭ ਮਿਟ ਜਾਂਦੀ ਹੈ। ਸੋਧੇ ਹੋਏ ਸੋਨੇ ਦੀ ਨਿਆਈਂ ਮਨ ਸ਼ੁਧ ਹੋ ਜਾਂਦਾ ਹੈ।
ਉਸ ਦੇ ਗਿਆਨ ਰੂਪੀ ਭੂਖਣ ਦੇ ਬਣਨ ਦੀ ਇਹ ਘਾੜਤ, ਉਪਮਾ ਤੋਂ ਰਹਿਤ
ਬਹੁਤ ਸੁੰਦਰ ਘੜੀ ਜਾਂਦੀ ਹੈ।

**ਤਾ ਕੀਆ ਗਲਾ; ਕਥੀਆ ਨਾ ਜਾਹਿ ॥**–ਸਰਮ ਖੰਡੀ ਉਪਾਸ਼ਕ
ਸਿੱਖਾਂ ਦੀਆਂ ਉੱਦਮ, ਕਮਾਈ, ਭਗਤੀ, ਪਿਆਰ, ਮਿਠਾਸ ਤੇ ਗਿਆਨ ਵਾਲੀਆਂ
ਗੱਲਾਂ ਕਿਸੇ ਦੇ ਪਾਸੋਂ ਕਥਨ ਨਹੀਂ ਕੀਤੀਆਂ ਜਾਂਦੀਆਂ।
ਇਕ ਸਿੱਧ ਕਹਿੰਦਾ ਕਿ ਮੈਂ ਕਹਿ ਸਕਦਾ ਹਾਂ।
ਤਾਂ ਸੱਚੇ ਪਾਤਿਸ਼ਾਹ ਜੀ ਨੇ ਕਿਹਾ –

**ਜੇ ਕੋ ਕਹੈ; ਪਿਛੈ ਪਛੁਤਾਇ ॥**–ਜੇ ਕੋਈ ਕਹੇ ਕਿ ਮੈਂ ਕਹਿ ਸਕਦਾ
ਹਾਂ, ਉਹ ਪੂਰਾ ਨਹੀਂ ਕਹਿ ਸਕੇਗਾ। ਪਿਛੋਂ ਪਛੁਤਾਵਾ ਹੀ ਰਹੇਗਾ, ਪੂਰਾ ਨਾ
ਕਹਿ ਸਕਣ ਕਰਕੇ।
ਪ੍ਰਸ਼ਨ :-ਸਿੱਧ ਕਹਿੰਦੇ, ਸੱਚੇ ਪਾਤਿਸ਼ਾਹ ਜੀ ! ਉਨ੍ਹਾਂ ਦੀ ਸੰਗਤ ਵਿਚ ਲਾਭ

**ਸੁਰਤਿ ਮਤਿ ਮਨਿ ਬੁਧਿ ॥**
ਕੀ ਹੁੰਦਾ ਹੈ ?
**ਉੱਤਰ :–ਤਿਥੈ ਘੜੀਐ;** *ਸੁਰਤਿ ਮਤਿ ਮਨਿ ਬੁਧਿ ॥ ਵਿਚ (ਸੁਰਤਿ) ਚਿੱਤ ਘੜਿਆ
(ਤਿਥੈ) ਓਥੈ ਤਿਨ੍ਹਾਂ ਗੁਰਸਿਖਾਂ ਦੀ ਸੰਗਤ ਵਿਚ (ਸੁਰਤਿ) ਚਿੱਤ ਘੜਿਆ
ਜਾਂਦਾ ਹੈ। ਭਾਵ ਚਿੱਤ ਦੀ ਚਿਤਵਨੀ ਮਿਟ ਜਾਂਦੀ ਹੈ। (ਮਤਿ) ਹੰਕਾਰ ਘੜਿਆ
ਜਾਂਦਾ ਹੈ ਭਾਵ ਹੰਕਾਰ ਮੇਟ ਕੇ ਨਿੰਮ੍ਰਿਤਾ ਆ ਜਾਂਦੀ ਹੈ । ਭਾਵ (ਮਤਿ) ਮਸਤ
ਨਹੀਂ ਹੁੰਦਾ ਹੰਕਾਰ ਵਿਚ। (ਮਨਿ) ਮਨ ਦੇ ਸੰਕਲਪ ਵਿਕਲਪ ਮਿਟ ਜਾਂਦੇ ਹਨ।
(ਬੁਧਿ) ਬੁਧੀ ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨੋ ਹਟ ਜਾਂਦੀ ਹੈ। ਆਤਮ
ਵਿਸ਼ੈਟੀ ਹੋ ਜਾਂਦੀ ਹੈ ਭਾਵ ਚਤੁਸਟੇ ਅੰਤਹਕਰਨ ਦੀ ਘਾੜਤ ਓਥੇ ਘੜੀ ਜਾਂਦੀ ਹੈ।
**ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥**--ਉਥੇ ਉਸ ਅਵਸਥਾ
ਵਿਚ ਵਾ :-ਉਨ੍ਹਾਂ ਮਹਾਂ ਪੁਰਖਾਂ ਦੀ ਸੰਗਤ ਕਰਨੇ ਕਰਕੇ (ਸੁਰਾ) ਦੇਵਤੇ ਕਿਸ
ਤਰ੍ਹਾਂ ਬਣਦੇ ਹਨ ਇਸ (ਸੁਧਿ) ਗਿਆਤ ਨੂੰ ਘੜ ਲਈਦਾ ਹੈ। ਅਤੇ (ਸਿਧਾ)
ਸਿੱਧ ਪੁਰਖ ਦੀ ਕਿਡੀ ਕੁ ਅਵਸਥਾ ਹੈ ? ਇਸ ਦੀ ਵੀ (ਸੁਧਿ) ਗਿਆਤ ਘੜੀ
ਜਾਂਦੀ ਹੈ। ਭਾਵ ਪਤਾ ਲੱਗ ਜਾਂਦਾ ਹੈ।
ਕਿ ਦੇਵਤੇ ਉਹ ਬਣਦੇ ਹਨ, ਜਿਨ੍ਹਾਂ ਦੀ ਪਹਿਲਾਂ ਜੋਗਾਭਿਆਸ ਕਰਦਿਆਂ
ਹੋਇਆਂ ਦੀ, ਜੋਗ ਵਿਚ ਬ੍ਰਿਤੀ ਇਸਥਿਤ ਹੋ ਜਾਂਦੀ ਹੈ। ਪਰ ਮਗਰੋਂ ਜਦੋਂ
ਪਦਾਰਥ ਮਿਲੇ, ਮਨ ਵਿਸ਼ਿਆਂ ਵਿਚ ਪਤਿਤ ਹੋ ਗਿਆ। ਇਸ ਪ੍ਰਕਾਰ ਦੇ
ਜਿਹੜੇ ਜੋਗ ਅਰੂੜ ਪਤਿਤ ਪੁਰਖ ਹਨ, ਜੋਗ ਵਿਚ ਇਸਥਿਤ ਹੋ ਕੇ ਫੇਰ ਗਿਰ
ਜਾਂਦੇ ਹਨ। ਉਹ ਦੇਵ ਪਦਵੀ ਨੂੰ ਪਾ ਕੇ ਦਿੱਬ ਭੋਗਾਂ ਨੂੰ ਭੋਗਦੇ ਹਨ। ਸੁਰਗ

---

*'ਸੁਰਤਿ' ਪਦ ਅਨੇਕਾਰਥੀ ਹੈ। 'ਗ੍ਰੰਥ ਗੁਰ ਗਿਰਾਰਥ ਕੋਸ਼' ਵਿਚ, ਕ੍ਰਿਤ ਪੰਡਿਤ ਤਾਰਾ
ਸਿੰਘ ਨਿਰੋਤਮ ਨੇ 'ਸੁਰਤਿ' ਦੇ ਇਹ ਅਰਥ ਦਿਤੇ ਹਨ :–ਧਿਆਨ,ਸ੍ਰੇਸ਼ਟ ਪ੍ਰੀਤੀ,ਬੋਧ,ਖਬਰ।
ਖਾਲਸਾ ਟ੍ਰੈਕਟ ਸੁਸਾਇਟੀ ਦੇ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ ਇਹ ਅਰਥ ਦਿਤੇ ਹਨ :–
ਗਿਆਤ, ਸੋਝੀ ਵਾਲੀ ਸ਼ਕਤੀ, ਖਬਰ, ਚਿਤ ਬ੍ਰਿਤੀ. ਹੋਸ਼. ਵੇਦ, ਭਲੀ ਪ੍ਰੀਤੀ।
'ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ, ਕ੍ਰਿਤ ਭਾਈ ਕਾਨ੍ਹ ਸਿੰਘ ਨੇ ਇਹ ਅਰਥ ਦਿਤੇ
ਹਨ :–ਚਿੱਤ, ਧਿਆਨ, ਉਤਮ ਪ੍ਰੀਤ, ਵੇਦ, ਸੁਣਨਾ, ਕਨ, ਸਵਰ ਦਾ ਵਿਭਾਗ।
'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਸੁਰਤਿ ਪਦ ਜਿਨ੍ਹਾਂ ਅਰਥਾਂ ਵਿਚ ਆਇਆ ਹੈ ਉਹ
ਇਸ ਪ੍ਰਕਾਰ ਹਨ :–ਸੋਝੀ, ਹੋਸ਼, ਸਮਝ, ਚੇਤਾ, ਪਛਾਣ, ਬ੍ਰਿਤੀ, ਲਿਵ, ਧਿਆਨ, ਕੰਨ,
ਨਾਦ, ਰੁਚੀ, ਸੁਭਾਉ, ਖਿਆਲ, ਅਕਲ, ਕਲਪਨਾ, ਵਿਚਾਰ, ਉਡਾਰੀ, ਚੇਤਨਤਾ,
ਮੂਲ ਚੇਤਨਾ, ਸੰਸਕਾਰ, ਖੇਲ, ਮਨ, ਜਾਗ੍ਰਤ, ਪ੍ਰੇਮ, ਸਨੇਹ, ਅਨੁਰਾਗ, ਸਾਰ, ਵੇਦ,
ਜੀਵ ਆਤਮਾ, ਖਬਰ। (ਨਿਰੁਕਤ ਅੰਗ ੧੨)



ਆਦਿਕਾਂ ਦੇ ਵਿਚ ਇਹ ਦੇਵਤਿਆਂ ਦੀ (ਸੁਧਿ) ਗਿਆਤ ਹੋ ਜਾਂਦੀ ਹੈ ਕਿ ਦੇਵ
ਪਦਵੀ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ ਜਿਹੜੇ ਭਜਨ ਤਾਂ ਕਰਦੇ ਹਨ, ਪਰ ਮਨ
ਵਿਸ਼ਿਆਂ ਵਲੋਂ ਨਹੀਂ ਹਟਿਆ, ਉਨ੍ਹਾਂ ਨੂੰ ਦੇਵ ਪਦਵੀ ਦੇ ਕੇ ਭੋਗ ਭੋਗਾਏ
ਜਾਂਦੇ ਹਨ। ਜੇਕਰ ਦੇਵਤੇ ਬਣ ਕੇ, ਉਨ੍ਹਾਂ ਦੀ ਵਾਸ਼ਨਾ ਮੁੱਕ ਜਾਵੇ, ਤਾਂ ਉਹ
ਫੇਰ ਕਿਸੇ ਮਹਾਤਮਾਂ ਦੇ ਘਰ ਜਨਮ ਧਾਰ ਕੇ, ਸਤਿਸੰਗੀ ਜੀਵਨ ਬਣਾ ਕੇ ਮੁਕਤ
ਹੋ ਜਾਂਦੇ ਹਨ। ਜੇ ਅਜੇ ਵੀ ਵਿਸ਼ਿਆਂ ਦੀ ਵਾਸ਼ਨਾਂ ਨਾ ਮਿਟੀ ਹੋਵੇ, ਤਾਂ ਉਹ
ਕਿਸੇ ਰਾਜਸੀ ਆਦਮੀ ਦੇ ਘਰ ਜੰਮਦੇ ਹਨ। ਜੇ ਓਥੇ ਭੋਗ ਭੋਗਦਿਆਂ ਨੂੰ ਵੈਰਾਗ
ਹੋ ਜਾਵੇ ਤਾਂ ਉਸੇ ਜਨਮ ਵਿਚ ਮੁਕਤ ਹੋ ਜਾਂਦੇ ਹਨ ਸੰਗਤ ਕਰ ਕੇ। ਜੇ ਵੈਰਾਗ
ਨਾ ਹੋਵੇ ਤਾਂ ਫਿਰ ਦੂਜਾ ਜਨਮ ਧਾਰ ਕੇ ਸਤਿਸੰਗਤ ਕਰਕੇ ਮੁਕਤ ਹੋ ਸਕਦੇ ਹਨ।
ਇਸ ਪ੍ਰਕਾਰ ਇਹ ਦੇਵਤਿਆਂ ਦੀ ਅਵਸਥਾ ਹੈ। ਇਸੇ ਕਰ ਕੇ ਹੀ 'ਇਸ ਦੇਹੀ
ਕਉ ਸਿਮਰਹਿ ਦੇਵ ॥' ਮਨੁਖਾ ਜਨਮ ਨੂੰ ਦੇਵਤੇ ਸਿਮਰਦੇ ਹਨ ਕਿ ਸੰਗਤ ਵਿਚ
ਭਜਨ ਸਿਮਰਨ ਕਰਕੇ ਮੁਕਤ ਹੋਈਏ।

ਅਤੇ (ਸਿਧਾ ਕੀ ਸੁਧਿ) ਸਿੱਧਾਂ ਨੂੰ ਅਣਮਾ, ਮਹਿਮਾਂ ਆਦਿਕ ਸਿੱਧੀਆਂ ਦੇ
ਸਹਿਤ ਹੋ ਕੇ ਲੋਕਾਂ ਤੋਂ ਪੂਜਾ ਕਰਵਾਉਣ ਦੀ, ਚਿਰਜੀਵੀ ਲੰਮੀ ਉਮਰ ਬਨਾਉਣ
ਦੀ ਇੱਛਾ ਬਣੀ ਰਹਿੰਦੀ ਹੈ। ਇਸ ਦੇਹ ਨੂੰ, ਪੁਰਾਣੇ ਖਲੜੇ ਨੂੰ ਬਹੁਤਾ ਚਿਰ
ਰੱਖਣ ਦੀ ਇੱਛਾ ਬਣੀ ਰਹਿੰਦੀ ਹੈ। ਇਸ ਪ੍ਰਕਾਰ ਸਿਧਾਂ ਦੀ ਸੁਧ ਪ੍ਰਾਪਤ
ਹੋ ਜਾਂਦੀ ਹੈ।

**ਅਰਥ ੨ :--**(ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥) ਹੇ ਭਾਈ !
ਗਿਆਨ ਖੰਡ ਜੋ ਕਥਨ ਕੀਤਾ ਹੈ ਉਹ ਕੈਸਾ ਗਿਆਨ ਹੈ ? ਖੰਡ ਦੀ ਨਿਆਈਂ
ਮਿਠਾਸ ਦੇਣ ਵਾਲਾ ਅਨੰਦ ਹੈ। ਇਸ ਦੀ ਪ੍ਰਾਪਤੀ ਕਰਕੇ (ਗਿਆਨੁ ਪਰਚੰਡੁ)
ਜਿੰਨੇ ਪਦਾਰਥਾਂ ਦੇ ਨਾਨ੍ਹਾ ਗਿਆਨ ਹਨ, ਉਨ੍ਹਾਂ ਨੂੰ (ਪਰ) ਵਿਸ਼ੇਸ਼ ਕਰਕੇ ਚੰਡ
ਦੇਈਦਾ ਹੈ ਭਾਵ ਖੰਡ ਦੇਈਦਾ ਹੈ। ਸਰੂਪ ਦੇ ਗਿਆਨ ਤੋਂ ਬਿਨਾਂ, ਅਧਿਅਸਤ,
ਕਲਪਤ ਗਿਆਨ ਸਭ ਛਡ ਦੇਈਦੇ ਹਨ।

(ਤਿਥੈ ਨਾਦ ਬਿਨੋਦ; ਕੋਡ ਅਨੰਦੁ ॥) (ਤਿਥੈ) ਤਿਸ ਗਿਆਨ ਕਾਂਡ ਵਿਚ
ਕਹਿੰਦੇ ਹਨ (ਨਾਦ) ਗੁਰਾਂ ਦੇ ਸ਼ਬਦ ਦਾ ਅਭਿਆਸ ਕਰਕੇ, ਐਸੀ ਦ੍ਰਿਸ਼ਟੀ
ਜਾਗ ਪੈਣੀ ਕਿ ਈਸ਼ਰ ਜੋ (ਬਿਨੋਦ) ਕੌਤਕ ਕਰਦਾ ਹੈ, ਸਰਗੁਣ ਸਰੂਪ ਧਾਰ
ਧਾਰ ਕੇ, ਉਨ੍ਹਾਂ ਦਾ ਜਿਹੜਾ ਆਤਮਾਕਾਰ ਬ੍ਰਿਤੀ ਵਿਚ ਪਤਾ ਲੱਗਣਾ ਹੈ, ਇਸ
ਨਾਲੋਂ ਕ੍ਰੋੜਾਂ ਗੁਣਾਂ ਅਨੰਦ, ਜਦੋਂ ਸਤਿਗੁਰੂ ਜੀ ਦੇ ਮਹਾਂਵਾਕ ਨੂੰ ਸੁਣ ਕੇ, ਸਿਖ ਦਾ

ਚਿਤ ਟਿਕ ਜਾਂਦਾ ਹੈ, ਉਸ ਨੂੰ ਪ੍ਰਾਪਤ ਹੁੰਦਾ ਹੈ। ਬਾਕੀ ਦੁਨਿਆਵੀ ਅਨੰਦਾਂ ਦਾ
ਅਭਾਵ ਹੋ ਜਾਂਦਾ ਹੈ। ਓਥੇ ਇਨ੍ਹਾਂ ਅਨੰਦਾਂ ਦੀ ਇੱਛਾ ਹੀ ਮਿਟ ਜਾਂਦੀ ਹੈ। ਬਲਕਿ
ਇਸ ਨਾਲੋਂ ਵੀ ਜ਼ਿਆਦਾ ਪ੍ਰਾਪਤ ਹੁੰਦਾ ਹੈ।

(ਨੋਟ :–ਇਹਨਾਂ ਦੋ ਪੰਗਤੀਆਂ ਦਾ ਸਬੰਧ ਪਿਛਲੀ ਪਉੜੀ ਨਾਲ ਹੈ।)

(ਸਰਮ ਖੰਡ ਕੀ; ਬਾਣੀ ਰੂਪੁ ॥) (ਸਰਮ) ਨਾਮ ਹੈ ਵੈਰਾਗ ਦਾ। ਮਹਾਂਪੁਰਖਾਂ
ਨੂੰ ਜਦੋਂ (ਸਰਮ ਖੰਡ) ਵੈਰਾਗ ਰੂਪੀ ਖੰਡ ਦੀ ਪ੍ਰਾਪਤੀ ਹੋ ਜਾਂਦੀ ਹੈ, ਉਸ ਵੇਲੇ
ਬ੍ਰਹਮ ਲੋਕ ਤੱਕ ਸਾਰੇ ਪਦਾਰਥਾਂ ਨੂੰ ਮਿਥਿਆ ਜਾਣ ਕੇ, ਤਿਆਗ ਕੇ ਇਕ
ਪ੍ਰਮੇਸਰ ਵਿਚ ਲਿਵ ਲਾ ਲੈਂਦੇ ਹਨ।

(ਬਾਣੀ ਰੂਪੁ) ਉਹ ਜੋ ਵੀ (ਬਾਣੀ) ਬੋਲਦੇ ਹਨ ਜਗਿਆਸੂਆਂ ਦੇ ਤਾਈਂ,
(ਰੂਪ) ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਬੋਲਦੇ ਹਨ।

(ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥) (ਤਿਥੈ) ਤਿਨ੍ਹਾਂ ਵੈਰਾਗਵਾਨਾਂ ਦੀ
ਸੰਗਤ ਵਿਚ ਪਰਮਾਣਗਤ ਸੰਸੇ ਨੂੰ ਮੇਟਣ ਵਾਲੇ 'ਸ੍ਰਵਣ', ਪ੍ਰਮੇਯਗਤ ਸੰਸੇ ਨੂੰ
ਮੇਟਣ ਵਾਲੇ 'ਮੰਨਣ' ਅਤੇ ਵਿਪਰਜੇ ਬੁੱਧੀ ਨੂੰ ਨਾਸ ਕਰਨ ਵਾਲੇ 'ਨਿਦਿਆਸਣ'
ਦੀ ਅਤੇ ਤੱਤ ਤ੍ਰੈ ਦੇ ਸੋਧਨ ਦੁਆਰਾ ਅਪ੍ਰੋਖ ਗਿਆਨ ਨਾਲ ਜੀਵ ਈਸ ਦੇ ਭੇਦ
ਦੀ ਨਵਿਰਤੀ ਰੂਪ ਉਪਮਾਂ ਤੋਂ ਰਹਿਤ, ਸੁੰਦਰ ਘਾੜਤ ਘੜੀ ਜਾਂਦੀ ਹੈ।

(ਤਾ ਕੀਆ ਗਲਾ; ਕਥੀਆ ਨਾ ਜਾਹਿ ॥) ਉਨ੍ਹਾਂ ਦੀਆਂ ਗੱਲਾਂ ਜੋ ਉਨ੍ਹਾਂ ਨੂੰ
ਪ੍ਰਾਪਤੀ ਹੋਈ ਹੈ, ਕਿਸੇ ਦੇ ਪਾਸੋਂ ਕਥਨ ਨਹੀਂ ਕੀਤੀਆਂ ਜਾਂਦੀਆਂ।

(ਜੇ ਕੋ ਕਹੈ; ਪਿਛੈ ਪਛੁਤਾਇ ॥) ਜੇ ਕੋਈ ਕਥਨ ਦਾ ਜੋਰ ਕਰੇ ਵੀ ਤਾਂ ਪਿਛੋਂ
ਪਛਤਾਉਣਾ ਹੀ ਪੈਂਦਾ ਹੈ ਕਿਉਂਕਿ ਪੂਰਾ ਨਹੀਂ ਕਹਿ ਸਕਦਾ।

ਪ੍ਰਸ਼ਨ :–ਹੇ ਸੱਚੇ ਪਾਤਸ਼ਾਹ ਜੀ ! ਜੇ ਸਰਧਾ ਨਾਲ ਕਹੀਏ ?

ਉੱਤਰ :–(ਤਾ ਕੀਆ ਗਲਾ; ਕਥੀਆ ਨਾ ਜਾਹਿ ॥) ਜਿਨ੍ਹਾਂ ਨੇ ਸ਼ਰਧਾ ਨਾਲ
(ਤਾ ਕੀਆ ਗਲਾ ਕਥੀਆ) ਤਿਨ੍ਹਾਂ ਦੀਆਂ ਗੱਲਾਂ ਕਥਨ ਕੀਤੀਆਂ ਹਨ ਜਿਵੇਂ
ਉਨ੍ਹਾਂ ਨੂੰ ਵਾਹਿਗੁਰੂ ਦੇ ਦਰਸ਼ਨਾਂ ਦੀ ਪ੍ਰਾਪਤੀ ਹੋਈ ਹੈ ਉਹ ਪੁਰਖ (ਨਾ ਜਾਹਿ)
ਜੂਨਾਂ ਵਿਚ ਨਹੀਂ ਜਾਂਦੇ। ਮੁਕਤ ਹੋ ਜਾਂਦੇ ਹਨ।

(ਜੇ ਕੋ ਕਹੈ; ਪਿਛੈ ਪਛੁਤਾਇ ॥) ਜਿਹੜੇ ਕੋਈ ਕਹਿੰਦੇ ਹਨ ਸ਼ਰਧਾ ਨਾਲ,
ਉਨ੍ਹਾਂ ਦੇ ਸਾਰੇ ਪਛਤਾਵੇ ਪਿਛੇ ਪੈ ਜਾਂਦੇ ਹਨ, ਭਾਵ ਫੇਰ ਉਨ੍ਹਾਂ ਨੂੰ ਕਿਸੇ ਪ੍ਰਕਾਰ
ਦਾ ਪਸ਼ਚਾਤਾਪ ਨਹੀਂ ਰਹਿੰਦਾ। ਸਦਾ ਚੜ੍ਹਦੀਆਂ ਕਲਾਂ ਵਿਚ ਉਨ੍ਹਾਂ ਦਾ ਜੀਵਨ
ਬਣ ਜਾਂਦਾ ਹੈ।

(ਤਿਥੈ ਘੜੀਐ; ਸੁਰਤਿ ਮਤਿ ਮਨਿ ਬੁਧਿ ॥) (ਤਿਥੈ) ਓਥੇ (ਸੁਰਤਿ) ਨਾਮ
ਸ੍ਰਵਣ ਘੜਿਆ ਜਾਂਦਾ ਹੈ, (ਮਤਿ) ਮੰਨਣ ਘੜਿਆ ਜਾਂਦਾ ਹੈ, (ਮਨਿ)
ਨਿਦਿਆਸਣ ਘੜਿਆ ਜਾਂਦਾ ਹੈ ਅਤੇ (ਬੁਧਿ) ਤਤ ਤ੍ਰੈ ਦੇ ਸੋਧਨ ਦਾ
ਸਾਖਿਆਤਤਾ ਦਾ ਬੋਧ ਘੜਿਆ ਜਾਂਦਾ ਹੈ। ਇਹ ਗੁਣ ਪ੍ਰਾਪਤ ਹੋ ਜਾਂਦੇ ਹਨ।



(ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥) ਓਥੇ (ਸੁਰਾ) ਦੈਵੀ ਸੰਪਤਾ
ਦੀ (ਸਿਧਾ ਕੀ) ਪ੍ਰਾਪਤੀ ਦੀ (ਸੁਧਿ) ਗਿਆਤ ਘੜੀ ਜਾਂਦੀ ਹੈ।

ਵਾ :–(ਸਿਧਾ) ਮੁਕਤ ਪੁਰਖਾਂ ਦੀ ਸਲੋਕ, ਸਮੀਪ, ਸਰੂਪ, ਸਜੁਜ ਚਾਰ
ਮੁਕਤੀਆਂ ਦੀ (ਸੁਧਿ) ਗਿਆਤ ਘੜੀ ਜਾਂਦੀ ਹੈ। ਉਹ ਜਾਣ ਲੈਂਦੇ ਹਨ ਕਿ
ਇਹ ਸਾਰੀ ਸਰਗੁਣ ਅਵਸਥਾ ਹੀ ਹੈ। ਇਸ ਪ੍ਰਕਾਰ ਦੈਵੀ ਸੰਪਤਾ ਨੂੰ ਧਾਰ
ਕਰ ਕੇ (ਸਿਧ) ਮੁਕਤ ਪੁਰਖਾਂ ਤੋਂ, (ਸੁਧਿ) ਸੁਧ ਸਰੂਪ ਦੀ ਪ੍ਰਾਪਤੀ ਰੂਪ ਗਿਆਤ
ਘੜੀ ਜਾਂਦੀ ਹੈ।

**ਅਰਥ ੩** :–(ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥) ਜਦੋਂ ਉਨ੍ਹਾਂ ਨੂੰ
ਅਖੰਡ ਗਿਆਨ ਪ੍ਰਾਪਤ ਹੋ ਜਾਂਦਾ ਹੈ, ਜੋ ਕੱਟਣ ਤੋਂ ਰਹਿਤ ਹੈ (ਗਿਆਨੁ ਪਰਚੰਡੁ)
ਉਹ (ਪਰ) ਵਿਸ਼ੇਸ਼ ਕਰਕੇ (ਚੰਡੁ) ਤਿੱਖਾ ਗਿਆਨ ਹੈ। ਅਪਰੋਖ ਗਿਆਨ ਹੈ।

(ਤਿਥੈ ਨਾਦ ਬਿਨੋਦ; ਕੋਡ ਅਨੰਦੁ ॥) ਜਿਹੜਾ (ਨਾਦ) ਦੁਨਿਆਵੀ ਗਾਣੇ
ਆਦਿਕ ਦੇ ਸ੍ਰਵਣ ਕਰਕੇ ਦੁਨਿਆਵੀ ਲੋਕਾਂ ਨੂੰ ਅਨੰਦ ਹੋਣਾ ਹੈ, ਜਾਂ (ਬਿਨੋਦ)
ਦੁਨਿਆਵੀ ਕੌਤਕ ਤਮਾਸ਼ੇ ਨਾਚਾਦਿਕ ਦੇਖਣੇ ਕਰਕੇ ਉਨ੍ਹਾਂ ਨੂੰ ਅਨੰਦ ਹੋਣਾ ਹੈ,
ਜਿਨ੍ਹਾਂ ਕਰਕੇ ਪ੍ਰਮੇਸਰ ਦਾ ਨਾਮ ਭੁਲਦਾ ਹੈ। ਯਥਾ :–

'ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥' (ਅੰਗ ੭੦੭)

ਜਾਣ ਕੇ ਗੁਰਮੁਖਾਂ ਨੇ ਤਿਆਗ ਦਿਤਾ ਹੈ। (ਤਿਥੈ) ਤਿਸ ਅਵਸਥਾ ਵਿਚ
ਗੁਰਮੁਖਾਂ ਨੂੰ ਬਾਕੀ ਅਨੰਦਾਂ ਨਾਲੋਂ (ਕੋਡ ਅਨੰਦੁ) ਕ੍ਰੋੜਾਂ ਗੁਣਾਂ ਵੱਧ ਅਨੰਦ
ਸਰੂਪ ਦੀ ਸਖਿਆਤਤਾ ਦਾ ਹਰ ਵੇਲੇ ਪ੍ਰਾਪਤ ਹੈ।

(ਸਰਮ ਖੰਡ ਕੀ; ਬਾਣੀ ਰੂਪੁ ॥) ਸੰਸਕ੍ਰਿਤ ਵਿਚ (ਸਰਮ) ਨਾਮ ਸੁੱਖ ਦਾ ਹੈ।
ਜਿਨ੍ਹਾਂ ਨੂੰ (ਸਰਮ) ਸੁੱਖ ਰੂਪੀ ਅਖੰਡ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਦੀ
ਸਰੀਰ ਦੀ (ਬਾਣੀ) ਬਣੌਟ ਵੀ ਪ੍ਰਮੇਸਰ ਦਾ (ਰੂਪੁ) ਰੂਪ ਹੀ ਬਣ ਗਈ। ਉਹ
ਉਲਟ ਕੇ ਵਾਹਿਗੁਰੂ ਦਾ ਰੂਪ ਹੀ ਹੋ ਗਏ। ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ
ਮਿਲ ਕੇ ਸਮੁੰਦਰ ਦਾ ਰੂਪ ਹੀ ਬਣ ਜਾਂਦੇ ਹਨ।

ਵਾ :–ਜਿਹੜੇ ਗੁਰਸਿੱਖ (ਸਰਮ ਖੰਡ) ਸੁਖ ਸਰੂਪ ਦੇ ਖੰਡ ਵਿਚ ਪਹੁੰਚੇ ਹਨ।

ਵਾ :-ਜਿਨ੍ਹਾਂ ਨੂੰ ਬ੍ਰਹਮਾਨੰਦ ਦਾ (ਸਰਮ) ਸੁਖ ਪ੍ਰਾਪਤ ਹੋਇਆ ਹੈ ਉਨ੍ਹਾਂ ਦੀ
ਬਾਣੀ (ਰੂਪੁ) ਦਿਲ ਦੀ ਸਫ਼ਾਈ ਕਰਨ ਵਾਲੀ ਹੈ। ਮਨ ਦੇ ਵਿਕਾਰ ਸਾਰੇ
ਮੇਟ ਦਿੰਦੀ ਹੈ, ਜਦੋਂ ਉਹ ਬੋਲਦੇ ਹਨ ਵਾ ਉਨ੍ਹਾਂ ਨੇ ਕਾਮ ਆਦਿਕ ਸਭ ਖੰਡ
ਦਿਤੇ ਹਨ ਅਤੇ ਉਨ੍ਹਾਂ ਦੇ ਅਗੋਂ ਜਿਹੜੇ ਅਕਾਰ ਹਨ, ਜਿਵੇਂ ਸੇਵਕਾਂ ਨੂੰ ਅਕਾਰ
ਦਿੱਸਦੇ ਹਨ, ਇਹ ਹੱਟ ਜਾਂਦੇ ਹਨ। ਕੇਵਲ (ਬਾਣੀ ਰੂਪੁ) ਬਾਣੀ ਸਰੂਪ ਹੀ
ਵਾਹਿਗੁਰੂ ਪ੍ਰਤੀਤ ਹੁੰਦਾ ਹੈ।
'ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥' (ਅੰਗ ੩੦੪)
ਆਪ ਭੀ ਬਾਣੀ ਰੂਪ ਹੀ ਹੋ ਗਏ ਹਨ।

(ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥) ਤਿਨ੍ਹਾਂ ਤੱਤ ਬੇਤਿਆਂ, ਮਹਾਤਮਾ
ਦੀ ਸ਼ਰਨ ਵਿਚ ਜਿਹੜੇ ਜਗਿਆਸੂ ਜਾਂਦੇ ਹਨ, ਓਥੇ ਉਨ੍ਹਾਂ ਦੀ ਸੰਗਤ ਵਿਚ
ਸੁਭ ਇੱਛਾ, ਸੁਵਿਚਾਰਨਾ, ਤਨੂੰਮਾਨਸਾ ਆਦਿਕ ਸੱਤ ਭੂਮਿਕਾਂ ਦੀ ਪ੍ਰਾਪਤੀ ਰੂਪ
ਬ੍ਰਹਮ ਵਿਦਿਆ ਦੀ ਘਾੜਤ (ਅਨੂਪੁ) ਉਪਮਾਂ ਤੋਂ ਰਹਿਤ ਬਹੁਤ ਸੁੰਦਰ
ਘੜੀ ਜਾਂਦੀ ਹੈ।

ਵਾ :-ਤਿਸ ਅਵਸਥਾ ਵਿਚ, ਉਨ੍ਹਾਂ ਦੀ ਸਤਿਸੰਗਤ ਵਿਚ ਮਿਲ ਕੇ ਬ੍ਰਹਮ
ਗਿਆਨ ਰੂਪ ਗਹਿਣੇ ਦੀ ਘਾੜਤ, ਉਪਮਾਂ ਤੋਂ ਰਹਿਤ ਘੜੀਦੀ ਹੈ।

ਵਾ :-ਜਿਸ ਪ੍ਰਕਾਰ ਪਾਤਸ਼ਾਹ ਦੀ ਟਕਸਾਲ ਵਿਚ ਤਿੰਨ ਤਰ੍ਹਾਂ ਦੀ ਘਾੜਤ
ਘੜੀਦੀ ਹੈ-ਇਕ ਤਾਂਬੇ ਦੀ ਪੈਸੇ ਆਦਿਕ, ਦੂਜੀ ਚਾਂਦੀ ਦੀ ਰੁਪੈ ਆਦਿਕ, ਤੀਜੀ
ਸੋਨੇ ਦੀ ਮੋਹਰਾਂ ਆਦਿਕ । ਇਸੇ ਪ੍ਰਕਾਰ ਹੀ ਉਹਨਾਂ ਦੀ ਸੰਗਤ ਵਿਚ ਤਾਂਬੇ
ਵਤ ਨਿਸ਼ਕਾਮ ਕਰਮਾਂ ਦੀ, ਚਾਂਦੀ ਵਤ ਉਪਾਸ਼ਨਾਂ ਦੀ ਅਤੇ ਸੋਨੇ ਵਤ ਗਿਆਨ
ਦੀ ਘਾੜਤ ਘੜੀਦੀ ਹੈ।

ਵਾ :-ਉਹਨਾਂ ਦੀ ਸੰਗਤ ਵਿਚ ਮਨ, ਬਾਣੀ, ਸਰੀਰ ਦੇ ਅਭਿਮਾਨ ਤੋਂ
ਰਹਿਤ ਹੋਣ ਦੀ ਘਾੜਤ ਘੜੀਦੀ ਹੈ, ਭਾਵ ਅਭਿਮਾਨ ਮੇਟ ਲਈਦਾ ਹੈ।

(ਤਾ ਕੀਆ ਗਲਾ; ਕਥੀਆ ਨਾ ਜਾਹਿ ॥) ਓਸ ਅਵਸਥਾ ਦੀ ਅਕੱਥ ਕਹਾਣੀ
ਹੈ। ਓਥੋਂ ਦੀਆਂ ਗੱਲਾਂ ਸ਼ਕਤੀ ਬ੍ਰਿਤੀ ਵਾ ਕਰਮਵਾਦੀ ਤੇ ਭੇਦ ਵਾਦੀਆਂ ਪਾਸੋਂ
ਕਥਨ ਨਹੀਂ ਕੀਤੀਆਂ ਜਾਂਦੀਆਂ। ਵਾ ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਉਸ ਅਵਸਥਾ
ਦੀਆਂ ਗੱਲਾਂ ਕਥਨ ਕੀਤੀਆਂ ਹਨ। ਉਹ (ਨਾ ਜਾਹਿ) ਆਵਾਗਉਣ ਸੰਸਾਰ ਦੇ
ਚੱਕਰ ਵਿਚ ਨਹੀਂ ਆਉਂਦੇ ਜਾਂਦੇ।

(*ਜੇ ਕੋ ਕਹੈ; ਪਿਛੈ ਪਛੁਤਾਇ ॥) (ਜੇ ਕੋ ਕਹੈ) ਤੋਂ (ਜ ਏਕ ਓਕ ਹੈ) (ਜ)

*ਇਸ ਤੁਕ ਦਾ ਅਰਥ ਅੰਗ ੩੧੦-੧੧ ਤੇ ਭੀ ਆ ਚੁੱਕਾ ਹੈ।



ਜਿਨ੍ਹਾਂ ਨੂੰ ਇਕ (ਓਕ) ਘਰ ਸਰੂਪ ਰੂਪ ਦੀ ਪ੍ਰਾਪਤੀ ਹੋਈ ਹੈ ਉਨ੍ਹਾਂ ਦੇ
(ਪਿਛੈ ਪਛੁਤਾਇ) ਪਛਤਾਵੇ ਪਿਛੇ ਪੈ ਗਏ ਹਨ। ਨਵਿਰਤ ਹੋ ਗਏ ਹਨ।
ਵਾ (ਪਿਛੈ ਪਛੁਤਾਇ) ਜੀਵ ਈਸ ਦਾ (ਪਛੁ) ਪੱਖ (ਪਿਛੈ) ਪਿਛੇ ਪੈ ਜਾਂਦਾ ਹੈ
ਭਾਵ ਏਕਤਾ ਹੋ ਜਾਂਦੀ ਹੈ, (ਤਾਇ) ਤਾਇ ਹੋਏ ਬਾਰਾ-ਵੰਨੀ ਦੇ ਸੋਨੇ ਵਾਂਗ ਸੁਧ ਹੋ
ਜਾਂਦੇ ਹਨ।

(ਤਿਥੈ ਘੜੀਐ; ਸੁਰਤਿ ਮਤਿ ਮਨਿ ਬੁਧਿ ॥) ਤਿਨ੍ਹਾਂ ਸਰਮਖੰਡੀ ਮਹਾਂਪੁਰਖ,
ਸਨਮੁਖ ਸਿਖਾਂ ਨੂੰ, ਜਿਨ੍ਹਾਂ ਨੂੰ ਅਖੰਡ ਸੁਖ ਦੀ ਪ੍ਰਾਪਤੀ ਹੋਈ ਹੈ ਉਨ੍ਹਾਂ ਦੀ ਸੰਗਤ
ਕਰਕੇ (ਸੁਰਤਿ) ਨਾਮ ਸੁਰਤੀਆਂ ਦੇ ਮੱਤ ਦਾ, ਜਿਹੜਾ (ਮਨਿ) ਮਨ ਦੇ ਵਿਚ
(ਬੁਧਿ) ਬੋਧ ਹੋਣਾ ਹੈ, ਇਹ ਵੀ ਘਾੜਤ ਓਥੇ ਆਪ ਹੀ ਸਫੁਰਨ ਹੋ ਜਾਂਦੀ ਹੈ।

ਵਾ :-ਓਥੇ (ਸੁਰਤਿ) (ਸੁ) ਸ੍ਰੇਸ਼ਟ (ਰਤਿ) ਪ੍ਰੀਤੀ ਦੇ ਨਾਲ, ਜਿਹੜਾ (ਮਤਿ)
ਬੁੱਧੀ ਦੇ ਅੰਦਰ ਮੰਨਣ ਕਰਨਾ ਹੈ ਪ੍ਰਮੇਸਰ ਦੇ (ਬੁਧਿ) ਬੋਧ ਦਾ ਗਿਆਨ ਦਾ,
ਇਹ ਘਾੜਤ ਵੀ ਉਨ੍ਹਾਂ ਦੇ ਅੰਦਰ ਸੁਤੇ ਹੀ ਘੜੀ ਜਾਂਦੀ ਹੈ।

ਵਾ :-ਓਥੇ ਜਦੋਂ ਪ੍ਰੇਮ ਵਾ (ਸੁਰਤਿ) ਸ੍ਰੇਸ਼ਟ ਪ੍ਰੀਤੀ ਅੰਦਰ ਪੈਦਾ ਹੋ ਜਾਂਦੀ ਹੈ,
ਉਸ ਵੇਲੇ ਸਤਿਗੁਰੂ ਜੀ ਦੀ (ਮਤਿ) ਸਿਖਿਆ ਕਰ ਕੇ ਜਿਹੜਾ (ਮਨਿ) ਸ਼੍ਰੋਮਣੀ
ਪ੍ਰਮੇਸਰ ਹੈ ਉਸ ਦੇ (ਬੁਧਿ) ਬੋਧ ਦੀ ਅਪਰੋਖ ਗਿਆਨ ਦੀ ਘਾੜਤ
ਘੜੀ ਜਾਂਦੀ ਹੈ।

ਵਾ :-ਓਥੇ (ਸੁਰਤਿ) ਚਿੱਤ ਜਿਹੜਾ ਅੱਗੇ ਪਦਾਰਥਾਂ ਦੀ ਚਿਤਵਨੀ ਕਰਦਾ
ਸੀ, ਇਹ ਵਿਸਰ ਜਾਂਦੀ ਹੈ। ਚੇਤਨ ਸਰੂਪ ਦੀ ਘਾੜਤ ਘੜੀ ਜਾਂਦੀ ਹੈ। (ਮਤਿ)
ਆਤਮ ਵਿਸ਼ੈਣੀ ਆ ਜਾਂਦੀ ਹੈ। (ਮਨਿ) ਮੰਨਣ ਕਰਕੇ ਸਰੂਪ ਦਾ ਬੋਧ ਪ੍ਰਾਪਤ
ਹੋ ਜਾਂਦਾ ਹੈ ਐਸੀ ਘਾੜਤ ਘੜੀਦੀ ਹੈ।

(ਸੁਰਤਿ) ਚਿਤ, ਮਨ, ਬੁਧ ਅਤੇ ਅਹੰਕਾਰ ਇਨ੍ਹਾਂ ਸਾਰਿਆਂ ਦਾ ਆਭਾਵ ਹੋ
ਜਾਂਦਾ ਹੈ ਭਾਵ ਅੰਤਹਕਰਣ ਦਾ ਅਭਾਵ ਹੋ ਜਾਂਦਾ ਹੈ, ਐਸੀ ਘਾੜਤ ਘੜੀਦੀ ਹੈ।
ਜੀਵਨ ਮੁਕਤਾਂ ਦੀ ਅਵਸਥਾ ਵਿਚ ਅੰਤਹਕਰਣ ਦਾ ਅਭਾਵ ਇਸ ਪ੍ਰਕਾਰ ਹੈ
ਜਿਵੇਂ ਕਾਗ਼ਜ਼ ਸੜ ਜਾਵੇ ਤਾਂ ਉਸ ਦੇ ਅੱਖਰ ਪ੍ਰਤੀਤ ਹੁੰਦੇ ਰਹਿੰਦੇ ਹਨ ਜਿੰਨਾਂ ਚਿਰ
ਹਵਾ ਨਾਲ ਉੱਡ ਨਾ ਜਾਵੇ। ਇਉਂ ਉਨ੍ਹਾਂ ਦੀ ਦੇਹ ਦੀ ਕਿਰਿਆ ਪ੍ਰਤੀਤ
ਹੁੰਦੀ ਹੈ ਵਾਸਤਵ ਵਿਚ ਨਹੀਂ ਹੈ।

ਵਾ :-ਓਥੇ ਉਹਨਾਂ ਦੀ ਸੰਗਤ ਵਿਚ (ਸੁਰਤਿ) ਚਿਤ ਦੀ ਚੰਚਲਤਾਈ ਮਿਟ
ਜਾਂਦੀ ਹੈ ਜਿਸ ਪ੍ਰਕਾਰ ਸਪੰਧ ਪਉਣ ਜੋ ਚੱਲਣ ਵਾਲੀ ਹੈ ਉਹ (ਨਿਸਪੰਧ) ਖੜੀ
ਪਉਣ ਵਿਚ ਰਲ ਕੇ ਟਿੱਕ ਜਾਂਦੀ ਹੈ ਅਤੇ (ਮਤਿ) ਮਸਤ ਹੋ ਕੇ ਹੰਕਾਰ ਵਿਚ

ਜਿੱਥੇ ਦੇਹੋ ਹੀ ਕਹਿੰਦਾ ਸੀ, ਹੁਣ ਸੁਧੋ ਹੀ, ਨਿਰਹੰਕਾਰੋ ਹੀ ਕਹਿਣ ਲੱਗ ਪਿਆ। (ਮਨਿ) ਮੰਨਣ ਕਰਨ ਲੱਗ ਪਿਆ (ਬੁਧਿ) ਬੁਧੀ ਬੋਧ ਵਿਚ ਮਿਲ ਗਈ ਮਿਥਿਆ ਪਦਾਰਥਾਂ ਨੂੰ ਸਤਿ ਨਿਸ਼ਚੇ ਕਰਨ ਤੋਂ ਹੱਟ ਕਰਕੇ। ਯਥਾ:–

ਕਬਿੱਤ :–'ਦਰਸਨ ਦੇਖਤ ਹੀ *ਸੁਧ ਕੀ ਨ ਸੁਧ ਰਹੀ, ਬੁੱਧਿ ਕੀ ਨ ਬੁਧਿ ਰਹੀ, ਮਤਿ ਮੈਂ ਨ ਮੱਤਿ ਹੈ। ਸੁਰਤਿ ਮੈਂ ਨ ਸੁਰਤਿ ਔਉਂ ਧਿਆਨ ਮੈਂ ਨ ਧਿਆਨ ਰਹਿਯੋ, ਗਯਾਨ ਮੈਂ ਨ ਗਯਾਨ ਰਹਿਯੋ, ਗਤਿ ਮੈਂ ਨ ਗਤਿ ਹੈ। ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ, ਰਤਿ ਮੈਂ ਨ ਰਤਿ ਰਹੀ, ਪਤਿ ਰਤਿ ਪਤਿ ਹੈ। ਅਦਭੁਤ ਪਰਮਦਭੁਤ ਬਿਸਮੈ ਬਿਸਮ, ਅਸਚਰਜੈ ਅਸਚਰਜ ਅਤਿ ਅਤਿ ਹੈ ॥੧॥' [ਕਬਿੱਤ ਸਵੈਯੇ]

ਵਾ :–ਓਥੇ ਸਰਮਖੰਡੀ ਮਹਾਤਮਾ (ਸੁਰਤਿ) ਸ੍ਰਵਣ ਕਰਦੇ ਹਨ ਜਾਂ (ਮਤਿ) ਮੰਨਣ ਕਰਦੇ ਹਨ। ਜਾਂ (ਮਨਿ) ਨਿਦਿਧਿਆਸਣ ਕਰਦੇ ਹਨ ਜਾਂ ਹੋਰਾਂ ਨੂੰ (ਬੁਧਿ) ਬੋਧ ਦਿੰਦੇ ਹਨ ਇਹ ਕਿਰਿਆ ਕਰਦੇ ਹਨ।

(ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥) (ਤਿਥੈ) ਤਿਸ ਅਵਸਥਾ ਵਿਚ ਜਿਹੜੇ ਮਹਾਂ ਪੁਰਖ ਬਿਰਾਜਦੇ ਹਨ ਸਰਮ ਖੰਡੀ ਓਥੇ (ਸੁਰਾ) ਜੋ ਦੇਵ ਹੈ ਸਾਰਿਆਂ ਦੇ ਅੰਦਰ, ਸਾਰਿਆਂ ਦੇਵਤਿਆਂ ਦਾ ਪ੍ਰਕਾਸ਼ਕ ਹੈ। ਹਜ਼ੂਰ ਨੇ ਫੁਰਮਾਇਆ ਹੈ 'ਦੇਵਨ ਕੋ ਦੇਵ ਹੈ' ਅਤੇ (ਸਿਧ) ਜੋ ਪ੍ਰਾਪਤ ਰੂਪ ਹੈ, ਉਸ (ਸੁਧਿ) ਸੁਧ ਸਰੂਪ ਦੀ ਪ੍ਰਾਪਤੀ ਦੀ ਖ਼ਾਤਰ ਬ੍ਰਹਮ ਵਿਦਿਆ ਕਰਕੇ ਘੜੀ ਜਾਂਦੀ ਹੈ।

ਵਾ:–ਤਿਥੈ ਸੁਧ ਸਰੂਪ ਵਿਚ (ਸੁਰਾ) ਦੇਵਤੇ ਅਤੇ ਸਿਧ ਆਦਿਕ ਕੋਈ ਨਹੀਂ ਹੈ, ਸਾਰੇ ਘੜੇ ਜਾਂਦੇ ਹਨ ਭਾਵ ਲੈ ਹੋ ਜਾਂਦੇ ਹਨ। ਇਹ ਸਭ ਸਰੂਪ ਵਿਚ ਕਲਪਤ ਹੀ ਹਨ।

ਵਾ :–ਓਥੇ ਕਹਿੰਦੇ (ਸੁਰਾ) ਦੈਵੀ ਸੰਪਤਾ ਵਾਲੇ ਕਿਹੜੇ ਪੁਰਖ ਹਨ ਅਤੇ ਜਿਹੜੇ (ਸਿਧਾ) ਮੁਕਤ ਪੁਰਖ ਹਨ ਉਨ੍ਹਾਂ ਦੀ ਗਿਆਤ ਦੀ ਭੀ ਖ਼ਾਤਰ ਘੜੀ ਜਾਂਦੀ ਹੈ। ਜਾਣਿਆ ਜਾਂਦਾ ਹੈ ਕਿ ਇਹ ਗਿਆਨਵਾਨ ਹੈ ਅਤੇ ਇਹ ਦੈਵੀ ਸੰਪਤੀ ਵਾਲਾ ਹੈ। ਇਸ ਪਉੜੀ ਵਿਚ ਸਰਮ ਖੰਡੀ ਸਨਮੁਖ ਸਿੱਖ ਦੀ ਅਵੱਸਥਾ ਅਸੰਸਕਤ ਪੰਜਵੀਂ ਭੂਮਿਕਾ ਕਹੀ ਹੈ।

---

*ਸੰਤ ਸੁੱਧਾਂ ਦੇ ਨਾਮ :–'ਧੀਰਜ ਬੁਧਿ ਬਿਬੇਕ ਬਲ ਗਤਿ ਮਿਤਿ ਐਸਰਬਾਤ ॥
ਸਿੰਘਨ ਡਰ ਤੁਰਕਾਨ ਕੀ ਭੂਲ ਗਈ ਸੁਧ ਸਾਤ ॥'



# ❋ ਸੈਂਤੀਵੀਂ ਪਉੜੀ ਪ੍ਰਾਰੰਭ ❋

**ਕਰਮ ਖੰਡ ਕੀ; ਬਾਣੀ ਜੋਰੁ ॥ ਤਿਥੈ; ਹੋਰੁ ਨ ਕੋਈ ਹੋਰੁ ॥
ਤਿਥੈ; ਜੋਧ ਮਹਾ ਬਲ ਸੂਰ ॥ ਤਿਨ ਮਹਿ; ਰਾਮੁ ਰਹਿਆ ਭਰਪੂਰ ॥
ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ; ਨ ਕਥਨੇ ਜਾਹਿ ॥
ਨਾ ਓਹਿ ਮਰਹਿ; ਨ ਠਾਗੇ ਜਾਹਿ ॥ ਜਿਨ ਕੈ; ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ; ਕੇ ਲੋਅ ॥ ਕਰਹਿ ਅਨੰਦੁ; ਸਚਾ ਮਨਿ ਸੋਇ ॥
ਸਚਖੰਡਿ ਵਸੈ; ਨਿਰੰਕਾਰੁ ॥ ਕਰਿ ਕਰਿ ਵੇਖੈ; ਨਦਰਿ ਨਿਹਾਲ ॥
ਤਿਥੈ ਖੰਡ ਮੰਡਲ; ਵਰਭੰਡ ॥ ਜੇ ਕੋ ਕਥੈ; ਤ ਅੰਤ ਨ, ਅੰਤ ॥
ਤਿਥੈ ਲੋਅ ਲੋਅ; ਆਕਾਰ ॥ ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥
ਵੇਖੈ ਵਿਗਸੈ; ਕਰਿ ਵੀਚਾਰੁ ॥ ਨਾਨਕ ਕਥਨਾ; ਕਰੜਾ ਸਾਰੁ ॥੩੭॥**

ਪ੍ਰਸ਼ਨ :–ਸਿਧਾਂ ਪੁਛਿਆ ਕਿ ਹੇ ਸੱਚੇ ਪਾਤਸ਼ਾਹ ਜੀ ! ਕਿਰਪਾ ਕਰਕੇ ਕਰਮ ਖੰਡ ਕਥਨ ਕਰੋ ?

ਉੱਤਰ :–ਇਸ ਪਉੜੀ ਵਿਚ (ਕਰਮ) ਕਮਾਈ ਜਾਂ ਬਖ਼ਸ਼ਿਸ਼ ਦਾ ਖੰਡ ਫੁਰਮੌਂਦੇ ਹਨ। ਇਹ ਕਰਮ ਖੰਡ ਸਨਮੁਖ ਦੀ ਅਵਸਥਾ, ਪਦਾਰਥਾਭਾਵਨੀ ਛੇਵੀਂ ਭੂਮਿਕਾ ਹੈ।

**ਅਰਥ ੧ :–ਕਰਮ ਖੰਡ ਕੀ; ਬਾਣੀ ਜੋਰੁ ॥**–(ਕਰਮ) ਨਾਮ ਕਮਾਈ ਦਾ ਹੈ। ਜਿਨ੍ਹਾਂ ਨੇ ਕਮਾਈ ਕੀਤੀ ਹੈ ਉਹ ਇਸ ਖੰਡ ਵਿਚ ਪ੍ਰਾਪਤ ਹੋਏ ਹਨ। ਉਨ੍ਹਾਂ ਕਮਾਈ ਕਰਨ ਵਾਲੇ ਪੁਰਖਾਂ ਦੀ ਕਮਾਈ ਵਿਚ ਜੋਰ ਹੁੰਦਾ ਹੈ। ਜੋ ਉਹ ਬੋਲਣ ਪੂਰਾ ਹੋ ਜਾਂਦਾ ਹੈ। ਉਨ੍ਹਾਂ ਦੇ ਮੁਖੋਂ ਨਿਕਲਿਆ ਬਚਨ ਨਿਸਫਲ ਨਹੀਂ ਜਾਂਦਾ। ਯਥਾ :–

'ਭਗਤ ਮੁਖੈ ਤੇ ਬੋਲਦੇ ਸੇ ਬਚਨ ਹੋਵੰਦੇ ॥' (ਅੰਗ ੩੧੬)

'ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥' (ਅੰਗ ੬੮੧)

## ਸਾਖੀ ਭਾਈ ਗੋਦੜੀਆ ਜੀ ਦੀ

ਸਤਿਗੁਰਾਂ ਦੇ ਸਨਮੁਖ ਸਿਖ ਬ੍ਰਹਮ ਗਿਆਨੀ ਭਾਈ ਗੋਦੜੀਆ ਜੀ ਬੜੇ ਕਮਾਈ ਵਾਲੇ ਹੋਏ ਹਨ। ਜੋ ਬਚਨਾਂ ਦੇ ਸੂਰਬੀਰ ਸਨ । ਜਿਨ੍ਹਾਂ ਦੀ ਬਾਣੀ ਜੋਰ ਵਾਲੀ ਸੀ, ਕਿਹਾ ਬਚਨ ਪੂਰਾ ਹੋ ਜਾਂਦਾ ਸੀ। ਭਾਈ ਭਗਤੂ ਦੇ ਸਪੁਤਰ ਭਾਈ ਗੌਰਾ ਦੇ ਘਰ ਨਿਸ਼ਕਾਮ ਸੇਵਾ ਕਰਦੇ ਸਨ । ਸ੍ਰੀ ਜਪੁ ਜੀ ਸਾਹਿਬ ਦੇ ਇੱਕੋ ਪਾਠ ਹਰ ਰੋਜ਼ ਕਰਦੇ ਤੇ ਨਾਮ ਦੀ ਮਸਤੀ ਵਿਚ ਲੀਣ ਰਹਿੰਦੇ। ਇੱਕ ਦਿਨ ਇਹ ਚੱਕੀ ਪੀਹ ਰਹੇ ਸਨ। ਉਸ ਵਕਤ ਭਾਈ ਗੌਰਾ ਜੀ ਨੌਕਰ ਨੂੰ ਤਾੜਨ ਲਗੇ। ਉਸ ਗਰੀਬ ਨੌਕਰ ਨੂੰ ਤਾੜਦਿਆਂ ਵੇਖ ਕੇ ਭਾਈ ਗੋਦੜੀਆ ਜੀ ਨੂੰ ਤਰਸ ਆ ਗਿਆ, ਅਤੇ ਆਖਿਆ ਹੇ ਭਾਈ! ਗਰੀਬ ਨੂੰ ਨਾ ਤਾੜੋ।

ਅਗੋਂ ਭਾਈ ਗੌਰਾ ਜੀ ਬੋਲੇ, ਤੂੰ ਚੱਕੀ ਪੀਹੀ ਜਾ, ਤੈਨੂੰ ਵਿਹਾਰਾਂ ਦਾ ਕੀ ਪਤਾ ਹੈ? ਅਤੇ ਸਖਤੀ ਦੇ ਭੀ ਕਈ ਬਚਨ ਕਹੇ। ਭਾਈ ਜੀ ਦੇ ਮੁਖੋਂ ਸਹਿਜੇ ਹੀ ਨਿਕਲ ਗਿਆ ਬੜਾ ਅਫਰਿਆ ਹੋਇਆ ਹੈਂ । ਬਚਨ ਆਖਦਿਆਂ ਸਾਰ ਹੀ ਉਸ ਨੂੰ ਅਫਰੇਵਾਂ ਹੋ ਗਿਆ। ਤਾਂ ਫਿਰ ਭਾਈ ਗੌਰਾ ਜੀ ਭਾਈ ਗੋਦੜੀਆ ਜੀ ਅੱਗੇ ਬੇਨਤੀਆਂ ਕਰਨ ਲਗੇ। ਭਾਈ ਜੀ ਨੇ ਬਚਨ ਕੀਤਾ ਕਿ ਹੇ ਭਾਈ! ਗਰੀਬਾਂ ਦਾ ਦਿਲ ਨਾ ਦੁਖਾਇਆ ਕਰ, ਸਤਿਗੁਰੂ ਜੀ ਕ੍ਰਿਪਾ ਕਰਨਗੇ। ਗੌਰੇ ਨੇ ਸਤ ਬਚਨ ਕਿਹਾ ਤੇ ਉਸਦਾ ਅਫਰੇਵਾਂ ਹਟ ਗਿਆ। ਫੇਰ ਇਨ੍ਹਾਂ ਨੇ ਭਾਈ ਗੋਦੜੀਏ ਜੀ ਨੂੰ ਕਿਹਾ ਕਿ ਹੁਣ ਤੁਸੀਂ ਆਪਣੀ ਇੱਛਾ ਅਨੁਸਾਰ ਵਿਚਰੋ, ਤੁਹਾਨੂੰ ਕੋਈ ਵੀ ਬੰਦਸ਼ ਨਹੀਂ ਹੈ।

ਤਾਂ ਉਥੋਂ ਭਾਈ ਗੋਦੜੀਆ ਜੀ ਘਰ ਆ ਗਏ ਤੇ ਸਿਮਰਨ ਭਜਨ ਵਿਚ ਸਮਾਂ ਬਤੀਤ ਕਰਨ ਲੱਗੇ। ਇਕ ਦਿਨ ਭਾਈ ਜੀ ਨੂੰ ਖੇਤ ਵਿਚੋਂ ਸਰ੍ਹੋਂ ਪੁੱਟਣ ਵਾਸਤੇ ਭੇਜ ਦਿਤਾ। ਸਾਰਾ ਦਿਨ ਸਰ੍ਹੋਂ ਪੁੱਟਦੇ ਰਹੇ ਤੇ ਪਿਛੋਂ ਘਰ ਵਾਲਿਆਂ ਆ ਕੇ ਖਬਰ ਨਾ ਲਈ ਤੇ ਨਾ ਹੀ ਪ੍ਰਸ਼ਾਦਾ ਭੇਜਿਆ। ਸ਼ਾਮ ਨੂੰ ਕੋਈ ਆਦਮੀ ਆ ਕੇ ਕਹਿਣ ਲੱਗਾ ਕਿ ਭਾਈ ਸਾਹਿਬ ਜੀ! ਆਪ ਇਹ ਕੀ ਕਰ ਰਹੇ ਹੋ? ਤਾਂ ਕਿਹਾ ਕਿ ਘਰ ਵਾਲਿਆਂ ਦੀਆਂ ਜੜ੍ਹਾਂ ਪੁੱਟ ਰਿਹਾ ਹਾਂ। ਬੱਸ ਘਰ ਵਾਲੇ ਸਾਰੇ ਹੀ ਮਰ ਗਏ। ਫਿਰ ਮੌਜ ਨਾਲ ਵਿਚਰਨ ਲੱਗੇ। ਸਦਾ ਸਿਮਰਨ ਵਿਚ ਚਿੱਤ ਲੀਨ ਰਹਿੰਦਾ।

ਇਕ ਦਿਨ ਕਿਸੇ ਜੱਟ ਨੇ ਹਾੜ੍ਹੀ ਵੱਢਣ ਲਾ ਲਏ। ਭਾਈ ਜੀ ਸਾਰਾ ਦਿਨ ਹਾੜ੍ਹੀ ਵੱਢਦੇ ਰਹੇ ਤੇ ਹਟੇ ਹੀ ਨਾ। ਕਿਸੇ ਨੇ ਆ ਕੇ ਵੇਖਿਆ ਕਿ ਮਹਾਂ ਪੁਰਖ



ਹਾੜ੍ਹੀ ਵੱਢ ਰਹੇ ਹਨ ਉਸ ਨੇ ਉਸ ਜੱਟ ਨੂੰ ਆ ਕੇ ਦਸਿਆ ਕਿ ਇਹ ਤਾਂ ਮਹਾਂਪੁਰਖ ਹਨ। ਇਨ੍ਹਾਂ ਨੂੰ ਕੁਝ ਲਿਆ ਕੇ ਛਕਾਓ, ਸ਼ਰਧਾ ਨਾਲ ਇਨ੍ਹਾਂ ਦੀ ਸੇਵਾ ਕਰੋ। ਏਨ੍ਹਾਂ ਨੇ ਜੋ ਸਰਾਪ ਦੇ ਦਿਤਾ ਤਾਂ ਪੂਰਾ ਹੋ ਜਾਵੇਗਾ। ਜੱਟ ਡਰ ਗਿਆ ਤੇ ਭਾਈ ਸਾਹਿਬ ਨੂੰ ਬੇਨਤੀ ਕੀਤੀ ਕਿ ਕੀ ਛਕੋਗੇ? ਭਾਈ ਜੀ ਨੇ ਕਿਹਾ ਕਿ ਦਹੀਂ ਖਾਣਾ ਹੈ। ਜੱਟ ਦੀ ਮਾਂ ਦਹੀਂ ਲੈ ਕੇ ਆਈ ਪਰ ਲਾਲ ਮਿਰਚਾਂ ਬਹੁਤੀਆਂ ਪਾ ਦਿਤੀਆਂ। ਜਦੋਂ ਭਾਈ ਜੀ ਛਕਣ ਲੱਗੇ ਤਾਂ ਮਿਰਚਾਂ ਬਹੁਤ ਕੋੜੀਆਂ ਲੱਗੀਆਂ। ਤਾਂ ਭਾਈ ਸਾਹਿਬ ਜੀ ਦੇ ਮੁਖੋਂ ਨਿਕਲ ਗਿਆ। ਹੇ ਮਾਈ! ਤੂੰ ਏਹ ਕੀ ਕੀਤਾ ਹੈ? ਤੈਨੂੰ ਸੱਪ ਲੜ ਜਾਏ। ਤਾਂ ਮਾਈ ਸੱਪ ਲੜ ਕੇ ਮਰ ਗਈ ਸੀ। ਤੇ ਫਿਰ ਇਹ ਉਥੋਂ ਚਲੇ ਗਏ ਆਪਣੇ ਰੰਗ ਵਿਚ ਵਿਚਰਦੇ ਰਹੇ। ਸੋ ਕਮਾਈ ਕਰਨ ਵਾਲੇ ਮਹਾਂਪੁਰਖਾਂ ਦੀ ਬਾਣੀ ਵਿਚ ਜੋਰ ਹੁੰਦਾ ਹੈ। ਜੋ ਕਹਿੰਦੇ ਹਨ ਪੂਰਾ ਹੋ ਜਾਂਦਾ ਹੈ।

ਵਾ :-ਕਰਮ ਖੰਡੀ ਕਮਾਈ ਕਰਨ ਵਾਲਿਆਂ ਨੂੰ ਅਖੰਡ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ, ਅਤੇ ਉਨ੍ਹਾਂ ਦੀ ਬਾਣੀ ਵਾਹਿਗੁਰੂ ਨਾਲ ਜੋੜਨ ਵਾਲੀ ਹੋ ਜਾਂਦੀ ਹੈ। ਜਦੋਂ ਬਚਨ ਕਰ ਦੇਣ ਮਨ ਵਾਹਿਗੁਰੂ ਵਿਚ ਜੁੜ ਜਾਂਦਾ ਹੈ। ਕਈ ਕਮਾਈ ਵਾਲਿਆਂ ਮਹਾਤਮਾਂ ਦੇ ਮੁੱਖੋਂ ਜਦੋਂ ਕੀਰਤਨ ਜਾਂ ਕਥਾ ਸੁਣੀਏ ਤਾਂ ਚਿੱਤ ਇਕਾਗਰ ਹੋ ਕੇ, ਗੁਰੂ ਕੇ ਸ਼ਬਦ ਵਿਚ ਲਿਵ ਲਗ ਜਾਂਦੀ ਹੈ। ਜਿਸ ਅਵਸਥਾ ਦਾ ਉਹ ਕਥਨ ਕਰਦੇ ਹੁੰਦੇ ਹਨ, ਸੁਣ ਕੇ ਮਨ ਉਹੋ ਜਿਹਾ ਬਣ ਜਾਂਦਾ ਹੈ। ਇਸ ਦਾ ਕਾਰਨ ਇਹ ਹੁੰਦਾ ਹੈ, ਉਹਨਾਂ ਮਹਾਤਮਾਂ ਦਾ ਮਨ ਉਹੋ ਜਿਹਾ ਇਕਾਗਰ ਹੋਇਆ ਹੁੰਦਾ ਹੈ। ਕਮਾਈ ਕਰਕੇ ਰਸ ਪ੍ਰਾਪਤ ਹੋਇਆ ਹੁੰਦਾ ਹੈ। ਕਮਾਈ ਤੋਂ ਹੀਣਿਆਂ ਦੀ ਬਾਣੀ ਜਿਸ ਪ੍ਰਕਾਰ ਫੋਕੀ ਬੰਦੂਕ ਖੜਕਾ ਤਾਂ ਕਰਦੀ ਹੈ, ਪਰ ਮਾਰ ਨਹੀਂ ਕਰਦੀ। ਇਉਂ ਉਨ੍ਹਾਂ ਦੀ ਬਾਣੀ ਚਿੱਤ ਵਿਚ ਨਹੀਂ ਵਸਦੀ। ਯਥਾ :-

'ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥' (੭੫੮)

ਜਿਨ੍ਹਾਂ ਨੇ ਆਪ ਸਿਮਰਨ ਭਜਨ ਦੀ (ਕਰਮ) ਕਮਾਈ ਕੀਤੀ ਹੈ, ਉਨ੍ਹਾਂ ਦੀ ਬਾਣੀ ਵਾਹਿਗੁਰੂ ਨਾਲ (ਜੋਰੁ) ਜੋੜ ਦਿੰਦੀ ਹੈ। ਚਿਤ ਨੂੰ ਇਕਾਗਰ ਕਰ ਦਿੰਦੀ ਹੈ।

'ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥' (੭੪੯)

ਅਤੇ ਉਨ੍ਹਾਂ ਦੀ ਬਾਣੀ (ਜੋਰੁ) ਗਿਆਨ ਵਾਲੀ ਹੋ ਜਾਂਦੀ ਹੈ।

ਵਾ :-(ਕਰਮ) ਨਾਮ ਬਖਸ਼ਿਸ਼ ਦਾ ਹੈ ਫ਼ਾਰਸੀ ਵਿਚ। ਜਿਨ੍ਹਾਂ ਨੂੰ ਮਹਾਰਾਜ ਜੀ ਨੇ ਅਖੰਡ ਸਰੂਪ ਦੀ ਬਖਸ਼ਿਸ਼ ਕੀਤੀ ਹੈ। ਵਾ ਇਸ ਬਖਸ਼ਿਸ਼ ਵਾਲੇ (ਖੰਡ) ਹਿੱਸੇ ਵਿਚ ਜਿਹੜੇ ਪ੍ਰਾਪਤ ਹੋਏ ਹਨ ਉਨ੍ਹਾਂ ਦੀ ਜਿਹੜੀ (ਬਾਣੀ) ਬਣੌਟ ਹੈ

(ਜੋਰੁ) ਗਿਆਨ ਵਾਲੀ ਹੈ। ਬ੍ਰਹਮ ਗਿਆਨੀ ਦੀ ਸਾਰੀ ਅਵਸਥਾ, ਗਿਆਨ
ਵਾਲੀ ਬਣ ਜਾਂਦੀ ਹੈ। ਵਾ :-ਜਿਹੜੇ ਇਸ ਬਖਸ਼ਿਸ਼ ਵਾਲੇ ਖੰਡ ਵਿਚ ਪ੍ਰਾਪਤ
ਹੋਏ ਹਨ ਉਹ ਮੁਖੋਂ ਬਾਣੀ ਕਹਿ ਕੇ (ਜੋਰੁ) ਗਿਆਨ ਦੀ ਬਖਸ਼ਿਸ਼ ਕਰ
ਦਿੰਦੇ ਹਨ।

**ਤਿਥੈ; ਹੋਰੁ ਨ ਕੋਈ ਹੋਰੁ ॥**-ਓਥੇ ਹੋਰ ਕੋਈ ਕਿਸੇ ਪ੍ਰਕਾਰ ਦੀਆਂ
ਰਿੱਧੀਆਂ ਸਿੱਧੀਆਂ ਦੀ ਲੋੜ ਨਹੀਂ ਹੈ। ਅਤੇ ਨਾ ਹੀ ਹੋਰ ਪੂਜਾ ਕਰਾਉਣ ਦੀ
ਭੁੱਖ ਰਹਿ ਜਾਂਦੀ ਹੈ ਪਖੰਡ ਧਾਰ ਕੇ। (ਵਾ) ਉਥੇ ਹੋਰ ਕਿਸੇ ਪ੍ਰਕਾਰ ਦੇ ਸਕਾਮ
ਕਰਮਾਂ ਦਾ ਅਤੇ ਹੋਰ ਨਾਨ੍ਹਾ ਦੇਵੀ ਦੇਵਤਿਆਂ ਦੀ ਉਪਾਸ਼ਨਾਂ ਦਾ ਕੋਈ ਜ਼ਿਕਰ
ਨਹੀਂ ਹੈ। ਵਾ :-ਹੋਰ ਜਿਹੜਾ ਦ੍ਵੈਤ ਵਾਲਾ ਮੁਡਾ ਹੈ ਇਹ ਵੀ ਓਥੇ ਕੋਈ ਨਹੀਂ
ਹੈ। ਇਹ ਸਭ ਕੁਝ ਓਥੇ (ਹੋਰੁ) ਹੋੜ ਭਾਵ ਰੋਕ ਦਿਤਾ ਹੈ। ਉਹ ਅਦ੍ਵੈਤ-ਵਾਦੀ
ਹੋ ਗਏ ਹਨ।

ਵਾ :-ਉਥੇ ਤਿਨ੍ਹਾਂ ਦੀ ਅਵਸਥਾ ਵਿਚ ਹੋਰ ਕੋਈ ਭੇਦਵਾਦੀ ਅਤੇ ਈਸਰ ਨੂੰ
ਇਕ ਦੇਸੀ ਮੰਨਣ ਵਾਲੇ ਨਿਆਇਕ, ਜਾਂ ਕਪਾਲਕ ਜਾਂ ਚੁੰਚ ਗਿਆਨੀ ਖਿਪਨਕ
ਆਦਿਕ ਭੇਦਵਾਦੀ, ਕਾਲਵਾਦੀ ਕਾਲ ਨੂੰ ਮੰਨਣ ਵਾਲੇ ਵਿਸ਼ੇਖਕ ਆਦਿਕ,
ਸਾਂਖੀ ਅਨੀਸ਼ਰਵਾਦੀ ਅਤੇ ਹੋਰ ਕੋਈ ਪਤੰਜਲੀ ਜੋਗ ਪਤਿਤ ਅਰੂੜ ਜਾਂ ਹੋਰ
ਦੇਵੀ ਦੇਵਤਿਆਂ ਦਾ ਉਪਾਸ਼ਕ, ਨਾਨ੍ਹਾ ਉਪਾਸ਼ਨਾ ਕਰਨ ਵਾਲੇ ਅਤੇ ਸਕਾਮੀ
ਪੁਰਖ ਸੁਰਗ ਦੇ ਭੋਗਾਂ ਦੀ ਜਾਂ ਬ੍ਰਹਮ ਲੋਕ ਦੀ ਇੱਛਾ ਵਾਲੇ ਜਾਂ ਜੰਤ੍ਰੀ ਮੰਤ੍ਰੀ ਤੰਤ੍ਰੀ
ਜਾਂ ਹੋਰ ਨਾਸਤਕ ਲੋਕਾਂ ਦੀ ਓਥੇ ਗੰਮਤਾ ਨਹੀਂ ਹੈ। ਸਭ ਪਿਛੇ ਹੀ (ਹੋਰੁ) ਹੋੜ
ਭਾਵ ਰੋਕ ਦਿਤੇ ਜਾਂਦੇ ਹਨ। ਓਥੇ ਪਹੁੰਚ ਨਹੀਂ ਸਕਦੇ।

ਪ੍ਰਸ਼ਨ :-ਤਾਂ ਫੇਰ ਮਹਾਰਾਜ ਜੀ! ਉਥੇ ਪਹੁੰਚਦੇ ਕੌਣ ਹਨ?

**ਉੱਤਰ :-ਤਿਥੈ; *ਜੋਧ ਮਹਾਬਲ ਸੂਰ ॥**-ਉਥੇ (ਜੋਧ) ਜਿਹੜੇ
ਰਥੀ ਹਨ, (ਮਹਾਬਲ) ਜਿਹੜੇ ਮਹਾਂਰਥੀ ਹਨ ਅਤੇ (ਸੂਰ) ਸੂਰਮੇ ਜਿਹੜੇ
ਅਤਰਥੀ ਹਨ। ਉਹ ਪਹੁੰਚਦੇ ਹਨ।

**ਤਿਨ ਮਹਿ; ਰਾਮੁ ਰਹਿਆ ਭਰਪੂਰ ॥**-ਉਨ੍ਹਾਂ ਦੇ ਹਿਰਦੇ ਵਿਚ
(ਰਾਮੁ) ਪ੍ਰਮੇਸਰ ਹੀ ਬਿਆਪਕ ਹੋ ਰਿਹਾ ਹੈ ਰੋਮ ਰੋਮ ਵਿਚ। ਬਿਨਾਂ ਵਾਹਿਗੁਰੂ
ਤੋਂ ਹੋਰ ਕਿਸੇ ਵਿਚ ਉਨ੍ਹਾਂ ਦਾ ਚਿੱਤ ਨਹੀਂ ਜੁੜਿਆ ਹੋਇਆ।

---

*ਗਾਵਹਿ ਜੋਧ ਮਹਾਬਲ ਸੂਰਾ ॥' ਦੀ ਵਿਆਖਿਆ ਅੰਗ ਪ੯੩ ਤੇ ਪੜ੍ਹੋ ਜੀ।



ਜਿਵੇਂ ਹਨੂੰਮਾਨ ਨੇ ਤੁਚਾ ਪਾੜ ਕੇ ਰਾਮ ਰਾਮ ਲਿਖਿਆ ਦਿਖਾਇਆ ਸੀ।
ਜਿਵੇਂ ਭਾਈ ਪਾਰੋ ਜੀ ਤੀਸਰੇ ਪਾਤਿਸ਼ਾਹ ਜੀ ਦੇ ਸਿੱਖ ਪਰਮ ਹੰਸ ਅਵਸਥਾ
ਵਿਚ ਲੀਨ ਰਹਿੰਦੇ ਸਨ।

ਪ੍ਰਸ਼ਨ :-ਸਿੱਧ ਕਹਿਣ ਲੱਗੇ, ਮਹਾਰਾਜ ਜੀ! ਜਿਥੇ ਰਾਮ ਹੁੰਦਾ ਹੈ, ਉਥੇ
ਸੀਤਾ ਵੀ ਨਾਲ ਹੀ ਹੁੰਦੀ ਹੈ? ਇੱਥੇ ਸੀਤਾ ਕਿਹੜੀ ਹੈ?

ਉੱਤਰ :-**ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥**-ਹੇ ਸਿੱਧੋ! ਜਿਨ੍ਹਾਂ
ਦਾ ਮਨ ਪ੍ਰਮੇਸਰ ਦੀ (ਮਹਿਮਾ) ਸਿਫ਼ਤ ਵਿਚ (ਸੀਤਾ) ਸੀਤਾ ਗਿਆ ਹੈ,
ਭਾਵ ਲਿਵ ਲੱਗ ਗਈ ਹੈ। ਜਥਾ :-
'ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥' (੧੦੧੯)
ਪ੍ਰਮੇਸ਼ਰ ਦੀ ਭਗਤੀ ਨਾਲ ਪ੍ਰਮੇਸ਼ਰ ਦੀ ਮਹਿਮਾ ਵਿਚ ਜਿਨ੍ਹਾਂ ਨੇ ਮਨ ਨੂੰ
ਸਿਉਂ ਲਿਆ ਹੈ, ਉਹ ਐਸੀ ਅਵੱਸਥਾ ਵਾਲੇ ਸੀਤਾ ਦੀ ਨਿਆਈਂ ਉਪਾਸ਼ਕ
ਲੋਕ ਹਨ।

**ਤਾ ਕੇ ਰੂਪ, ਨ ਕਥਨੇ ਜਾਹਿ ॥**-ਜਿਨ੍ਹਾਂ ਬਖ਼ਸ਼ਿਸ਼ ਖੰਡ ਵਾਲਿਆਂ
ਨੂੰ ਇਹ ਦਾਤ ਪ੍ਰਾਪਤ ਹੋਈ ਹੈ (ਤਾ ਕੇ) ਤਿਨ੍ਹਾਂ ਦੇ (ਰੂਪ) ਦਿਲ ਦੀ ਸਫ਼ਾਈ
ਨਿਰਵਿਕਾਰ ਜੀਵਨ ਕਿਸੇ ਪ੍ਰਕਾਰ ਵੀ ਕਥਨ ਨਹੀਂ ਕੀਤੇ ਜਾਂਦੇ।
ਵਾ :-ਤਿਨ੍ਹਾਂ ਦੇ ਸਰੂਪ ਨੂੰ ਜੋ (ਰੂਪ) ਸਰੂਪ ਪ੍ਰਾਪਤ ਹੋਇਆ ਹੈ, ਕਥਨ ਨਹੀਂ
ਕੀਤਾ ਜਾਂਦਾ।

**ਨਾ ਓਹਿ ਮਰਹਿ; ਨ ਠਾਗੇ ਜਾਹਿ ॥**-ਨਾ ਉਹ ਮੌਤ ਦੇ ਮਾਰੇ
ਮਰਦੇ ਹਨ ਅਤੇ ਨ ਕਿਸੇ ਪ੍ਰਕਾਰ ਕੁਕਰਮਾਂ ਕਰਕੇ ਠੱਗੇ ਜਾਂਦੇ ਹਨ।

**ਜਿਨ ਕੈ; ਰਾਮੁ ਵਸੈ ਮਨ ਮਾਹਿ ॥**-ਜਿਨ੍ਹਾਂ ਦੇ ਮਨ ਵਿਚ ਰਾਮ
ਪ੍ਰਮੇਸਰ ਵਸਦਾ ਹੈ। ਜਿਵੇਂ ਸੀਤਾ ਦੇ ਮਨ ਵਿਚ ਰਾਮ ਚੰਦਰ ਜੀ ਵਸਦੇ ਸਨ।
ਸੀਤਾ ਦੇ ਤਾਈਂ, ਰਾਵਣ ਨੇ ਰਾਮ ਚੰਦਰ ਜੀ ਤੇ ਲਛਮਣ ਦੇ ਮਾਇਆ ਦੇ ਰੂਪ
ਬਣਾ ਕੇ ਸਿਰ ਕੱਟ ਕੇ ਲਿਆ ਕੇ ਸੀਤਾ ਨੂੰ ਵਿਖਾ ਦਿਤੇ, ਭਰਮਾਉਣ ਵਾਸਤੇ
ਕਿ ਰਾਮ ਚੰਦਰ ਜੀ ਤੇ ਲਛਮਣ ਜੀ ਮਰ ਗਏ ਹਨ, ਤੂੰ ਹੁਣ ਮੈਨੂੰ ਵਰ ਲੈ। ਪਰ
ਸੀਤਾ ਨੇ ਵਰਨ ਤੋਂ ਜਵਾਬ ਦੇ ਦਿਤਾ। ਜਦੋਂ ਹਨੂੰਮਾਨ ਸੀਤਾ ਦੀ ਖ਼ਬਰ ਲੈ ਕੇ
ਵਾਪਸ ਆਇਆ, ਤਾਂ ਸ੍ਰੀ ਰਾਮ ਚੰਦ੍ਰ ਜੀ ਨੇ ਪੁਛਿਆ, 'ਹੇ ਹਨੂੰਮੰਤ ਸੀਤਾ ਦੀ
ਸੁਧ ਦੱਸ, ਕਿਥੇ ਹੈ?'

ਕਹਿੰਦਾ, ਮਹਾਰਾਜ ਜੀ ! ਲੰਕਾ ਵਿਚ ਬੈਠੀ ਹੈ। ਰਾਮ ਜੀ ਕਹਿੰਦੇ ਜੀਉਂਦੀ
ਹੈ ? ਕਹਿੰਦਾ, ਹਾਂ ਮਹਾਰਾਜ ਜੀ ! ਉਹ ਜੀਉਂਦੇ ਮਾਤਰ ਹੀ ਹੈ। ਜਮ ਪ੍ਰਾਣਾਂ ਨੂੰ
ਲੈਣ ਆਉਂਦੇ ਹਨ ਪਰ ਤੁਸੀਂ ਹਿਰਦੇ ਵਿਚ ਵਸਦੇ ਕਰ ਕੇ ਜਮ ਨਹੀਂ ਲਿਜਾਂਦੇ
ਇਉਂ ਕਹਿਣ-ਮਾਤਰ ਹੀ ਜੀਉਂਦੀ ਹੈ। ਸ੍ਵੈਯਾ :—

'ਔਹ ਹਨੂੰਮਾਨ ਕਹਿਓ ਰਘੁਬੀਰ, ਕਛੂ ਸੁਧ ਹੈ ਸੀਅ ਕੀ ਛਿਤ ਮਾਹੀ ?
ਹੈ ਪ੍ਰਭੁ ! ਲੰਕ ਕਲੰਕ ਬਿਨਾਂ ਸੁ, ਬਸਹਿ ਤਹ ਰਾਵਣ ਬਾਗ ਕੀ ਛਾਹੀ।
ਜੀਵਤ ਹੈ ? ਕਹਿਬੇ ਹੀ ਕੋ ਨਾਥ ! ਸੋ ਕਿਉਂ ਨ ਮਰੀ ਹਮਤੇ ਬਿਛੁਰਾਹੀ ?
ਪ੍ਰਾਨ ਵਸੈ ਪਦ ਪੰਕਜ ਮੈਂ, ਜਮ ਆਵਤ ਹੈ, ਪਰ ਪਾਵਤ ਨਾਹੀ ॥੧੦੪॥'
(ਹਨੂੰਮਾਨ ਨਾਟਕ ਧਿਆਇ ੬)

ਏਸੇ ਪ੍ਰਕਾਰ ਸੀਤਾ ਵਾਂਗ ਜਿਨ੍ਹਾਂ ਦੇ ਮਨ ਵਿਚ (ਰਾਮੁ) ਪ੍ਰਮੇਸਰ ਵਸਦਾ ਹੈ।
ਉਹ ਪੁਰਖ ਪ੍ਰਮੇਸਰ ਦੀ ਭਗਤੀ ਵਲੋਂ (ਵਾ) ਪ੍ਰਮੇਸਰ ਤੋਂ ਬੇਮੁਖ ਹੋਣ ਰੂਪ ਨਹੀਂ
ਮਰਦੇ ਅਤੇ ਨਾ ਪੰਜੇ ਕਾਮ ਕ੍ਰੋਧ ਆਦਿਕਾਂ ਕਰਕੇ ਠੱਗੇ ਜਾਂਦੇ ਹਨ।

**ਤਿਥੈ ਭਗਤਿ; ਵਸਹਿ ਕੇ ਲੋਅ ॥**—ਉਥੇ ਉਸ ਕਰਮ ਖੰਡ ਦੀ
ਅਵਸਥਾ ਵਿਚ (ਕੇ) ਕਿਤਨੇ ਹੀ (ਲੋਅ) ਸਰੂਪ ਦੇ ਪ੍ਰਕਾਸ਼ ਵਾਲੇ ਵਾ ਕਿਤਨੇ ਹੀ
(ਲੋਅ) ਲੋਕਾਂ ਦੇ ਭਗਤ, ਕੋਈ ਕਿਸੇ ਲੋਕ ਦਾ, ਕੋਈ ਕਿਸੇ ਲੋਕ ਦਾ, ਵਸਦੇ ਹਨ
ਬਖ਼ਸ਼ਿਸ਼ ਦੇ ਖੰਡ ਵਿਚ।

**ਕਰਹਿ ਅਨੰਦੁ; ਸਚਾ ਮਨਿ ਸੋਇ ॥**—ਉਹ ਅਨੰਦ ਮਾਨਣਾ
ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਮਨ ਵਿਚ ਸੱਚਾ ਵੱਸਿਆ ਹੋਇਆ ਹੈ।
ਵਾ :—(ਸੋਇ) ਉਹ, ਸੱਚੇ ਅਨੰਦ ਨੂੰ ਮਨ ਦੇ ਵਿਚ ਪ੍ਰਾਪਤ (ਕਰਹਿ) ਕਰਦੇ ਹਨ।
ਇਥੋਂ ਤੱਕ ਇਹ ਸਨਮੁਖ ਸਿੱਖ ਦੀ ਅਵਸਥਾ ਪਦਾਰਥਾਭਾਵਨੀ ਛੇਵੀਂ
ਭੂਮਿਕਾ ਦੱਸੀ ਹੈ।

ਹੁਣ ਅਗਲੀਆਂ ਪੰਗਤੀਆਂ ਵਿਚ ਸਤਿਗੁਰੂ ਜੀ ਗੁਰਮੁਖਿ ਦੀ ਅਵਸਥਾ
ਸੱਤਵੀਂ ਭੂਮਿਕਾ ਤੁਰੀਆ ਦਾ ਕਥਨ ਕਰਦੇ ਹਨ।

**ਸਚਖੰਡਿ ਵਸੈ; ਨਿਰੰਕਾਰੁ ॥**—ਜੋ ਵਾਹਿਗੁਰੂ ਨਿਰੰਕਾਰ ਹੈ ਸੱਚਖੰਡ
ਵਿਚ ਵਸਦਾ ਹੈ।

(ਸਚ ਖੰਡਿ) ਸਚਾ ਜੋ ਅਖੰਡ ਸਰੂਪ ਨਿਰੰਕਾਰ ਹੈ, ਉਸ ਵਿਚ ਭਗਤ
ਗੁਰਮੁਖ ਪਿਆਰੇ ਵਸਦੇ ਹਨ।



'ਗੁਰ ਮੂਰਤਿ ਗੁਰ ਸਬਦ ਹੈ ਸਾਧ ਸੰਗਿ ਸਚ ਖੰਡ ਵਸਾਇਆ।' (ਭਾ: ਗੁ: ਜੀ)
ਸਾਧ ਸੰਗਤ ਸਚ ਦਾ (ਖੰਡਿ) ਹਿੱਸਾ ਹੈ, ਸਚ ਦੀ ਪ੍ਰਾਪਤੀ ਵਾਲਾ ਹੈ।
ਸਤਿਸੰਗਤ ਰੂਪੀ ਸਚਖੰਡ ਵਿਚ, ਗੁਰਸਿਖ ਰਹਿੰਦੇ ਹਨ। (ਨਿਰੰਕਾਰੁ) ਵਿਚ
ਲੀਨ ਹੋ ਕੇ। ਵਾ :—ਇਸੇ ਪ੍ਰਕਾਰ ਸਚਖੰਡ :—

'ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥
ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ॥' (੫੬੨)
'ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥'

ਓਹ ਸਰੂਪ ਜਿਸ ਨੂੰ ਕੋਈ ਪਹੁੰਚ ਨਹੀਂ ਸਕਦਾ। ਮਹਾਰਾਜ ਜੀ ਕ੍ਰਿਪਾ ਕਰਕੇ
ਉਥੇ ਪਹੁੰਚਾਉਂਦੇ ਹਨ। ਉਹ ਸਚਖੰਡ ਅਨਭਉ ਨੱਗਰ ਹੈ।

'ਅਨਭਉ ਨਗਰੁ ਤਹਾ ਸਦ ਵਸੈ ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ ॥
ਆਵਣੁ ਜਾਵਣੁ ਮਿਰਤੁ ਨ ਹੋਤਾ ॥' (ਅੰਗ ੨੩੭)
'ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਵਸਹਿ ਕੀਰਤਨ ਆਧਾਰੇ॥'(੨੩੬)

ਤਿਸ ਸਚਖੰਡ ਰੂਪ ਦਰਬਾਰ ਵਿਚ ਜਿਹੜੇ ਗੁਰਮੁਖਿ ਹਨ, ਉਨ੍ਹਾਂ ਦੀ ਬ੍ਰਿਤੀ
ਨਿਰੰਕਾਰ ਵਿਚ ਵਸ ਜਾਂਦੀ ਹੈ। ਮਾਇਕੀ ਅਕਾਰ ਉਨ੍ਹਾਂ ਦੇ ਸਾਰੇ ਅਭਾਵ ਹੋ
ਜਾਂਦੇ ਹਨ। ਨਿਰੰਕਾਰ ਵਿਚ ਉਹਨਾਂ ਦਾ ਚਿਤ ਲੀਨ ਹੋ ਜਾਂਦਾ ਹੈ।

**ਕਰਿ ਕਰਿ ਵੇਖੈ; ਨਦਰਿ ਨਿਹਾਲ ॥**—ਜਿਨ੍ਹਾਂ ਨੇ ਕੀਤਾ ਹੈ ਸ੍ਰਵਣ,
ਕੀਤਾ ਹੈ ਮੰਨਣ, ਪ੍ਰਮੇਸਰ ਦੇ ਨਾਮ ਦਾ, ਉਨ੍ਹਾਂ ਤੇ (ਵੇਖੈ ਨਦਰਿ ਨਿਹਾਲ)
ਬਖ਼ਸ਼ਣ ਵਾਲੀ ਨਦਰ ਕਰਕੇ ਪ੍ਰਮੇਸਰ, ਉਨ੍ਹਾਂ ਨੂੰ ਵੇਖਦਾ ਹੈ, ਉਹ ਨਿਹਾਲ ਹੋ
ਜਾਂਦੇ ਹਨ।

ਵਾ :—ਜਿਨ੍ਹਾਂ ਨੇ ਕਮਾਈ ਕੀਤੀ ਹੈ ਉਹਨਾਂ ਤੇ (ਨਦਰੀ) ਪ੍ਰਮੇਸਰ ਨੇ ਕ੍ਰਿਪਾ
ਕੀਤੀ ਹੈ। ਉਹ ਮਹਾਰਾਜ ਜੀ ਦੇ ਸਰਗੁਣ ਸਰੂਪ ਨੂੰ ਸਾਖਿਆਤ ਕਰਕੇ
(ਨਿਹਾਲ) ਦੇਖਦੇ ਹਨ ਅਤੇ ਨਿਰਗੁਣ ਸਰੂਪ ਨੂੰ ਭੀ ਜੋਤੀ ਸਰੂਪ ਕਰਕੇ
ਅਨੁਭਵ ਕਰਦੇ ਹਨ ਅਤੇ (ਨਦਰਿ) ਗਿਆਨ ਦ੍ਰਿਸ਼ਟੀ ਕਰਕੇ ਨਿਹਾਲ ਹੋ
ਜਾਂਦੇ ਹਨ। ਵਾ :—ਉਹ ਗੁਰਮੁਖ ਹੋਰਨਾਂ ਨੂੰ ਨਦਰਿ ਨਾਲ ਵੇਖ ਕਰਕੇ ਨਿਹਾਲ
ਕਰ ਦਿੰਦੇ ਹਨ।

**ਤਿਥੈ ਖੰਡ ਮੰਡਲ; ਵਰਭੰਡ ॥**—(ਤਿਥੈ) ਓਥੇ (ਖੰਡ) ਨੌਂ ਖੰਡਾਂ
(ਮੰਡਲ) ਚਾਰ ਸੌ ਕੋਹ ਦੇ ਦੇਸ ਦਾ ਨਾਮ ਹੈ ਵਾ :—(ਮੰਡਲ) ਦੀਪ ਆਦਿਕ

ਆਦਿਕ ਸਾਰਿਆਂ ਦਾ ਗਿਆਨ
(ਵਰਭੰਡ) ਬ੍ਰਹਮੰਡ ਤਿੰਨੋ ਪੁਰੀਆਂ ਵਾਲਾ
ਹੁੰਦਾ ਹੈ ਕਿ ਉਨ੍ਹਾਂ ਵਿਚ ਕੀ ਵਰਤਾਰਾ ਵਰਤਦਾ ਹੈ।
ਵਾ:–ਓਥੇ (ਖੰਡ) ਨੌ ਖੰਡਾਂ, ਮੰਡਲਾਂ, (ਵਰਭੰਡ) ਬ੍ਰਹਮੰਡਾਂ ਦੇ ਭਗਤ ਬੇਅੰਤ
ਹੀ ਹਨ, ਸਚਖੰਡ ਵਿਚ।

**ਜੇ ਕੋ ਕਥੈ; ਤ ਅੰਤ ਨ, ਅੰਤ ॥**--ਉਨ੍ਹਾਂ ਦੀ ਦਿੱਬ ਦ੍ਰਿਸਟਿ ਐਸੀ
ਹੈ, ਜੇ ਕੋਈ ਕਥਨ ਕਰੇ ਉਹਦਾ ਅੰਤ ਨਹੀਂ ਪਾਇਆ ਜਾ ਸਕਦਾ। ਕਥਨ
ਕਰਨ ਵਾਲੇ ਦਾ ਅੰਤ ਹੋ ਜਾਂਦਾ ਹੈ।
ਵਾ:–ਕਿੰਨੇ ਓਹੁ ਅੱਗੋਂ ਖੰਡ, ਬ੍ਰਹਮੰਡ, ਦੀਪ ਆਦਿ ਬਣਾ ਸਕਦਾ ਹੈ।
ਇਹ ਭੀ ਅੰਤ ਨਹੀਂ ਆਉਂਦਾ।
(ਵਾ) ਜੇ ਕੋਈ ਕਹੇ, ਤਿਸ ਅਵਸਥਾ ਵਿਚ ਕਿੰਨੇ ਕੁ ਖੰਡਾਂ ਦੇ, ਬ੍ਰਹਮੰਡਾਂ ਦੇ
ਤੇ ਦੀਪਾਂ ਦੇ ਭਗਤ ਹਨ ਤਾਂ ਅੰਤ ਨਹੀਂ ਆਉਂਦਾ। ਕਥਨ ਕਰਨ ਵਾਲੇ
ਦਾ ਅੰਤ ਹੋ ਜਾਂਦਾ ਹੈ।
(ਵਾ) ਉਹ ਸਾਰੇ ਮਹਾਤਮਾ ਕਿਥੋਂ ਕਿਥੋਂ ਦੇ ਰਹਿਣ ਵਾਲੇ ਹਨ। ਜੇ ਕੋਈ
ਕਥਨ ਕਰੇ ਤਾਂ ਅੰਤ ਨਹੀਂ ਆਉਂਦਾ। ਕਥਨ ਕਰਨ ਵਾਲੇ ਦਾ ਅੰਤ ਹੋ ਜਾਂਦਾ ਹੈ
(ਵਾ) ਜੇ ਕੋਈ ਗਿਆਨਵਾਨ ਸ਼ਕਤੀ ਬਿਰਤੀ ਕਰਕੇ ਉਸ ਸਰੂਪ ਦਾ ਕਥਨ
ਕਰੇ ਤਾਂ ਅੰਤ ਨਹੀਂ ਆ ਸਕਦਾ ਹੈ। ਅੰਤ ਨੂੰ ਨੇਤ ਨੇਤ ਹੀ ਕਹਿਣਾ ਪਵੇਗਾ।
(ਵਾ) ਬ੍ਰਹਮ ਵੇਤਿਆਂ ਦੀ ਅਵਸਥਾ ਨੂੰ ਵੀ ਕੋਈ ਨਹੀਂ ਕਹਿ ਸਕਦਾ,
ਕਹਿਣ ਵਾਲੇ ਦਾ ਹੀ ਅੰਤ ਹੋ ਜਾਵੇਗਾ।

**ਤਿਥੈ ਲੋਅ ਲੋਅ; ਆਕਾਰ ॥**--ਉਸ ਸੱਚਖੰਡ ਦੀ ਅਵਸਥਾ ਵਿਚ
ਜਦੋਂ ਬਿਰਤੀ ਨਿਰੋਧ ਹੋ ਜਾਂਦੀ ਹੈ, ਹਿਰਦੇ ਵਿਚ ਭੀ, ਦਸਮ ਦੁਆਰ ਵਿਚ ਭੀ,
ਉਹ ਸਰੂਪ ਸਾਖਿਆਤ ਹੋ ਜਾਂਦਾ ਹੈ। ਉਸ ਸਰੂਪ ਬਾਬਤ ਕਹਿੰਦੇ ਹਨ। ਓਥੇ–
(ਲੋਅ ਲੋਅ) ਪ੍ਰਕਾਸ਼ ਹੀ ਪ੍ਰਕਾਸ਼ ਵਾਲੇ **ਅਕਾਰ** ਹਨ। ਉਥੇ ਹੱਡ ਚੰਮ ਦੇ
ਅਕਾਰ ਨਹੀਂ ਹਨ।
(ਵਾ) ਭਗਤ ਵੀ ਪਰਮੇਸਰ ਦਾ (ਲੋਅ) **ਪ੍ਰਕਾਸ਼** ਪਾ ਕੇ (ਲੋਅ) ਪ੍ਰਕਾਸ਼ ਰੂਪ
ਹੀ ਹੋ ਜਾਂਦੇ ਹਨ।
(ਵਾ) ਫੇਰ ਉਹ ਕੈਸਾ ਹੈ ? (ਲੋਅ) ਸੂਰਜਾ**ਦਿਕਾਂ** ਨੂੰ (ਲੋਅ) ਪ੍ਰਕਾਸ਼ ਕਰਨ
ਵਾਲਾ (ਆਕਾਰ) ਉਹ ਸਰੂਪ ਹੈ।
ਵਾ:–ਉਥੇ ਭਗਤਾਂ ਦੇ (ਲੋਅ ਲੋਅ) **ਪ੍ਰਕਾਸ਼ ਹੀ ਪ੍ਰਕਾਸ਼** ਰੂਪ ਅਕਾਰ ਹਨ।



ਨਾ ਸੂਖਮ ਅਕਾਰ ਹੈ, ਨਾ ਕਾਰਨ ਦੇਹ ਹੈ, ਨਾ ਸਥੂਲ ਦੇਹ ਹੈ।

**ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥**–
ਯਥਾ:–'ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥' (੧੦੦੦)
ਓਥੇ ਜਿੰਨੇ ਅਵਤਾਰ ਹਨ, ਪੀਰ ਹਨ, ਪੈਗੰਬਰ ਹਨ ਸਾਰੇ ਬੂਹੇ ਅਗੇ ਖੜੇ
ਹਨ। ਜਿਵੇਂ ਜਿਵੇਂ ਵਾਹਿਗੁਰੂ ਦਾ ਹੁਕਮ ਹੁੰਦਾ ਹੈ ਕਿ ਸੰਸਾਰ ਵਿਚ ਜਾ ਕੇ ਧਰਮ
ਚਲਾਓ, ਮਰਯਾਦਾ ਕਾਇਮ ਕਰੋ ਅਤੇ ਗਰੀਬਾਂ ਦੀ ਰਖਿਆ ਕਰੋ। ਉਸੇ ਉਸੇ
ਤਰ੍ਹਾਂ ਹੁਕਮ ਅਨੁਸਾਰ ਉਹ ਕਾਰ ਕਰਦੇ ਹਨ। ਹੁਕਮ ਦੇ ਭੇਜੇ ਹੋਏ ਸੰਸਾਰ
ਵਿਚ ਆਉਂਦੇ ਹਨ।
ਵਾ:–ਫਿਰ ਉਹ ਗੁਰਮੁਖ ਪਿਆਰੇ ਜਿਵੇਂ ਜਿਵੇਂ ਪ੍ਰਮੇਸਰ ਦਾ ਹੁਕਮ ਹੁੰਦਾ ਹੈ, ਉਹ
ਉਸੇ ਉਸੇ ਤਰ੍ਹਾਂ ਕਾਰ ਕਰਦੇ ਹਨ। ਜਦੋਂ ਹੁਕਮ ਹੁੰਦਾ ਹੈ, ਜੋ ਜੋ ਸੇਵਾ ਹੁੰਦੀ ਹੈ,
ਉਹ ਹੁਕਮੀ ਬੰਦੇ ਬਣ ਕਰਕੇ ਕਰਦੇ ਹਨ। ਏਡੇ ਵਡੇ ਪ੍ਰਤਾਪ ਨੂੰ ਪਾ ਕੇ ਫਿਰ
ਵੀ ਹੁਕਮ ਵਿਚ ਹੀ ਰਹਿੰਦੇ ਹਨ।
ਯਥਾ:–'ਹੁਕਮੀ ਬੰਦਾ ਹੋਇਕੈ ਸਾਹਿਬੁ ਦੇ ਹੁਕਮੈ ਵਿਚਿ ਰਹਿਣਾ।' (ਵਾ: ੧੯)

**ਵੇਖੈ ਵਿਗਸੈ; ਕਰਿ ਵੀਚਾਰੁ ॥**–ਉਹ ਪ੍ਰਮੇਸਰ ਦੀ ਇਸ ਪ੍ਰਕਾਰ
ਵੀਚਾਰ ਕਰਕੇ ਉਸ ਨੂੰ ਵੇਖ ਲੈਂਦੇ ਹਨ ਅਤੇ (ਵਿਗਸੈ) ਬੜੇ ਹੀ ਪ੍ਰਸੰਨ ਰਹਿੰਦੇ
ਹਨ। 'ਨਾਨਕ ਭਗਤਾ ਸਦਾ ਵਿਗਾਸੁ ॥'
ਵਾ:–ਸਰਗੁਣ ਸਰੂਪ ਨੂੰ ਵੇਖ ਵੇਖ ਕੇ (ਵਿਗਸੈ) ਖਿੜਾਵਟ ਸਹਿਤ ਹੁੰਦੇ
ਹਨ ਅਤੇ ਨਿਰਗੁਣ ਸਰੂਪ ਦੀ ਵੀਚਾਰ ਕਰਦੇ ਰਹਿੰਦੇ ਹਨ।

**ਨਾਨਕ ਕਥਨਾ; ਕਰੜਾ ਸਾਰੁ ॥੩੭॥**--ਸਤਿਗੁਰੂ ਨਾਨਕ ਦੇਵ
ਜੀ ਕਹਿੰਦੇ ਹਨ, ਜੋ ਗੁਰਮੁਖਾਂ ਦੀ ਅਵਸਥਾ ਸਾਰ ਰੂਪ ਦੀ ਪ੍ਰਾਪਤੀ ਵਾਲੀ ਹੈ,
ਇਸ ਦਾ ਕਥਨ ਕਰਨਾ ਬੜਾ (ਕਰੜਾ) ਕਠਨ ਹੈ। ਜਿਵੇਂ ਸੋਨੇ ਦਾ ਗਹਿਣਾ
ਘੜਨਾ ਕੋਈ ਸੁਖਾਲੀ ਚੀਜ਼ ਨਹੀਂ ਹੈ। ਹਰੇਕ ਨਹੀਂ ਘੜ ਸਕਦਾ, ਕੋਈ ਚੰਗਾ
ਸੁਨਿਆਰਾ ਹੀ ਘੜ ਸਕਦਾ ਹੈ। ਇਵੇਂ ਭਾਈ! ਭੂਖਣ ਵਾਂਗੂ ਸਾਰ ਰੂਪ ਦਾ ਕਥਨ
ਕਰਨਾ ਬੜਾ ਕਠਨ ਹੈ। ਜਿਵੇਂ ਸਾਰ ਲੋਹਾ ਹੁੰਦਾ ਹੈ, ਇੱਕੀ ਮਣ ਲੋਹਾ ਕੁਟ
ਕੁਟ ਕੇ ਜਦੋਂ ਪੰਜ ਸੇਰ ਰਹਿ ਜਾਵੇ ਉਹ ਅਸਲੀ ਸਾਰ ਲੋਹਾ ਹੁੰਦਾ ਹੈ।
ਜਿਵੇਂ ਸਾਰ ਲੋਹਾ ਬਣਾਉਣਾ ਅਉਖਾ ਹੈ ਇਸੇ ਪ੍ਰਕਾਰ ਸਾਰ ਰੂਪ ਦਾ ਕਥਨ
ਕਰਨਾ ਬੜਾ ਕਠਨ ਹੈ।

**ਅਰਥ ੨ :**–ਵੇਦ ਦੇ ਉਤਰਾਰਧ ਭਾਗ ਵਿਚ ਪੰਡਿਤ ਤਾਰਾ ਸਿੰਘ ਜੀ ਨੇ ਅਰਥ ਕੀਤਾ ਹੈ। ਮਹਾਰਾਜ ਜੀ ਨੇ ਇਸ ਵਿਚ ਵਿਦਾਂਤ ਦਾ ਕਥਨ ਕੀਤਾ ਹੈ। ਤੱਤ ਤ੍ਰੈ ਆਦਿਕ ਪਦਾਰਥਾਂ ਦਾ ਕਥਨ ਕੀਤਾ ਹੈ।

ਪ੍ਰਸ਼ਨ :–ਹੇ ਮਹਾਰਾਜ ਜੀ ! ਜੋ ਪੂਰਬਾਰਧ ਕਾਂਡ ਹੈ ਵੇਦ ਦਾ, ਉਹਦੇ ਵਿਚ ਕੀ ਕਥਨ ਕੀਤਾ ਹੋਇਆ ਹੈ ? ਆਪ ਦਸੋ ਜੀ, ਤਾਂ ਦੱਸਦੇ ਹਨ।

(ਵਾ) ਸਿੱਧ ਕਹਿਣ ਲੱਗੇ, ਜੀ ! ਆਪ ਜੀ ਨੇ ਉਪਾਸ਼ਨਾ ਕਾਂਡ ਵੀ ਕਹਿ ਦਿਤਾ ਹੈ। ਧਰਮ ਖੰਡ ਵੀ ਕਹਿ ਦਿਤਾ ਹੈ, ਗਿਆਨ ਖੰਡ ਵੀ ਕਹਿ ਦਿਤਾ ਹੈ। ਬੇਦਾਂ ਵਿਚ ਹੋਰ ਵੀ ਕੁਝ ਲਿਖਿਆ ਹੈ ?

ਉੱਤਰ :–(ਕਰਮ ਖੰਡ ਕੀ; ਬਾਣੀ ਜੋਰੁ ॥) ਹੇ ਸਿੱਖ ! ਵੇਦ ਦੇ ਪਹਿਲੇ ਹਿੱਸੇ ਵਿਚ ਕਰਮ ਕਾਂਡ ਦੀ ਬਾਣੀ ਦਾ ਹੀ ਜੋਰ ਹੈ। ਅੱਸੀ ਹਜ਼ਾਰ ਸ੍ਰੂਤੀ ਕਰਮ ਕਾਂਡ ਨੂੰ ਹੀ ਕਥਨ ਕਰਦੀ ਹੈ। ਕਿ ਇਹ ਬਿਧੀ ਰੂਪ ਕਰਮ ਕਰਨਾ ਚਾਹੀਦਾ ਹੈ, ਇਹ ਨਿਖੇਧ ਰੂਪ ਕਰਮ ਨਹੀਂ ਕਰਨਾ ਹੈ ਇਸ ਪ੍ਰਕਾਰ (ਜੋਰੁ) ਪ੍ਰਬਲਤਾ ਦੇ ਨਾਲ ਕਰਮ ਕਾਂਡ ਕਥਨ ਕੀਤਾ ਹੋਇਆ ਹੈ ਬੇਦ ਦੇ ਅੰਦਰ।

(ਤਿਥੈ; ਹੋਰੁ ਨ ਕੋਈ ਹੋਰੁ ॥) ਉਥੇ ਹੋਰ ਕਿਸੇ ਪ੍ਰਕਾਰ ਦਾ ਤੱਤ ਤ੍ਰੈ ਆਦਿਕ ਪਦਾਰਥਾਂ ਦਾ ਜਾਂ ਅਸਪਦ ਦਾ ਨਿਰਣਾ ਹੋਰ ਕੋਈ ਨਹੀਂ ਹੈ। ਜੀਵ ਈਸ਼ ਦੀ ਏਕਤਾ ਵਾਲੀ ਵਿਚਾਰ ਨਹੀਂ ਹੈ।

(ਵਾ) ਉਥੇ ਕਰਮ ਕਾਂਡ ਤੋਂ ਬਿਨਾਂ ਜੇ ਹੋਰ ਕੋਈ ਭਾਲਣਾ ਕਰਾਂਗੇ ਤਾਂ ਹੋਰ ਕੋਈ ਪ੍ਰਕਰਣ ਨਹੀਂ ਮਿਲਣੇ।

(ਤਿਥੈ; ਜੋਧ ਮਹਾਬਲ ਸੂਰ ॥) ਉਥੇ ਜਿਹੜੇ ਜੋਧੇ ਹੋਏ ਹਨ ਰਥੀ, ਮਹਾਂਰਥੀ ਤੇ ਸੂਰਮੇ ਉਨ੍ਹਾਂ ਦਾ ਜ਼ਿਕਰ ਵੀ ਕਰਮਕਾਂਡ ਵਿਚ ਆਉਂਦਾ ਹੈ। ਕਿ ਸੂਰਮੇ ਸੂਰਜ ਮੰਡਲ ਨੂੰ ਵਿੰਨ੍ਹ ਕੇ ਸਵਰਗ ਤੇ ਬ੍ਰਹਮ ਲੋਕ ਨੂੰ ਪ੍ਰਾਪਤ ਹੁੰਦੇ ਹਨ।

(ਤਿਨ ਮਹਿ; ਰਾਮੁ ਰਹਿਆ ਭਰਪੂਰ ॥) ਉਨ੍ਹਾਂ ਵਿਚ ਰਾਮ ਚੰਦਰ ਜੀ ਦੀ ਵੀ ਕਥਾ ਆਉਂਦੀ ਹੈ ਜੋ ਉਪਾਸ਼ਕਾਂ ਦੇ ਵਿਚ ਆਪਣੇ ਗੁਣਾਂ ਕਰਕੇ ਤੇ ਸ਼ਕਤੀ ਕਰਕੇ (ਭਰਪੂਰ) ਬਿਆਪਕ ਹੋ ਰਹੇ ਹਨ। ਇਉਂ ਜੋਧਿਆਂ ਦੇ ਵਖਿਆਣ ਦੀਆਂ ਇਕ ਸੌ ਬਿਆਸੀ ਸਾਖੀਆਂ ਬੇਦ ਦੇ ਅੰਦਰ ਹਨ। ਜਿਹੜੀਆਂ ਇਨ੍ਹਾਂ ਅਵਤਾਰਾਂ ਆਦਿਕਾਂ ਦੀਆਂ ਆਉਂਦੀਆਂ ਹਨ। ਉਹ ਜੋਧੇ ਰਾਮ ਚੰਦਰ ਆਦਿਕ ਜੋ ਤ੍ਰੇਤੇ ਦੇ ਰਾਜੇ ਜਿਹੜੇ ਭਰਪੂਰ ਜਸ ਦੇ ਸਹਿਤ ਹੋ ਰਹੇ ਹਨ। ਉਨ੍ਹਾਂ ਦੇ ਜੰਗ ਦੀ ਕਥਾ ਦਾ ਜ਼ਿਕਰ ਭੀ ਆਉਂਦਾ ਹੈ। ਆਰੀਆਂ ਨੇ ਉਹ ਭਾਗ ਸ਼ਾਇਦ



ਕੱਢ ਕੇ ਵੇਦ ਛਾਪੇ ਹਨ। 'ਸੱਤਿਆਰਥ ਪ੍ਰਕਾਸ਼' ਵਿਚ ਵੀ ਅਵਤਾਰਾਂ ਦਾ ਖੰਡਨ ਕੀਤਾ ਹੋਇਆ ਹੈ।

(ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥) ਓਥੇ ਸੀਤਾ ਵਰਗੀਆਂ ਸਤੀਆਂ ਦਾ ਵੀ ਕਥਨ ਆਉਂਦਾ ਹੈ। ਜਿਨ੍ਹਾਂ ਦੀ ਮਹਿਮਾ ਵੇਦ ਦੇ ਅੰਦਰ ਕਥਨ ਕੀਤੀ ਹੈ। (ਮਹਿਮਾ ਮਾਹਿ) ਵੇਦ ਦੇ ਵਿਚ ਸੀਤਾ ਵਰਗੀਆਂ (ਸੀਤਾ) ਸਦਰਸ ਸਤੀਆਂ ਦੀ ਮਹਿਮਾ ਵੀ ਆਉਂਦੀ ਹੈ।

ਪ੍ਰਸ਼ਨ :–ਉਹਨਾਂ ਦੇ ਰੂਪ ਕਹੋ ਜੀ ?

ਉੱਤਰ :–(ਤਾ ਕੇ ਰੂਪ; ਨ ਕਥਨੇ ਜਾਹਿ* ॥) ਤਿਨ੍ਹਾਂ ਸਤੀਆਂ ਦੇ ਰੂਪ ਸਾਰੇ ਕਥਨ ਨਹੀਂ ਕੀਤੇ ਜਾ ਸਕਦੇ।

ਵਾ :–(ਤਾ ਕੇ) ਉਹਨਾਂ ਸਤੀਆਂ ਦੇ (ਰੂਪ) ਅਕਾਰ (ਨ ਕਥਨੇ ਜਾਹਿ) ਕਥੇ ਨਹੀਂ ਜਾ ਸਕਦੇ ਕਿ ਕਿਤਨੀਆਂ ਕੁ ਸਤੀਆਂ ਹਨ।

(ਨਾ ਓਹਿ ਮਰਹਿ; ਨ ਠਾਗੇ ਜਾਹਿ ॥) ਉਹ ਸਤੀਆਂ ਨਾ ਤਾਂ ਮਿਰਤੂ ਦੇ ਵੱਸ ਹੁੰਦੀਆਂ ਹਨ। ਅਤੇ ਨਾ ਹੀ ਆਪਣੇ ਜਤ ਸਤ ਤੋਂ ਠੱਗੀਆਂ ਜਾਂਦੀਆਂ ਹਨ, ਪਤੀਬ੍ਰਤ ਧਰਮ ਵਿਚ ਕਾਇਮ ਹੋਣੇ ਕਰਕੇ। ਜਿਵੇਂ ਬੇਅੰਤ ਅੰਮ੍ਰਿਤ-ਧਾਰਨਾ ਬੀਬੀਆਂ ਨੇ ਪਤਿਬ੍ਰਤਾ ਧਰਮ ਨੂੰ ਤਕਲੀਫ਼ਾਂ ਸਹਾਰ ਕੇ ਵੀ ਕਾਇਮ ਰੱਖਿਆ।

ਵਾ :–ਓਨ੍ਹਾਂ ਦੇ ਪਤੀ ਸੂਰਮੇ ਮਰਦੇ ਨਹੀਂ ਹਨ। ਜਿਵੇਂ ਜਲੰਧਰ ਦੈਂਤ ਨਹੀਂ ਸੀ ਜਿੱਤਿਆ ਜਾਂਦਾ। ਉਹ ਅੰਤ ਨੂੰ ਸੂਰਜ ਮੰਡਲ ਨੂੰ ਵਿੰਨ੍ਹ ਕੇ ਜਾਂਦੇ ਹਨ, ਉਨ੍ਹਾਂ ਦੇ ਸਤ ਦੇ ਆਸਰੇ, ਅਤੇ ਵਿਕਾਰਾਂ ਕਰਕੇ ਠੱਗੇ ਨਹੀਂ ਜਾਂਦੇ ਹਨ।

(ਜਿਨ ਕੈ; ਰਾਮੁ ਵਸੈ ਮਨ ਮਾਹਿ ॥) ਜਿਨ੍ਹਾਂ ਦੇ ਮਨ ਵਿਚ ਪਤੀ (ਰਾਮੁ) ਪ੍ਰਮੇਸਰ ਰੂਪ ਹੋ ਕੇ ਵਸਿਆ ਹੋਇਆ ਹੈ। ਜਿਵੇਂ ਸੀਤਾ ਦੇ ਮਨ ਵਿਚ ਰਾਮ ਜੀ ਵਸਦੇ ਸਨ। ਸੀਤਾ ਨੇ ਅੰਤ ਵੇਲੇ ਕਿਹਾ ਸੀ ਕਿ ਜੇ ਮੈਂ ਮਨ, ਬਾਣੀ, ਸਰੀਰ ਕਰਕੇ ਸ੍ਰੀ ਰਾਮ ਚੰਦ੍ਰ ਜੀ ਤੋਂ ਬਿਨਾਂ, ਕਿਸੇ ਹੋਰ ਪੁਰਖ ਨੂੰ ਨਹੀਂ ਕਲਪਿਆ ਤਾਂ ਧਰਤੀ ਮੈਨੂੰ ਵਿਹਲ ਦੇ ਦੇਵੇ। ਉਸ ਵੇਲੇ ਧਰਤੀ ਫਟ ਗਈ ਸੀ, ਜਦੋਂ ਸੀਤਾ ਨੇ ਸਰੀਰ ਤਿਆਗਿਆ ਸੀ। ਰਾਮਾਵਤਾਰ ਵਿਚ ਕਲਗੀਧਰ ਜੀ ਨੇ ਲਿਖਿਆ ਹੈ –

ਦੋਹਰਾ :–'ਇਹ ਜਗ ਧੂਅਰੋ ਧਉਲਹਰਿ ਕਿਹ ਕੇ ਆਯੋ ਕਾਮ ॥
ਰਘੁਬਰ ਬਿਨੁ ਸੀਆ ਨਾ ਜੀਐ ਸੀਅ ਬਿਨ ਜੀਐ ਨ ਰਾਮ ॥' (ਦਸਮ ੨੫੩)

ਉਸ ਵੇਲੇ ਧਰਤੀ ਫਟੀ ਤੇ ਸੀਤਾ ਉਸ ਵਿਚ ਅਲੋਪ ਹੋ ਗਈ ਸੀ, ਫੇਰ ਸ੍ਰੀ ਰਾਮ ਚੰਦ੍ਰ ਜੀ ਨੇ ਸਰਜੂ ਨਦੀ ਵਿਚ ਛਾਲ ਮਾਰ ਕੇ ਸਰੀਰ ਤਿਆਗਿਆ ਸੀ।

*ਜਿਨ੍ਹਾਂ ਦਾ ਨਿਰਣਾ 'ਅਸੰਖ ਸਤੀ' ਵਿਚ ੩੯੬-੯੭ ਅੰਗ ਤੇ ਆਇਆ ਹੈ।

ਇਸ ਪ੍ਰਕਾਰ ਦੀ ਇਨ੍ਹਾਂ ਦੀ ਕਥਾ ਹੈ।

ਸੋ ਜਿਨ੍ਹਾਂ (ਸਤੀਆਂ) ਦੇ ਮਨ ਵਿਚ ਪਤੀ ਰਾਮ ਰੂਪ ਹੋ ਕੇ ਵਸਦਾ ਹੈ, ਉਹਨਾਂ ਦੇ ਪਤੀ ਨ ਮਰਦੇ ਹਨ ਨਾ ਵਿਕਾਰਾਂ ਕਰਕੇ ਠੱਗੇ ਜਾਂਦੇ ਹਨ।

ਪ੍ਰਸ਼ਨ :–ਹੇ ਸਤਿਗੁਰੂ ਜੀ ! ਵੇਦਾਂ ਵਿਚ ਹੋਰ ਵੀ ਕੁਝ ਕਥਨ ਕੀਤਾ ਹੈ ?

ਉੱਤਰ :–ਕਹਿੰਦੇ, ਹਾਂ ! ਓਥੇ ਉਪਾਸ਼ਨਾਂ ਕਾਂਡ ਦੀ ਸੋਲ੍ਹਾਂ ਹਜ਼ਾਰ (੧੬੦੦੦) ਸੁਰਤੀ ਹੈ। ਉਸ ਵਿਚ ਇਸ ਪ੍ਰਕਾਰ ਕਥਨ ਕੀਤਾ ਹੋਇਆ ਹੈ।

(ਤਿਥੈ ਭਗਤ ਵਸਹਿ; ਕੇ ਲੋਅ ॥) ਕਿਤਨੇ ਕੁ ਲੋਕਾਂ ਦੇ ਜਿਹੜੇ ਭਗਤ ਵਸਦੇ ਹਨ। *ਆਰਤ ਭਗਤ, ਅਰਥੋ ਅਰਥੀ ਭਗਤ, ਅਨਿੰਨ ਭਗਤ ਤੇ ਗਿਆਨੀ ਭਗਤ, ਜਿਨ੍ਹਾਂ ਦੇ ਤਾਈਂ (ਲੋਅ) ਪ੍ਰਕਾਸ਼ ਹੋਇਆ ਹੈ ਗਿਆਨ ਦਾ। ਉਨ੍ਹਾਂ ਦਾ ਵੀ ਓਥੇ ਕਥਨ ਕੀਤਾ ਹੋਇਆ ਹੈ।

(ਕਰਹਿ ਅਨੰਦੁ; ਸਚਾ ਮਨਿ ਸੋਇ ॥) ਉਹ ਗੁਰਮੁਖਿ ਭਜਨਾਨੰਦ, ਭਜਨ ਨਾਲ ਜਦੋਂ ਬ੍ਰਿਤੀ ਇਕਾਗਰ ਹੋ ਜਾਏ, ਉਸ ਦੇ ਵਿਚ ਜਿਹੜਾ ਅਨੰਦ ਦਾ ਪ੍ਰਗਟ ਹੋਣਾ ਹੈ, ਇਸ ਦਾ ਨਾਮ ਭਜਨਾਨੰਦ ਹੈ। ਇਉਂ ਜਿਨ੍ਹਾਂ ਨੂੰ ਭਜਨਾਨੰਦ ਦੀ ਪ੍ਰਾਪਤੀ ਹੋਈ ਹੈ, ਉਹ ਭਗਤ ਲੋਕ ਸੱਚੇ ਨੂੰ ਮਨ ਵਿਚ ਵਸਾ ਕਰਕੇ, ਸੱਚੇ ਅਨੰਦ ਨੂੰ ਪ੍ਰਾਪਤ (ਅਨੁਭਵ) ਕਰਦੇ ਹਨ।

ਵਾ :–(ਕਰਹਿ ਅਨੰਦੁ ਸੋਇ) (ਸੋਇ) ਉਹ ਅਨੰਦ ਦੇ ਤਾਈਂ ਮਾਨਣਾ ਕਰਦੇ ਹਨ ਅਤੇ ਸੱਚੇ ਪ੍ਰਮੇਸਰ ਦਾ ਮੰਨਣ ਕਰਕੇ ਉਸ ਦਾ ਜਲਵਾ ਪ੍ਰਾਪਤ ਕਰਕੇ ਉਨ੍ਹਾਂ ਦੇ ਅੰਦਰ ਪ੍ਰਕਾਸ਼ ਪੈਦਾ ਹੁੰਦਾ ਹੈ।

ਇਹ ਬੇਦ ਦੇ ਪੂਰਬਾਰਧ ਭਾਗ ਵਿਚ ਲਿਖਿਆ ਹੋਇਆ ਹੈ।

(ਸਚਖੰਡਿ ਵਸੈ; ਨਿਰੰਕਾਰੁ ॥) ਵੇਦਾਂ ਵਿਚ (ਸਚਖੰਡਿ) ਬੈਕੁੰਠ ਦਾ ਕਥਨ ਆਉਂਦਾ ਹੈ। ਕਹਿੰਦੇ ਹਨ ਜਿਸ ਨੂੰ ਨਿਰੰਕਾਰ ਪ੍ਰਮੇਸਰ ਕਹਿੰਦੇ ਹਾਂ ਉਹ ਆਪਣੇ ਬੈਕੁੰਠ ਸਚਖੰਡ ਵਿਚ ਨਿਵਾਸ ਕਰਦਾ ਹੈ।

(ਕਰਿ ਕਰਿ ਵੇਖੈ; ਨਦਰਿ ਨਿਹਾਲ ॥) ਕਰਕੇ ਉਤਪਤੀ ਸ੍ਰਿਸ਼ਟੀ ਦੀ ਬ੍ਰਹਮਾਂ ਆਦਿਕਾਂ ਦੁਆਰਾ, ਕਰਕੇ ਪਾਲਣਾ ਵਿਸ਼ਨੂੰ ਆਦਿਕਾਂ ਦੁਆਰਾ, ਫੇਰ ਨਦਰ ਕਰਕੇ ਨਿਹਾਲ ਕਰਨ ਵਾਲਾ (ਵੇਖੈ) ਵੇਖ ਰਿਹਾ ਹੈ ਸਭ ਦੇ ਕਰਤੱਬਾਂ ਨੂੰ।

ਵਾ :–ਜਿਨ੍ਹਾਂ ਨੇ (ਕਰਿ) ਕੀਤਾ ਹੈ ਸ੍ਰਵਣ ਵਾਹਿਗੁਰੂ ਦੇ ਨਾਮ ਦਾ, (ਕਰਿ) ਕੀਤਾ ਹੈ ਮੰਨਣ, ਉਹਨਾਂ ਤੇ ਨਦਰ ਕਰਕੇ ਵੇਖਦਾ ਅਤੇ ਉਹ ਨਿਹਾਲ

---

*ਅੰਗ ੩੮੪ ਤੇ ਭਗਤਾਂ ਦਾ ਨਿਰਣਾ ਲਿਖ ਦਿਤਾ ਹੈ।



ਹੋ ਜਾਂਦੇ ਹਨ।

ਵਾ :–ਜਿਨ੍ਹਾਂ ਨੇ (ਕਰਿ) ਕੀਤੇ ਹਨ ਨਿਸ਼ਕਾਮ ਕਰਮ ਅਤੇ (ਕਰਿ) ਕੀਤੀ ਹੈ ਉਪਾਸ਼ਨਾਂ, ਉਹ ਸਰਗੁਨ ਸਰੂਪ ਨੂੰ ਦੇਖਦੇ ਹਨ ਅਤੇ ਮਹਾਰਾਜ ਜੀ ਉਨ੍ਹਾਂ ਤੇ ਨਦਰਿ ਪਾ ਕੇ ਨਿਹਾਲ ਕਰ ਦਿੰਦੇ ਹਨ।

(ਤਿਥੈ ਖੰਡ ਮੰਡਲ; ਵਰਭੰਡ ॥) ਓਥੇ ਨੌਂ ਖੰਡਾਂ ਦੇ, (ਮੰਡਲ) ਦੀਪਾਂ ਦੇ, (ਵਰਭੰਡ) (ਵਰ) ਸ੍ਰੇਸ਼ਟ (ਭੰਡ) ਪਾਤਰ ਸੰਤ ਮਹਾਤਮਾਂ ਹਨ।

ਵਾ :–ਓਥੇ ਕਹਿੰਦੇ ਹਨ ਖੰਡਾਂ ਦੇ,(ਮੰਡਲ) ਦੇਸ਼ਾਂ ਦੇ, (ਵਰਭੰਡ) ਬ੍ਰਹਮੰਡਾਂ ਦੇ ਬੇਅੰਤ ਹੀ ਸਰੂਪ ਮੁਕਤੀ ਵਾਲੇ, ਸਜੁਜ ਵਾਲੇ, ਸਲੋਕ ਵਾਲੇ, ਸਮੀਪ ਮੁਕਤੀ ਵਾਲੇ ਹਨ।

(ਜੇ ਕੋ ਕਥੈ; ਤ ਅੰਤ ਨ, ਅੰਤ ॥) ਉਹਨਾਂ ਭਗਤਾਂ ਦਾ ਜੇ ਕੋਈ ਬਿਆਨ ਕਰੇ, ਕਥਨ ਕਰੇ ਤਾਂ ਅੰਤ ਨਹੀਂ ਪਾ ਸਕਦਾ, ਕਥਨ ਕਰਨ ਵਾਲੇ ਦਾ ਅੰਤ ਹੋ ਜਾਂਦਾ ਹੈ। ਉਹ ਬੇਅੰਤ ਹੀ ਹਨ।

ਪ੍ਰਸ਼ਨ :–ਵੇਦ ਵਿਚ ਹੋਰ ਵੀ ਕੁਝ ਕਥਨ ਕੀਤਾ ਹੈ ? ਤਾਂ ਦਸਦੇ ਹਨ–

(ਤਿਥੈ ਲੋਅ ਲੋਅ; ਆਕਾਰ ॥) ਉਥੇ ਲੋਕਾਂ ਲੋਕਾਂ ਦੇ ਆਕਾਰ ਵੀ ਵੇਦ ਵਿਚ ਲਿਖੇ ਹੋਏ ਹਨ।

ਵਾ :–ਉਥੇ ਜਿਨ੍ਹਾਂ ਦੇ (ਲੋਅ) ਹਿਰਦੇ ਅੰਦਰ ਗਿਆਨ ਦਾ (ਲੋਅ) ਪ੍ਰਕਾਸ਼ ਹੋ ਜਾਂਦਾ ਹੈ, ਉਹ ਗਿਆਨ ਸਰੂਪ ਦੇ ਪ੍ਰਕਾਸ਼ ਹੀ ਪ੍ਰਕਾਸ਼ ਵਾਲੇ ਹਨ।

ਵਾ :–ਓਥੇ ਉਪਾਸ਼ਨਾਂ ਕਾਂਡ ਵਿਚ (ਲੋਅ) ਹਿਰਨਗਰਭ ਦਾ ਅਕਾਰ (ਲੋਅ) ਪ੍ਰਕਾਸ਼ ਸਰੂਪ ਕਥਨ ਕੀਤਾ ਹੈ।

(ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥) ਜੋ ਹੁਕਮ ਅਨੁਸਾਰ ਚਲਦੇ ਹਨ ਉਨ੍ਹਾਂ ਦਾ ਭੀ ਕਥਨ ਕੀਤਾ ਹੈ ਕਿ ਇਸ ਇਸ ਪ੍ਰਕਾਰ ਚੱਲਦੇ ਹਨ ਵਾ ਚੱਲਦੇ ਸਨ।

ਵਾ :–ਜਿਵੇਂ ਜਿਵੇਂ ਹੁਕਮ ਹੁੰਦਾ ਹੈ ਉਵੇਂ ਉਵੇਂ ਉਹ ਕਾਰ ਕਰਦੇ ਹਨ।

(ਵੇਖੈ ਵਿਗਸੈ; ਕਰਿ ਵੀਚਾਰੁ ॥) ਜੋ ਸਰੂਪ ਨੂੰ ਵੇਖ ਕੇ (ਵਿਗਸੈ) ਅਨੰਦ ਵਿਚ ਖਿੜੇ ਰਹਿੰਦੇ ਹਨ ਅਤੇ ਜੋ ਨਿਰਗੁਣ ਦੀ ਵੀਚਾਰ ਕਰਦੇ ਹਨ ਉਨ੍ਹਾਂ ਦਾ ਵੀ ਕਥਨ ਕੀਤਾ ਹੈ।

ਵਾ :–ਜਿਹੜਾ ਇਸ ਪ੍ਰਕਾਰ ਵੇਦਾਂ ਨੂੰ ਵੇਖੇਗਾ, ਉਹ ਵੀਚਾਰ ਕਰ ਕੇ (ਵਿਗਸੈ) ਖਿੜਾਵਟ ਦੇ ਸਹਿਤ ਹੋਵੇਗਾ।

(ਨਾਨਕ ਕਥਨਾ; ਕਰੜਾ ਸਾਰੁ ॥੩੭॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਜਿਸਨੇ ਇਹ ਸਾਰੀ ਰਚਨਾ ਰਚੀ ਹੈ ਉਸ ਦਾ ਕਥਨ

ਇਸ ਪ੍ਰਕਾਰ ਦੀ ਇਨ੍ਹਾਂ ਦੀ ਕਥਾ ਹੈ।
ਸੋ ਜਿਨ੍ਹਾਂ (ਸਤੀਆਂ) ਦੇ ਮਨ ਵਿਚ ਪਤੀ ਰਾਮ ਰੂਪ ਹੋ ਕੇ ਵਸਦਾ ਹੈ,
ਉਹਨਾਂ ਦੇ ਪਤੀ ਨ ਮਰਦੇ ਹਨ ਨਾ ਵਿਕਾਰਾਂ ਕਰਕੇ ਠੱਗੇ ਜਾਂਦੇ ਹਨ।

ਪ੍ਰਸ਼ਨ :–ਹੇ ਸਤਿਗੁਰੂ ਜੀ! ਵੇਦਾਂ ਵਿਚ ਹੋਰ ਵੀ ਕੁਝ ਕਥਨ ਕੀਤਾ ਹੈ?

ਉੱਤਰ :–ਕਹਿੰਦੇ, ਹਾਂ! ਓਥੇ ਉਪਾਸ਼ਨਾਂ ਕਾਂਡ ਦੀ ਸੋਲ੍ਹਾਂ ਹਜ਼ਾਰ (੧੬੦੦੦)
ਸੁਰਤੀ ਹੈ। ਉਸ ਵਿਚ ਇਸ ਪ੍ਰਕਾਰ ਕਥਨ ਕੀਤਾ ਹੋਇਆ ਹੈ।

(ਤਿਥੈ ਭਗਤ ਵਸਹਿ; ਕੇ ਲੋਅ॥) ਕਿਤਨੇ ਕੁ ਲੋਕਾਂ ਦੇ ਜਿਹੜੇ ਭਗਤ
ਵਸਦੇ ਹਨ। *ਆਰਤ ਭਗਤ, ਅਰਥੋ ਅਰਥੀ ਭਗਤ, ਅਨਿੰਨ ਭਗਤ ਤੇ
ਗਿਆਨੀ ਭਗਤ, ਜਿਨ੍ਹਾਂ ਦੇ ਤਾਈਂ (ਲੋਅ) ਪ੍ਰਕਾਸ਼ ਹੋਇਆ ਹੈ ਗਿਆਨ ਦਾ।
ਉਨ੍ਹਾਂ ਦਾ ਵੀ ਓਥੇ ਕਥਨ ਕੀਤਾ ਹੋਇਆ ਹੈ।

(ਕਰਹਿ ਅਨੰਦੁ; ਸਚਾ ਮਨਿ ਸੋਇ॥) ਉਹ ਗੁਰਮੁਖਿ ਭਜਨਾਨੰਦ, ਭਜਨ
ਨਾਲ ਜਦੋਂ ਬ੍ਰਿਤੀ ਇਕਾਗਰ ਹੋ ਜਾਇ, ਉਸ ਦੇ ਵਿਚ ਜਿਹੜਾ ਅਨੰਦ ਦਾ ਪ੍ਰਗਟ
ਹੋਣਾ ਹੈ, ਇਸ ਦਾ ਨਾਮ ਭਜਨਾਨੰਦ ਹੈ। ਇਉਂ ਜਿਨ੍ਹਾਂ ਨੂੰ ਭਜਨਾਨੰਦ ਦੀ
ਪ੍ਰਾਪਤੀ ਹੋਈ ਹੈ, ਉਹ ਭਗਤ ਲੋਕ ਸੱਚੇ ਨੂੰ ਮਨ ਵਿਚ ਵਸਾ ਕਰਕੇ, ਸੱਚੇ
ਅਨੰਦ ਨੂੰ ਪ੍ਰਾਪਤ (ਅਨੁਭਵ) ਕਰਦੇ ਹਨ।

ਵਾ :–(ਕਰਹਿ ਅਨੰਦੁ ਸੋਇ) (ਸੋਇ) ਉਹ ਅਨੰਦ ਦੇ ਤਾਈਂ ਮਾਨਣਾ
ਕਰਦੇ ਹਨ ਅਤੇ ਸੱਚੇ ਪ੍ਰਮੇਸਰ ਦਾ ਮੰਨਣ ਕਰਕੇ ਉਸ ਦਾ ਜਲਵਾ ਪ੍ਰਾਪਤ
ਕਰਕੇ ਉਨ੍ਹਾਂ ਦੇ ਅੰਦਰ ਪ੍ਰਕਾਸ਼ ਪੈਦਾ ਹੁੰਦਾ ਹੈ।

ਇਹ ਵੇਦ ਦੇ ਪੂਰਬਾਰਧ ਭਾਗ ਵਿਚ ਲਿਖਿਆ ਹੋਇਆ ਹੈ।

(ਸਚਖੰਡਿ ਵਸੈ; ਨਿਰੰਕਾਰੁ॥) ਵੇਦਾਂ ਵਿਚ (ਸਚਖੰਡਿ) ਬੈਕੁੰਠ ਦਾ ਕਥਨ
ਆਉਂਦਾ ਹੈ। ਕਹਿੰਦੇ ਹਨ ਜਿਸ ਨੂੰ ਨਿਰੰਕਾਰ ਪ੍ਰਮੇਸਰ ਕਹਿੰਦੇ ਹਾਂ ਉਹ
ਆਪਣੇ ਬੈਕੁੰਠ ਸਚਖੰਡ ਵਿਚ ਨਿਵਾਸ ਕਰਦਾ ਹੈ।

(ਕਰਿ ਕਰਿ ਵੇਖੈ; ਨਦਰਿ ਨਿਹਾਲ॥) ਕਰਕੇ ਉਤਪਤੀ ਸ੍ਰਿਸ਼ਟੀ ਦੀ ਬ੍ਰਹਮਾਂ
ਆਦਿਕਾਂ ਦੁਆਰਾ, ਕਰਕੇ ਪਾਲਣਾ ਵਿਸ਼ਨੂੰ ਆਦਿਕਾਂ ਦੁਆਰਾ, ਫੇਰ ਨਦਰ
ਕਰਕੇ ਨਿਹਾਲ ਕਰਨ ਵਾਲਾ (ਵੇਖੈ) ਵੇਖ ਰਿਹਾ ਹੈ ਸਭ ਦੇ ਕਰਤੱਬਾਂ ਨੂੰ।

ਵਾ :–ਜਿਨ੍ਹਾਂ ਨੇ (ਕਰਿ) ਕੀਤਾ ਹੈ ਸ੍ਰਵਣ ਵਾਹਿਗੁਰੂ ਦੇ ਨਾਮ ਦਾ, (ਕਰਿ)
ਕੀਤਾ ਹੈ ਮੰਨਣ, ਉਹਨਾਂ ਤੇ ਨਦਰ ਕਰਕੇ ਵੇਖਦਾ ਅਤੇ ਉਹ ਨਿਹਾਲ

*ਅੰਗ ੩੮੪ ਤੇ ਭਗਤਾਂ ਦਾ ਨਿਰਣਾ ਲਿਖ ਦਿਤਾ ਹੈ।



ਹੋ ਜਾਂਦੇ ਹਨ।

ਵਾ :–ਜਿਨ੍ਹਾਂ ਨੇ (ਕਰਿ) ਕੀਤੇ ਹਨ ਨਿਸ਼ਕਾਮ ਕਰਮ ਅਤੇ (ਕਰਿ) ਕੀਤੀ ਹੈ
ਉਪਾਸ਼ਨਾਂ, ਉਹ ਸਰਗੁਨ ਸਰੂਪ ਨੂੰ ਦੇਖਦੇ ਹਨ ਅਤੇ ਮਹਾਰਾਜ ਜੀ ਉਨ੍ਹਾਂ ਤੇ
ਨਦਰਿ ਪਾ ਕੇ ਨਿਹਾਲ ਕਰ ਦਿੰਦੇ ਹਨ।

(ਤਿਥੈ ਖੰਡ ਮੰਡਲ; ਵਰਭੰਡ॥) ਓਥੇ ਨੌ ਖੰਡਾਂ ਦੇ, (ਮੰਡਲ) ਦੀਪਾਂ ਦੇ,
(ਵਰਭੰਡ) (ਵਰ) ਸ੍ਰੇਸ਼ਟ (ਭੰਡ) ਪਾਤਰ ਸੰਤ ਮਹਾਤਮਾਂ ਹਨ।

ਵਾ :–ਓਥੇ ਕਹਿੰਦੇ ਹਨ ਖੰਡਾਂ ਦੇ,(ਮੰਡਲ) ਦੇਸਾਂ ਦੇ, (ਵਰਭੰਡ) ਬ੍ਰਹਮੰਡਾਂ ਦੇ
ਬੇਅੰਤ ਹੀ ਸਰੂਪ ਮੁਕਤੀ ਵਾਲੇ, ਸਜੁਜ ਵਾਲੇ, ਸਲੋਕ ਵਾਲੇ, ਸਮੀਪ ਮੁਕਤੀ
ਵਾਲੇ ਹਨ।

(ਜੇ ਕੋ ਕਥੈ; ਤ ਅੰਤ ਨ, ਅੰਤ॥) ਉਹਨਾਂ ਭਗਤਾਂ ਦਾ ਜੇ ਕੋਈ ਬਿਆਨ
ਕਰੇ, ਕਥਨ ਕਰੇ ਤਾਂ ਅੰਤ ਨਹੀਂ ਪਾ ਸਕਦਾ, ਕਥਨ ਕਰਨ ਵਾਲੇ ਦਾ ਅੰਤ
ਹੋ ਜਾਂਦਾ ਹੈ। ਉਹ ਬੇਅੰਤ ਹੀ ਹਨ।

ਪ੍ਰਸ਼ਨ :–ਵੇਦ ਵਿਚ ਹੋਰ ਵੀ ਕੁਝ ਕਥਨ ਕੀਤਾ ਹੈ? ਤਾਂ ਦਸਦੇ ਹਨ–

(ਤਿਥੈ ਲੋਅ ਲੋਅ; ਆਕਾਰ॥) ਉਥੇ ਲੋਕਾਂ ਲੋਕਾਂ ਦੇ ਆਕਾਰ ਵੀ ਵੇਦ ਵਿਚ
ਲਿਖੇ ਹੋਏ ਹਨ।

ਵਾ :–ਉਥੇ ਜਿਨ੍ਹਾਂ ਦੇ (ਲੋਅ) ਹਿਰਦੇ ਅੰਦਰ ਗਿਆਨ ਦਾ (ਲੋਅ) ਪ੍ਰਕਾਸ਼
ਹੋ ਜਾਂਦਾ ਹੈ, ਉਹ ਗਿਆਨ ਸਰੂਪ ਦੇ ਪ੍ਰਕਾਸ਼ ਹੀ ਪ੍ਰਕਾਸ਼ ਵਾਲੇ ਹਨ।

ਵਾ :–ਓਥੇ ਉਪਾਸ਼ਨਾਂ ਕਾਂਡ ਵਿਚ (ਲੋਅ) ਹਿਰਨਗਰਭ ਦਾ ਅਕਾਰ (ਲੋਅ)
ਪ੍ਰਕਾਸ਼ ਸਰੂਪ ਕਥਨ ਕੀਤਾ ਹੈ।

(ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ॥) ਜੋ ਹੁਕਮ ਅਨੁਸਾਰ ਚਲਦੇ ਹਨ
ਉਨ੍ਹਾਂ ਦਾ ਭੀ ਕਥਨ ਕੀਤਾ ਹੈ ਕਿ ਇਸ ਇਸ ਪ੍ਰਕਾਰ ਚੱਲਦੇ ਹਨ ਵਾ ਚੱਲਦੇ ਸਨ।

ਵਾ :–ਜਿਵੇਂ ਜਿਵੇਂ ਹੁਕਮ ਹੁੰਦਾ ਹੈ ਉਵੇਂ ਉਵੇਂ ਉਹ ਕਾਰ ਕਰਦੇ ਹਨ।

(ਵੇਖੈ ਵਿਗਸੈ; ਕਰਿ ਵੀਚਾਰੁ॥) ਜੋ ਸਰੂਪ ਨੂੰ ਵੇਖ ਕੇ (ਵਿਗਸੈ) ਅਨੰਦ
ਵਿਚ ਖਿੜੇ ਰਹਿੰਦੇ ਹਨ ਅਤੇ ਜੋ ਨਿਰਗੁਣ ਦੀ ਵੀਚਾਰ ਕਰਦੇ ਹਨ ਉਨ੍ਹਾਂ
ਦਾ ਵੀ ਕਥਨ ਕੀਤਾ ਹੈ।

ਵਾ :–ਜਿਹੜਾ ਇਸ ਪ੍ਰਕਾਰ ਵੇਦਾਂ ਨੂੰ ਵੇਖੇਗਾ, ਉਹ ਵੀਚਾਰ ਕਰ ਕੇ (ਵਿਗਸੈ)
ਖਿੜਾਵਟ ਦੇ ਸਹਿਤ ਹੋਵੇਗਾ।

(ਨਾਨਕ ਕਥਨਾ; ਕਰੜਾ ਸਾਰੁ॥੩੭॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ
ਹਨ ਕਿ ਉਹ ਪ੍ਰਮੇਸਰ ਜਿਸਨੇ ਇਹ ਸਾਰੀ ਰਚਨਾ ਰਚੀ ਹੈ ਉਸ ਦਾ ਕਥਨ

ਕਰਨਾ ਬੜਾ ਕਰੜਾ ਹੈ ਕਠਨ ਹੈ। ਸਾਰ ਲੋਹੇ ਦੀ ਘਾੜਤ ਦੀ ਨਿਆਈ, ਸਾਰ
ਰੂਪ ਦਾ ਕਥਨ ਕਰਨਾ ਬੜਾ ਕਠਨ ਹੈ। ਸ਼ਕਤੀ ਬ੍ਰਿਤੀ ਕਰਕੇ ਕਥਨ ਨਹੀਂ
ਕੀਤਾ ਜਾਂਦਾ।

ਵਾ:-ਸਤਿਗੁਰੂ ਨਾਨਕ ਦੇਵ ਜੀ ਉਚਾਰਦੇ ਹਨ ਕਿ ਜੋ ਉਪਾਸ਼ਨਾ ਖੰਡੀਆਂ
ਨੂੰ ਅਵਸਥਾ ਪ੍ਰਾਪਤ ਹੋਈ ਹੈ। ਸਰੂਪ ਨੂੰ ਦੇਖਦੇ ਹਨ, ਉਸਦਾ ਕਥਨ ਕਰਨਾ
ਸਾਰ ਲੋਹੇ ਦੀ ਘਾੜਤ ਵਾਂਗ ਔਖਾ ਹੈ। ਸ਼ਕਤੀ ਬ੍ਰਿਤੀ ਕਰਕੇ ਕਥਨ ਨਹੀਂ
ਕੀਤਾ ਜਾਂਦਾ।

ਇਸ ਪ੍ਰਕਾਰ ਵੇਦ ਦਾ ਪੂਰਬਾਰਧ ਭਾਗ ਪੰਡਤ ਤਾਰਾ ਸਿੰਘ ਜੀ ਨੇ ਇਸ ਅਰਥ
ਵਿਚ ਕਥਨ ਕੀਤਾ ਹੈ।

**ਅਰਥ ੩** :-ਸਤਿਗੁਰੂ ਜੀ ਵਲੋਂ ਸਿੱਖ ਨੂੰ ਉਪਦੇਸ਼ ਹੈ। ਇਹ ਸਨਮੁਖ
ਸਿੱਖ ਦੀ ਅਵਸਥਾ ਦੱਸਦੇ ਹਨ।

(ਕਰਮ ਖੰਡ ਕੀ; ਬਾਣੀ ਜੋਰੁ ॥) ਹੇ ਭਾਈ! ਜਿਨ੍ਹਾਂ ਤੇ (ਕਰਮ) ਬਖ਼ਸ਼ਿਸ਼
ਹੋਈ ਹੈ ਉਨ੍ਹਾਂ ਦੇ ਬਰਾਬਰ (ਖੰਡ ਕੀ) ਮਿੱਠੀ ਖੰਡ ਵੀ ਕੀ ਹੋ ਸਕਦੀ ਹੈ? ਇਸ
ਪ੍ਰਕਾਰ ਦੀ ਮਿੱਠੀ ਬਾਣੀ ਉਨ੍ਹਾਂ ਦੀ ਹੋ ਜਾਂਦੀ ਹੈ। ਅਤੇ ਵਾਹਿਗੁਰੂ ਦਾ (ਜੋਰੁ)
ਗਿਆਨ ਪ੍ਰਾਪਤ ਕਰਾ ਦਿੰਦੀ ਹੈ।

'ਜੇਤਾ ਬੋਲਣੁ ਤੇਤਾ ਗਿਆਨੈ ॥' (ਅੰਗ ੨੩੬)

(ਤਿਥੈ ਹੋਰੁ ਨ; ਕੋਈ ਹੋਰੁ ॥) ਓਥੇ ਤਿਸ ਅਵਸਥਾ ਵਿਚ ਹੋਰ ਕੋਈ ਮਨ ਦਾ
ਸੰਕਲਪ ਜਾਂ ਵਾਸ਼ਨਾ ਦਾ ਸੰਸਕਾਰ ਨਹੀਂ ਰਹਿੰਦਾ (ਹੋਰੁ) ਹੋੜ, ਰੋਕ
ਦਿਤਾ ਜਾਂਦਾ ਹੈ।

ਵਾ:-ਉਥੇ ਨ ਹੋਰ ਜੀਵਾਂ ਦਾ ਅਤੇ ਨਾ ਹੋਰ ਕੋਈ ਈਸ਼ਰ ਦਾ ਭੇਦ ਰਹਿੰਦਾ
ਹੈ ਤਿਸ ਅਵਸਥਾ ਵਿਚ ਇਕ ਹੀ ਰੂਪ ਹੋ ਗਏ ਹਨ। ਪ੍ਰਮੇਸਰ ਤੋਂ ਬਿਨਾਂ ਹੋਰ
ਕੁਝ ਪ੍ਰਤੀਤ ਨਹੀਂ ਹੁੰਦਾ।

ਪ੍ਰਸ਼ਨ:-ਤਿਸ ਅਵਸਥਾ ਵਿਚ ਪਹੁੰਚਦੇ ਕੌਣ ਹਨ? ਤਾਂ ਫੁਰਮਾਉਂਦੇ ਹਨ।

(ਤਿਥੈ; ਜੋਧ ਮਹਾਬਲ ਸੂਰ ॥) (ਤਿਥੈ) ਉਥੇ ਉਹ ਪਹੁੰਚਦੇ ਹਨ (ਜੋਧ) ਜਿਨ੍ਹਾਂ
ਨੇ ਤ੍ਰੈ ਪਦ ਨੂੰ ਸੋਧਿਆ ਹੈ, (ਮਹਾਬਲ) ਜਿਨ੍ਹਾਂ ਨੇ ਤੱਤ ਪਦ ਨੂੰ ਸੋਧਿਆ ਹੈ ਤੇ
(ਸੂਰ) ਸੂਰਮੇਂ ਜਿਨ੍ਹਾਂ ਨੂੰ ਅਸਪਦ ਦੀ ਪ੍ਰਾਪਤੀ ਹੋਈ ਹੈ।

ਵਾ:-(ਜੋਧ) ਜਿਨ੍ਹਾਂ ਨੇ ਤਮੋ ਗੁਣ ਨੂੰ ਜਿੱਤ ਲਿਆ ਹੈ, (ਮਹਾਬਲ) ਜਿਨ੍ਹਾਂ ਨੇ
ਰਜੋ ਗੁਣ ਨੂੰ ਜਿੱਤ ਲਿਆ ਹੈ, (ਸੂਰ) ਸੂਰਮੇ ਜਿਨ੍ਹਾਂ ਨੇ ਸਤੋ ਗੁਣ ਤੇ ਫ਼ਤਹਿ ਪਾ ਕੇ



ਆਪਣੇ ਸਰੂਪ ਦੀ ਸਾਖਿਆਤਤਾ ਕੀਤੀ ਹੈ।

ਵਾ:-ਜਿਨ੍ਹਾਂ ਨੇ ਅਗਿਆਨ ਸ਼ੱਤ੍ਰੂ ਨਾਲ (ਜੋਧ) ਜੁੱਧ ਕੀਤਾ ਉਹ ਮਹਾਂਬਲ
ਵਾਲੇ ਬ੍ਰਹਮ ਬੇਤੇ (ਸੂਰ) ਸੂਰਜ ਵਾਂਗ ਪ੍ਰਕਾਸ਼ ਸਰੂਪ ਹੋ ਜਾਂਦੇ ਹਨ।

(ਤਿਨ ਮਹਿ; ਰਾਮੁ ਰਹਿਆ ਭਰਪੂਰ ॥) ਉਨ੍ਹਾਂ ਬਖ਼ਸ਼ਿਸ਼ ਦੇ ਖੰਡ ਵਾਲਿਆਂ
ਦੇ ਹਿਰਦੇ ਵਿਚ (ਰਮੰਤੀ ਰਾਮਾ) ਜੋ (ਰਾਮੁ) ਰਮਿਆ ਹੋਇਆ ਪ੍ਰਮੇਸਰ ਹੈ ਜੋ
(ਰਹਿਆ ਭਰਪੂਰ) ਜਿਹੜਾ ਸਾਰੇ (ਭਰਪੂਰ) ਵਿਆਪਕ ਹੈ। ਉਹ ਸਾਖਿਆਤ
ਹੋ ਰਿਹਾ ਹੈ।

'ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥' (ਅੰਗ ੬੮੪)

'ਸਭੁ ਗੋਬਿੰਦੁ ਹੈ ਸਭੁ ਗੋਬਿੰਦ ਹੈ ਗੋਬਿੰਦ ਬਿਨੁ ਨਹੀਂ ਕੋਈ ॥' (ਅੰਗ ੪੮੫)

(ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥) (ਤਿਥੈ) ਓਥੇ ਉਨ੍ਹਾਂ ਦਾ ਮਨ ਪ੍ਰਮੇਸ਼ਰ
ਦੀ ਮਹਿਮਾ ਦੇ (ਮਾਹਿ) ਵਿਚ ਸੀਤਾ ਹੀ ਸੀਤਾ ਹੋਇਆ ਹੈ।

ਵਾ:-ਪ੍ਰਮੇਸਰ ਦੀ ਮਹਿਮਾ ਜੋ (ਮਾਹਿ) ਚੰਦ੍ਰਮਾਂ ਵਾਂਗ ਪ੍ਰਕਾਸ਼ੀ ਹੋਈ ਹੈ
ਉਸਦੀ (ਸੀਤੋ) ਸੀਤਲ (ਸੀਤਾ) ਸੀਤਲਤਾਈ ਹੀ ਤਿਨ੍ਹਾਂ ਦੇ ਅੰਦਰ ਪ੍ਰਕਾਸ਼ੀ ਹੋਈ
ਹੈ, ਠੰਢ ਹੀ ਠੰਢ ਹੈ। ਉਹ ਨਾਮ ਦੀ ਐਸੀ ਠੰਢ ਹੈ, ਜੋਹੇ ਜਿਹੀ ਠੰਡੀ ਸਰਦ
ਰੁੱਤ ਵੀ ਨਹੀਂ ਹੈ।

ਯਥਾ-'ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥' (ਅੰਗ ੭੦੯)

ਐਹੋ ਜਿਹਾ ਸੀਤਲ ਠੰਢਾ ਚੰਦ੍ਰਮਾਂ ਵੀ ਨਹੀਂ ਹੈ:-

ਯਥਾ:-'ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥
ਨਹ ਸੀਤਲੰ ਸੀਤ ਰੁਤੇਣ ਨਾਨਕ; ਸੀਤਲੰ ਸਾਧ ਸ੍ਵਜਨਹ ॥' (ਅੰਗ ੧੩੫੭)

(ਵਾ)-'ਛਾਤੀ ਸੀਤਲ ਮਨੁ ਸੁਖੀ ਛੰਤ ਗੋਵਿਦ ਗੁਨ ਗਾਇ ॥' (ਪੰਨਾ ੨੫੪)

'ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰਦਰਸਨੁ ਦੇਖਿ ਨਿਹਾਲੀ ॥' (੯੬੪)

ਚੰਨਣ ਵੀ ਐਹੋ ਜਿਹਾ ਠੰਢਾ ਨਹੀਂ ਹੈ। ਜੇਹੇ ਜੇਹੇ ਮਹਾਂ ਪੁਰਖਾਂ ਦੇ ਚਿਤ
ਸੀਤਲ ਹੋਏ ਹਨ। ਰਾਗ-ਦ੍ਵੈਖ ਤੋਂ ਰਹਿਤ ਹੋ ਕੇ ਓਥੇ ਸ਼ਾਂਤ ਹੀ ਸ਼ਾਂਤ, ਸੀਤਲਤਾ
ਹੀ ਸੀਤਲਤਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮੇਸਰ ਦੀ ਮਹਿਮਾ ਹੈ ਅਤੇ ਪ੍ਰਮਾਰਥ
ਦਾ ਗਿਆਨ, ਚੰਦ੍ਰਮਾਂ ਨਿਆਈਂ ਚੜ੍ਹਿਆ ਹੋਇਆ ਹੈ।

(ਤਾ ਕੇ ਰੂਪ; ਨ ਕਥਨੇ ਜਾਹਿ ॥) ਜਿਹੜੀ ਉਨ੍ਹਾਂ ਨੂੰ ਵਾਹਿਗੁਰੂ ਦੇ ਸਰੂਪ ਦੀ
ਪ੍ਰਾਪਤੀ ਹੋਈ ਹੈ। ਉਹ ਕਿਸੇ ਤੋਂ ਮਨ, ਬਾਣੀ, ਸ੍ਰੀਰ ਕਰਕੇ ਕਥਨ ਨਹੀਂ ਕੀਤੀ
ਜਾ ਸਕਦੀ। ਮਨ, ਬਾਣੀ ਦੇ ਉਹ ਅਵਿਸ਼ੇ ਹੈ, ਕਥਨ ਤੋਂ ਅਕੱਥ ਹੈ। ਸ੍ਵੈ-

ਅਨੁਭਵ, ਅਗੰਮ ਅਵਸਥਾ ਹੈ।

(ਨਾ ਓਹਿ ਮਰਹਿ; ਨ ਠਾਗੇ ਜਾਹਿ ॥) ਉਹ ਕਿਸੇ ਕਾਰਨ ਕਰ ਕੇ, ਕਾਲ ਕਰਕੇ ਮਰਦੇ ਨਹੀਂ ਹਨ। ਉਨ੍ਹਾਂ ਦਾ ਤਿੰਨਾ ਦੇਹਾਂ ਦਾ ਅਭਿਮਾਨ ਮਿਟ ਗਿਆ ਹੈ ਇਸ ਕਰਕੇ ਉਨ੍ਹਾਂ ਨੂੰ ਮੌਤ ਨਹੀਂ ਮਾਰ ਸਕਦੀ। ਐਸਾ ਸਰੂਪ ਉਨ੍ਹਾਂ ਨੂੰ ਪ੍ਰਾਪਤ ਹੋਇਆ ਹੈ।

'ਕਾਲ ਪੁਰਖ ਕਾ ਮਰਦੈ ਮਾਨ'

ਉਹ ਗੁਰਮੁਖ, ਕਾਲ ਜੋ ਪੁਰਖਾਂ ਦਾ ਮਾਨ ਮਲਦਾ ਹੈ ਉਸਦਾ ਮਾਨ ਮੇਟ ਦਿੰਦੇ ਹਨ। ਤਾਹੀਓਂ ਭਗਤ ਕਬੀਰ ਜੀ ਨੇ ੩੨੫ ਅੰਗ ਤੇ ਕਿਹਾ ਹੈ:-

'ਮੈ ਨ ਮਰਉ ਮਰਿਬੋ ਸੰਸਾਰਾ॥ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥੧॥ਰਹਾਉ॥

'ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥'

(ਨ ਠਾਗੇ ਜਾਹਿ) ਇਨ੍ਹਾਂ ਪੰਜਾਂ ਠੱਗਾਂ ਕਰਕੇ ਠੱਗੇ ਨਹੀਂ ਜਾਂਦੇ।

ਵਾ:-ਪ੍ਰਮੇਸਰ ਤੋਂ ਨਾਸਤਕ ਹੋਣ ਰੂਪ ਓਹ ਮਰਦੇ ਨਹੀਂ ਅਤੇ ਸ੍ਵਰਗ ਦੇ ਦਿੱਬ ਭੋਗਾਂ ਦੀ ਇੱਛਾ ਕਰਕੇ ਠੱਗੇ ਨਹੀਂ ਜਾਂਦੇ ਹਨ।

(ਜਿਨ ਕੈ; ਰਾਮੁ ਵਸੈ ਮਨ ਮਾਹਿ ॥) ਜਿਨ੍ਹਾਂ ਦੇ (ਰਾਮੁ) ਰਮੰਤੀ ਰਾਮਾ ਸਾਰੇ ਵਿਆਪਕ ਪ੍ਰਮੇਸਰ (ਮਨ) ਸ਼੍ਰੋਮਣੀ (ਮਾਹਿ) ਹਿਰਦੇ ਵਿਚ ਪ੍ਰਤੱਖ ਹੋ ਕੇ ਵਸਦਾ ਹੈ, ਨਿਵਾਸ ਕਰਦਾ ਹੈ, ਉਹ ਉਸ ਸ਼੍ਰੋਮਣੀ ਪ੍ਰਮੇਸਰ ਵਿਚ ਮਿਲ ਗਏ ਹਨ।

ਵਾ:-ਜਿਨ੍ਹਾਂ ਦੇ ਹਿਰਦੇ ਵਿਚ (ਰਾਮੁ) ਸਾਰੇ ਵਿਆਪਕ ਪ੍ਰਮੇਸਰ (ਮਨ) ਸ਼੍ਰੋਮਣੀ, ਸਾਖਿਆਤ ਹੋ ਕੇ ਵਸਦਾ ਹੈ, ਜਿਨ੍ਹਾਂ ਦੇ ਅੰਦਰੋਂ ਜੀਵ ਭਾਵ ਦੀ ਹੰਗਤਾ ਮਿਟ ਗਈ ਹੈ, ਉਨ੍ਹਾਂ ਦੇ ਅੰਦਰ, ਅਧਿਸ਼ਟਾਨ ਸਰੂਪ ਪ੍ਰਗਟ ਹੋ ਗਿਆ ਹੈ।

(ਤਿਥੈ ਭਗਤ ਵਸਹਿ; ਕੈ ਲੋਅ ॥) ਓਸ ਥਾਂ ਵਿਚ, ਭਗਤੀ ਕਰਨ ਵਾਲੇ ਸਨਮੁਖ ਗੁਰਸਿਖ ਵਸਦੇ ਹਨ। (ਕੈ ਲੋਅ) ਜਿਨ੍ਹਾਂ ਨੂੰ ਪ੍ਰਮੇਸ਼ਰ ਨੇ ਆਪਣੇ ਸਰੂਪ ਦਾ (ਲੋਅ) ਪ੍ਰਕਾਸ਼ (ਕੈ) ਕੀਤਾ ਹੈ।

ਵਾ:-ਤਿਸ ਅਵੱਸਥਾ, ਬਖਸ਼ਸ਼ ਦੇ ਖੰਡ ਵਿਚ, ਉਹ ਜੋ ਸਨਮੁਖ ਸਿੱਖ ਹਨ ਭਗਤੀ ਕਰ ਕੇ ਵੱਸਦੇ ਹਨ। ਯਥਾ:-

'ਭਗਤ ਵਸਹਿ ਕੀਰਤਨ ਆਧਾਰਿ ॥' (ਅੰਗ ੨੩੧)

ਵਾ:-ਜਿਨ੍ਹਾਂ ਨੂੰ (ਲੋਅ) ਪ੍ਰਕਾਸ਼ ਹੋਇਆ ਹੈ। ਉਥੇ ਜਿੰਨੇ ਅਕਾਰ ਹਨ ਪ੍ਰਕਾਸ਼ ਹੀ ਪ੍ਰਕਾਸ਼ ਵਾਲੇ ਹਨ। ਜਿਵੇਂ ਕੰਧਾਂ ਤੇ ਸੁਵਰਨ ਦੀਆਂ ਛੋਟੇ ਬਣਾਈਆਂ ਹੁੰਦੀਆਂ ਹਨ ਇਸੇ ਪ੍ਰਕਾਰ ਵਾਹਿਗੁਰੂ ਦੇ ਪ੍ਰਕਾਸ਼ ਕਰਕੇ ਉਥੇ ਪ੍ਰਕਾਸ਼ ਹੀ ਪ੍ਰਕਾਸ਼ ਵਾਲੇ ਅਕਾਰ ਦਿੱਸਦੇ ਹਨ। ਓਥੇ ਹੱਡ ਚੰਮ ਦੇ ਅਕਾਰ ਨਹੀਂ ਹਨ ਉਥੇ ਜੋਤੀ ਸਰੂਪ ਦਾ ਪ੍ਰਕਾਸ਼ ਹੀ ਪ੍ਰਕਾਸ਼ ਹੈ।



(ਕਰਹਿ ਅਨੰਦੁ; ਸਚਾ ਮਨਿ ਸੋਇ ॥) (ਮਨਿ) ਸ਼੍ਰੋਮਣੀ ਸਰੂਪਾਨੰਦ ਨੂੰ ਪ੍ਰਾਪਤ ਕਰਕੇ (ਸੋਇ) ਉਹ ਸੱਚੇ ਦਾ ਰੂਪ ਹੀ ਹੋ ਗਏ ਹਨ।

ਵਾ:-(ਕਰਹਿ ਅਨੰਦੁ ਸੋਇ) (ਸੋਇ) ਉਹ ਅਨੰਦ ਸਰੂਪ ਨੂੰ ਪ੍ਰਾਪਤ ਕਰਦੇ ਹਨ। ਅਤੇ (ਸਚਾ ਮਨਿ) ਸੱਚਾ ਉਨ੍ਹਾਂ ਦੇ ਮਨ ਵਿਚ ਵਸਿਆ ਹੋਇਆ ਹੈ।

ਵਾ:-(ਸਚਾ ਮਨਿ) ਜਿਨ੍ਹਾਂ ਦੇ ਮਨ ਵਿਚ ਸੱਚਾ ਹੈ (ਸੋਇ) ਉਹ ਸੱਚੇ ਦੇ ਬ੍ਰਹਮਾਨੰਦ ਨੂੰ (ਕਰਹਿ) ਪ੍ਰਾਪਤ ਕਰਦੇ ਹਨ। ਪਹਿਲਾਂ ਸਾਧਨ ਕਰਨ ਵੇਲੇ *ਭਜਨਾਨੰਦ ਹੁੰਦਾ ਹੈ।

ਏਥੋਂ ਤੱਕ ਸਨਮੁਖ ਸਿੱਖ ਦੀ ਅਵਸਥਾ ਕਹੀ ਹੈ। ਹੁਣ ਅਗਲੀਆਂ ਪੰਗਤੀਆਂ ਵਿਚ ਗੁਰਮੁਖ ਸਿੱਖ ਦੀ ਅਵੱਸਥਾ ਕਥਨ ਕਰਦੇ ਹਨ।

(ਸਚਖੰਡਿ ਵਸੈ; ਨਿਰੰਕਾਰੁ ॥) ਉਨ੍ਹਾਂ ਗੁਰਮੁਖਾਂ ਦੀ ਇਸ ਪ੍ਰਕਾਰ ਦੀ ਅਵੱਸਥਾ ਹੈ ਜੋ (ਸਚ) ਸੱਚਾ ਸੱਤਾ ਮਾਤ੍ਰ ਹੈ ਵਾ (ਸਚ) ਜੋ ਤ੍ਰੈਈ ਕਾਲਅਬਾਧ ਤ੍ਰੈ ਸਤਰੂ ਹੈ ਅਤੇ ਜੋ ਸਰੂਪ ਖੰਡਣ ਤੋਂ ਰਹਿਤ ਹੈ। ਵਾ ਜਿਥੇ ਸਾਰੇ ਸੁਭਾ ਖੰਡੇ ਗਏ ਹਨ। ਵਾ ਕਾਮਾਦਿਕ ਜਿਸ ਵਿਚ (ਖੰਡ) ਖੰਡੇ ਹੋਏ ਹਨ ਅਤੇ (ਨਿਰੰਕਾਰੁ) ਜੋ ਮਾਇਕੀ ਅਕਾਰਾਂ ਤੋਂ ਰਹਿਤ ਹੈ। ਉਸ ਵਿਚ ਗੁਰਮੁਖ ਪਿਆਰੇ ਤਦ ਰੂਪ ਹੋ ਕੇ ਲੀਨ ਹੋ ਜਾਂਦੇ ਹਨ। ਅਤੇ ਅਭੇਦ ਹੋ ਕੇ ਉਸ ਵਿਚ ਵਸਦੇ ਹਨ। ਯਥਾ:-

---

*ਇਕ ਭਜਨਾਨੰਦ ਹੁੰਦਾ ਹੈ ਅਤੇ ਇਕ ਬ੍ਰਹਮਾਨੰਦ।

ਭਜਨਾਨੰਦ:-ਜਦੋਂ ਚਿੱਤ ਦੀ ਬ੍ਰਿਤੀ ਭਜਨ ਕਰਕੇ ਇਕਾਗਰ ਹੁੰਦੀ ਹੈ ਉਸ ਵੇਲੇ ਚਿੱਤ ਦੀ ਇਕਾਗਰਤਾ ਵਿਚ ਜੋ ਅਨੰਦ ਦਾ ਭਾਨ ਹੋਣਾ ਹੈ ਇਹ ਭਜਨਾਨੰਦ ਹੈ।

ਬ੍ਰਹਮਾਨੰਦ:-ਜਦੋਂ ਬ੍ਰਹਮ ਦੀ ਸਾਖਿਆਤਤਾ ਕਰਕੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਉਹ ਬ੍ਰਹਮਾਨੰਦ ਹੈ। ਜੋ ਕਦੇ ਨਾਸ ਨਹੀਂ ਹੁੰਦਾ।

ਭਜਨਾਨੰਦ ਇਸ ਪ੍ਰਕਾਰ ਹੈ ਜਿਵੇਂ ਨਾਲੇ ਦੇ ਪਾਣੀ ਦਾ ਪ੍ਰਵਾਹ ਹੁੰਦਾ ਹੈ। ਜਦੋਂ ਬਰਸਾਤ ਹੋਵੇ ਨਦੀਆਂ ਨਾਲੇ ਵਗਦੇ ਰਹਿੰਦੇ ਹਨ। ਬਰਸਾਤ ਬੰਦ ਹੋਈ ਤੋਂ ਬੰਦ ਹੋ ਜਾਂਦੇ ਹਨ। ਇਸੇ ਪ੍ਰਕਾਰ ਜਿਹੜੇ ਲੋਕ ਜਪ ਤਪ ਕਰਦੇ ਹਨ ਉਹ ਜਿੰਨਾ ਚਿਰ ਕਰਦੇ ਰਹਿਣ ਅਨੰਦ ਬਣਿਆ ਰਹਿੰਦਾ ਹੈ। ਪਰ ਜਦੋਂ ਕੁਸੰਗਤ ਕਰਕੇ ਭਜਨ ਛਡ ਜਾਣ ਉਸ ਵੇਲੇ ਉਨ੍ਹਾਂ ਦਾ ਅਨੰਦ ਵੀ ਨਾਸ ਹੋ ਜਾਂਦਾ ਹੈ। ਇਉਂ ਭਜਨਾਨੰਦ ਵਿਚ ਬ੍ਰਹਮਾਨੰਦ ਨਾਲੋਂ ਫਰਕ ਹੈ।

ਬ੍ਰਹਮਾਨੰਦ ਇਸ ਪ੍ਰਕਾਰ ਹੈ ਜਿਵੇਂ ਬੜਵਾਨਲ ਅਗਨੀ ਸਮੁੰਦ੍ਰ ਦੇ ਕੂੜਾ ਮਣਾਂ ਪਾਣੀ ਨੂੰ, ਜਿਵੇਂ ਤਵੇ ਤੇ ਬੂੰਦ ਪੈਕੇ ਸੜਦੀ ਹੈ ਇਉਂ ਸਾੜ ਕੇ ਵੀ ਕਾਇਮ ਰਹਿੰਦੀ ਹੈ ਬੁਝਦੀ ਨਹੀਂ। ਇਉਂ ਬ੍ਰਹਮਾਨੰਦ ਲਖਾਂ ਅਗਿਆਨ ਦੇ ਜਨਮਾਂ ਜਨਮਾਤ੍ਰਾਂ ਦੇ ਸੰਕਲਪਾਂ ਨੂੰ ਸਾੜ ਕੇ ਵੀ ਸਾਖਿਆਤ ਰਹਿੰਦਾ ਹੈ ਕਦੇ ਸੰਸਕਾਰਾਂ ਹੇਠਾਂ ਦਬਦਾ ਨਹੀਂ ਹੈ। ਹਰ ਵਕਤ ਗਿਆਨ ਰੂਪੀ ਅਗਨੀ ਸਾਖਿਆਤ ਰਹਿੰਦੀ ਹੈ ਕਦੇ ਅਭਾਵ ਨਹੀਂ ਹੁੰਦੀ।

ਹਨ ਆਪਣੇ ਸਰੂਪ ਨੂੰ, ਅਤੇ ਫੇਰ (ਨਿਹਾਲ) ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ।

'ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥'

ਤਥਾ :–'ਜੋਤਿ ਮਿਲੀ ਸੰਗਿ ਜੋਤਿ; ਰਹਿਆ ਘਾਲਦਾ ॥' (ਅੰਗ ੫੨੪)

(ਕਰਿ ਕਰਿ ਵੇਖੈ; ਨਦਰਿ ਨਿਹਾਲ ॥) ਜਿਨ੍ਹਾਂ ਨੇ (ਕਰਿ) ਕਰਿਆ ਹੈ ਨਾਮ ਦਾ ਸ੍ਰਵਣ, ਜਿਨ੍ਹਾਂ ਨੇ (ਕਰਿ) ਕੀਤਾ ਹੈ ਮੰਨਣ, ਅਤੇ ਫੇਰ ਜਿਨ੍ਹਾਂ ਨੇ ਕੀਤੀ ਹੈ ਕਮਾਈ, ਉਨ੍ਹਾਂ ਤੇ ਸਤਿਗੁਰੂ ਜੀ ਦੀ ਨਦਰਿ ਹੋਈ ਹੈ। ਉਹ (ਵੇਖੈ) ਵੇਖ ਲੈਂਦੇ ਹਨ ਆਪਣੇ ਸਰੂਪ ਨੂੰ, ਅਤੇ ਫੇਰ (ਨਿਹਾਲ) ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ।

ਵਾ :–ਜਿਨ੍ਹਾਂ ਤੋਂ ਸਤਿਗੁਰੂ ਜੀ ਨੇ ਨਿਸ਼ਕਾਮ ਕਰਮ ਕਰਾਏ ਹਨ, ਭਗਤੀ ਕਰਾਈ ਹੈ। ਉਹ ਫੇਰ ਗਿਆਨ ਦੀ ਦ੍ਰਿਸ਼ਟੀ ਕਰਕੇ (ਨਿਹਾਲ) ਦੁਖਾਂ ਤੋਂ ਰਹਿਤ ਹੋ ਕੇ, ਜਿਹੜਾ (ਵੇਖੈ) (ਖੈ) ਨਾਸ ਤੋਂ (ਵੇ) ਰਹਿਤ ਸਰੂਪ ਹੈ, ਉਸ ਨੂੰ ਵੇਖ ਲੈਂਦੇ ਹਨ।

'ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥'

ਵਾ :–ਜਿਵੇਂ (ਕਰਿ) ਹੱਥ ਤੇ (ਕਰਿ) ਹੱਥ ਰੱਖ ਕੇ ਦੇਖ ਲਈਦਾ ਹੈ ਇਸ ਪ੍ਰਕਾਰ ਸ੍ਵੈ ਸਰੂਪ ਨੂੰ ਵੇਖ ਲੈਂਦਾ ਹੈ ਕਿ ਆਪ ਹੀ ਨਦਰੀ ਹੈ ਅਤੇ ਆਪ ਹੀ ਨਿਹਾਲ ਹੋਣੇ ਵਾਲਾ ਹੈ।

(ਤਿਥੈ ਖੰਡ ਮੰਡਲ; ਵਰਭੰਡ ॥) ਉਸ ਅਵਸਥਾ ਵਿਚ ਜਿਹੜੇ ਮਹਾਂ ਪੁਰਖਾਂ ਨੂੰ ਖੰਡਨ ਕਰਨ ਵਾਲੇ ਸਨ ਕਾਮ ਕ੍ਰੋਧ ਆਦਿਕ, ਇਨ੍ਹਾਂ (ਮੰਡਲ) ਸਮੂੰਹ ਨੂੰ ਖੰਡ ਦਿਤਾ ਹੈ ਭਾਵ ਕੱਟ ਦਿਤਾ ਹੈ। ਜਥਾ :–

'ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ ॥ ੧੦੦ ॥' (ਦਸਮ ੨੧)

ਅਤੇ ਉਨ੍ਹਾਂ ਨੇ ਸੁਭ ਗੁਣਾ ਦਾ ਮੰਡਨ ਕੀਤਾ ਹੈ, ਸਦਾ ਸ਼ਾਂਤਿ ਚਿੱਤ ਰਹਿੰਦੇ ਹਨ। ਹਉਮੈ ਨਹੀਂ ਫੁਰਦੀ, ਨਿਰਵਿਕਾਰ ਜੀਵਨ ਹਨ ਅਤੇ ਉਹ (ਵਰਭੰਡ) (ਵਰ) ਸ੍ਰੇਸ਼ਟ (ਭੰਡ) ਪਾਤਰ ਹਨ, ਵਾਹਿਗੁਰੂ ਦੀ ਪ੍ਰਾਪਤੀ ਵਾਲੇ। ਵਾ (ਵਰ) ਵੱਡੇ (ਭੰਡ) ਭਾਂਡੇ ਦੀ ਨਿਆਈਂ ਸਾਰਾ ਬ੍ਰਹਮੰਡ ਹੀ ਉਨ੍ਹਾਂ ਦਾ ਅਕਾਰ ਬਣਿਆ ਹੋਇਆ ਹੈ।

ਵਾ :–ਓਥੇ (ਮੰਡਲ) ਸਮੂੰਹ ਜੋ (ਵਰਭੰਡ) ਬ੍ਰਹਮੰਡ ਆਦਿਕ ਹਨ ਸਭ (ਖੰਡ) ਖੰਡਨ ਹੋ ਜਾਂਦੇ ਹਨ। ਜਥਾ :–

'ਜਹ ਬਰਭੰਡੁ ਪਿੰਡੁ ਤਹ ਨਾਹੀ; ਰਚਨਹਾਰੁ ਤਹ ਨਾਹੀ ॥

ਜੋੜਨਹਾਰੋ ਸਦਾ ਅਤੀਤਾ; ਇਹ ਕਹੀਐ ਕਿਸੁ ਮਾਹੀ ॥' (ਅੰਗ ੩੩੪)

ਜਿਥੇ ਬ੍ਰਹਮੰਡ ਦੀਆਂ ਗਲਾਂ ਕਰਦੇ ਸਨ ਓਥੇ ਪਿੰਡ ਸਰੀਰ ਦੀ ਭੀ ਗਿਆਤ ਨਹੀਂ ਰਹਿੰਦੀ, ਚੇਤਾ ਨਹੀਂ ਰਹਿੰਦਾ। ਭਾਵ ਓਥੇ ਬ੍ਰਿਤੀ ਗਿਆਨ ਦਾ



ਅਭਾਵ ਹੈ।

ਵਾ :–ਉਨ੍ਹਾਂ ਨੇ ਓਥੇ (ਮੰਡਲ) ਸਮੂੰਹ, ਜਿਤਨਾ ਅਗਿਆਨ ਦਾ ਕਾਰਜ ਪਰਪੰਚ ਸੀ ਤਿਸ ਨੂੰ (ਖੰਡ) ਖੰਡਨ ਕਰ ਦਿਤਾ ਹੈ ਅਤੇ ਉਹ (ਵਰ) ਸ੍ਰੇਸ਼ਟ (ਭੰਡ) ਪਾਤ੍ਰ ਕਹੇ ਜਾ ਸਕਦੇ ਹਨ।

(ਜੇ ਕੋ ਕਥੈ; ਤ ਅੰਤ ਨ, ਅੰਤ ॥) ਜੇ ਕੋਈ ਕਥਨ ਕਰਨ ਲੱਗੇ, ਉਨ੍ਹਾਂ ਦੇ ਸਰੂਪ ਦਾ ਨਿਰਨਾ ਕਰਨ ਵਾਸਤੇ ਤਾਂ ਭੇਦਵਾਦੀ ਨਿਆਇਕ, ਕਾਲਵਾਦੀ ਵਿਸ਼ੇਖਕ ਅੰਤ ਨਹੀਂ ਪਾ ਸਕਦੇ। ਜੋ ਕਥਨ ਕਰਨ ਵਾਲੇ ਹਨ, ਉਨ੍ਹਾਂ ਦਾ ਅੰਤ ਹੋ ਜਾਂਦਾ ਹੈ, ਉਹ ਅਨੰਤ ਪਦ ਹੈ।

(ਤਿਥੈ ਲੋਅ ਲੋਅ; ਆਕਾਰ ॥) ਓਥੇ ਖਟ ਜੋਤੀਆਂ ਆਦਿ ਦਾ (ਲੋਅ) ਪ੍ਰਕਾਸ਼ਕ ਜੋ ਹਿਰਨਗਰਭ ਹੈ ਅਤੇ (ਆਕਾਰ) ਸਾਰੇ ਬ੍ਰਹਮੰਡ ਖੰਡ ਦਾ ਇਕੋ ਹੀ ਅਕਾਰ ਜਿਹੜਾ :

'ਸਗਲ ਭਵਣ ਕੀ ਮੂਰਤਿ ਏਕਾ ॥' (ਅੰਗ ੫੯੬)

ਰੂਪ ਵੈਰਾਟ ਹੈ, ਇਨ੍ਹਾਂ ਦਾ ਭੀ (ਲੋਅ) ਪ੍ਰਕਾਸ਼ਕ ਵਾਹਿਗੁਰੂ ਹੀ ਹੈ।

ਪ੍ਰਸ਼ਨ :–ਹੇ ਮਹਾਰਾਜ ਜੀ ! ਜਿਨ੍ਹਾਂ ਨੂੰ ਇਹ ਅਵਸਥਾ ਪ੍ਰਾਪਤ ਹੋਈ ਹੈ ਉਹ ਹੋਰ ਵੀ ਕਿਸੇ ਨੂੰ ਇਹ ਬ੍ਰਹਮ ਗਿਆਨ ਦੀ ਅਵਸਥਾ ਪ੍ਰਾਪਤ ਕਰਾ ਦਿੰਦੇ ਹਨ ਕਿ ਨਹੀਂ ?

ਉੱਤਰ :--ਤਾਂ ਹਜ਼ੂਰ ਫੁਰਮਾਉਂਦੇ ਹਨ ਕਿ ਹਾਂ ! ਉਹ ਪ੍ਰਾਪਤ ਕਰਾ ਦਿੰਦੇ ਹਨ।

(ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥) ਏਸੇ ਪ੍ਰਕਾਰ ਜਿਵੇਂ ਜਿਵੇਂ ਉਨ੍ਹਾਂ ਤੱਤਬੇਤਿਆਂ ਦਾ ਹੁਕਮ ਹੋਵੇ ਉਵੇਂ ਉਵੇਂ ਜਿਹੜੇ ਜਗਿਆਸੂ ਕਾਰ ਕਰਦੇ ਹਨ ਕਰਮ, ਉਪਾਸ਼ਨਾਂ ਗਿਆਨ ਦੀ, ਉਹ–

(ਵੇਖੈ ਵਿਗਸੈ; ਕਰਿ ਵੀਚਾਰੁ ॥) (ਵੇਖੈ) ਵੇਖ ਲੈਂਦੇ ਹਨ ਆਪਣੇ ਸਰੂਪ ਨੂੰ। ਅਤੇ ਉਸ ਅਨੰਦ ਸਰੂਪ ਨੂੰ ਪਾ ਕਰ ਕੇ ਵਿਚਾਰ ਕਰ ਕੇ (ਵਿਗਸੈ) ਖਿੜ ਜਾਂਦੇ ਹਨ। ਵਾ :–ਜਿਹੜਾ ਜਗਿਆਸੂ, ਜਿਵੇਂ ਜਿਵੇਂ ਬ੍ਰਹਮ-ਬੇਤਾ ਹੁਕਮ ਕਰੇ, ਉਵੇਂ ਉਵੇਂ ਕਾਰ ਨਿਸ਼ਕਾਮ ਕਰਮਾਂ ਤੋਂ ਲੈ ਕੇ ਤਤ ਤ੍ਵੰ ਦੇ ਸੋਧਨ ਤਾਈਂ (ਕਰਿ) ਕਰੇ ਫੇਰ (ਵੀਚਾਰੁ) ਸਰੂਪ ਦੀ ਸਾਖਿਆਤਤਾ ਰੂਪੀ ਵੀਚਾਰ ਦੀ ਪ੍ਰਾਪਤੀ ਕਰ ਕੇ (ਵੇਖੈ) ਨਾਸ਼ ਤੋਂ ਰਹਿਤ ਸਰੂਪ ਨੂੰ ਦੇਖ ਕੇ ਅਨੰਦ ਹੁੰਦਾ ਹੈ, ਪ੍ਰਸੰਨ ਹੁੰਦਾ ਹੈ।

(ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥) ਬ੍ਰਹਮ-ਬੇਤੇ ਆਪਣੇ ਮਨ ਅਤੇ ਇੰਦ੍ਰੀਆਂ ਤੇ ਜਿਵੇਂ ਜਿਵੇਂ ਹੁਕਮ ਕਰਦੇ ਹਨ, ਉਹ ਉਵੇਂ ਉਵੇਂ ਹੀ ਕਾਰ ਕਰਦੇ ਸਨ।

ਉਨ੍ਹਾਂ ਦਾ ਆਪਣਾ ਮਨ ਤੇ ਇੰਦ੍ਰੀਏ ਵੱਸ ਕਰਨੇ ਤਾਂ ਇਕ ਪਾਸੇ ਰਹੇ
ਉਹ ਤਾਂ ਜਿਸ ਜਿਸ ਪਾਸੇ ਨਿਗ੍ਹਾ ਪਾਉਂਦੇ ਹਨ ਸਭਨਾਂ ਦੇ ਮਨਾਂ ਨੂੰ
ਆਪਣੇ ਵੱਸ ਕਰ ਲੈਂਦੇ ਹਨ। ਸੱਚਖੰਡ ਵਾਸੀ ਬਾਬਾ ਸੁੰਦਰ ਸਿੰਘ ਜੀ
ਭਿੰਡਰਾਂ ਵਾਲੇ ਕਿਹਾ ਕਰਦੇ ਸਨ, ਕਿ ਜਿਥੋਂ ਤੱਕ ਸਾਡੀ ਨਿਗ੍ਹਾ ਜਾਂਦੀ ਹੈ,
ਦੂਜਿਆਂ ਦੇ ਮਨ ਸਾਨੂੰ ਆਪਣੀ ਮੁਠੀ ਵਿਚ ਪ੍ਰਤੀਤ ਹੁੰਦੇ ਹਨ ਜੋ ਚਾਹੀਏ ਮਨਾ
ਲਈਏ। ਜਿਵੇਂ ਚਾਹੀਏ ਉਵੇਂ ਮੋੜ ਲਈਏ, ਜਿਧਰ ਚਾਹੀਏ ਉਸ ਪਾਸੇ ਜੋੜ
ਦੇਈਏ। ਉਹ ਇਸੇ ਤਰ੍ਹਾਂ ਜੋੜ ਵੀ ਦਿਆ ਕਰਦੇ ਸਨ।

(ਵੇਖੈ ਵਿਗਸੈ; ਕਰਿ ਵੀਚਾਰੁ ॥) ਉਹ ਵੇਖ ਲੈਂਦੇ ਹਨ ਆਪਣੇ ਸਰੂਪ ਨੂੰ ਕਿ
(ਖੈ) ਨਾਸ ਤੋਂ (ਵੇ) ਰਹਿਤ ਹੈ (ਵਿਗਸੈ) ਅਨੰਦ ਸਰੂਪ ਹੈ। ਇਉਂ ਵੀਚਾਰ
ਕਰਕੇ ਅਧਿਕਾਰੀਆਂ ਨੂੰ ਵੀ ਦਿਖਾ ਦਿੰਦੇ ਹਨ।

ਵਾ :-ਉਹ ਆਪਣੇ ਸਰੂਪ ਨੂੰ (ਵੇਖੈ) ਵੇਖਦੇ ਹਨ ਅਤੇ ਉਨ੍ਹਾਂ ਦੁਆਰਾ ਹੋਰ
ਵੀ ਆਪਣੇ ਸਰੂਪ ਦੀ ਵੀਚਾਰ ਕਰ ਕੇ ਵਿਗਸਦੇ ਹਨ ਪ੍ਰਸੰਨ ਹੁੰਦੇ ਹਨ।

(ਨਾਨਕ ਕਥਨਾ; ਕਰੜਾ ਸਾਰੁ ॥ ੩੭ ॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ
ਹਨ ਜਿਹੜਾ ਉਸ ਸਰੂਪ ਦਾ ਪੂਰਨ ਕਥਨ ਕਰਨਾ ਹੈ ਇਹ (ਕਰੜਾ) ਕਠਨ
ਐਨਾ ਹੈ, ਜਿੰਨਾਂ ਸਾਰ ਲੋਹੇ ਦਾ ਕੁੱਟਣਾ ਜਾਂ ਸੋਨੇ ਦੇ ਗਹਿਣੇ ਦਾ ਘੜਨਾ ਕਠਨ
ਹੁੰਦਾ ਹੈ। ਇਸ ਪ੍ਰਕਾਰ ਉਸ ਸਰੂਪ ਦਾ ਕਥਨ ਕਰਨਾ, ਬਹੁਤ ਕਠਨ ਹੈ। ਭਾਵ
ਕਥਨ ਨਹੀਂ ਕੀਤਾ ਜਾ ਸਕਦਾ। ਜਿਨ੍ਹਾਂ ਨੇ ਉਸ ਪ੍ਰਮੇਸਰ ਦੇ ਸਰੂਪ ਦੇ ਤਾਈਂ
ਲੱਖਣਾ ਬ੍ਰਿਤੀ ਦੁਆਰਾ ਕਥਨ ਕੀਤਾ ਹੈ ਉਹ ਜਾਣਦੇ ਹਨ ਕਿ ਉਸ ਸਾਰ ਰੂਪ ਦਾ,
ਗਿਆਨ ਸਰੂਪ ਦਾ ਕਥਨ ਕਰਨਾ ਬਹੁਤ (ਕਰੜਾ) ਕਠਨ ਹੈ। ਅਤੇ ਉਸ ਦੀ
ਕਮਾਈ ਕਰਨੀ ਵੀ ਬਹੁਤ ਕਰੜੀ ਹੈ। ਉਥੇ

**ਕਰਮ ਖੰਡ** -ਬਖ਼ਸ਼ਿਸ਼ ਦੇ ਖੰਡ ਵਿਚ ਇਸ ਪ੍ਰਕਾਰ ਦੇ ਸਰੂਪ ਦੀ
ਪ੍ਰਾਪਤੀ ਵਾਲੇ ਪੁਰਖ ਹਨ। ਅਤੇ ਉਨ੍ਹਾਂ ਦੇ ਅੰਦਰੋਂ ਹਿਰਦੇ ਰੂਪੀ ਆਕਾਸ਼ ਵਿਚੋਂ
ਜਿਵੇਂ ਸੂਰਜ ਚੜ੍ਹੇ ਤੋਂ ਹਨੇਰਾ ਚੁੱਕਿਆ ਜਾਂਦਾ ਹੈ, ਇਸ ਪ੍ਰਕਾਰ ਬ੍ਰਹਮ ਗਿਆਨ
ਰੂਪੀ ਸੂਰਜ ਦੇ ਚੜ੍ਹਨੇ ਕਰਕੇ, ਅਵਿੱਦਿਆ ਦੀ ਰਾਤ ਮਿਟ ਜਾਂਦੀ ਹੈ। ਭਰਮ
ਦਾ ਹਨੇਰਾ ਚੁਕਿਆ ਜਾਂਦਾ ਹੈ। ਦੰਭ ਪਖੰਡ ਰੂਪ ਤਾਰੇ ਛੱਪ ਜਾਂਦੇ ਹਨ, ਰਾਗ
ਦ੍ਵੈਖ ਰੂਪ ਉੱਲੂ ਵੀ ਅੰਧੇ ਹੋ ਜਾਂਦੇ ਹਨ ਅਤੇ ਉਸ ਹਿਰਦੇ ਵਿਚ ਸਾਰੀ ਦੁਨੀਆਂ
ਦੇ ਮੱਤਾਂ ਮਤਾਂਤ੍ਰਾਂ ਦੇ ਰਾਹ ਦਿੱਸ ਆਉਂਦੇ ਹਨ।

ਉਸ ਨੂੰ ਪ੍ਰਕਾਸ਼ ਹੋ ਜਾਂਦਾ ਹੈ। ਇਸ ਪ੍ਰਕਾਰ ਪ੍ਰਮੇਸਰ ਦੇ ਗਿਆਨ ਦਾ ਸੂਰਜ



ਚੜ੍ਹ ਜਾਂਦਾ ਹੈ।

ਪਿਛਲੀਆਂ ਤਿੰਨ ਪਉੜੀਆਂ ਵਿਚ ਮਹਾਰਾਜ ਸਾਹਿਬ ਜੀ ਨੇ ਪੰਜ ਖੰਡ
ਕਥਨ ਕੀਤੇ ਹਨ।

੧. ਸਤਿਸੰਗੀ ਦੀ ਅਵਸਥਾ ਧਰਮ ਖੰਡ ਹੈ।
੨. ਸੇਵਕ ਦੀ ਅਵਸਥਾ ਗਿਆਨ ਖੰਡ ਹੈ।
੩. ਸਿਖ ਦੀ ਅਵਸਥਾ ਸਰਮ ਖੰਡ ਹੈ।
੪. ਸਨਮੁਖ ਦੀ ਅਵਸਥਾ ਬਖਸ਼ਸ਼ ਦਾ ਖੰਡ ਕਰਮ ਖੰਡ ਹੈ।
੫. ਗੁਰਮੁਖਿ ਦੀ ਅਵਸਥਾ ਸਚਖੰਡ ਹੈ। ਤੁਰੀਆ ਅਵਸਥਾ ਦਾ ਕਥਨ
ਕੀਤਾ ਹੈ।

ਹੁਣ ਅਗਲੀ ਪਉੜੀ ਵਿਚ ਗੁਰਮੁਖਿ ਪਿਆਰੇ ਅਤੇ ਸਤਿਗੁਰਾਂ ਦੀ ਤੁਰੀਆ
ਅਤੀਤ ਅਵਸਥਾ ਦਾ ਕਥਨ ਕਰਨਗੇ। ਜੋ 'ਨਾਨਕ ਨਦਰੀ ਨਦਰਿ ਨਿਹਾਲ॥'
ਕਰਨ ਵਾਲੀ ਹੈ। ਸਤਿਗੁਰੂ ਜੀ ਸਾਰੀਆਂ ਅਵਸਥਾ ਤੋਂ ਅਤੀਤ ਹਨ।

---

## ⇾ ਅਠੱਤੀਵੀਂ ਪਉੜੀ ਪ੍ਰਾਰੰਭ ⇽

**ਜਤੁ ਪਾਹਾਰਾ; ਧੀਰਜੁ ਸੁਨਿਆਰੁ ॥ ਅਹਰਣਿ ਮਤਿ; ਵੇਦੁ ਹਥੀਆਰੁ ॥ ਭਉ ਖਲਾ; ਅਗਨਿ ਤਪ ਤਾਉ ॥ ਭਾਂਡਾ ਭਾਉ; ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ; ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ; ਤਿਨ ਕਾਰ ॥ ਨਾਨਕ ਨਦਰੀ; ਨਦਰਿ ਨਿਹਾਲ ॥੩੮॥**

[ਜੱਤ ਪਾਠ ਨਹੀਂ ਕਰਨਾ]

(ਖੱਲਾ ਉਚਾਰੋ ਜੀ, ਸੁਨਿਆਰ ਦਾ ਇਕ ਹੀ ਖੱਲਾ ਹੁੰਦਾ ਹੈ, ਖਲਾਂ ਨਹੀਂ
ਕਰਨਾ ਜੀ।)

ਹਜ਼ੂਰ ਨੇ ਮਹਾਨ ਬਖ਼ਸ਼ਿਸ਼ ਕਰਕੇ ਬੱਤੀਵੀਂ ਪਉੜੀ 'ਇਕਦੂ ਜੀਭੌ ਲਖ ਹੋਹਿ'
ਵਿਚ ਸ਼ੁਭ ਇੱਛਾ ਅਤੇ ਤੇਤੀਵੀਂ ਪਉੜੀ 'ਆਖਣਿ ਜੋਰੁ' ਵਿਚ ਸੁਵਿਚਾਰਨਾ
ਕਹੀ ਹੈ। ਚੌਤੀਵੀਂ ਪਉੜੀ 'ਰਾਤੀ ਰੁਤੀ' ਵਿਚ ਤਨੂੰਮਾਨਸਾ ਅਤੇ ਪੈਂਤਵੀਂ
ਪਉੜੀ 'ਧਰਮ ਖੰਡ ਕਾ' ਵਿਚ ਸਤ੍ਵਾਪਤਿ ਸਤਿਸੰਗੀ ਦੀ ਅਵੱਸਥਾ ਕਹੀ ਹੈ,

ਖੰਡ ਮਹਿ'; ਵਿਚ ਅਸੰਸਕਤ, ਸੇਵਕ ਦੀ ਅਵੱਸਥਾ
ਛੱਤੀਵੀਂ ਪਉੜੀ 'ਗਿਆਨ ਖੰਡ ਮਹਿ'; ਵਿਚ ਅਸੰਸਕਤ, ਸੇਵਕ ਦੀ ਅਵੱਸਥਾ ਕਹੀ ਹੈ।
ਅਤੇ 'ਸਰਮ ਖੰਡ ਕੀ ਬਾਣੀ ਰੂਪੁ ॥' ਤੋਂ ਅੱਗੇ ਸਿੱਖ ਦੀ ਅਵੱਸਥਾ ਕਹੀ ਹੈ।
ਸੈਂਤੀਵੀਂ ਪਉੜੀ 'ਕਰਮਖੰਡ ਕੀ'; ਵਿਚ ਪਦਾਰਥਾਭਾਵਨੀ ਸਨਮੁਖ ਦੀ ਅਵੱਸਥਾ
ਕਹੀ ਹੈ, ਇਸੇ ਹੀ ਪਉੜੀ ਵਿਚ ਤੁਕ 'ਸਚਖੰਡਿ ਵਸੈ; ਨਿਰੰਕਾਰੁ ॥' ਤੋਂ
ਗੁਰਮੁਖਿ ਦੀ ਅਵੱਸਥਾ ਤੁਰੀਆ ਕਹੀ ਹੈ, ਅਠੱਤੀਵੀਂ ਪਉੜੀ 'ਜਤੁ ਪਾਹਾਰਾ';
ਵਿਚ ਗੁਰਮੁਖ ਪਿਆਰੇ ਜਾਂ ਸਤਿਗੁਰਾਂ ਦੀ ਅਵਸਥਾ ਕਹੀ ਹੈ ਅਤੇ 'ਨਾਨਕ ਨਦਰੀ
ਨਦਰਿ ਨਿਹਾਲ ॥' ਵਿਚ ਤੁਰੀਆ ਅਤੀਤ ਸਤਿਗੁਰਾਂ ਦੀ ਅਵੱਸਥਾ ਕਹੀ ਹੈ।
ਇਉਂ ਸਤਿਗੁਰਾਂ ਨੇ ਕ੍ਰਿਪਾ ਕਰਕੇ ਸੱਤ ਭੂਮਿਕਾਂ ਵਾਂਗ 'ਇਕਦੂ ਜੀਭੌ ਲਖ ਹੋਹਿ'
ਤੋਂ ਸ੍ਰੀ ਜਪੁ ਜੀ ਸਾਹਿਬ ਦੀ ਸਮਾਪਤੀ ਤੱਕ ਸੱਤ ਭੂਮਿਕਾ, ਮੰਜ਼ਲਾਂ ਕਹੀਆਂ ਹਨ।
ਹੁਣ ਅਠੱਤੀਵੀਂ ਪਉੜੀ ਵਿਚ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੀ ਸਮੱਗ੍ਰੀ
ਦਸਦੇ ਹਨ। ਅਤੇ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਜਿਨ੍ਹਾਂ ਜਿਨ੍ਹਾਂ ਸਾਧਨਾਂ ਦੀ
ਲੋੜ ਹੈ ਉਹ ਸਾਧਨ ਕਥਨ ਕਰਦੇ ਹਨ।
ਪ੍ਰਸ਼ਨ :–ਸਿਧਾਂ ਨੇ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ਼ ਜੀ! ਆਪ ਨੇ
ਬ੍ਰਹਮ ਗਿਆਨ ਰੂਪੀ ਗਹਿਣੇ ਦਾ ਘੜਨਾ ਬੜਾ ਹੀ ਕਠਨ ਕਥਨ ਕੀਤਾ ਹੈ।
ਹੁਣ ਕਿਰਪਾ ਕਰਕੇ ਉਸ ਦੇ ਘੜਨ ਦੀ *ਸਮੱਗਰੀ ਕਥਨ ਕਰੋ ਜੀ?

---

*ਸਚਖੰਡ ਵਾਸੀ ਬ੍ਰਹਮਗਿਆਨੀ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਨੇ 'ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥ' ਵਿਚ ਅੰਗ ੭੨੮ ਤੇ ਗਿਆਨ ਦੀ ਸਮਗ੍ਰੀ ਦੇ ਇਹ ਵੀਹ ਗੁਣ ਕਥਨ ਕੀਤੇ ਹਨ।

ਅਪਨੇ ਗੁਣ ਕੀ ਸਿਫਤ ਨ ਕਰਨੰ ॥ ਧਰਮ ਨਿਜ ਜਸੁ ਹੇਤ ਨ ਬਰਨੰ ॥
ਦੁਖ ਕਿਸੇ ਨਹਿ ਜੀਵ ਕੋ ਦੇਨਾ ॥ ਨਿਰਬਲ ਕਾ ਅਪਰਾਧ ਸਹਿ ਲੇਨਾ ॥੬੨॥
ਅਕੁਟਲੰ ਰਹਿਣਾ ਨੀਤ ਪਿਆਰੇ ॥ ਗੁਰ ਸੇਵਾ ਤਨੁ ਮਨ ਧਨ ਵਾਰੇ ॥
ਜਲ ਮਾਟੀ ਤੇ ਤਨ ਸੁਧ ਕੀਜੇ ॥ ਰਾਗ ਦ੍ਵੈਖ ਤਜ ਮਨ ਸੁੱਧ ਥੀਜੈ ॥
ਮੁਕਤਿ ਮਾਰਗ ਮੇਂ ਦ੍ਰਿੜ ਭਰੋਸਾ ॥ ਸੰਜਮ ਸਦਾ ਸਰੀਰ ਰਖੋਸਾ ॥
ਇੰਦਰੀ ਵਿਸ਼ੇ ਤੇ ਕਰ ਵੈਰਾਗਾ ॥ ਨਿਰਹੰਕਾਰ ਹੋਇ ਵਡਭਾਗਾ ॥
ਜਨਮ ਮਰਨ ਜਗ ਰੋਗ ਜੋ ਦੁਖਾ ॥ ਦੋਖ ਰੂਪ ਸਮਝੇ ਗੁਰਮੁਖਾ ॥
ਇਸਤ੍ਰੀ ਪੁਤ੍ਰ ਮੋਹਿ ਤਿਆਗੇ ॥ ਪੁਤ੍ਰ ਆਦਿ ਸੁਖ ਦੁਖ ਬੈਰਾਗੇ ॥
ਭਲੇ ਬੁਰੇ ਸੰਗ ਸਮ ਚਿਤ ਰਹਿਣਾ॥ਹਰਿ ਬਿਨ ਤਯਾਗ ਇਕ ਮਨ ਹਰਿ ਗਹਿਣਾ॥
ਚਿਤ ਪ੍ਰਸੰਨ ਹਿਤ ਰਹੈ ਇਕਾਂਤੀ ॥ ਬਾਹਰ ਮੁਖ ਜਨ ਤਿਆਗ ਸੰਗਾਤੀ ॥
ਤੱਤ੍ਰ੍ਹੈ ਪਦਾਰਥ ਸੋਧਨ ਕਰਨਾ ॥ ਮੁਕਤਿ ਸਰਬ ਸੇ ਊਚ ਬਿਚਰਨਾ ॥
ਬੀਸ ਗੁਣ ਏਹੁ ਗਿਆਨ ਸਮੱਗਰੀ ॥ ਬਰਨੈ ਭਿੰਨ ਭਿੰਨ ਉਜਗਰੀ ॥੬੭॥



## ਉੱਤਰ :–*ਜਤੁ ਪਾਹਾਰਾ;

–(ਜਤੁ) ਇੰਦ੍ਰੀਆਂ ਦਾ ਦਮਨ ਕਰਨਾ
ਭਾਵ ਵਿਸ਼ਿਆਂ ਵਲੋਂ ਰੋਕਣਾ, ਵਿਭਚਾਰ ਤੇ ਔਗੁਣਾਂ ਵਲੋਂ ਬਚ ਕੇ ਰਹਿਣਾ
ਅੱਠ ਪ੍ਰਕਾਰ ਦਾ ਜੋ ਵਿਕਾਰ ਹੈ :–

'ਸ੍ਰਵਣ[1], ਸਿਮਰਨ[2], ਕੀਰਤਨ[3], ਚਿਤਵਨ[4], ਬਾਤ ਇਕੰਤ[5]।
ਦ੍ਰਿੜ ਸੰਕਲਪ[6], ਪ੍ਰਯਤਨ[7] ਤਨ, ਪ੍ਰਾਪਤ[8] ਅਸਟ ਕਹੰਤ।'

ਇਸ ਤੋਂ ਬਿਹੰਗਮ ਬਚ ਕੇ ਰਹੇ।
'ਇਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੇ।' (ਭਾ: ਗੁ: ਜੀ)
ਇਕ ਆਪਣੀ ਸੁਪਤਨੀ ਅਰਧੰਗੀ ਨੂੰ ਵਜ਼ੀਰ ਦੀ ਨਿਆਈਂ ਸਮਝੇ ਅਤੇ
ਪਰਾਈਆਂ ਇਸਤ੍ਰੀਆਂ ਵੱਡੀਆਂ ਨੂੰ ਮਾਤਾ, ਬਰਾਬਰ ਦੀਆਂ ਨੂੰ ਸਕੀਆਂ
ਭੈਣਾਂ ਅਤੇ ਛੋਟੀਆਂ ਨੂੰ ਸਕੀਆਂ ਧੀਆਂ ਸਮਝੇ। ਜਿਵੇਂ ਹਜ਼ੂਰ ਨੇ 'ਸ੍ਰੀ ਦਸਮ ਗ੍ਰੰਥ'
ਵਿਚ ੮੪੨ ਅੰਗ ਤੇ ਇਹ ਉਪਦੇਸ਼ ਫ਼ੁਰਮਾਇਆ ਹੈ :–

ਛੰਦ ॥ 'ਸੁਧਿ ਜਬ ਤੇ ਹਮ ਧਰੀ; ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ ॥
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥'

ਯਥਾ :–'ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥'
ਜਿਹੜੇ ਵਿਕਾਰੀ ਆਦਮੀ ਹਨ ਉਨ੍ਹਾਂ ਦਾ ਮਨ ਕਦੇ ਇਕਾਗਰ ਹੋ ਕੇ ਨਹੀਂ
ਟਿਕਦਾ, ਚੰਚਲ ਰਹਿੰਦਾ ਹੈ। ਧੀਰਜ ਵੀ ਨਹੀਂ ਹੁੰਦਾ ਜਿਸ ਦੇ ਸਰੀਰ ਵਿਚ ਲਹੂ
ਵਧੀਕ ਹੋਵੇ ਉਸ ਦਾ ਮਨ ਚੰਚਲ ਰਹਿੰਦਾ ਹੈ, ਟਿਕਦਾ ਹੀ ਨਹੀਂ ਹੈ। ਜਿਸ ਦੇ
ਅੰਦਰ ਮੈਲ ਹੋਵੇ, ਉਹ ਊਂਘਦਾ, ਸੁੱਤਾ ਹੀ ਰਹਿੰਦਾ ਹੈ। ਉਹ ਵੀ ਇਕਾਗਰ
ਨਹੀਂ ਹੋ ਸਕਦਾ। ਜਿਸ ਦੇ ਅੰਦਰ ਬ੍ਰਹਮਚਰਜ ਕਾਇਮ ਹੋਵੇ ਉਹੋ ਹੀ ਧੀਰਜ-
ਧਾਰੀ ਹੌਸਲੇ ਵਾਲਾ ਹੁੰਦਾ ਹੈ। ਉੱਦਮ ਨਾਲ ਕਮਾਈ ਭੀ ਕਰ ਸਕਦਾ ਹੈ।
ਚਿੱਤ ਨੂੰ ਇਕਾਗਰ ਭੀ ਕਰ ਸਕਦਾ ਹੈ।

ਇਕਾਂਤ ਦੇਸ ਵਿਚ ਵਿਸ਼ੇ ਪ੍ਰਾਪਤ ਹੋ ਜਾਣ ਅਤੇ ਕਿਸੇ ਦਾ ਭੀ ਭੈ ਨਾ ਹੋਵੇ
ਉਸ ਵੇਲੇ ਭੀ ਜਤ ਰੱਖੇ, ਵਿਸ਼ਿਆਂ ਵਿਚ ਪ੍ਰਵਿਰਤ ਨਾ ਹੋਵੇ। ਜਿਵੇਂ ਸਤਿਗੁਰੂ
ਨਾਨਕ ਸਾਹਿਬ ਜੀ ਨੇ ਆਪ ਜਤ ਰੱਖ ਕੇ ਸੰਗਲਾ ਦੀਪ ਦੀਆਂ ਪਦਮਣੀਆਂ ਦੇ
ਤਾਈਂ ਸਿੱਖਿਆ ਦਿਤੀ ਸੀ। ਯਥਾ :–

'ਗਾਛਹੁ ਪੁਤਰੀ ਰਾਜ ਕੁਆਰਿ ॥' (ਅੰਗ ੧੧੮੭)

---

*ਜਤੁ ਦਾ ਨਿਰਣਾ ੫੮੬ ਅੰਗ ਤੋਂ ਪੜ੍ਹੋ ਜੀ।

ਅਤੇ ਜਿਵੇਂ ਸੌਤਾਂ ਦਿਨਾਂ ਦੇ ਭੁੱਖੇ ਸਿੰਘਾਂ ਨੇ ਜਦੋਂ ਤੀਹ ਹਜ਼ਾਰ ਹਿੰਦੋਸਤਾਨ
ਦੀਆਂ ਲੜਕੀਆਂ ਜਰਵਾਣਿਆਂ ਤੋਂ ਛੁਡਾਈਆਂ ਸਨ। ਉਸ ਵੇਲੇ ਸੁੰਦਰ ਤੋਂ
ਸੁੰਦਰ ਸਰੂਪ ਵਾਲੀਆਂ ਲੜਕੀਆਂ ਨੇ ਲਿਲਕੜੀਆਂ ਕੱਢੀਆਂ ਕਿ ਸਾਨੂੰ ਵਰ
ਲਵੋ ਪਰ ਸਿੰਘਾਂ ਨੇ ਜਤ ਰੱਖਿਆ ਸੀ। ਚਿੱਤ ਡੋਲੇ ਨਹੀਂ ਸਨ ਅਤੇ ਸਾਰੀਆਂ
ਨੂੰ ਉਨ੍ਹਾਂ ਦੇ ਘਰੀਂ ਪਹੁੰਚਾਇਆ ਸੀ। ਇਸ ਕਰਕੇ ਬ੍ਰਹਮ ਗਿਆਨ ਰੂਪੀ
ਗਹਿਣੇ ਨੂੰ ਘੜਨ ਵਾਸਤੇ ਜਿਹੜਾ (ਜਤੁ) ਬ੍ਰਹਮਚਰਜ ਰੱਖਣਾ ਹੈ ਇਹੋ ਹੀ
(ਪਾਹਾਰਾ)* ਭੱਠੀ ਵਾ ਦੁਕਾਨ ਹੈ। ਜਿਸ ਦੀ ਦੁਕਾਨ ਹੀ ਨਾ ਹੋਵੇ ਉਹ
ਸੁਨਿਆਰਾ ਕਿੱਥੇ ਬੈਠੇਗਾ ? ਸੋ ਜਿਸ ਨੇ ਜਤ ਨਹੀਂ ਰੱਖਿਆ ਉਹ ਕਮਾਈ
ਕਿਵੇਂ ਕਰੇਗਾ ? ਇਸ ਕਰਕੇ ਸਭ ਤੋਂ ਪਹਿਲਾਂ ਜਤੀ ਹੋਣਾ ਅਤੀ ਜ਼ਰੂਰੀ ਹੈ।

**ਧੀਰਜੁ ਸੁਨਿਆਰੁ** ॥–ਦੁੱਖ, ਸੁੱਖ, ਕਲੇਸ਼ ਆਦਿ ਵਿਚ ਸਮਾਨ ਬ੍ਰਿਤੀ
ਰੱਖਣੀ, ਚਿੱਤ ਦਾ ਟਿਕਾਉ ਰਹਿਣਾ 'ਆਏ ਹਰਖ ਨਾ ਗਏ ਸੋਗ' ਇਹ ਧੀਰਜੁ
ਰੂਪੀ ਸੁਨਿਆਰ ਹੋਵੇ। ਯਥਾ:–'ਧੀਰਜ ਮਨਿ ਭਏ ਹਾਂ ॥' (੪੧੦)
'ਧੀਰਜੁ ਜਸੁ ਸੋਭਾ ਤਿਹ ਬਨਿਆ ॥' (੨੫੧)

**†ਅਹਰਣਿ ਮਤਿ;**–ਅਹਰਣਿ ਲੋਹੇ ਦਾ ਢੇਲਾ ਜਿਸ ਤੇ ਰੱਖ ਕੇ ਸੁਨਿਆਰੇ
ਗਹਿਣੇ ਘੜਦੇ ਹਨ। ਇਹ ਅਚੱਲ ਹੋ ਕੇ ਹਥੌੜੇ ਦੀਆਂ ਸੱਟਾਂ ਸਹਾਰਦਾ ਹੈ।
ਇਸੇ ਪ੍ਰਕਾਰ ਜਗਿਆਸੂ ਦੀ ਬੁੱਧੀ ਅਹਰਣਿ ਵਾਂਗ ਅਚੱਲ ਅਡੋਲ ਹੋਣੀ
ਚਾਹੀਦੀ ਹੈ।

**ਵੇਦੁ ਹਥੀਆਰੁ** ॥–ਜਿਹੜੇ ਬੇਦਾਂ ਦੇ ਨਾਨ੍ਹਾ ਤਰ੍ਹਾਂ ਦੇ ਵਾਕਾਂ ਰੂਪੀ
(ਹਥੀਆਰੁ) ਹਥੌੜੇ ਹਨ, ਇਨ੍ਹਾਂ ਦੀਆਂ ਸੱਟਾਂ ਨੂੰ ਸਹਾਰ ਕੇ ਗੁਰਮਤਿ ਵਿਚ
ਅਚੱਲ ਰਹੋ।

---

*ਲੁਹਾਰ ਤੇ ਸੁਨਿਆਰੇ ਆਦਿ ਦਾ ਪ੍ਰਹਾਰ ਕਰਨ ਦਾ ਥਾਂ ਵਾ ਕਾਰਖਾਨਾ, ਜਿਸ
ਵਿਚ ਧਾਤੂ ਨੂੰ ਤਪਾ ਕੇ ਹਥੌੜੇ ਦੇ ਪ੍ਰਹਾਰ ਨਾਲ ਸ਼ਸਤ੍ਰ ਘੜਦੇ ਹਨ।

†ਇੱਕ ਆਰਣਿ ਸ਼ਬਦ ਹੈ ਉਸ ਦਾ ਅਰਥ ਭੱਠੀ ਹੈ ਜਿਸ ਵਿਚ ਅੱਗ ਬਾਲ ਕੇ
ਲੁਹਾਰ ਲੋਹਾ ਗਰਮ ਕਰਦਾ ਹੈ।
ਯਥਾ :–'ਕਾਇਆ ਆਰਣਿ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥' (੯੯੦)
'ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥' (੭੫੨)



ਯਥਾ :–'ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥' (੫੪੯)
ਵੇਦਾਂ ਵਿਚ ਅੱਸੀ ਹਜ਼ਾਰ ਸੁਰਤੀ ਕਰਮ ਕਾਂਡ ਨੂੰ ਕਥਨ ਕਰਦੀ ਹੈ
ਕਿ ਜਿਹੜਾ ਆਹ ਕੰਮ ਕਰੇਗਾ ਉਸ ਨੂੰ ਇਹ ਫਲ ਪ੍ਰਾਪਤ ਹੋਵੇਗਾ। ਜਿਹੜਾ
ਇਹ ਕਰੇਗਾ ਉਸਦਾ ਇਹ ਫਲ ਹੈ। ਕਿਤੇ ਜੀਵ ਦਾ ਮਾਰਨਾ ਪਾਪ ਦੱਸਿਆ
ਹੈ ਅਤੇ ਕਿਤੇ ਜੱਗ ਵਿਚ ਜੀਵ ਦਾ ਮਾਰਨਾ ਪੁੰਨ ਦੱਸਿਆ ਹੈ। ਕਿ ਜਿਸ ਜੀਵ
ਨੂੰ ਜੱਗ ਵਿਚ ਕਤਲ ਕੀਤਾ ਜਾਵੇ ਉਹ ਸੌ ਸਾਲ ਸੁਰਗ ਵਿਚ ਵਸ ਕੇ ਸੁੱਖ
ਭੋਗਦਾ ਹੈ। ਇਨ੍ਹਾਂ ਦਾ ਉੱਤਰ ਕਬੀਰ ਸਾਹਿਬ ਜੀ ਨੇ ਇਉਂ ਦਿਤਾ ਹੈ।
'ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥' (੧੧੦੩)
ਹੇ ਭਾਈ ! ਜੀਵਾਂ ਨੂੰ ਮਾਰਨ ਵਾਲੇ ਤਾਂ ਤੁਸੀਂ ਮੁਨੀ ਬਣੇ ਬੈਠੇ ਹੋ। ਕਸਾਈ
ਕਿਸ ਨੂੰ ਕਹੋਗੇ ?ਕਸਾਈ ਫਿਰ ਉਹ ਹਨ ਜਿਹੜੇ ਰੱਖਿਆ ਕਰਨ ਵਾਲੇ ਹਨ ?
ਜੁਜਰ ਵੇਦ ਵਿਚ ਜੱਗ ਕਰਨ ਵੇਲੇ ਹੋਰ ਅਨੇਕ ਪ੍ਰਕਾਰ ਦੀਆਂ ਗੱਲਾਂ
ਆਉਂਦੀਆਂ ਹਨ। ਜਿਵੇਂ ਲਿਖਿਆ ਹੈ ਕਿ ਜੀਉਂਦੀ ਗਊ ਦੇ ਅੰਦਰੋਂ ਕੋਬੀ ਤਰ੍ਹਾਂ
ਛੁਰੀ ਆਦਿ ਨਾਲ ਉਸ ਦਾ ਮੇਧਾ ਕੱਢ ਕੇ ਹਵਨ ਕਰੇ ਤਾਂ ਉਹ ਗਊ ਸੌ ਸਾਲ
ਸੁਰਗ ਵਿਚ ਵਸਦੀ ਹੈ। ਅਤੇ ਇਉਂ ਵੀ ਲਿਖਿਆ ਹੈ ਕਿ ਅਸੁਮੇਧ ਜੱਗ ਵਿਚ
ਘੋੜੇ ਨੂੰ ਕਤਲ ਕਰਨ ਸਮੇਂ ਜੱਗ ਕਰਨ ਵਾਲੇ ਰਾਜਾ ਤੇ ਰਾਣੀ ਕੋਲ ਹੋਣ। ਅੱਗੇ
ਗੱਲ ਲਿਖਣੇ ਜੋਗ ਨਹੀਂ ਹੈ। ਵੇਦਾਂ ਵਿਚ ਜੋ ਇਸ ਪ੍ਰਕਾਰ ਦੇ ਵਾਕ ਹਨ ਇਹ
ਹਥਿਆਰਾਂ ਦੀ ਨਿਆਈਂ, ਹਥੌੜਿਆਂ ਦੀ ਨਿਆਈਂ ਹਨ, ਇਨ੍ਹਾਂ ਨੂੰ ਸੁਣ ਕੇ
ਚਿੱਤ ਡੋਲੇ ਨਾ, ਭਟਕੇ ਨਾ ਅਤੇ ਸਤਿਗੁਰੂ ਜੀ ਦੇ ਉਪਦੇਸ਼ ਵਿਚ ਕਾਇਮ ਰਹੇ।
ਇਸ ਪ੍ਰਕਾਰ ਸੋਲ੍ਹਾਂ ਹਜ਼ਾਰ ਸੁਰਤੀ ਨਾਨ੍ਹਾਂ ਪ੍ਰਕਾਰ ਦੀ ਉਪਾਸ਼ਨਾ ਨੂੰ
ਕਥਨ ਕਰਦੀ ਹੈ। ਕਿਤੇ ਸੂਰਜ ਨੂੰ ਪਾਣੀ, ਕਿਤੇ ਚੰਦ੍ਰਮਾਂ ਨੂੰ ਤੰਦ ਦੇਣ ਬਾਰੇ
ਕਿਹਾ ਹੈ। ਕਿਤੇ ਪੁਰਖ, ਕਿਤੇ ਗਣੇਸ਼ ਅਤੇ ਕਿਤੇ ਸ਼ਕਤੀ ਦੀ ਉਪਾਸ਼ਨਾ ਬਾਰੇ
ਕਿਹਾ ਹੈ। ਕਿਤੇ ਗਿਆਨ ਕਾਂਡ ਦੇ ਅੰਦਰ ਜੀਵ ਤੇ ਈਸ਼ਰ ਨੂੰ ਮਾਇਆ ਦੇ
ਵੱਛੇ ਮੰਨਿਆ ਹੈ। ਕਿ ਮਾਇਆ ਜਿਹੜੀ ਹੈ ਇਹ ਗਊ ਹੈ ਅਤੇ ਇਹ
ਵੱਛਿਆਂ ਦੀ ਨਿਆਈਂ ਪੈਦਾ ਹੋਏ ਹਨ। ਕਿਤੇ ਜੀਵ ਈਸ਼ ਦੀ ਏਕਤਾ ਦਾ
ਕਥਨ ਕੀਤਾ ਹੈ। ਜਿਸ ਨੂੰ ਸੁਣ ਕੇ ਸ਼ੰਕਾ ਬਣਿਆ ਰਹਿੰਦਾ ਹੈ।
ਯਥਾ :–'ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥' (ਅੰਗ ੩੪੬)
ਤਥਾ :–'ਬੇਦ ਕਤੇਬ ਇਫਤਰਾ ਭਾਈ; ਦਿਲ ਕਾ ਫਿਕਰੁ ਨ ਜਾਇ ॥' (੭੨੭)

ਬੇਦ ਕਤੇਬ ਤੇ ਰਹਹਿ ਨਿਰਾਰਾ ॥' (੩੨੯)
'ਕਹਤ ਕਬੀਰ ਭਲੇ ਅਸਵਾਰਾ ॥ ਬੇਦ ਕਤੇਬ ਤੇ ਰਹਹਿ ਨਿਰਾਰਾ ॥' ਗੱਲਾਂ ਤੋਂ ਚਿਤ ਨੂੰ ਨਿਰਾਰਾ
ਬੇਦਾਂ ਤੇ ਕਤੇਬਾਂ ਦੀਆਂ ਨਾਨ੍ਹਾ ਪ੍ਰਕਾਰ ਦੀਆਂ ਗੱਲਾਂ ਤੋਂ ਚਿਤ ਨੂੰ ਨਿਰਾਰਾ
ਰੱਖੇ। ਏਸ ਪ੍ਰਕਾਰ ਵੇਦ ਦੇ (ਹਥੀਆਰੁ) ਹਥੌੜੇ ਅਨੇਕ ਪ੍ਰਕਾਰ ਦੇ ਪੈਂਦੇ ਹਨ।
ਜਿਵੇਂ :—'ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥'
ਏਸ ਗਲ ਨੂੰ ਸੁਣ ਕੇ ਮਾਸ ਖਾਣ ਲੱਗ ਜਾਂਦੇ ਹਨ, ਕਿ ਮਾਸ ਖਾਣ ਦਾ ਹੁਕਮ
ਹੈ। ਪਰ ਇਹ ਨਹੀਂ ਸਮਝਦੇ ਨਾਲ ਹੀ ਇਹ ਪੰਗਤੀਆਂ ਵੀ ਲਿਖੀਆਂ ਹਨ।
'ਭਉ ਮਾਸ ਆਹਾਰਾ' ਜਿਹੜਾ ਪ੍ਰਮੇਸਰ ਦਾ ਡਰ ਧਾਰਨ ਕਰਨਾ ਹੈ ਇਹ ਮਾਸ
ਦਾ ਭੋਜਨ ਹੈ।
'ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥' (੧੨੮੯)
'ਹਕੁ ਪਰਾਇਆ ਨਾਨਕਾ; ਉਸੁ ਸੂਅਰ ਉਸੁ ਗਾਇ ॥'(੧੪੧)
(ਕਉਣੁ ਮਾਸੁ) ਜੋ 'ਹਕੁ ਪਰਾਇਆ ਨਾਨਕਾ; ਉਸੁ ਸੂਅਰ ਉਸੁ ਗਾਇ ॥'(੧੪੧)
(ਕਉਣੁ ਮਾਸੁ) ਜੋ ਪਰਾਇਆ ਹੱਕ ਖੋਹ ਕੇ ਖਾਣਾ ਹੈ,ਇਹ ਮਾਸ ਹੈ ਅਤੇ (ਕਉਣੁ ਸਾਗੁ ਕਹਾਵੈ)
ਆਪਣੀ ਦਸਾਂ ਨੌਹਾਂ ਦੀ ਕਿਰਤ ਕਰਕੇ ਵੰਡ ਕੇ ਜੋ ਛਕਣਾ ਹੈ ਇਹ ਸਾਗ ਹੈ।
ਇਉਂ ਬੇਦ ਦੇ ਨਾਨ੍ਹਾਂ ਵਾਕਾਂ ਰੂਪ ਹਥੌੜਿਆਂ ਦੇ ਹਥਿਆਰ ਵੱਜਣ ਤੇ ਵੀ ਮੱਤ ਨੂੰ
ਅਹਰਣਿ ਵਾਂਗ ਜੋ ਅਚੱਲ ਰੱਖਣਾ ਹੈ। ਸੁਣ ਕੇ ਚਿੱਤ ਡੋਲਣ ਨਹੀਂ ਦੇਣਾ।
ਸਤਿਗੁਰੂ ਜੀ ਦੇ ਵਾਕਾਂ ਤੇ ਪੂਰਨ ਭਰੋਸਾ ਰੱਖਣਾ ਇਹ ਅਹਰਣਿ ਹੈ, ਜਿਸ ਦੇ
ਉਪਰ ਬ੍ਰਹਮਗਿਆਨ ਰੂਪੀ ਗਹਿਣਾ ਘੜਨਾ ਹੈ।

**ਭਉ ਖਲਾ;**—ਲੁਹਾਰ ਦੇ ਪਾਸ ਚਮੜੇ ਦੀਆਂ ਦੋ ਫੂਕਣੀਆਂ ਵਾ ਧੋਕਣੀਆਂ
ਹੁੰਦੀਆਂ ਹਨ, ਤੇ ਸੁਨਿਆਰੇ ਪਾਸ ਇਕੋ ਹੀ ਖੱਲਾ ਭਾਵ ਫੂਕਣੀ ਹੁੰਦੀ ਹੈ, ਜਿਸ
ਨਾਲ ਹਵਾ ਮਾਰ ਕੇ ਅੱਗ ਤੇਜ਼ ਕਰਦਾ ਹੈ। ਜੇ ਦੋ ਹੁੰਦੇ ਤਾਂ ਖੱਲਾ ਬਿੰਦੀ ਲਾ ਕੇ
ਕਹਿੰਦੇ, ਪਰ ਸੁਨਿਆਰਾ ਇਕੋ ਹੱਥ ਨਾਲ ਉਸ ਨੂੰ ਹਿਲਾ ਕੇ ਅੱਗ ਨੂੰ ਤਪੌਂਦਾ
ਹੈ। ਇਉਂ ਪ੍ਰਮੇਸਰ ਦਾ ਚਿੰਤਨ ਕਰਨ ਰੂਪ ਹਵਾ ਦੇਵੇ ਅਤੇ ਪ੍ਰਮੇਸਰ ਨੂੰ ਹਾਜ਼ਰ
ਨਾਜ਼ਰ, ਅੰਦਰ ਬਾਹਰ ਜਾਨਣਾ, ਭੈ ਧਾਰ ਕੇ ਸੰਕਲਪ ਨਾ ਫੁਰਨ ਦੇਣਾ, ਐਸਾ
ਭੈ ਖੱਲਾ ਹੈ। ਯਥਾ :—
'ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥' (੪੨੯)
'ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥' (ਅੰਗ ੩੬)

## ਸਾਖੀ ਕਬੂਤਰ ਮਾਰਨ ਵਾਲੇ ਦੀ

ਉੱਚੀ ਕਰਨੀ ਵਾਲੇ ਇਕ ਸਾਧੂ ਦੇ ਪਾਸ ਦੋ ਪੁਰਸ਼ ਆਏ। ਬੇਨਤੀ ਕੀਤੀ
ਜੀ! ਆਪਣੀ ਸਿੱਖਿਆ ਬਖਸ਼ੋ ਤੇ ਆਪਣੇ ਚੇਲੇ ਬਣਾਉ। ਸਾਧੂ ਨੇ ਉਨ੍ਹਾਂ ਦੀ



ਪ੍ਰੀਖਿਆ ਕਰਨ ਵਾਸਤੇ ਦੋਹਾਂ ਨੂੰ ਇਕ ਇਕ ਕਬੂਤਰ ਦੇ ਕੇ ਕਿਹਾ ਕਿ ਇਨ੍ਹਾਂ ਨੂੰ
ਉਥੇ ਮਾਰ ਕੇ ਲਿਆਉ ਜਿਥੇ ਕੋਈ ਵੇਖਦਾ ਨਾ ਹੋਵੇ।
ਦੋਵੇਂ ਹੀ ਕਬੂਤਰ ਲੈ ਕੇ ਚਲੇ ਗਏ। ਇਕ ਨੇ ਕੰਧ ਦੇ ਉਹਲੇ ਹੋ ਕੇ ਕਬੂਤਰ
ਦੀ ਗਰਦਨ ਝੱਟ ਹੀ ਮਰੋੜ ਦਿਤੀ। ਅਤੇ ਆ ਕੇ ਕਿਹਾ, ਜੀ! ਮੈਨੂੰ ਜੇਠਾ ਚੇਲਾ
ਬਣਾਉ, ਕਿਉਂਕਿ ਮੈਂ ਤੁਹਾਡਾ ਹੁਕਮ ਮੰਨ ਕੇ ਪਹਿਲਾਂ ਹੀ ਕਬੂਤਰ ਮਾਰ
ਲਿਆਇਆ ਹਾਂ। ਸੰਤਾਂ ਨੇ ਕਿਹਾ, ਭਾਈ! ਬੈਠ ਜਾਉ, ਦੂਸਰੇ ਨੂੰ ਭੀ ਆ ਜਾਣ ਦੇ
ਇਕੱਠਾ ਹੀ ਉਪਦੇਸ਼ ਦਿਆਂਗਾ।
ਦੂਸਰਾ ਆਦਮੀ ਕਬੂਤਰ ਲੈਕੇ ਟੁਰ ਪਿਆ,ਲੋਕ ਉਸ ਵਲ ਵੇਖ ਰਹੇ ਸਨ। ਤਾਂ
ਉਹ ਸੰਘਣੇ ਜੰਗਲ ਵਿਚ ਚਲਾ ਗਿਆ,ਭਾਵੇਂ ਉਥੇ ਲੋਕ ਨਹੀਂ ਵੇਖਦੇ ਸਨ ਪਰ
ਪੰਛੀ ਵੇਖਦੇ ਸਨ। ਇਸ ਵਾਸਤੇ ਉਥੇ ਵੀ ਨ ਮਾਰਿਆ ਤੇ ਇਕ ਗੁਫ਼ਾ ਵਿਚ
ਚਲਾ ਗਿਆ। ਜਦੋਂ ਮਾਰਨ ਲੱਗਾ ਤਾਂ ਉਹ ਕਬੂਤਰ ਨੂੰ ਵੇਖੇ ਤੇ ਕਬੂਤਰ ਉਸ ਨੂੰ
ਵੇਖੇ। ਫਿਰ ਉਸ ਨੇ ਕਬੂਤਰ ਦੀਆਂ ਅੱਖਾਂ ਬੰਨ੍ਹ ਕੇ ਆਪਣੀਆਂ ਅੱਖਾਂ ਮੀਚ
ਲਈਆਂ ਅਤੇ ਵੀਚਾਰਿਆ ਕਿ ਹੁਣ ਕੋਈ ਵੇਖਣ ਵਾਲਾ ਨਹੀਂ ਹੈ। ਕਬੂਤਰ ਨੂੰ
ਮਾਰਨ ਵਾਸਤੇ ਹੱਥ ਵਿਚ ਧੌਣ ਫੜ ਲਈ। ਇਸ ਗੁਰਮੁਖ ਦੇ ਅੰਦਰੋਂ ਆਵਾਜ਼
ਆਈ ਕਿ ਇਸ ਨੂੰ ਨਾ ਮਾਰ। ਯਥਾ :—'ਦਿਲਾ ਕਾ ਮਾਲਕ ਕਰੇ ਹਾਕੁ ॥'
ਇਸ ਨੇ ਵੀਚਾਰਿਆ ਕਿ ਵਾਹਿਗੁਰੂ ਅੰਦਰੋਂ ਆਵਾਜ਼ ਦੇ ਰਿਹਾ ਹੈ, ਉਹ
ਸਰਬ-ਵਿਆਪੀ ਹੈ ਜੋ ਕਿ ਸਭ ਨੂੰ ਵੇਖ, ਸੁਣ ਤੇ ਪ੍ਰੇਰ ਰਿਹਾ ਹੈ। ਇਸ ਕਰਕੇ
ਕੋਈ ਭੀ ਜਗ੍ਹਾ ਅਜੇਹੀ ਨਹੀਂ ਜਿਥੇ ਪ੍ਰਮੇਸਰ ਨਾ ਵੇਖਦਾ ਹੋਵੇ। ਮਹਾਂ ਪੁਰਖਾਂ ਨੇ
ਭੀ ਹੁਕਮ ਕੀਤਾ ਸੀ ਕਿ ਓਥੇ ਮਾਰਨਾ ਹੈ, ਜਿਥੇ ਕੋਈ ਨਾ ਵੇਖੇ। ਇਸ ਲਈ
ਮੈਂ ਕਬੂਤਰ ਨਹੀਂ ਮਾਰਨਾ।
ਉਹ ਗੁਰਮੁਖ ਕਬੂਤਰ ਨੂੰ ਨਾਲ ਲੈ ਕੇ ਸੰਤਾਂ ਦੇ ਪਾਸ ਆਇਆ ਤੇ ਬੇਨਤੀ
ਕੀਤੀ ਕਿ ਮਹਾਰਾਜ! ਚੇਲਾ ਬਣਾਓ, ਚਾਹੇ ਨਾ ਬਣਾਓ ਪਰ ਕਬੂਤਰ ਮੇਰੇ ਪਾਸੋਂ
ਨਹੀਂ ਮਰ ਸਕਦਾ। ਕਿਉਂਕਿ ਜਿਥੇ ਕੋਈ ਭੀ ਨਹੀਂ ਵੇਖਦਾ ਓਥੇ ਪ੍ਰਮੇਸਰ
ਵੇਖਦਾ ਹੈ। ਇਹ ਸੁਣ ਕੇ ਸੰਤਾਂ ਨੇ ਕਿਹਾ ਕਿ ਭਾਈ! ਤੂੰ ਚੇਲਾ ਬਣਨ ਦੇ
ਲਾਇਕ ਹੈਂ। ਉਸ ਨੂੰ ਸ੍ਰੇਸ਼ਟ ਉਪਦੇਸ਼ ਦਿਤਾ ਤੇ ਪ੍ਰਸੰਨ ਹੋ ਕੇ ਸਭ ਕੁਝ ਦੇ ਦਿਤਾ।
ਕਬੂਤਰ ਮਾਰਨ ਵਾਲਾ ਕਹਿੰਦਾ, ਜੀ! ਮੈਨੂੰ ਉਪਦੇਸ਼ ਦੇ ਕੇ ਚੇਲਾ ਬਣਾਉ,
ਮੈਂ ਤੁਹਾਡਾ ਹੁਕਮ ਮੰਨ ਕੇ ਇਸ ਨਾਲੋਂ ਪਹਿਲਾਂ ਹੀ ਕਬੂਤਰ ਮਾਰ ਲਿਆਇਆ
ਹਾਂ। ਮਹਾਂ ਪੁਰਖਾਂ ਕਿਹਾ ਕਿ ਭਾਈ! ਅਸੀਂ ਤੈਨੂੰ ਚੇਲਾ ਨਹੀਂ ਬਣਾਉਣਾ,
ਕਬੂਤਰ ਨੂੰ ਮਾਰਨ ਵਾਂਗ ਸਾਡੀ ਵੀ ਗਰਦਨ ਮਰੋੜੇਂਗਾ।ਅਸੀਂ ਤੈਨੂੰ ਚੇਲਾ ਬਣਾਉਣ

ਤੋਂ ਬਿਨਾ ਹੀ ਚੰਗੇ ਹਾਂ।

ਇਸੇ ਪ੍ਰਕਾਰ ਪ੍ਰਮੇਸਰ ਸਾਰਿਆਂ ਦੇ ਅੰਦਰ ਹੈ ਜੋ ਸਾਡੇ ਚੰਗੇ ਮੰਦੇ ਕਰਮਾਂ ਨੂੰ ਵੇਖ ਰਿਹਾ ਹੈ। ਇਸ ਵਾਸਤੇ ਅਰਦਾਸ ਕਰਨੀ ਚਾਹੀਦੀ ਹੈ ਕਿ ਸਤਿਗੁਰੂ ਜੀ! ਕਿਰਪਾ ਕਰਕੇ ਬੁਰੇ ਕਰਮਾਂ ਤੋਂ ਬਚਾਓ ਅਤੇ ਚੰਗੇ ਕਰਮ ਕਰਾਓ। ਇਉਂ ਪ੍ਰਮੇਸਰ ਦਾ ਭੈ ਧਾਰਨ ਰੂਪ ਖੱਲਾ ਹੋਣਾ ਚਾਹੀਦਾ ਹੈ।

**ਅਗਨਿ ਤਪ ਤਾਉ ॥**–ਤਪ ਰੂਪੀ ਅਗਨੀ ਹੈ :–

'ਤਪ ਨਾਮ ਚਿਤ ਕੀ ਇਕਾਗਰਤਾ ਕੋ ਜਾਨੀਐ।' (ਭਰਥਰੀ ਜੀ)

ਸੋ ਮਨ ਨੂੰ ਇਕਾਗਰ ਕਰਨ ਰੂਪ ਅਗਨੀ ਹੈ। ਇਸ ਅਗਨੀ ਨੂੰ ਭੈ ਦੀ ਖੱਲਾ ਨਾਲ ਸੱਤ ਅਸੱਤ ਦਾ ਨਿਰਣਾ ਰੂਪ ਜਾਂ ਅਭਿਆਸ ਰੂਪੀ ਹਵਾ ਦੇ ਕੇ ਤਾਉਣਾ ਹੈ (ਵਾ) ਅਭਿਆਸ ਕਰ ਕਰ ਕੇ ਸਾਰ ਗ੍ਰਹਿਣ ਕਰਨ ਰੂਪ ਇਸ ਦਾ ਤਾਉਣਾ ਹੈ।

**ਭਾਂਡਾ ਭਾਉ; ਅੰਮ੍ਰਿਤੁ ਤਿਤੁ ਢਾਲਿ ॥**–ਸਤਿਗੁਰਾਂ ਅਤੇ ਵਾਹਿਗੁਰੂ ਦਾ ਜੋ (ਭਾਉ) ਪ੍ਰੇਮ ਹੈ ਇਸ ਨੂੰ (ਭਾਂਡਾ) ਕੁਠਾਲੀ ਬਨਾਉਣਾ ਕਰੇ। ਭਾਵ ਇਸ ਪਉੜੀ ਵਿਚ ਜਿਤਨੇ ਸ਼ੁਭ ਕਰਮ ਕਹੇ ਹਨ ਉਨ੍ਹਾਂ ਨੂੰ ਕਮੌਂਦਿਆਂ ਹੋਇਆਂ ਹੰਕਾਰ ਨਾ ਕਰੇ, ਸਤਿਗੁਰਾਂ ਦੇ ਪ੍ਰੇਮ ਵਿਚ ਨਿੰਮ੍ਰਤਾ ਸ਼ਰਧਾ ਸਹਿਤ ਰਹੇ। ਇਹ ਪ੍ਰੇਮ-ਰੂਪੀ ਭਾਂਡਾ ਬਨਾਣਾ ਕਰੇ।

(ਅੰਮ੍ਰਿਤੁ ਤਿਤੁ ਢਾਲਿ ॥) (ਤਿਤੁ) ਤਿਸ ਪ੍ਰੇਮ ਰੂਪੀ ਭਾਂਡੇ ਵਿਚ ਅੰਮ੍ਰਿਤ ਸਤਿਗੁਰਾਂ ਦਾ ਉਪਦੇਸ਼ (ਵਾ) ਨਾਮ ਰੂਪੀ ਸੋਨਾ (ਢਾਲਿ) ਢਾਲੇ ਭਾਵ ਪ੍ਰਾਪਤ ਕਰੇ।

(ਘੜੀਐ ਸਬਦੁ; ਸਚੀ ਟਕਸਾਲ ॥) ਜਿਵੇਂ ਪਾਤਸ਼ਾਹ ਦੀ ਟਕਸਾਲ ਵਿਚ ਸੋਨੇ ਦੀਆਂ ਮੋਹਰਾਂ, ਚਾਂਦੀ ਦੇ ਰੁਪੈ ਅਤੇ ਤਾਂਬੇ ਦੇ ਪੈਸੇ ਆਦਿਕ ਸਿੱਕੇ ਘੜੇ ਜਾਂਦੇ ਹਨ, ਇਹ ਟਕਸਾਲ ਤਾਂ ਨਾਸ ਹੋ ਜਾਂਦੀ ਹੈ। ਪਰ ਸਤਿਗੁਰੂ ਸਾਹਿਬ ਜੀ ਦੀ ਸਤ ਸੰਗਤ ਰੂਪੀ ਸਚੀ ਟਕਸਾਲ ਸਦਾ ਅਮਰ ਹੈ। ਇਸ ਵਿਚ ਮਿਲ ਕੇ ਕਹਿਣੀ ਸਹਿਣੀ ਰੂਪੀ ਸਿੱਕਿਆਂ ਦੀ ਸੁੰਦਰ ਘਾੜਤ ਘੜੀ ਜਾਂਦੀ ਹੈ। ਜਿਵੇਂ–

੧. ਕਹਿਣੀ :–ਕਦੇ ਵੀ ਕਿਸੇ ਨੂੰ ਦੁਖਦਾਇਕ ਵਾਕ ਨਹੀਂ ਕਹਿਣਾ ਅਤੇ ਆਪ ਨੂੰ ਇਕ ਬਚਨ ਅਤੇ ਦੂਜੇ ਨੂੰ ਬਹੁ-ਬਚਨ ਕਹਿਣਾ ਹੈ। ਸਦਾ ਜੋ ਸੱਚ ਬੋਲਣਾ ਹੈ ਇਹ ਸਚੀ ਕਹਿਣੀ ਸਿਖਣੀ ਹੈ।

੨. ਸਹਿਣੀ :–ਦੂਜੇ ਦਾ ਦੁਖਦਾਇਕ ਕੌੜਾ ਕਿਹਾ ਭੀ ਸਹਾਰਨਾ। ਅੱਗੋਂ ਭਲਾ ਜੀ, ਭੁੱਲ ਗਿਆ ਜੀ, ਮੁਆਫ਼ੀ ਦੇਣੀ ਜੀ ਆਦਿਕ ਬਚਨ ਕਹਿਣੇ ਹਨ। ਇਹ ਸਹਿਣੀ ਸਿਖਣੀ ਹੈ।



੩. ਬਹਿਣੀ :–ਸਾਧ ਸੰਗਤ ਵਿਚ ਚੌਂਕੜੀ ਮਾਰ ਕੇ ਪ੍ਰੇਮ ਨਾਲ ਬੈਠਣਾ ਚਾਹੀਦਾ ਹੈ। ਪੈਰਾਂ ਭਾਰ ਧਾਰ ਕੱਢਣ ਵਾਲਿਆਂ ਵਾਂਗ ਨਹੀਂ ਬੈਠਣਾ ਚਾਹੀਦਾ। ਅਤੇ ਪੱਟ ਤੇ ਲੱਤ ਰਖ ਕੇ ਨਹੀਂ ਬੈਠਣਾ ਇਹ ਹੰਕਾਰ ਦਾ ਆਸਣ ਹੈ। ਗੋਡਿਆਂ ਵਿਚ ਸਿਰ ਪਾ ਕੇ ਨਹੀਂ ਬੈਠਣਾ, ਮੁਕਾਣ ਗਿਆਂ ਵਾਂਗ ਨੀਵੀਂ ਪਾ ਕੇ ਨਹੀਂ ਬੈਠਣਾ। ਸਾਰੇ ਅੰਗਾਂ ਤੇ ਇਕੋ ਜਿਹਾ ਭਾਰ ਪਾ ਕੇ ਚੌਂਕੜਾ ਮਾਰ ਕੇ ਸਾਵਧਾਨ ਹੋ ਕੇ ਬੈਠਣਾ ਹੈ। ਇਸ ਪ੍ਰਕਾਰ ਇਹ ਬਹਿਣੀ ਸਿੱਖਣੀ ਹੈ।

੪. ਰਹਿਣੀ :–ਸਤਿਗੁਰੂ ਜੀ ਨੇ ਰਹਿਤਨਾਮੇ ਵਿਚ ਜੋ ਫ਼ੁਰਮਾਇਆ ਹੈ ਕਿ–

'ਪੰਜ ਕਕਾਰ ਨ ਕਬਹੂੰ ਤਿਆਗੇ ॥ ਲਖ ਬਿਖ ਸਮ ਬਿਖਿਅਨ ਤੇ ਭਾਗੇ ॥'

ਪੰਜ ਕਕਾਰਾਂ ਦੀ ਰਹਿਤ ਕਦੇ ਨਹੀਂ ਛੱਡਣੀ। ਹਰ ਵਕਤ ਕੇਸਾਂ ਤੇ ਦਸਤਾਰ ਰੱਖਣੀ। ਨੰਗੇ ਕੇਸੀਂ ਕੋਈ ਵਿਹਾਰ ਨਹੀਂ ਕਰਨਾ। ਕਿਸੇ ਦਾ ਜੂਠਾ ਨਹੀਂ ਖਾਣਾ। ਹਮੇਸ਼ਾਂ ਲਈ ਅੰਮ੍ਰਿਤ ਵੇਲੇ ਇਸ਼ਨਾਨ ਕਰਨਾ ਹੈ। ਪਵਿੱਤ੍ਰਤਾ ਰੱਖਣੀ ਹੈ। ਇਹ ਰਹਿਣੀ ਸਿੱਖਣੀ ਹੈ।

'ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ।' (ਵਾਰ ੨੮ ਪ: ੧)

ਇਸ ਪ੍ਰਕਾਰ ਇਹ ਸਤਿਸੰਗਤ ਰੂਪੀ ਸੱਚੀ ਟਕਸਾਲ ਵਿਚੋਂ (ਸਬਦੁ) ਗੁਰਾਂ ਦੇ ਉਪਦੇਸ਼ ਦੁਆਰਾ ਕਹਿਣੀ, ਸਹਿਣੀ, ਬਹਿਣੀ, ਰਹਿਣੀ ਆਦਿ ਸ਼ੁਭ ਗੁਣਾਂ ਰੂਪੀ ਸਿੱਕਿਆਂ ਦੀ ਘਾੜਤ ਘੜੀ ਜਾਂਦੀ ਹੈ।

ਵਾ :–ਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ ਪਵਿੱਤ੍ਰ ਸ਼ੁਧ ਕਰਨ ਰੂਪ ਗਹਿਣੇ ਦਾ ਘੜਨਾ ਹੈ।

ਪ੍ਰਸ਼ਨ :–ਹੇ ਮਹਾਰਾਜ ਜੀ! ਹੋਰ ਵੇਦ ਆਦਿਕਾਂ ਵਾਂਗ ਇਸ ਟਕਸਾਲ ਵਿਚ ਕੋਈ ਕੱਚੀ ਘਾੜਤ ਤਾਂ ਨਹੀਂ ਘੜੀ ਜਾਂਦੀ?

ਉੱਤ੍ਰ :–ਤਾਂ ਸੱਚੇ ਪਾਤਿਸ਼ਾਹ ਜੀ ਕਹਿੰਦੇ, ਭਾਈ! ਏਹ ਤਾਂ ਸੱਚ ਦੀ ਪ੍ਰਾਪਤੀ ਵਾਲੀ ਸੱਚੀ ਟਕਸਾਲ ਹੈ। ਇਸ ਵਿਚ ਰਹਿਤ ਮਰਿਯਾਦਾ, ਨਿਸ਼ਕਾਮ ਕਰਮ ਭਾਉ ਭਗਤੀ, ਉਪਾਸ਼ਨਾਂ, ਅਤੇ ਸਰੂਪ ਦੀ ਲੱਖਤਾ ਰੂਪ ਗਿਆਨ ਘੜਿਆ ਜਾਂਦਾ ਹੈ।

ਪ੍ਰਸ਼ਨ :–ਹੇ ਮਹਾਰਾਜ ਜੀ! ਇਸ ਪ੍ਰਕਾਰ ਦੇ ਗਹਿਣੇ ਦੀ ਘਾੜਤ ਦੀ ਕੋਈ ਕਾਰ ਕਰਦਾ ਭੀ ਹੈ?

**ਉੱਤਰ :–ਜਿਨ ਕਉ ਨਦਰਿ ਕਰਮੁ; ਤਿਨ ਕਾਰ ॥–**

ਜਿਨ੍ਹਾਂ ਤੇ ਸਤਿਗੁਰੂ ਜੀ ਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਹੋਈ ਹੈ ਉਨ੍ਹਾਂ ਨੇ

(ਕਰਮੁ) ਕਮਾਈ ਕੀਤੀ ਹੈ, ਤਿਨ੍ਹਾਂ ਨੂੰ ਬ੍ਰਹਮ ਗਿਆਨ ਰੂਪ ਗਹਿਣੇ ਦੇ ਘੜਨ ਦੀ ਕਾਰ ਪ੍ਰਾਪਤ ਹੋਈ ਹੈ।

ਵਾ :–ਜਿਨ੍ਹਾਂ ਨੇ (ਕਰਮੁ) ਨਿਸ਼ਕਾਮ ਕਰਮ ਕੀਤੇ ਹਨ, ਉਨ੍ਹਾਂ ਤੇ ਸਤਿਗੁਰੂ ਜੀ ਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਹੋਈ ਹੈ। ਅਤੇ ਤਿਨ੍ਹਾਂ ਨੇ ਇਹ ਸ਼ੁਭ ਗੁਣ ਧਾਰਨ ਦੀ ਕਾਰ ਕੀਤੀ ਹੈ ਜਿਨ੍ਹਾਂ ਨਾਲ ਬ੍ਰਹਮ ਗਿਆਨ ਰੂਪੀ ਗਹਿਣਾ ਘੜੀਦਾ ਹੈ।

**ਨਾਨਕ ਨਦਰੀ; ਨਦਰਿ ਨਿਹਾਲ ॥੩੮॥**–ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਉਹ ਗੁਰਮੁਖਿ (ਨਦਰੀ) ਵਾਹਿਗੁਰੂ ਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲ ਹੋ ਜਾਂਦੇ ਹਨ। ਫੇਰ ਉਨ੍ਹਾਂ ਦਾ ਜੀਵਨ ਹੋਰਨਾਂ ਤੇ ਵੀ ਨਦਰਿ ਪਾ ਕੇ, ਨਦਰਿ ਨਾਲ ਨਿਹਾਲ ਕਰਨ ਵਾਲਾ ਬਣ ਜਾਂਦਾ ਹੈ। ਐਸੀ ਵੱਡੀ ਉੱਚੀ ਦਾਤਿ ਉਹਨਾਂ ਗੁਰਮੁਖਾਂ ਨੂੰ ਪ੍ਰਾਪਤ ਹੁੰਦੀ ਹੈ। ਨਿੱਜ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ। ਵਾ :–ਸਤਿਗੁਰੂ ਜੀ ਕਹਿੰਦੇ ਹਨ ਉਨ੍ਹਾਂ ਗੁਰਮੁਖਾਂ ਨੇ (ਨਦਰੀ) ਵਾਹਿਗੁਰੂ ਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਕਰ ਕੇ ਬ੍ਰਹਮ ਗਿਆਨ ਰੂਪ ਗਹਿਣਾ ਘੜ ਕੇ, ਆਪਣੇ ਸਰੂਪ ਨੂੰ (ਨਿਹਾਲ) ਦੇਖ ਲਿਆ ਹੈ। ਵਾ :– ਆਪਣੇ ਸਰੂਪ ਦੇ ਵਿਚ ਲੀਨ ਹੋ ਕੇ ਨਿਹਾਲ ਹੋ ਗਏ ਹਨ। ਇਹ ਗੁਰਮੁਖ ਪਿਆਰੇ ਜਾਂ ਸਤਿਗੁਰਾਂ ਦੀ ਆਪਣੀ ਅਵੱਸਥਾ ਹੈ।

**ਅਰਥ ੨**--ਪ੍ਰਸ਼ਨ :–ਹੇ ਸਤਿਗੁਰੂ ਜੀ ! ਅਕਾਲ ਪੁਰਖ, ਜੀਵਨ ਮੁਕਤੀ ਦੀ ਪ੍ਰਾਪਤੀ ਅਤੇ ਬ੍ਰਹਮ ਗਿਆਨ ਰੂਪੀ ਗਹਿਣਾ ਘੜਨ ਵਾਸਤੇ ਕਿਹੜੀ ਸਮਗ੍ਰੀ ਦੀ ਲੋੜ ਹੈ ?

ਉੱਤਰ :–(ਜਤੁ ਪਾਹਾਰਾ;) ਹੇ ਗੁਰਸਿੱਖ ! ਜਤੁ ਨਾਮੁ ਹੈ ਤਿਆਗ ਦਾ, ਤਿਆਗ ਨਾਮ ਹੈ ਸੰਨਿਆਸ ਦਾ, ਸੰਨਿਆਸ ਨਾਮ ਹੈ ਵੈਰਾਗ ਦਾ। ਵੈਰਾਗ ਬਿਨਾਂ ਤਿਆਗ ਨਹੀਂ, ਤਿਆਗ ਬਿਨਾਂ ਸੰਨਿਆਸ ਨਹੀਂ, ਸੰਨਿਆਸ ਬਿਨਾਂ ਜਤੁ ਨਹੀਂ।

ਵੈਰਾਗ ਨੌਂ ਪ੍ਰਕਾਰ ਦਾ ਹੈ :–

੧. ਕਾਰਨ ਵੈਰਾਗ :–ਜਿਵੇਂ ਭਰਥਰੀ ਜੀ ਨੇ ਆਪਣੀ ਪਿੰਗਲਾ ਨਾਮੇ ਰਾਣੀ ਬਦਚਲਣ ਤੇ ਨਾ ਆਗਿਆਕਾਰ ਵੇਖ ਕੇ ਰਾਜ ਛੱਡ ਦਿਤਾ ਸੀ। ਵੈਰਾਗ ਧਾਰ ਕੇ ਗੋਰਖ ਨਾਥ ਦੀ ਸ਼ਰਣ ਗ੍ਰਹਿਣ ਕਰਕੇ ਯੋਗ ਧਾਰਨ ਕਰ ਲਿਆ ਸੀ। ਇਸਤਰੀ ਦਾ ਆਚਾਰ ਢਿੱਲਾ ਹੋਣ ਦੇ ਕਾਰਣ ਵੈਰਾਗ ਧਾਰਿਆ। ਇਸ ਕਰਕੇ



ਇਸ ਦਾ ਨਾਮ ਕਾਰਣ ਵੈਰਾਗ ਹੈ।

੨. ਮੰਦ ਵੈਰਾਗ :–ਉਸ ਨੂੰ ਕਹਿੰਦੇ ਹਨ 'ਨਾਰ ਮਰੈ ਘਰ ਸੰਪਤ ਨਾਸੀ ॥ ਮੂੰਡ ਮੁੰਡਾਏ ਭਏ ਸੰਨਿਆਸੀ ॥' ਇਸਤ੍ਰੀ ਮਰ ਗਈ, ਘਰ ਦੀ ਬਿਭੂਤੀ ਨਾਸ ਹੋ ਗਈ। ਕਹਿੰਦੇ ਕਿਆ ਹੈ ? ਜਗਤ ਮਿਥਿਆ ਹੈ, ਸਭ ਕੁਝ ਨਾਸਵੰਤ ਹੈ। ਇਉਂ ਕਹਿ ਕੇ ਸਭ ਕੁਝ ਛੱਡ ਕੇ ਪਦਾਰਥ ਦੀ ਥੁੜ ਦੇ ਕਾਰਨ ਵੈਰਾਗੀ ਹੋ ਗਿਆ। ਇਹ ਮੰਦ ਵੈਰਾਗ ਹੈ। ਇਸਦੀ ਬਾਬਤ ਕਿਹਾ ਹੈ :–

'ਆਇਆ ਬੁੱਲਾ ਪਉਣ ਦਾ ਚੜ੍ਹਿਆ ਕੱਖ ਅਕਾਸ ॥<br>
ਢਹਿੰਦਾ ਢਹਿੰਦਾ ਢਹਿ ਪਿਆ ਕੱਖ ਕੱਖਾਂ ਦੇ ਪਾਸ ॥'

ਜਿਵੇਂ ਪਉਣ ਦੇ ਬੁੱਲੇ ਨਾਲ ਕੱਖ ਉੱਡ ਕੇ, ਵਰੋਲੇ ਨਾਲ ਅਕਾਸ ਵਿਚ ਚਲਿਆ ਜਾਂਦਾ ਹੈ। ਅਤੇ ਜਦੋਂ ਪਉਣ ਦੀ ਗੰਢ ਖੁੱਲ੍ਹ ਜਾਵੇ, ਉਸ ਵੇਲੇ ਕੱਖ ਉਸੇ ਤਰ੍ਹਾਂ ਧਰਤੀ ਤੇ ਆ ਟਿਕਦਾ ਹੈ। ਇਸੇ ਪ੍ਰਕਾਰ ਇਸਤ੍ਰੀ ਮਰਨ ਤੇ ਧਨ ਪਦਾਰਥ ਨਾਸ ਹੋਣ ਤੋਂ ਤਿਆਗੀ ਬਣ ਬੈਠਾ। ਮਗਰੋਂ ਜਿਥੇ ਕੋਈ ਵਿਸ਼ੇ ਸੁੱਖ ਰੂਪੀ ਮੁਰਦਾਰ ਪ੍ਰਾਪਤ ਹੋਇਆ ਉਥੇ ਡਿੱਗ ਪਿਆ। ਯਥਾ :–

'ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥<br>
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥' (ਅੰਗ ੩੨੨)

ਇਕ ਇਸਤ੍ਰੀ ਛਡ ਕੇ, ਸੌ ਸੌ ਚੇਲੀ ਬਣਾ ਬੈਠਾ।

ਇਸ ਪ੍ਰਕਾਰ ਦਾ ਮੰਦ ਵੈਰਾਗੀ ਹੁੰਦਾ ਹੈ। ਸੋ ਇਸ ਮੰਦ ਵੈਰਾਗ ਵਿਚ ਘਰ ਨਹੀਂ ਛੱਡਣਾ ਚਾਹੀਦਾ।

੩. ਏਕ ਇੰਦ੍ਰੇ ਵੈਰਾਗ :–ਮਨ ਤੇ ਇੰਦ੍ਰੇ ਹਰ੍ਹਿਆ ਪਸ਼ੂ ਵਾਂਗ ਫਿਰਦੇ ਰਹਿਣੇ, ਹਰ ਵਕਤ ਡਾਵਾਂ ਡੋਲ ਰਹਿਣੇ, ਪਰ ਸਰੀਰ ਕਰਕੇ ਬਚੇ ਰਹਿਣਾ, ਕੁਕਰਮ ਨਾ ਕਰਨਾ।

'ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥' (ਅੰਗ ੧੦੦੩)

ਇਹ ਏਕ ਇੰਦ੍ਰੇ ਵੈਰਾਗ ਹੈ।

੪. ਯਤਮਾਨ ਵੈਰਾਗ :–ਸੱਚ ਤੇ ਝੂਠ ਦਾ ਨਿਰਣਾ। ਸੱਚ ਵਸਤੂ ਨੂੰ ਗ੍ਰਹਿਣ ਅਤੇ ਝੂਠ ਦਾ ਤਿਆਗ ਕਰਨਾ। ਯਥਾ :–

'ਕਹਤ ਕਬੀਰ ਚੇਤਿ ਰੇ ਅੰਧਾ ॥ ਸਤਿ ਰਾਮੁ ਝੂਠਾ ਸਭੁ ਧੰਧਾ ॥' (੩੨੬)

ਇਸ ਦਾ ਨਾਮ ਯਤਮਾਨ ਵੈਰਾਗ ਹੈ।

੫. ਵਿਤ੍ਰੇਕ ਵੈਰਾਗ :–ਇਹ ਵਿਚਾਰ ਕਰਨੀ ਕਿ ਮੈਂ ਐਨੇ ਚਿਰ ਦਾ ਸਤਿ ਸੰਗਤ ਅਤੇ ਭਜਨ ਸਿਮਰਨ ਕਰਦਾ ਹਾਂ, ਮੇਰੇ ਅੰਦਰੋਂ ਕਿੰਨੇ ਕੁ ਵਿਕਾਰ

ਨਾਸ ਹੋਏ ਹਨ, ਕਿੰਨੇ ਕੁ ਔਗੁਣ ਛੁੱਟੇ ਹਨ। ਅਤੇ ਕਿੰਨੇ ਕੁ ਗੁਣ ਆ ਗਏ ਹਨ। ਇਸ ਪ੍ਰਕਾਰ ਵਿਚਾਰ ਕਰਕੇ ਔਗੁਣਾਂ ਦਾ ਤਿਆਗ ਕਰਨਾ ਅਤੇ ਸ਼ੁਭ ਗੁਣਾਂ ਦੇ ਧਾਰਨੀ ਹੋਣਾ।

'ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥' (ਅੰਗ ੧੪੬)

ਇਹ ਵਿਵੇਕ ਵੈਰਾਗ ਹੈ।

੬. ਵਸੀਕਾਰ ਵੈਰਾਗ :-ਮਨ ਤੇ ਇੰਦ੍ਰੀਆਂ ਨੂੰ ਰੋਕ ਲੈਣਾ। ਮਨ ਦੀਆਂ ਵਾਸ਼ਨਾਂ ਭੀ ਰੋਕ ਲੈਣੀਆਂ ਅਤੇ ਇੰਦ੍ਰੀਏ ਵੀ ਵਿਸ਼ਿਆਂ ਵਲੋਂ ਰੋਕ ਲੈਣੇ।

ਯਥਾ :-'ਪਰ ਤ੍ਰਿਆ ਰੂਪੁ; ਨ ਪੇਖੈ ਨੇਤ੍ਰ ॥' (ਅੰਗ ੨੭੪)

'ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥' (੮੭)

ਇਹ ਵਸੀਕਾਰ ਵੈਰਾਗ ਹੈ।

੭. ਤੀਬਰ ਵੈਰਾਗ :-ਦੁਨੀਆਂ ਦੇ ਸੁਖ, ਰਾਜ ਤਕ ਦੀ ਭੀ ਇੱਛਾ ਨਾ ਹੋਣੀ। ਇਕ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਵੈਰਾਗ ਸਹਿਤ ਰਹਿਣਾ। ਬੇਨਤੀ ਕਰਨੀ ਕਿ ਮੈਨੂੰ ਰਾਜ, ਵਿਸ਼ੇ ਸੁਖ ਪ੍ਰਾਪਤ ਨਾ ਹੋਵੇ। ਮੈਂ ਇਨ੍ਹਾਂ ਵਿਚ ਖ਼ਰਾਬ ਨ ਹੋਵਾਂ।

'ਰਾਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥' (ਅੰਗ ੭੦੯)

੮. ਤਰ ਤੀਬਰ ਵੈਰਾਗ ਜਾਂ ਤੀਬਰ ਤਮ ਵੈਰਾਗ :-ਸੁਰਗ ਲੋਕ ਤੱਕ ਦੇ ਭੋਗਾਂ ਦਾ ਤਿਆਗ ਕਰਨਾ। ਜਿਵੇਂ ਸੁਰਗ ਦੀ ਪ੍ਰਾਪਤੀ ਵਾਸਤੇ ਜੱਗ ਆਦਿਕ ਕਰਮ ਕਰਦੇ ਹਨ ਕਿ ਸਾਨੂੰ ਇੰਦ੍ਰ ਪਦਵੀ ਦੀ ਪ੍ਰਾਪਤੀ ਹੋ ਜਾਵੇ। ਇਸ ਪ੍ਰਕਾਰ ਦਿੱਬ ਭੋਗਾਂ ਦੀ ਪ੍ਰਾਪਤੀ ਵਾਸਤੇ, ਕੋਈ ਜੱਗ ਆਦਿਕ ਯਤਨ ਨਾ ਕਰਨਾ। ਭਾਈ ਤਿਲਕੂ ਜੀ ਤਰ੍ਹਾਂ ਇਹ ਇੱਛਾ ਹੋਣੀ ਕਿ ਸਾਨੂੰ ਸੁਰਗ ਦੇ ਪਦਾਰਥਾਂ ਦੇ ਸੁੱਖ ਭੀ ਪ੍ਰਾਪਤ ਨਾ ਹੋਣ।

'ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥' (੧੩੭੦)

੯. ਤਰ ਤੀਬਰ, ਤਰ ਤਮ ਵੈਰਾਗ :-ਜਿਵੇਂ ਕਾਂ ਦੀ ਵਿੱਠ, ਵਿਸ਼ਟਾ ਦਾ ਵਿਸ਼ਟਾ ਹੁੰਦੀ ਹੈ। ਇਉਂ ਐਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤੱਕ ਸਾਰੇ ਪਦਾਰਥਾਂ ਤੇ ਭੋਗਾਂ ਨੂੰ ਕਾਂ ਦੀ ਵਿੱਠ ਜਾਣ ਕੇ ਤਿਆਗ ਕਰ ਦੇਣਾ।

'ਬ੍ਰਹਮ ਲੋਕ ਲਉ ਭੋਗ ਜੋ ਕਾਕ ਬਿਸ਼ਟ ਸਮ ਤਿਆਗ ॥'

ਇਹ ਤਰ ਤੀਬਰ, ਤਰ ਤਮ ਵੈਰਾਗ ਹੈ।



ਇਸ ਨੌਂ ਪ੍ਰਕਾਰ ਦੇ *ਵੈਰਾਗ ਨੂੰ ਜੋ ਧਾਰੇ ਉਸਦਾ ਜਤੁ ਮੰਨਿਆ ਜਾਂਦਾ ਹੈ। ਸੰਨਿਆਸ ਦੋ ਤਰ੍ਹਾਂ ਦਾ ਹੈ :-ਇੱਕ ਹੰਸ ਤੇ ਦੂਜਾ ਪਰਮਹੰਸ।

ਹੰਸ ਸੰਨਿਆਸ :-ਹੰਸ ਜਿਵੇਂ ਦੁੱਧ ਤੇ ਪਾਣੀ ਨੂੰ ਵੱਖੋ ਵੱਖਰਾ ਕਰ ਦਿੰਦੇ ਹਨ। ਦੁੱਧ ਨੂੰ ਗ੍ਰਹਿਣ ਕਰ ਲੈਂਦੇ ਹਨ ਅਤੇ ਪਾਣੀ ਨੂੰ ਤਿਆਗ ਦਿੰਦੇ ਹਨ। ਇਸੇ ਪ੍ਰਕਾਰ ਪਾਣੀ ਦੀ ਨਿਆਈਂ ਜਿਹੜੀ ਮਾਇਆ ਅਸੱਤ ਜੜ੍ਹ ਦੁੱਖ ਰੂਪ ਹੈ, ਇਸ ਦਾ ਤਿਆਗ ਕਰਨਾ ਹੈ। ਅਤੇ ਦੁੱਧ ਦੀ ਨਿਆਈਂ ਸਤਿਗੁਰੂ ਸਾਹਿਬ ਜੀ ਦੇ ਗਿਆਨ ਨੂੰ ਵਾ ਸੱਤ ਚੇਤਨ ਅਨੰਦ ਸਰੂਪ ਨੂੰ ਗ੍ਰਹਿਣ ਕਰਨਾ। ਇਹ ਹੰਸ ਸੰਨਿਆਸ ਹੈ।

ਅਗੇ ਇਹ ਭੀ ਦੋ ਪ੍ਰਕਾਰ ਦਾ ਹੈ। ਇੱਕ ਕੁਟੀਚਕ ਤੇ ਦੂਜਾ ਬਹੂਦਕ।

੧. ਕੁਟੀਚਕ ਸੰਨਿਆਸ :-ਕ੍ਰਿਤੇ ਕੁਟੀਆ ਬਣਾ ਕੇ ਵੈਰਾਗ ਸਹਿਤ ਬੈਠੇ ਰਹਿਣਾ।

੨. ਬਹੂਦਕ ਸੰਨਿਆਸ :-ਜਿਥੇ (ਉਦਕ) ਪਾਣੀ (ਬਹ) ਵਗਦਾ ਰਹੇ ਭਾਵ ਨਦੀਆਂ ਆਦਿ ਦੇ ਕਿਨਾਰੇ ਤੇ ਤੁਰੇ ਫਿਰਨਾ।

---

*ਹੋਰ ਵੀ ਬਿਨੋਦ ਤਿੰਨ ਪ੍ਰਕਾਰ ਦਾ ਵੈਰਾਗ ਦੱਸਦੇ ਹਨ :-

੧. ਗਧਾ ਵੈਰਾਗ :-ਇਕ ਵੇਰਾਂ ਦਿਲ ਇਹੋ ਜਿਹਾ ਹੋ ਜਾਣਾ ਕਿ ਗ੍ਰਿਹਸਤ ਇਕ ਬੰਧਨ ਹੈ, ਨਾਸ਼ਵੰਤ ਹੈ। ਇਸ ਤੋਂ ਕੀ ਲੈਣਾ ਹੈ ਇਹ ਸੋਚ ਕੇ ਘਰ ਬਾਰ ਛੱਡ ਦੇਣਾ। ਪਰ ਛੇਤੀ ਵਿਕਾਰਾਂ ਦੇ ਗੁਸੇ ਨੇ ਖੁਆਰ ਹੋ ਕੇ ਮੁੜ ਆਉਣਾ ਤੇ ਵਿਕਾਰਾਂ ਵਿਚ ਫੱਸ ਜਾਣਾ। ਜਿਵੇਂ ਗਧਾ ਜੋ ਕੁਮ੍ਹਿਆਰ ਦੇ ਘਰੋਂ ਖੁਲ੍ਹ ਕੇ ਬਾਹਰ ਚਲਾ ਜਾਵੇ ਤਾਂ ਰੂੜੀਆਂ ਤੋਂ ਚੁਗ ਕੇ ਫਿਰ ਤੁਰ ਕੇ ਆਪੇ ਘਰ ਆ ਜਾਂਦਾ ਹੈ।

੨. ਘੋੜਾ ਵੈਰਾਗ—ਘਰੋਂ ਉਪਰਾਮ ਹੋ ਕੇ ਨਿਕਲ ਜਾਣਾ, ਪਰ ਜਦੋਂ ਸਬੰਧੀ ਜਾ ਕੇ ਕਹਿਣ ਕਿ 'ਕਿਉਂ ਘਰ ਛੱਡਦਾ ਹੈਂ, ਘਰ ਰਹਿ ਕੇ ਭਜਨ ਵੀ ਕਰ ਤੇ ਘਰ ਦਾ ਭੀ ਖਿਆਲ ਰੱਖ।' ਤਾਂ ਵਾਪਸ ਮੁੜ ਔਣਾ। ਜਿਵੇਂ ਘੋੜਾ ਛੁੱਟ ਜਾਵੇ ਤੇ ਉਸ ਨੂੰ ਘੇਰ ਕੇ ਫਿਰ ਉਥੇ ਹੀ ਘਰ ਵਿਚ ਲਿਆ ਕੇ ਬੰਨ੍ਹ ਦੇਈਦਾ ਹੈ। ਅਤੇ ਫੇਰ ਉਸ ਤੋਂ ਭਾਰ ਆਦਿ ਢੋਣ ਦਾ ਕੰਮ ਲਈਦਾ ਹੈ। ਇਉਂ ਫਿਰ ਘੋੜੇ ਵਾਂਗ ਉੱਦਮ ਕਰਕੇ ਸਬੰਧੀਆਂ, ਪ੍ਰਵਾਰ ਲਈ ਵਿਹਾਰ ਕਰਨ ਵਿਚ ਖੱਚਿਤ ਹੋ ਜਾਂਦਾ ਹੈ।

੩. ਸ਼ੇਰ ਵੈਰਾਗ :-ਜਿਵੇਂ ਸ਼ੇਰ ਇਕ ਵੇਰ ਪਿੰਜਰਾ ਤੋੜ ਕੇ ਨਿਕਲ ਜਾਵੇ ਫੇਰ ਨਹੀਂ ਮੁੜਦਾ, ਇਉਂ ਇਕ ਵੇਰਾਂ ਘਰ ਨੂੰ ਛੱਡ ਕੇ ਨਿਕਲਣਾ, ਫਿਰ ਸਬੰਧੀਆਂ ਦਾ ਮੋਹ ਨਹੀਂ ਕਰਨਾ ਅਥਵਾ :-ਇਕ ਵਾਰੀ ਦੇਹ ਅਭਿਮਾਨ ਰੂਪ ਪਿੰਜਰਾ ਤੋੜ ਕੇ ਫਿਰ ਇਸ ਦੇਹ ਦਾ ਮੋਹ ਨਾ ਕਰਨਾ।

ਇਉਂ ਤਿੰਨ ਪ੍ਰਕਾਰ ਦਾ ਬਿਨੋਦ ਦਾ ਵੈਰਾਗ ਵਿਦਵਾਨਾਂ ਨੇ ਇਹ ਭੀ ਕਿਹਾ ਹੈ।

ਨਾਸ ਹੋਏ ਹਨ, ਕਿੰਨੇ ਕੁ ਔਗੁਣ ਛੁੱਟੇ ਹਨ। ਅਤੇ ਕਿੰਨੇ ਕੁ ਗੁਣ ਆ ਗਏ ਹਨ। ਇਸ ਪ੍ਰਕਾਰ ਵਿਚਾਰ ਕਰਕੇ ਔਗੁਣਾਂ ਦਾ ਤਿਆਗ ਕਰਨਾ ਅਤੇ ਸ਼ੁਭ ਗੁਣਾਂ ਦੇ ਧਾਰਨੀ ਹੋਣਾ।

'ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥' (ਅੰਗ ੧੪੬)

ਇਹ ਵਿਤ੍ਰੇਕ ਵੈਰਾਗ ਹੈ।

੬. ਵਸੀਕਾਰ ਵੈਰਾਗ :–ਮਨ ਤੇ ਇੰਦ੍ਰੀਆਂ ਨੂੰ ਰੋਕ ਲੈਣਾ। ਮਨ ਦੀਆਂ ਵਾਸ਼ਨਾਂ ਭੀ ਰੋਕ ਲੈਣੀਆਂ ਅਤੇ ਇੰਦ੍ਰੀਏ ਵੀ ਵਿਸ਼ਿਆਂ ਵਲੋਂ ਰੋਕ ਲੈਣੇ।

ਯਥਾ :–'ਪਰ ਤ੍ਰਿਆ ਰੂਪੁ ਨ ਪੇਖੈ ਨੇਤ੍ਰ ॥' (ਅੰਗ ੨੭੪)

'ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥' (੮੭)

ਇਹ ਵਸੀਕਾਰ ਵੈਰਾਗ ਹੈ।

੭. ਤੀਬਰ ਵੈਰਾਗ :–ਦੁਨੀਆਂ ਦੇ ਸੁਖ, ਰਾਜ ਤਕ ਦੀ ਭੀ ਇੱਛਾ ਨਾ ਹੋਣੀ। ਇਕ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਵੈਰਾਗ ਸਹਿਤ ਰਹਿਣਾ। ਬੇਨਤੀ ਕਰਨੀ ਕਿ ਮੈਨੂੰ ਰਾਜ, ਵਿਸ਼ੇ ਸੁਖ ਪ੍ਰਾਪਤ ਨਾ ਹੋਵੇ। ਮੈਂ ਇਨ੍ਹਾਂ ਵਿਚ ਖ਼ਰਾਬ ਨ ਹੋਵਾਂ।

'ਰਾਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥' (ਅੰਗ ੭੦੯)

੮. ਤਰ ਤੀਬਰ ਵੈਰਾਗ ਜਾਂ ਤੀਬਰ ਤਮ ਵੈਰਾਗ :–ਸੁਰਗ ਲੋਕ ਤੱਕ ਦੇ ਭੋਗਾਂ ਦਾ ਤਿਆਗ ਕਰਨਾ। ਜਿਵੇਂ ਸੁਰਗ ਦੀ ਪ੍ਰਾਪਤੀ ਵਾਸਤੇ ਜੱਗ ਆਦਿਕ ਕਰਮ ਕਰਦੇ ਹਨ ਕਿ ਸਾਨੂੰ ਇੰਦ੍ਰ ਪਦਵੀ ਦੀ ਪ੍ਰਾਪਤੀ ਹੋ ਜਾਵੇ। ਇਸ ਪ੍ਰਕਾਰ ਦਿੱਬ ਭੋਗਾਂ ਦੀ ਪ੍ਰਾਪਤੀ ਵਾਸਤੇ, ਕੋਈ ਜੱਗ ਆਦਿਕ ਯਤਨ ਨਾ ਕਰਨਾ। ਭਾਈ ਤਿਲਕੂ ਜੀ ਤਰ੍ਹਾਂ ਇਹ ਇੱਛਾ ਹੋਣੀ ਕਿ ਸਾਨੂੰ ਸੁਰਗ ਦੇ ਪਦਾਰਥਾਂ ਦੇ ਸੁੱਖ ਭੀ ਪ੍ਰਾਪਤ ਨਾ ਹੋਣ।

'ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥' (੧੩੭੦)

੯. ਤਰ ਤੀਬਰ, ਤਰ ਤਮ ਵੈਰਾਗ :–ਜਿਵੇਂ ਕਾਂ ਦੀ ਵਿੱਠ, ਵਿਸ਼ਟਾ ਦਾ ਵਿਸ਼ਟਾ ਹੁੰਦੀ ਹੈ। ਇਉਂ ਐਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤੱਕ ਸਾਰੇ ਪਦਾਰਥਾਂ ਤੇ ਭੋਗਾਂ ਨੂੰ ਕਾਂ ਦੀ ਵਿੱਠ ਜਾਣ ਕੇ ਤਿਆਗ ਕਰ ਦੇਣਾ।

'ਬ੍ਰਹਮ ਲੋਕ ਲਉ ਭੋਗ ਜੋ ਕਾਕ ਬਿਸ਼ਟ ਸਮ ਤਿਆਗ ॥'

ਇਹ ਤਰ ਤੀਬਰ, ਤਰ ਤਮ ਵੈਰਾਗ ਹੈ।



ਇਸ ਨੌਂ ਪ੍ਰਕਾਰ ਦੇ *ਵੈਰਾਗ ਨੂੰ ਜੋ ਧਾਰੇ ਉਸਦਾ ਜਤੁ ਮੰਨਿਆ ਜਾਂਦਾ ਹੈ। ਸੰਨਿਆਸ ਦੋ ਤਰ੍ਹਾਂ ਦਾ ਹੈ :–ਇੱਕ ਹੰਸ ਤੇ ਦੂਜਾ ਪਰਮਹੰਸ।

ਹੰਸ ਸੰਨਿਆਸ :–ਹੰਸ ਜਿਵੇਂ ਦੁੱਧ ਤੇ ਪਾਣੀ ਨੂੰ ਵੱਖੋ ਵੱਖਰਾ ਕਰ ਦਿੰਦੇ ਹਨ। ਦੁੱਧ ਨੂੰ ਗ੍ਰਹਿਣ ਕਰ ਲੈਂਦੇ ਹਨ ਅਤੇ ਪਾਣੀ ਨੂੰ ਤਿਆਗ ਦਿੰਦੇ ਹਨ। ਇਸੇ ਪ੍ਰਕਾਰ ਪਾਣੀ ਦੀ ਨਿਆਈਂ ਜਿਹੜੀ ਮਾਇਆ ਅਸੱਤ ਜੜ੍ਹ ਦੁੱਖ ਰੂਪ ਹੈ, ਇਸ ਦਾ ਤਿਆਗ ਕਰਨਾ ਹੈ। ਅਤੇ ਦੁੱਧ ਦੀ ਨਿਆਈਂ ਸਤਿਗੁਰੂ ਸਾਹਿਬ ਜੀ ਦੇ ਗਿਆਨ ਨੂੰ ਵਾ ਸੱਤ ਚੇਤਨ ਅਨੰਦ ਸਰੂਪ ਨੂੰ ਗ੍ਰਹਿਣ ਕਰਨਾ। ਇਹ ਹੰਸ ਸੰਨਿਆਸ ਹੈ।

ਅਗੇ ਇਹ ਭੀ ਦੋ ਪ੍ਰਕਾਰ ਦਾ ਹੈ। ਇੱਕ ਕੁਟੀਚਰ ਤੇ ਦੂਜਾ ਬਹੂਦਕ।

੧. ਕੁਟੀਚਰ ਸੰਨਿਆਸ :–ਤ੍ਰਿਤੇ ਕੁਟੀਆ ਬਣਾ ਕੇ ਵੈਰਾਗ ਸਹਿਤ ਬੈਠੇ ਰਹਿਣਾ।

੨. ਬਹੂਦਕ ਸੰਨਿਆਸ :–ਜਿਥੇ (ਉਦਕ) ਪਾਣੀ (ਬਹ) ਵਗਦਾ ਰਹੇ ਭਾਵ ਨਦੀਆਂ ਆਦਿ ਦੇ ਕਿਨਾਰੇ ਤੇ ਤੁਰੇ ਫਿਰਨਾ।

---

*ਹੋਰ ਵੀ ਬਿਨੋਦ ਤਿੰਨ ਪ੍ਰਕਾਰ ਦਾ ਵੈਰਾਗ ਦੱਸਦੇ ਹਨ :–

੧. ਗਧਾ ਵੈਰਾਗ :–ਇਕ ਵੇਰਾਂ ਦਿਲ ਇਹੋ ਜਿਹਾ ਹੋ ਜਾਣਾ ਕਿ ਗ੍ਰਿਹਸਤ ਇਕ ਬੰਧਨ ਹੈ, ਨਾਸਵੰਤ ਹੈ। ਇਸ ਤੋਂ ਕੀ ਲੈਣਾ ਹੈ ਇਹ ਸੋਚ ਕੇ ਘਰ ਬਾਰ ਛੱਡ ਦੇਣਾ। ਪਰ ਛੇਤੀ ਵਿਕਾਰਾਂ ਦੇ ਗ੍ਰਸੇ ਨੇ ਖੁਆਰ ਹੋ ਕੇ ਮੁੜ ਆਉਣਾ ਤੇ ਵਿਕਾਰਾਂ ਵਿਚ ਫੱਸ ਜਾਣਾ। ਜਿਵੇਂ ਗਧਾ ਜੇ ਕੁਮ੍ਹਿਆਰ ਦੇ ਘਰੋਂ ਖੁਲ੍ਹ ਕੇ ਬਾਹਰ ਚਲਾ ਜਾਵੇ ਤਾਂ ਰੂੜੀਆਂ ਤੋਂ ਚੁਗ ਕੇ ਫਿਰ ਤੁਰ ਕੇ ਆਪੇ ਘਰ ਆ ਜਾਂਦਾ ਹੈ।

੨. ਘੋੜਾ ਵੈਰਾਗ—ਘਰੋਂ ਉਪਰਾਮ ਹੋ ਕੇ ਨਿਕਲ ਜਾਣਾ, ਪਰ ਜਦੋਂ ਸਬੰਧੀ ਜਾ ਕੇ ਕਹਿਣ ਕਿ 'ਕਿਉਂ ਘਰ ਛੱਡਦਾ ਹੈਂ, ਘਰ ਰਹਿ ਕੇ ਭਜਨ ਵੀ ਕਰ ਤੇ ਘਰ ਦਾ ਭੀ ਖਿਆਲ ਰੱਖ।' ਤਾਂ ਵਾਪਸ ਮੁੜ ਔਣਾ। ਜਿਵੇਂ ਘੋੜਾ ਛੁੱਟ ਜਾਵੇ ਤੇ ਉਸ ਨੂੰ ਘੇਰ ਕੇ ਫਿਰ ਉਥੇ ਹੀ ਘਰ ਵਿਚ ਲਿਆ ਕੇ ਬੰਨ੍ਹ ਦੇਈਦਾ ਹੈ। ਅਤੇ ਫੇਰ ਉਸ ਤੋਂ ਭਾਰ ਆਦਿ ਢੋਣ ਦਾ ਕੰਮ ਲਈਦਾ ਹੈ। ਇਉਂ ਫਿਰ ਘੋੜੇ ਵਾਂਗ ਉੱਦਮ ਕਰਕੇ ਸਬੰਧੀਆਂ, ਪ੍ਰਵਾਰ ਲਈ ਵਿਹਾਰ ਕਰਨ ਵਿਚ ਖੱਚਿਤ ਹੋ ਜਾਂਦਾ ਹੈ।

੩. ਸ਼ੇਰ ਵੈਰਾਗ :–ਜਿਵੇਂ ਸ਼ੇਰ ਇਕ ਵੇਰ ਪਿੰਜਰਾ ਤੋੜ ਕੇ ਨਿਕਲ ਜਾਵੇ ਫੇਰ ਨਹੀਂ ਮੁੜਦਾ, ਇਉਂ ਇਕ ਵੇਰਾਂ ਘਰ ਨੂੰ ਛੱਡ ਕੇ ਨਿਕਲਣਾ, ਫਿਰ ਸਬੰਧੀਆਂ ਦਾ ਮੋਹ ਨਹੀਂ ਕਰਨਾ ਅਥਵਾ :–ਇਕ ਵਾਰੀ ਦੇਹ ਅਭਿਮਾਨ ਰੂਪ ਪਿੰਜਰਾ ਤੋੜ ਕੇ ਫਿਰ ਇਸ ਦੇਹ ਦਾ ਮੋਹ ਨਾ ਕਰਨਾ।

ਇਉਂ ਤਿੰਨ ਪ੍ਰਕਾਰ ਦਾ ਬਿਨੋਦ ਦਾ ਵੈਰਾਗ ਵਿਦਵਾਨਾਂ ਨੇ ਇਹ ਭੀ ਕਿਹਾ ਹੈ।

ਪਰਮਹੰਸ :-ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ। ਵਾਚ
ਅਰਥ ਵਿਚ ਜੋ ਮਿਥਿਆ ਪ੍ਰਤੀਤੀ ਹੁੰਦੀ ਹੈ, ਜੀਵ ਈਸ਼ ਦੇ ਭੇਦ ਗਿਆਨ ਦੀ,
ਇਸ ਦਾ ਤਿਆਗ ਕਰਨਾ ਹੈ। ਜੀਵ ਦੀ ਅਲਪੱਗਤਾ ਛੇ ਵਿਕਾਰ ਤਿਆਗ ਕੇ
ਅਤੇ ਈਸ਼ਰ ਦੀ ਸਰਬੱਗਤਾ ਛੇ ਗੁਣ ਤਿਆਗ ਕੇ ਤੱਤ ਪਦ ਦੀ ਧਾਰਨਾ ਕਰਨੀ।
ਇਹ ਪਰਮਹੰਸ-ਪੁਣਾ ਹੈ।
ਇਹ ਪਰਮਹੰਸ ਭੀ ਦੋ ਤਰ੍ਹਾਂ ਦਾ ਹੈ। ਇਕ ਬਿਬਦਿੱਖਾ ਸੰਨਿਆਸ ਅਤੇ
ਇਕ ਵਿੱਦਿਤ ਸੰਨਿਆਸ ਹੈ।
੧. ਬਿਬਦਿੱਖਾ ਸੰਨਿਆਸ :-ਜੋ ਪਉਣੋ ਜੋਗ ਸੱਚ ਸਰੂਪ ਹੈ, ਉਸ ਦੀ
ਪ੍ਰਾਪਤੀ ਵਾਸਤੇ, ਸਾਰਾ ਮਾਇਆ ਦਾ ਮੋਹ ਛੱਡ ਕੇ ਸਭਨਾਂ ਤੋਂ ਨਿਵੇਕਲੇ ਹੋ ਕੇ,
ਹਰ ਵਕਤ ਸਾਧਨ ਕਰਨ ਵਿਚ ਲੱਗੇ ਰਹਿਣਾ। ਇਹ ਬਿਬਦਿੱਖਾ ਸੰਨਿਆਸ ਹੈ।
੨. ਵਿੱਦਿਤ ਸੰਨਿਆਸ :-ਪਉਣੋ ਜੋਗ ਜੋ ਬ੍ਰਹਮ ਹੈ ਉਸ ਦੀ ਪ੍ਰਾਪਤੀ
ਕਰਕੇ ਭਾਵੇਂ ਓਥੇ ਕਿਸੇ ਚੀਜ਼ ਦੇ ਤਿਆਗ ਦੀ ਲੋੜ ਨਹੀਂ, ਪਰ ਫੇਰ ਭੀ ਜੀਵਨ
ਮੁਕਤੀ ਦੀ ਪ੍ਰਾਪਤੀ ਵਾਸਤੇ ਸਭਨਾਂ ਪਦਾਰਥਾਂ ਨੂੰ ਛੱਡ ਕੇ ਇਕ ਅਕਾਲ ਪੁਰਖ
ਵਿਚ ਜੁੜੇ ਰਹਿਣਾ। ਇਸ ਤਿਆਗ ਦਾ ਨਾਮ ਵਿੱਦਿਤ ਸੰਨਿਆਸ ਹੈ।
ਇਹ ਚਾਰ ਪ੍ਰਕਾਰ ਦਾ ਤਿਆਗ ਹੈ।
ਇਸ ਨੌਂ ਪ੍ਰਕਾਰ ਦੇ ਵੈਰਾਗ ਅਤੇ ਚਾਰ ਪ੍ਰਕਾਰ ਦੇ ਤਿਆਗ ਨੂੰ ਜੋ ਧਾਰਨ
ਕਰੇ ਉਸ ਦਾ ਜਤੁ ਮੰਨਿਆ ਜਾਂਦਾ ਹੈ।
ਇਹ ਜਤੁ ਰੂਪੀ (ਪਾਹਾਰਾ) ਭੱਠੀ ਬਣੀ ਹੋਈ ਹੋਵੇ ਵਾਹਿਗੁਰੂ ਦੀ ਪ੍ਰਾਪਤੀ
ਰੂਪ ਗਹਿਣੇ ਘੜਨ ਵਾਸਤੇ।
(ਧੀਰਜੁ ਸੁਨਿਆਰੁ॥) ਧੀਰਜ ਵਾਲਾ ਗੁਣ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ
ਸੁਨਿਆਰ ਹੈ।
ਧੀਰਜ :-ਚਿੱਤ ਦਾ ਟਿਕਾਉ ਭਾਵ ਸੁਖ ਦੁਖ ਵਿਚ ਸਮਾਨ ਬ੍ਰਿਤੀ ਰਖਣੀ।
'ਦੁਖਿ ਸੁਖਿ ਪਿਆਰੇ ਤੁਧੁ ਧਿਆਈ॥' (ਅੰਗ ੯੯)
ਜੇ ਕਿਤੇ ਦੁੱਖ ਆ ਬਣੇ ਤਾਂ ਵਾਹਿਗੁਰੂ ਨੂੰ ਵਿਸਾਰੇ ਨਾ। ਅਤੇ ਸੁਖ ਆਏ ਤੋਂ
ਨਜਾਇਜ਼ ਖ਼ਰਚ ਨਾ ਕਰੇ। ਇਉਂ ਨਾ ਕਹੇ ਕਿ ਵੱਢ ਲਉ ਬੱਕਰੇ, ਉਡਾ ਦਿਉ
ਸ਼ਰਾਬ ਦੀਆਂ ਬੋਤਲਾਂ, ਕੀ ਪ੍ਰਵਾਹ ਹੈ ਆਪਾਂ ਨੂੰ? (ਕਿਸੇ ਵਿਆਹ ਜਾਂ ਬੱਚੇ
ਜੰਮੇ ਦੀ ਖ਼ੁਸ਼ੀ ਵਿਚ ਬੱਕਰੇ, ਛੱਤਰੇ ਵੱਢਣੇ, ਸ਼ਰਾਬਾਂ ਉਡਾਉਣੀਆਂ, ਇਹੋ ਜਿਹੀ
ਖ਼ੁਆਰੀ ਕਰਨ ਵਾਲੀ ਖ਼ੁਸ਼ੀ ਨਾ ਹੋਵੇ।) ਅਤੇ ਕਿਸੇ ਪਦਾਰਥ ਦੇ ਗਏ ਤੋਂ
ਸੋਗ ਨਾ ਹੋਵੇ, ਧਾਹਾਂ ਨਾ ਮਾਰੇ, ਸਿਰ ਨਾ ਖੋਹਵੇ, ਕੰਧਾਂ ਨਾਲ ਟੱਕਰਾਂ ਹੀ ਨਾ ਮਾਰੇ,



ਇਕ-ਰਸ ਵਾਹਿਗੁਰੂ ਦੇ ਰੰਗ ਵਿਚ ਰਹੇ।
'ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥' (ਅੰਗ ੩੩੭)
ਇਸ ਪ੍ਰਕਾਰ ਦਾ ਜਿਹੜਾ ਧੀਰਜ ਹੋਣਾ ਹੈ ਪੁਰਖ ਦੇ ਅੰਦਰ, ਇਹ
ਸੁਨਿਆਰੁ-ਪੁਣਾ ਹੈ। ਸੁੰਦਰ ਬ੍ਰਹਮ ਵਿਦਿਆ ਰੂਪੀ ਗਹਿਣੇ ਨੂੰ ਘੜਨ ਵਾਸਤੇ।
ਵਾ :-ਪਰਖ ਰੂਪੀ ਕਸਵੱਟੀ ਤੇ ਲਾ ਕੇ ਸਤਿਗੁਰੂ ਜੀ ਜਦੋਂ ਸਿਖ ਦੀ ਪਰਖ
ਕਰਨ, ਕਿ ਦੇਖੀਏ ਇਸ ਦਾ ਚਿਤ ਸਾਡੇ ਵਿਚ ਜੁੜਿਆ ਹੈ ਕਿ ਨਹੀਂ? ਉਸ
ਵੇਲੇ ਸਿਖ ਸਤਿਗੁਰਾਂ ਅੱਗੇ ਅਰਦਾਸ ਕਰੇ, ਸਨਮੁਖ ਰਹਿ ਕੇ ਧੀਰਜ ਰੱਖੇ।
ਜਿਵੇਂ ਪੰਜਾਂ ਪਿਆਰਿਆਂ ਦੀ ਬੜੀ ਹੀ ਕਰੜੀ ਪਰਖ ਹੋਈ ਸੀ। ਆਪਣੇ ਸੀਸ
ਭੀ ਕੁਰਬਾਨ ਕੀਤੇ, ਐਨਾ ਭਾਰੀ ਧੀਰਜ ਰੱਖਿਆ। ਇਸੇ ਪ੍ਰਕਾਰ ਪੰਜਵੇਂ
ਪਾਤਸ਼ਾਹ ਜੀ ਦੇ ਸਮੇਂ ਭਾਈ ਮੰਝ ਜੀ ਦੀ ਜ਼ਮੀਨ, ਧਨ, ਮਾਲ, ਚੋਧਰਪੁਣਾ ਸਭ
ਨਾਸ਼ ਹੋ ਗਿਆ। ਹੁਕਮ ਮੰਨ ਕੇ ਸ੍ਰੀ ਅੰਮ੍ਰਿਤਸਰ ਆ ਕੇ ਗੁਰੂ ਕੇ ਲੰਗਰ ਵਿਚ
ਲੱਕੜਾਂ ਦੀ ਸੇਵਾ ਵਿਚ ਲੱਗ ਗਿਆ। ਹਜ਼ੂਰ ਨੇ ਲੰਗਰੋਂ ਪ੍ਰਸ਼ਾਦਾ ਛਕਣੋਂ ਭੀ
ਵਰਜਿਆ। ਫਿਰ ਸਿਖਾਂ ਤੋਂ ਮੰਗਣੋਂ ਭੀ ਹਟਾਇਆ ਕਿ ਸਾਨੂੰ ਜੂਠੇ ਟੁਕਰਾਂ ਦਾ
ਭੋਗ ਲੁਆਂਦਾ ਹੈਂ। ਅਖੀਰ ਖੂਹ ਵਿਚ ਡਿੱਗਣ ਤੱਕ ਕਰੜੀ ਪਰਖ ਵਿਚ ਭੀ
ਭਾਈ ਸਾਹਿਬ ਨੇ ਧੀਰਜ ਰਖਿਆ। ਇਉਂ ਵਾਹਿਗੁਰੂ ਦੀ ਪ੍ਰਾਪਤੀ ਜਾਂ ਗਿਆਨ-
ਰੂਪੀ ਗਹਿਣਾ ਘੜਨ ਵਾਸਤੇ ਇਹ ਧੀਰਜ ਰੂਪੀ ਸੁਨਿਆਰ ਹੈ।
(ਅਹਰਣਿ ਮਤਿ;) ਜਿਹੜੀ (ਮਤਿ) ਬੁੱਧੀ ਹੈ ਇਹ ਅਹਰਣਿ ਵਾਂਗ ਅਚੱਲ
ਹੋਣੀ ਚਾਹੀਦੀ ਹੈ। ਵਿਸ਼ੇ ਵਿਸ਼ੈਣੀ ਬੁਧ ਅਚੱਲ ਨਹੀਂ ਹੋ ਸਕਦੀ ਕੇਵਲ ਆਤਮ
ਵਿਸ਼ੈਣੀ ਬੁੱਧੀ ਹੀ ਅਚੱਲ ਹੋ ਸਕਦੀ ਹੈ।
'ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥' (ਅੰਗ ੬੪੭)
(ਵੇਦੁ ਹਥੀਆਰੁ॥) 'ਵੇਦੁ' ਨਾਮ ਗਿਆਨ ਦਾ ਹੈ। ਜਦੋਂ ਸਤਿਗੁਰੂ ਜੀ
ਸ੍ਰਵਣ ਗਿਆਨ, ਮੰਨਣ ਗਿਆਨ ਤੇ ਨਿਦਿਆਸਣ ਗਿਆਨ ਰੂਪ ਹਥੌੜੇ ਮਾਰਨ
ਭਾਵ ਕਹਿਣ ਕਿ ਸਿਖਾ! ਸ੍ਰਵਣ, ਮੰਨਣ, ਨਿਦਿਆਸਣ ਕਰ ਤਾਂ ਮੱਤ ਨੂੰ
ਅਹਰਣਿ ਵਾਂਗ ਅਚੱਲ ਰੱਖੇ। ਇਉਂ ਨਾ ਕਹੇ, ਜੀ! ਇਹ ਕਰਨੇ ਮੁਸ਼ਕਲ ਹਨ।
(ਵਾ) ਅਚੱਲ ਬੁੱਧ ਰੂਪ ਅਹਰਣਿ ਅਤੇ ਸਤਿਗੁਰਾਂ ਦੇ ਸ੍ਰੀ ਮੁਖਵਾਕ ਰੂਪ ਹਥੌੜਿਆਂ
ਨਾਲ ਬ੍ਰਹਮ ਗਿਆਨ ਰੂਪੀ ਗਹਿਣਾ ਘੜਨਾ ਹੈ।
(ਭਉ ਖਲਾ;) ਵਾਹਿਗੁਰੂ ਨੂੰ ਹਰ ਵਕਤ ਹਾਜ਼ਰ ਨਾਜ਼ਰ ਜਾਣ ਕੇ ਉਸ ਦਾ

ਜੋ ਭੈ ਤੇ ਸਤਿਕਾਰ ਰਖਣਾ ਹੈ। ਕਿ ਹੇ ਮਨਾ !
'ਠਾਕੁਰੁ ਲੇਖਾ ਮੰਗਨਹਾਰੁ ॥' (ਅੰਗ ੧੧੯੬)
ਵਾਹਿਗੁਰੂ ਹੈ। ਇਸ ਕਰਕੇ ਤੂੰ ਚੇਤੇ ਕਰ ਲੈ, ਕੋਈ ਭੈੜਾ ਸੰਕਲਪ ਨਾ ਉਠਾਇਆ ਕਰ।
ਜੋ ਤੂੰ ਕੰਮ ਕਰਦਾ ਹੈਂ ਉਸਦਾ ਹਿਸਾਬ ਕਿਤਾਬ ਮੰਗਣ ਵਾਲਾ
ਇਸ ਵਾਹਿਗੁਰੂ ਨੂੰ ਸਾਖੀ ਜਾਣ ਕੇ ਜਿਹੜਾ ਭੈ ਤੇ ਸਤਿਕਾਰ ਧਾਰਨ ਕਰਨਾ ਹੈ,
ਇਹੋ ਖੱਲਾ ਹੈ।

(ਅਗਨਿ *ਤਪ ਤਾਉ ॥) ਵਾਹਿਗੁਰੂ ਦੇ ਭੈ ਸਹਿਤ ਜੋ ਸਿਮਰਨ ਕਰਨਾ ਹੈ,
ਭਉ ਰੂਪੀ ਖੱਲਾ ਵਿਚੋਂ ਇਹੋ ਹੀ ਪੌਣ ਨਿਕਲਣੀ ਹੈ ਤਪ ਰੂਪੀ ਅਗਨੀ ਨੂੰ
(ਤਾਉ) ਤਾ ਦੇਣ ਵਾਸਤੇ। ਅਥਵਾ ਸੇਵਾ ਰੂਪ ਤਪ ਹੈ, ਆਗਿਆ ਮੰਨਣ ਬਰਾਬਰ
ਕੋਈ ਸੇਵਾ ਨਹੀਂ।
'ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥' (੨੮੬)
ਸਤਿਗੁਰੂ ਜੀ ਦੀ ਆਗਿਆ ਨੂੰ ਜਿਹੜਾ ਮੰਨਣਾ ਹੈ, ਬਚਨ ਮੰਨਣਾ ਹੈ, ਇਹ
ਤਪ ਹੈ। ਇਸ ਦੇ ਵਿਚ –
'ਆਗਿਆ ਮਹਿ ਭੂਖ ਸੋਈ ਕਰ ਸੂਖਾ ਸੋਗ ਹਰਖ ਨਹੀ ਜਾਨਿਓ ॥'
ਆਗਿਆ ਵਿਚ ਦੁਖ ਨੂੰ ਵੀ ਸੁਖ ਕਰਕੇ ਮੰਨਣਾ ਅਤੇ ਪਿਆਰੀ ਚੀਜ਼ ਦੇ
ਵਿਛੜਨੇ ਤੋਂ ਸੋਗ ਨਾ ਹੋਵੇ ਅਤੇ ਪ੍ਰਾਪਤੀ ਹੋਣ ਤੇ ਖ਼ੁਸ਼ੀ ਨਾ ਹੋਵੇ।
'ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥' (ਅੰਗ ੧੦੦੦)
ਜਿਹੜਾ ਹੁਕਮ ਸਿਰ ਮੱਥੇ ਤੇ ਮੰਨਣਾ ਹੈ ਇਹ ਸੇਵਾ ਤਪ ਹੈ।
ਇਸ ਪ੍ਰਕਾਰ ਦਾ ਜਿਹੜਾ ਤਪ ਹੈ ਇਸ ਨੂੰ (ਤਾਉ) ਤਾਉਣਾ ਕਰੇ।
ਇਸ ਦੇ ਤਾਅ ਨਾਲ ਤਪਾਉਣਾ ਕਰੇ। ਜਿਵੇਂ ਅੱਗ ਦੀ ਤਪਸ਼ ਸੋਨੇ ਦੀ ਮੈਲ
ਕੱਢਦੀ ਹੈ, ਇਸੇ ਤਰ੍ਹਾਂ ਗੁਰੂ ਘਰ ਦੀ ਸੇਵਾ ਵਾ ਗੁਰਾਂ ਦਾ ਗਿਆਨ (ਵਾ)
ਬ੍ਰਹਮ ਅਭਿਆਸ ਰੂਪੀ ਅੱਗ ਰਿਦੇ ਵਿਚੋਂ ਮੰਦ-ਵਾਸ਼ਨਾਂ ਸੰਕਲਪਾਂ ਵਿਕਲਪਾਂ ਦੀ
ਮੈਲ ਦੂਰ ਕਰਕੇ ਪਵਿੱਤ੍ਰ ਕਰਦੀ ਹੈ।

(ਭਾਂਡਾ ਭਾਉ; ਅੰਮ੍ਰਿਤੁ ਤਿਤੁ ਢਾਲਿ† ॥ ) ਵਾ :–(ਭਾਂਡਾ) ਜੀਵ ਦਾ ਤ੍ਵੰ ਪਦ

---

*ਤਪ ਦਾ ਨਿਰਨਾ ਅੰਗ ੩੯੪ ਤੋਂ ਪੜ੍ਹੋ ਜੀ।

†(ਵਾ) ਤ੍ਵੰ ਪਦ ਦੇ ਲੱਖ ਅਰਥ ਦਾ ਜੋ ਗ੍ਰਹਿਣ ਕਰਨਾ ਹੈ ਇਹੋ ਹੀ (ਭਾਂਡਾ) ਕੁਠਾਲੀ ਬਣੀ ਹੋਈ ਹੈ ਅਤੇ ਤੱਤ ਪਦ ਦਾ ਲੱਖ ਅਰਥ (ਅੰਮ੍ਰਿਤੁ) ਸੋਨਾ ਬਣਿਆ ਹੋਇਆ ਹੈ, ਇਸ ਨੂੰ ਢਾਲ ਕੇ ਦੋਹਾਂ ਵਿਚੋਂ ਅਵਿੱਦਿਆ ਤੇ ਮਾਇਆ ਦੀ ਮੈਲ ਮੇਟ ਦੇਣੀ ਹੈ।

(ਬਾਕੀ ਦੇਖੋ ਫੁਟਨੋਟ ਸਫ਼ਾ ੧੪੯ ਦੇ ਹੇਠ)



ਸੋਧਨ ਕੀਤਾ ਹੋਇਆ ਲਖਸ਼ ਭਾਗ ਕੁਠਾਲੀ ਹੈ ਤੇ (ਭਾਉ) ਸਭ ਨੂੰ ਪ੍ਰਕਾਸ਼ਨ
ਵਾਲਾ ਕੌਣ ਈਸਰ, ਤਿਸ ਦਾ (ਅੰਮ੍ਰਿਤੁ) ਅੰਮ੍ਰਿਤ ਰੂਪ ਜੋ ਲਖਸ਼ ਭਾਗ ਹੈ
(ਤਿਤੁ) ਤਿਸ ਵਿਚ, ਜੀਵ ਦੇ ਵਾਚ ਭਾਗ ਰੂਪੀ ਮੈਲ ਦਾ ਤਿਆਗ ਕਰਕੇ, ਲਖਸ਼
ਅਰਥ ਨੂੰ (ਢਾਲਿ) ਮੇਲਨਾ ਕਰੇ। ਭਾਵ ਜੀਵ ਈਸ ਦੀ ਏਕਤਾ ਕਰਨੀ ਹੈ।

(ਘੜੀਐ ਸਬਦੁ; ਸਚੀ ਟਕਸਾਲ ॥ ) ਸਤਿਗੁਰੂ ਸਾਹਿਬ ਜੀ ਦੀ
(ਸਚੀ ਟਕਸਾਲ) ਜੋ ਸਤਿਸੰਗਤ ਹੈ, ਉਸ ਵਿਚ ਮਿਲ ਕੇ (ਘੜੀਐ) ਸਤਿਗੁਰੂ ਜੀ ਦੇ
ਸ਼ਬਦ ਦੁਆਰਾ ਮਨ ਰੂਪੀ ਗਹਿਣੇ ਦੇ ਤਾਈਂ ਘੜਨਾ ਹੈ। 'ਗੁਰਮੁਖਿ ਬਾਣੀ
ਅਘੜੁ ਘੜਾਵੈ ॥' ਏਸੇ ਪ੍ਰਕਾਰ ਆਤਮਾ ਦੀ ਸਾਖਿਆਤਤਾ ਰੂਪੀ ਗਹਿਣਾ
ਇਸ ਸਚੀ ਟਕਸਾਲ ਵਿਚ ਘੜਨਾ ਹੈ। ਇਸ ਦੇ ਵਿਚ ਕਿਸੇ ਪ੍ਰਕਾਰ ਦੇ ਹੋਰ
ਅਕਾਰਾਂ ਦਾ ਚਿੰਤਨ ਕਰਨਾ, ਦੇਹ ਅਧਿਆਸ, ਦੇਹ ਦੀ ਉਪਾਸ਼ਨਾਂ, ਕਿਸੇ
ਦੇਹ ਦਾ ਧਿਆਨ ਕਰਨਾ ਆਦਿ ਸਭ ਕੁਝ ਛੱਡ ਕੇ ਬ੍ਰਹਮ ਸਰੂਪ ਵਿਚ ਹੀ ਲੀਨ
ਹੋਣਾ ਹੈ। ਇਸ ਪ੍ਰਕਾਰ (ਸਬਦੁ) ਬ੍ਰਹਮ ਰੂਪ ਦੇ ਵਿਚ ਚਿੱਤ ਨੂੰ ਘੜਨਾ ਹੈ।
'ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥' (ਅੰਗ ੩੫੪) ਰੂਪ ਘਾੜਤ ਘੜਨੀ ਹੈ।
(ਵਾ) ਹੇ ਗੁਰਸਿਖ ! (ਸਬਦੁ) ਬ੍ਰਹਮ ਦੀ ਸਚੀ ਟਕਸਾਲ ਸਤਿਗੁਰੂ ਜੀ ਦੀ
ਜੋ ਸਤਿਸੰਗਤ ਹੈ, ਇਸ ਵਿਚ ਮਿਲ ਕੇ ਬ੍ਰਹਮ ਵਿਦਿਆ ਰੂਪੀ ਭੂਖਣ ਘੜੀਦਾ ਹੈ।
ਵਾ :–ਬ੍ਰਹਮ ਵਿੱਦਿਆ ਦੀ ਪ੍ਰਾਪਤੀ ਕਰਾਉਣ ਵਾਲੀ, ਸਤਿਗੁਰੂ ਜੀ ਦੀ
ਜੋ ਸਤਿਸੰਗਤ ਰੂਪੀ ਸਚੀ ਟਕਸਾਲ ਹੈ, ਤਿਸ ਵਿਚ ਮਿਲ ਕੇ ਅਸਪਦ ਜੋ ਬ੍ਰਹਮ
ਹੀ ਬ੍ਰਹਮ ਹੈ, ਉਸਦਾ ਸਾਖਿਆਤ ਕਰਨਾ, ਗ੍ਰਹਿਣ ਕਰਨਾ ਏਹੀ ਗਹਿਣੇ ਦਾ
ਘੜਨਾ ਹੈ।

---

(ਸਫ਼ਾ ੧੪੮ ਦੇ ਫੁਟਨੋਟ ਦੀ ਬਾਕੀ)

ਵਾ :–ਜੀਵ ਦੇ ਵਾਚ ਅਰਥ ਦਾ ਤਿਆਗ ਕਰਕੇ ਜਿਹੜਾ ਲੱਖ ਅਰਥ ਉਤੇ ਭਾਵਨਾ ਕਰਨੀ ਹੈ ਇਹ ਭਾਂਡਾ ਬਣਿਆ ਹੋਇਆ ਹੈ ਅਤੇ (ਭਾਉ) ਪ੍ਰਕਾਸ਼ ਸਰੂਪ ਮਾਇਆ ਸਬਲ ਜੋ ਈਸ਼ਰ ਹੈ, ਇਸਦੇ ਵਾਚ ਅਰਥ ਦਾ ਤਿਆਗ ਕਰਕੇ ਜਿਹੜਾ ਇਸ ਦਾ ਅਸਪਦ ਹੈ, ਇਹ ਅੰਮ੍ਰਿਤ ਹੈ। ਤ੍ਵੰ ਪਦ ਦਾ ਲੱਖ ਰੂਪ ਭਾਂਡਾ ਜੀਵ ਦੇ ਅੰਤਹਕਰਨ ਦੇ ਅੰਦਰ ਜੋ ਸੁਭਾਵ ਹੈ ਉਹਨਾਂ ਨੂੰ ਛੱਡ ਕੇ ਅਤੇ (ਭਾਉ) ਪ੍ਰਕਾਸ਼ ਸਰੂਪ ਈਸ਼ਰ ਦੇ ਜੋ ਛੇ ਗੁਣ ਹਨ, ਸ਼ਕਤੀਆਂ ਆਦਿਕ ਛੱਡ ਕੇ ਇਸਦੇ ਵਿਚ ਅੰਮ੍ਰਿਤ ਰੂਪ ਜੋ ਅਸਪਦ ਹੈ ਇਹਨਾਂ ਦੋਹਾਂ ਦੀ ਏਕਤਾ ਕਰਨੀ ਹੈ ਅਤੇ ਮ੍ਰਿਤੂ ਹੋਣ ਵਾਲੀ ਅਸੱਤ ਜੜ੍ਹ ਦੁਖ ਰੂਪ ਮਾਇਆ ਦੀ ਇੱਛਾ ਦਾ ਤਿਆਗ ਕਰ ਕੇ ਅਸਪਦ ਵਿਚ ਏਕਤਾ ਪਾਉਣੀ ਹੈ। ਇਹ ਤਿਸ ਵਿਚ ਢਾਲਣਾ ਹੈ। ਇਉਂ ਇਹ ਜੀਵ ਈਸ਼ ਦੀ ਏਕਤਾ ਕਰਨੀ ਹੈ।

(ਜਿਨ ਕਉ ਨਦਰਿ ਕਰਮੁ; ਤਿਨ ਕਾਰ ॥) ਜਿਨ੍ਹਾਂ ਤੇ ਸਤਿਗੁਰੂ ਜੀ ਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਹੋਈ ਹੈ ਤਿਨ੍ਹਾਂ ਨੇ (ਕਰਮੁ) ਨਿਸ਼ਕਾਮ ਕਰਮ ਕਰਕੇ ਹੋਰ ਭਗਤੀ ਕਰਕੇ, ਗਿਆਨ ਦੀ ਪ੍ਰਾਪਤੀ ਰੂਪੀ ਕਾਰ ਕੀਤੀ ਹੈ।

ਵਾ :-ਜਿਨ੍ਹਾਂ ਗੁਰਮੁਖਾਂ ਤੇ ਅਕਾਲ ਪੁਰਖ ਨੇ (ਨਦਰਿ) ਕ੍ਰਿਪਾ ਦ੍ਰਿਸ਼ਟੀ ਕੀਤੀ ਹੈ ਉਹਨਾਂ ਤੇ (ਕਰਮੁ) ਬਖਸ਼ਿਸ਼ ਸਤਿਗੁਰੂ ਜੀ ਨੇ ਕੀਤੀ ਹੈ। ਉਹਨਾਂ ਨੂੰ ਗਿਆਨ ਵਾਲੀ, ਜੀਵਨ ਮੁਕਤਾਂ ਵਾਲੀ, ਦਿੱਬ ਦ੍ਰਿਸ਼ਟੀ ਜਾਗ ਪਈ ਹੈ। ਉਹਨਾਂ ਦੀ (ਕਾਰ) ਕਮਾਈ ਕੀਤੀ ਹੋਈ ਸਫਲੀ ਹੈ। ਉਹਨਾਂ ਨੇ ਜੀਵਨ ਮੁਕਤੀ ਵਾਸਤੇ ਕਾਰ ਕਮਾਉਣਾ ਕੀਤੀ ਹੈ।

(ਨਾਨਕ ਨਦਰੀ; ਨਦਰਿ ਨਿਹਾਲ ॥੩੮॥) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ (ਨਦਰੀ) ਪ੍ਰਮੇਸਰ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਉਨ੍ਹਾਂ ਨੂੰ ਜਦੋਂ (ਨਦਰਿ) ਗਿਆਨ ਵਾਲੀ ਦ੍ਰਿਸ਼ਟੀ ਜਾਗ ਪੈਂਦੀ ਹੈ, ਉਸ ਵੇਲੇ ਉਹ ਨਿਹਾਲ ਹੋ ਜਾਂਦੇ ਹਨ। ਵਾ :-(ਨਿਹਾਲ) ਦੁਖਾਂ ਤੋਂ ਰਹਿਤ ਹੋ ਜਾਂਦੇ ਹਨ ਅਤੇ ਉਹ ਬ੍ਰਹਮ ਬੇਤੇ ਜਿਸ ਦੇ ਉਤੇ ਨਿਗਾਹ ਭਰ ਕੇ ਤੱਕਦੇ ਹਨ (ਬਚਨ ਕਰਨ ਤੋਂ ਬਿਨਾਂ ਹੀ) ਉਸ ਨੂੰ ਨਦਰ ਦੇ ਨਾਲ ਹੀ ਨਿਹਾਲ ਕਰ ਦਿੰਦੇ ਹਨ। ਉਹ ਐਸੀ ਬਖਸ਼ਿਸ਼ ਦੇ ਮਾਲਕ ਹੋ ਜਾਂਦੇ ਹਨ। ਇਹ ਸਤਿਗੁਰਾਂ ਦੀ ਆਪਣੀ ਤੁਰੀਆ ਅਤੀਤ ਅਵਸਥਾ ਹੈ।

ਜਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਜਦੋਂ ਸਮਾਧੀ ਵਿਚੋਂ ਉਠਿਆ ਕਰਦੇ ਤਾਂ ਉਸ ਵੇਲੇ ਜਿਤਨੇ ਭੀ ਰੋਗੀ ਦੁੱਖ ਸਹਿਤ ਸਾਹਮਣੇ ਬੈਠੇ ਹੁੰਦੇ, ਉਹ ਸਤਿਗੁਰੂ ਜੀ ਦੀ ਅੰਮ੍ਰਿਤ ਦ੍ਰਿਸ਼ਟ ਪੈਣ ਤੋਂ ਸਾਰੇ ਰੋਗਾਂ ਤੋਂ, ਦੁੱਖਾਂ ਤੋਂ ਰਹਿਤ, ਨੌਂ ਬਰ ਨੌਂ ਹੋ ਕੇ, ਸੁੱਖ ਨਾਲ ਆਪੋ ਆਪਣੇ ਘਰਾਂ ਨੂੰ ਤੁਰ ਕੇ ਜਾਂਦੇ।

'ਅਮਿਅ ਦ੍ਰਿਸਟਿ ਸੁਭ ਕਰੈ; ਹਰੈ ਅਘ ਪਾਪ ਸਕਲ ਮਲ ॥
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥
ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥
ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥'
'ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥' (੧੩੯੨)

ਵਾ :-ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ (ਨਦਰੀ) ਪ੍ਰਮੇਸਰ ਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਜਦੋਂ ਹੁੰਦੀ ਹੈ ਉਸ ਵੇਲੇ ਸਰੂਪ ਨੂੰ (ਨਿਹਾਲ) ਵੇਖ ਲਈਦਾ ਹੈ।



ਵਾ :-ਉਹ ਗੁਰਮੁਖਿ ਪਿਆਰੇ (ਨਦਰੀ) ਪ੍ਰਮੇਸਰ ਦੀ (ਨਦਰਿ) ਕ੍ਰਿਪਾ ਦ੍ਰਿਸ਼ਟੀ ਕਰਕੇ, ਪ੍ਰਮੇਸਰ ਨੂੰ ਸਾਰੇ ਵਿਆਪਕ ਦੇਖ ਕੇ ਨਿਹਾਲ ਹੋ ਗਏ ਹਨ।

'ਜਹ ਜਹ ਦੇਖਾ ਤਹ ਜੋਤਿ ਤੁਮਾਰੀ ॥' (ਅੰਗ ੫੯੬)

ਜਿਵੇਂ ਭਾਈ ਨੰਦ ਲਾਲ ਜੀ ਨੂੰ ਅਤੇ ਭਾਈ ਘਨੱਈਆ ਜੀ ਨੂੰ ਸਾਰਿਆਂ ਵਿਚ ਸਤਿਗੁਰੂ ਜੀ ਵਿਆਪਕ ਦਿਸ ਪਏ ਸਨ।

ਯਥਾ:-'ਰੂਹ ਦਰਿ ਹਰ ਜਿਸਮ ਗੁਰੂ ਗੋਬਿੰਦ ਸਿੰਘ ॥
ਨੂਰ ਦਰਿ ਹਰ ਚਸ਼ਮ ਗੁਰੂ ਗੋਬਿੰਦ ਸਿੰਘ ॥

ਭਾਈ ਘਨੱਈਆ ਜੀ ਦੇ, ਦੁਸ਼ਮਣਾਂ ਨੂੰ ਜਲ ਛਕੌਣ ਤੋਂ ਸਿੰਘਾਂ ਨੇ ਸ਼ਕਾਇਤ ਕੀਤੀ ਤੇ ਸ੍ਰੀ ਕਲਗੀਧਰ ਜੀ ਨੇ ਭਾਈ ਸਾਹਿਬ ਜੀ ਨੂੰ ਪੁੱਛਿਆ। ਤਾਂ ਕਹਿਣ ਲੱਗੇ, ਹੇ ਸੱਚੇ ਪਾਤਸ਼ਾਹ ਜੀ! ਮੈਨੂੰ ਤਾਂ ਸਾਰੇ ਆਪ ਜੀ ਦਾ ਸਰੂਪ ਹੀ ਨਜ਼ਰ ਆਉਂਦਾ ਹੈ। ਜਦੋਂ ਆਪ ਜੀ ਪਾਣੀ ਮੰਗੋ, ਤਾਂ ਮੈਂ ਦਿਤੇ ਬਿਨਾਂ ਕਿਵੇਂ ਰਹਿ ਸਕਦਾ ਹਾਂ? ਸੁਣ ਕੇ ਕਲਗੀਧਰ ਜੀ ਨੇ ਨਾਲ ਮਲ੍ਹਮ ਤੇ ਪੱਟੀ ਵੀ ਦੇ ਦਿੱਤੀ ਸੀ। ਉਨ੍ਹਾਂ ਗੁਰਮੁਖਾਂ ਦੀ ਐਸੀ ਸਮਦ੍ਰਿਸਟੀ ਸੀ। ਯਥਾ:-

'ਜਨੁ ਨਾਨਕੁ ਹਰਿ ਹਰਿ ਮਿਲੇ; ਭਏ ਗਲਤਾਨ ਹਾਲ ਨਿਹਾਲ ਨਿਹਾਲ॥'(੯੭੭)
'ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ; ਹਰਿ ਦੇਖਿ ਨਿਕਟਿ
ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥' (੯੭੮)

(ਨਾਨਕ ਨਦਰੀ; ਨਦਰਿ ਨਿਹਾਲ ॥੩੮॥) ਜਿਨ੍ਹਾਂ ਜਿਨ੍ਹਾਂ ਤੇ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਮੇਹਰ ਭਰੀ (ਨਦਰੀ) ਦ੍ਰਿਸਟੀ ਨਾਲ (ਨਦਰਿ) ਤੱਕਿਆ ਉਹ ਸਭ ਨਿਹਾਲ ਹੋ ਗਏ। ਯਥਾ :-

## ੧. ਸਾਖੀ ਬਲਦੀ ਚਿਖ਼ਾ ਵਾਲੇ ਪਾਪੀ ਤੇ ਠੱਗਾਂ ਦੀ

ਸਤਿਗੁਰੂ ਨਾਨਕ ਸਾਹਿਬ ਜੀ ਇੱਕ ਨਗਰ ਵਿਚ ਗਏ ਜਿਸ ਵਿਚ ਸਾਰੇ ਠੱਗ ਹੀ ਵਸਦੇ ਸਨ। ਜੋ ਕੋਈ ਪ੍ਰਦੇਸੀ ਆਉਂਦਾ ਉਸ ਨੂੰ ਮਾਰ ਕੇ ਧਨ ਖੋਹ ਲੈਂਦੇ ਸਨ। ਉਨ੍ਹਾਂ ਨੂੰ ਸੁਮੱਤਿ ਦੇਣ ਵਾਸਤੇ ਹਜ਼ੂਰ ਨੇ ਅਸਚਰਜ ਕੌਤਕ ਰਚਿਆ ਭਾਈ ਬਾਲਾ ਜੀ ਨੂੰ ਜਰੀ ਦੇ ਸੁੰਦਰ ਬਸਤ੍ਰ ਪਹਿਰਾਏ ਮਿਰਾਸੀ ਭਾਈ ਮਰਦਾਨਾ ਜੀ ਹੈ ਹੀ ਸਨ। ਹਜ਼ੂਰ ਦਾ ਨੂਰਾਨੀ ਚਿਹਰਾ, ਭਾਗਾਂ ਭਰਿਆ ਮਸਤਕ ਡਲ੍ਹਕ ਰਿਹਾ ਸੀ ਅਤੇ ਨਵੇਂ ਸੁੰਦਰ ਕੀਮਤੀ ਬਸਤ੍ਰ ਪਹਿਨੇ ਹੋਏ ਸਨ। ਜਿਵੇਂ ਕੋਈ ਸ਼ਾਹੂਕਾਰ ਆਪਣੇ ਪੁੱਤ੍ਰ ਦਾ ਮੁਕਲਾਵਾ ਲੈਣ ਜਾ ਰਿਹਾ ਹੋਵੇ। ਉਸ ਪਿੰਡ ਦੇ ਚੌਧਰੀ ਦੇ ਘਰ ਪ੍ਰਵੇਸ਼ ਹੋਏ, ਉਹ ਵੇਖ ਕੇ ਬੜਾ ਪ੍ਰਸੰਨ ਹੋਇਆ। ਅੰਦਰੋਂ ਠੱਗੀ

ਤੇ ਉਪਰੋਂ ਮਿੱਠੀਆਂ ਮਿੱਠੀਆਂ ਗੱਲਾਂ ਕਰਨ ਲੱਗਾ 'ਦਿਲ ਕਾਤੀ ਗੁੜ ਵਾਤ ॥'

ਯਥਾ :-'ਰਿਦੈ ਛੂਰੀ ਸੰਧਿਆਨੀ ॥ ਪਰ ਦਰਬੁ ਹਿਰਨ ਕੀ ਬਾਨੀ ॥' (੧੩੫੧)

ਬਾਕੀ ਦੇ ਠੱਗ ਵੀ ਵੇਖ ਕੇ ਆਏ ਤੇ ਕਹਿਣ ਲੱਗੇ ਇਨ੍ਹਾਂ ਦੇ ਮਸਤਕ ਦੀ ਜੋਤ ਬੜੀ ਜਗਦੀ ਹੈ ਇਨ੍ਹਾਂ ਪਾਸੋਂ ਬਹੁਤ ਧਨ ਪ੍ਰਾਪਤ ਹੋਵੇਗਾ। ਤੇ ਚੌਧਰੀ ਨੂੰ ਕਿਹਾ ਰਾਤ ਨੂੰ ਇਨ੍ਹਾਂ ਨੂੰ ਮਾਰ ਕੇ ਧਨ ਪ੍ਰਾਪਤ ਕਰ ਲਵੀਂ, ਅਸੀਂ ਤੇਰੇ ਪਾਸੋਂ ਹਿੱਸਾ ਵੰਡਾ ਲਵਾਂਗੇ ਜਿਵੇਂ ਤੂੰ ਸਾਡੇ ਪਾਸੋਂ ਵੰਡਾਉਂਦਾ ਰਿਹਾ ਹੈਂ। ਇਉਂ ਕਹਿ ਕੇ ਆਪੋ ਆਪਣੇ ਘਰੀਂ ਜਾ ਕੇ ਖਾ ਪੀ ਕੇ ਸੌਂ ਗਏ। ਹਜ਼ੂਰ ਸੱਚੇ ਪਾਤਸ਼ਾਹ ਜੀ ਅੰਮ੍ਰਿਤ ਵੇਲੇ ਜਾਗੇ ਇਸ਼ਨਾਨ ਕਰਕੇ ਨਿੱਤਨੇਮ ਕਰਨ ਤੋਂ ਉਪਰੰਤ ਸੂਰਜ ਚੜ੍ਹੇ ਤੋਂ ਅੱਗੇ ਚਲ ਪਏ, ਘਰ ਵਾਲੇ ਸਾਰੇ ਸੁੱਤੇ ਹੀ ਰਹਿ ਗਏ। ਹਜ਼ੂਰ ਜਦੋਂ ਕੁਝ ਮੀਲ ਦੂਰ ਚਲੇ ਗਏ ਤਾਂ ਦੂਸਰੇ ਠੱਗਾਂ ਨੇ ਆ ਕੇ ਚੌਧਰੀ ਨੂੰ ਜਗਾਇਆ ਤੇ ਧਨ ਮੰਗਣ ਲੱਗੇ। ਉਹ ਹੈਰਾਨ ਹੋ ਕੇ ਕਹਿਣ ਲੱਗਾ ਮੈਂ ਤਾਂ ਸੁੱਤਾ ਹੀ ਰਹਿ ਗਿਆ, ਪਤਾ ਨਹੀਂ ਲੱਗਾ ਕਿਧਰ ਚਲੇ ਗਏ ? ਦੂਸਰੇ ਇਸ ਦਾ ਕਿਹਾ ਨਾ ਮੰਨਣ ਸਗੋਂ ਝਗੜਾ ਕਰਨ ਲੱਗੇ ਕਿ ਤੇਰੇ ਹੱਥ ਬਹੁਤਾ ਧਨ ਲੱਗਾ ਹੈ, ਤੂੰ ਲਾਲਚ ਕਰਕੇ ਲੁਕਾ ਲਿਆ ਹੈ, ਭਾਵੇਂ ਕਿਵੇਂ ਕਰ ਤੇਰੇ ਪਾਸ ਨਹੀਂ ਛੱਡਾਂਗੇ। ਇਸ ਨੇ ਛੁਟਕਾਰਾ ਪਾਉਣ ਲਈ ਆਪਣੇ ਪੀਰ ਦੀ ਸਹੁੰ ਖਾਧੀ ਤਾਂ ਸਾਰਿਆਂ ਨੇ ਸੱਚ ਮੰਨਿਆ। ਸਾਰੇ ਮਿਲ ਕੇ ਸੋਚਣ ਲੱਗੇ ਕਿ ਉਹ ਕਿਧਰ ਚਲੇ ਗਏ ਹਨ। ਪਿੰਡ ਤੋਂ ਬਾਹਰ ਨਿਕਲ ਕੇ ਸਤਿਗੁਰੂ ਜੀ ਦੇ ਚਰਨ–ਕਵਲਾਂ ਦੀ ਪੈੜ ਵੇਖੀ ਤਾਂ ਚਾਰ ਜੁਆਨ ਆਦਮੀ ਹੱਥਾਂ ਵਿਚ ਸ਼ਸਤ੍ਰ ਲੈ ਕੇ ਪਿਛੇ ਦੌੜੇ। ਹਜ਼ੂਰ ਰਸਤੇ ਵਿਚ ਹੌਲੀ ਹੌਲੀ ਤੁਰਦੇ ਹੋਏ ਪਿੱਛੇ ਮੁੜ ਮੁੜ ਨਗਰ ਵੱਲ ਵੇਖਦੇ ਜਾ ਰਹੇ ਸਨ। ਭਾਈ ਮਰਦਾਨੇ ਨੇ ਪੁਛਿਆ ਹਜ਼ੂਰ ! ਆਪ ਪਿਛੇ ਕੀ ਵੇਖਦੇ ਹੋ? ਸਤਿਗੁਰੂ ਜੀ ਨੇ ਕਿਹਾ ਮਰਦਾਨਿਆਂ ! ਇਸ ਪਿੰਡ ਦੇ ਲੋਕਾਂ ਨਾਲ ਭੀ ਕੁਝ ਕੰਮ ਹੈ। ਇੰਨੇ ਨੂੰ ਉਹ ਚਾਰੇ ਹੀ ਠੱਗ ਸ਼ਸਤ੍ਰ ਲੈ ਕੇ ਨੇੜੇ ਆ ਪਹੁੰਚੇ ਤੇ ਇਕ ਨੇ ਉੱਚੀ ਹਾਕ ਮਾਰ ਕੇ ਕਿਹਾ ਕਿ ਕਿਧਰ ਚਲੇ ਹੋ ਠਹਿਰ ਜਾਉ? ਸਾਡਾ ਘਰ ਚੁਰਾ ਕੇ ਲੈ ਆਏ ਹੋ, ਸਾਰਾ ਧਨ ਸਾਨੂੰ ਦੇ ਦਿਉ ਅਸੀਂ ਤੁਹਾਨੂੰ ਜਿਉਂਦੇ ਨਹੀਂ ਛੱਡਣਾ। ਇਹ ਸੁਣ ਕੇ ਭਾਈ ਮਰਦਾਨਾ ਜੀ ਘਬਰਾ ਗਏ। ਕਿਹਾ ਮਹਾਰਾਜ ਜੀ! ਇਨ੍ਹਾਂ ਨੂੰ ਉਡੀਕਦੇ ਸੀ, ਹੁਣ ਇਨ੍ਹਾਂ ਤੋਂ ਕਿਵੇਂ ਬਚਾਂਗੇ? ਹਜ਼ੂਰ ਨੇ ਕਿਹਾ ਭਾਈ ਬਾਲਾ ਮਰਦਾਨਾ ਜੀ! ਵਾਹਿਗੁਰੂ ਵਾਹਿਗੁਰੂ ਕਹੋ, ਕਰਤਾਰ ਭਲੀ ਕਰੇਗਾ। ਇਤਨੇ ਨੂੰ ਠੱਗ ਪਾਸ ਆ ਗਏ। ਸਤਿਗੁਰੂ ਜੀ ਨੇ ਪੁੱਛਿਆ ਕੀ ਕਾਰਨ ਹੈ, ਤੁਸੀਂ ਸ਼ਸਤ੍ਰ ਲੈ ਕੇ ਸਾਡੇ ਮਗਰ ਦੌੜੇ ਆਏ ਹੋ? ਇਕ ਨੇ ਕਿਹਾ



ਸਾਰਾ ਧਨ ਦੇ ਦਿਉ, ਰਾਤ ਤੇ ਤੁਸੀਂ ਬਚ ਗਏ ਪਰ ਹੁਣ ਨਹੀਂ ਛੱਡਾਂਗੇ। ਸਾਡੀ ਇਹੀ ਰੀਤੀ ਹੈ ਕਿ ਧਨ ਖੋਹ ਲੈਂਦੇ ਹਾਂ ਤੇ ਮਾਰ ਦਿੰਦੇ ਹਾਂ। ਜੇ ਜਿਉਂਦੇ ਛੱਡੀਏ ਤਾਂ ਹੋ ਸਕਦਾ ਹੈ ਕਿਤੇ ਫਰਿਆਦ ਆਦਿਕ ਕਰਨ। ਇਸ ਲਈ ਮਰਨ ਲਈ ਭੀ ਤਿਆਰ ਹੋਵੋ। ਹਜ਼ੂਰ ਨੇ ਕਿਹਾ ਜੇ ਸਾਨੂੰ ਮਾਰਨਾ ਹੈ ਤਾਂ ਸਾਡੇ ਸਰੀਰਾਂ ਦਾ ਸਸਕਾਰ ਜ਼ਰੂਰ ਕਰ ਦਇਉ, ਕਿਤੇ ਐਵੇਂ ਨਾ ਸੁੱਟ ਜਾਇਉ। ਤਾਂ

'ਗੁਰ ਕੋ ਦਰਸ ਬਿਲੋਕਿ ਕੈ ਬਚਨ ਸੁਨੇ ਜਬ ਕਾਨ।
ਕਛੁਕ ਦਯਾ ਉਪਜੀ ਰਿਦੇ, ਕਹੈ ਕਿ 'ਲਿਹੁ ਬਚ ਮਾਨ ॥੫੪॥'

ਇਹ ਸੁਣ ਕੇ ਦਰਸ਼ਨ ਕਰਕੇ ਠੱਗਾਂ ਦੇ ਮਨ ਵਿਚ ਕੁਛਕ ਦਯਾ ਆਈ। ਆਪਸ ਵਿਚ ਕਹਿਣ ਲੱਗੇ ਇਨ੍ਹਾਂ ਦੀ ਗੱਲ ਮੰਨ ਲਉ। ਇਉਂ ਕਹਿ ਕੇ ਸਤਿਗੁਰਾਂ ਤੋਂ ਪੁਛਿਆ ਕਿ ਤੁਹਾਡੇ ਸਰੀਰਾਂ ਦਾ ਸਸਕਾਰ ਕਿਵੇਂ ਕਰਾਂਗੇ? ਅੱਗ ਤਾਂ ਨੇੜੇ ਕਿਤੇ ਦਿਸਦੀ ਨਹੀਂ? ਤਾਂ ਉਸ ਵੇਲੇ ਦੂਰ ਬਲ ਰਹੀ ਇਕ ਪਾਪੀ ਦੀ ਚਿਖ਼ਾ ਵਲ ਹਜ਼ੂਰ ਦੀ ਨਿਗਾਹ ਪਈ, ਉਸ ਵੱਲ ਇਸ਼ਾਰਾ ਕਰ ਕੇ ਕਿਹਾ ਕਿ ਉਥੋਂ ਅੱਗ ਲੈ ਆਓ। ਤਾਂ ਦੋ ਅੱਗ ਲੈਣ ਚਲੇ ਗਏ ਅਤੇ ਦੋ ਸ਼ਸਤ੍ਰ ਪਕੜ ਕੇ ਸਾਵਧਾਨ ਹੋ ਕੇ ਪਹਿਰੇ ਤੇ ਖੜੇ ਹੋ ਗਏ। ਚਿਖ਼ਾ ਵਲ ਜਾਂਦਿਆਂ ਰਸਤੇ ਵਿਚ ਵੇਖਿਆ ਕਿ ਭਿਆਨਕ ਰੂਪ ਵਾਲੇ, ਇਕ ਆਦਮੀ ਨੂੰ ਕੁੱਟ ਰਹੇ ਹਨ ਜੋ ਬੰਨ੍ਹਿਆ ਹੋਇਆ ਹੈ। ਉਨ੍ਹਾਂ ਤੋਂ ਡਰਦੇ ਹੋਏ ਛੁਪ ਕੇ ਲੰਘੇ ਅਤੇ ਚਿਖ਼ਾ 'ਚੋਂ ਅੱਗ ਲੈ ਕੇ ਜਦੋਂ ਵਾਪਸ ਮੁੜੇ ਤਾਂ ਵੇਖਿਆ ਕਿ ਉਹੀ ਆਦਮੀ ਪਾਲਕੀ ਤੇ ਚੜ੍ਹਿਆ ਹੋਇਆ ਸੁਖ ਅਰਾਮ ਸਹਿਤ ਜਾ ਰਿਹਾ ਹੈ। ਇਹ ਵੇਖ ਕੇ ਬੜੇ ਹੈਰਾਨ ਹੋਏ। ਡਰਦਿਆਂ ਡਰਦਿਆਂ ਨੇ ਨੇੜੇ ਹੋ ਕੇ ਪੁੱਛਿਆ, ਸੁੱਖ-ਪਾਲਕੀ ਉਪਰ ਕੌਣ ਜਾ ਰਿਹਾ ਹੈ? ਪਹਿਲਾਂ ਇਸ ਨੂੰ ਜਮਦੂਤ ਦੁਖ ਦੇ ਰਹੇ ਸਨ ਹੁਣ ਇਹ ਅਰਾਮ ਸਹਿਤ ਜਾ ਰਿਹਾ ਹੈ? ਗਣਾਂ ਨੇ ਕਿਹਾ ਇਹ ਬੜਾ ਪਾਪੀ ਸੀ ਦੁਖ ਦੇਣ ਜੋਗ ਸੀ, ਪਰ ਹੁਣ ਇਸ ਤੇ ਸਤਿਗੁਰੂ ਨਾਨਕ ਸਾਹਿਬ ਜੀ ਦੀ ਕ੍ਰਿਪਾ ਭਰੀ ਨਿਗਾਹ ਪੈ ਗਈ ਹੈ। ਹੁਣ ਛਿਨ ਵਿਚ ਹੀ ਇਸ ਦੇ ਪਾਪ ਨਾਸ ਹੋ ਗਏ ਹਨ ਤੇ ਇਹ ਨਿਹਾਲ ਹੋ ਗਿਆ ਹੈ। ਇਸ ਲਈ ਇਸ ਨੂੰ ਸੁੱਖ ਪ੍ਰਾਪਤ ਹੋਇਆ ਹੈ ਤੇ ਜਮਾਂ ਤੋਂ ਉਲਟ ਕੇ ਰਾਮ-ਗਣ ਲੈਣ ਆਏ ਹਨ।

ਯਥਾ :-'ਜਮ ਤੇ ਉਲਟ ਭਏ ਹੈ ਰਾਮ ॥'

ਸਤਿਗੁਰੂ ਨਾਨਕ ਸਾਹਿਬ ਨੇ ਇਸ ਨੂੰ 'ਨਦਰੀ ਨਦਰਿ ਨਿਹਾਲ' ਕੀਤਾ ਹੈ, ਇਹ ਬੈਕੁੰਠ ਵਾਸੀ ਹੋਵੇਗਾ।

ਠੱਗਾਂ ਨੇ ਹੈਰਾਨ ਹੋ ਕੇ ਪੁੱਛਿਆ ਐਸੇ ਗੁਰੂ ਨਾਨਕ ਸਾਹਿਬ ਕੌਣ ਹਨ? ਤਾਂ

ਗਣਾਂ ਨੇ ਕਿਹਾ ਜਿਨ੍ਹਾਂ ਦੇ ਸਸਕਾਰ ਕਰਨ ਲਈ ਤੁਸੀਂ ਅੱਗ ਲੈ ਕੇ ਜਾ ਰਹੇ ਹੋ। ਤਾਂ :–'ਯੌਂ ਸੁਨਿ ਕੇ ਬਿਸਮਾਦਿ ਰਿਦੇ 'ਹਮ ਕੋ ਧ੍ਰਿਕ' ਧਾਇ ਚਲੇ ਤਬ ਦੋਊ।

ਆਇ ਗਹੇ ਪਗ ਪੰਕਜ ਪਾਨ ਸੋਂ, ਬੈਨ ਭਨੇ ਤੁਮ ਹੋ ਦੁਖ ਖੋਊ ॥੬੪॥'

ਇਹ ਸੁਣ ਕੇ ਬੜੇ ਅਸਚਰਜ ਹੋਏ ਤੇ ਆਪਣੇ ਜੀਵਨ ਤੇ ਲਾਹਨਤਾਂ ਪਾਉਣ ਲੱਗੇ। ਮੂੰਹ ਵਿਚ ਘਾਹ, ਗਲ ਵਿਚ ਪੱਲੇ ਪਾ ਕੇ ਹੱਥ ਜੋੜ ਕੇ ਨੰਗੇ ਪੈਰੀਂ ਦੌੜ ਕੇ ਹਜ਼ੂਰ ਦੇ ਚਰਨੀਂ ਆ ਪਏ। ਦੂਸਰੇ ਦੋਨੋਂ ਵੇਖ ਕੇ ਹੈਰਾਨ ਹੋਏ ਕਹਿਣ ਲਗੇ ਕੀ ਕਾਰਨ ਹੈ ਸਾਨੂੰ ਭੀ ਦੱਸੋ ? ਰਸਤੇ ਦਾ ਸਾਰਾ ਪ੍ਰਸੰਗ ਸੁਣਾਇਆ ਤਾਂ ਚੋਹਾਂ ਨੇ ਸਤਿਗੁਰਾਂ ਦੇ ਪਾਵਨ ਚਰਨ ਪਕੜ ਕੇ ਬੇਨਤੀ ਕੀਤੀ, ਹਜ਼ੂਰ! ਅਸੀਂ ਪਾਪੀ ਹਾਂ ਸਾਡਾ ਰੋਜ਼ੀ ਕਮਾਉਣ ਦਾ ਤ੍ਰੀਕਾ ਬੜਾ ਘ੍ਰਿਣਾ ਜੋਗ ਹੈ। ਬਿਨਾਂ ਵਿਚਾਰ ਤੋਂ ਅਸੀਂ ਜੀਵਾਂ ਨੂੰ ਮਾਰ ਕੇ ਖੋਂਹਦੇ ਰਹੇ ਹਾਂ। ਸਾਡੇ ਤੇ ਬਖਸ਼ਿਸ਼ ਕਰੋ, ਤੁਸੀਂ ਪਰਉਪਕਾਰੀ ਹੋ, ਪਤਿਤ ਪਾਵਨ ਹੋ, ਸਾਡਾ ਪਾਪੀਆਂ ਦਾ ਉਧਾਰ ਕਰੋ।

'ਬਖਸਹੁ ਬਡੋ ਕਰੋ ਅਪਰਾਧੂ। ਪਰਉਪਕਾਰੀ ਹੈਂ ਜਗ ਸਾਧੂ ॥੬੭॥'

ਫਿਰ ਬੇਨਤੀ ਕੀਤੀ, ਜੀ! ਸਾਰੇ ਨਗਰ ਨੂੰ ਕ੍ਰਿਪਾ ਦ੍ਰਿਸ਼ਟੀ ਪਾ ਕੇ ਤਾਰ ਦਿਉ। ਹੁਣ ਨਗਰ ਵਿਚ ਪਵਿਤ੍ਰ ਚਰਨ ਪਾ ਕੇ ਸ਼ੁਭ ਉਪਦੇਸ਼ ਦੇ ਕੇ ਨਿਹਾਲ ਕਰੋ। ਤੁਸਾਂ ਪਹਿਲਾਂ ਸ਼ਕਤੀ ਨਹੀਂ ਵਿਖਾਈ, ਅਸੀਂ ਆਮ ਮਨੁੱਖ ਸਮਝ ਕੇ ਆਪ ਜੀ ਦੀ ਬਿਅਦਬੀ ਕੀਤੀ ਹੈ, ਆਪ ਜੀ ਦਾ ਬਖਸ਼ਿੰਦ ਬਿਰਦ ਹੈ ਕ੍ਰਿਪਾ ਕਰਕੇ ਬਖਸ਼ ਲਉ। ਤਾਂ ਪਰਉਪਕਾਰੀ ਸਤਿਗੁਰੂ ਜੀ ਕ੍ਰਿਪਾ ਕਰਕੇ ਇਨ੍ਹਾਂ ਦੇ ਨਾਲ ਚੱਲ ਪਏ ਜਿਨ੍ਹਾਂ ਬਾਰੇ ਕਿਸੇ ਗੁਰਮੁਖ ਪਿਆਰੇ ਨੇ ਕਿਹਾ ਹੈ :–

'ਬੁਰੇ ਨਾਲ ਬੁਰਿਆਈ ਕਰਨੀ ਮੁਆਫ਼ ਕਰਨ ਕਈ ਸਿਆਣੇ।
ਬੁਰੇ ਨਾਲ ਫਿਰ ਨੇਕੀ ਕਰਨੀ ਇਹ ਗੁਰੂ ਨਾਨਕ ਜਾਣੇ।'

ਪਾਪੀਆਂ, ਚੋਰਾਂ, ਯਾਰਾਂ, ਠੱਗਾਂ ਨੂੰ ਬਖਸ਼ਣ ਲਈ ਸਤਿਗੁਰੂ ਜੀ ਨਗਰ ਵਿਚ ਗਏ, ਸਾਰੇ ਲੋਕ ਚਰਨੀਂ ਪਏ ਤੇ ਬੇਨਤੀਆਂ ਕੀਤੀਆਂ 'ਮਹਾਰਾਜ! ਸਾਡੀਆਂ ਭੁੱਲਾਂ ਗੁਨਾਹ ਬਖਸ਼ੋ ਜੀ, ਅਸੀਂ ਵਡੇ ਪਾਪੀ ਹਾਂ।' ਹਜ਼ੂਰ ਨੇ ਕਿਹਾ ਪਹਿਲੀ ਪਾਪਾਂ ਵਾਲੀ ਕ੍ਰਿਤ ਤਿਆਗ ਦਿਉ ਅਤੇ ਪਾਪ ਕਰਕੇ ਕਮਾਇਆ ਧਨ ਗ਼ਰੀਬਾਂ ਵਿਚ ਵੰਡ ਦਿਉ। ਹੱਥੀਂ ਧਰਮ ਦੀ ਕ੍ਰਿਤ ਕਰੋ ਤੇ ਦਸਵੰਧ ਕੱਢੋ। ਸੰਤਾਂ ਅਭਿਆਗਤਾਂ ਅਤਿੱਥਾਂ ਦੀ ਸੇਵਾ ਕਰਿਆ ਕਰੋ। ਨਗਰ ਵਿਚ ਗੁਰਦੁਆਰਾ ਸਾਹਿਬ ਬਣਾਓ, ਉਸ ਵਿਚ ਬੈਠ ਕੇ ਬਾਣੀ ਦਾ ਕੀਰਤਨ ਗਾਇਆ ਕਰੋ। ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਨਾਮ ਵਿਚ ਲਿਵ ਲਾਉ। ਪ੍ਰੇਮਾ-ਭਗਤੀ ਹਿਰਦੇ ਵਿਚ ਧਾਰਨ ਕਰੋ। ਸਾਰਿਆਂ ਨੇ ਸਤਿਗੁਰਾਂ ਦਾ ਪਵਿੱਤਰ ਹੁਕਮ ਸਿਰ



ਮੱਥੇ ਤੇ ਮੰਨਿਆ। ਗੁਰਦੁਆਰਾ ਬਣਾ ਕੇ ਪ੍ਰੇਮਾ-ਭਗਤੀ ਦੇ ਅਧਿਕਾਰੀ ਹੋ ਕੇ ਸਿੱਖੀ ਧਾਰੀ। ਵਾਹਿਗੁਰੂ ਮੰਤ੍ਰ ਦੇ ਸਿਮਰਨ ਵਿਚ ਲਿਵ ਲਾਉਣ ਲੱਗੇ। ਸਤਿਗੁਰੂ ਜੀ ਨੇ ਕ੍ਰਿਪਾ ਭਰੀ ਨਿਗਾਹ ਨਾਲ ਤੱਕ ਕੇ 'ਨਾਨਕ ਨਦਰੀ ਨਦਰਿ ਨਿਹਾਲ॥' ਕਰ ਦਿੱਤਾ।

'ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥' (ਅੰਗ ੬੨੪)

[ਸ੍ਰੀ ਨਾਨਕ ਪ੍ਰਕਾਸ਼ ਉਤਰਾਰਧ ਅਧਿਆਯ ੧੫]

## ੨. ਸਾਖੀ–ਵਪਾਰੀ ਨਿਹਾਲ ਕੀਤਾ

ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲੇ ਅਤੇ ਮਰਦਾਨੇ ਜੀ ਸਮੇਤ, ਰਸਤੇ ਵਿਚ ਜਾ ਰਹੇ ਸਨ। ਸਾਹਮਣਿਓਂ ਇਕ ਵਪਾਰੀ ਮਿਲਿਆ, ਹਜ਼ੂਰ ਨੇ ਪੁੱਛਿਆ ਕਿ ਹੇ ਭਾਈ! ਇਹ ਗਠੜੀ ਵਿਚ ਕੀ ਬੰਨ੍ਹਿਆ ਹੈ? ਦੋਵੇਂ ਹੱਥ ਜੋੜ ਕੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ, ਜੀ ਹਜ਼ੂਰ! ਇਸ ਵਿਚ ਲੂਣ, ਹਲਦੀ, ਘਿਉ ਤੇਲ ਆਦਿਕ ਹੈ, ਰੋਜ਼ੀ ਵਾਸਤੇ ਨੱਗਰਾਂ ਵਿਚ ਫਿਰ ਫਿਰ ਕੇ ਸੌਦਾ ਵੇਚਦਾ ਹਾਂ।

ਉਸ ਦੀ ਕਲਿਆਣ ਕਰਨ ਵਾਸਤੇ ਹਜ਼ੂਰ ਬੋਲੇ, 'ਹੇ ਭਾਈ ! ਇਹ ਗਠੜੀ ਖੋਲ੍ਹ ਕੇ ਦਿਖਾ!' ਉਸ ਨੇ ਬਚਨ ਮੰਨ ਕੇ ਝੱਟ ਹੀ ਗਠੜੀ ਖੋਲ੍ਹ ਕੇ ਸਾਹਮਣੇ ਰੱਖ ਦਿੱਤੀ। ਹਜ਼ੂਰ ਨੇ ਤੋਲਣ ਵਾਲੇ ਪੱਥਰ ਦੇ ਵੱਟਿਆਂ ਵਿਚੋਂ ਸਭ ਤੋਂ ਛੋਟਾ ਇਕ 'ਪਾ' ਦਾ ਵੱਟਾ ਹੱਥ ਤੇ ਰੱਖ ਲਿਆ। ਗਠੜੀ ਵਿਚ ਪਇਆਂ ਵੱਟਿਆਂ ਵੱਲ ਇਸ਼ਾਰਾ ਕਰਕੇ ਪੁੱਛਿਆ ਕਿ ਭਾਈ ! ਇਨ੍ਹਾਂ ਦੇ ਨਾਮ ਦੱਸ ? ਵਪਾਰੀ ਨੇ ਦੱਸਿਆ, ਜੀ ! ਇਹ ਦੋ ਸੇਰ, ਇਕ ਸੇਰ, ਅੱਧ ਸੇਰ ਹੈ ਅਤੇ ਜੋ ਆਪ ਜੀ ਦੇ ਪਵਿਤ੍ਰ ਹਸਤ-ਕਮਲਾਂ ਵਿਚ ਹੈ ਇਹ ਇੱਕ ਪਾ ਹੈ। ਇਹ ਸੁਣ ਕੇ ਬੜੇ ਹੀ ਪ੍ਰਸੰਨ ਹੋਏ ਤੇ ਕਿਹਾ :–

'ਚੌਪਈ ॥ 'ਸੁਨਿ ਗੁਰ ਕਹੈਂ, ਧੰਨ ਇਹ ਪਾਊ।
ਜਿਨ ਅਪਨੋ ਲਘੁ ਨਾਮ ਧਰਾਊ।'

ਧੰਨ ਇਹ ਪਾਈਆ ਹੈ ਜਿਸ ਨੇ ਆਪਣਾ ਨਾਮ ਛੋਟਾ ਰਖਾਇਆ ਹੈ।ਭਾਵ ਨੀਵਾਂ ਬਣਿਆ ਹੈ। ਨਾਲ ਕ੍ਰਿਪਾ-ਭਰੀ ਨਿਗਾਹ ਨਾਲ ਤੱਕਿਆ ਤਾਂ ਸਤਿਗੁਰੂ ਜੀ ਦੀ ਅਮੋਲਕ ਰਸਨਾਂ ਤੋਂ ਅੰਮ੍ਰਿਤ ਬਚਨ ਸੁਣਦਿਆਂ ਸਾਰ ਹੀ ਵਪਾਰੀ ਨੇ ਜਾਣਿਆ ਕਿ ਇਹ ਤਾਂ ਨਿਰੰਕਾਰ ਦਾ ਸਰਗੁਨ ਸਰੂਪ ਪੂਰਨ ਸੰਤ ਹਨ। ਪੂਰਨ ਭਾਗ ਜਾਗੇ ਆਪਾ-ਭਾਵ ਮੇਟ ਕੇ ਪਵਿੱਤ੍ਰ ਚਰਨਾਂ ਤੇ ਆਪਣਾ ਸਿਰ ਰੱਖਿਆ। ਬੇਹੱਦ ਪ੍ਰੇਮ ਵਿਚ ਐਸਾ ਲੀਨ ਹੋਇਆ ਚਰਨਾਂ ਤੋਂ ਸਿਰ ਨਹੀਂ ਚੁੱਕਿਆ। ਇਸ ਦੀ ਗ੍ਰੀਬੀ

ਦੇਖ ਕੇ ਹਜ਼ੂਰ ਨੇ ਇਸ ਦੇ ਸੀਸ ਤੇ ਆਪਣਾ ਹਸਤ-ਕਮਲ ਰੱਖ ਕੇ, ਐਸੀ ਮੇਹਰ-ਭਰੀ ਨਿਗਾਹ ਨਾਲ ਤੱਕਿਆ–

'ਤਿਹ ਛਿਨ ਖੁਲ੍ਹਿਗੇ ਬਿਕਟ ਕਪਾਟਾ। ਅਦਭੁਤ ਭਯੋ ਅਪਰ ਹੀ ਠਾਟਾ।
ਜਗਯੋ ਗਯਾਨ ਦੁਬਿਧਾ ਸਭ ਖੋਈ। ਤੀਨ ਲੋਕ ਕੀ ਸੁਧ ਉਰ ਹੋਈ॥'

ਉਸੇ ਛਿਨ ਬਜਰ ਕਪਾਟ ਖੁਲ੍ਹ ਗਏ, ਐਸੀ ਦਿਬ ਦ੍ਰਿਸ਼ਟੀ ਜਾਗੀ ਹਿਰਦੇ ਵਿਚੋਂ ਦੁਵੈਤ ਮਿਟ ਗਈ। 'ਨਾਨਕ ਨਦਰੀ ਨਦਰਿ ਨਿਹਾਲ॥' ਕਰ ਦਿਤਾ। ਇਸ ਨੂੰ ਛਿਨ ਵਿਚ ਨਿਹਾਲ ਹੋਇਆ ਵੇਖ ਕੇ ਭਾਈ ਬਾਲੇ ਜੀ ਨੇ ਬੇਨਤੀ ਕੀਤੀ :–'ਇਨ ਵੈਪਾਰੀ ਤਤ ਛਿਨ ਪਾਈ। ਕਛੁ ਚਿਰ ਕਾਲ ਨ ਸੇਵ ਕਮਾਈ।' ਹਜ਼ੂਰ ਨੇ ਦੱਸਿਆ ਕਿ ਇਸ ਦੀ ਪਿਛਲੇ ਜਨਮ ਦੀ ਕਮਾਈ ਭੀ ਸੀ। ਸਾਡੀ ਨਿਗਾਹ ਹੀ ਪੈਣ ਦੀ ਦੇਰ ਸੀ।

'ਦੋਹਿਰਾ॥ ਦੀਪਕ ਬਾਤੀ ਤੇਲ ਜੁਤ, ਪਾਵਕ ਲਾਵਨ ਦੇਰ।
ਹੋਇ ਰੋਸ਼ਨੀ ਤੁਰਤ ਮਿਲ, ਤਯੋ ਇਸ ਕੋ ਤੂੰ ਹੇਰ॥੩੨॥

## ੩. ਸਾਖੀ ਕਾਵਾਂ ਤੋਂ ਮੁਕਤ ਹੋਏ

'ਨਾਨਕ ਨਦਰੀ ਨਦਰਿ ਨਿਹਾਲ॥'

ਸਤਿਗੁਰੂ ਨਾਨਕ ਸਾਹਿਬ ਜੀ ਸੰਸਾਰ ਨੂੰ ਤਾਰਦੇ ਹੋਏ ਇਕ ਨਗਰ ਵਿਚ ਇਕ ਸਿੱਖ ਪਾਸ ਗਏ। ਇਹ ਸੰਤਾਂ ਦਾ ਬੜਾ ਹੀ ਪ੍ਰੇਮੀ ਸੀ, ਹਰੇਕ ਸੰਤ ਦੀ ਸੇਵਾ, ਭਾਵਨਾਂ ਨਾਲ ਕਰਦਾ ਤੇ ਮਗਰੋਂ ਇਹ ਪੁੱਛਦਾ ਕਿ ਸਾਧੂ ਦੇ ਦਰਸ਼ਨਾਂ ਦਾ ਕੀ ਫਲ ਹੈ? ਇਸੇ ਤਰ੍ਹਾਂ ਇਸ ਨੇ ਸਤਿਗੁਰੂ ਜੀ ਪਾਸ ਜਦੋਂ ਪ੍ਰਸ਼ਨ ਕੀਤਾ ਤਾਂ ਹਜ਼ੂਰ ਨੇ ਫੁਰਮਾਇਆ ਕਿ ਭਾਈ! ਜੰਗਲ ਵਿਚ ਜਾਹ ਉਥੇ ਇਕ ਵੱਡਾ ਬ੍ਰਿਛ ਹੈ, ਉਸ ਦੇ ਹੇਠ ਜਾ ਕੇ, ਵਾਹਿਗੁਰੂ ਕਹਿ ਕੇ ਬੈਠ ਜਾਈਂ, ਉਥੋਂ ਤੈਨੂੰ ਉੱਤਰ ਮਿਲ ਜਾਇਗਾ। ਆਗਿਆ ਲੈ ਕੇ ਉਸੇ ਬ੍ਰਿਛ ਹੇਠਾਂ ਜਾ ਬੈਠਾ ਜਿਸ ਬਾਰੇ ਸਤਿਗੁਰਾਂ ਨੇ ਕਿਹਾ ਸੀ :–

'ਤਰੁ ਪਰ ਦੇਖੇ ਬਾਇਸੁ ਦੋਊ॥ ਦਰਸਨਿ ਕਰਿ ਇਸ ਭੇ ਬਕ ਸੋਊ॥'

ਉਥੇ ਇਕ ਕਾਵਾਂ ਦਾ ਜੋੜਾ ਬੈਠਾ ਸੀ ਇਸ ਦੇ ਦਰਸ਼ਨ ਕਰਕੇ ਦੋਵੇਂ ਬਗਲਾ ਬਗਲੀ ਬਣ ਗਏ। ਸਾਰਾ ਦਿਨ ਬੈਠ ਕੇ ਵਾਪਸ ਆ ਕੇ ਬੇਨਤੀ ਕੀਤੀ, 'ਸਤਿਗੁਰੂ ਜੀ! ਮੈਨੂੰ ਕੋਈ ਉੱਤਰ ਨਹੀਂ ਮਿਲਿਆ।' ਹਜ਼ੂਰ ਨੇ ਫੁਰਮਾਇਆ, 'ਅੰਮ੍ਰਿਤ ਵੇਲੇ ਫਿਰ ਜਾਈਂ।' ਜਦੋਂ ਅਗਲੇ ਦਿਨ ਗਿਆ ਤਾਂ ਉਥੇ ਜੋ ਬਗਲਿਆਂ ਦਾ ਜੋੜਾ ਬੈਠਾ ਸੀ ਉਹ ਇਸ ਦੇ ਦਰਸ਼ਨ ਕਰਕੇ ਹੰਸ ਬਣ ਗਏ।



'ਆਇਸ ਪਾਇ ਗਯੋ ਤਿਹ ਕਾਲਾ।
ਬਕ* ਦਰਸਨ ਕਰ ਭਏ ਮਰਾਲਾ†॥' (ਸ੍ਰੀ ਨਾ: ਪ੍ਰ:)

ਇਹ ਕੌਤਕ ਵੇਖ ਕੇ ਫੇਰ ਸਤਿਗੁਰਾਂ ਨੂੰ ਆ ਕੇ ਬੇਨਤੀ ਕੀਤੀ, 'ਮਹਾਰਾਜ ਜੀ! ਮੇਰੀ ਤਸੱਲੀ ਨਹੀਂ ਹੋਈ।' ਹਜ਼ੂਰ ਨੇ ਫੁਰਮਾਇਆ ਕਲ੍ਹ ਨੂੰ ਫੇਰ ਉਥੇ ਹੀ ਜਾਵੀਂ 'ਕਰਤਾਰ ਮਿਹਰ ਕਰੇਗਾ'। ਸਤਿਗੁਰੂ ਜੀ ਦਾ ਹੁਕਮ ਮੰਨ ਕੇ ਜਦੋਂ ਗਿਆ –

'ਗਮਨ ਉਠ ਪਰਭਾਤ ਬਹੋਰੀ। ਹੰਸਨ ਦੇਖਯੋ ਜਬ ਇਸ ਓਰੀ।
ਸੋ ਮਾਨੁਖ ਤਨ ਤੂਰਨ ਹੋਏ। ਬੈਠੇ ਤਰਵਰ ਕੇ ਤਰ ਦੋਏ॥੬੦॥'

ਇਸਤ੍ਰੀ ਤੇ ਪੁਰਸ਼ ਬਣ ਗਏ, ਦੋਹਾਂ ਨੂੰ ਨਮਸਕਾਰ ਕਰਕੇ ਬੈਠ ਗਿਆ ਤੇ ਆਪਣਾ ਉਹੋ ਪ੍ਰਸ਼ਨ ਕੀਤਾ। ਤਾਂ ਉਨ੍ਹਾਂ ਨੇ ਉੱਤਰ ਦਿੱਤਾ ਕਿ ਤੈਨੂੰ ਅਜੇ ਭਰੋਸਾ ਨਹੀਂ ਆਇਆ? ਧੰਨ ਹਨ ਤੇਰੇ ਸਤਿਗੁਰੂ ਜੀ ਜਿਨ੍ਹਾਂ ਨੇ ਤੈਨੂੰ ਇਥੇ ਭੇਜਿਆ ਤੇ ਅਸੀਂ ਤੇਰੇ ਦਰਸ਼ਨ ਕਰਕੇ ਕਾਂਵਾਂ ਤੋਂ ਪੁਰਸ਼ ਬਣੇ ਹਾਂ।

'ਪੂਰਬ ਬਾ ਇਸ ਦੇਹ ਹਮਾਰਾ। ਬਕ ਹੋਏ ਤਵ ਦਾਸ ਨਿਹਾਰਾ।
ਤੁਮ ਕਰਣਾ ਪੁਨ ਭਏ ਮਰਾਲਾ। ਦੇਇ ਦਰਸ ਤੁਮ ਕਰੇ ਨਿਹਾਲਾ।'

ਸਾਨੂੰ ਭੀ ਉਨ੍ਹਾਂ ਦੇ ਦਰਸ਼ਨ ਕਰਾ।

ਉਹ ਸਿੱਖ ਉਨ੍ਹਾਂ ਦੋਹਾਂ ਨੂੰ ਨਾਲ ਲੈ ਕੇ ਹਜ਼ੂਰ ਦੇ ਚਰਨਾਂ ਵਿਚ ਹਾਜ਼ਰ ਹੋਇਆ। ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕਰਕੇ ਤਿੰਨੇ ਹੀ ਬੈਠ ਗਏ। ਸਤਿਗੁਰੂ ਜੀ ਨੇ ਕਿਹਾ, ਕਹੁ ਸਿੱਖਾ! ਨਿਸ਼ਾ ਹੋ ਗਈ? ਤਾਂ ਉਸ ਨੇ ਕਿਹਾ –

'ਕਰਤਾ ਪੁਰਖ ਮਿਲੈ ਜਬਿ ਆਇ। ਕਿਉਂ ਨਾ ਨਿਸ਼ਾ ਹੋਵਹਿ ਮਨ ਭਾਇ।'
(ਸ੍ਰੀ ਨਾ: ਪ੍ਰ: ਉਤਰਾਰਧ ਅਧਿਆਇ ੪੪)

ਜਦੋਂ ਉਸ ਨੇ ਇਹ ਬਚਨ ਕਹੇ ਤਾਂ ਸਤਿਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ ਇਸ ਦੇ ਕਿਵਾੜ ਖੁੱਲ੍ਹ ਗਏ। ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਗਈ। ਹਜ਼ੂਰ ਨੇ ਕਿਹਾ, ਪਰਾਰਬਧ ਭੋਗ ਕੇ ਤੂੰ ਸੱਚ ਖੰਡ ਨੂੰ ਜਾਵੇਂਗਾ, ਫੇਰ ਤੂੰ ਜੰਮਣ ਮਰਣ ਵਿਚ ਨਹੀਂ ਆਵੇਂਗਾ। ਦੂਸਰੇ ਦੋਵੇਂ ਜੋ ਕਾਂ ਕਾਂਵਣੀ ਤੋਂ ਇਸਤ੍ਰੀ ਪੁਰਸ਼ ਬਣੇ ਸਨ। ਉਹਨਾਂ ਵੱਲ ਭੀ ਕ੍ਰਿਪਾ ਭਰੀ ਨਿਗਾਹ ਨਾਲ ਤੱਕ ਕੇ 'ਨਾਨਕ ਨਦਰੀ ਨਦਰਿ ਨਿਹਾਲ॥' ਕਰਕੇ ਮੁਕਤ ਕਰ ਦਿੱਤੇ।

---

*ਬਗਲੇ। †ਹੰਸ।

## ੪. ਸਾਖੀ ਦੂਨੀ ਚੰਦ ਦੇ ਪਿਤਾ ਦਾ ਉਧਾਰ

ਸੰਸਾਰ ਨੂੰ ਤਾਰਦੇ ਹੋਏ ਸਤਿਗੁਰੂ ਨਾਨਕ ਸਾਹਿਬ ਜੀ ਜਦੋਂ ਲਾਹੌਰ ਸ਼ਹਿਰ ਵਿਚ ਪਹੁੰਚੇ, ਦੂਨੀ ਚੰਦ ਬਾਣੀਏ ਨੇ ਸਤਿਗੁਰੂ ਜੀ ਦੀ ਉੱਜਲ ਮਹਿਮਾਂ ਪਹਿਲਾਂ ਭੀ ਸੁਣੀ ਸੀ। ਇਹ ਆਪਣੇ ਪਿਤਾ ਦੇ ਨਮਿੱਤ ਸਰਾਧ ਕਰ ਰਿਹਾ ਸੀ। ਜਦੋਂ ਇਸ ਨੇ ਸਤਿਗੁਰਾਂ ਦਾ ਆਉਣਾ ਸੁਣਿਆਂ ਤਾਂ ਪ੍ਰੇਮ ਨਾਲ ਬੇਨਤੀ ਕਰਕੇ ਸਤਿਗੁਰਾਂ ਨੂੰ ਆਪਣੇ ਘਰ ਲਿਆਇਆ। ਸੁੰਦਰ ਜਗ੍ਹਾ ਸਤਿਕਾਰ ਸਹਿਤ ਬਿਠਾ ਕੇ, ਸਾਰੀ ਦਿਹਾੜੀ ਸਰਾਧ ਕਰਵਾ ਕੇ ਬਹੁਤ ਬ੍ਰਾਹਮਣਾਂ ਨੂੰ ਰਜਾਇਆ, ਜਦੋਂ ਵਿਹਲਾ ਹੋ ਕੇ ਸਤਿਗੁਰੂ ਜੀ ਪਾਸ ਗਿਆ ਤਾਂ ਹਜ਼ੂਰ ਨੇ ਪੁੱਛਿਆ, ਹੇ ਦੂਨੀ ਚੰਦ! ਕਿਸ ਕਾਰਨ ਨੂੰ ਲੈ ਕੇ ਬਹੁਤੇ ਮਨੁੱਖਾਂ ਨੂੰ ਸੱਦ ਕੇ ਭੋਜਨ ਛਕਾਇਆ ਹੈ? ਤਾਂ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਹਜ਼ੂਰ! ਅੱਜ ਦੇ ਦਿਨ ਮੇਰਾ ਪਿਤਾ ਪ੍ਰਲੋਕ ਗਿਆ ਸੀ। ਉਸ ਦੇ ਨਮਿੱਤ ਸ਼ਰਾਧ ਕੀਤਾ ਹੈ ਜੀ। ਹਜ਼ੂਰ ਨੇ ਕਿਹਾ ਤੇਰੇ ਪਿਤਾ ਨੂੰ ਭੋਜਨ ਪਹੁੰਚਾ ਹੈ ਕਿ ਨਹੀਂ? ਤਾਂ ਬੇਨਤੀ ਕੀਤੀ, 'ਹੇ ਹਜ਼ੂਰ! ਮੈਂ ਅਲਪੱਗ ਜੀਵ ਇਸ ਬਾਰੇ ਕੀ ਜਾਣ ਸਕਦਾ ਹਾਂ? ਆਪ ਸਰਬੱਗ ਹੋ, ਅੰਤ੍ਰਜਾਮੀ ਹੋ, ਤੁਸੀਂ ਦੱਸੋ ਜੀ?' ਹਜ਼ੂਰ ਕਹਿੰਦੇ ਉਸ ਦੇ ਪਾਸ ਭੋਜਨ ਨਹੀਂ ਪਹੁੰਚਾ, ਉਹ ਤਾਂ ਤਿੰਨਾਂ ਦਿਨਾਂ ਦਾ ਭੁੱਖਾ ਹੀ ਬੈਠਾ ਹੈ। ਦੂਨੀ ਚੰਦ ਨੇ ਹੈਰਾਨਗੀ ਨਾਲ ਬੇਨਤੀ ਕੀਤੀ, ਹੇ ਮਹਾਰਾਜ ਜੀ! ਉਹ ਕਿੱਥੇ ਤੇ ਕਿਸ ਜੂਨ ਵਿਚ ਹੈ ਜੀ? ਕ੍ਰਿਪਾ ਕਰਕੇ ਉਸ ਦੀ ਕਲਿਆਣ ਕਰੋ ਜੀ। ਸਤਿਗੁਰਾਂ ਕਿਹਾ, ਐਥੋਂ ਪੰਜ ਕੋਹ ਤੇ ਦੱਖਣ ਵਲ ਝਾੜੀਆਂ ਵਿਚ ਬਘਿਆੜ ਦੀ ਜੂਨ ਵਿਚ ਭੁੱਖਾ ਬੈਠਾ ਹੈ।

'ਹੇਤ ਬਤਾਵਨ ਬੈਨ ਅਲਾਏ। ਤਵ ਪਿਤ ਬ੍ਰਿਕ ਦੇਹੀ ਕੋ ਪਾਏ।
'ਪੰਚ ਕੋਸ ਪਰ ਝਾਰਨ ਮਾਹੀ। ਭੂਖੋ ਬੈਠ ਰਹਿਓ ਸੁ ਤਾਂਹੀ ॥੧੪॥'

(ਸ੍ਰੀ ਨਾਨਕ ਪ੍ਰਕਾਸ਼)

ਤੂੰ ਭੋਜਨ ਲੈ ਕੇ ਜਾਹ, ਉਸ ਨੂੰ ਵੇਖ ਕੇ ਡਰੀਂ ਨਾ। ਤੂੰ ਸਾਡੇ ਦਰਸ਼ਨ ਕੀਤੇ ਹਨ, ਸਾਡੀ ਨਿਗਾਹ ਤੇਰੇ ਤੇ ਪਈ ਹੈ, ਇਸ ਕਰਕੇ ਤੇਰੇ ਦਰਸ਼ਨ ਕਰਦਿਆਂ ਹੀ ਉਹ ਮਨੁਖ ਰੂਪ ਹੋ ਜਾਵੇਗਾ। ਦੂਨੀ ਚੰਦ ਖੀਰ ਦਾ ਪਾਤ੍ਰ ਭਰ ਕੇ ਦੱਸੀ ਹੋਈ ਥਾਂ ਤੇ ਲੈ ਗਿਆ, ਝਾੜਾਂ ਵਿਚੋਂ ਭੁੱਖਾ ਬਘਿਆੜ ਨਿਕਲਿਆ, ਇਸ ਦੇ ਦਰਸ਼ਨ ਕਰਦਿਆਂ ਸਾਰ ਮਨੁੱਖ ਰੂਪ ਹੋ ਗਿਆ। ਦੂਨੀ ਚੰਦ ਨੇ ਖੀਰ ਦਾ ਭਾਂਡਾ ਅਗੇ ਰੱਖ ਕੇ ਪੁੱਛਿਆ—'ਪਿਤਾ ਤੂੰ ਬੜਾ ਧਰਮਾਤਮਾ ਸੀ, ਐਸੀ ਜੂਨ ਵਿਚ ਕਿਉਂ



ਪਿਆ ਹੈਂ?' ਤਾਂ ਉਸ ਨੇ ਦੱਸਿਆ ਕਿ ਜਦੋਂ ਮੈਂ ਚੜ੍ਹਾਈ ਕਰਨ ਲੱਗਾ ਸੀ, ਗਵਾਂਢੀ ਮੱਛੀ ਰਿੰਨ੍ਹ ਰਹੇ ਸਨ, ਉਹ ਅਵਾਜ਼ ਸੁਣੀ। (ਭਾਵ ਮੱਛੀ ਦੀ ਦੁਰਗੰਧ ਹੀ ਕਹਿਣਾ ਬਣਦਾ ਹੈ, ਆਈ ਤਾਂ) ਮੇਰਾ ਮਨ ਵੀ ਖਾਣ ਨੂੰ ਲਲਚਾਇਆ, ਪਰ ਸੁਆਸ ਪੂਰੇ ਹੋਣ ਕਰਕੇ ਮਰ ਗਿਆ। ਅੰਤ ਨੂੰ ਮਾਸ ਦੀ ਵਾਸ਼ਨਾ* ਕਰਕੇ ਮਾਸਹਾਰੀ ਪਸ਼ੂ ਬਣਿਆ ਹਾਂ। ਹੁਣ—

'ਪੂਰਨ ਪੁਰਖ ਤੋਹਿ ਘਰ ਆਵਾ। ਦਰਸ ਪਵਿਤ੍ਰ ਤਾਂਹਿ ਤੇ ਪਾਵਾ।
ਤੇਰੋ ਦਰਸਨ ਮੈਂ ਕਰ ਲੀਨੋ। ਇਉਂ ਮਾਨੁਖ ਤਨ ਭਾ ਚੀਨੋ ॥੨੨॥
ਪੂਰਨ ਕਰਮ ਜਗੇ ਅਬ ਮੇਰੇ। ਉਤਮ ਗਤ ਪਾਈ ਬਿਨ ਦੇਰੇ।
ਅਸ ਕਹਿ ਸੁਰਗ ਬਿਖੈ ਚਲਿ ਗਯੋ। ਦੂਨੀ ਚੰਦ ਸੁਨ ਅਚਰਜ ਭਯੋ ॥੨੩॥'

[ਸ੍ਰੀ ਨਾਨਕ ਪ੍ਰਕਾਸ਼]

ਹੁਣ ਸ੍ਰੀ ਗੁਰੂ ਨਾਨਕ ਸਾਹਿਬ ਕ੍ਰਿਪਾ ਕਰਕੇ ਤੇਰੇ ਘਰ ਆਏ ਹਨ। ਉਨ੍ਹਾਂ ਨੇ ਕ੍ਰਿਪਾ-ਭਰੀ ਨਿਗਾਹ ਤੇਰੇ ਤੇ ਪਾਈ ਹੈ, ਤੇ ਤੇਰੇ ਦਰਸ਼ਨ ਕਰਕੇ ਮੈਂ 'ਨਾਨਕ ਨਦਰੀ ਨਦਰਿ ਨਿਹਾਲ ॥' ਹੋ ਗਿਆ ਹਾਂ। ਇਉਂ ਕਹਿ ਕੇ ਬੈਕੁੰਠ ਵਾਸੀ ਹੋਇਆ ਸੀ। ਯਥਾ :—

'ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥'

(ਅੰਗ ੬੧੨)

---

*ਯਥਾ :—ਸ੍ਰੀ ਮੁਖਵਾਕ :—'ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥' (੨੪੨)
ਮਨ ਵਿਚ ਅੰਤਲੀ ਵਾਸ਼ਨਾ ਅਨੁਸਾਰ ਜੂਨਾਂ ਵਿਚ ਜਾਣਾ ਪੈਂਦਾ ਹੈ। ਤਾਹੀਏਂ ਰਸਾਂ ਕਸਾਂ ਦਾ ਤਿਆਗ ਕਰਕੇ ਗੁਰਮੁਖ ਸਿਮਰਨ ਭਜਨ ਵਿਚ ਜੁੜਦੇ ਹਨ ਕਿ ਅੰਤ ਨੂੰ ਪ੍ਰਮੇਸਰ ਦੇ ਸਰੂਪ ਵਿਚ ਲੀਨ ਹੋਈਏ।

# ਸਲੋਕੁ

ਸਲੋਕੁ ॥ ਪਵਣੁ ਗੁਰੂ, ਪਾਣੀ ਪਿਤਾ; ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥
ਨਾਨਕ; ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥੧॥

(ਨੋਟ :–'ਜਗੱਤ' ਪਾਠ ਨਹੀਂ ਕਰਨਾ। 'ਮਸੱਕਤਿ' ਬੋਲੋ।)

**ਅਰਥ ੧ :–*ਸਲੋਕੁ** ॥ ੧. ਛੰਦ ਦਾ ਨਾਮ ਹੈ। ੨. (ਵਾ) ਜਸ। ਰੂਪੀ (ਲੋਕੁ) ਲੋਕ ਦੀ ਪ੍ਰਾਪਤੀ ਕਰਾਉਣ ਵਾਲਾ। ੩. (ਵਾ) (ਸ) ਸ੍ਵੈ-ਸਰੂਪ (ਲੋ) ਪ੍ਰਕਾਸ਼ (ਕੁ) ਕਰਨ ਵਾਲਾ ਸੁਤੇ ਪ੍ਰਕਾਸ਼ਕ ੪. (ਵਾ) (ਸ੍ਵੈ) ਆਪਣੇ ਆਪ ਤੋਂ (ਲੋ) ਪ੍ਰਕਾਸ਼ (ਕੁ) ਕਰਨ ਵਾਲਾ ਸੁਤੇ ਪ੍ਰਕਾਸ਼ਕ ਜੋ ਬ੍ਰਹਮ ਹੈ, ਉਸ ਦੀ ਪ੍ਰਾਪਤੀ ਕਰਾਉਣ ਵਾਲਾ। (ਵਾ) ਸਲੋਕ, ਸਰੂਪ, ਸਮੀਪ, ਸਜੁਜ ਚਾਰ ਪ੍ਰਕਾਰ ਦੀਆਂ ਮੁਕਤੀਆਂ ਕਰੌਣ ਵਾਲਾ ਜੋ ਇਹ ਛੰਦ ਹੈ।

---

*ਸਲੋਕ, ਦੋਹੇ ਦੀ ਚਾਲ ਦੇ ਭੀ ਸਤਿਗੁਰਾਂ ਨੇ ਗੁਰਬਾਣੀ ਵਿਚ ਰਚੇ ਹਨ ਜਿਵੇਂ ਨੌਵੇਂ ਪਾਤਸ਼ਾਹ ਜੀ ਦੇ ਸਲੋਕ ਹਨ। ਇਹ ਅਰਥ ਧੁਰ ਕੀ ਬਾਣੀ ਵਿਚ ਸਤਿਗੁਰੂ ਜੀ ਦੇ ਉਚਾਰੇ ਹੋਏ ਸਲੋਕੁ ਪਦ ਦੇ ਹੀ ਹਨ, ਆਮ ਕਵਿਤਾ ਦੇ ਸਲੋਕ ਨਹੀਂ। (ਵਾ) ਸੰਸਕ੍ਰਿਤੀ ਵਿਚ ਅਨੁਸਟੁਭ ਵਜ਼ਨ ਦੇ ਛੰਦਾਂ ਨੂੰ ਕਹਿੰਦੇ ਹਨ। ਯਥਾ :–ਸੋਲ੍ਹਾਂ ਸੋਲ੍ਹਾਂ ਅੱਖਰਾਂ ਦੀਆਂ ਅਤੇ ਅੱਠ ਅੱਖਰਾਂ ਦੇ ਚਾਰ ਪਦ ਕੁਲ ਬੱਤੀ ਅੱਖਰ। ਹਰੇਕ ਪਦ ਦਾ ਪੰਜਵਾਂ ਅੱਖਰ ਲਘੁ ਅਤੇ ਛੇਵਾਂ ਗੁਰੂ। ਦੂਜੇ ਅਤੇ ਚੌਥੇ ਪਦ ਵਿਚ ਸੱਤਵਾਂ ਅੱਖਰ ਲਘੁ ਹੋਣਾ ਜ਼ਰੂਰੀ ਹੈ। ਇਹ ਛੰਦ ਅਕਸਰ ਸੰਸਕ੍ਰਿਤ ਭਾਸ਼ਾ ਲਈ ਵਰਤੀਦਾ ਹੈ। ਸੰਸਕ੍ਰਿਤ ਗ੍ਰੰਥਾਂ ਵਿਚ ਅਨੇਕ ਛੰਦ ਹੁੰਦੇ ਹਨ, ਪਰ ਜਦੋਂ ਪੁਸਤਕ ਦੇ ਸਲੋਕਾਂ ਦੀ ਗਿਣਤੀ ਕੀਤੀ ਜਾਵੇ ਤਦ ਬੱਤੀ ਅੱਖਰ ਦਾ ਸਲੋਕ ਮੰਨ ਕੇ ਗਿਣਤੀ ਹੋਇਆ ਕਰਦੀ ਹੈ।

'ਕੀਜੈ ਮਾਨ ਨ ਭੂਲ ਕੈ ਵਿਦਿਆ ਰੂਪ ਬਲਾਦਿ ਕੋ,
ਧਾਰੇਂ ਪ੍ਰੇਮ ਸੁਸੀਲਤਾ ਗੁਰਮਤ ਧਰੇ ਚਿਤ।'



ਪ੍ਰਸ਼ਨ :–ਸਿਧਾਂ ਨੇ ਪੁਛਿਆ, ਜੀ! ਜਗਤ ਦਾ ਗੁਰੂ, ਪਿਤਾ, ਮਾਤਾ, ਦਾਈ ਤੇ ਦਾਇਆ ਕੌਣ ਹੈ?

**ਉੱਤਰ :–ਪਵਣੁ ਗੁਰੂ,** –ਹੇ ਸਿਧੋ! ਸਾਰੇ ਸੰਸਾਰ ਦਾ ਪਉਣ ਹੀ ਗੁਰੂ ਹੈ, ਸੁਆਸਾਂ ਦੇ ਨਾਲ ਹੀ ਸਾਰੇ ਜਿਉਂਦੇ ਹਨ। ਸੁਆਸ ਸਾਰਿਆਂ ਦਾ ਜੀਵਨ ਬਣੇ ਹੋਏ ਹਨ। ਜਦ ਕੋਈ ਸਿਖ ਨੂੰ ਉਪਦੇਸ਼ ਦਿੰਦਾ ਹੈ ਤਾਂ ਸ਼ਬਦ ਬੋਲ ਕੇ ਹੀ ਹੁੰਦਾ ਹੈ। ਸ਼ਬਦਾਂ ਦਾ ਬੋਲਣਾ ਪਉਣ ਬਿਨਾ ਨਹੀਂ ਹੈ।
(ਸਾਖੀ ਪ੍ਰਾਣਾਂ ਤੇ ਇੰਦ੍ਰੀਆਂ ਦਾ ਝਗੜਾ ਅੰਗ ੩੪੯ ਤੋਂ ਪੜ੍ਹੋ ਜੀ।)

**ਪਾਣੀ ਪਿਤਾ;**–ਪਾਣੀ ਦੀ ਸ਼ਕਤੀ ਕਰਕੇ ਸਾਰਿਆਂ ਦੇ ਸਰੀਰ ਵਿਚ ਰਸ, ਧਾਤੂ, ਰਕਤ, ਮਿੱਝ, ਚਰਬੀ, ਹੱਡੀਆਂ, ਓਜ (ਰੋਮ) ਆਦਿਕ ਅੱਠ ਧਾਤਾਂ ਬਣਦੀਆਂ ਹਨ। ਅੱਠਾਂ ਧਾਤਾਂ ਵਿਚੋਂ ਪਾਣੀ ਪਿਤਾ ਰੂਪ ਹੈ।
ਜਥਾ :–'ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥' (ਅੰਗ ੧੨੪੦)
'ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥'(੯੧੩)
ਪਾਣੀ ਤੋਂ ਸਾਰਿਆਂ ਦੀ ਉਤਪਤੀ ਹੋਈ ਹੈ। ਇਸ ਕਰਕੇ ਸ਼ਿਰੋਮਣੀ ਪਾਣੀ ਪਿਤਾ ਹੈ। 'ਰਕਤੁ ਬਿੰਦੁ ਕਾ ਇਹੁ ਤਨੋ' ਹੈ। (ਅੰਗ ੬੩)
'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ' ॥ (ਅੰਗ ੪੭੨)
'ਤੋਇਅਹੁ ਅੰਨੁ ਕਮਾਦੁ ਕਪਾਹਾਂ' (ਅੰਗ ੧੨੯੦)
(ਤੋਇਅਹੁ) ਪਾਣੀ ਦੇ ਵਰਸਣ ਤੋਂ ਹੀ ਉਤਭੁਜ ਖਾਣੀ ਪੈਦਾ ਹੁੰਦੀ ਹੈ। ਇਸ ਕਰਕੇ ਸਾਰੇ ਜਗਤ ਦਾ ਪਿਤਾ ਪਾਣੀ ਹੈ।

**ਮਾਤਾ ਧਰਤਿ ਮਹਤੁ ॥**–ਅਤੇ ਧਰਤੀ (ਮਹਤੁ) ਵੱਡੀ ਮਾਤਾ ਹੈ। ਧਰਤੀ ਵਿਚ ਸਾਰੇ ਹੀ ਗੁਣ ਹਨ।
'ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥' (ਅੰਗ ੭੭੭)
ਜਨਮ ਤੋਂ ਲੈ ਕੇ ਮਰਨ ਤਕ ਸਾਰੇ ਕੰਮ ਧਰਤੀ ਉਪਰ ਹੀ, ਸਾਰੇ ਜੀਵ ਕਰਦੇ ਹਨ। ਜਿਵੇਂ ਮਾਤਾ ਬੱਚੇ ਦੇ ਪਿਸ਼ਾਬ ਮੈਲ ਆਦਿਕਾਂ ਨੂੰ ਸਾਫ ਕਰਦੀ ਹੈ। ਇਉਂ ਧਰਤੀ ਉਤੇ ਹੀ ਸਾਰਿਆਂ ਦੀ ਕਿਰਿਆ, ਸਫਾਈ ਸੌਚ ਆਦਿਕ ਦੀ ਹੈ। ਇਸ ਕਰਕੇ ਜਗਤ ਰੂਪ ਬਾਲਕ ਦੀ ਧਰਤੀ ਹੀ ਵੱਡੀ ਮਾਤਾ ਹੈ। ਮਾਤਾ ਦੀ ਨਿਆਈਂ ਪਦਾਰਥਾਂ ਰੂਪੀ ਦੁਧ ਇਸ ਵਿਚੋਂ ਹੀ ਪੈਦਾ ਹੁੰਦਾ ਹੈ। ਸਾਰਿਆਂ ਦੀ ਪਾਲਨਾ ਧਰਤੀ ਉਤੇ ਹੀ ਹੁੰਦੀ ਹੈ। ਅੰਤ ਨੂੰ ਸਾਰੇ ਧਰਤੀ ਵਿਚ ਹੀ ਮਿਲਦੇ ਹਨ।

**ਦਿਵਸੁ ਰਾਤਿ ਦੁਇ, ਦਾਈ ਦਾਇਆ;**—ਹੇ ਸਿੱਖੋ ! ਦਿਨ ਤੇ ਰਾਤ ਦੋਵੇਂ ਦਾਈ ਤੇ ਦਾਏ ਦੀ ਨਿਆਈਂ ਹਨ। ਦਾਈ ਪਾਤਿਸ਼ਾਹ ਦੇ ਬੱਚਿਆਂ ਦੇ ਪਾਲਣ ਵਾਲੀ ਹੁੰਦੀ ਹੈ ਤੇ ਦਾਇਆ ਉਸ ਦੇ ਘਰ ਵਾਲਾ ਹੁੰਦਾ ਹੈ। ਪਾਤਸ਼ਾਹ ਦੇ ਬਚਿਆਂ ਨੂੰ ਦਿਨੇ ਬਾਗਾਂ ਦੀ ਸੈਰ ਕਰਾਉਂਦਾ ਹੈ। ਇਹ ਰਾਤ ਦਾਈ ਵਾਂਗ ਹੈ ਅਤੇ ਦਿਨ ਦਾਇਆ ਵਾਂਗ ਹੈ।

ਜਦੋਂ ਦਿਨ ਵਿਚ ਸਾਰੇ ਜਗਤ ਦੇ ਲੋਕ ਕਾਰ-ਵਿਹਾਰ ਕਰਕੇ, ਥੱਕ ਕੇ, ਨੀਂਦ ਦੇ ਵਸ ਹੋ ਕੇ ਰਾਤ ਨੂੰ ਬਿਰਾਜ ਜਾਂਦੇ ਹਨ। ਇਹ ਮਾਨੋ ਜਗਤ ਰੂਪ ਪੁੱਤਰ ਨੂੰ (ਦਾਈ) ਮਾਤਾ ਆਪ ਦੀ ਗੋਦੀ ਵਿਚ ਸੁਆਉਂਦੀ ਹੈ। ਇਉਂ ਰਾਤ ਦਾਈ ਦੀ ਨਿਆਈਂ ਹੈ।

ਜਿਵੇਂ ਦਾਇਆ ਦਿਨੇ ਬਾਗਾਂ ਦੀ ਸੈਰ ਕਰਾਉਂਦਾ ਹੈ। ਇਸ ਪ੍ਰਕਾਰ ਦਿਨ ਚੜ੍ਹੇ ਤੋਂ ਸਾਰੇ ਆਪੋ ਆਪਣੀ ਪਰਵਿਰਤੀ ਅਨੁਸਾਰ ਵਿਹਾਰਾਂ ਵਿਚ ਪਰਵਿਰਤ ਹੋ ਜਾਂਦੇ ਹਨ। ਇਉਂ ਜਗਤ ਰੂਪ ਬਾਲਕ ਨੂੰ ਦਿਨ ਰੂਪ ਦਾਇਆ ਧੰਧਿਆਂ ਵਿਚ ਖਿਡਾਉਂਦਾ ਹੈ। ਜਿਸ ਕਿਸੇ ਦੀ ਜਿਸ ਜਿਸ ਪਾਸੇ ਪਰਵਿਰਤੀ ਹੁੰਦੀ ਹੈ। ਉਹ ਦਿਨ ਚੜ੍ਹਦੇ ਨੂੰ ਉਸ ਉਸ ਧੰਧੇ ਵਿਚ ਲੱਗ ਜਾਂਦਾ ਹੈ। ਇਸ ਕਰਕੇ ਵਾਹਿਗੁਰੂ ਨੇ ਦਿਨ ਦਾਏ ਦੀ ਨਿਆਈਂ ਬਣਾਇਆ ਹੋਇਆ ਹੈ।

**ਖੇਲੈ ਸਗਲ ਜਗਤੁ ॥**—ਹੇ ਸਿੱਖੋ ! ਇਹ ਸਾਰਾ ਜਗਤ* ਬਾਲਕ ਦੀ

---

*(ਜਗਤ) (ਜ) ਉਤਪਤ ਤੇ (ਗਤ) ਨਾਸ ਹੋਣ ਵਾਲਾ ਜੋ ਹੈ,'ਜੋ ਜਨਮੈ ਸੋ ਜਾਨਹੁ ਮੂਆ ॥' ਜਿਸ ਦਾ ਦੂਸਰਾ ਨਾਮ ਹੈ (ਸੰਸਾਰ) ਜੋ ਪ੍ਰਣੰਮ ਭਾਵ ਨੂੰ ਪ੍ਰਾਪਤ ਹੋਵੇ, ਭਾਵ ਜੋ ਬਦਲਦਾ ਜਾਵੇ, ਬਾਲਕ, ਕਸ਼ੋਰ, ਜਵਾਨ, ਬ੍ਰਿਧ, ਜੋ ਬਦਲਕੇ ਫਿਰ ਓਹੋ ਰੂਪ ਨ ਹੋਵੇ। ਜੋ ਅਵਸਥਾ ਲੰਘ ਜਾਵੇ, ਫਿਰ ਉਹ ਦੁਬਾਰਾ ਨਹੀਂ ਪ੍ਰਾਪਤ ਹੁੰਦੀ। ਤੀਸਰਾ ਨਾਮ (ਦੁਨੀਆ) ਹੈ (ਦੁ) ਦੋ ਨੀਆਂ, ਇਕ ਜੰਮਣ ਦੀ ਤੇ ਦੂਜੀ ਮਰਨ ਦੀ। ਬਲਕਿ ਮਰਨ ਦੀ ਨੀਂਹ ਪਹਿਲਾਂ ਰਖੀ ਜਾਂਦੀ ਹੈ। ਪ੍ਰਮੇਸ਼ਰ ਵਲੋਂ ਪ੍ਰਾਰਬਧ ਬਣਾ ਕੇ ਮਰਨ ਦਾ ਦਿਨ ਪਹਿਲਾ ਮਿਥਿਆ ਜਾਂਦਾ ਹੈ।

ਯਥਾ :—'ਮਰਣੁ ਲਿਖਾਇ ਮੰਡਲ ਮਹਿ ਆਏ ॥' (ਅੰਗ ੧੦੨੨)

ਮਗਰੋਂ ਜੀਵ ਜਨਮਦਾ ਤੇ ਪ੍ਰਾਰਬਧ ਭੋਗ ਕੇ ਮਰਦਾ ਹੈ। ਸਾਰਾ ਜਗਤ ੮੪ ਲਖ ਜੂਨਾ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

'ਚੌਪਈ ॥ ਬੀਸ ਲਾਖ ਸੁ ਸੁਥਾਵਰ ਜਾਨੋ। ਨੌ ਲਾਖ ਸਭ ਜਲਚਰ ਮਾਨੋ।
ਗਜਾਰਹ ਲਾਖ ਕੂਰਮ ਕਵੀ ਗਾਏ। ਪੰਖਯੀ ਗਣ ਦਸ ਲਾਖ ਬਤਾਏ।'

(ਬਾਕੀ ਦੇਖੋ ਫੁਟਨੋਟ ਸਫ਼ਾ ੭੬੩ ਦੇ ਹੇਠ)



ਨਿਆਈਂ ਧੰਧੇ ਕਰਨ ਰੂਪ ਖੇਲ ਕਰ ਰਿਹਾ ਹੈ। ਯਥਾ :—

'ਪਉਣੁ ਗੁਰੂ ਪਾਣੀ ਪਿਤ ਜਾਤਾ ॥ ਉਦਰ ਸੰਜੋਗੀ ਧਰਤੀ ਮਾਤਾ ॥
ਰੈਣਿ ਦਿਨਸੁ ਦੁਇ, ਦਾਈ ਦਾਇਆ; ਜਗੁ ਖੇਲੈ ਖੇਲਾਈ ਹੇ ॥' (੧੦੨੧)

ਪ੍ਰਸ਼ਨ :—ਹੇ ਸਤਿਗੁਰੂ ਜੀ ! ਜਿਹੜੇ ਬੱਚੇ ਚੰਗਾ ਕਰਮ ਕਰਦੇ ਹਨ। ਜਾਂ ਜਿਹੜੇ ਬੱਚੇ ਇੱਲਤ ਕਰਦੇ ਹਨ, ਉਹਨਾਂ ਬੱਚਿਆਂ ਦੇ ਚੰਗੇ ਬੁਰੇ ਕਰਤੱਬਾਂ ਨੂੰ ਦਾਈ ਅਤੇ ਦਾਇਆ ਉਹਨਾਂ ਦੇ ਮਾਪਿਆਂ ਪਾਸ ਜਾ ਕੇ ਦੱਸ ਦਿੰਦੇ ਹਨ। ਦਿਨ ਤੇ ਰਾਤ ਭੀ ਕੁਝ ਦਸਦੇ ਹਨ ?

ਉੱਤਰ :—**ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥**

ਹੇ ਸਿੱਖੋ ! ਚੰਗੇ ਕਰਮ ਜੋ ਕਿਸੇ ਦਿਨ ਵਿਚ ਕੀਤੇ ਜਾਣ। ਜਾਂ ਬੁਰਿਆਈਆਂ ਜਿਸ ਰਾਤ ਵਿਚ ਕੀਤੀਆਂ ਜਾਣ।

ਇਹ ਸਾਰਿਆਂ ਦੇ ਦਿਨ ਜਿਹੜੇ ਹਨ :—

'ਰੈਣਿ ਦਿਨਸੁ ਦੁਇ ਸਦੇ ਪਏ ॥' (ਅੰਗ ੧੧੭੭)

ਇਹ ਵਡੇ ਵਡੇ ਪੈਮਾਨੇ ਬਣੇ ਹੋਏ ਹਨ। ਜਿਸ ਦਾ ਦਿਨ ਜਿਵੇਂ ਗੁਜ਼ਰਦਾ ਹੈ,

---

(ਸਫ਼ਾ ੭੬੨ ਦੇ ਫੁਟ ਨੋਟ ਦੀ ਬਾਕੀ)

ਤੀਸ ਲਾਖ ਪਸੂ ਜਾਨੋ ਭਾਈ। ਚਾਰ ਲਾਖ ਬਾਨਰ ਦੁਖਦਾਈ।
ਜਬ ਯਹ ਚੌਰਾਸੀ ਮਿਟ ਜਾਵੇ। ਤਬ ਮਨੁਖ ਕੇ ਤਨ ਕੋ ਪਾਵੇ ॥'

ਚੌਰਾਸੀ ਲੱਖ ਜੀਵ—ਚੌਰਾਸੀ ਲੱਖ ਜੋਨਿ :—ਹਿੰਦੂ ਮਤ ਦੇ ਪ੍ਰਾਚੀਨ ਵਿਦਵਾਨਾਂ ਨੇ ਜੀਵਾਂ ਦੀਆਂ ਜਾਤੀਆਂ ਚੌਰਾਸੀ ਲੱਖ ਮੰਨੀਆਂ ਹਨ, ਅਰਥਾਤ ਚੌਰਾਸੀ ਲੱਖ ਪ੍ਰਕਾਰ ਦੇ ਸਥਾਵਰ ਜੰਗਮ ਜੀਵ ਹਨ। ਇਹਨਾਂ ਵਿਚੋਂ ਨੌਂ ਲਖ ਜਲ ਵਾਸੀ, ਦਸ ਲੱਖ ਪਉਣ ਵਿਚ ਉਡਣ ਵਾਲੇ ਪੰਛੀ, ਬੀਸ ਲਖ ਇਸਥਿਤ ਰਹਿਣ ਵਾਲੇ ਬ੍ਰਿਛ ਆਦਿ, ਗਿਆਰਾਂ ਲਖ ਢਿੱਡ ਪਰਨੇ ਚਲਣ ਵਾਲੇ ਸਰਪ ਕ੍ਰਿਮਿ ਆਦਿ, ਤੀਹ ਲਖ ਚਉਪਾਏ ਅਤੇ ਚਾਰ ਲੱਖ ਮਨੁੱਖ ਜਾਤਿ ਦੇ ਜੀਵ ਹਨ। ਜਿਨ੍ਹਾਂ ਵਿਚ ਬਾਂਦਰ, ਬਨਮਾਨੁਖ ਆਦਿ ਸਭ ਸ਼ਾਮਿਲ ਹਨ।

ਜੈਨੀਆਂ ਨੇ ਚੌਰਾਸੀ ਲਖ ਜੀਵਾਂ ਦੀ ਵੰਡ ਇਉਂ ਮੰਨੀ ਹੈ :—

੭ ਲੱਖ ਪ੍ਰਿਥਵੀ ਵਿਚ, ੭ ਲੱਖ ਜਲ ਵਿਚ, ੭ ਲੱਖ ਪਉਣ ਵਿਚ, ੭ ਲੱਖ ਅਗਨਿ ਵਿਚ, ੧੦ ਲੱਖ ਕੰਦ (ਗਾਜਰ ਮੂਲੀ ਆਦਿ) ਵਿਚ, ੧੪ ਲੱਖ ਝਾੜੀ ਬ੍ਰਿਛ ਆਦਿ ਵਿਚ, ੨ ਲੱਖ ਦੋ ਇੰਦ੍ਰੀਆਂ ਵਾਲੇ ਅਰਥਾਤ ਜੋ ਤ੍ਵਚਾ ਅਤੇ ਮੂੰਹ ਰਖਦੇ ਹਨ, ੨ ਲੱਖ ਤਿੰਨ ਇੰਦ੍ਰੀਆਂ ਵਾਲੇ, ਅਰਥਾਤ ਜੋ ਤ੍ਵਚਾ ਮੁਖ ਅਤੇ ਨੇਤ੍ਰ ਰਖਦੇ ਹਨ। ੨ ਲਖ ਚਾਰ ਇੰਦ੍ਰੀਆਂ ਵਾਲੇ, ਅਰਥਾਤ ਜੋ ਤ੍ਵਚਾ, ਮੁਖ, ਨਕ ਅਤੇ ਨੇਤ੍ਰ ਰਖਦੇ ਹਨ। ੪ ਲੱਖ ਦੇਵਤਾ, ਜੋ ਸੁਰਗ ਵਿਚ ਰਹਿੰਦੇ ਹਨ। ੪ ਲੱਖ ਨਰਕ ਦੇ ਜੀਵ, ੧੪ ਲੱਖ ਮਨੁੱਖ ਜਾਤਿ, ਜੋ ਇਕ ਟੰਗੀਏ ਅਤੇ ਦੋ ਟੰਗੇ ਹਨ। ੪ ਲੱਖ ਚੌਪਾਏ ਪਸੂ ਹਨ।

ਜਿਸਦੀ ਰਾਤ ਜਿਵੇਂ ਗੁਜ਼ਰਦੀ ਹੈ। ਚੰਗੇ ਜਾਂ ਬੁਰੇ ਕਰਮਾਂ ਵਿਚ ਇਹ ਸਭਨਾਂ ਦੇ
ਹਿਰਦਿਆਂ ਵਿਚ ਉੱਕਰੇ ਜਾਂਦੇ ਹਨ।
(ਵਾਚੈ ਧਰਮੁ ਹਦੂਰਿ ॥) ਇਹ ਸਾਰੇ ਧਰਮਰਾਜਾ ਦੇ ਹਜ਼ੂਰ ਜਾ ਕੇ
(ਵਾਚੇ) ਕਹੇ ਜਾਂਦੇ ਹਨ ਕਿ ਇਸ ਆਦਮੀ ਨੇ ਫਲਾਨੇ ਦਿਨ ਵਿਚ ਆਹ ਚੰਗਾ
ਕੰਮ ਕੀਤਾ ਹੈ। ਇਸ ਰਾਤ ਵਿਚ ਇਸ ਨੇ ਇਹ ਬੁਰਿਆਈ ਕੀਤੀ ਹੈ।
'ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥' (ਅੰਗ ੩੯੩)
ਇਉਂ ਧਰਮਰਾਜੇ ਦੀ ਹਜ਼ੂਰੀ ਵਿਚ ਚੰਗੇ ਮੰਦੇ ਕਰਮ ਵਾਚੇ ਦੱਸੇ
ਪੜ੍ਹੇ ਜਾਂਦੇ ਹਨ।

**ਕਰਮੀ ਆਪੋ ਆਪਣੀ;**—ਓਹੀ ਜੀਵ ਆਪੋ ਆਪਣੀਆਂ ਕਰਨੀਆਂ
ਦੇ ਅਨੁਸਾਰ, ਕੀਤੇ ਕਰਮਾਂ ਦੇ ਅਨੁਸਾਰ—

**ਕੇ ਨੇੜੈ ਕੇ ਦੂਰਿ ॥**—(ਕੇ) ਕਈਆਂ ਗੁਰਮੁਖਾਂ ਨੂੰ ਤਾਂ ਨੇੜੇ ਬੁਲਾਇਆ
ਜਾਂਦਾ ਹੈ, ਸਤਿਕਾਰਿਆ ਜਾਂਦਾ ਹੈ।
'ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥
ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥' ਜਨਕ ਬਿਦੇਹੀ ਵਾਂਗ।
(ਕੇ) ਇਕਨਾ ਮਨਮੁਖਾਂ ਨੂੰ ਦੂਰੋਂ ਹੀ ਨਰਕ ਵਿਚ ਭੇਜ ਕੇ ਡੰਨ ਦਿਤਾ
ਜਾਂਦਾ ਹੈ। ਸੋ –
'ਪਾਪੀਆਂ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ ॥' (੯੧)
(ਵਾ) ੮੪ ਦੇ ਗੇੜੇ ਵਿਚ ਪਾਇਆ ਜਾਂਦਾ ਹੈ। ਆਪੋ ਆਪਣੇ ਕਰਮਾਂ ਅਨੁਸਾਰ।
(ਵਾ) ਕਈਆਂ ਨੂੰ ਨੇੜੇ ਬੁਲਾ ਕੇ ਦੰਡ ਦਿਤਾ ਜਾਂਦਾ ਹੈ। ਅਤੇ ਕਈਆਂ ਦੇ ਤਾਂਈ
ਦੂਰੋਂ ਹੀ ਬੈਕੁੰਠ ਨੂੰ ਤੋਰਿਆ ਜਾਂਦਾ ਹੈ।
'ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥'
'ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥'(੩੯੩)
'ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥' (ਅੰਗ ੪੬੦)
ਇਸ ਪ੍ਰਕਾਰ ਸਾਧ ਸੰਗਤ ਜੀ! ਗੁਰਮੁਖਾਂ ਦਾ ਮੁਕਤ ਹੋਣਾ, ਮਨਮੁਖਾਂ ਦਾ
ਜੂਨਾਂ ਵਿਚ ਬੱਝਣਾ, ਇਹ ਆਪੋ ਆਪਣੀ ਕਰਨੀ ਅਨੁਸਾਰ ਹੀ ਜੀਆਂ ਦੀ
ਹਾਲਤ ਹੈ।
ਵਾ :–(ਕੇ) ਕਿੰਨੇ ਹੀ ਨੇੜੇ ਛੁਟਕਾਰਾ ਪਾ ਜਾਂਦੇ ਹਨ। ਕਿੰਨੇ ਹੀ ਦੂਰਿ
ਜੂਨਾਂ ਵਿਚ ਜਾਂਦੇ ਹਨ।



**ਜਿਨੀ ਨਾਮੁ ਧਿਆਇਆ;**—ਇਹਨਾਂ ਸਾਰਿਆਂ ਵਿਚੋਂ ਜਿਨ੍ਹਾਂ
ਗੁਰਮੁਖਾਂ ਨੇ ਵਾਹਿਗੁਰੂ ਦੇ ਅੰਮ੍ਰਿਤ ਨਾਮ ਨੂੰ (ਧਿਆਇਆ) ਦਿਲ ਦੀ ਭਾਵਨਾ
ਨਾਲ ਯਾਦ ਕੀਤਾ ਹੈ ਸਿਮਰਿਆ ਹੈ।

**ਗਏ ਮਸਕਤਿ ਘਾਲਿ ॥**—ਉਹ ਗੁਰਮੁਖ ਆਪੋ ਆਪਣੀਆਂ(ਮਸਕਤਿ)
ਮਿਹਨਤਾਂ ਘਾਲਿ ਕਮਾਈ ਕਰ ਕੇ ਇਸ ਸੰਸਾਰ ਤੋਂ ਮੁਕਤ ਹੋ ਕੇ ਚਲੇ ਗਏ ਹਨ।
ਇਹ ਫ਼ਾਰਸੀ ਦਾ ਲਫ਼ਜ਼ ਮੁਸ਼ੱਕਤ ਹੈ। ਗੁਰਮੁਖ (ਮਸਕਤਿ) ਦ੍ਰਿੜਤਾ
ਪਕਿਆਈ ਕਰਦੇ ਹਨ। ਜਿਹੜੇ ਇਉਂ ਬੇਨਤੀ ਕਰਦੇ ਹਨ :–
'ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥
ਆਪਣਾ ਨਾਮੁ ਦੇਹਿ, ਜਪਿ ਜੀਵਾਂ; ਪੂਰਨ ਹੋਇ ਦਾਸ ਕੀ ਘਾਲ ॥' (੬੮੩)
ਪ੍ਰਮੇਸਰ ਉਨ੍ਹਾਂ ਦੀ ਮਿਹਨਤ ਕਮਾਈ ਪੂਰਨ ਕਰਦਾ ਹੈ, ਉਹ ਸਰੂਪ ਵਿਚ
ਅਭੇਦ ਹੋ ਗਏ ਹਨ। ਪ੍ਰਮੇਸਰ ਦਾ ਬਿਰਦ ਹੈ :–
'ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥'

**ਨਾਨਕ, ਤੇ ਮੁਖ ਉਜਲੇ;**—ਸਤਿਗੁਰੂ ਨਾਨਕ ਦੇਵ ਜੀ ਫਰਮਾਉਂਦੇ
ਹਨ, (ਤੇ) ਉਹ ਗੁਰਮੁਖ ਇਸ ਲੋਕ ਵਿਚ ਵੀ ਮੁਖੀ ਹਨ ਅਤੇ ਪਰਲੋਕ ਵਿਚ ਵੀ
ਉਨ੍ਹਾਂ ਗੁਰਮੁਖਾਂ ਦੇ ਮੁਖ ਉਜਲੇ ਹਨ। ਯਥਾ :–
'ਮੁਖ ਊਜਲ ਹਰਿ ਦਰਗਹਿ ਸੋਇ ॥' (ਅੰਗ ੨੮੩)
'ਮੁਖੁ ਊਜਲ ਸਾਚੇ ਦਰਬਾਰੇ ॥' (ਅੰਗ ੧੩੪੦)
'ਮੁਖੁ ਊਜਲੁ ਸਦਾ ਸੁਖੀ ਨਾਨਕ ਸਿਮਰਤ ਏਕ ॥' (ਅੰਗ ੯੧੬)
'ਕਹੁ ਨਾਨਕ ਗੁਣ ਗਾਈਅਹਿ ਨੀਤ ॥ ਮੁਖ ਊਜਲ ਹੋਇ ਨਿਰਮਲ ਚੀਤ ॥'
'ਨੀਕੇ ਗੁਣ ਗਾਉ ਮਿਟ ਹੀ ਰੋਗ ॥ ਮੁਖ ਊਜਲ ਮਨੁ ਨਿਰਮਲ ਹੋਈ ਹੈ;
ਤੇਰੋ ਈਹਾ ਊਹਾ ਲੋਗੁ ॥' (ਅੰਗ ੭੧੩)

**ਕੇਤੀ ਛੁਟੀ ਨਾਲਿ ॥ ੧ ॥**—ਕਿਤਨੀ ਬੇਅੰਤ ਸ੍ਰਿਸ਼ਟੀ ਉਨ੍ਹਾਂ
ਗੁਰਮੁਖਾਂ ਦੀ ਸਤਸੰਗਤ ਕਰਨ ਵਾਲੀ ਉਨ੍ਹਾਂ ਦੇ ਨਾਲ (ਛੁਟੀ) ਛੁਟਕਾਰਾ ਪਾ
ਗਈ। ਕਿਤਨੇ ਉਨ੍ਹਾਂ ਗੁਰਮੁਖਾਂ ਤੋਂ ਵਰੋਸਾਉਂਦੇ ਹਨ। ਯਥਾ :–
'ਆਪਿ ਤਰੈ ਜਨੁ ਪਿਤਰਾ ਤਾਰੇ ॥' (ਅੰਗ ੧੦੨੬)
'ਆਪਿ ਤਰਹਿ, ਸੰਗੀ ਤਰਾਹਿ; ਸਭ ਕੁਟੰਬੁ ਤਰਾਵੈ ॥ (ਅੰਗ ੧੩੧੮)
'ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥' (ਅੰਗ ੧੧੩੩)

ਇਸ ਪ੍ਰਕਾਰ ਕਿਤਨੀ ਸ੍ਰਿਸ਼ਟੀ ਨੇ ਮੁਸ਼ੱਕਤ (ਕਮਾਈ) ਵਾਲਿਆਂ ਗੁਰਮੁਖਾਂ ਦੀ ਸਤਸੰਗਤ ਕਰ ਕੇ ਜੰਮਣ ਮਰਣ ਤੋਂ ਛੁਟਕਾਰਾ ਪਾਇਆ ਹੈ। ਯਥਾ :-

ਤਰੇ ਕੁਟੰਬ ਸੰਗਿ ਲੋਗਾ ਕੁਲ ਸਬਾਇਆ ॥' (ਅੰਗ ੭੧੦)
'ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥
ਤਿਸੁ ਲਗਿ; ਮੁਕਤੁ ਭਏ ਘਣੇਰੇ ॥' (ਅੰਗ ੧੦੧)

ਭਾਈ ਗੁਰਦਾਸ ਜੀ ਨੇ ਇਸ ਸਲੋਕ ਦਾ ਹੀ ਅਨੁਵਾਦ ਕੀਤਾ ਹੈ –

'ਪਵਣ ਗੁਰੂ ਗੁਰੁ ਸਬਦੁ ਹੈ ਰਾਗ ਨਾਦ ਵੀਚਾਰਾ।
ਮਾਤ ਪਿਤਾ ਜਲੁ ਧਰਤਿ ਹੈ ਉਤਪਤ ਸੰਸਾਰਾ।
ਦਾਈ ਦਾਇਆ ਰਾਤ ਦਿਹੁ ਵਰਤੇ ਵਰਤਾਰਾ।
ਸ਼ਿਵ ਸ਼ਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ।
ਪਾਰਬ੍ਰਹਮ ਪੂਰਨ ਬ੍ਰਹਮ ਘਟਿ ਚੰਦੁ ਅਕਾਰਾ।
ਆਪੇ ਆਪਿ ਵਰਤਦਾ ਗੁਰਮੁਖਿ ਨਿਰਧਾਰਾ ॥੧੯॥'

ਵਾ :-'ਪਉਣੁ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ।
ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥ ਨਿਵਾਣ ਚਲਾਇਆ।
ਧਰਤੀ ਮਾਤ ਮਹਤ ਕਰਿ ਓਤਿ ਪੋਤਿ ਸੰਜੋਗੁ ਬਣਾਇਆ।
ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤੁ ਖਿਲਾਇਆ।
ਗੁਰਮੁਖਿ ਜਨਮੁ ਸਕਾਰਥਾ ਸਾਧ ਸੰਗਤਿ ਵਸਿ ਆਪੁ ਗਵਾਇਆ।
ਜੰਮਣ ਮਰਣਹੁ ਬਾਹਰੇ ਜੀਵਨ ਮੁਕਤਿ ਜੁਗਤਿ ਵਰਤਾਇਆ।
ਗੁਰਮਤਿ ਮਾਤਾ ਮਤਿ ਹੈ ਪਿਤਾ ਸੰਤੋਖ ਮੋਖ ਪਦੁ ਪਾਇਆ।
ਧੀਰਜ ਧਰਮੁ ਭਿਰਾਵ ਦੁਇ ਜਪੁ ਤਪੁ ਜਤੁ ਸਤੁ ਪੁਤ ਜਣਾਇਆ।
ਗੁਰ ਚੇਲਾ, ਚੇਲਾ ਗੁਰੂ ਪੁਰਖਹੁ ਪੁਰਖ ਚਲਤੁ ਵਰਤਾਇਆ।
ਗੁਰਮੁਖਿ ਸੁਖ ਫਲੁ ਅਲਖ ਲਖਾਇਆ ॥੫॥'

**ਅਰਥ ੨ :**–ਸਤਿਗੁਰੂ ਅੰਗਦ ਸਾਹਿਬ ਜੀ ਤੋਂ ਸੰਗਤ ਨੇ ਪੁਛਿਆ ਕਿ ਸਤਿਗੁਰੂ ਨਾਨਕ ਸਾਹਿਬ ਜੀ ਕੈਸੇ ਹਨ? ਤਾਂ ਹਜ਼ੂਰ ਨੇ ਇਹੋ ਹੀ ਸਲੋਕ ਪੜ੍ਹ ਕੇ ਉੱਤਰ ਦਿੱਤਾ। ਫਿਰ ਗੁਰਤਾ-ਗੱਦੀ ਤੇ ਬਿਰਾਜਮਾਨ ਹੋ ਕੇ ਮਾਝ ਦੀ ਵਾਰ ਵਿਚ ਸਲੋਕ ਉਚਾਰਿਆ। ਜਿਸ ਵਿਚ ਇਸ ਨਾਲੋਂ ਚਾਰ ਭੇਦ ਹਨ :- ੧. 'ਪਵਣੁ' ਦੀ ਥਾਂ 'ਪਉਣੁ' ੨. 'ਦਿਵਸੁ' ਦੀ ਥਾਂ 'ਦਿਨਸੁ' ੩. 'ਵਾਚੈ' ਦੀ ਥਾਂ 'ਵਾਚੇ' ੪. 'ਕੇਤੀ ਛੁਟੀ ਨਾਲਿ' ਦੀ ਥਾਂ 'ਹੋਰ ਕੇਤੀ ਛੁਟੀ ਨਾਲਿ ॥'



(ਪਵਣੁ ਗੁਰੂ;) ਸਤਿਗੁਰੂ ਜੀ ਪਉਣ ਦੀ ਨਿਆਈਂ ਹਨ ਜਿਵੇਂ ਪਉਣ :-

'ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥
ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥' (੧੦੧੮)

ਬਾਗਾਂ ਬਗੀਚਿਆਂ ਵਿਚੋਂ ਜਦੋਂ ਲੰਘਦੀ ਹੈ ਤਾਂ ਸੁਗੰਧੀ ਪੈਦਾ ਕਰਦੀ ਹੈ, ਦੁਰਗੰਧੀ ਮੇਟਦੀ ਹੈ, ਸੁਆਸ ਇਸੇ ਕਰਕੇ ਚਲਦੇ ਹਨ, ਸੀਤਲਤਾਈ ਦਿੰਦੀ ਹੈ, ਪਵਿਤ੍ਰ ਹੁੰਦੀ ਹੈ, ਨਿਰਲੇਪ ਰਹਿੰਦੀ ਹੈ ਅਤੇ ਸਭ ਉਚੇ ਨੀਵੇਂ ਥਾਵਾਂ ਤੇ ਪਹੁੰਚ ਕੇ ਸੁਖ ਦੇਂਦੀ ਹੈ।

ਇਸੇ ਤਰ੍ਹਾਂ ਸਤਿਗੁਰੂ ਜੀ ਭਗਤੀ ਰੂਪੀ ਸੁਗੰਧੀ ਗੁਰਸਿਖਾਂ ਦੇ ਹਿਰਦੇ ਅੰਦਰ ਭਰਦੇ ਹਨ, ਵਿਸ਼ਿਆਂ ਦੀ ਦੁਰਗੰਧੀ ਦੂਰ ਕਰਦੇ ਹਨ। ਸਾਰਿਆਂ ਦੇ ਜੀਵਨ ਰੂਪ ਆਪ ਹਨ। ਸ਼ਾਂਤੀ ਰੂਪ ਸੀਤਲਤਾਈ ਬਖ਼ਸ਼ਦੇ ਹਨ ਅਤੇ ਪਾਪੀਆਂ ਨੂੰ ਭੀ ਪਵਿਤ੍ਰ ਕਰਦੇ ਹਨ। ਜਿਵੇਂ ਪਉਣ ਬਾਗਾਂ ਵਿਚੋਂ ਆ ਕੇ ਸਭ ਨੂੰ ਸੁੱਖ ਦਿੰਦੀ ਹੈ। ਇਉਂ ਸਤਿਗੁਰੂ ਜੀ ਦੇ ਮੁਖ ਵਿਚੋਂ ਜਦੋਂ ਅੰਮ੍ਰਿਤ ਰੂਪ ਬਚਨ ਨਿਕਲਦੇ ਹਨ ਤਾਂ ਸਭ ਨੂੰ ਨਿਹਾਲ ਕਰਦੇ ਹਨ। ਆਪ ਸਦਾ ਨਿਰਲੇਪ ਰਹਿੰਦੇ ਹਨ। ਜਿਵੇਂ ਜਦੋਂ ਹਜ਼ੂਰ ਮੁਲਤਾਨ ਦੇ ਪੀਰਾਂ ਪਾਸ ਗਏ* ਤਾਂ ਉਨ੍ਹਾਂ ਨੇ ਇਹ ਖਿਆਲ ਕੀਤਾ ਕਿ 'ਸਤਿਗੁਰੂ ਜੀ ਨੇ ਸਾਰੇ ਸਿੱਧ ਪੀਰ ਫਕੀਰ ਮੱਕਾ ਮਦੀਨਾ ਬਗਬਾਦ ਸਭ ਜਿੱਤ ਲਏ ਹਨ‡। ਹੁਣ ਸਾਨੂੰ ਜਿੱਤ ਕੇ ਕਿਤੇ ਸਾਡੀ ਪ੍ਰਭੁਤਾ ਵਿਚ ਫਰਕ ਨਾ ਪਾਉਣ।' ਇਸ ਵਾਸਤੇ ਇਕ ਕਟੋਰਾ ਦੁੱਧ ਨਾਲ ਲਵਾ-ਲਵ ਭਰ ਕੇ ਪੇਸ਼ ਕੀਤਾ। ਜਿਸ ਦਾ ਭਾਵ ਸੀ ਕਿ ਜਿਵੇਂ ਕਟੋਰੇ ਵਿਚ ਹੋਰ ਦੁੱਧ ਨਹੀਂ ਸਮਾ ਸਕਦਾ, ਇਉਂ ਮੁਲਤਾਨ ਸ਼ਹਿਰ ਰੂਪ ਕਟੋਰਾ ਪੀਰਾਂ ਰੂਪ ਦੁੱਧ ਨਾਲ ਭਰਿਆ

---

*'ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤ ਜਾਈ।
ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ ॥' (ਵਾ: ੧ ਪਉੜੀ੪੪)

‡'ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭ ਨਿਵਾਇਆ।
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡਿ ਜਿਣਾਇਆ।
ਪਾਤਾਲਾ ਆਕਾਸ ਲਖ ਜੀਤੀ ਧਰਤੀ ਜਗਤੁ ਸਬਾਇਆ।
ਜੀਤੀ ਨਉ ਖੰਡ ਮੇਦਨੀ ਸਤਿਨਾਮ ਦਾ ਚੱਕ੍ਰ ਫਿਰਾਇਆ।
ਦੇਵ ਦਾਨੋ ਰਾਕਸਿ ਦੈਤ ਚਿਤਿ ਗੁਪਤਿ ਸਭ ਚਰਨੀ ਲਾਇਆ।
ਇੰਦ੍ਰਾਸਣ ਅਪਛਰਾਂ ਰਾਗ ਰਾਗਨੀ ਮੰਗਲੁ ਗਾਇਆ।
ਭਇਆ ਅਨੰਦੁ ਜਗਤੁ ਵਿਚਿ ਕਲਿ ਤਾਰਨ ਗੁਰ ਨਾਨਕ ਆਇਆ।
ਹਿੰਦੂ ਮੁਸਲਮਾਣਿ ਨਿਵਾਇਆ ॥ ੩੭ ॥' (ਵਾਰ ੧ ਭਾਈ ਗੁਰਦਾਸ)

ਹੋਇਆ ਹੈ, ਹੋਰ ਕਿਸੇ ਦੀ ਇਸ ਵਿਚ ਸਮਾਉਣ ਦੀ ਗੁੰਜਾਇਸ਼ ਨਹੀਂ ਇਸ
ਲਈ ਵਾਪਸ ਮੁੜ ਜਾਉ। ਤਾਂ ਹਜ਼ੂਰ ਨੇ :–
ਬਗਲ ਤੇ ਚੰਬੇਲੀ ਦੁਧ ਵਿਚ ਮਿਲਾਈ ॥

'ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧ ਵਿਚ ਮਿਲਾਈ ॥
ਜਿਉਂ ਸਾਗਰ ਵਿਚ ਗੰਗ ਸਮਾਈ ॥' (ਵਾਰ ੧ ਪਉੜੀ ੪੪)

ਆਪਣੀ ਬਗਲ ਵਿਚੋਂ ਚੰਬੇਲੀ ਦਾ ਫੁੱਲ ਕੱਢ ਕੇ ਦੁੱਧ ਉਪਰ ਤਾਰ ਦਿੱਤਾ। ਦੁੱਧ ਡੁੱਲ੍ਹਣ ਭੀ ਨਹੀਂ ਦਿੱਤਾ, ਸੁਗੰਧੀ ਭੀ ਭਰ ਦਿੱਤੀ ਤੇ ਉਪਰ ਤਰਦਾ ਰਿਹਾ। ਗੁਪਤ ਪ੍ਰਸ਼ਨ ਦਾ ਗੁਪਤ ਹੀ ਉੱਤਰ ਦਿੱਤਾ ਕਿ ਰਹਾਂਗੇ ਭੀ ਤੁਹਾਡੇ ਵਿਚ, ਕਿਸੇ ਨੂੰ ਕੱਢਾਂਗੇ ਭੀ ਨਹੀਂ, ਭਾਉ ਭਗਤੀ ਦੀ ਸੁਗੰਧੀ ਭੀ ਤੁਹਾਡੇ ਵਿਚ ਭਰਾਂਗੇ, ਨਿਰਲੇਪ ਤੇ ਸ਼ਿਰੋਮਣੀ ਰਹਾਂਗੇ।

ਇਸੇ ਤਰ੍ਹਾਂ ਗੁਰਸਿੱਖ ਜਿਥੇ ਵੀ ਰਹਿਣ ਸਾਰਿਆਂ ਵਿਚ ਮਿਲ ਕੇ ਤੇ ਸਭ ਤੋਂ ਸ਼ਿਰੋਮਣੀ ਤੇ ਨਿਰਲੇਪ ਰਹਿਣ ਅਤੇ ਸਭ ਵਿਚ ਭਗਤੀ ਦੀ ਸੁਗੰਧੀ ਭਰਨ।

ਜੈਸੇ ਪਉਣ ਸਾਰੇ ਜੀਵਾਂ ਨੂੰ ਤੇ ਉਚੇ ਨੀਵੇਂ ਥਾਂਈਂ ਲਗਦੀ ਹੈ। ਤੈਸੇ ਹੀ ਸਤਿਗੁਰੂ ਜੀ ਨੇ ਖੱਤਰੀ, ਬ੍ਰਾਹਮਣ, ਸੂਦ, ਵੈਸ ਸਾਰਿਆਂ ਨੂੰ ਸਾਂਝਾ ਉਪਦੇਸ਼ ਬਖ਼ਸ਼ਿਆ। ਬੇਦ ਦੀ ਤਰ੍ਹਾਂ ਅਧਿਕਾਰ ਨਹੀਂ ਰੱਖੇ। ਆਦਿ ਵਿਚ ਏਕਾ ਲਾ ਕੇ ਅਦ੍ਵੈਤ ਮੱਤ ਦਿਖਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ਭਗਤਾਂ ਦੀ ਬਾਣੀ ਇਕੱਤਰ ਕੀਤੀ। ਸਭ ਦੇ ਤੀਰਥਾਂ ਤੇ ਗਏ, ਸਭ ਨੂੰ ਉਪਦੇਸ਼ ਬਖ਼ਸ਼ਿਆ। ਏਹੋ ਕਾਰਨ ਹੈ ਕਿ ਆਪ ਜੀ ਨੂੰ ਸਾਰੇ ਗੁਰੂ ਪੀਰ ਕਹਿ ਕੇ ਯਾਦ ਕਰਦੇ ਹਨ। ਸ੍ਰੀ ਰਾਮ ਚੰਦਰ ਜੀ ਨੂੰ ਕੇਵਲ ਹਿੰਦੂਆਂ ਨੇ ਹੀ ਮੰਨਿਆ ਹੈ, ਸ੍ਰੀ ਕ੍ਰਿਸ਼ਨ ਜੀ ਨੂੰ, ਮੁਹੰਮਦ ਸਾਹਿਬ ਆਦਿ ਨੂੰ ਇਕੱਲੇ ਮੁਸਲਮਾਨਾਂ ਨੇ ਹੀ ਮੰਨਿਆ ਹੈ ਤੇ ਸਤਿਗੁਰੂ ਜੀ ਨੇ – 'ਧਰੀ ਨਿਸਾਨੀ ਕੌਸ ਦੀ ਮੱਕੇ ਅੰਦਰ ਪੂਜ ਕਰਾਈ।'

'ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥' (ਅੰਗ ੧੪੧੧)
'ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥' (ਅੰਗ ੧੪੧੧)

'ਖੇਤ ਪਛਾਣੈ ਬੀਜੈ ਦਾਨੁ ॥' 'ਮਨੁ ਹਾਲੀ ਕਿਰਸਾਣੀ ਕਰਣੀ ॥' ਜ਼ਿਮੀਂਦਾਰ ਨੂੰ।

'ਮੁਸਲਮਾਨ ਮੋਮ ਦਿਲਿ ਹੋਵੈ ॥' (ਅੰਗ ੧੦੮੪)

'ਪੰਜਿ ਨਿਵਾਜਾ ਵਖਤ ਪੰਜਿ;' (ਅੰਗ ੧੪੧) ਇਉਂ ਕਹਿ ਕੇ ਸਭ ਨੂੰ ਉਪਦੇਸ਼ ਦਿਤਾ। ਜੈਸੇ ਪੰਜੇ ਤੱਤ ਸਭ ਲਈ ਸਾਂਝੇ ਹਨ। ਇਉਂ :–

'ਤੂ ਸਾਝਾ ਸਾਹਿਬੁ ਬਾਪੁ ਹਮਾਰਾ ॥' (ਅੰਗ ੯੭)

(ਪਾਣੀ) ਸਤਿਗੁਰੂ ਜੀ ਪਾਣੀ ਦੀ ਨਿਆਈਂ ਹਨ। ਪਾਣੀ ਜਿਵੇਂ ਦੂਜਿਆਂ ਦੀ ਮੈਲ ਲਾਹ ਦਿੰਦਾ ਹੈ ਤੇ ਆਪ ਪਵਿਤ੍ਰ ਉੱਜਲ ਰਹਿੰਦਾ ਹੈ। ਇਉਂ ਸਤਿਗੁਰੂ



ਜੀ 'ਨਾਨਕ ਨਦਰੀ ਨਦਰਿ ਨਿਹਾਲ ॥' ਕਰਕੇ ਪਾਪਾਂ ਵਿਕਾਰਾਂ ਦੀ ਮੈਲ ਲਾਹ ਦਿੰਦੇ ਹਨ ਤੇ ਆਪ ਨਿਰਮਲ ਉੱਜਲ ਰਹਿੰਦੇ ਹਨ। ਯਥਾ :–

'ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨ ਲਾਗੈ ਜਲਾ ॥' (੨੭੩)

ਜਗਿਆਸੂਆਂ ਦੀ ਤ੍ਰਿਸ਼ਨਾਂ ਰੂਪੀ 'ਤ੍ਰਿਖਾ' ਤੇਹ ਲਾਹ ਦਿੰਦੇ ਹਨ।

(ਪਿਤਾ) ਸਤਿਗੁਰੂ ਜੀ ਪਿਤਾ ਦੀ ਨਿਆਈਂ ਹਨ। ਜਿਵੇਂ ਪਿਤਾ ਦੀ ਜਾਇਦਾਦ ਦਾ ਮਾਲਕ ਬੱਚਾ ਹੁੰਦਾ ਹੈ। ਇਉਂ ਸਤਿਗੁਰੂ ਪਿਤਾ ਜੀ ਦੀ ਬਖ਼ਸ਼ਿਸ਼, ਬ੍ਰਹਮ ਗਿਆਨ, ਬ੍ਰਹਮ ਵਿਦਿਆ ਦੇ ਮਾਲਕ ਗੁਰਸਿਖ ਹਨ, ਜਿਵੇਂ ਕਲਗੀਧਰ ਪਿਤਾ ਜੀ ਨੇ ਫੁਰਮਾਇਆ ਹੈ :–

'ਜੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭਹੀ ਇਨਹੀ ਕੋ ॥' (ਦਸਮ)

(ਵਾ) ਸਾਡੇ ਘਰ ਵਿਚ ਤਨ ਕਰਕੇ, ਮਨ ਕਰਕੇ, ਧਨ ਕਰਕੇ, ਸਾਡੇ 'ਸੀਸ' ਸਿਰ ਤਕ ਜੋ ਸਭ ਦੌਲਤ ਹੈ, ਅਸੀਂ ਖਾਲਸਾ ਪੰਥ ਨੂੰ ਦੇ ਦਿਤੀ ਹੈ। ਐਡੀ ਵੱਡੀ ਬਖ਼ਸ਼ਿਸ਼ ਦਿਤੀ ਹੈ। ਇਉਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਾਡੇ ਧਰਮ ਦੇ ਪੂਜਨੀਕ ਪਿਤਾ ਹਨ। ਜਿਵੇਂ ਪਿਤਾ ਬੱਚੇ ਦੀ ਰੱਖਿਆ ਕਰਦਾ ਹੈ ਇਉਂ ਸਤਿਗੁਰੂ ਪਿਤਾ ਜੀ ਆਪਣੇ ਗੁਰਸਿੱਖਾਂ ਦੀ ਲੋਕ ਪ੍ਰਲੋਕ ਤੇ ਜਮਾਂ ਤੋਂ, ਭਾਈ ਜੋਗਾ ਸਿੰਘ ਜੀ ਦੀ ਤਰ੍ਹਾਂ ਰਖਿਆ ਕਰਦੇ ਹਨ।

'ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥
ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥' (੧੨੬੬)
'ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਇ ॥' (ਅੰਗ ੪੫੦)
'ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥' (੧੧੪੯)

(ਮਾਤਾ ਧਰਤਿ ਮਹਤੁ ॥) ਸਤਿਗੁਰੂ ਜੀ ਮਾਤਾ ਦੀ ਨਿਆਈਂ ਹਨ। ਜਿਵੇਂ ਮਾਤਾ ਬੱਚੇ ਨੂੰ ਪੈਦਾ ਕਰਦੀ ਹੈ ਤੇ ਆਪਣੀ ਗੋਦ ਵਿਚ ਪਾਲਣਾ ਕਰਦੀ ਹੈ ਅਤੇ ਦੁਧ ਚੁੰਘਾਉਂਦੀ ਹੈ। ਇਸੇ ਪ੍ਰਕਾਰ ਮਾਤਾ ਦੀ ਨਿਆਈਂ ਹਨ। ਆਪਣੇ ਸਰੂਪ ਵਿਚੋਂ ਗੁਰਸਿੱਖੀ ਨੂੰ ਪਰਗਟ ਕੀਤਾ ਹੈ। ਅਤੇ ਸਰਨ ਰੂਪੀ ਗੋਦੀ ਵਿਚ ਰੱਖ ਕੇ ਨਾਮ ਰੂਪੀ ਦੁੱਧ ਚੁੰਘਾ ਕੇ ਪਾਲਣਾ ਕਰਦੇ ਹਨ।

'ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥' (੧੧੦੧)
'ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥' (੧੨੬੬)
'ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥' (੪੭੮)

ਹੇ ਮਹਾਰਾਜ ਜੀ ! ਅਸੀਂ ਆਪ ਜੀ ਦੇ ਬਾਰਿਕ ਹਾਂ। ਹੇ ਸੱਚੇ ਪਾਤਿਸ਼ਾਹ

ਜੀ ! ਆਪ ਸਾਡੇ ਮਾਤਾ ਪਿਤਾ ਜੀ ਦੀ ਨਿਆਈਂ ਹੋ। ਸਾਡੇ ਗੁਨਾਹਾਂ ਨੂੰ ਚੇਤੇ ਨਹੀਂ ਰਖਦੇ, ਬਖਸ਼ ਲੈਂਦੇ ਹੋ, ਅਤੇ ਸਿੱਖਿਆ ਦੇ ਕੇ ਸਿਆਣੇ ਬਣਾਉਂਦੇ ਹੋ।
'ਹਮ ਬਾਰਿਕ ਤੂ ਗੁਰੁ ਪਿਤਾ ਹੈ ਦੇ ਮਤਿ ਸਮਝਾਇ ॥' (ਅੰਗ ੪੫੦)

ਵਾ:-ਦੈਵੀ ਗੁਣਾਂ ਦੀ ਪਾਲਣਾ ਕਰਦੇ ਹੋ ਅਤੇ ਆਸੁਰੀ ਸੰਪਦਾ ਤੋਂ ਰੱਖਿਆ ਕਰਦੇ ਹੋ।

(ਧਰਤਿ ਮਹਤੁ ॥) ਸਤਿਗੁਰੂ ਨਾਨਕ ਦੇਵ ਜੀ ਧਰਤੀ ਦੀ ਨਿਆਈਂ ਇਕ ਰਸ ਹਨ। 'ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥' (ਅੰਗ ੨੭੨)

ਕੋਈ ਧਰਤੀ ਨੂੰ ਚੰਦਨ ਦਾ ਲੇਪ ਕਰੀ ਜਾਵੇ, ਕੋਈ ਪੁੱਟੀ ਜਾਵੇ, ਉਹ ਮੋਹ ਤੇ ਵੈਰ ਨਹੀਂ ਕਰਦੀ, ਖਿਮਾਂ ਹੀ ਕਰਦੀ ਹੈ। ਇਉਂ ਸਤਿਗੁਰੂ ਜੀ ਧਰਤੀ-ਵੱਤ ਧੀਰਜ-ਧਾਰੀ ਹਨ। ਸਿੱਖਾਂ ਦੇ ਔਗੁਣ ਵੇਖ ਕੇ ਖਿਮਾਂ ਕਰਦੇ ਹਨ। 'ਔਗੁਣ ਕੀਤੇ ਹਰਿ ਨ ਚਿਤਾਰੇ॥' ਧਰਤੀ ਵਿਚ ਜੋ ਬੀਜੀਏ ਉਹੁ ਉੱਗਦਾ ਹੈ।
'ਸਤਿਗੁਰ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥'
'ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਇ ॥'(ਅੰਗ ੩੦੨)

ਜਿਸ ਪ੍ਰਕਾਰ ਧਰਤੀ ਇਕੋ ਜੇਹੀ ਰਹਿੰਦੀ ਹੈ ਇਉਂ ਸਤਿਗੁਰੂ ਜੀ ਹਨ।

## ਸਾਖੀ ਰਾਜੇ ਲਾਜਵਰਦ ਦੀ

ਜਦੋਂ ਆਪ ਹਬਸ਼ੀਆਂ ਦੇ ਦੇਸ਼ ਵਿਚ ਗਏ ਹਨ। ਉਥੋਂ ਦੇ ਰਾਜੇ ਲਾਜਵਰਦ ਨੇ ਪਰਉਪਕਾਰੀ ਸਤਿਗੁਰੂ ਜੀ ਨੂੰ ਅੱਗ ਵਿਚ ਬਿਠਾਇਆ। ਪਰ ਆਪ ਜੀ ਦਾ ਰੋਮ ਭੀ ਨਹੀਂ ਸੜਿਆ। ਫੇਰ ਪਾਣੀ ਵਿਚ ਡੋਬਣਾ ਚਾਹਿਆ। ਪਾਣੀ ਵਿਚ ਭੀ ਨਹੀਂ ਡੁਬੇ। ਫੇਰ ਪੱਥਰਾਂ ਹੇਠ ਦੇਣਾ ਚਾਹਿਆ। ਪੱਥਰਾਂ ਹੇਠ ਭੀ ਨਹੀਂ ਆਏ। 'ਰਾਜਾ ਰਾਮ ਮਾਇਆ ਫੇਰੀ' ਸਮਰਥ ਸਤਿਗੁਰਾਂ ਨੇ ਤੱਤਾਂ ਦੇ ਸੁਭਾ ਹੀ ਬਦਲ ਦਿਤੇ। ਅਖੀਰ ਬਾਦਸ਼ਾਹ ਨੇ ਪਵਿੱਤ੍ਰ ਚਰਨ ਪਕੜੇ, ਕਿਹਾ 'ਗਰੀਬ ਨਿਵਾਜ ਜੀ! ਮੈਨੂੰ ਮੁਆਫ਼ ਕਰੋ।' ਸਚੇ ਸਤਿਗੁਰੂ ਜੀ ਨੇ ਕਿਹਾ ਸਾਨੂੰ ਆਪਣੇ ਸਰੀਰ ਦੀ ਕੋਈ ਪਰਵਾਹ ਨਹੀਂ, ਪਰ ਜੇ ਕੋਈ ਪਰਦੇਸੀ ਬੰਦਾ ਆਵੇ ਉਸ ਨੂੰ ਜ਼ਬਰਦਸਤੀ ਮੁਸਲਮਾਨ ਨਾ ਬਣਾਇਆ ਕਰ, ਦੁਖ ਨਾ ਦਿਆ ਕਰ। ਸਗੋਂ ਆਇਆਂ ਦੀ ਸੇਵਾ ਕਰਿਆ ਕਰ। ਪਿਛਲੇ ਤੇਰੇ ਗੁਨਾਹ ਅਸੀਂ ਮੁਆਫ਼ ਕਰਦੇ ਹਾਂ। ਇਉਂ ਕਹਿ ਕੇ ਉਸ ਨੂੰ ਝੱਟ ਹੀ ਸਤਿਗੁਰੂ ਜੀ ਨੇ ਬਖ਼ਸ਼ ਦਿਤਾ। ਇਹੋ ਜਿਹਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਰਤੀ ਵਾਲਾ ਸੁਭਾ ਹੈ। ਜਿਨ੍ਹਾਂ ਸਿਖਾਂ ਨੇ ਪੂਜਨ ਕੀਤਾ ਉਹ ਮੁਕਤ ਹੋ ਗਏ। ਜਿਨ੍ਹਾਂ ਨੇ ਨਿਰਵੈਰ ਸਤਿਗੁਰਾਂ ਨਾਲ



ਵੈਰ ਕੀਤਾ ਉਹ ਨਰਕ-ਗਾਮੀ ਹੋਏ, ਬਿਧਾਤਾ ਨੇ ਇਹ ਫਲ ਕਰਣੀ ਅਨੁਸਾਰ ਦਿਤਾ। ਪਰ ਸਤਿਗੁਰਾਂ ਨੇ ਧਰਤੀ ਵਾਂਗ ਖਿਮਾਂ ਵਾਲਾ ਸੁਭਾ ਰੱਖਿਆ।

(ਮਹਤੁ) ਅਰਥ ਲਈ ਮਹ ਤੱਤ ਨਾਉਂ ਅਕਾਸ਼ ਦਾ ਹੈ, ਅਕਾਸ਼ ਜਿਵੇਂ ਨਿਰਖੇਭ ਹੈ ਤੇ ਉਸ ਵਿਚ ਲਕੀਰ ਨਹੀਂ ਨਿਕਲਦੀ। ਵਡਾ ਹੈ,
'ਸਭ ਤੇ ਵਡਾ ਸਤਿਗੁਰੁ ਨਾਨਕੁ' (ਅੰਗ ੭੫੦)

ਇਸ ਪ੍ਰਕਾਰ ਸਤਿਗੁਰੂ ਜੀ ਆਪ ਜੀ ਦੇ ਹਿਰਦੇ ਰੂਪ ਅਕਾਸ਼ ਵਿਚ ਸੰਸਾਰ ਦੇ ਸੰਸਕਾਰਾਂ ਰੂਪ ਲਕੀਰ ਨਹੀਂ ਨਿਕਲਦੀ। ਜਿਵੇਂ ਅਕਾਸ਼ ਵਿਚ ਹਨੇਰੀਆਂ, ਬੱਦਲ ਬੇਅੰਤ ਹੁੰਦੇ ਹਨ ਪਰ ਉਹ ਖੇਭ ਨਹੀਂ ਮੰਨਦਾ। ਐਉਂ ਭਾਈ! ਪਾਪਾਂ ਦੀਆਂ ਹਨੇਰੀਆਂ ਕਰਕੇ, ਮੋਹ ਦੇ ਬੱਦਲਾਂ ਕਰਕੇ ਸਤਿਗੁਰੂ ਸਾਹਿਬ ਖੇਭ ਨਹੀਂ ਮੰਨਦੇ, ਇਕ-ਰਸ ਰਹਿੰਦੇ ਹਨ।
'ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥ ਜੈਸੇ ਧਰ ਊਪਰਿ ਆਕਾਸੁ॥'(੨੭੨)

ਜਿਵੇਂ ਧਰਤੀ ਦੇ ਉੱਪਰ ਅਕਾਸ਼ ਹੀ ਅਕਾਸ਼ ਹੁੰਦਾ ਹੈ। ਇਉਂ ਸਤਿਗੁਰੂ ਜੀ ਸਾਰਿਆਂ ਦੇ ਅੰਦਰ ਜੋਤੀ ਸਰੂਪ ਬਿਰਾਜਮਾਨ ਹਨ। ਸਤਿਗੁਰੂ ਜੀ ਖੇਭ ਤੋਂ ਰਹਿਤ ਹਨ। ਜਿਵੇਂ ਅਕਾਸ਼ ਨੂੰ ਕੋਈ ਤੀਰ ਸਿੰਨ੍ਹੇ ਤੀਰ ਤਾਂ ਅਕਾਸ਼ ਨੂੰ ਕੀ ਪਹੁੰਚ ਸਕਦਾ ਹੈ। 'ਸਰੁ ਸੰਧੈ ਆਗਾਸ ਕਉ ਕਿਉ ਪਹੁਚੈ ਬਾਣੁ ॥
ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥' (ਅੰਗ ੧੪੯)
'ਸਰੁ ਸਿੰਨ੍ਹੈ ਅਗਾਸ ਨੋ ਫਿਰਿ ਮਥੈ ਆਵੈ ॥' (ਵਾਰ ੩੪)

ਜੇਹੜਾ ਅਕਾਸ਼ ਨੂੰ ਤੀਰ ਮਾਰੇ ਉਸ ਨੂੰ ਮੁੜ ਕੇ ਲਗਦਾ ਹੈ। ਇਸੇ ਪ੍ਰਕਾਰ ਜੇਹੜਾ ਗੁਰਾਂ ਦੇ ਨਾਲ ਵੈਰ ਕਰਦਾ ਹੈ ਉਹ ਆਪੇ ਹੀ ਮਾਰਿਆ ਜਾਂਦਾ ਹੈ। ਕਿਸੇ ਦਾ ਸਰਾਪ ਰੂਪੀ ਤੀਰ ਨਹੀਂ ਪਹੁੰਚਦਾ। ਜਿਵੇਂ ਅਕਾਸ਼ ਵਿਚ ਪੰਛੀ ਉਡਦਾ ਹੈ। ਇਉਂ ਚਿਦਾਕਾਸ਼ ਵਿਚ ਸਿੱਖਾਂ ਦੀਆਂ ਉਡਾਰੀਆਂ ਲੈਂਦੇ ਹਨ, ਆਕਾਸ਼ ਦੀ ਨਿਆਈਂ:-'ਸਤਿਗੁਰੂ ਸਭਨਾ ਦਾ ਭਲਾ ਮਨਾਇਦਾ ਤਿਸਦਾ ਬੁਰਾ ਕਿਉ ਹੋਇ॥'

ਸਤਿਗੁਰਾਂ ਦੇ ਹਿਰਦੇ ਨੂੰ ਕੋਈ ਰਾਗ, ਦ੍ਵੈਖ ਰੂਪੀ ਤੀਰਾਂ ਨਾਲ ਵਿੰਨ੍ਹ ਨਹੀਂ ਸਕਦਾ।

(ਦਿਵਸੁ) ਸਤਿਗੁਰੂ ਜੀ ਦਿਨ ਦੀ ਨਿਆਈਂ ਹਨ। ਜਿਵੇਂ ਸੂਰਜ ਰਾਤ ਦਾ ਹਨੇਰਾ ਦੂਰ ਕਰਕੇ ਦਿਨ ਦਾ ਪ੍ਰਕਾਸ਼ ਕਰਦਾ ਹੈ। ਇਉਂ ਗੁਰਸਿੱਖਾਂ ਦੇ ਹਿਰਦਿਆਂ ਵਿਚੋਂ ਅਵਿੱਦਿਆ ਦੀ ਰਾਤ ਦਾ ਅਗਿਆਨ ਦਾ ਹਨੇਰਾ ਦੂਰ ਕਰਕੇ ਬ੍ਰਹਮ ਗਿਆਨ ਦਾ ਪ੍ਰਕਾਸ਼ ਕਰਦੇ ਹਨ। ਦਿਨ ਜਿਵੇਂ ਰਾਹ ਦਿਖਾਉਂਦਾ ਹੈ ਇਉਂ ਸਤਿਗੁਰੂ ਜੀ ਕਿਰਪਾ ਕਰਕੇ ਸਾਰੀ ਦੁਨੀਆਂ ਦੇ ਵੇਦ ਸ਼ਾਸਤ੍ਰਾਂ ਦੇ

ਕਰਮ, ਉਪਾਸ਼ਨਾ, ਗਿਆਨ ਆਦਿਕਾਂ ਦੇ ਰਾਹ ਦਿਖਾ ਦਿੰਦੇ ਹਨ ਕਿ ਫਲਾਨੇ
ਕਰਮ, ਉਪਾਸ਼ਨਾ, ਗਿਆਨ ਆਦਿਕਾਂ ਦੇ ਰਾਹ ਹੋਊ। ਸੁਵਰਗ ਵਿਚ ਜਾਂ ਬੈਕੁੰਠ ਵਿਚ, ਬ੍ਰਹਮ
ਦੀ ਉਪਾਸ਼ਨਾ ਦਾ ਇਹ ਫਲ ਹੋਊ। ਜਾਂ ਮਨੁੱਖਾ ਦੇਹ ਪ੍ਰਾਪਤ ਹੋਊਗੀ,
ਲੋਕ ਵਿਚ ਜਾਂ ਟੇਢੀਆਂ ਜੂਨਾਂ ਨੂੰ ਜਾਊਗਾ। ਜਾਂ ਮਨੁੱਖਾ ਦੇਹ ਪ੍ਰਾਪਤ ਹੋਊਗੀ,
ਧਾਰਮਿਕ ਰਸਤਿਆਂ ਦਾ ਪਤਾ ਲਗ ਜਾਂਦਾ ਹੈ ਸਤਿਗੁਰਾਂ ਦੁਆਰਾ।
ਜਿਸ ਜਿਸ ਮਾਰਗ ਵਿਚ ਕੋਈ ਚਲਿਆ ਹੁੰਦਾ ਹੈ, ਉਹਦਾ ਗਿਆਨ
ਹੋ ਜਾਂਦਾ ਹੈ। ਦੰਭ, ਪਖੰਡ ਦੇ ਤਾਰੇ ਛਪਾ ਦਿੰਦੇ ਹਨ। ਮਾਇਆ ਦੇ
ਮੋਹ ਰੂਪ ਚੰਦ ਨੂੰ ਫਿੱਕਾ ਪਾ ਦਿੰਦੇ ਹਨ। ਸਾਰੀਆਂ ਵਸਤੂਆਂ ਦਾ ਗਿਆਨ
ਬਖਸ਼ ਦਿੰਦੇ ਹਨ ਕਿ ਆਹ ਸੱਤ ਵਸਤੂ ਹੈ, ਆਹ ਅਸੱਤ ਵਸਤੂ ਹੈ। ਅੰਧੇਰੇ
ਵਿਚ ਜਿਵੇਂ ਝਾੜੀਆਂ ਚੋਰ ਪ੍ਰਤੀਤ ਹੁੰਦੇ ਹਨ। ਐਸੇ ਹੀ ਦੇਵਤਿਆਂ ਨੂੰ ਰੱਬ ਬੈਠੇ
ਜਾਣ ਲਿਆ। ਪਰ ਸਤਿਗੁਰੂ ਜੀ ਨੇ ਚਾਨਣ ਕਰਕੇ ਜਣਾਇਆ। ਯਥਾ :–

'ਬ੍ਰਹਮਾ ਵਿਸ਼ਨੂੰ ਅਸੁਰ ਸੁਰ ਜੇਤੇ, ਕਾਲ ਅਗਨਿ ਮਹਿ ਜਰਤੇ ॥' (ਦਸਮ)
'ਕਈ ਰਾਮ ਕ੍ਰਿਸ਼ਨ ਰਸੂਲ ॥ ਬਿਨ ਭਗਤ ਕੋ ਨ ਕਬੂਲ ॥' (ਦਸਮ)

ਜਿਵੇਂ ਦਿਨ ਵਿਚ ਕਮਲ ਖਿੜਦੇ ਹਨ ਤੇ ਕਵੀਆਂ ਮਿਚ ਜਾਂਦੀਆਂ ਹਨ,
ਇਉਂ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਗੁਰਮੁਖਾਂ ਦੇ ਰਿਦੇ ਕਵਲ ਖਿੜਦੇ ਹਨ।
ਤੇ ਬੇਮੁਖਾਂ ਦੀਆਂ ਬੁੱਧੀਆਂ ਰੂਪ ਕਵੀਆਂ ਮਿਚ ਜਾਂਦੀਆਂ ਹਨ।

ਜਿਸ ਪ੍ਰਕਾਰ ਦਿਨ ਨੂੰ ਚਕਵਾ ਚਕਵੀ ਖੁਸ਼ ਹੁੰਦੇ ਹਨ। ਆਪਸ ਵਿਚ
ਮਿਲਾਪ ਹੋ ਜਾਂਦਾ ਹੈ। ਇਉਂ ਸਤਿਗੁਰੂ ਜੀ ਦਿਨ ਚੜ੍ਹਨ ਕਰਕੇ ਜੀਵਾਂ ਚਕਵੀਆਂ
ਦਾ ਬ੍ਰਹਮ ਚਕਵੇ ਨਾਲ ਮਿਲਾਪ ਹੁੰਦਾ ਹੈ। ਜੀਵ ਪ੍ਰਸੰਨ ਹੁੰਦੇ ਹਨ। ਇਸ ਪ੍ਰਕਾਰ
ਸਤਿਗੁਰੂ ਜੀ (ਦਿਵਸੁ) ਦਿਨ ਦੀ ਨਿਆਈਂ ਹਨ।

(ਰਾਤਿ ਦੁਇ) ਸਤਿਗੁਰੂ ਨਾਨਕ ਦੇਵ ਜੀ ਦੋ ਰਾਤਾਂ ਦੀ ਨਿਆਈਂ ਹਨ।
ਇੱਕ ਤਾਂ ਮਸਿਆ ਦੀ ਪੂਰੀ ਹਨੇਰੀ ਰਾਤ ਹੁੰਦੀ ਹੈ। ਜਿਸ ਵਿਚ ਹੱਥ ਪਸਾਰਿਆ
ਵੀ ਨਹੀਂ ਦਿਸਦਾ। ਦੂਜੀ ਪੂਰੀ ਚਾਨਣੀ ਰਾਤ ਪੂਰਨਮਾਸ਼ੀ ਦੀ ਹੁੰਦੀ ਹੈ।

ਸਤਿਗੁਰੂ ਜੀ ਮੱਸਿਆ ਦੀ ਰਾਤ ਦੀ ਨਿਆਈਂ ਨਿਰਵਿਕਲਪ ਸਮਾਧੀ ਵਿਚ
ਸਿੱਖਾਂ ਨੂੰ ਇਸਥਿਤ ਕਰਦੇ ਹਨ। ਉਹਨਾਂ ਦੀਆਂ ਸਾਰੀਆਂ ਕਲਪਣਾਂ ਮੇਟ ਕੇ
ਵਾਹਿਗੁਰੂ ਵਿਚ ਲੀਨ ਕਰ ਦਿੰਦੇ ਹਨ। ਬਿਨਾਂ ਬ੍ਰਹਮ ਤੋਂ ਹੋਰ ਕੋਈ
ਖਿਆਲ ਹੀ ਨਹੀਂ ਰਹਿੰਦਾ, ਫੁਰਨਾ ਹੀ ਨਹੀਂ ਫੁਰਦਾ। ਪਦਾਰਥਕ ਗਿਆਨ ਮੇਟ
ਦਿੰਦੇ ਹਨ। ਐਸੀ ਗਾੜ੍ਹੀ ਅਵਸਥਾ ਕਰ ਦਿੰਦੇ ਹਨ, ਉਸ ਦੀ ਦ੍ਰਿਸ਼ਟੀ ਵਿਚੋਂ
ਸੰਸਾਰ ਦਾ ਅਭਾਵ ਕਰਾ ਦਿੰਦੇ ਹਨ ਤੇ ਸ਼ੁਭ ਗੁਣ ਤਾਰੇ ਚਮਕਾ ਦੇਂਦੇ ਹਨ।

ਜਿਵੇਂ ਦੂਸਰੀ ਪੂਰੀ ਚਾਨਣੀ ਰਾਤ ਪੂਰਨਮਾਸ਼ੀ ਦੀ ਹੁੰਦੀ ਹੈ। ਸਤਿਗੁਰੂ



ਸੱਚੇ ਪਾਤਿਸ਼ਾਹ ਜੀ ਕਿਰਪਾ ਕਰਕੇ ਗੁਰਸਿੱਖਾਂ ਦੇ ਅੰਦਰ ਵੈਰਾਗ ਰੂਪੀ ਚੰਦ੍ਰਮਾ
ਚੜ੍ਹਾ ਕੇ, ਸ਼ੁਭ ਗੁਣਾਂ ਦੇ ਤਾਰੇ ਚੜ੍ਹਾ ਕੇ (ਟਹਿਕਾ ਕੇ) ਬੁੱਧੀਆਂ ਰੂਪ ਕਵੀਆਂ ਨੂੰ
ਖਿੜਾ ਦਿੰਦੇ ਹਨ। ਅਗਿਆਨ ਰੂਪੀ ਸੂਰਜ ਦੀਆਂ ਰਾਗ, ਦ੍ਵੈਖ ਕਿਰਨਾਂ ਦੀ
ਤ੍ਰਿਸ਼ਨਾਂ ਰੂਪੀ ਧੁਪ ਨਾਲ, ਪ੍ਰੇਮ ਰੂਪ ਪਾਣੀ ਦੇ ਸੁੱਕ ਜਾਣ ਤੋਂ ਜੋ ਰਿਦੇ ਤਪ ਰਹੇ
ਸਨ। 'ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥' (੯੬੦) ਸਤਿਗੁਰੂ ਜੀ ਸਭ
ਤਪਸ਼ ਲਾਹ ਦੇਂਦੇ ਹਨ। ਸ਼ੁਭ ਗੁਣਾਂ ਦੇ ਤਾਰਿਆਂ ਸਮੇਤ, ਭਗਤੀ ਰੂਪ ਚਾਨਣੀ
ਦੇ ਸਹਿਤ, ਸਿੱਖ ਦਾ ਰਿਦਾ (ਅਕਾਸ਼) ਚਮਕਾ ਦਿੰਦੇ ਹਨ। ਚੰਦ੍ਰਮਾ ਵਤ
ਸਤਿਗੁਰੂ ਜੀ ਦੀ ਰਸਨਾਂ ਤੋਂ ਅੰਮ੍ਰਿਤ ਝਰਦਾ ਹੈ।

'ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥' (ਅੰਗ ੧੨੬)
'ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗ ਸਗਲ ਬਿਖ ਹਰੈ ॥' (੩੪੪)

ਗੁਰਸਿਖ ਕੰਨਾਂ ਰੂਪ ਭੂਨਿਆਂ ਦੁਆਰਾ ਪੀ ਕੇ ਵਿਕਾਰਾਂ ਰੂਪ ਸੱਪਾਂ ਦੀ
ਵਿਸ਼ਿਆਂ ਰੂਪ ਜ਼ਹਿਰ ਮੇਟ ਲੈਂਦੇ ਹਨ। ਵਾ :–

'ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥' (ਅੰਗ ੨੭੩)
'ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥'

ਗੁਰੂ ਨਾਨਕ ਸਾਹਿਬ ਜੀ ਨੇ ਦ੍ਰਿਸ਼ਟੀ ਪਾ ਕੇ ਕੌਡੇ ਰਾਖਸ਼ ਦਾ ਕੜਾਹਾ ਠੰਢਾ
ਕਰ ਦਿਤਾ ਸੀ।

(ਦਾਈ) ਸਤਿਗੁਰੂ ਸਚੇ ਪਾਤਿਸ਼ਾਹ ਜੀ ਦਾਈ ਦੀ ਨਿਆਈਂ ਹਨ। ਜਿਵੇਂ
ਦਾਈ ਬੱਚੇ ਨੂੰ ਪਾਲਦੀ ਹੈ। ਇਉਂ ਸ਼ਬਦ ਰੂਪੀ, ਸੰਗਤ ਰੂਪੀ ਵਾ ਸ਼ਰਨ
ਰੂਪੀ ਗੋਦ ਵਿਚ ਰਖਕੇ ਗੁਰਸਿਖ ਦੀ ਪਾਲਣਾ ਕਰਦੇ ਹਨ। ਭੈੜੇ ਔਗੁਣਾਂ ਤੋਂ
ਬਚਾ ਕੇ ਰਖਦੇ ਹਨ। ਦਾਈ ਵੱਤ ਨਿਰਵਿਕਲਪ ਸਮਾਧੀ ਵਿਚ ਸੁਵੇਂਦੇ ਹਨ।

(ਦਾਇਆ) ਦਾਇਆ ਜਿਵੇਂ ਬਾਗਾਂ ਦੀ ਸੈਰ ਕਰਾਉਂਦਾ ਹੈ। ਇਉਂ
ਸਤਿਗੁਰੂ ਜੀ ਹੋਰਨਾਂ ਵੇਦਾਂ, ਸ਼ਾਸਤ੍ਰਾਂ, ਪੁਰਾਣਾਂ, ਸਭ ਮੱਤਾਂ ਮਤਾਂਤ੍ਰਾਂ ਦੀ ਸੈਰ
ਕਰਾਉਂਦੇ ਹਨ। ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿਚ
ਫੁਰਮਾਇਆ ਹੈ :–

'ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥

ਏਕੀ ਕਾਰਣਿ ਪਾਪੀ ਭਇਆ ॥
ਰੋਵੈ ਜਨਮੇਜਾ ਖੁਇ ਗਇਆ ॥ ਅੰਤਿ ਕਾਲਿ ਮਤੁ ਲਾਗੋ ਭੀੜ ॥
ਰੋਵਹਿ ਸੇਖ ਮਸਾਇਕ ਪੀਰ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਰਾਜੇ ਕੰਨ ਪੜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਰੋਵੈ ਕਿਰਪਨ ਸੰਚਹਿ ਧਨੁ ਜਾਇ ॥ ਨਾਨਕ ਦੁਖੀਆ ਸਭੁ ਸੰਸਾਰੁ ॥
ਬਾਲੀ ਰੋਵੈ ਨਾਹਿ ਭਤਾਰੁ ॥ ਅਉਰੀ ਕਰਮ ਨ ਲੇਖੈ ਲਾਇ ॥' (੯੫੩)
ਮੰਨੇ ਨਾਉ ਸੋਈ ਜਿਣਿ ਜਾਇ ॥

ਇਉਂ ਸਤਿਗੁਰੂ ਜੀ ਬੜੇ ਬੜੇ ਸ਼ਾਸਤ੍ਰਾਂ, ਸਭ ਮੱਤਾਂ ਮਤਾਂਤ੍ਰਾਂ ਰੂਪ ਬਾਗਾਂ ਦੀ ਸੈਰ ਇਕ ਇਕ ਸ਼ਬਦ ਵਿਚ ਹੀ ਕਰਾ ਦਿੰਦੇ ਹਨ। ਅਨੇਕਾਂ ਪੁਰਾਣਾਂ, ਸ਼ਾਸਤ੍ਰਾਂ ਨੂੰ ਇਕ ਇਕ ਸ਼ਬਦ ਵਿਚ ਹੀ ਮੁਕਾ ਦਿੰਦੇ ਹਨ।

ਸਤਿਗੁਰੂ ਸਾਹਿਬ ਜੀ ਸਾਰੇ ਮੱਤਾਂ ਮਤਾਂਤ੍ਰਾਂ ਰੂਪੀ ਬਾਗਾਂ ਦੀ ਸੈਰ ਕਰਾਉਂਦੇ ਹਨ। ਕਿ ਫਲਾਨਾ ਮਤ ਅਨੀਸਰਵਾਦੀ ਹੈ। ਕੋਈ ਈਸਰ ਨੂੰ ਇਕ-ਦੇਸੀ ਮੰਨਦਾ ਹੈ। ਕੋਈ ਕਾਲਵਾਦੀ ਹੈ। ਕੋਈ ਕਰਮ-ਵਾਦੀ ਹੈ। ਚਾਰ ਵਾਕੀਏ ਦੇਹ ਨੂੰ ਹੀ ਆਤਮਾ ਮੰਨੀ ਬੈਠੇ ਹਨ। ਬੋਧੀ ਬੁਧ ਨੂੰ ਹੀ ਆਤਮਾ ਮੰਨੀ ਬੈਠੇ ਹਨ। ਨਿਆਇਕ ਅਨੰਦ-ਮੈ ਕੋਸ਼ ਨੂੰ ਹੀ ਆਤਮਾ ਮੰਨੀ ਬੈਠੇ ਹਨ। ਦੇਵਤੇ ਮਨ ਨੂੰ ਆਤਮਾ ਮੰਨੀ ਬੈਠੇ ਹਨ।

(ਖੇਲੈ ਸਗਲ ਜਗਤੁ) ਸਾਰੇ ਜਗਤ ਰੂਪੀ ਬਾਰਿਕ ਨੂੰ ਸਤਿਗੁਰੂ ਜੀ ਧੰਧਿਆਂ ਵਿਚ ਖਿਲਾਉਂਦੇ ਹਨ। ਵਾ (ਖੇਲੈ) ਸਾਰੇ ਜਗਤ ਨੂੰ ਕੌਤਕ ਰੂਪ ਹੀ ਦਿਖਾ ਦਿੰਦੇ ਹਨ ਕਿ – 'ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ ॥' (ਦਸਮ)

ਏਸ ਵਲੋਂ ਸਿਖ ਦੀ ਬਿਰਤੀ ਨੂੰ (ਖੇ) ਨਾਮ ਅਕਾਸ ਭਾਵ ਚਿਦਾਕਾਸ਼ ਦਾ ਹੈ। ਸਾਰੇ ਜਗਤ ਨੂੰ (ਚਿਦਾਕਾਸ਼) ਬ੍ਰਹਮ ਚੇਤਨ ਵਿਚ ਲੈ ਕਰ ਦੇਂਦੇ ਹਨ। ਅਭਾਵ ਕਰ ਦੇਂਦੇ ਹਨ। ਸਿੱਖ ਨੂੰ ਪ੍ਰੇਮ ਦੀ ਖੇਲ ਖਿਡੌਂਦੇ ਹਨ।

(ਵਾ) ਭਰਮ ਕਰਕੇ ਜੋ ਜਗਤ ਦੀ ਰਚਨਾਂ ਪ੍ਰਤੀਤ ਹੋ ਰਹੀ ਹੈ। ਇਸ ਨੂੰ (ਖੇਲੈ) ਖਿੰਡਾ ਦਿੰਦੇ ਹਨ। ਭਾਵ ਮਿਥਿਆ ਦਿਖਾ ਦਿੰਦੇ ਹਨ।

'ਜਿਉ ਸੁਪਨਾ ਅਰੁ ਪੇਖਨਾ ਐਸੇ ਜਗੁ ਕਉ ਜਾਨਿ ॥' (ਅੰਗ ੧੪੨੭)

ਓਸ ਵਾਹਿਗੁਰੂ ਤੋਂ ਬਿਨਾਂ ਕੁੱਝ ਵੀ ਨਹੀਂ ਹੈ, ਓਹੋ ਹੀ :–

'ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥' (ਅੰਗ ੫੧੯)

ਉਸ ਤੋਂ ਬਿਨਾਂ ਜਿਵੇਂ ਬਾਜੀਗਰ ਦੀ ਬਾਜੀ ਝੂਠੀ ਹੁੰਦੀ ਹੈ ਐਸੇ ਹੀ ਸੰਸਾਰ ਮਿਥਿਆ ਦਿਖਾ ਦੇਂਦੇ ਹਨ।

(ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥) ਫੇਰ ਸਤਿਗੁਰੂ ਜੀ



ਗੁਰਸਿਖਾਂ ਨੂੰ ਕੀ ਉਪਦੇਸ ਦਿੰਦੇ ਹਨ ? ਸਤਿਗੁਰੂ ਜੀ ਸਿੱਖ ਪ੍ਰਤੀ (ਹਦੂਰਿ) ਆਪਣੇ ਪਾਸ ਪਵਿੱਤਰ ਹਜ਼ੂਰੀ ਵਿਚ ਬਿਠਾ ਕੇ (ਧਰਮੁ) ਨਿਸ਼ਕਾਮ ਧਰਮ ਦਾ ਉਪਦੇਸ਼ (ਵਾਚੈ) ਆਖਦੇ ਭਾਵ ਬਖ਼ਸ਼ਦੇ ਹਨ। ਚੰਗੇ ਧਰਮੀ ਪਰਉਪਕਾਰ ਵਾਲੇ ਕਰਮ ਕਰਿਆ ਕਰੋ।

ਹੇ ਗੁਰਸਿਖੋ ! ਧਰਮੀ ਹੋਣਾ ਵੱਡਾ ਹੈ।

'ਧਧੈ ਧਰਮੁ ਧਰੇ ਧਰਮਾਪੁਰਿ ਗੁਣਕਾਰੀ ਮਨੁ ਧੀਰਾ ॥' (ਅੰਗ ੯੩੦)

ਇਸ ਪ੍ਰਕਾਰ ਦਾ ਜੀਵਨ ਹੋਣਾ ਚਾਹੀਦਾ ਹੈ। ਜਿਹੜੇ ਧਰਮੀ ਬੰਦੇ ਨਹੀਂ ਹੋਣਗੇ ਉਨ੍ਹਾਂ ਦੀ ਇਹ ਹਾਲਤ ਹੈ।

'ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥' (ਅੰਗ ੭੯੦)

ਉਹ ਸੈਤਾਨੀਆਂ ਵਿਚ ਵਸਣ ਵਾਲੇ ਲੋਕ ਹਨ, ਜਿਨ੍ਹਾਂ ਦੇ ਅੰਦਰ ਧਰਮ ਨਹੀਂ ਹੈ।

'ਦੀਨੁ ਛਡਾਇ ਦੁਨੀ ਜੋ ਲਾਏ ॥ ਦੁਹੀ ਸਿਰਾਈ ਖੁਨਾਮੀ ਕਹਾਏ ॥' (੭੪੨)

ਏਸੇ ਪ੍ਰਕਾਰ 'ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਲੀ ਸਾਥਿ ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥ ॥' (੧੩੬੫)

ਕਬੀਰ ਸਾਹਿਬ ਜੀ ਨੇ ਕਿਹਾ ਹੈ :–

'ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥' (੧੧੦੫)

ਸੋ ਗੁਰਸਿੱਖ ਨੂੰ ਹਜ਼ੂਰ ਧਰਮ ਵਿਚ ਪ੍ਰਪੱਕ ਹੋਣ ਦਾ ਉਪਦੇਸ਼ ਦਿੰਦੇ ਹਨ। ਜਿਹੜਾ ਪ੍ਰਮੇਸਰ ਨੂੰ ਚੇਤੇ ਕਰਨਾ ਹੈ ਇਹ ਸਾਡਾ ਧਰਮ ਹੈ।

'ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥'

ਸਾਰੇ ਭਰਮ, ਵਹਿਮ (ਤਜਿ) ਛੱਡ ਕੇ ਵਾਹਿਗੁਰੂ ਦਾ ਭਜਨ ਕਰਨਾ ਇਹ ਅਟੱਲ ਧਰਮ ਹੈ।

ਤੇ ਸਰੀਰ ਨੂੰ ਸਾਬਤ ਸੂਰਤ ਰੱਖਣਾ। 'ਸਾਬਤ ਸੂਰਤ ਦਸਤਾਰ ਸਿਰਾ ॥'

ਜਿਵੇਂ ਮਾਤਾ ਦੇ ਗਰਭ ਵਿਚੋਂ ਬੱਚਾ ਪੈਦਾ ਹੋਇਆ ਉਵੇਂ ਕੇਸ ਨਾ ਕਤਲ ਕਰਾਉਣੇ। ਸਾਬਤ ਸੂਰਤ ਰੱਖਣੀ, ਸਿਰ ਨੂੰ ਢੱਕ ਕੇ ਦਸਤਾਰ ਰੱਖਣੀ। ਇਹੀ ਸਤਿਗੁਰੂ ਸਾਹਿਬ ਜੀ ਨੇ ਪ੍ਰਮੇਸਰ ਵਲੋਂ ਦਿਤਾ ਜਿਹੜਾ ਧਰਮ ਹੈ, ਇਸ ਨੂੰ ਕਾਇਮ ਰੱਖਣ ਦੀ ਆਗਿਆ ਕੀਤੀ ਹੈ। 'ਸੂਰਤਿ ਮੂਰਤਿ ਆਦਿ ਅਨੂਪੁ ॥'

ਐਸਾ ਜਿਹੜਾ ਧਰਮੀ ਹੋਣਾ ਹੈ ਏਸ ਨੂੰ ਹਜ਼ੂਰੀ ਵਿਚ ਬਿਠਾ ਕੇ ਸਿੱਖ ਨੂੰ ਸਤਿਗੁਰੂ

ਸਾਹਿਬ ਉਚਾਰਨ ਕਰਦੇ ਹਨ ਕਿ ਹੇ ਗੁਰਸਿੱਖ ! ਧਰਮੀ ਹੋ। ਯਥਾ :-
'ਦੀਨ ਕੈ ਤੋਸੈ ਦੂਨੀ ਨ ਜਾਇ॥' (ਅੰਗ ੧੪੩)
ਅਤੇ ਫਿਰ (ਚੰਗਿਆਈਆ ਬੁਰਿਆਈਆ ਵਾਚੈ) ਭਲਿਆਈਆਂ, ਨੇਕੀਆਂ
ਪਰਉਪਕਾਰ ਚੰਗਿਆਈਆਂ ਨੂੰ ਹਮੇਸ਼ਾਂ ਕਰਿਆ ਕਰ, ਤੇ ਬੁਰਿਆਈਆਂ ਤੋਂ
(ਵਾਚੈ) ਬਚ ਕੇ ਰਿਹਾ ਕਰ, ਇਹ ਸਿੱਖਿਆ ਦੇਂਦੇ ਹਨ ਕਿ ਬੁਰੇ ਕਰਮ ਕਰਕੇ
ਰਾਤ ਦਿਨ ਜੀਵਨ ਨੂੰ ਬੁਰਿਆਈਆਂ ਵਿਚ ਨਹੀਂ ਪਾਉਣਾ।
(ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ॥) ਕਰਮੀ ਜਿਹੜੇ ਸਿਖ ਜੋ
ਅਧਿਕਾਰੀ ਹਨ, ਉਹ ਆਪੋ ਆਪਣੀ ਕਰਣੀ ਕਮਾਈ ਦੇ ਅਨੁਸਾਰ ਕਈ
ਗੁਰਮੁਖ ਹਜ਼ੂਰੀ ਵਿਚ ਨੇੜੇ ਰਹਿੰਦੇ ਹਨ ਅਤੇ ਕਈ ਦੂਰ ਰਹਿੰਦੇ ਹਨ।

## ਸਾਖੀ ਸ੍ਰੀ ਕਲਗੀਧਰ ਜੀ ਦੇ ਪਹਿਰੇਦਾਰਾਂ ਨੇ ਖੇਡਾ ਵੇਖਣਾ

ਸਤਿਗੁਰੂ ਗੋਬਿੰਦ ਸਿੰਘ ਜੀ ਤਖਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ
ਵਿਖੇ ਸੰਗਤਾਂ ਨੂੰ ਤਾਰ ਰਹੇ ਸਨ। ਇਕ ਰਾਤ ਖੇਡਾ ਪੈ ਰਿਹਾ ਸੀ। ਹਜ਼ੂਰ ਦੇ
ਪਲੰਘ ਦੇ ਪਹਿਰੇਦਾਰਾਂ ਵਿਚੋਂ ਸਤਿਗੁਰਾਂ ਤੋਂ ਆਗਿਆ ਲਏ ਤੋਂ ਬਿਨਾਂ ਹੀ
ਕੁਝ ਸਿੰਘ ਖੇਡਾ ਵੇਖਣ ਵਾਸਤੇ ਚਲੇ ਗਏ। ਅਤੇ ਕੁਝ ਕੁ ਸਿੰਘ ਮਹਾਰਾਜ ਦੇ
ਪਲੰਘੇ ਦੇ ਪਹਿਰੇ ਤੇ ਰਹੇ। ਜੋ ਵੇਖਣ ਵਾਸਤੇ ਗਏ ਸੀ ਉਨ੍ਹਾਂ ਨੇ ਬਹੁਤ ਪਛਤਾਵਾ
ਕੀਤਾ ਕਿ ਆਪਾਂ ਇਹ ਵੇਖ ਕੇ ਕੀ ਲੈਣਾ ਸੀ, ਕਿਉਂ ਆਏ ਹਾਂ ? ਸਤਿਗੁਰੂ ਜੀ
ਕਿਤੇ ਨਰਾਜ਼ ਨਾ ਹੋਵਣ। ਮਨ ਤਾਂ ਸਤਿਗੁਰਾਂ ਪਾਸ ਸੀ ਤੇ ਸਰੀਰ ਕਰਕੇ ਕੇਵਲ
ਖੇਡੇ ਵਿਚ ਰਹੇ ਅਤੇ ਖੇਡਾ ਸਮਾਪਤ ਹੋਏ ਤਾਂ ਆ ਗਏ।
ਪਰ ਜਿਹੜੇ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ ਵਿੱਚ ਰਹੇ, ਉਹ ਆਪਸ ਵਿਚ
ਕਹਿਣ ਲਗੇ ਕਿ ਇਹ ਖੇਡਾ ਵੇਖ ਕੇ ਆ ਗਏ ਹਨ, ਆਪਾਂ ਭੀ ਵੇਖ ਆਉਂਦੇ।
ਸਤਿਗੁਰੂ ਜੀ ਤਾਂ ਬਿਰਾਜੇ ਹੀ ਸਨ ਕੀ ਪਤਾ ਲੱਗਣਾ ਸੀ ? ਇਨ੍ਹਾਂ ਦੇ ਨਿਸਰਧਕ
ਚਿਤ ਖੇਡਾ ਵੇਖਣ ਦੀ ਇੱਛਾ ਵਿਚ ਰਹੇ। ਹਜ਼ੂਰ ਦੇ ਪਾਸ ਦਿਨ ਚੜ੍ਹੇ ਤੋਂ ਖੇਡਾ
ਵੇਖਣ ਵਾਲਿਆਂ ਦੀ ਸ਼ਕੈਤ ਕੀਤੀ। ਯਥਾ :-
'ਸ੍ਰੀ ਗੁਰ ਸੁਨਿ ਕਰਿ ਸਭਿਨਿ ਸੁਨਾਏ। ਨਿਕਟੇ ਦੂਰ ਦੂਰ ਨਿਕਟਾਏ।
ਗਏ ਜੋ, ਤਿਨ ਕੋ ਮਨ ਹਮ ਪਾਹੀ। ਗਏ ਨ, ਤਿਨ ਮਨ ਖੇਡੇ ਮਾਹੀ॥'
(ਸ੍ਰੀ ਗੁ: ਪ੍ਰ: ਸੂ: ਰੁਤਿ ਐਨ ੧ ਅੰਸੂ ੨੬)
ਮਹਾਰਾਜ ਜੀ ਕਹਿਣ ਲੱਗੇ ਇਹ ਸਰੀਰ ਕਰਕੇ ਭਾਵੇਂ ਗਏ ਸਨ ਪਰ ਇਨ੍ਹਾਂ
ਦਾ ਚਿੱਤ ਤਾਂ ਸਾਡੇ ਕੋਲ ਭਾਵ ਹਜ਼ੂਰੀ ਵਿਚ ਸੀ। ਸਾਬੋਂ ਡਰਦੇ ਸਨ ਕਿ ਸਤਿਗੁਰੂ



ਜੀ ਸਾਨੂੰ ਗਿਆਂ ਨੂੰ ਜ਼ਰੂਰ ਤਾੜਨਗੇ ਇਹ ਇਨ੍ਹਾਂ ਦੇ ਚਿਤ ਅੰਦਰ ਸ਼ਰਧਾ ਸੀ
ਅਤੇ ਤੁਹਾਡੇ ਚਿਤ ਖੇਡਾ ਵੇਖਦੇ ਫਿਰਦੇ ਸੀ ਭਾਵੇਂ ਸਾਡੀ ਹਜ਼ੂਰੀ ਵਿਚ ਪਹਿਰੇ ਤੇ
ਖੜੇ ਹੀ ਸੀ। ਇਸ ਕਰਕੇ ਇਹ ਤਾਂ ਸਾਡੇ ਨੇੜੇ ਸਨ ਤੇ ਤੁਸਾਂ ਦੂਰ ਸੀ। ਜਦੋਂ
ਸਤਿਗੁਰਾਂ ਨੇ ਇਹ ਬਚਨ ਕੀਤਾ ਤਾਂ ਸਤਿਗੁਰੂ ਜੀ ਨੂੰ ਅੰਤਰਜਾਮੀ ਸਰਬ ਕਲਾ
ਸਮਰਥ ਜਾਣ ਕੇ ਮੁਆਫੀ ਮੰਗੀ ਅਤੇ ਦਿਲ ਲਾ ਕੇ ਸੇਵਾ ਤੇ ਭੈ ਵਿਚ
ਰਹਿਣ ਲੱਗੇ।
(ਕੇ ਨੇੜੈ ਕੇ ਦੂਰਿ॥) ਕਈ ਨੇੜੇ ਰਹਿੰਦੇ ਹਨ ਮਨ ਕਰਕੇ। ਜਿਵੇਂ *ਭਾਈ
ਗੋਂਦਾ ਜੀ ਸਰੀਰ ਕਰਕੇ ਭਾਵੇਂ ਦੂਰ ਕਾਬਲ ਵਿਚ ਬੈਠੇ ਸਨ ਪਰ ਮਨ ਕਰਕੇ
ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਪਵਿੱਤਰ ਚਰਨ ਕਮਲ ਧਿਆਨ ਨਾਲ
ਪਕੜੇ ਹੋਏ ਸਨ। ਜਿਨ੍ਹਾਂ ਦੀ ਲਿਵ ਲੱਗੀ ਹੈ ਕਈ ਦੂਰ ਹੁੰਦੇ ਭੀ ਨੇੜੇ ਹਨ ਅਤੇ
ਕਈ ਨੇੜੇ ਰਹਿੰਦੇ ਵੀ ਪ੍ਰਿਥੀਏ ਤੇ ਧੀਰ ਮੱਲ ਵਰਗੇ ਵੀ ਦੂਰ ਸਨ। ਉਹ ਧਨ
ਦੀ ਚੋਰੀ ਕਰਦੇ ਰਹਿੰਦੇ ਸੀ।
ਏਸ ਪ੍ਰਕਾਰ ਸਾਧ ਸੰਗਤ ਜੀ ! ਕਈ ਨੇੜੇ ਦੀ ਸੇਵਾ ਕਰਦੇ ਹਨ। ਜੈਸੇ ਦਸਮ
ਪਾਤਿਸ਼ਾਹ ਜੀ ਦੇ ਪਾਸ ਰਾਤ ਨੂੰ ੨੫ ਸਿੰਘ ਪਹਿਰੇ ਤੇ ਹੋਇਆ ਕਰਦੇ ਸਨ।
ਜਿਵੇਂ ਰੀਬੀ ਸਿੰਘ ਅਤੇ ਕੀਰਤਨੀਏ ਮਹਾਰਾਜ ਜੀ ਦੇ ਨੇੜੇ ਹਨ। ਅਤੇ ਭਾਈ
ਬਾਲਾ ਜੀ, ਭਾਈ ਮਰਦਾਨਾ ਜੀ, ਭਾਈ ਬੱਲੂ ਆਦਿ ਨੇੜੇ ਹਨ। ਤੇ ਦੂਰ ਕਈ
ਬਾਹਰ ਖੇਤੀ ਦੀ ਸੇਵਾ ਕਰਦੇ ਹਨ ਬਾਬਾ ਬੁਢਾ ਜੀ ਆਦਿ।
'ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ॥' (੬੪੮)
ਚਾਹੇ ਨੇੜੇ ਹਨ, ਚਾਹੇ ਦੂਰ ਹਨ। ਜਿਨ੍ਹਾਂ ਦੇ ਅੰਦਰ ਭਾਵਨਾ ਹੈ ਲਿਵ
ਲੱਗੀ ਹੋਈ ਹੈ, ਚਿੱਤ ਜੁੜੇ ਹੋਏ ਹਨ ਉਹ ਦੂਰ ਹੁੰਦੇ ਨੇੜੇ ਹਨ। ਤੇ ਜਿਨ੍ਹਾਂ ਨੇ
ਆਪਣੇ ਚਿਤ ਨੂੰ ਦੂਰ ਕਰ ਦਿਤਾ ਹੈ, ਭਾਵਨਾ ਨਹੀਂ, ਉਹ ਨੇੜੇ ਰਹਿੰਦੇ ਵੀ
ਦੂਰ ਹਨ।
(ਜਿਨੀ ਨਾਮੁ ਧਿਆਇਆ;) ਇਨ੍ਹਾਂ ਸਾਰਿਆਂ ਵਿਚੋਂ ਜਿਨ੍ਹਾਂ ਜਿਨ੍ਹਾਂ ਨੇ
ਪ੍ਰਮੇਸਰ ਦੇ ਪਵਿਤ੍ਰ ਨਾਮ ਨੂੰ ਧਿਆਉਣਾ ਕੀਤਾ ਹੈ-
(ਗਏ ਮਸਕਤਿ ਘਾਲਿ॥) ਉਹ (ਮਸਕਤਿ) ਮਿਹਨਤਾਂ ਕਮਾਈਆਂ ਨੂੰ
(ਘਾਲਿ) ਕਮਾ ਕੇ ਸੱਚਖੰਡ ਵਿਚ ਸਹੀ ਸਲਾਮਤ ਸਰੂਪ ਵਿਚ ਪਹੁੰਚ ਗਏ ਹਨ।
ਵਾ :-ਜਿਨ੍ਹਾਂ ਨੇ ਨਾਮ ਧਿਆਇਆ ਹੈ ਉਹ ਮਸੱਕਤਾਂ ਤੇ (ਘਾਲਿ) ਕਮੌਣ ਤੋਂ

*ਸਾਖੀ ਭਾਈ ਗੋਂਦਾ ਜੀ ਦੀ ਅੰਗ ੨੮੪ ਤੇ ਪੜ੍ਹੋ।

ਉਪਰ ਚਲੇ ਗਏ ਹਨ। ਅਤੇ ਹੋਰ ਕਮਾਈਆਂ, ਘਾਲਣਾਂ ਵਲੋਂ ਪਰੇ ਹੋ ਗਏ
ਹਨ। ਨਾਮ ਜਪਣ ਵਾਲਿਆਂ ਨੂੰ ਜਲ-ਧਾਰੇ, ਧੂਣੀਆਂ ਤੋਣ ਆਦਿ ਕਿਸੇ ਭੀ
ਸਾਧਨ ਦੀ ਲੋੜ ਨਹੀਂ ਹੈ। ਭਾਵ ਉਹਨਾਂ ਨੂੰ ਕਿਸੇ ਪ੍ਰਕਾਰ ਦਾ ਕੋਈ ਬਿਘਨ
ਨਹੀਂ, ਦੁੱਖ ਨਹੀਂ, ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੇ ਕ੍ਰਿਪਾ ਕਰਕੇ ਰੱਖ
ਲਿਆ ਹੈ।

(ਨਾਨਕ, ਤੇ ਮੁਖ ਉਜਲੇ;) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਉਹ
ਏਸ ਲੋਕ ਵਿਚ ਵੀ ਮੁਖੀ ਹਨ ਤੇ ਪ੍ਰਲੋਕ ਵਿਚ ਵੀ ਉੱਜਲ ਹਨ।

(ਕੇਤੀ ਛੁਟੀ ਨਾਲਿ ॥੧॥) ਉਨ੍ਹਾਂ ਗੁਰਮੁਖਾਂ ਦੀ ਸੰਗਤ ਕਰਕੇ 'ਆਪ ਤਰੇ
ਤਾਰੇਨ ਸਰਿਠਾ ॥' ਆਪ ਵੀ ਤਰੇ ਹਨ ਤੇ ਸ੍ਰਿਸ਼ਟੀ ਨੂੰ ਵੀ ਤਾਰ ਲੈਂਦੇ ਹਨ।
ਕਿਤਨੀ ਸ੍ਰਿਸ਼ਟੀ ਛੁਟਕਾਰਾ ਪਾ ਗਈ ਹੈ।

**ਅਰਥ ੩ :**–(ਅੰਨ੍ਹੇ ਕਰਕੇ ਸਿੱਖ ਮੁਖ ਦੁਆਰਾ ਪ੍ਰਸ਼ਨਾਂ ਦੇ ਉੱਤ੍ਰਾਂ ਦੁਆਰਾ)
ਪ੍ਰਸ਼ਨ :–(ਕਰਮੀ) ਕਰਮਾਂ ਦੇ ਕਰਨ ਵਾਲਾ ਜੋ ਸਿੱਖ ਹੈ ਉਹ (ਆਪੇ)
ਆਪਣੀ ਕਲਿਆਣ ਵਾਸਤੇ ਸਤਿਗੁਰੂ ਜੀ ਦੀ (ਆਪਣੀ) (ਆ) ਆ ਕੇ (ਪਣੀ)
ਪਨਾਹ ਲਵੇ, ਸ਼ਰਨ ਪਵੇ ਤੇ ਬੇਨਤੀ ਕਰੇ।

(ਕੇ ਨੇੜੈ ਕੇ ਦੂਰਿ ॥) ਹੇ ਸਚੇ ਪਾਤਸ਼ਾਹ ਜੀ ! ਮੈਨੂੰ ਜਿਸ ਆਪਣੇ ਸਰੂਪ
ਵਲੋਂ ਅਗਿਆਨ ਭਰਮ ਨੇ (ਦੂਰਿ ਕੇ) ਦੂਰਿ ਕਰ ਦਿਤਾ ਹੈ, ਉਸ ਸਰੂਪ ਦੇ ਮੈਂ
(ਕੇ ਨੇੜੇ) ਕਿਸ ਪ੍ਰਕਾਰ ਨੇੜੇ ਹੋਵਾਂ, ਭਾਵ ਪ੍ਰਾਪਤ ਹੋਵੇ ?

ਵਾ :–(ਕੇ ਨੇੜੈ) ਕੀਤਾ ਹੈ ਨੇੜਾ ਜਿਸ ਅਗਿਆਨ ਨੇ ਉਹ (ਕੇ ਦੂਰਿ) ਕਿਸ
ਪ੍ਰਕਾਰ ਦੂਰ ਹੋਵੇ? ਸਿੱਖ ਦਾ ਇਹ ਪ੍ਰਸ਼ਨ ਸੁਣਕੇ ਸਤਿਗੁਰੂ ਜੀ ਉੱਤ੍ਰ ਦਿੰਦੇ ਹਨ।

(ਗੁਰੂ ਨਾਮ ਪਵਣੁ ਜਿਨੀ ਧਿਆਇਆ) ਸਤਿਗੁਰੂ ਜੀ ਤੋਂ ਨਾਮ ਲੈ ਕੇ
(ਪਵਣੁ) ਸੁਆਸਾਂ ਨਾਲ ਜਿਨ੍ਹਾਂ ਨੇ ਧਿਆਉਣਾ ਕੀਤਾ ਹੈ। ਯਥਾ :–
'ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥' (੯੪੩)

(ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥) (ਚੰਗਿਆਈਆ)
ਚੰਗੇ ਕੰਮ ਕਰਦੇ ਹਨ ਅਤੇ (ਬੁਰਿਆਈਆ) ਬੁਰੇ ਕੰਮਾਂ ਤੋਂ (ਵਾਚੈ) ਬਚਦੇ
ਹਨ ਅਤੇ ਸਤਿਗੁਰੂ ਜੀ ਜਿਨ੍ਹਾਂ ਤਾਈਂ ਹਜ਼ੂਰੀ ਵਿਚ ਬਿਠਾ ਕੇ ਧਰਮ ਕਮੌਣ
ਦੀ ਸਿੱਖਿਆ ਵਾਚਦੇ ਹਨ, ਕਥਨ ਕਰਦੇ ਹਨ।

ਵਾ :–ਉਹ ਚੰਗੇ ਕਰਮਾਂ ਨੂੰ (ਵਾਚੈ) ਕਥਨ ਕਰਦੇ ਹਨ ਤੇ (ਬੁਰਿਆਈਆ ਵਾਚੈ)



ਸਰੀਰ ਕਰਕੇ ਵੀ ਬੁਰਿਆਈਆਂ ਤੋਂ ਬਚੇ ਹੋਏ ਹਨ ਅਤੇ ਉਨ੍ਹਾਂ ਨੇ
(ਧਰਮੁ ਹਦੂਰਿ) ਜੋ (ਮ) ਮਮਤਾ ਤੇ ਮੋਹ ਹੈ ਅਤੇ (ਹ) ਜਿਹੜੀ ਹੰਗਤਾ ਹੈ,
ਇਸ ਨੂੰ ਧਰ ਦਿਤਾ ਹੈ ਦੂਰ। ਤਾਂ –

(ਦਿਵਸੁ ਰਾਤਿ ਦੁਇ, ਦਾਈ ਦਾਇਆ;) (ਦਿਵਸੁ) ਦਿਨ ਗਿਆਨ, ਪ੍ਰਾਪਤ
ਹੋ ਜਾਂਦਾ ਹੈ ਅਤੇ (ਰਾਤਿ) ਅਵਿਦਿਆ ਰੂਪੀ ਵਾ :–(ਦੁਇ) ਦ੍ਵੈਤ ਰੂਪੀ ਜਿਹੜੀ
ਰਾਤ ਸੀ ਇਹ (ਦਾਈ) ਦਾਅ ਖੇਲਦੀ ਰਹਿੰਦੀ ਸੀ ਨਨੱਤ-ਪੁਣਾ ਵਿਖਾਉਣ ਵਿਚ।
ਜੀਆਂ ਨੂੰ ਪ੍ਰਮੇਸਰ ਵਲੋਂ ਹਨੇਰਾ ਪਾਈ ਬੈਠੀ ਸੀ, ਏਸ ਦੇ ਜਿੱਤਣ ਦਾ (ਦਾਇਆ)
ਦਾਅ ਆ ਗਿਆ ਭਾਵ ਰੋਕ ਲਈ। ਉਸਵੇ ਲੇ–

(ਖੇਲੈ ਸਗਲ ਜਗਤੁ ॥ ) ਸਾਰਾ ਜਗਤ ਖੇਲ ਰੂਪ, ਤਮਾਸ਼ੇ ਦੀ ਨਿਆਈਂ
ਦਿਸਣ ਲੱਗ ਪਿਆ।

(ਮਸਕਤਿ ਘਾਲਿ ਗਏ) ਜਿਹੜੀਆਂ (ਮਸਕਤਿ) ਮਿਹਨਤਾਂ ਕਰਨੀਆਂ ਸਨ
ਅਨੇਕਾਂ ਜਨਮਾਂ ਵਿਚ, ਉਨ੍ਹਾਂ ਕਮਾਈਆਂ ਨੂੰ ਘਾਲ ਕੇ ਕਮਾ ਕੇ ਉਹ ਪਰਮੇਸਰ
ਦੇ ਸਰੂਪ ਵਿਚ ਚਲੇ ਗਏ।

ਸਰੂਪ ਵਿਚ ਜਾਣੇ ਕਰਕੇ ਉਹ ਆਪ ਕਹਿੰਦੇ ਹਨ–

(ਪਾਣੀ ਪਿਤਾ) (ਪਾਣੀ) ਹੱਥ ਵਿਚ (ਪਿਤਾ) ਪ੍ਰਮੇਸਰ ਪ੍ਰਾਪਤ ਹੋ ਗਿਆ ਹੈ।
ਭਾਵ ਪ੍ਰਮੇਸਰ ਦਾ ਹਸਤਾਮਲ-ਵੱਤ ਗਿਆਨ ਹੋ ਗਿਆ, ਮਨ ਵਿਚ ਵਾਹਿਗੁਰੂ
ਸਾਖਿਆਤ ਹੋ ਗਿਆ ਹੈ।

(ਮਾਤਾ ਧਰਤਿ ਮਹਤੁ ॥) (ਮਹਤੁ) ਵਡੇ ਤੁਰੀਆਪਦ ਰੂਪ ਮਰਾਤਬੇ ਨੂੰ (ਧਰਤਿ)
ਧਾਰ ਕੇ (ਮਾਤਾ) ਮਸਤ ਹੋ ਗਏ ਬ੍ਰਹਮਾਨੰਦ ਵਿਚ।

(ਨਾਨਕ, ਤੇ ਮੁਖ ਉਜਲੇ;) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਉਹ
ਗੁਰਮੁਖ ਉੱਜਲ ਮੁੱਖਾਂ ਵਾਲੇ ਹਨ।

ਵਾ :–ਉਹ ਗੁਰਮੁਖ (ਨਾਨਕ) (ਨਾ+ਅਨ+ਅਕ) ਦੁੱਖਾਂ ਤੋਂ ਰਹਿਤ ਸਰੂਪ ਦੀ
ਪ੍ਰਾਪਤੀ ਕਰਕੇ ਲੋਕ ਪ੍ਰਲੋਕ ਵਿਚ ਮੁਖੀ ਅਤੇ ਪਵਿੱਤ੍ਰ ਹਨ।

(ਕੇਤੀ ਛੁਟੀ ਨਾਲਿ ॥੧॥) ਕਿਤਨੀ ਹੀ ਸ੍ਰਿਸ਼ਟੀ ਉਨ੍ਹਾਂ ਦੇ ਨਾਲ ਲੱਗ ਕੇ
ਛੁਟ ਗਈ ਹੈ।

ਵਾ :–(ਤੀ) ਮਾਇਆ ਜੋ ਨਾਲ ਲੱਗੀ ਹੋਈ (ਕੇ) ਕਿਤਨੇ ਜਨਮਾਂ ਦੀ,
ਆਪਣੇ ਅਧੀਨ ਕਰ ਰਹੀ ਸੀ, ਤਿਸ ਤੇ ਬ੍ਰਿਤੀ ਛੁਟ ਗਈ ਹੈ ਭਾਵ ਉਹ ਨਾਮ
ਹੋ ਗਈ ਹੈ।

**ਅਰਥ ੪** :-ਪ੍ਰਸ਼ਨ :-ਸਤਿਗੁਰੂ ਸੱਚੇ ਪਾਤਸ਼ਾਹ ਜੀ ਕੈਸੇ ਹਨ ?

ਉੱਤਰ :-(ਪਵਣੁ ਗੁਰੂ, ਪਾਣੀ ਪਿਤਾ;) ਸਤਿਗੁਰੂ ਨਾਨਕ ਦੇਵ ਜੀ ਕਾਰਨ ਰੂਪ ਹੋਣੇ ਕਰਕੇ ਪਉਣ ਦੇ ਭੀ ਗੁਰੂ ਹਨ ਅਤੇ ਪਾਣੀ ਦੇ ਭੀ ਪਿਤਾ ਹਨ।

(ਮਾਤਾ ਧਰਤਿ ਮਹਤੁ ॥) ਧਰਤੀ ਦੇ ਭੀ ਮਾਤਾ ਰੂਪ ਅਤੇ (ਮਹਤੁ) ਵੱਡੇ ਹਨ।

(ਦਿਵਸੁ ਰਾਤਿ ਦੁਇ,ਦਾਈ ਦਾਇਆ;) ਦਿਨ ਤੇ ਰਾਤ ਦੋਵੇਂ ਜਗ ਦੇ ਦਾਈ ਤੇ ਦਾਇਆ ਹਨ, ਇਨ੍ਹਾਂ ਦੇ ਕਾਰਨ ਰੂਪ ਵਾ ਪ੍ਰਕਾਸ਼ਕ ਹਨ। ਯਥਾ :-

'ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥'

---

ਨੋਟ :-(ਇਹੋ ਅਰਥ ਇਸ ਪ੍ਰਕਾਰ ਵੀ ਲਾਉਂਦੇ ਹਨ ਇਸ ਦਾ ਸੰਬੰਧ ਅਰਥ ੩ ਨਾਲ ਹੈ।)

ਵਾ :-(ਕਰਮੀ ਆਪੋ ਆਪਣੀ;) 'ਕਰਮੀ' ਜੋ ਸਿਖ ਹੈ ਉਹ(ਆਪੋ)ਆਪਣੀ ਕਲਿਆਣ ਦੇ ਵਾਸਤੇ ਸਤਿਗੁਰੂ ਜੀ ਦੀ (ਆਪਣੀ) (ਆ) ਆ ਕੇ (ਪਣੀ) ਪਨਾਹ ਸ਼ਰਨ ਪੈਂਦਾ ਹੈ। ਉਸ ਨੂੰ ਸਤਿਗੁਰੂ ਜੀ ਪੁੱਛਦੇ ਹਨ ਹੇ ਸਿੱਖਾ! ਤੂੰ ਕੀ ਚਾਹੁੰਦਾ ਹੈਂ ? ਤਾਂ ਉਹ ਬੇਨਤੀ ਕਰਦਾ ਹੈ—

(ਕੇ ਨੇੜੈ ਕੇ ਦੂਰਿ ॥) (ਕੇ) ਕਿਸ ਪ੍ਰਕਾਰ ਮੈਨੂੰ ਨੇੜੇ ਪ੍ਰਮੇਸਰ ਦੀ ਪ੍ਰਾਪਤੀ ਹੋਵੇ ਅਤੇ ਮੈਨੂੰ ਜਿਸ ਅਗਿਆਨ ਨੇ ਦੂਰ ਕਰ ਛਡਿਆ ਹੈ (ਉਹ ਅਗਿਆਨ) ਦੂਰ ਕਿਵੇਂ ਹੋਵੇ ? ਅਤੇ ਮੈਂ ਸਰੂਪ ਦੇ ਨੇੜੇ ਕਿਵੇਂ ਪਹੁੰਚ ਸਕਾਂ ? ਇਹ ਕ੍ਰਿਪਾ ਕਰਕੇ ਦੱਸੋ।

(ਗੁਰੂ ਨਾਮੁ ਪਵਣੁ) (ਗੁਰੂ) ਸਤਿਗੁਰੂ ਜੀ ਉਸ ਵੇਲੇ ਕਹਿੰਦੇ ਹਨ ਨਾਮ ਜਪਿਆ ਕਰ, ਇਸ ਪ੍ਰਕਾਰ (ਪਵਣੁ) ਪਵਿਤ੍ਰ ਹੋ ਜਾ। ਜਿਹੜਾ ਨਾਮ ਦਾ ਅਭਿਆਸ ਕਰਦਾ ਹੈ ਉਹ ਪਵਿੱਤ੍ਰ ਹੋ ਜਾਂਦਾ ਹੈ। ਫੇਰ-

(ਪਾਣੀ ਪਿਤਾ) ਜੋ ਪਿਤਾ ਪ੍ਰਮੇਸਰ ਹੈ ਉਹ (ਪਾਣੀ) ਹੱਥ ਵਿਚ, ਜਿਵੇਂ ਕੋਈ ਚੀਜ ਪ੍ਰਾਪਤਿ ਹੁੰਦੀ ਹੈ, ਇਸ ਪ੍ਰਕਾਰ ਸਾਖਿਆਤ ਹੋ ਜਾਂਦਾ ਹੈ। ਫੇਰ -

(ਪਵਣੁ ਗੁਰੂ ਪਾਣੀ ਪਿਤਾ) (ਪਵਣੁ) ਪਵਿਤ੍ਰ ਸਤਿਗੁਰੂ ਜੀ ਦੇ ਉਪਦੇਸ ਦੁਆਰਾ ਪਵਿਤ੍ਰ ਹੋ ਜਾਂਦਾ ਹੈ ਅਤੇ ਉਸ ਨੂੰ (ਗੁਰੂ) ਚੇਤਨ ਸਰੂਪ ਪ੍ਰਾਪਤ ਹੋ ਜਾਂਦਾ ਹੈ (ਪਾਣੀ) ਹੱਥ ਵਿਚ ਪਿਤਾ ਜੋ ਪ੍ਰਮੇਸਰ ਹੈ ਪ੍ਰਾਪਤ ਹੋ ਜਾਂਦਾ ਹੈ। ਇਸ ਪ੍ਰਕਾਰ ਜਿਹੜਾ ਨਾਮ ਜਪ ਕੇ ਪਵਿਤ੍ਰ ਹੁੰਦਾ ਹੈ, ਉਹ —

(ਮਾਤਾ ਧਰਤਿ ਮਹਤੁ ॥) (ਮਹਤੁ) ਵਡਾ ਜੋ ਚਿਦਾਕਾਸ ਰੂਪ ਹੈ ਉਸ ਨੂੰ (ਧਰਤਿ) ਧਾਰ ਕੇ (ਮਾਤਾ) ਮਸਤ ਹੋ ਜਾਂਦਾ ਹੈ। ਫੇਰ-

(ਦਿਵਸੁ ਰਾਤਿ ਦੁਇ, ਦਾਈ ਦਾਇਆ;) (ਦਿਵਸੁ) ਬ੍ਰਹਮ ਗਿਆਨ ਰੂਪ ਅਪ੍ਰੋਖ ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ ਅਤੇ (ਰਾਤਿ) ਅਵਿੱਦਿਆ ਰੂਪੀ ਰਾਤ ਮਿਟ ਜਾਂਦੀ ਹੈ। (ਦੁਇ) ਦ੍ਵੈਤ ਜਿਹੜੀ (ਦਾਈ) ਦਾਅ ਖੇਡਦੀ ਸੀ, ਉਸ ਦੇ



(ਦਾਈ ਤੇ ਦਾਇਆ ਬੱਚੇ ਦੇ ਪੈਦਾ ਹੋਣ ਤੋਂ ਪਹਿਲਾ ਹੁੰਦੇ ਹਨ) ਇਉਂ ਦਿਨ ਤੇ ਰਾਤ ਦਾ ਆਦਿ ਹੋਣ ਕਰ ਕੇ ਇਨ੍ਹਾਂ ਦੇ ਭੀ ਗੁਰੂ ਹਨ।

(ਖੇਲੈ ਸਗਲ ਜਗਤੁ ॥) ਸਾਰਾ ਜਗਤ ਸਤਿਗੁਰੂ ਜੀ ਦੀ ਸੱਤਾ ਕਰਕੇ (ਖੇਲੈ) ਚੇਸ਼ਟਾ ਕਰਨ ਰੂਪ ਖੇਲਾਂ ਖੇਲਦਾ ਹੈ, ਇਸ ਕਰਕੇ ਜਗਤ ਦੇ ਭੀ ਗੁਰੂ ਹਨ।

(ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥) ਚੰਗੇ ਕਰਮ ਕਰਨ ਵਾਲੇ ਸਤੋ ਗੁਣੀ ਅਤੇ (ਬੁਰਿਆਈਆ) ਬੁਰੇ ਕੰਮ ਕਰਨ ਵਾਲੇ ਤਮੋ ਗੁਣੀਆਂ ਨੂੰ ਆਪ ਦੀ ਹਜ਼ੂਰੀ ਵਿਚ ਬਿਠਾ ਕੇ ਧਰਮ ਦਾ (ਵਾਚੈ) ਉਪਦੇਸ਼ ਬਖਸ਼ਦੇ ਹਨ, ਇਸ ਕਰ ਕੇ ਇਨ੍ਹਾਂ ਦੇ ਭੀ ਗੁਰੂ ਹਨ। (ਵਾ) ਚੰਗੇ ਮੰਦੇ ਕਰਮਾਂ ਦੀ ਵਿਚਾਰ

---

ਰੋਕਣ ਦਾ (ਦਾਇਆ) ਦਾਅ ਆ ਗਿਆ ਹੈ। ਭਾਵ ਦ੍ਵੈਤ ਰੋਕ ਲਈ ਹੈ।

(ਖੇਲੈ ਸਗਲ ਜਗਤੁ ॥) ਫੇਰ ਇਸ ਸਾਰੇ (ਜਗਤੁ) ਸੰਸਾਰ ਦੇ ਤਾਈਂ (ਖੇਲੈ) (ਖੇ) ਚੇਤਨ ਵਿਚ (ਲੈ) ਲੈ ਕਰ ਦਿਤਾ ਹੈ ਉਸ ਤਤ ਵੇਤੇ ਨੇ।

(ਚੰਗਿਆਈਆ ਬੁਰਿਆਈਆ;) ਅਤੇ ਅਧਿਕਾਰੀ ਦੇ ਤਾਈਂ ਉਪਦੇਸ਼ ਦਿਤਾ ਕਿ ਚੰਗੇ ਕੰਮ, ਨਿਸ਼ਕਾਮ ਕਰਮ ਕਰਿਆ ਕਰ ਅਤੇ ਬੁਰਿਆਈਆਂ ਤੋਂ ਬਚ ਕੇ ਰਿਹਾ ਕਰ। ਮੰਦੇ ਕਰਮ ਕਦੇ ਨਾ ਕਰਿਆ ਕਰ।

(ਵਾਚੈ ਧਰਮੁ ਹਦੂਰਿ ॥) ਏਸ ਪ੍ਰਕਾਰ (ਵਾਚੈ) ਉਚਾਰਨ ਕਰਦੇ ਹਨ ਅਤੇ ਉਨ੍ਹਾਂ ਨੇ (ਧਰਮੁ ਹਦੂਰਿ) ਧਰ ਦਿਤਾ ਹੈ (ਮ) ਮਮਤਾ ਤੇ (ਹ) ਹੰਗਤਾ ਨੂੰ ਦੂਰ। ਚੱਕ ਦਿਤਾ ਹੈ ਹਿਰਦੇ ਵਿਚੋਂ।

(ਕਰਮੀ ਆਪੋ ਆਪਣੀ;) ਏਸ ਪ੍ਰਕਾਰ (ਕਰਮੀ) ਸਿਖ ਜੋ ਆਪਣੀ ਕਲਿਆਣ ਵਾਸਤੇ ਪਨਾਹ ਵਿਚ, ਸ਼ਰਨ ਵਿਚ ਪਿਆ ਹੈ ਅਤੇ ਬੇਨਤੀ ਕਰਦਾ ਹੈ-

(ਕੇ ਨੇੜੈ ਕੇ ਦੂਰਿ ॥) ਹੇ ਮਹਾਰਾਜ ਜੀ ! ਕਿਵੇਂ ਮੈਨੂੰ ਸਰੂਪ ਨੇੜੇ ਹੋਵੇ ਅਤੇ ਜਿਸ ਅਗਿਆਨ ਨੇ ਮੈਨੂੰ ਦੂਰ ਕਰ ਦਿਤਾ ਹੈ ਉਹ ਕਿਵੇਂ ਦੂਰ ਹੋਵੇ ? ਤਾਂ ਹਜ਼ੂਰ ਕਹਿੰਦੇ ਹਨ-

(ਜਿਨੀ ਨਾਮੁ ਧਿਆਇਆ;) ਹੇ ਸਿਖਾ ! ਜਿਨ੍ਹਾਂ ਨੇ ਅੰਮ੍ਰਿਤ ਨਾਮ ਨੂੰ ਧਿਆਉਣਾ ਕੀਤਾ ਹੈ।

(ਗਏ ਮਸਕਤਿ ਘਾਲਿ ॥) ਉਹ (ਮਸਕਤਿ) ਮਿਹਨਤਾਂ ਤੇ (ਘਾਲਿ) ਕਮਾਈਆਂ ਤੋਂ ਪਰੇ ਪਹੁੰਚ ਗਏ ਹਨ।

(ਨਾਨਕ, ਤੇ ਮੁਖ ਉਜਲੇ;) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਉਹ ਗੁਰਮੁਖਿ ਏਸ ਲੋਕ ਵਿਚ ਵੀ ਅਤੇ ਪ੍ਰਲੋਕ ਵਿਚ ਵੀ ਮੁਖੀ ਹਨ, ਉਜਲੇ ਮੁਖ ਵਾਲੇ ਹਨ।

(ਕੇਤੀ ਛੁਟੀ ਨਾਲਿ ॥੧॥) ਕਿਤਨੀ, ਸ੍ਰਿਸ਼ਟੀ ਉਨ੍ਹਾਂ ਦੇ ਨਾਲ ਬੰਧਨਾਂ ਤੋਂ ਮੁਕਤ ਹੋ ਗਈ ਹੈ।

'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥' (੨੬੫)

ਕਰਨ ਵਾਸਤੇ ਧਰਮਰਾਜਾ ਦਫ਼ਤਰੀ ਰੂਪ ਹੋ ਕੇ ਪ੍ਰਮੇਸਰ ਦੇ ਪਾਸ ਬੈਠ ਕੇ ਵਿਚਾਰ ਕਰਦਾ ਹੈ। ਇਸ ਕਰਕੇ ਧਰਮਰਾਜਾ ਦੇ ਭੀ ਗੁਰੂ ਹਨ।

(ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥) ਐਸੇ ਸਤਿਗੁਰਾਂ ਦੇ ਜਿਹੜੇ ਅਧਿਕਾਰੀ ਸਿੱਖ ਹਨ ਉਹ ਆਪੋ ਆਪਣੀ ਕਮਾਈ ਦੇ ਅਨੁਸਾਰ 'ਕੇ ਨੇੜੈ ਕੇ ਦੂਰਿ' ਸਕਾਮੀਆਂ ਨਾਲੋਂ ਨਿਸ਼ਕਾਮੀ ਨੇੜੇ ਹਨ। ਨਿਸ਼ਕਾਮੀਆਂ ਨਾਲੋਂ ਵੈਰਾਗੀ, ਵੈਰਾਗ ਵਾਲਿਆਂ ਨਾਲੋਂ ਬਿਬੇਕ ਵਾਲੇ ਅਤੇ ਬਿਬੇਕ ਵਾਲਿਆਂ ਨਾਲੋਂ ਖਟ ਸੰਪਤੀ ਵਾਲੇ ਅਤੇ ਖਟ ਸੰਪਤੀ ਵਾਲਿਆਂ ਨਾਲੋਂ ਮੋਖ ਇੱਛਾ ਵਾਲੇ ਨੇੜੇ ਹਨ। ਮੋਖ ਇੱਛਾ ਵਾਲਿਆਂ ਨਾਲੋਂ ਸ੍ਰਵਣ ਗਿਆਨ ਵਾਲੇ, ਸ੍ਰਵਣ ਗਿਆਨ ਵਾਲਿਆਂ ਤੋਂ ਮੰਨਣ ਗਿਆਨ ਵਾਲੇ, ਮੰਨਣ ਗਿਆਨ ਵਾਲਿਆਂ ਨਾਲੋਂ ਨਿਦਿਧਿਆਸਣ ਵਾਲੇ, ਨਿਦਿਧਿਆਸਣ ਵਾਲਿਆਂ ਤੋਂ ਤਤ ਤ੍ਰੈ ਦੇ ਸੋਧਨ ਵਾਲੇ, ਤਤ ਤ੍ਰੈ ਦੇ ਸੋਧਨ ਵਾਲਿਆਂ ਨਾਲੋਂ ਸਾਖਿਆਤਤਾ ਵਾਲੇ ਨੇੜੇ ਹਨ। ਸਾਖਿਆਤਤਾ ਵਾਲਿਆਂ ਨਾਲੋਂ ਜੋ ਹਉਮੈ ਤੋਂ ਰਹਿਤ, ਰਹਿੰਦੇ ਹਨ। ਉਹ ਸਭ ਨਾਲੋਂ ਨੇੜੇ ਹਨ। ਜੋ ਵਾਹਿਗੁਰੂ ਦੇ ਸਰੂਪ ਵਿਚ ਇਕ ਰਸ ਲੀਣ ਹੋ ਗਏ ਹਨ। ਉਥੇ (ਕੇ) ਕਿਸ ਨੂੰ ਨੇੜੇ ਕਹਿਣ ਤੇ (ਕੇ) ਕਿਸ ਨੂੰ ਦੂਰ ਕਹਿਣ? ਉਹਨਾਂ ਨੇ ਆਪਣਾ ਆਪ ਆਤਮਾ ਸਰੂਪ ਸਾਰਿਆਂ ਵਿਚ ਜਾਣ ਲਿਆ ਹੈ ਜਾਂ ਦੇਖਦੇ ਹਨ।

(ਜਿਨੀ ਨਾਮੁ ਧਿਆਇਆ;) ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰੂ ਜੀ ਦੇ ਬਖਸ਼ੇ ਹੋਏ ਅੰਮ੍ਰਿਤ ਨਾਮ ਨੂੰ ਧਿਔਣਾ ਕੀਤਾ ਹੈ–

(ਗਏ ਮਸਕਤਿ ਘਾਲਿ ॥) ਉਹ ਗੁਰਮੁਖ (ਮਸਕਤਿ) ਮਿਹਨਤ (ਘਾਲਿ) ਕਮਾਈ ਕਰਕੇ ਆਪਣੇ ਸਰੂਪ ਵਿਚ ਪਹੁੰਚ ਗਏ ਹਨ।

(ਨਾਨਕ, ਤੇ ਮੁਖ ਉਜਲ;) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਉਹ ਗੁਰਮੁਖ ਇਸ ਲੋਕ ਵਿਚ ਵੀ ਮੁਖੀ ਹਨ ਤੇ ਪ੍ਰਲੋਕ ਵਿਚ ਭੀ ਉੱਜਲ ਹਨ।

(ਕੇਤੀ ਛੁਟੀ ਨਾਲਿ ॥੧॥) (ਕੇ)ਨਾਉਂ ਜੇਹੜੀ ਈਸ਼ਰ ਦੀ ਕੀਤੀ (ਤੀ) ਮਾਇਆ ਦੀ ਇਸਤ੍ਰੀ ਸਮਾਨ ਹੈ। ਇਹ ਭੀ ਓਨ੍ਹਾਂ ਦੇ ਹਿਰਦੇ ਵਿਚੋਂ ਛੁਟਕਾਰਾ ਪਾ ਗਈ ਹੈ, ਨਿਵਿਰਤ ਹੋ ਗਈ ਹੈ। ਉਹ ਗੁਰਮੁਖ ਨਿਹਾਲ ਹੋ ਗਏ ਹਨ। ਉਹਨਾਂ ਦੇ ਨਾਲ ਕਿਤਨੀ ਹੀ ਸ੍ਰਿਸ਼ਟੀ ਉਧਰ ਗਈ ਹੈ।

---

**ਅਰਥ ੫ :–**(ਸਲੋਕੁ ॥ ਪਵਣੁ ਗੁਰੂ, ਪਾਣੀ ਪਿਤਾ;) ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰੂ ਜੀ ਦੀ ਪਵਿੱਤ੍ਰ ਓਟ ਲਈ ਹੈ। ਉਹ ਪਉਣ ਵਾਂਗੂ ਨਿਰਲੇਪ, ਪਾਣੀ ਦੀ ਨਿਆਈਂ ਸ਼ਾਂਤ ਚਿੱਤ ਹੋ ਗਏ। ਪਾਣੀ ਵਾਂਗ ਹੋਰਨਾਂ ਦੀ ਪਾਪਾਂ ਦੀ ਮੈਲ ਮੇਟਦੇ ਹਨ। ਅਤੇ ਪਿਤਾ ਦੀ ਨਿਆਈਂ ਰੱਖਿਆ ਕਰਨ ਵਾਲੇ ਉਨ੍ਹਾਂ ਦੇ ਜੀਵਨ ਹੋ ਗਏ ਹਨ।



**ਅਰਥ ੬ :–**(ਪਵਣੁ ਗੁਰੂ, ਪਾਣੀ ਪਿਤਾ;) (ਪਵਣੁ ਗੁਰੂ) ਜਿਸ (ਗੁਰੂ) ਚੇਤਨ ਸਰੂਪ ਬ੍ਰਹਮ ਦੀ, ਪੌਣ ਵਿੱਚ ਵੀ ਸੱਤਾ ਹੈ। ਇਸ ਕਰਕੇ ਪੌਣ ਸਾਰਿਆਂ ਦੇ ਸੁਆਮ ਰੂਪ ਹੋ ਰਹੀ ਹੈ। (ਪਾਣੀ ਪਿਤਾ) ਅਤੇ ਪਾਣੀ ਵਿਚ ਭੀ ਸੱਤਾ ਪਾਈ ਹੈ ਸਾਰਿਆਂ ਦਾ ਪਿਤਾ ਬਣ ਰਿਹਾ ਹੈ।

(ਮਾਤਾ ਧਰਤਿ ਮਹਤੁ ॥) 'ਹਰਿ ਆਪੇ ਮਾਤਾ ਆਪੇ ਪਿਤਾ' ਆਪ ਹੀ ਉਸਦੀ

---

(ਮਾਤਾ) ਮਾਤਾ ਦੀ ਨਿਆਈਂ ਸੁਭ ਗੁਣਾਂ ਦੀ ਪਾਲਣਾ ਕਰਨ ਵਾਲੇ ਬਣ ਗਏ ਹਨ।

(ਧਰਤਿ ਮਹਤੁ ॥) ਉਨ੍ਹਾਂ ਗੁਰਮੁਖਾਂ ਨੇ (ਮਹਤੁ) ਵੱਡੇ ਬ੍ਰਹਮ ਸਰੂਪ ਨੂੰ ਧਾਰਨ ਕਰ ਲਿਆ ਹੈ। (ਦਿਵਸੁ ਰਾਤਿ ਦੁਇ, ਦਾਈ ਦਾਇਆ;) (ਦਿਵਸੁ ਰਾਤਿ) ਦਿਨ ਰਾਤ ਜਿਹੜੇ ਹਨ, ਇਹ (ਦੁਇ) ਦ੍ਵੈਤ ਕਰਕੇ ਹੀ ਪ੍ਰਤੀਤ ਹੋ ਰਹੇ ਹਨ। ਇਹ ਦ੍ਵੈਤ ਜੋ ਦਾਈ ਦਾਅ ਖੇਡਦੀ ਸੀ, ਇਸ ਦੇ ਰੋਕਣ ਦਾ ਗੁਰਮੁਖਾਂ ਨੂੰ (ਦਾਇਆ) ਦਾਅ ਆ ਗਿਆ ਹੈ।

(ਖੇਲੈ ਸਗਲ ਜਗਤੁ ॥) ਇਹ ਸਾਰਾ ਜਿੰਨਾ ਸੰਸਾਰ ਹੈ (ਖੇ) ਆਕਾਸ਼ ਦੀ ਨਿਆਈਂ ਜੋ ਵਾਹਿਗੁਰੂ ਚੇਤਨ ਹੈ ਉਸ ਦੇ ਵਿਚ ਗੁਰਮੁਖਾਂ ਨੇ (ਲੈ) ਕਰ ਦਿਤਾ ਹੈ।

(ਚੰਗਿਆਈਆ ਬੁਰਿਆਈਆ;) ਉਹ ਗੁਰਮੁਖ, ਅਧਿਕਾਰੀਆਂ ਨੂੰ ਚੰਗੇ ਸੁਭ ਕਰਮ ਕਰਨ ਦੀ ਅਤੇ ਬੁਰਿਆਈਆਂ ਤੋਂ ਬਚਣ ਦੀ ਸਿੱਖਿਆ ਦਿੰਦੇ ਹਨ।

(ਵਾਚੈ ਧਰਮੁ ਹਦੂਰਿ ॥) ਧਰਮ ਤੇ ਅਧਰਮ ਦਾ ਨਿਰਣਾ ਕਰ ਕੇ (ਹਦੂਰਿ) ਹਜ਼ੂਰੀ ਵਿਚ ਬੈਠ ਕੇ (ਵਾਚੈ) ਵਿਚਾਰਦੇ ਹਨ।

(ਕਰਮੀ ਆਪੋ ਆਪਣੀ;) ਜਿਨ੍ਹਾਂ ਤੇ (ਕਰਮੀ) ਕ੍ਰਿਪਾ ਹੋਈ ਹੈ, ਉਹ ਆਪਣੇ ਸਤਿਗੁਰਾਂ ਦੀ (ਆ) ਆ ਕੇ (ਪਣੀ) ਪਨਾਹ ਭਾਵ ਸਰਨ ਵਿਚ ਪਏ ਹਨ ਉਹਨਾਂ ਅਧਿਕਾਰੀਆਂ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਹੋਈ ਹੈ।

(ਕੇ ਨੇੜੈ ਕੇ ਦੂਰਿ ॥) ਉਹ ਗੁਰਮੁਖਿ ਸਾਰਿਆਂ ਵਿਚ ਆਪਣਾ ਆਪ ਸਰੂਪ ਆਤਮਾ ਵੇਖਦੇ ਹਨ। ਕਿਸ ਨੂੰ ਨੇੜੇ ਵੇਖਣ ਅਤੇ ਕਿਸ ਨੂੰ ਦੂਰ ਵੇਖਣ?

'ਦੂਰਿ ਨ ਨੇਰੈ; ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥' (ਅੰਗ ੨੩੬)

(ਜਿਨੀ ਨਾਮੁ ਧਿਆਇਆ;) ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਜੀ ਦੇ ਨਾਮ ਨੂੰ ਧਿਆਉਣਾ ਕੀਤਾ ਹੈ।

(ਗਏ ਮਸਕਤਿ ਘਾਲਿ ॥) ਉਹ (ਮਸਕਤਿ) ਮਿਹਨਤਾਂ ਅਤੇ (ਘਾਲਿ) ਕਮਾਈਆਂ ਕਰ ਕੇ ਸਰੂਪ ਵਿਚ ਪਹੁੰਚ ਗਏ ਹਨ।

(ਨਾਨਕ, ਤੇ ਮੁਖ ਉਜਲੇ;) ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ। ਉਹਨਾਂ ਗੁਰਮੁਖਾਂ ਦੇ ਲੋਕ ਪ੍ਰਲੋਕ ਵਿਚ ਉੱਜਲੇ ਮੁਖ ਹਨ।

'ਗੁਰਮੁਖਿ ਜਨਮੁ ਸਵਾਰਿ ਦਰਗਹਿ ਚਲਿਆ ॥' (ਵਾਰ ੧੯ ਭਾਈ ਗੁਰਦਾਸ ਜੀ)

(ਕੇਤੀ ਛੁਟੀ ਨਾਲਿ ॥ ੧ ॥) ਕਿਤਨੀ ਸ੍ਰਿਸ਼ਟੀ ਉਹਨਾਂ ਗੁਰਮੁਖਾਂ ਦੀ ਸੰਗਤ ਕਰ ਕੇ ਛੁੱਟ ਗਈ ਹੈ।

ਸੱਤਾ ਮਾਤਾ ਰੂਪ ਹੈ ਅਤੇ ਆਪ ਹੀ ਉਸ ਦੀ ਸੱਤਾ ਪਿਤਾ ਰੂਪ ਹੈ। ਉਸਦੀ ਸੱਤਾ
ਤੋਂ ਬਗੈਰ ਤਾਂ ਇਊਂ ਹੈ:–
'ਇਸਤਰੀ ਪੁਰਖ ਹੋਇਕੈ ਕਿਆ ਓਇ ਕਰਮ ਕਮਾਹੀ ॥
ਨਾਨਾ ਰੂਪ ਸਦਾ ਹਹਿ ਤੇਰੇ; ਤੁਝ ਹੀ ਮਾਹਿ ਸਮਾਹੀ ॥' (ਅੰਗ ੧੬੨)
ਆਪੋਂ ਕਿਸੇ ਤੋਂ ਕੁਝ ਨਹੀਂ ਹੋ ਸਕਦਾ। ਪ੍ਰਕ੍ਰਿਤੀ ਮਾਤਾ ਹੈ, ਪੁਰਖ ਪਿਤਾ
ਮੰਨਿਆ ਹੈ। ਪ੍ਰਮੇਸਰ ਦੀ ਸੱਤਾ ਨਾਲ ਸਭ ਕੁਝ ਹੋ ਰਿਹਾ ਹੈ।
(ਧਰਤਿ ਮਹਤੁ) ਧਰਤੀ ਵੀ ਪ੍ਰਮੇਸਰ ਦੀ ਸੱਤਾ ਦੇ ਆਸਰੇ ਹੀ ਹੈ। (ਮਹਤੁ)
ਵੱਡਾ ਜੋ ਪ੍ਰਮੇਸਰ ਹੈ ਉਸ ਨੇ ਅਕਾਸ਼ ਤੇ ਧਰਤੀ ਆਦਿਕ –
'ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥' (ਅੰਗ ੧੨੭੯)
ਆਪਣੀ ਸੱਤਾ ਦੇ ਆਸਰੇ ਹੀ ਟਿਕਾਏ ਹਨ।
(ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥) ਦਿਨ ਤੇ ਰਾਤ
ਦਾਈ ਦਾਏ ਦੀ ਨਿਆਈਂ, ਪ੍ਰਮੇਸਰ ਦੀ ਸੱਤਾ ਕਰਕੇ ਹੀ ਸਾਰੇ ਸੰਸਾਰ ਨੂੰ ਖਿਲਾ
ਰਹੇ ਹਨ। (ਵਾ) ਦਿਨ ਤੇ ਰਾਤ ਗਿਆਨਵਾਨ ਤੇ ਅਗਿਆਨੀ, ਇਹ ਸਭ ਉਸ
ਦੀ ਸੱਤਾ ਦੇ ਆਸਰੇ ਹੀ ਹਨ।
ਜਥਾ:–'ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥' (ਅੰਗ ੧੦੧੫)
ਸਾਰਾ ਸੰਸਾਰ ਪ੍ਰਮੇਸਰ ਦੀ ਸੱਤਾ ਨਾਲ ਹੀ (ਖੇਲੈ) ਕਿਰਿਆ ਕਰ ਰਿਹਾ ਹੈ।
ਉਸ ਨੂੰ ਇਹ ਬ੍ਰਹਮ ਦੀ ਸੱਤਾ ਦੇ ਆਸਰੇ ਹੀ ਦਿਸਦਾ ਹੈ।
(ਵ) ਸਾਰਾ ਸੰਸਾਰ ਪ੍ਰਮੇਸਰ ਦੀ ਸੱਤਾ ਨਾਲ ਹੀ (ਖੇਲੈ) ਕ੍ਰੀੜਾ (ਕ੍ਰਿਆ) ਕਰ
ਰਿਹਾ ਹੈ।
(ਚੰਗਿਆਈਆ ਬੁਰਿਆਈਆ ਵਾਚੈ) ਜਿਹੜੀਆਂ ਚੰਗਿਆਈਆਂ ਹਨ ਇਹ
ਵੀ ਪ੍ਰਮੇਸਰ ਦੀ ਸੱਤਾ ਦੇ ਨਾਲ ਹੀ ਹੁੰਦੀਆਂ ਹਨ ਅਤੇ ਜੋ ਬੁਰਿਆਈਆਂ ਹਨ
ਇਹਨਾਂ ਤੋਂ (ਵਾਚੈ) ਬਚਣਾ ਵੀ ਵਾਹਿਗੁਰੂ ਦੀ ਸੱਤਾ ਦੇ ਆਸਰੇ ਹੀ ਹੈ।
(ਧਰਮੁ ਹਦੂਰਿ ॥) ਜਿਹੜਾ ਧਰਮੀ ਹੋਣਾ ਹੈ ਅਤੇ (ਹਦੂਰਿ) ਹਜ਼ੂਰੀ ਵਿਚ
ਨਿਕਟਵਰਤੀ ਰਹਿਣਾ ਸਤਿਗੁਰਾਂ ਦੇ ਹਰ ਵਕਤ। ਇਹ ਵੀ ਬ੍ਰਹਮ ਦੀ ਸੱਤਾ ਦੇ
ਆਸਰੇ ਹੀ ਹੈ।
(ਕਰਮੀ ਆਪੋ ਆਪਣੀ;) (ਕਰਮੀ) ਜੀਵਾਂ ਦੇ ਜਿਹੜੇ ਕਰਮ ਹਨ, ਇਹ ਵੀ
ਪ੍ਰਮੇਸਰ ਦੀ ਸੱਤਾ ਦੇ ਆਸਰੇ ਹੀ ਹਨ। ਅਤੇ (ਆਪੋ ਆਪਣੀ) (ਆਪੋ) ਆਪਣਾ
ਆਪ ਰੂਪ ਜੋ ਬ੍ਰਹਮ ਹੈ ਉਸ ਦੀ ਜੋ (ਆਪਣੀ) (ਆ) ਆ ਕੇ (ਪਣੀ) ਪਨਾਹ
ਲੈਣੀ ਹੈ, ਸ਼ਰਨ ਲੈਣੀ ਹੈ, ਇਹ ਵੀ ਬ੍ਰਹਮ ਦੀ ਸੱਤਾ ਦੇ ਆਸਰੇ ਹੀ ਹੈ।



(ਕੇ ਨੇੜੈ ਕੇ ਦੂਰਿ ॥) ਜਿਹੜਾ ਨੇੜੇ ਕਹਿੰਦੇ ਹਨ ਇਹ ਵੀ ਉਸ ਦੀ ਸੱਤਾ ਦੇ
ਆਸਰੇ ਹੀ ਹੈ। ਅਤੇ ਜਿਹੜੇ ਕਹਿੰਦੇ ਹਨ, ਅਗਿਆਨ ਕੀ ਚੀਜ਼ ਹੈ? ਜਿਸ ਨੇ
ਸਾਨੂੰ ਦੂਰ ਕਰ ਦਿਤਾ ਹੈ। ਇਹ ਵੀ ਉਸਦੀ ਸੱਤਾ ਦੇ ਆਸਰੇ ਹੀ ਹੈ। ਸਮਾਨ
ਚੇਤਨ ਅਗਿਆਨ ਦਾ ਵਿਰੋਧੀ ਨਹੀਂ, ਅਗਿਆਨ ਨੂੰ ਵੀ ਪ੍ਰਕਾਸ਼ਦਾ ਹੈ।
ਵਿਸ਼ੇਸ਼ ਗਿਆਨ ਹੀ ਅਗਿਆਨ ਨੂੰ ਨਾਸ ਕਰਦਾ ਹੈ।
(ਜਿਨੀ ਨਾਮੁ ਧਿਆਇਆ;) ਉਸ ਬ੍ਰਹਮ ਚੇਤਨ ਦੇ ਨਾਮ ਨੂੰ ਜਿਨ੍ਹਾਂ ਜਿਨ੍ਹਾਂ
ਗੁਰਮੁਖਾਂ ਨੇ ਧਿਆਉਣਾ ਕੀਤਾ ਹੈ।
(ਗਏ ਮਸਕਤਿ ਘਾਲਿ ॥) ਉਹ ਸਾਰੇ (ਮਸਕਤਿ) ਮਿਹਨਤਾਂ (ਘਾਲਿ)
ਕਮਾਈਆਂ ਕਰਕੇ ਆਪਣੀ ਓਸ ਅਵੱਸਥਾ ਵਿਚ ਪਹੁੰਚ ਗਏ ਹਨ। ਜਿਥੇ ਕਿਸੇ
ਪ੍ਰਕਾਰ ਦੀ ਕੋਈ ਘਾਲਣਾਂ ਆਦਿਕ ਅਤੇ ਮਿਹਨਤ ਆਦਿਕ ਦੀ ਗੁੰਜਾਇਸ਼
ਨਹੀਂ ਹੈ, ਆਪੇ ਆਪ ਹੀ ਹੈ ਓਥੇ। ਇਹ ਸਭ ਕੁਝ ਵੀ ਪ੍ਰਮੇਸਰ ਦੀ ਸੱਤਾ ਦੇ
ਆਸਰੇ ਹੀ ਹੈ।
(ਨਾਨਕ, ਤੇ ਮੁਖ ਉਜਲੇ;) ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਉਹ
ਸੰਸਾਰ ਵਿਚ (ਮੁਖ) ਪ੍ਰਧਾਨ ਹਨ ਅਤੇ ਉਨ੍ਹਾਂ ਦੇ ਲੋਕ ਪ੍ਰਲੋਕ ਉੱਜਲੇ ਹਨ।
ਇਹ ਵੀ ਉਸ ਦੀ ਸੱਤਾ ਦੇ ਆਸਰੇ ਹੀ ਹੈ।
(ਕੇਤੀ ਛੁਟੀ ਨਾਲਿ ॥੧॥) ਉਨ੍ਹਾਂ ਦੀ ਸੰਗਤ ਕਰਨ ਵਾਲੀ (ਕੇਤੀ) ਕਿਤਨੀ
ਸ੍ਰਿਸ਼ਟੀ ਮੁਕਤ ਹੋ ਗਈ ਹੈ। ਇਹ ਭੀ ਪਰਮੇਸਰ ਦੀ ਸੱਤਾ ਕਰਕੇ ਹੈ।

**ਅਰਥ ੨ :–**(ਪਵਣੁ ਗੁਰੂ ਪਾਣੀ ਪਿਤਾ;) (ਪਵਣੁ) ਸੁਆਸਾਂ ਕਰਕੇ ਜਿਨ੍ਹਾਂ ਨੇ
ਸਤਿਗੁਰੂ ਜੀ ਤੋਂ ਲੈ ਕੇ ਨਾਮ ਜਪਿਆ ਹੈ, ਉਹ ਪਾਣੀ ਵਾਂਗ ਸੀਤਲ ਹੋ ਗਏ
ਹਨ ਅਤੇ ਪਿਤਾ ਵਾਂਗ ਉਪਕਾਰੀ ਹੋ ਗਏ ਹਨ।
(ਮਾਤਾ ਧਰਤਿ ਮਹਤੁ ॥) ਮਾਤਾ ਵਾਂਗ ਖਿਮਾਧਾਰੀ, ਧਰਤੀ ਵਾਂਗ
ਸਹਿਨਸ਼ੀਲਤਾ ਵਾਲੇ ਅਤੇ(ਮਹਤੁ)ਅਕਾਸ਼ ਵਾਂਗ ਨਿਰਖੇਭ ਤੇ ਨਿਰਲੇਪ ਹੋ ਗਏ ਹਨ।
(ਦਿਵਸੁ ਰਾਤਿ) ਅਵਿੱਦਿਆ ਰੂਪੀ ਰਾਤ ਨੂੰ ਨਾਸ ਕਰਕੇ (ਦਿਵਸੁ) ਪ੍ਰਕਾਸ਼
ਸਰੂਪ ਹੋ ਗਏ ਹਨ।
(ਦੁਇ ਦਾਈ ਦਾਇਆ;) (ਦੁਇ) ਦ੍ਵੈਤ ਜੋ (ਦਾਈ) ਦਾਉ ਖੇਲਦੀ ਸੀ, ਤਿਸਦੇ
ਵੱਸ ਕਰਨੇ ਦਾ (ਦਾਇਆ) ਦਾਉ ਆ ਗਿਆ ਹੈ ਤਿਨ੍ਹਾਂ ਤੱਤ ਬੇਤਿਆਂ ਨੂੰ।
(ਖੇਲੈ ਸਗਲ ਜਗਤੁ ॥) ਸਾਰਾ ਜਗਤ ਤਿਨ੍ਹਾਂ ਨੇ (ਖੇ) ਖੇਹ ਰੂਪ ਜਾਣ ਕੇ
ਲੇ ਕਰ ਦਿਤਾ ਹੈ।

(ਚੰਗਿਆਈਆ) ਸ੍ਰੇਸ਼ਟ ਹੋ ਗਏ ਹਨ ।
(ਬੁਰਿਆਈਆ ਵਾਚੈ) ਬੁਰਿਆਈਆਂ ਤੋਂ ਬਚ ਗਏ ਹਨ ।
(ਧਰਮੁ ਹਦੂਰਿ ॥) ਧਰਮ ਜੋ ਹੈ ਉਹ ਤਿਨ੍ਹਾਂ ਦੇ ਹਜ਼ੂਰ ਰਹਿਣ ਲਗ ਪਿਆ ਹੈ ।
(ਕਰਮੀ ਆਪੋ ਆਪਣੀ;) ਜੋ (ਕਰਮੀ) ਜਗਿਆਸੂ ਉਹਨਾਂ ਦੀ (ਪਣੀ) ਸ਼ਰਨ ਵਿਚ (ਆ) ਆਉਂਦਾ ਹੈ ਉਸ ਨੂੰ ਉਹ (ਆਪੋ) ਆਪਣਾ ਸਰੂਪ ਹੀ ਕਰ ਲੈਂਦੇ ਹਨ ।
(ਕੇ ਨੇੜੈ ਕੇ ਦੂਰਿ ॥) ਇਸ ਪ੍ਰਕਾਰ ਦਾ ਜੋ ਆਪਣਾ ਆਪ ਸਰੂਪ ਹੈ ਉਹ ਕਿਸ ਦੇ ਨੇੜੇ ਕਹੀਏ ਅਤੇ ਕਿਸ ਤੋਂ ਦੂਰ ਕਹੀਏ ?
(ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥) ਜਿਨ੍ਹਾਂ ਨੇ ਨਾਮ ਧਿਆਉਣਾ ਕੀਤਾ ਹੈ ਉਹ (ਮਸਕਤਿ) ਸ੍ਰੀਰ ਕਰਕੇ ਜੋ ਮਿਹਨਤ ਕਰਨੀ ਸੀ ਨਿਓਲੀ ਕਰਮ ਆਦਿਕ ਅਤੇ (ਘਾਲਿ) ਕਮਾਈ ਜੋ ਮਨ ਕਰਕੇ ਕਰਨੀ ਸੀ ਇਨ੍ਹਾਂ ਸਭ ਵੱਲੋਂ ਉਹ ਰਹਿਤ ਹੋ ਗਏ ਹਨ ।
(ਨਾਨਕ, ਤੇ ਮੁਖ ਉਜਲੇ;) ਸਤਿਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਸਭ ਵਿਚ (ਮੁਖ) ਪ੍ਰਧਾਨ ਹਨ ਅਤੇ (ਉਜਲੇ) ਸੁੱਧ ਹਨ ।
(ਵਾ) ਉਜਲੇ ਮੁਖ ਵਾਲੇ ਹਨ ।
(ਕੇਤੀ ਛੁਟੀ ਨਾਲਿ ॥੧॥) ਉਨ੍ਹਾਂ ਦੀ ਸੰਗਤ ਕਰਕੇ ਕਿਤਨੀ ਹੀ ਸ੍ਰਿਸ਼ਟੀ ਸੰਸਾਰ ਤੋਂ ਛੁੱਟ ਗਈ ਹੈ ।

## ਅਰੰਭ ਤੋਂ ਅੰਤ ਤੱਕ ਪਉੜੀ ਵਾਰ ਮੁੱਖ ਭਾਵ

ਸਤਿਗੁਰੂ ਮਹਾਰਾਜ ਸਾਹਿਬ ਸੱਚੇ ਪਾਤਸ਼ਾਹ ਜੀ ਦੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀਓ ! ਸਤਿਗੁਰਾਂ ਨੇ ਮੂਲ ਮੰਤ੍ਰ ਵਿਚ ਅਕਾਲ ਪੁਰਖ ਦਾ ਸਰੂਪ ਕਥਨ ਕੀਤਾ ਹੈ ਅਤੇ ਫੇਰ ਸਰੀਰ ਦੀ ਸੁੱਧੀ, ਮੋਨ ਧਾਰ ਕੇ ਚੁੱਪ ਰਹਿਣੇ, ਬਰਤ ਆਦਿਕ ਰੱਖਣੇ ਕਰ ਕੇ ਅਤੇ ਸ਼ਾਸਤ੍ਰਾਂ ਦੀਆਂ ਸਿਆਣਪਾਂ ਕਰ ਕੇ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ ।

'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥' ਵਿਚ ਮੋਖ ਇੱਛਾ ਕਹੀ ਹੈ । ਵਾਹਿਗੁਰੂ ਦੇ ਹੁਕਮ ਵਿਚ ਪ੍ਰਸੰਨ ਹੋ ਕੇ ਚਲਣਾ ਚਾਹੀਦਾ ਹੈ । ਇਹ ਹੁਕਮ ਨਾਲ ਹੀ ਲਿਖਿਆ ਹੋਇਆ '੧ਓ ਸਤਿਨਾਮੁ' ਹੈ । ਇਸ ਹੁਕਮ ਨੂੰ ਜੋ ਕਮਾਉਂਦੇ ਹਨ ਉਨ੍ਹਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ ।

ਦੂਜੀ ਪਉੜੀ ਵਿਚ ਆਪ ਜੀ ਨੇ ਵਾਹਿਗੁਰੂ ਦੇ ਹੁਕਮ ਨੂੰ ਕਥਨ ਕੀਤਾ ਹੈ ਕਿ ਅੰਤ ਨਹੀਂ ਆਉਂਦਾ । ਜਿਹੜੇ ਹੁਕਮ ਨੂੰ ਬੁੱਝ ਲੈਂਦੇ ਹਨ ਹੰਗਤਾ ਤੋਂ ਛੁੱਟ ਜਾਂਦੇ ਹਨ ।

ਤੀਜੀ ਪਉੜੀ ਵਿਚ ਗਾਉਂਦੇ ਜ਼ਰੂਰ ਹਨ ਪਰ ਕੌਣ ਗਾ ਸਕਦਾ ਹੈ, ਉਸ ਦੇ ਬਲ ਨੂੰ ? ਉਸ ਦੀਆਂ ਦਾਤਾਂ ਅਤੇ ਵਡਿਆਈਆਂ ਦਾ ਕਥਨ ਕਰਨੇ ਕਰ ਕੇ ਤੋਟਾ ਨਹੀਂ ਆਉਂਦਾ । ਵਾਹਿਗੁਰੂ ਦੀ ਅਕੱਥ ਕਥਾ ਹੈ । ਕੋਟਾਨ ਕੋਟ ਪਿੱਛੇ ਕਹਿੰਦੇ ਰਹੇ, ਹੁਣ ਕਹਿੰਦੇ ਹਨ, ਅੱਗੇ ਨੂੰ ਭੀ ਕਹਿਣਗੇ, ਪਰ ਕਥਨ ਕਰ ਕੇ ਉਸ ਦੀ ਕਥਾ ਦੀ ਤੋਟ ਨਹੀਂ ਆਏਗੀ । ਉਸ ਵਾਹਿਗੁਰੂ ਦੇ ਬੇਅੰਤ ਹੀ ਗੁਣ ਹਨ । ਉਹ ਤਾਂ ਦਾਤਾਂ ਸਦਾ ਦਿੰਦਾ ਹੈ, ਲੈਣ ਵਾਲੇ ਜੀਅ ਦਾਤਾਂ ਲੈਂਦੇ ਥੱਕ ਪੈਂਦੇ ਹਨ । ਉਸ ਦੀਆਂ ਬਖਸ਼ਿਸ਼ ਕੀਤੀਆਂ ਦਾਤਾਂ ਨੂੰ ਜੁਗਾਂ ਜੁਗਾਂ ਦੇ ਅੰਦਰ ਸਾਰੇ ਖਾਣ ਵਾਲੇ ਖਾਂਦੇ ਪੀਂਦੇ ਹਨ । ਉਹ ਪ੍ਰਮੇਸ਼ਰ ਹੁਕਮ ਦੇ ਰਾਹ ਵਿਚ ਚਲਾਉਂਦਾ ਹੈ । ਆਪ ਬੇਪ੍ਰਵਾਹੀ ਤੇ ਪ੍ਰਸੰਨਤਾ ਵਿਚ ਰਹਿੰਦਾ ਹੈ ।

ਚਉਥੀ ਪਉੜੀ ਵਿਚ, ਵਾਹਿਗੁਰੂ ਦੁਨੀਆਂ ਦੇ ਪਾਤਸ਼ਾਹਾਂ ਵਰਗਾ ਝੂਠਾ ਨਹੀਂ ਹੈ । ਉਹ ਸੱਚਾ ਸਾਹਿਬ ਹੈ । ਉਸ ਦਾ ਨਾਮ ਵੀ ਸੱਚਾ ਹੈ । ਜਿਨ੍ਹਾਂ ਨੇ ਉਸ ਨੂੰ

ਅਪਾਰ ਪ੍ਰੇਮ ਦੇ ਨਾਲ (ਭਾਖਿਆ) ਉਚਾਰਨ ਕੀਤਾ ਹੈ। ਉਨ੍ਹਾਂ ਨੂੰ ਅਕਾਲ ਪੁਰਖ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

ਪੰਜਵੀਂ ਪਉੜੀ ਵਿਚ ਆਪ ਜੀ ਨੇ ਕਥਨ ਕੀਤਾ ਹੈ ਕਿ ਵਾਹਿਗੁਰੂ ਕਿਸੇ ਦਾ ਚੇਲਾ ਬਣਾ ਕੇ ਥਾਪਿਆ ਹੋਇਆ ਨਹੀਂ ਹੈ। ਕਿਸੇ ਦਾ ਪੁਤਰ ਪੈਦਾ ਕੀਤਾ ਹੋਇਆ ਨਹੀਂ ਹੈ। ਆਪੇ ਆਪ ਸਰੂਪ ਹੈ। ਸਤਿਗੁਰਾਂ ਦੁਆਰਾ ਉਸ ਨੂੰ ਗਾਈਏ ਤੇ ਸੁਣੀਏ ਅਤੇ ਮਨ ਵਿਚ ਪ੍ਰੇਮ ਰਖੀਏ ਤਾਂ ਉਸ ਦੀ ਪ੍ਰਾਪਤੀ ਹੁੰਦੀ ਹੈ। ਫੇਰ ਦੁਖਾਂ ਦੀ ਨਿਵਿਰਤੀ ਤੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਵਾਹਿਗੁਰੂ (ਈਸਰੁ) ਸ਼ਿਵਜੀ ਦਾ ਭੀ ਗੁਰੂ ਹੈ, (ਗੋਰਖੁ) ਵਿਸ਼ਨੂੰ ਦਾ ਭੀ ਗੁਰੂ ਹੈ, (ਬਰਮਾ) ਬ੍ਰਹਮਾਂ ਦਾ ਭੀ ਗੁਰੂ ਹੈ ਅਤੇ ਇਨ੍ਹਾਂ ਦੀਆਂ ਸ਼ਕਤੀਆਂ ਪਾਰਬਤੀ, ਸੁਰੱਸਤੀ, ਲੱਛਮੀ ਦਾ ਭੀ ਗੁਰੂ ਹੈ। ਸ਼ਕਤੀ ਬ੍ਰਿਤੀ ਕਰਕੇ ਕਿਹਾ ਨਹੀਂ ਜਾ ਸਕਦਾ। ਹੇ ਗੁਰਸਿੱਖ! ਜੇ ਅਸੀਂ ਉਸ ਵਾਹਿਗੁਰੂ ਦੇ ਸਰੂਪ ਨੂੰ ਆਪਣੇ ਅਨੁਭਵ ਦੁਆਰਾ ਜਾਣਦੇ ਹਾਂ ਤਾਂ ਕਥਨ ਨਹੀਂ ਕੀਤਾ ਜਾਂਦਾ।

ਤੀਰਥਾਂ ਤੇ ਨ੍ਹਾਉਣਾ ਤਾਂ, ਤਾਂ ਹੀ ਸਫਲਾ ਹੈ ਜੇ ਉਸ ਦਾ ਭਾਣਾ ਮੰਨੀਏ। ਬਿਨਾਂ ਭਾਣਾ ਮੰਨੇ ਤੋਂ ਨਹਾ ਕੇ ਕੀ ਫਲ ਪ੍ਰਾਪਤ ਕਰਾਂਗੇ? ਜਿੰਨੀ ਸਾਰੀ ਸ੍ਰਿਸ਼ਟੀ ਹੈ, ਕਮਾਈ ਤੋਂ ਬਿਨਾਂ ਕਿਸੇ ਦੇ ਕੁਝ ਹੱਥ ਨਹੀਂ ਆਇਆ ਹੈ। ਇਸ ਕਰਕੇ ਸਤਿਗੁਰਾਂ ਦੀ ਸਿੱਖਿਆ ਲੈ ਕੇ, ਸੁਣ ਕੇ ਜਿਹੜੀ ਕਮਾਈ ਕਰਨੀ ਹੈ। ਇਸ ਕਰਕੇ ਹੀ ਬੁਧੀ ਦੇ ਅੰਦਰੋਂ ਸਾਰੇ ਪਦਾਰਥ ਪ੍ਰਾਪਤ ਹੁੰਦੇ ਹਨ, ਉਹ ਗੁਰਾਂ ਦੀ ਸਿਖਿਆ ਇਹ ਹੈ—

'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥'

ਸੱਤਵੀਂ ਪਉੜੀ ਵਿਚ ਮਹਾਰਾਜ ਜੀ ਨੇ ਵੈਰਾਗ ਦਾ ਕਥਨ ਕੀਤਾ ਹੈ। ਅੱਠਵੀਂ, ਨਾਵੀਂ, ਦਸਵੀਂ ਤੇ ਗਿਆਰ੍ਹਵੀਂ ਪਉੜੀ ਵਿਚ ਸਚੇ ਪਾਤਸ਼ਾਹ ਜੀ ਨੇ ਸ੍ਰਵਣ ਦੀ ਮਹਿਮਾ ਕਹੀ ਹੈ। ਅੱਗੇ ਚੌਂਹ ਪਉੜੀਆਂ ਵਿਚ ਮੰਨਣ ਦੀ ਮਹਿਮਾ ਕਹੀ ਹੈ। ਅੱਗੇ ਪੰਚ ਪਰਵਾਣੁ ਵਿਚ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਨਿਧਿਆਸਣ ਕਮਾਈ ਦੇ ਲੱਛਣ ਕਹੇ ਹਨ। ਫਿਰ ਕਮਾਈ ਦਾ ਸਿਧਾਂਤ ਕਥਨ ਕੀਤਾ ਹੈ ਅਤੇ ਤਿੰਨ ਅਸੰਖ ਦੀਆਂ ਪਉੜੀਆਂ ਵਿਚ ਰਾਜਸੀ, ਤਾਮਸੀ, ਸਾਂਤਕੀ, ਸ੍ਰਿਸ਼ਟੀ ਦਾ ਕਥਨ ਕੀਤਾ ਹੈ ਤੇ ਫੇਰ ਉਨ੍ਹਾਂ ਦੇ ਥਾਉਂ ਤੇ ਨਾਉਂ ਕਥਨ ਕੀਤੇ ਹਨ।



ਅਗੰਮ ਅਗੰਮ ਅਤੇ ਸਾਰਾ ਸੰਸਾਰ ਜਿੰਨਾਂ ਕੀਤਾ ਹੈ ਨਾਮ ਜਪਣ ਵਾਸਤੇ ਕੀਤਾ ਹੈ। ਬਿਨਾਂ ਨਾਮ ਜਪਣ ਤੋਂ ਕਿਸੇ ਨੂੰ ਸਰੂਪ ਰੂਪ ਥਾਂ ਨਹੀਂ ਪ੍ਰਾਪਤ ਹੋਵੇਗਾ।

ਚਾਰ ਮਹਾਂ ਵਾਕ ਉਚਾਰਨ ਕੀਤੇ ਹਨ 'ਤੂ ਸਦਾ ਸਲਾਮਤਿ ਨਿਰੰਕਾਰ ॥' ਸ੍ਰੀ ਜਪੁ ਜੀ ਸਾਹਿਬ ਦੇ ਅੰਦਰ। ਇਹ ਪਹਿਲਾ ਹਿੱਸਾ ਸ੍ਰੀ ਜਪੁ ਜੀ ਸਾਹਿਬ ਦਾ ਇਉਂ ਸੰਪੂਰਣ ਕੀਤਾ ਹੈ।

**ਵੀਹਵੀਂ ਪਉੜੀ :**—ਇਸ ਵਿਚ ਪਹਿਲਾਂ 'ਦ੍ਰਿਸ਼ਟਾਂਤ' ਤੇ ਫੇਰ 'ਦਾ ਦ੍ਰਿਸ਼ਟਾਂਤ' ਦੇ ਕੇ ਉਪਦੇਸ਼ ਬਖ਼ਸ਼ਦੇ ਹਨ। ਜਿਵੇਂ ਹੱਥ, ਪੈਰ, ਸਰੀਰ ਖੇਹ ਨਾਲ ਭਰ ਜਾਣ ਤਾਂ ਉਹ ਪਾਣੀ ਨਾਲ ਧੋਣ ਕਰ ਕੇ ਸਾਫ਼ ਹੋ ਜਾਂਦੇ ਹਨ। ਜੇ ਪਿਸ਼ਾਬ ਕਰ ਕੇ ਕਪੜਾ ਅਪਵਿੱਤ੍ਰ ਹੋ ਜਾਵੇ ਤਾਂ ਸਾਬਣ ਲਾ ਕੇ ਉਸ ਨੂੰ ਸ਼ੁੱਧ ਕਰ ਲਈਦਾ ਹੈ। ਇਸੇ ਪ੍ਰਕਾਰ ਜਿਨ੍ਹਾਂ ਦੀ ਬੁੱਧੀ ਪਾਪਾਂ ਨਾਲ ਭਰੀ ਹੋਈ ਹੈ, ਉਹ ਨਾਮ ਦੇ ਪ੍ਰੇਮ ਨਾਲ ਧੋਤੀ ਜਾਂਦੀ ਹੈ। ਜਿਹੜੇ ਨਾਮ ਨਹੀਂ ਜਪਦੇ ਤੇ ਸਕਾਮ ਕਰਮ ਕਰਦੇ ਹਨ, ਉਹ ਹੁਕਮੀ ਦੇ ਹੁਕਮ ਕਰ ਕੇ ਜੰਮਣ ਮਰਨ ਵਿਚ ਪਏ ਰਹਿੰਦੇ ਹਨ। ਸੰਸਾਰ ਵਿਚ, ਜੂਨਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ। ਅਤੇ ਜਿਹੜੇ ਨਾਮ ਜਪਣ ਵਾਲੇ ਹਨ, ਉਹ ਪਾਪੀਆਂ ਤੇ ਪੁੰਨੀਆਂ ਦੀ ਗਿਣਤੀ ਵਿਚ ਨਹੀਂ ਹਨ, ਉਹ ਸੁਤੰਤਰ ਹਨ।

**ਇੱਕੀਵੀਂ ਪਉੜੀ :**—ਤੀਰਥਾਂ ਤੇ ਇਸ਼ਨਾਨ ਕਰੇ, ਤਪ ਕਰੇ, ਜੈਨੀਆਂ ਵਾਲੀ ਦਇਆ ਕਰੇ ਤੇ ਦਾਨ ਆਦਿਕ ਜੇ ਕੋਈ ਦੇਣਾ ਕਰੇ ਤਾਂ ਉਹ ਪ੍ਰਮੇਸਰ ਦੇ ਘਰ ਵਿਚ ਤਿਲ ਕੁ ਜਿੰਨਾ ਹੀ ਸਤਿਕਾਰ ਪਾਉਂਦਾ ਹੈ। ਅਤੇ ਉਹ ਵੀ ਤਿਲਕ ਜਾਣ ਵਾਲਾ ਹੀ ਮਾਣ ਹੁੰਦਾ ਹੈ। ਜੇ ਤਿਲ ਦਾ ਮਣ ਭਰ ਵੀ ਮਿਲ ਗਿਆ ਤਾਂ ਭੀ ਤਿਲਕ ਜਾਣ ਵਾਲਾ ਹੀ ਹੈ। ਜਿਹੜਾ ਪ੍ਰੇਮ ਦੇ ਨਾਲ ਪ੍ਰਮੇਸਰ ਦੇ ਨਾਮ ਦਾ ਸੁਣਨਾ, ਮੰਨਣ ਕਰਨਾ ਅਤੇ ਮਨ ਵਿਚ ਕਮਾਈ ਕਰਨੀ ਹੈ, ਇਸ ਨਾਲ ਪ੍ਰਮੇਸਰ ਦਾ (ਭਾਉ) ਪ੍ਰਕਾਸ਼ ਪ੍ਰਾਪਤ ਹੁੰਦਾ ਹੈ। ਫੇਰ ਅੰਦਰੇ ਹੀ ਤੀਰਥ ਰੂਪ ਪ੍ਰਮੇਸਰ ਹੈ, ਉਸ ਦੇ ਵਿਚ ਇਸ਼ਨਾਨ ਕਰ ਕੇ, ਪਾਪਾਂ ਦੀ ਮੈਲ ਨਹੀਂ ਰਹਿੰਦੀ। ਉਨ੍ਹਾਂ ਦੇ ਅੰਦਰ ਅਤੇ ਬਾਹਰ ਗ਼ਰੀਬੀ ਹੁੰਦੀ ਹੈ। ਉਹ ਕਹਿੰਦੇ ਹਨ, ਹੇ ਵਾਹਿਗੁਰੂ ਜੀ! ਸਾਰੇ ਗੁਣ ਤੇਰੇ ਵਿਚ ਹੀ ਹਨ। ਮੈਨੂੰ ਤੇਰੇ ਹੀ ਦਿਤੇ ਹੋਏ ਹਨ, ਮੇਰੇ ਵਿਚ ਕੋਈ ਗੁਣ

ਨਹੀਂ ਹੈ। ਸ਼ੁਭ ਗੁਣ ਧਾਰਨ ਕੀਤਿਆਂ ਤੋਂ ਬਿਨਾਂ ਤੇ ਆਪ ਜੀ ਦੇ ਵਿੱਚ ਗੁਣ ਅਰੋਪੇ ਤੋਂ ਬਿਨਾਂ, ਭਗਤੀ ਨਹੀਂ ਹੋ ਸਕਦੀ। ਅੱਗੇ ਸ੍ਰਿਸ਼ਟੀ ਦੀ ਉਤਪਤੀ ਬਾਬਤ ਕਿਹਾ ਹੈ। ਕਿ ਮਾਇਆ ਤੇ ਕਲਿਆਣ ਸਰੂਪ ਬ੍ਰਹਮ ਨੇ ਆਪੋ ਵਿਚੀਂ ਮਿਲ ਕੇ ਕਲਪਤਿਦਾਤਮ ਸਬੰਧ ਪਾ ਕੇ, ਇਹ ਬਾਣੀ ਉਚਾਰਨ ਨਾਲ ਕਿ 'ਇਕ ਤੋਂ ਮੈਂ ਬਹੁਤੇ ਹੋਵਾਂ' ਇਉਂ ਉਤਪਨ ਕੀਤੀ ਹੈ। 'ਸੁਅਸਤਿ ਆਥਿ ਬਾਣੀ ਬਰਮਾਉ ॥' ਅਤੇ ਬ੍ਰਹਮਾਦਿਕ, ਬ੍ਰਹਮੰਡ ਆਦਿਕ ਪੈਦਾ ਕੀਤੇ ਹਨ। ਸ੍ਰਿਸ਼ਟੀ ਪੈਦਾ ਕਰਕੇ ਪ੍ਰਮੇਸ਼ਰ ਬਦਲਿਆ ਨਹੀਂ ਹੈ। ਫੇਰ ਵੀ 'ਸਤਿ ਸੁਹਾਣੁ ਸਦਾ ਮਨਿ ਚਾਉ ॥' ਸਦਾ ਸਤ, ਚੇਤਨ, ਅਨੰਦ ਸਰੂਪ ਹੈ ਅਤੇ ਉਹ ਵੇਲਾ ਕਿਹੜਾ ? ਵਕਤ ਕਿਹੜਾ ? ਰੁੱਤ ਕਿਹੜੀ ? ਥਿੱਤ ਕਿਹੜੀ ਸੀ ? ਜਦੋਂ ਸ੍ਰਿਸ਼ਟੀ ਰਚੀ ਉਸ ਸਮੇਂ ਨੂੰ ਕੋਈ ਵੀ ਨ ਪੁਰਾਣਾਂ ਵਾਲਾ, ਨ ਕੁਰਾਣਾਂ ਵਾਲਾ, ਨ ਜੋਗੀ ਹੀ ਕੋਈ ਜਾਣ ਸਕਦਾ ਹੈ। ਕਰਤਾ ਪੁਰਖ ਜਦੋਂ ਸ੍ਰਿਸ਼ਟੀ ਨੂੰ ਸਾਜਦਾ ਹੈ, ਆਪ ਹੀ ਜਾਣਦਾ ਹੈ। ਕਿਵੇਂ ਉਸ ਤੋਂ ਸ੍ਰਿਸ਼ਟੀ ਦੀ ਉਤਪਤੀ ਕਹਿ ਦੇਈਏ, ਕਿਵੇਂ ਪਾਲਣਾ ਕਹਿ ਦੇਈਏ ? ਕਿਵੇਂ ਸਿਫ਼ਤ ਕਰ ਦੇਈਏ ਅਤੇ ਕਿਵੇਂ ਪਰਲੋ ਦਾ ਵਰਣਨ ਕਰੀਏ ਕਿ ਇਉਂ ਕਰਦਾ ਹੈ ? ਉਸ ਦੀ ਅੰਤਰਜਾਮਤਾ ਨੂੰ ਅਸੀਂ ਕਿਵੇਂ ਜਾਣ ਸਕਦੇ ਹਾਂ ? ਸਾਰੀ ਦੁਨੀਆਂ ਕਹਿਣ ਵਾਲੀ ਬਣ ਕੇ ਕਹੀ ਜਾਂਦੀ ਹੈ । ਇਕ ਤੋਂ ਇਕ ਸਿਆਣਾ ਬਣ ਕੇ ਕਹਿੰਦਾ ਹੈ। ਪਰ ਉਹ ਵੱਡਾ ਮਾਲਕ ਹੈ, ਵੱਡੀ ਉਸ ਦੀ ਮਹਿਮਾ ਹੈ। ਜਿਸ ਦਾ ਕੀਤਾ ਹੋਇਆ ਸੰਸਾਰ ਹੁੰਦਾ ਹੈ। ਜਿਹੜਾ ਕੋਈ ਆਪਣੇ ਆਪ ਕਹਿੰਦਾ ਹੈ ਕਿ ਮੈਂ ਜਾਣਦਾ ਹਾਂ ਉਹ ਅੱਗੇ ਸਾਧ ਸੰਗਤ ਵਿਚ ਜਾ ਕੇ, ਸੱਚਖੰਡ ਵਿਚ ਜਾ ਕੇ ਸੋਭਾ ਨਹੀਂ ਪਾਉਂਦਾ। ਉਹ ਪ੍ਰਮੇਸਰ ਬੇਅੰਤ ਹੈ ਉਸ ਦੀ ਸੋਭਾ ਜਾਣੀ ਨਹੀਂ ਜਾਂਦੀ।

**ਬਾਈਵੀਂ ਪਉੜੀ** :--ਇਸ ਵਿਚ ਫ਼ੁਰਮਾਉਂਦੇ ਹਨ ਕਿ ਲੱਖਾਂ ਹੀ ਪਾਤਾਲਾਂ ਹੇਠ ਪਾਤਾਲ ਅਤੇ ਆਕਾਸਾਂ ਉੱਪਰ ਆਕਾਸ ਹਨ। ਓੜਕ ਭਾਲਣ ਵਾਲੇ ਓੜਕ ਨੂੰ ਥੱਕ ਚੁਕੇ ਹਨ। ਯਥਾ :–

'ਓੜਕ ਓੜਕ ਭਾਲਿ ਨ ਓੜਕੁ ਪਾਇਆ ॥
ਓੜਕ ਭਾਲਨਿ ਗਏ ਸਿ ਫੇਰ ਨ ਆਇਆ ॥'

(ਵਾਰ ੨੨ ਪਉੜੀ ੩)

ਵੇਦ ਵੀ ਇੱਕੋ ਗੱਲ ਬੇਅੰਤ ਬੇਅੰਤ ਦੀ ਕਹਿੰਦੇ ਹਨ । ਅਠਾਰਾਂ ਹਜ਼ਾਰ



ਆਲਮ ਮੁਸਲਮਾਨਾਂ ਦਾ ਅਤੇ ਚਾਰ ਕਤੇਬਾਂ ਅੰਜੀਲ, ਤੌਰੇਤ, ਜੰਬੂਰ ਤੇ ਕੁਰਾਨ ਆਦਿਕ ਵੀ ਕਹਿੰਦੀਆਂ ਹਨ ਕਿ ਅਸਲ ਵਿਚ ਇਕੋ ਹੀ ਪ੍ਰਮੇਸਰ ਹੈ। ਹੋਰ ਇਕ ਪ੍ਰਮੇਸਰ ਤੋਂ ਬਿਨਾਂ ਸਭ (ਧਾਤੂ) ਮਾਇਆ ਹੀ ਹੈ। ਹਿਸਾਬ ਕਿਤਾਬ ਤਾਂ ਲਿਖੀਏ ਜੇ ਲੇਖਾ ਲਿਖਿਆ ਜਾਵੇ। ਲੇਖਾ ਕਰਨ ਵਾਲਿਆਂ ਦਾ ਤਾਂ ਆਪਣਾ ਜੀਵਨ ਮੁੱਕ ਜਾਂਦਾ ਹੈ, ਨਾਸ ਹੋ ਜਾਂਦੇ ਹਨ। ਉਹ ਸਾਹਿਬ ਵਡਾ ਕਹੀਦਾ ਹੈ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ।

**ਤੇਈਵੀਂ ਪਉੜੀ** :–ਸਚੇ ਪਾਤਸ਼ਾਹ ਜੀ ਨੇ ਕਥਨ ਕੀਤਾ ਹੈ ਕਿ ਪ੍ਰਮੇਸਰ ਦੀ ਸਿਫਤ ਕਰਨ ਵਾਲਿਆਂ ਨੇ ਭੀ ਉਸ ਦਾ ਅੰਤ ਨਹੀਂ ਪਾਇਆ ਹੈ। ਉਸ ਦੀ ਸਿਫਤ ਉਸ ਵਿਚ ਅਭੇਦ ਹੋਣ ਤਕ ਕਰੋ। ਜਿਵੇਂ ਦਰਿਆ, ਨਾਲੇ ਜਿਨਾਂ ਚਿਰ ਸਮੁੰਦਰ ਵਿਚ ਨਹੀਂ ਮਿਲ ਜਾਂਦੇ, ਖੜੋਂਦੇ ਨਹੀਂ। ਰਾਤ ਦਿਨੇ ਪਹਾੜਾਂ ਤੇ ਜੰਗਲਾਂ ਨੂੰ ਚੀਰ ਚੀਰ ਕੇ ਤੁਰੇ ਰਹਿੰਦੇ ਹਨ। ਫਿਰ ਸਮੁੰਦਰ ਵਿਚ ਮਿਲ ਕੇ ਸਮੁੰਦਰ ਰੂਪ ਹੀ ਹੋ ਜਾਂਦੇ ਹਨ। ਇਉਂ ਸਾਰੇ ਸੁਭਾਵਾਂ ਨੂੰ, ਸੰਕਲਪਾਂ ਨੂੰ, ਚੀਰ ਚੀਰ ਕੇ ਪ੍ਰਮੇਸਰ ਵਲ ਤੁਰੇ ਚਲੋ। ਸੰਸਾਰ ਦੀ ਉਜਾੜ ਨੂੰ ਲੰਘਦੇ ਹੋਏ, ਪੰਜਾਂ ਕੋਸ਼ਾਂ ਰੂਪੀ ਪਹਾੜਾਂ ਨੂੰ ਚੀਰਦੇ ਹੋਏ, ਵਾਹਿਗੁਰੂ ਰੂਪੀ ਸਮੁੰਦਰ ਵਿਚ ਜਾ ਕੇ ਮਿਲੋ। ਤਾਂ ਸ਼ਾਹੂਕਾਰ ਪ੍ਰਮੇਸ਼ਰ ਦੇ ਸਿਮਰਨ ਕਰਨ ਵਾਲੇ, ਭਗਤੀ ਵਾਲੇ, ਸੰਤ ਬਣ ਜਾਓਗੇ। ਫੇਰ ਚੱਕਰਵਰਤੀ ਬਾਦਸ਼ਾਹ :–

'ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥' (ਅੰਗ ੧੧੫੫)

ਇਹ ਦਾਤ ਤੁਹਾਨੂੰ ਪ੍ਰਾਪਤ ਹੋਵੇਗੀ ਭਾਵ ਬ੍ਰਹਮ ਵਿਚ ਮਿਲ ਕੇ ਬ੍ਰਹਮ ਸਰੂਪ ਹੀ ਹੋ ਜਾਉਗੇ। ਅਤੇ ਕੀੜੀ ਜਿੰਨਾ ਵੀ ਮਾਣ ਨਹੀਂ ਫੁਰੇਗਾ। ਜਿਹੜੇ ਲੋਕ ਮਾਣ ਕਰਦੇ ਹਨ ਭਾਵੇਂ ਉਨ੍ਹਾਂ ਦੇ ਕੋਲ ਪਹਾੜਾਂ ਜਿੰਨਾ ਮਾਲ ਧਨ ਹੈ, ਇੰਦਰ ਵਰਗੀਆਂ ਬਿਭੂਤੀਆਂ ਹਨ ਫੇਰ ਵੀ ਉਹ ਕੀੜੀ ਦੇ ਬਰਾਬਰ ਵੀ ਨਹੀਂ ਹਨ।

**ਚਉਵੀਵੀਂ ਪਉੜੀ** :–ਸਿਫ਼ਤੀ ਰੂਪ ਪ੍ਰਮੇਸ਼ਰ ਦਾ, ਉਸ ਦੀਆਂ ਸਿਫ਼ਤਾਂ ਦਾ ਅਤੇ ਸਿਫ਼ਤਾਂ ਕਰਨ ਵਾਲਿਆਂ ਦਾ ਅੰਤ ਨਹੀਂ ਆਉਂਦਾ। ਉਸ ਦੇ ਕਰਤੱਬਾਂ ਦਾ ਅਤੇ ਉਸ ਦੀਆਂ ਦਿੱਤੀਆਂ ਦਾਤਾਂ ਦਾ ਭੀ ਅੰਤ ਨਹੀਂ ਹੈ। ਵੇਖਣ ਵਾਲਿਆਂ ਦਾ ਅਤੇ ਸੁਣਨ ਵਾਲਿਆਂ ਦਾ ਵੀ ਅੰਤ ਨਹੀਂ ਹੈ। ਉਹ ਪ੍ਰਮੇਸਰ

ਕਹਿਣ, ਸੁਨਣ ਤੇ ਵੇਖਣ (ਤੋਂ) ਵੇਖਣ ਵਾਲਿਆਂ ਤੋਂ ਵੀ ਬੇਅੰਤ ਹੈ । ਉਸ ਦੇ
ਮਨ ਦੀ (ਮੰਤ) ਸਲਾਹ ਨੂੰ ਕੋਈ ਜਾਣ ਨਹੀਂ ਸਕਦਾ । ਉਸ ਦੇ ਕੀਤੇ ਆਕਾਰਾਂ
ਦਾ ਵੀ ਅੰਤ ਨਹੀਂ ਹੈ । ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਪਰੇ ਹੈ, ਅੰਤ ਨਹੀਂ
ਜਾਣਿਆ ਜਾਂਦਾ। ਉਸ ਦਾ ਅੰਤ ਲੈਣ ਵਾਸਤੇ ਕਿਤਨੇ ਹੀ ਬਿਰਲਾਪ ਕਰਦੇ,
ਤਰਲੇ ਲੈਂਦੇ ਹਨ। ਪਰ ਕਿਸੇ ਦੇ ਪਾਸੋਂ ਵੀ ਉਸ ਦਾ ਅੰਤ ਨਹੀਂ ਪਾਇਆ
ਜਾਂਦਾ । ਜਿੰਨਾ ਬਹੁਤਾ ਕਹੀਏ ਉਤਨਾ ਬਹੁਤ ਉਹ ਹੋਰ ਹੈ। ਉਹ
ਪ੍ਰਮੇਸਰ ਵੱਡਾ ਸਾਹਿਬ ਹੈ, ਉਸ ਦਾ ਸਰੂਪ ਰੂਪੀ ਥਾਉਂ ਉੱਚਾ ਹੈ। ਉਸ
ਉੱਚੇ ਸਚਖੰਡ ਸਰੂਪ ਉੱਪਰ ਪਹੁੰਚਣ ਵਾਸਤੇ ਉਸ ਦਾ ਨਾਮ ਹੀ ਉੱਚਾ ਹੈ।
ਜਿਨ੍ਹਾਂ ਨੇ ਨਾਮ ਦੀ ਓਟ ਲਈ ਹੈ ਉਨ੍ਹਾਂ ਨੂੰ ਉਸ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ।
ਹੰਗਤਾ ਨੂੰ ਮੇਟ ਕੇ ਐਡਾ ਵੱਡਾ ਉੱਚਾ ਕੋਈ ਹੋਵੇ, ਉਹ ਹੀ ਤਿਸ ਉਚੇ ਪ੍ਰਮੇਸਰ
ਦੇ ਸਰੂਪ ਨੂੰ ਜਾਣ ਸਕਦਾ ਹੈ। ਜਿਤਨਾ ਵੱਡਾ ਉਹ ਮਾਲਕ ਆਪ ਹੈ ਸੋ
ਆਪਣੇ ਆਪ ਨੂੰ ਆਪ ਹੀ ਜਾਣਦਾ ਹੈ। ਸਤਿਗੁਰੂ ਜੀ ਕਹਿੰਦੇ ਹਨ, ਜਦੋਂ
ਜਗਿਆਸੂ ਉਤੇ ਸਤਿਗੁਰਾਂ ਦੀ ਕ੍ਰਿਪਾ-ਭਰੀ ਨਦਰ ਹੁੰਦੀ ਹੈ ਤਾਂ ਸਰੂਪ ਦੀ
ਸਖਿਆਤਤਾ ਰੂਪ ਦਾਤ ਪ੍ਰਾਪਤ ਹੁੰਦੀ ਹੈ।

**ਪੰਝੀਵੀਂ ਪਉੜੀ** :--ਇਸ ਵਿਚ ਫੁਰਮਾਇਆ ਹੈ ਕਿ ਉਸ ਪ੍ਰਮੇਸਰ
ਦੀ (ਕਰਮੁ) ਬਖਸ਼ਿਸ਼ ਬੇਅੰਤ ਹੈ। ਕਾਗਜ਼ ਤੇ ਲਿਖੀ ਨਹੀਂ ਜਾ ਸਕਦੀ। ਉਹ
ਵੱਡਾ ਦਾਤਾ ਹੈ। ਸ਼ਰਧਾ ਨਾਲ ਮੰਗਣ ਵਾਲਿਆਂ ਨੂੰ ਸਭ ਬਖਸ਼ਿਸ਼ਾਂ ਕਰਦਾ ਹੈ।
ਫੇਰ ਉਸ ਨੂੰ ਕੋਈ (ਤਮਾਇ) ਖ਼ਾਹਸ਼ ਨਹੀਂ ਹੈ ਕਿ ਇਸ ਦੇ ਬਦਲੇ ਵਿਚ ਮੈਨੂੰ
ਕੁਝ ਦੇਣ। ਉਸ ਪਾਸੋਂ ਕੋਈ ਕੁਝ ਮੰਗਦਾ ਹੈ, ਕੋਈ ਕੁਝ ਮੰਗਦਾ ਹੈ। ਕਿਤਨੇ
ਪਾਰਾਵਾਰ ਤੋਂ ਰਹਿਤ ਜੋਧਾਪੁਣਾਂ ਵਾ ਜੋਧੜੀਆਂ (ਮਿਹਨਤਾਂ) ਕਰਨੀਆਂ ਮੰਗਦੇ
ਹਨ। ਕਿਤਨੇ ਜੋਤਸ਼ ਦੀ ਵਿਚਾਰ ਮੰਗਦੇ ਹਨ ਉਹ ਸਭ ਤੇ ਬਖਸ਼ਿਸ਼ਾਂ ਕਰਦਾ
ਹੈ। ਕਿਤਨੇ ਵਿਕਾਰਾਂ ਵਿਚ ਹੀ ਖਪ ਖਪ ਕੇ ਟੁਟ ਕੇ ਮਰ ਜਾਂਦੇ ਹਨ। ਕਿਤਨੇ
ਵਿਕਾਰਾਂ ਵਲੋਂ ਟੁੱਟਣਾ ਮੰਗਦੇ ਹਨ। ਕਿਤਨੇ ਦਾਤਾਂ ਲੈ ਕੇ ਫੇਰ ਮੁੱਕਰ ਜਾਂਦੇ
ਹਨ ਕਿ ਸਾਨੂੰ ਕੀ ਦਿਤਾ ਹੈ? ਕਿਤਨਿਆਂ ਨੂੰ ਦੁਖ ਭੁਖ ਦੀ ਸਦਾ ਮਾਰ ਪਈ
ਰਹਿੰਦੀ ਹੈ। ਹੇ ਦਾਤਾਰ ਪ੍ਰਮੇਸਰ ! ਇਹ ਵੀ ਤੇਰੀ ਦਾਤ ਹੀ ਹੈ। ਪਰ ਜਿਸ ਨੂੰ
ਆਪਣੀ (ਸਿਫਤਿ ਸਾਲਾਹ) ਕੀਰਤਨ ਭਗਤੀ ਬਖਸ਼ਦਾ ਹੈ, ਉਹ ਪਾਤਸ਼ਾਹਾਂ ਦਾ
ਪਾਤਸ਼ਾਹ ਬਣ ਜਾਂਦਾ ਹੈ, (ਪਾਤਿ) ਸਰੂਪ ਰੂਪੀ ਤਖ਼ਤ ਦਾ (ਸਾਹੁ) ਮਾਲਿਕ ਬਣ
ਜਾਂਦਾ ਹੈ। ਭਾਵ ਬ੍ਰਹਮ ਸਰੂਪ ਹੀ ਹੋ ਜਾਂਦਾ ਹੈ।



**ਛੱਬੀਵੀਂ ਪਉੜੀ** :—ਕਥਨ ਕਰਦੇ ਹਨ ਕਿ ਉਹ ਪ੍ਰਮੇਸਰ ਅਮੋਲਕ
ਹੈ। ਕਿਸੇ ਵਸਤੂ ਦੇ ਵੱਟੇ ਪ੍ਰਾਪਤ ਨਹੀਂ ਹੁੰਦਾ। ਅਮੋਲਕ ਹੀ ਉਸ ਦੇ ਗਿਆਨ
ਆਦਿਕ ਗੁਣ ਹਨ। ਵਾਪਾਰ ਕਰਨ ਵਾਲੇ ਸਿਖ ਅਤੇ ਵਾਪਾਰ ਕਰੋਣ ਵਾਲੇ
ਸਤਿਗੁਰੂ ਜੀ ਵੀ ਅਮੋਲਕ ਹਨ। ਅਮੋਲਕ ਹੀ ਉਸ ਦੇ ਨਾਮ ਦੇ ਗੁਰਸਿਖਾਂ ਦੇ
ਹਿਰਦੇ ਤੇ ਸੰਗਤ ਰੂਪ ਭੰਡਾਰੇ ਹਨ। ਅਮੋਲਕ ਹੀ ਜਗਿਆਸੂਆਂ ਦਾ ਸਿੱਖਾਂ ਦਾ
ਵੈਰਾਗ ਧਾਰਕੇ ਸ਼ਰਨ ਵਿਚ ਆ ਕੇ ਸਤਿਗੁਰਾਂ ਪਾਸੋਂ ਉਪਦੇਸ਼ ਲੈ ਕੇ ਜਾਣਾ ਹੈ।
ਅਮੋਲਕ ਹੀ ਉਨ੍ਹਾਂ ਦਾ ਪ੍ਰੇਮ ਹੈ ਅਤੇ ਅਮੋਲਕ ਹੀ ਉਨ੍ਹਾਂ ਨੂੰ (ਸਮਾਹਿ) ਅਨੰਦ
ਪ੍ਰਾਪਤ ਹੁੰਦਾ ਹੈ। ਅਮੋਲਕ ਹੀ ਉਸ ਦਾ ਸਤ, ਚਿਤ, ਅਨੰਦ ਰੂਪ ਧਰਮ ਹੈ ਅਤੇ
ਅਮੋਲਕ ਹੀ ਸਤਿਸੰਗਤ ਰੂਪ ਦੀਬਾਣ ਕਚਹਿਰੀ ਆਸਰਾ ਹੈ। ਅਮੋਲਕ ਹੀ ਉਸ
ਦੀਆਂ ਬਖ਼ਸ਼ਿਸ਼ਾਂ ਹਨ। ਅਮੋਲਕ ਹੀ ਹੁਕਮ ਹੈ ਸ੍ਵਾਸ ਸ੍ਵਾਸ ਸਿਮਰਨ ਕਰਨ ਦਾ।
ਉਹ ਵਾਹਿਗੁਰੂ ਅਮੋਲਕ ਵਸਤੂਆਂ ਤੋਂ ਵੀ ਅਮੋਲਕ ਹੈ। ਅਮੋਲਕ ਪਦਾਰਥਾਂ
ਕਰਕੇ ਵੀ ਕਿਹਾ ਨਹੀਂ ਜਾ ਸਕਦਾ। ਆਖਣ ਵਾਲੇ ਜਿਹੜੇ ਹਨ, ਕਹਿੰਦਿਆਂ
ਕਹਿੰਦਿਆਂ ਉਨ੍ਹਾਂ ਦੀ ਲਿਵ ਲਗ ਜਾਂਦੀ ਹੈ। ਉਹ ਪ੍ਰਮੇਸਰ ਦੇ ਤਾਂਈਂ ਵੇਦਾਂ,
ਪੁਰਾਣਾਂ ਨੂੰ ਪੜ੍ਹਨ ਵਾਲੇ, ਵਖਿਆਣ ਕਰਨ ਵਾਲੇ ਪੜ੍ਹੇ ਲਿਖੇ ਬਿਆਸ ਆਦਿਕ
ਪੰਡਤ ਲੋਕ, ਬ੍ਰਹਮੇ ਤੇ ਇੰਦ੍ਰਾਦਿਕ, ਗੋਪੀਆਂ ਤੇ ਕ੍ਰਿਸ਼ਨ ਆਦਿਕ, ਸ਼ਿਵ ਜੀ ਤੇ
ਸਿਧ ਆਦਿਕ ਸਾਰੇ ਆਖਦੇ ਹਨ। ਇਹ ਜਿੰਨੇ ਕਥਨ ਕੀਤੇ ਹਨ, ਜੇ ਏਨੇ ਹੋਰ
ਬਣਾ ਦੇਵੇ ਤਾਂ ਵੀ ਕੁਝ ਰੂਪ ਕਰਕੇ ਕਥਨ ਨਹੀਂ ਕਰ ਸਕਦੇ। ਪ੍ਰਮੇਸਰ ਬੇਅੰਤ
ਹੈ। ਜਿਤਨੀ ਵਡੀ ਭਾਵਨਾ ਸਿਖ ਕਰਦਾ ਹੈ, ਉਤਨੇ ਵੱਡੇ ਅਨੰਦ ਵਾਲਾ ਹੋ
ਜਾਂਦਾ ਹੈ। ਸਤਿਗੁਰੂ ਜੀ ਕਹਿੰਦੇ ਹਨ, ਉਹ ਸੱਚਾ ਆਪਣੇ ਸਰੂਪ ਨੂੰ ਆਪ ਹੀ
ਜਾਣਦਾ ਹੈ। ਜਿਹੜਾ ਕਹੇ ਕਿ ਮੈਂ ਪੂਰਾ ਕਹਿ ਸਕਦਾ ਹਾਂ, ਉਹ ਮੂਰਖਾਂ ਦਾ
ਸ਼ਿਰੋਮਣੀ ਮੂਰਖ ਲਿਖਿਆ ਜਾਂਦਾ ਹੈ।

**ਸਤਾਈਵੀਂ ਪਉੜੀ** :--ਇਸ ਪਉੜੀ ਵਿਚ ਉਸ ਪ੍ਰਮੇਸਰ ਦਾ ਦਰ
ਘਰ ਕਥਨ ਕੀਤਾ ਹੈ । ਉਸ ਦਾ ਦਰਵਾਜ਼ਾ ਸਤਿਸੰਗਤ ਹੈ ਅਤੇ ਘਰ ਬੈਕੁੰਠ
ਸੱਚਖੰਡ ਹੈ। ਅੱਗੇ ਵਾਦਿਤ ਵਾਦ ਸਮਗਰੀ ਦਾ ਕਥਨ ਕੀਤਾ ਹੈ ਉਸ ਦੇ ਅਨੇਕਾਂ
ਹੀ ਵਾਜੇ ਅਨੇਕਾਂ ਹੀ ਵਜਾਉਣ ਵਾਲੇ ਹਨ। ਅਗੇ ਉਸ ਦੇ ਦਰ ਵਿਚ ਗਾਉਂਦੇ
ਦਸੇ ਹਨ। ਉਸ ਨੂੰ ਈਸਰ, ਸ਼ਿਵਜੀ, ਬ੍ਰਹਮਾ, ਦੇਵੀਆਂ, ਇੰਦ੍ਰ, ਸਿਧ, ਸਾਧ,
ਜਤੀ, ਸਤੀ, ਸੰਤੋਖੀ, ਵੀਰ, ਪੰਡਿਤ, ਰਿਖੀ, ਜੋਧੇ, ਚਾਰੇ ਖਾਣੀਆਂ ਦੇ, ਖੰਡਾਂ
ਦੇ, ਬ੍ਰਹਮੰਡਾਂ ਦੇ ਜੀਵ ਸਾਰੇ ਹੀ ਗਾਉਂਦੇ ਹਨ। ਪਰ ਅਸਲ ਵਿਚ ਉਹ ਗਾਉਂਦੇ

ਹਨ, ਜੋ ਉਸ ਨੂੰ ਭਾਉਂਦੇ ਤੇ ਉਸਦੀ ਭਾਵਨਾ ਕਰਦੇ ਹਨ ਅਤੇ ਤੇਰੇ ਰੰਗ ਵਿਚ ਰੱਤੇ ਹੋਏ ਜੋ ਰਸ ਦੇ ਘਰ ਬਣੇ ਹੋਏ ਹਨ। ਜਿਹੜੇ ਰਸ ਤੋਂ ਹੀਣੇ ਕਿੰਨੇ ਹੀ ਗਾਉਂਦੇ ਹਨ ਉਹ ਸਾਡੇ ਚੇਤੇ ਨਹੀਂ ਆਉਂਦੇ। ਸਤਿਗੁਰੂ ਜੀ ਕਹਿੰਦੇ ਹਨ ਉਨ੍ਹਾਂ ਵਿਚਾਰਿਆਂ ਨੂੰ ਚੇਤੇ ਕਰਕੇ ਲੈਣਾ ਵੀ ਕੀ ਹੈ? (ਸੋਈ) ਉਹ ਪ੍ਰਮੇਸਰ ਸਦਾ ਸੱਚਾ ਮਾਲਕ ਹੈ ਅਤੇ ਸੱਚੇ ਦੀ ਸੱਚੀ ਮਹਿਮਾ ਹੈ। ਉਹ ਹੁਣ ਵੀ ਹੈ, ਅਗੇ ਨੂੰ ਵੀ ਹੋਵੇਗਾ ਤੇ ਪਿਛੇ ਵੀ ਸੀ। ਕਿਤੇ ਜਾਵੇਗਾ ਨਹੀਂ ਜਿਸ ਨੇ ਇਹ ਸਾਰੀ ਰਚਨਾ ਰਚੀ ਹੈ–

'ਰਚਨਾ ਜਾਸੀ ਜਿਨਿ ਰਚਾਈ ਜਾਇ ਨ ॥'

ਰੰਗਾਂ ਰੰਗਾਂ ਦੀ ਤਰ੍ਹਾਂ ਤਰ੍ਹਾਂ ਦੀ ਰਚਨਾ ਰਚੀ ਹੈ, ਜਿਨਸਾਂ ਰਚੀਆਂ ਹਨ। ਮਤ ਕਹੋ ਮਾਇਆ ਉਸ ਨੇ ਪੈਦਾ ਕੀਤੀ ਹੈ। ਉਹ ਆਪਣੇ ਕੀਤੇ ਨੂੰ ਆਪ ਹੀ ਕਰ ਕਰ ਕੇ ਵੇਖਦਾ ਹੈ ਜਿਵੇਂ ਉਸਦੀ ਰਜ਼ਾ ਹੈ। ਜੋ ਉਸ ਨੂੰ ਭਾਉਂਦਾ ਹੈ ਉਹੋ ਹੀ ਕਰਦਾ ਹੈ। ਉਸ ਤੇ ਕਿਸੇ ਪ੍ਰਕਾਰ ਹੁਕਮ ਨਹੀਂ ਕੀਤਾ ਜਾਂਦਾ ਕਿ ਐਉਂ ਨਾ ਕਰ। ਉਹ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਉਸ ਦੀ ਰਜ਼ਾ ਵਿਚ ਰਹਿਣੇ ਕਰਕੇ ਅਨੰਦ ਦੀ ਪ੍ਰਾਪਤੀ ਹੋ ਸਕਦੀ ਹੈ।

**ਅਠਾਈਵੀਂ ਪਉੜੀ** :--ਸਿੱਧਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਆਪਣੇ ਭੇਖ, ਜੋਗ ਦੇ ਚਿੰਨ੍ਹ ਭੇਟਾ ਕੀਤੇ ਕਿ ਏਹ ਧਾਰਨ ਕਰੋ, ਸਭ ਦੇ ਵਿਚ ਪੂਜਣ ਜੋਗ ਹੋ ਜਾਓਗੇ। ਤਾਂ ਸਚੇ ਪਾਤਸ਼ਾਹ ਜੀ ਨੇ ਕਿਹਾ ਹੇ ਸਿਧੋ! ਏਹ ਤੁਹਾਡੇ ਜੋਗ ਦੇ ਚਿੰਨ੍ਹ ਕਿਸੇ ਸ਼ਾਸਤਰ ਵਿਚ ਨਹੀਂ ਲਿਖੇ ਹੋਏ, ਤੁਹਾਡੇ ਆਪ ਦੇ ਹੀ ਬਣਾਏ ਹੋਏ ਹਨ। ਲਉ! ਅਸੀਂ ਤੁਹਾਡੇ ਦੂਖਨ ਰੂਪ ਚਿੰਨ੍ਹਾਂ ਨੂੰ ਭੂਖਨ ਰੂਪ ਕਰਕੇ ਕਥਨ ਕਰਦੇ ਹਾਂ। ਅਥਵਾ ਰੂਪਕ ਚਿੰਨ੍ਹਾਂ ਨੂੰ ਬ੍ਰਹਮ ਗਿਆਨ ਦੇ ਸਹਕਾਰੀ ਕਰਕੇ ਕਥਨ ਕੀਤਾ।

ਵਾਹਿਗੁਰੂ ਕੰਨ ਪਾੜਨੇ ਕਰਕੇ ਨਹੀਂ ਮਿਲਦਾ। ਵਾਹਿਗੁਰੂ ਨੂੰ ਮਿਲਣ ਵਾਸਤੇ ਸੰਤੋਖ ਦੀਆਂ ਮੁੰਦਰਾਂ, ਮਨ ਰੂਪੀ ਜੋਗੀ ਦੇ ਸੰਕਲਪ ਵਿਕਲਪ ਰੂਪੀ ਕੰਨਾਂ ਨੂੰ ਵੀਚਾਰ ਰੂਪੀ ਛੁਰੀ ਨਾਲ ਚੀਰ ਕੇ ਪਾਈਏ ਤਾਂ ਜੋਗੀ ਬਣਿਆ ਜਾ ਸਕਦਾ ਹੈ। ਅਤੇ ਕੌਲ ਵੀਚਾਰ ਰੂਪੀ ਪਾਤਰ, ਜੁਗਤ ਰੂਪੀ ਡੰਡਾ ਤੇ ਸਰਧਾ ਰੂਪੀ ਝੋਲੀ ਹੋਵੇ ਤਾਂ ਉਹ ਪ੍ਰਾਪਤ ਹੁੰਦਾ ਹੈ। ਅਥਵਾ ਸੰਤੋਖ ਦੀਆਂ ਮੁੰਦ੍ਰਾਂ ਹੋਣ,



ਸ਼ਰਮ (ਲਜਿਆ) ਦਾ ਪਾਤਰ ਹੋਵੇ, ਧਿਆਨ ਦੀ ਬਿਭੂਤੀ ਹੋਵੇ, ਫੇਰ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਦੀ ਹੈ। ਇਹ ਚਿੰਨ੍ਹ ਹਨ ਜੋਗ ਦੇ ਧਾਰਨੇ ਜੋਗ। ਇਨ੍ਹਾਂ ਦੇ ਧਾਰਨੇ ਕਰ ਕੇ ਜੋਗੀ ਬਣਿਆਂ ਜਾਂਦਾ ਹੈ। ਕਾਲ ਤੋਂ ਬੁਧੀ ਨੂੰ ਜਾਂ ਕਾਇਆ ਨੂੰ ਜਿਹੜਾ ਕੁਆਰੀ ਰੱਖਣਾ ਹੈ ਇਹੋ ਹੀ ਖਫ਼ਣੀ ਹੋਣੀ ਚਾਹੀਦੀ ਹੈ। ਗੁਰਾਂ ਦੀ ਜੁਗਤੀ ਤੇ ਜਿਹੜਾ ਭਰੋਸਾ ਕਰਨਾ ਹੈ, ਇਹ ਡੰਡਾ ਹੋਣਾ ਚਾਹੀਦਾ ਹੈ। ਜਿਹੜੀ ਸਾਰਿਆਂ ਵਿਚ ਪ੍ਰਮੇਸਰ ਦੀ ਜੋਤ ਸਮਝਣੀ ਹੈ। ਇਸ ਪੰਥ ਦਾ ਪੰਥੀ ਹੋਣਾ ਚਾਹੀਦਾ ਹੈ। ਜਿਹੜਾ ਸਾਰਿਆਂ ਵਿਚ ਪ੍ਰਮੇਸਰ ਦੀ ਜੋਤ ਸਮਝਣ ਦਾ ਉਪਦੇਸ਼ ਦੇਣਾ ਹੈ, ਇਹ ਸਾਡੀ ਜਮਾਤ ਹੋਵੇ। ਮਨ ਦੇ ਜਿੱਤਣੇ ਕਰ ਕੇ ਜਗਤ ਦੀ ਜਿੱਤ ਹੁੰਦੀ ਹੈ। ਜਿਹੜਾ ਜਗਤ ਨੂੰ ਜਿੱਤਦਾ ਫਿਰੇ, ਪਰ ਮਨ ਨ ਜਿੱਤਿਆ ਜਾਵੇ, ਉਹ ਫੇਰ ਵੀ ਹਾਰ ਕੇ ਜਾਂਦਾ ਹੈ। ਉਸ ਵਾਹਿਗੁਰੂ ਨੂੰ ਨਮਸਕਾਰ ਹੈ ਜੋ ਸਰਬ ਦਾ ਆਦਿ ਰੂਪ ਹੈ, ਅਗਿਆਨ ਰੂਪ ਕਲੰਕ ਤੋਂ ਰਹਿਤ ਹੈ, ਆਪ ਆਦਿ ਤੋਂ ਰਹਿਤ ਹੈ, ਸੁਤੇ ਅਨਾਦੀ ਹੈ। ਨਾਸ਼ ਤੋਂ ਰਹਿਤ ਹੈ ਅਤੇ ਜੁਗਾਂ ਜੁਗਾਂ ਵਿਚ ਅਨੇਕ ਰੂਪ ਧਾਰ ਕੇ ਵੀ ਫਿਰ ਇਕੋ ਰੂਪ ਹੈ। ਤਿਸ ਤਾਈਂ ਨਮਸਕਾਰ ਹੈ।

**ਉਨੱਤੀਵੀਂ ਪਉੜੀ** :--ਇਸ ਵਿਚ ਕਥਨ ਕਰਦੇ ਹਨ ਕਿ ਗਿਆਨ ਰੂਪੀ ਭੋਜਨ ਕਰਕੇ ਤ੍ਰਿਪਤੀ ਆਵੇਗੀ। ਇਹ ਭੋਜਨ ਦਇਆ ਰੂਪੀ ਭੰਡਾਰਣ ਤੋਂ ਪ੍ਰਾਪਤ ਹੋਵੇਗਾ। ਸਰੀਰਾਂ ਸਰੀਰਾਂ ਵਿਚ ਸਤਿਨਾਮ ਰੂਪ ਵਾਜਾ ਵੱਜ ਰਿਹਾ ਹੈ। ਉਹ ਆਪ ਸਾਰਿਆਂ ਦਾ ਸੁਆਮੀ ਹੈ। ਅਤੇ ਜਿਸਨੇ ਸਾਰੀ ਸ੍ਰਿਸ਼ਟੀ ਹੁਕਮ ਰੂਪੀ ਨੱਥ ਪਾ ਕੇ ਨੱਥੀ ਹੋਈ ਹੈ ਅਧੀਨ ਕੀਤੀ ਹੋਈ ਹੈ। ਰਿੱਧੀਆਂ ਸਿੱਧੀਆਂ ਦਾ ਹੋਰ ਹੀ ਸੁਆਦ ਹੈ। ਆਤਮਾਨੰਦ ਦੇ ਸੁਆਦ ਨੂੰ ਢੱਕਣ ਵਾਲਾ ਹੈ। ਸੰਜੋਗ ਤੇ ਵਿਜੋਗ ਦੋਵੇਂ ਹੀ ਕਾਰਜ ਚਲਾਉਂਦੇ ਹਨ। ਜੋ ਕਰਮ, ਪਦਾਰਥਾਂ ਦਾ ਸੰਜੋਗ ਮਿਲਾਪ ਕਰਾਉਂਦਾ ਹੈ ਉਹ ਕੁਠਾਰੀ ਹੈ ਤੇ ਜੋ ਕਰਮ, ਪਦਾਰਥਾਂ ਦਾ ਵਿਜੋਗ ਕਰਾਉਂਦਾ ਹੈ ਉਹ ਭੰਡਾਰੀ ਹੈ। ਇਹ ਦੋ, ਕੁਠਾਰੀ ਤੇ ਕਾਰੋਬਾਰੀ ਪ੍ਰਮੇਸਰ ਦੇ ਰੱਖੇ ਹੋਏ ਹਨ। ਸਾਰਿਆਂ ਜੀਆਂ ਨੂੰ ਕਰਮਾਂ ਅਨੁਸਾਰ ਛਾਂਦੇ ਮਿਲਦੇ ਹਨ। ਉਸ ਵਾਹਿਗੁਰੂ ਨੂੰ ਨਮਸਕਾਰ ਹੈ। ਹੇ ਸਿੱਧੋ! ਉਹ ਸਦਾ ਰਹਿਣ ਵਾਲਾ ਹੈ, ਜੁਗਾਂ ਜੁਗਾਂ ਦੇ ਵਿਚ ਉਸ ਦਾ ਇਕੋ ਹੀ (ਵੇਸੁ) ਸਰੂਪ ਹੈ।

**ਤੀਹਵੀਂ ਪਉੜੀ** :--ਫ਼ੁਰਮਾਉਂਦੇ ਹਨ ਕਿ ਉਹ ਇਕੋ ਹੀ ਪ੍ਰਮੇਸਰ

ਮਾਇਆ ਦਾ ਪਤੀ ਹੈ। ਉਸ ਦੇ ਨਾਲ ਜਦੋਂ ਮਾਇਆ ਕਲਪਤਿਦਾਤਮ ਸੰਬੰਧ ਕਰਕੇ ਜੁੜੀ, ਤਾਂ ਪਰਸੂਤਾ ਭਾਵ ਨੂੰ ਪ੍ਰਾਪਤ ਹੋਈ ਭਾਵ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤਿੰਨ ਚੇਲੇ ਪੈਦਾ ਕੀਤੇ। ਵਾ :–ਤਿੰਨ ਗੁਣ ਰਜੋ ਸਤੋ ਤਮੋ ਪੈਦਾ ਹੋਏ। ਰਜੋ ਗੁਣ ਸੰਸਾਰ ਦੀ ਪੈਦਾਇਸ਼ ਕਰਦਾ ਹੈ। ਸਤੋ ਗੁਣ ਭੰਡਾਰਾ ਦਿੰਦਾ ਹੈ ਭਾਵ ਪਾਲਣਾ ਕਰਦਾ ਹੈ। ਤਮੋ ਗੁਣ ਨੂੰ ਲੈਤਾ (ਨਾਸ) ਕਰਨ ਦੀ ਆਦਤ ਪਈ ਹੋਈ ਹੈ। ਜਿਵੇਂ ਉਸ ਵਾਹਿਗੁਰੂ ਨੂੰ ਭਾਉਂਦਾ ਹੈ ਉਵੇਂ ਹੀ ਮਾਇਆ ਨੂੰ ਤੇ ਤਿੰਨਾਂ ਗੁਣਾਂ ਨੂੰ ਚਲਾਉਂਦਾ ਹੈ, ਜਿਵੇਂ ਪ੍ਰਮੇਸਰ ਦਾ ਹੁਕਮ ਹੁੰਦਾ ਹੈ ਤਿਵੇਂ ਇਹ ਚਲਦੇ ਹਨ। ਉਹ ਵਾਹਿਗੁਰੂ ਮਾਇਆ ਨੂੰ, ਤਿੰਨਾਂ ਗੁਣਾਂ ਨੂੰ, (ਵਾ) ਬ੍ਰਹਮਾ, ਵਿਸ਼ਨੂੰ, ਸ਼ਿਵਜੀ ਨੂੰ ਵੇਖਦਾ ਹੈ ਦ੍ਰਿਸ਼ਟਾ ਰੂਪ ਹੋ ਕੇ। ਪਰ ਆਪ ਉਨ੍ਹਾਂ ਦੀ ਨਿਗ੍ਹਾ ਵਿਚ ਨਹੀਂ ਆਉਂਦਾ, ਬੜਾ ਅਸਚਰਜ ਹੈ। ਉਸ ਵਾਹਿਗੁਰੂ ਨੂੰ ਨਮਸਕਾਰ ਹੈ ਸਦਾ ਨਮਸਕਾਰ ਹੈ। ਉਹ ਸਦਾ ਸਦਾ ਰਹਿਣ ਵਾਲਾ ਹੈ। ਜੁਗਾਂ ਜੁਗਾਂ ਵਿਚ ਇਕੋ ਹੀ ਸਰੂਪ ਹੈ।

**ਇਕੱਤੀਵੀਂ ਪਉੜੀ** :–ਇਸ ਵਿਚ ਫ਼ੁਰਮਾਉਂਦੇ ਹਨ ਕਿ ਉਸ ਪ੍ਰਮੇਸਰ ਦਾ ਸਾਰਿਆਂ ਲੋਕਾਂ ਵਿਚ ਆਸਣ ਹੈ ਅਤੇ ਸਾਰਿਆਂ ਲੋਕਾਂ ਵਿਚ ਉਸ ਦਾ ਭੰਡਾਰਾ ਹੈ। ਜੋ ਕੁਛ ਬਖਸ਼ਸ਼ ਕਰਦਾ ਹੈ ਇਕੋ ਵਾਰੀ ਹੀ ਕਰ ਦਿੰਦਾ ਹੈ। ਉਤਪਤੀ, ਪਾਲਨਾ, ਲੈਤਾ ਕਰਕੇ ਸਿਰਜਨਹਾਰ ਦੇਖ ਰਿਹਾ ਹੈ। ਉਸ ਸੱਚੇ ਦੀ ਭਗਤੀ ਕਰਨ ਰੂਪ ਕਾਰ ਸਭ ਤੋਂ ਸੱਚੀ ਹੈ।

ਵਾ :–ਹੇ ਸਿਧੋ ! ਜੋ ਪ੍ਰਕਾਸ਼ ਰੂਪ ਦੇ ਵਿਚ ਇਸਥਿਤੀ ਕਰਨੀ ਹੈ, ਇਹੋ ਸਾਡਾ ਆਸਣ ਹੈ। ਜੋ ਮਨ ਦਾ ਪ੍ਰਕਾਸ਼ ਰੂਪ ਦੇ ਗਿਆਨ ਸਹਿਤ ਹੋਣਾ ਹੈ ਇਹ ਸੁਧ ਚਿਤ ਸਾਡਾ ਭੰਡਾਰਾ ਹੈ। ਜੋ ਅਸੀਂ ਅਕਾਲ ਪੁਰਖ ਦੇ ਪਾਸੋਂ ਮਹਾਂ ਮੰਤ੍ਰ '੧ ੳ ਤੋਂ ਗੁਰਪ੍ਰਸਾਦਿ' ਤਕ ਪਾਇਆ ਹੈ ਸੋ ਇਕੋ ਵਾਰੀ ਪਾ ਲਿਆ ਹੈ। ਜਿਵੇਂ (ਕਰਿ) ਹੱਥ ਤੇ (ਕਰਿ) ਹੱਥ ਰੱਖ ਕੇ ਵੇਖ ਲਈਦਾ ਹੈ ਇਉਂ ਸਿਰਜਣਹਾਰ ਨੂੰ ਦੇਖ ਲਿਆ ਹੈ। ਆਪ ਸੱਚੇ ਪ੍ਰਮੇਸਰ ਦੀ ਭਗਤੀ ਕਰਦੇ ਹਾਂ ਅਤੇ ਗੁਰਸਿਖਾਂ ਤੋਂ ਕਰਾਉਂਦੇ ਹਾਂ ਇਹੋ ਸਾਡੀ ਕਾਰ ਹੈ।

ਉਸ ਨੂੰ ਨਮਸਕਾਰ ਹੈ ਜੋ ਸਭ ਦਾ ਆਦੀ ਹੈ, ਈਸ਼ਰ ਹੈ। ਕਲੰਕਾਂ ਤੋਂ ਰਹਿਤ ਹੈ। ਜੁਗਾਂ ਜੁਗਾਂ ਦੇ ਵਿਚ ਉਸ ਦਾ ਇਕੋ ਹੀ ਵੇਸ ਸਰੂਪ ਹੈ।



**ਬੱਤੀਵੀਂ ਪਉੜੀ** :–ਇਸ ਬੱਤੀਵੀਂ ਪਉੜੀ ਵਿਚ ਸਤਿਗੁਰੂ ਜੀ ਨੇ ਸ਼ੁਭ ਇੱਛਾ ਭੂਮਿਕਾ ਅਤੇ ਸੰਪਤ ਉਪਾਸ਼ਨਾ ਕਹੀ ਹੈ।

ਇਕ ਜ਼ਬਾਨ ਤੋਂ ਲੱਖ ਜ਼ਬਾਨ ਹੋ ਜਾਵੇ ਫੇਰ ਲੱਖ ਤੋਂ ਵੀਹ ਲੱਖ ਹੋ ਜਾਵੇ। ਫੇਰ ਇਕ ਇਕ ਜ਼ਬਾਨ ਨਾਲ ਲੱਖਾਂ ਲੱਖਾਂ ਵਾਰ ਵਾਹਿਗੁਰੂ ਦਾ ਨਾਮ ਉਚਾਰਨ ਕਰੀਏ। ਇਸ ਪ੍ਰਕਾਰ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਇਹ ਅਭਿਆਸ ਰੂਪੀ ਰਸਤਾ ਸਾਰਿਆਂ ਰਾਹਾਂ ਦਾ ਪਤੀ ਹੈ। ਸਭ ਰਾਹਾਂ ਦਾ ਪਤੀ ਜੋ ਬ੍ਰਹਮ ਗਿਆਨ ਹੈ ਤਿਸ ਨੂੰ ਪ੍ਰਾਪਤ ਕਰਨ ਲਈ ਭੂਮਿਕਾਂ ਰੂਪੀ ਪਉੜੀਆਂ ਦੁਆਰਾ ਚੜ੍ਹੀਦਾ ਹੈ। ਫੇਰ ਇਕ ਬ੍ਰਹਮ ਦਾ ਰੂਪ ਹੀ ਹੋ ਜਾਈਦਾ ਹੈ। ਹੰਗਤਾ ਮਮਤਾ ਵਿਕਾਰ ਵਾਸ਼ਨਾ ਸਭ ਨਾਸ ਹੋ ਜਾਂਦੇ ਹਨ। ਜਿਹੜੇ ਬਿਨਾ ਘਾਲ ਕਮਾਈ ਸਿਮਰਨ ਭਜਨ ਭਾਉ ਭਗਤੀ ਤੋਂ ਐਵੇਂ ਰੱਬ ਬਣੇ ਫਿਰਦੇ ਹਨ, ਉਹ ਇਸ ਪ੍ਰਕਾਰ ਦੇ ਹਨ ਜਿਵੇਂ ਅਕਾਸ਼ ਵਿਚ ਉੱਡਦੇ ਅਨਲ ਮਨਲ ਪੰਛੀਆਂ ਦੀਆਂ ਗੱਲਾਂ ਸੁਣ ਕੇ ਭਾਦਰੋਂ ਮਹੀਨੇ ਦੇ ਕੀੜਿਆਂ ਨੂੰ ਵੀ ਉੱਡਣ ਦੀ ਰੀਸ ਆ ਜਾਂਦੀ ਹੈ। ਪਰ ਜਦੋਂ ਉੱਡਦੇ ਹਨ ਉਨ੍ਹਾਂ ਨੂੰ ਜਾਨਵਰ ਖਾ ਜਾਂਦੇ ਹਨ ਜਾਂ ਖੰਭ ਟੁਟ ਜਾਂਦੇ ਹਨ, ਉਹ ਇਹੋ ਜਿਹੇ ਲੋਕ ਹਨ। ਉਨ੍ਹਾਂ ਦੇ ਬਿਧ ਨਿਖੇਧ ਰੂਪੀ ਖੰਭ ਵਾ ਮੰਦ ਜਾਂ ਕਾਰਨ ਵੈਰਾਗ ਰੂਪੀ ਖੰਭ ਵਾਸ਼ਨਾ ਰੂਪ ਪੌਣ ਚਲਣ ਨਾਲ ਟੁਟ ਜਾਂਦੇ ਹਨ। ਉਹ ਤਾਂ –

'ਹੰਸਾ ਸੇਤੀ ਚਿਤ ਉਲਾਸਹਿ ਕੁਕੜ ਦੀ ਓਡਾਰੀ ॥'

ਹੰਸ ਤਤ ਬੇਤਿਆਂ ਦੀਆਂ ਰੀਸਾਂ ਕਰਦੇ ਹਨ। ਪਰ ਕੁਕੜ ਵਾਂਗ ਉਡਾਰੀ ਲਾ ਕੇ ਵਿਸ਼ੇ ਰੂਪੀ ਰੂੜੀ ਜਾਂ ਸੁਰਗ ਰੂਪੀ ਕੋਠੇ ਤੇ ਜਾ ਡਿੱਗਦੇ ਹਨ, ਇਸ ਤੋਂ ਵਧ ਨਹੀਂ। ਮਾਇਆ ਦਾ ਮੋਹ ਰੂਪੀ ਪਾਣੀ ਪੀਣ ਵਾਲੇ, ਮੁਕਤ ਰੂਪੀ ਮੋਤੀ ਖਾਣ ਵਾਲੇ ਹੰਸ ਤੱਤ ਬੇਤੇ ਨਹੀਂ ਬਣ ਸਕਦੇ। ਗੁਰਾਂ ਦੀ ਕ੍ਰਿਪਾ ਨਾਲ (ਨਦਰੀ) ਪ੍ਰਮੇਸਰ ਨੂੰ ਪਾਈਦਾ ਹੈ। ਹੋਰ ਦੰਭੀ ਕੂੜਿਆਂ ਪੁਰਖਾਂ ਦੀਆਂ ਝੂਠੀਆਂ ਹੀ ਗੱਪਾਂ ਹਨ। ਜੋ ਵਾਹਿਗੁਰੂ ਦੀ ਕ੍ਰਿਪਾ ਭਰੀ ਨਦਰਿ ਪ੍ਰਾਪਤ ਨਹੀਂ ਕਰ ਸਕਦੇ।

**ਤੇਤੀਵੀਂ ਪਉੜੀ** :–ਇਸ ਵਿਚ ਸਤਿਗੁਰੂ ਜੀ ਨੇ 'ਸੁਵਿਚਾਰਨਾ' ਦੂਸਰੀ ਭੂਮਿਕਾ ਕਥਨ ਕੀਤੀ ਹੈ, ਅਤੇ ਹਉਮੈ ਦਾ ਤਿਆਗ ਦਸਿਆ ਹੈ ਕਿ ਆਪਣੇ ਜੋਰ ਕਰ ਕੇ ਕੁਝ ਵੀ ਨਹੀਂ ਕੀਤਾ ਜਾ ਸਕਦਾ। ਨ ਜੋਰ ਕਰ ਕੇ

ਬੋਲਿਆ ਜਾ ਸਕਦਾ ਹੈ ਨਾ ਚੁਪ ਰਿਹਾ ਜਾਂਦਾ ਹੈ। ਮੰਗਣਾ ਤੇ ਦੇਣਾ ਵੀ ਜੋਰ
ਨਾਲ ਨਹੀਂ ਹੋ ਸਕਦਾ। ਜੀਉਣ ਤੇ ਮਰਣ ਵਿਚ ਵੀ ਕਿਸੇ ਦਾ ਜੋਰ ਨਹੀਂ
ਚੱਲ ਸਕਦਾ। ਭਾਵ ਆਪਣੀ ਮਰਜ਼ੀ ਨਾਲ ਜੋਰ ਕਰ ਕੇ ਨਾ ਕੋਈ ਜੀਉਂਦਾ
ਰਹਿ ਸਕਦਾ ਹੈ ਨਾ ਮਰ ਸਕਦਾ ਹੈ। ਰਾਜ, ਮਾਲ ਤੇ ਧਨ ਪ੍ਰਾਪਤ ਕਰਨ ਵਿਚ
ਵੀ ਕਿਸੇ ਦਾ ਜੋਰ ਨਹੀਂ ਚੱਲ ਸਕਦਾ। ਐਵੇਂ ਮਨ ਦਾ ਸ਼ੋਰ ਸ਼ਰਾਬਾ ਹੀ ਹੈ।
ਬਲ ਕਰ ਕੇ ਕਿਸੇ ਦਾ ਰਾਜ, ਮਾਲ ਆਦਿ ਖੋਹਣ ਦਾ, ਪਰ ਖੋਹ ਨਹੀਂ ਸਕਦਾ।
ਬੇਦ ਦੀਆਂ ਸੁਰਤੀਆਂ ਦੇ ਗਿਆਨ ਵਿਚਾਰਨ ਵਿਚ ਵੀ ਕਿਸੇ ਦਾ ਜੋਰ ਨਹੀਂ
ਹੈ। ਜੁਗਤੀਆਂ ਦੇ ਜੋਰ ਨਾਲ ਕੋਈ ਸੰਸਾਰ ਤੋਂ ਨਹੀਂ ਛੁੱਟ ਸਕਦਾ।

ਵਾ :–ਇਸੇ ਪ੍ਰਕਾਰ ਕੇਵਲ ਆਖਣ ਕਰ ਕੇ, ਮੰਗਣ ਕਰ ਕੇ, ਦਾਨ ਦੇਣ
ਕਰ ਕੇ, ਬਹੁਤਾ ਚਿਰ ਜੀਉਂਦੇ ਰਹਿਣ ਕਰਕੇ, ਆਤਮਘਾਤ ਕਰਨੇ ਕਰਕੇ,
ਰਾਜ ਤੇ ਮਾਲ ਹਾਥੀ ਘੋੜੇ ਆਦਿ ਪ੍ਰਾਪਤ ਕਰਨੇ ਕਰ ਕੇ, ਨਿਆਇਕਾਂ
ਦੀਆਂ ਜੁਗਤੀਆਂ ਕਰ ਕੇ, ਸੰਸਾਰ ਤੋਂ ਅਤੀਤ ਹੋਣੇ ਕਰ ਕੇ (ਜੋਰੁ) ਬ੍ਰਹਮ
ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। (ਵਾ) ਪ੍ਰਮੇਸਰ ਨਾਲ (ਜੋਰੁ) ਜੋੜ (ਮਿਲਾਪ)
ਨਹੀਂ ਹੋ ਸਕਦਾ। ਇਹ ਸਾਰਾ ਐਵੇਂ ਮਨ ਦਾ ਸ਼ੋਰ ਸ਼ਰਾਬਾ ਹੀ ਹੈ। ਹੇ ਸਿੱਧੋ!
ਜੇ ਕਿਸੇ ਨੂੰ ਇਸ ਕਥਨ ਵਿਚ ਸੰਸਾ ਹੈ ਅਤੇ ਜਿਸ ਦੇ ਮਨ ਵਿਚ ਮਾਣ ਹੈ ਕਿ ਮੈਂ
ਇਹ ਕੁਝ ਕਰ ਸਕਦਾ ਹਾਂ। ਤਾਂ ਜਿਸ ਦੇ ਹੱਥ ਵਿਚ ਬਲ ਹੈ ਉਹ ਕਰ ਕੇ ਵੇਖ
ਲਵੇ। ਸਭ ਆਪਣੇ ਆਪ ਨੂੰ ਉੱਤਮ ਮੰਨਦੇ ਹਨ ਨੀਚ ਕੋਈ ਨਹੀਂ ਬਣਦਾ,
ਇਸ ਕਰ ਕੇ ਪ੍ਰਾਪਤੀ ਨਹੀਂ ਹੁੰਦੀ। (ਵਾ) ਕੋਈ ਵੀ ਉਤਮ ਜਾਂ ਨੀਚ ਜੋਰ ਕਰਕੇ
ਕੁਝ ਕਰ ਨਹੀਂ ਸਕਦਾ।

**ਚਉਤੀਵੀਂ ਪਉੜੀ :**--ਇਸ ਵਿਚ ਧਰਮ ਖੰਡੀਆਂ ਦੀ, ਸਤਸੰਗੀ ਦੀ
ਅਵਸਥਾ, ਤੀਜੀ ਭੂਮਿਕਾ ਤਨੂੰਮਾਨਸਾ ਕਥਨ ਕੀਤੀ ਹੈ। ਕੋਈ ਰਾਤ ਨੂੰ
ਕਰਮ ਕਰਦੇ ਹਨ। ਕੋਈ ਰੁੱਤਾਂ ਵਿਚ, ਕੋਈ ਥਿੱਤਾਂ ਵਿਚ, ਕੋਈ ਵਾਰ ਬੁਧਵਾਰ
ਆਦਿ ਦਿਨਾਂ ਵਿਚ ਕਰਮ ਕਰਦੇ ਹਨ। ਕੋਈ ਪਵਣ, ਪਾਣੀ, ਅਗਨੀ, ਪਾਤਾਲ
ਵਿਚ ਕਰਮ ਕਰਦੇ ਹਨ। ਇਨ੍ਹਾਂ ਤੱਤਾਂ ਵਿਚ ਧਰਮ ਦੀ (ਸਾਲ) ਜਗ੍ਹਾ ਧਰਤੀ
ਸਾਜ ਕੇ ਰਖੀ ਹੈ। ਤਿਸ ਧਰਤੀ ਵਿਚ ਅਨੇਕਾਂ ਜੁਗਤੀਆਂ ਵਾਲੇ ਤੇ ਰੰਗਾਂ ਵਾਲੇ
ਜੀਵ ਪੈਦਾ ਕੀਤੇ ਹਨ। ਅਨੇਕਾਂ ਹੀ ਅੰਤ ਤੋਂ ਰਹਿਤ ਉਨ੍ਹਾਂ ਦੇ ਅੱਡ ਅੱਡ ਨਾਮ
ਹਨ। ਜੀਵਾਂ ਦੇ ਕਰਮਾਂ ਅਨੁਸਾਰ ਓਥੇ ਵੀਚਾਰ ਹੁੰਦੀ ਹੈ। ਉਹ ਆਪ ਵੀ



ਸੱਚਾ ਹੈ ਅਤੇ ਉਸ ਦਾ ਦਰਬਾਰ ਵੀ ਸੱਚਾ ਹੈ। ਓਥੇ (ਪੰਚ) ਮਹਾਤਮਾਂ
ਪ੍ਰਵਾਣੀਕ ਸ਼ੋਭਨੀਕ ਹੁੰਦੇ ਹਨ। ਪ੍ਰਮੇਸਰ ਦੀ ਕ੍ਰਿਪਾ ਕਰਕੇ ਸੰਸਾਰ ਵਿਚ
ਸੰਤਾਂ ਮਹਾਤਮਾਂ ਦੀ (ਨੀਸਾਣੁ) ਪ੍ਰਗਟਤਾ ਹੁੰਦੀ ਹੈ। ਓਥੇ ਸੰਤਾਂ ਦੀ ਸੰਗਤ
ਵਿਚ ਵਿਸ਼ੇ ਅਨੰਦੀ ਪੁਰਸ਼ਾਂ ਦੀ ਕਚਿਆਈ ਅਤੇ ਭਜਨਾਨੰਦੀ ਪੁਰਸ਼ਾਂ ਦੀ
ਪਕਿਆਈ ਜਾਣੀ ਜਾਂਦੀ ਹੈ। (ਵਾ) ਸਤਿਗੁਰੂ ਜੀ ਕਹਿੰਦੇ ਹਨ ਕਿ ਜਦੋਂ ਜੀਵ
ਪ੍ਰਲੋਕ ਵਿਚ ਜਾਂਦਾ ਹੈ ਤਾਂ ਓਥੇ ਉਸ ਦੀ ਕਚਿਆਈ ਪਕਿਆਈ ਜਾਣੀ ਜਾਂਦੀ
ਹੈ। ਕਿਸੇ ਉਗਾਹੀ ਦੀ ਲੋੜ ਨਹੀਂ ਪੈਂਦੀ। ਪ੍ਰਮੇਸਰ –

'ਬਿਨ ਬਕਨੇ ਬਿਨ ਕਹਨ ਕਹਾਵਨ ਅੰਤਰਜਾਮੀ ਜਾਨੈ ॥'

ਜਾਣਦਾ ਹੈ। ਇਸ ਪਉੜੀ ਵਿਚ ਧਰਮ ਖੰਡੀਆਂ ਦਾ ਧਰਮ ਕਹੀਏ, ਕਰਮ ਕਿਹਾ
ਹੈ ਅਤੇ ਸਤਿਸੰਗੀ ਦੀ ਅਵਸਥਾ ਦੱਸੀ ਹੈ।

**ਪੈਂਤੀਵੀਂ ਪਉੜੀ :**--ਇਸ ਪਉੜੀ ਵਿਚ ਆਪ ਜੀ ਨੇ ਧਰਮ ਖੰਡੀਆਂ
ਦੀ ਅਵਸਥਾ ਦੱਸੀ ਹੈ, ਤਨੂੰਮਾਨਸਾ ਭੂਮਿਕਾ ਕਥਨ ਕੀਤੀ ਹੈ। ਸਾਰੀਆਂ ਮਨ
ਦੀਆਂ ਵਾਸ਼ਨਾਂ ਸੂਖਮ ਹੋਣੇ ਕਰਕੇ ਉਨ੍ਹਾਂ ਨੂੰ ਇਕ ਖਿਨ ਵਿਚ ਪ੍ਰਲੋਕ ਵਿਚ
ਜਾਣ ਦੀ ਰੀਮਤਾ ਹੋ ਜਾਂਦੀ ਹੈ। ਏਥੋਂ ਤੱਕ ਪਿਛਲੀ ਪਉੜੀ ਨਾਲ ਸਬੰਧ ਹੈ।
ਅਗੇ ਗਿਆਨ ਖੰਡੀਆਂ ਦਾ ਕਰਮ ਕਿਹਾ ਹੈ। ਸੇਵਕ ਦੀ ਅਵਸਥਾ ਚਉਥੀ
ਭੂਮਿਕਾ ਸਤ੍ਵਾਪਤ ਦਾ ਕਥਨ ਹੈ। ਅਤੇ ਜੋ ਉਨ੍ਹਾਂ ਨੂੰ ਬਖਸ਼ਿਸ਼ ਹੋਈ ਹੈ ਉਹ ਵੀ
ਕਹੀ ਹੈ। ਜਦੋਂ ਗਿਆਨ ਵਾਲੇ ਦੀ ਦ੍ਰਿਸ਼ਟੀ ਖੁਲ੍ਹਦੀ ਹੈ ਤਾਂ ਉਸ ਨੂੰ ਕਿਤਨੇ
ਪ੍ਰਕਾਰ ਦੀ ਪਉਣ ਦਿਸਦੀ ਹੈ। ਕੇਵਲ ੪੯ ਪ੍ਰਕਾਰ ਦੀ ਹੀ ਨਹੀਂ, ਹੋਰ ਵੀ
ਕਿਤਨੇ ਪ੍ਰਕਾਰ ਦੀ ਦਿੱਸਦੀ ਹੈ। ਕਿਤਨੇ ਪ੍ਰਕਾਰ ਦੀ ਅਗਨੀ ਦਿੱਸ ਪੈਂਦੀ ਹੈ।
ਕਿਤਨੇ ਹੀ ਕ੍ਰਿਸ਼ਨ ਤੇ ਸ਼ਿਵਜੀ ਦਿੱਸਦੇ ਹਨ। ਕਿਤਨੇ ਬ੍ਰਹਮੇ ਸ੍ਰਿਸ਼ਟੀ ਦੀਆਂ
ਘਾੜਤਾਂ ਨੂੰ ਘੜਨ ਵਾਲੇ ਦਿੱਸਦੇ ਹਨ। ਕਿਤਨੀਆਂ ਕਰਮ ਭੂਮੀਆਂ ਤੇ ਸੁਮੇਰ
ਪਰਬਤ ਦਿੱਸਦੇ ਹਨ। ਕਿਤਨੇ ਚੰਦ੍ਰਮਾਂ, ਸੂਰਜ ਦਿੱਸਦੇ ਹਨ। ਕਿਤਨੇ ਸਿਧ,
ਬੁਧ ਨਛਤ੍ਰ ਤੇ ਬੋਧਾ ਅਵਤਾਰ ਆਦਿਕ, ਨਾਥ, ਦੇਵਤੇ, ਦੈਂਤ ਮੁਨੀ ਆਦਿਕ
ਦਿੱਸਦੇ ਹਨ। ਕਿਤਨੀਆਂ ਖਾਣੀਆਂ, ਕਿਤਨੇ ਪ੍ਰਕਾਰ ਦੀਆਂ ਬਾਣੀਆਂ ਸਰੀਰ
ਤੇ ਬ੍ਰਹਮੰਡ ਦੀਆਂ ਦਿੱਸ ਪੈਂਦੀਆਂ ਹਨ। ਉਹ ਪ੍ਰਮੇਸਰ ਦੇ ਅਨੰਦ ਵਿਚ ਐਨੇ
ਲੀਨ ਹਨ, ਜੇ ਉਨ੍ਹਾਂ ਦੇ ਅਨੰਦ ਦਾ ਕੋਈ ਕਥਨ ਕਰੇ ਤਾਂ ਅੰਤ ਨਹੀਂ ਪਾ ਸਕਦਾ,
ਅੰਤ ਪਾਉਣਾ ਚਾਹੁਣ ਵਾਲੇ ਦਾ ਅੰਤ ਹੋ ਜਾਂਦਾ ਹੈ। (ਵਾ) ਉਸ ਪ੍ਰਮੇਸਰ ਦਾ

ਅੰਤ ਨਹੀਂ ਪਾਇਆ ਜਾ ਸਕਦਾ ਬੇਅੰਤ ਹੈ, ਅੰਤ ਪਾਉਣਾ ਚਾਹੁਣ ਵਾਲਿਆਂ ਦਾ ਅੰਤ ਹੋ ਜਾਂਦਾ ਹੈ।

ਇਸ ਪਉੜੀ ਵਿਚ ਸੇਵਕ ਦੀ ਅਵਸਥਾ ਦਾ ਕਥਨ ਕੀਤਾ ਹੈ। ਗਿਆਨ ਦਾ ਅਧਿਕਾਰੀ ਸੇਵਕ ਹੀ ਹੋ ਸਕਦਾ ਹੈ।

**ਛੱਤੀਵੀਂ ਪਉੜੀ** :--ਇਸ ਵਿਚ ਕਥਨ ਕੀਤਾ ਹੈ ਕਿ ਗਿਆਨ ਖੰਡ ਵਿਚ ਐਸਾ ਤਿੱਖਾ ਗਿਆਨ ਹੈ, ਉਥੇ ਪ੍ਰਮੇਸਰ ਦੇ ਨਾਮ ਦੇ ਸਿਮਰਨ ਦਾ ਸ੍ਰਵਣ ਇਹ ਕਿਹਾ ਨਹੀਂ ਜਾ ਸਕਦਾ। ਤਿਸ ਦੇ ਦਰਸ਼ਨਾਂ ਦਾ ਕ੍ਰੋੜਾਂ ਗੁਣਾਂ ਅਨੰਦ ਹੈ। ਏਥੋਂ ਤੱਕ ਪਿਛਲੀ ਪਉੜੀ 'ਗਿਆਨ ਖੰਡ ਕਾ ਆਖਹੁ ਕਰਮੁ ॥' ਨਾਲ ਸਬੰਧ ਹੈ। ਅੱਗੇ ਸਰਮ ਖੰਡ ਵਿਚ ਸਿੱਖ ਦੀ ਅਵਸਥਾ ਅਸੰਸਕਤ ਪੰਜਵੀਂ ਭੂਮਿਕਾ ਕਥਨ ਕੀਤੀ ਹੈ। ਸਰਮ ਖੰਡੀਆਂ ਦੀ ਬਾਣੀ ਜੋ ਮੁਖੋਂ ਨਿਕਲਦੀ ਹੈ, ਜਗਿਆਸੂਆਂ ਦੇ ਮਨ ਨੂੰ ਸਾਫ਼ ਕਰਨ ਵਾਲੀ, ਸਰੂਪ ਦੀ ਪ੍ਰਾਪਤੀ ਵਾਲੀ ਬਾਣੀ ਨਿਕਲਦੀ ਹੈ ਅਤੇ ਉਥੇ ਬ੍ਰਹਮ ਵਿਦਿਆ ਦੀ ਘਾੜਤ ਉਪਮਾਂ ਤੋਂ ਰਹਿਤ ਘੜੀ ਜਾਂਦੀ ਹੈ। ਤਿਨ੍ਹਾਂ ਸਰਮ ਖੰਡੀਆਂ ਦੀਆਂ ਗੱਲਾਂ ਕਥਨ ਨਹੀਂ ਕੀਤੀਆਂ ਜਾਂਦੀਆਂ। ਜੇ ਕੋਈ ਕਹੇ ਕਿ ਮੈਂ ਕਥਨ ਕਰ ਸਕਦਾ ਹਾਂ ਤਾਂ ਪੂਰਾ ਨਾ ਕਥਨ ਕਰ ਸਕਣ ਕਰ ਕੇ ਮਗਰੋਂ ਪਛਤਾਉਣਾ ਹੀ ਪੈਂਦਾ ਹੈ। ਤਿਨ੍ਹਾਂ ਦੀ ਸੰਗਤ ਵਿਚ ਸੁਰਤ (ਚਿਤ) ਮਤ, ਮਨ, ਬੁਧ ਚਤੁਸਟੇ ਅੰਤਹਕਰਨ ਦੀ ਹੰਗਤਾ ਮੇਟ ਕੇ ਪਵਿੱਤ੍ਰ ਕਰਨ ਰੂਪ ਘਾੜਤ ਘੜੀ ਜਾਂਦੀ।

**ਸੈਂਤੀਵੀਂ ਪਉੜੀ** :—'ਕਰਮ ਖੰਡ ਕੀ ਬਾਣੀ ਜੋਰੁ ॥' ਵਿਚ ਸਨਮੁਖ ਦੀ ਅਵਸਥਾ ਛੇਵੀਂ ਭੂਮਿਕਾ ਪਦਾਰਥਾਭਾਵਨੀ (ਕਰਮ) ਕਮਾਈ ਕਰਨ ਵਾਲਿਆਂ ਨੂੰ ਜੋ ਪ੍ਰਮੇਸਰ ਦੀ ਕਰਮ ਬਖ਼ਸ਼ਿਸ਼ ਹੋਈ ਹੈ, ਉਸ ਦਾ ਕਥਨ ਹੈ। ਉਨ੍ਹਾਂ ਦੀ ਬਾਣੀ ਵਿਚ (ਜੋਰੁ) ਬਲ ਹੁੰਦਾ ਹੈ। ਜੋ ਮੁਖੋਂ ਕਹਿਣ ਓਹੋ ਹੀ ਬਚਨ ਪੂਰਾ ਹੋ ਜਾਂਦਾ ਹੈ। ਵਾ :—ਪ੍ਰਮੇਸਰ ਨਾਲ ਜੋੜਨ ਵਾਲੀ ਉਨ੍ਹਾਂ ਦੀ ਬਾਣੀ ਹੈ। ਉਸ ਅਵਸਥਾ ਵਿਚ ਹੋਰ ਕਿਸੇ ਪ੍ਰਕਾਰ ਦੀ ਰਿੱਧੀਆਂ ਸਿੱਧੀਆਂ ਦੀ ਵਾ:—ਪਾਖੰਡ ਧਾਰ ਕੇ ਪੂਜਾ ਕਰੌਣ ਦੀ ਲੋੜ ਨਹੀਂ ਰਹਿੰਦੀ, ਉਨ੍ਹਾਂ ਦੇ ਬਰਾਬਰ ਹੋਰ ਕੋਈ ਭੇਦਵਾਦੀ ਕਾਲਵਾਦੀ ਨਹੀਂ ਪਹੁੰਚ ਸਕਦੇ। ਪਰਮੇਸਰ ਤੋਂ ਬਿਨਾਂ ਹੋਰ ਕੁਝ ਪਰਤੀਤ ਨਹੀਂ ਹੁੰਦਾ, ਨਾ ਹੋਰ ਕੋਈ ਸੰਸਕਾਰ ਹੀ ਰਹਿੰਦਾ ਹੈ।



ਉਸ ਅਵਸਥਾ ਵਿਚ ਜੋਧੇ ਸ੍ਰਵਣ ਕਰਨ ਵਾਲੇ, ਮਹਾਂਬਲੀ ਮੰਨਣ ਵਾਲੇ, ਸੂਰਮੇਂ ਨਿਧਿਆਸਣ ਵਾਲੇ ਅਥਵਾ ਸ੍ਰੀਰ ਨੂੰ ਕੁਸੰਗਤ ਵਲੋਂ ਰੋਕਣ ਵਾਲੇ, ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਹਟੋਣ ਵਾਲੇ ਤੇ ਮਨ ਤੇ ਫ਼ਤਹ ਪੌਣ ਵਾਲੇ ਸੂਰਮੇਂ ਪਹੁੰਚਦੇ ਹਨ। ਉਨ੍ਹਾਂ ਦੇ ਰੋਮ ਰੋਮ ਤੇ ਰਿਦੇ ਅੰਦਰ ਪ੍ਰਮਾਤਮਾਂ ਹੀ ਵਸ ਜਾਂਦਾ ਹੈ।

ਉਨ੍ਹਾਂ ਦਾ ਮਨ ਪ੍ਰਮੇਸਰ ਦੀ ਮਹਿਮਾ ਵਿਚ ਸੀਤਾ ਗਿਆ ਹੈ। ਉਨ੍ਹਾਂ ਦੇ ਹਿਰਦੇ ਵਿਚ ਠੰਡ ਹੀ ਠੰਡ ਪੈ ਗਈ ਹੈ। ਉਹ ਨਾਸਤਕ ਹੋਣ ਰੂਪ ਮਰਦੇ ਨਹੀਂ ਅਤੇ ਨਾ ਹੀ ਵਿਕਾਰਾਂ ਕਰਕੇ ਠੱਗੇ ਜਾਂਦੇ ਹਨ। ਉਸ ਬਖ਼ਸ਼ਿਸ਼ ਵਾਲੇ ਖੰਡ ਵਿਚ ਕਿੰਨੇ ਹੀ ਲੋਕਾਂ ਦੇ ਪ੍ਰਕਾਸ਼ ਵਾਲੇ ਭਗਤ ਵਸਦੇ ਹਨ। ਉਹ ਮਨ ਵਿਚ ਸੱਚਾ ਅਨੰਦ ਮਾਣਦੇ ਹਨ।

ਇਥੋਂ ਤਕ ਸਨਮੁਖ ਦੀ ਅਵਸਥਾ ਕਹੀ ਹੈ। ਅਗੇ 'ਸਚਖੰਡਿ ਵਸੈ ਨਿਰੰਕਾਰੁ॥' ਗੁਰਮੁਖਿ ਦੀ ਅਵਸਥਾ ਤੇ ਸੱਤਵੀਂ ਭੂਮਿਕਾ ਤੁਰੀਆ ਦਾ ਕਥਨ ਹੈ। ਉਨ੍ਹਾਂ ਨੂੰ ਪਰਮੇਸਰ ਦੇ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ। ਜਿਵੇਂ ਹੱਥ ਤੇ ਹੱਥ ਰੱਖ ਕੇ ਦੇਖ ਲਈਦਾ ਹੈ, ਇਉਂ ਉਹ ਪ੍ਰਮੇਸਰ ਦੇ ਸਰੂਪ ਨੂੰ ਦੇਖ ਕੇ ਨਿਹਾਲ ਹੋ ਜਾਂਦੇ ਹਨ। ਉਸ ਅਵਸਥਾ ਵਿਚ ਖੰਡਾਂ ਬ੍ਰਹਮੰਡਾਂ ਸਭ ਦੀ ਗਿਆਤ ਹੋ ਜਾਂਦੀ ਹੈ। ਉਨ੍ਹਾਂ ਦੀ ਐਸੀ ਦਿਬ ਦ੍ਰਿਸ਼ਟੀ ਜਾਗ ਪੈਂਦੀ ਹੈ ਜੇ ਉਨ੍ਹਾਂ ਦਾ ਕੋਈ ਕਥਨ ਕਰਨਾ ਚਾਹੇ ਤਾਂ ਕਰ ਨਹੀਂ ਸਕਦਾ। ਉਥੇ ਭਗਤਾਂ ਦੇ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਅਕਾਰ ਹਨ। ਸੂਖਮ, ਸਥੂਲ ਤੇ ਕਾਰਨ ਦੇਹਾਂ ਨਹੀਂ ਹਨ। ਉਥੇ ਸਰਗੁਨ ਸਰੂਪ ਨੂੰ ਵੇਖ ਕੇ ਅਨੰਦ ਰਹਿੰਦੇ ਹਨ ਤੇ ਨਿਰਗੁਨ ਦੀ ਵੀਚਾਰ ਕਰਦੇ ਰਹਿੰਦੇ ਹਨ। ਉਸ ਅਵਸਥਾ ਦਾ ਕਥਨ ਕਰਨਾ ਬੜਾ ਔਖਾ ਹੈ। ਜਿਵੇਂ ਸਾਰ ਲੋਹੇ ਦਾ ਸ਼ਸਤਰ ਘੜਨਾ ਜਾਂ ਸੋਨੇ ਦਾ ਗਹਿਣਾ ਘੜਨਾ ਬੜਾ ਔਖਾ ਹੈ। ਇਥੋਂ ਤੱਕ ਸਤਿਗੁਰੂ ਜੀ ਨੇ ਪੰਜ ਖੰਡ ਕਹੇ ਹਨ।

**ਅਠੱਤੀਵੀਂ ਪਉੜੀ** :--'ਜਤੁ ਪਾਹਾਰਾ' ਵਿਚ 'ਗੁਰਮੁਖਿ ਪਿਆਰੇ' ਦੀ ਅਵੱਸਥਾ ਤੇ ਤੁਰੀਆ ਅਵਸਥਾ ਤੇ ਸਮਾਪਤੀ ਅਤੇ 'ਨਾਨਕ ਨਦਰੀ ਨਦਰਿ ਨਿਹਾਲ॥' ਦੀ ਪੰਗਤੀ ਵਿਚ ਸਤਿਗੁਰਾਂ ਦੀ ਤੁਰੀਆ ਅਤੀਤ ਅਵੱਸਥਾ ਦਾ ਕਥਨ ਹੈ।

ਬ੍ਰਹਮ ਗਿਆਨ ਰੂਪੀ ਭੂਖਣ ਘੜਨ ਵਾਸਤੇ ਗੁਰਮੁਖਿ ਪਿਆਰਿਆਂ ਨੂੰ ਜਤ ਪਹਾਰਾ ਸੁਨਿਆਰੇ ਦੀ ਦੁਕਾਨ ਜਾਂ ਭੱਠੀ ਤੇ ਧੀਰਜ ਨੂੰ ਹੀ ਸੁਨਿਆਰ ਬਣਾਇਆ ਹੈ। ਜੋ ਵੇਦਾਂ ਦੇ ਨਾਨ੍ਹਾ ਪ੍ਰਕਾਰ ਦੇ ਵਾਕ ਹਨ ਇਹ ਹਥੌੜੇ ਹਨ।

ਗੁਰਮੁਖਾਂ ਨੇ ਬੁੱਧ ਨੂੰ ਆਤਮ ਵਿਸ਼ੈਣੀ ਬਣਾ ਕੇ ਅਚੱਲ ਕਰ ਕੇ ਰੱਖਿਆ ਹੈ ਭਾਵ ਵੇਦ ਦੇ ਨਾਨ੍ਹਾ ਪ੍ਰਕਾਰ ਦੇ ਕਰਮ, ਉਪਾਸ਼ਨਾਂ, ਗਿਆਨ ਦੇ ਵਾਕਾਂ ਕਰਕੇ ਉਨ੍ਹਾਂ ਦਾ ਮਨ ਗੁਰਮਤਿ ਵਲੋਂ ਨਹੀਂ ਡੋਲਦਾ, ਪਰਮੇਸਰ ਨੂੰ ਅੰਗ ਸੰਗ ਜਾਣ ਕੇ ਭੈ ਧਾਰਨ ਰੂਪ ਹੀ (ਖਲਾ) ਧੌਂਕਣੀ ਹਵਾ ਦੇਣ ਵਾਲੀ ਫੂਕਣੀ ਬਣਾਇਆ ਹੈ।

ਅਭਿਆਸ ਕਰਨ ਰੂਪ ਹਵਾ ਦੇ ਕੇ ਬ੍ਰਹਮ ਦ੍ਰਿਸ਼ਟੀ ਰੂਪੀ ਅੱਗ ਬਾਲ ਕੇ ਗੁਰੂ ਘਰ ਦੀ ਨਿਸ਼ਕਾਮ ਸੇਵਾ ਕਰਨ ਰੂਪ ਤਪੌਣਾ ਕੀਤਾ ਹੈ।

ਪ੍ਰੇਮ ਵਸ਼ਿਸ਼ਟ ਰਿਦਾ ਭਾਂਡਾ ਬਣਾ ਕੇ ਉਪਦੇਸ਼ ਵਾ ਨਾਮ ਰੂਪ ਅੰਮ੍ਰਿਤ ਉਸ ਦੇ ਵਿਚ ਪਾ ਕੇ ਗੁਰੂ ਕੀ ਸਾਧ ਸੰਗਤ ਰੂਪੀ ਸੱਚੀ ਟਕਸਾਲ ਦੇ ਵਿਚ ਬ੍ਰਹਮ ਗਿਆਨ ਰੂਪ ਸੋਹਣਾ ਭੂਖਣ ਘੜਨਾ ਕੀਤਾ ਹੈ। ਜਿਨ੍ਹਾਂ ਗੁਰਮੁਖਿ ਪਿਆਰਿਆਂ ਤੇ ਪ੍ਰਮੇਸਰ ਨੇ ਕ੍ਰਿਪਾ ਭਰੀ ਨਿਗ੍ਹਾ ਕੀਤੀ ਹੈ, ਉਨ੍ਹਾਂ ਨੇ ਇਹ ਕਾਰ ਕੀਤੀ ਹੈ। ਉਹ ਤੁਰੀਆ ਅਵੱਸਥਾ ਵਾਲੇ ਗੁਰਮੁਖਿ ਪਿਆਰੇ ਹਨ।

ਅਤੇ 'ਨਾਨਕ ਨਦਰੀ ਨਦਰਿ ਨਿਹਾਲ ॥' ਇਹ ਸਤਿਗੁਰੂ ਜੀ ਦੀ ਆਪਣੀ ਤੁਰੀਆ ਅਤੀਤ ਅਵੱਸਥਾ ਹੈ। ਜੋ ਕ੍ਰਿਪਾ ਭਰੀ ਨਿਗ੍ਹਾ ਨਾਲ ਤੱਕ ਕੇ 'ਨਿੰਦਕ ਦੁਸਟ ਸਭ ਦੋਖੀ ਤਾਰੇ' ਨਿਹਾਲ ਕਰ ਦਿੱਤਾ।

**ਸਲੋਕੁ** ॥--ਅੱਗੇ ਸਲੋਕੁ ਵਿਚ ਕਿ ਇਹ ਸੰਸਾਰ ਉਨ੍ਹਾਂ ਦਾ ਬਾਲਕਾ ਹੈ। ਇਸ ਨੂੰ ਆਪਣੀ ਪ੍ਰੇਮ ਦੀ ਖੇਲ ਵਿਚ ਖਿਲਾ ਰਹੇ ਹਨ। ਪਉਣ ਵਾਂਗ ਨਿਰਲੇਪ, ਪਾਣੀ ਵਾਂਗ ਸ਼ਾਂਤ ਚਿਤ, ਮਾਤਾ ਦੀ ਨਿਆਈਂ ਸਭ ਨੂੰ ਪਾਲਣ ਵਾਲੇ, ਧਰਤੀ ਵਾਂਗ ਖਿਮਾ ਧਾਰਨ ਵਾਲੇ, ਜਿਨ੍ਹਾਂ ਦੇ ਹੁਕਮ ਵਿਚ ਦਿਨ ਤੇ ਰਾਤ, ਦਾਈ ਤੇ ਦਾਇਆ ਦੀ ਨਿਆਈਂ ਹਨ। ਸਾਰਾ ਸੰਸਾਰ ਉਸ ਦੇ ਹੁਕਮ ਵਿਚ, ਆਪੋ ਆਪਣੀ ਕਿਰਿਆ ਕਰਨ ਰੂਪ ਖੇਲ ਰਿਹਾ ਹੈ। ਸਤਿਗੁਰੂ ਜੀ ਆਪਣੀ ਹਜ਼ੂਰੀ ਵਿਚ ਬੁਲਾ ਕੇ ਗੁਰਸਿੱਖ ਨੂੰ ਧਰਮ ਵਿਚ ਪਰਪੱਕ ਹੋਣ ਦੇ ਬਾਰੇ ਚੰਗਿਆਈਆਂ



ਕਰਨ, ਨਾਮ ਜਪਣ ਤੇ ਬੁਰਿਆਈਆਂ ਤੋਂ ਬਚਣ ਦਾ ਉਪਦੇਸ਼ ਦਿੰਦੇ ਹਨ। ਜੋ ਨਿਸ਼ਕਾਮ ਕਰਮ ਤੇ ਧਰਮ ਦੀ ਕ੍ਰਿਤ, ਨਾਮ ਜਪਣ ਵਾਲੇ ਸਤਿਗੁਰਾਂ ਦੇ ਨੇੜੇ ਹਨ। ਬੁਰਾਈਆਂ ਕਰਨ ਵਾਲੇ, ਨਾਸਤਕ, ਬੇਮੁਖ ਅਤੇ ਪਾਪੀ ਹਤਿਆਰੇ ਦੂਰ ਹਨ।

ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰੂ ਜੀ ਦੀ ਆਗਿਆ ਮੰਨ ਕੇ ਸਿਮਰਨ ਭਜਨ ਭਾਉ ਭਗਤੀ ਦੀਆਂ ਮਿਹਨਤਾਂ ਕੀਤੀਆਂ ਤੇ ਸਰੀਰ ਕਰ ਕੇ ਗੁਰੂ ਘਰ ਦੀ ਸੇਵਾ ਘਾਲ ਕਮਾਈ ਕੀਤੀ ਹੈ। ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਉਨ੍ਹਾਂ ਦੇ ਲੋਕ ਪ੍ਰਲੋਕ ਵਿਚ ਉੱਜਲੇ ਮੁਖ ਹਨ। ਉਹ ਆਪ ਮੁਕਤ ਹੋ ਗਏ ਤੇ ਬੇਅੰਤ ਸ੍ਰਿਸ਼ਟੀ ਉਨ੍ਹਾਂ ਦੀ ਸੰਗਤ ਕਰ ਕੇ ਮੁਕਤ ਹੋ ਗਈ ਹੈ। ਜਥਾ :-

'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥'

(ਅੰਗ ੨੯੫)

ਹੇ ਗਰੀਬ ਨਿਵਾਜ ਜੀ! ਉਨ੍ਹਾਂ ਗੁਰਮੁਖਾਂ ਦੇ ਚਰਨਾਂ ਪਿੱਛੇ ਸਾਡਾ ਦਾਸਾਂ ਨਿਰਗੁਣਆਰਿਆਂ ਦਾ ਭੀ ਉਧਾਰ ਕਰੋ ਜੀ। ਕਿਉਂਕਿ ਆਪ ਜੀ ਦਾ ਬਿਰਦ ਹੈ :-

'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਇਹੁ ਬਿਰਦੁ ਸੁਆਮੀ ਸੰਦਾ ॥'

(ਅੰਗ ੫੪੪)

'ਹਮਰੇ ਅਵਗੁਣ ਬਹੁਤੁ ਬਹੁਤੁ ਹੈ
ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ
ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥
ਹਮ ਅਪਰਾਧੀ ਰਾਖੇ ਗੁਰ ਸੰਗਤੀ
ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥'

(ਅੰਗ ੧੬੭)

'ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।
ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।
ਸੁਖ ਸਾਗਰੁ ਗੁਰੁ ਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ।
ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।
ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।
ਸਤਿਗੁਰੁ ਪੁਰਖੁ ਸੁਜਾਣ ਹੈ ਵਡੇ ਅਜਾਣ ਮੁਗਧ ਨਿਸਤਾਰੇ।
ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ।
ਮਾਣੁ ਨਿਮਾਣੇ ਸਦ ਬਲਿਹਾਰੇ ॥ ੧੯ ॥'

(ਵਾਰ ੨੬ ਪਉੜੀ ੧੯)

'ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ ॥
ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ ॥'

(ਅੰਗ ੯੬੧)

ਇਤਿ ਸ੍ਰੀ ਜਪੁ ਜੀ ਸਾਹਿਬ ਸਟੀਕ ਸੰਪੂਰਣੰ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥



# ਸ੍ਰੀ ਰਹਰਾਸਿ ਸਾਹਿਬ ਸਟੀਕ ਪ੍ਰਾਰੰਭ

## ਤਿੰਨਾਂ ਸੋਦਰਾਂ ਦਾ ਪਾਠ-ਭੇਦ

| ਸੋਦਰੁ ਰਾਗੁ ਆਸਾ (ਅੰਗ ੩੪੭) | ਸੋਦਰੁ ਸ੍ਰੀ ਰਹਰਾਸਿ ਸਾਹਿਬ (ਅੰਗ ੮) | ਸੋਦਰੁ ਸ੍ਰੀ ਜਪੁਜੀ ਸਾਹਿਬ (ਅੰਗ ੬) |
| --- | --- | --- |
| ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥<br>ਰਾਗੁ ਆਸਾ ਮਹਲਾ ੧<br>ਘਰੁ ੧ ਸੋਦਰੁ | ਸੋਦਰੁ ਰਾਗੁ ਆਸਾ ਮਹਲਾ ੧<br>੧ ਓ ਸਤਿਗੁਰ ਪ੍ਰਸਾਦਿ ॥ | |
| ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ;<br>ਜਿਤੁ ਬਹਿ ਸਰਬ 'ਸਮ੍ਹਾਲੇ' ॥<br>ਵਾਜੇ ਤੇਰੇ ਨਾਦ ਅਨੇਕ ਅਸੰਖਾ;<br>ਕੇਤੇ ਤੇਰੇ ਵਾਵਣਹਾਰੇ ॥<br>ਕੇਤੇ ਤੇਰੇ ਰਾਗ ਪਰੀਸਿਉ ਕਹੀਅਹਿ;<br>ਕੇਤੇ ਤੇਰੇ ਗਾਵਣਹਾਰੇ ॥<br>'ਗਾਵਨਿ ਤੁਧਨੋ ਪਉਣੁ' ਪਾਣੀ ਬੈਸੰਤਰੁ;<br>ਗਾਵੈ 'ਰਾਜਾਧਰਮ' ਦੁਆਰੇ ॥ | ਸੋ ਦਰੁ 'ਤੇਰਾ' ਕੇਹਾ, ਸੋ ਘਰੁ ਕੇਹਾ;<br>ਜਿਤੁ ਬਹਿ ਸਰਬ ਸਮਾਲੇ ॥<br>ਵਾਜੇ 'ਤੇਰੇ' ਨਾਦ ਅਨੇਕ ਅਸੰਖਾ;<br>ਕੇਤੇ 'ਤੇਰੇ' ਵਾਵਣਹਾਰੇ ॥<br>ਕੇਤੇ 'ਤੇਰੇ' ਰਾਗ ਪਰੀਸਿਉ ਕਹੀਅਹਿ;<br>ਕੇਤੇ 'ਤੇਰੇ' ਗਾਵਣਹਾਰੇ ॥<br>'ਗਾਵਨਿ ਤੁਧਨੋ ਪਵਣੁ' ਪਾਣੀ ਬੈਸੰਤਰੁ;<br>ਗਾਵੈ ਰਾਜਾਧਰਮੁ ਦੁਆਰੇ ॥ | ਸੋ ਦਰੁ ਕੇਹਾ, ਸੋ ਘਰੁ ਕੇਹਾ;<br>ਜਿਤੁ ਬਹਿ ਸਰਬ ਸਮਾਲੇ ॥<br>ਵਾਜੇ ਨਾਦ ਅਨੇਕ ਅਸੰਖਾ;<br>ਕੇਤੇ ਵਾਵਣਹਾਰੇ ॥<br>ਕੇਤੇ ਰਾਗ ਪਰੀ ਸਿਉ 'ਕਹੀਅਨਿ';<br>ਕੇਤੇ ਗਾਵਣਹਾਰੇ ॥<br>'ਗਾਵਹਿ ਤੁਹਨੋ ਪਉਣੁ' ਪਾਣੀ ਬੈਸੰਤਰੁ;<br>ਗਾਵੈ ਰਾਜਾਧਰਮੁ ਦੁਆਰੇ ॥ |